ੴ

# ਇਤਿਹਾਸ
# ਸ਼੍ਰੀ ਗੁਰੂ ਗ੍ਰੰਥ ਸਾਹਿਬ

ਭਗਤ ਬਾਣੀ ਭਾਗ

ਐਡੀਸ਼ਨ-ਦੂਜਾ

ਗਿਆਨੀ ਗੁਰਦਿੱਤ ਸਿੰਘ

੧੭੪੪ ਪੋਥੀ ਲਿਖੀ



ਗੁਰੂ ਹਰਿਸਹਾਏ ਵਾਲੀ ਸਭ ਤੋਂ ਪੁਰਾਤਨ ਪੋਥੀ ਦੇ ਇੱਕ ਸਫ਼ੇ ਉਪਰ ਲਿਖਿਆ ਮੂਲਮੰਤਰ, ਜਿਸ ਦੇ ਪਾਠ ਤੋਂ ਪ੍ਰਗਟ ਹੁੰਦਾ ਹੈ ਕਿ ਮੁੱਢ ਤੋਂ ਪਾਠ ਗੁਰ ਪ੍ਰਸਾਦਿ ਤੱਕ ਹੈ। 'ਨਿਰਭਉ ਨਿਰਵੈਰ' ਪਾਠ ਦਾ ਭਾਗ ਵੀ ਆਦਿ ਤੋਂ ਇਹੋ ਹੈ ਅਤੇ ਮੂਲਮੰਤਰ ਵਿੱਚ ਸ਼ਾਮਲ ਹੈ।

ੴ

ਸਤਿਗੁਰ ਪ੍ਰਸਾਦਿ ॥
ਗੁਰੂ ਨਾਨਕ ਦੇਵ ਗੋਬਿੰਦ ਰੂਪ ॥

# ਸਮਰਪਣ

* ਬਲਿਓ ਚਰਾਗੁ ਅੰਧ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ ॥
  ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮੁ ॥ (ਸਵਯੈ ਮ੦ ੫)
* ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥
  ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰ ॥ (ਸਵਯੇ ਸ੍ਰੀ ਮੁਖਵਾਕ ਮ੦ ੫)
* ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ ॥
  ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥ (ਸੂਹੀ ਮ੦ ੫)
* ਹਰਿ ਗੁਰੁ ਨਾਨਕੁ ਜਿਨ੍ਹ ਪਰਸਿਓ ਤੇ ਇਤ ਉਤ ਸਦਾ ਮੁਕਤੇ ॥ (ਸਵਯੈ ਮ੦ ੫)

ਗੁਰ ਕਾ ਸਬਦੁ ਨ ਮੇਟੈ ਕੋਇ॥ ਗੁਰੁ ਨਾਨਕੁ ਨਾਨਕੁ ਹਰਿ ਸੋਇ ॥ ( ਗੋਂਡ ਮ੦ ੫)

ਨਿਰੰਕਾਰ ਨਿਰਲੇਪ ਨਿਰੰਜਨ ਨਾਨਕ ਮਿਲਿਆ॥
ਉਨਕੇ ਅੰਗਦ ਭਏ ਰਾਮ ਭਜ ਰਾਮਹਿ ਮਿਲਿਆ॥

ਅਗਮ ਅਗੋਚਿਰ ਅਨੰਤ ਗੁਰ ਅਬਰਤ ਅਲਖ ਅਭੇਵ॥
ਪਾਰ ਬ੍ਰਹਮ ਪੂਰਨ ਬ੍ਰਹਮ ਸਤਿਗੁਰ ਨਾਨਕ ਦੇਵ॥ (ਭਾ.ਗੁ.)

ਚਿਤ ਕੀ ਬ੍ਰਿਤਿ ਜੀ ਤਿ ਕਰੀ ਪ੍ਰੀਤਿ ਸੁਨਾਮ ਸੇ ਰਤਿ ਭਯੋ ਐਸੇ ਨਾਨਕ ।
ਗਿਆਨ ਕਰੈ ਮੁਖ ਆਨ ਨ ਉਚਰੈ ਰਾਮ ਭਜੈ ਰਸ ਪ੍ਰੇਮ ਕੋ ਪਾਨਕ ॥
ਕੇਵਲ ਏਕ ਅਦ੍ਵੈਤ ਅਦੂਭੁਤ ਉਤਰ ਦੇਸ ਮੈਂ ਉਪਜੇਓ ਮਾਨਕ ।
ਰਾਘੋ ਕਰਾਰੋ ਮਹਾਕਰਣੀ ਜਿਤ ਕਾਲ ਕਰੰਮ ਕੋ ਦੈ ਗਯੋ ਚਾਨਕ॥
(ਦਾਦੂ ਪੰਥੀ ਭਗਤਮਾਲ)

ਨਾਨਕ ਸੂਰਜ ਰੂਪ ਭੂਪ ਸਾਰੇ ਸੋ ਪ੍ਰਕਾਸੈ॥
ਮਘਵਾ ਦਾਸ ਕਬੀਰ ਉਸਰ ਸੁਸਰ ਬਰਖਾਸੈ॥
ਦਾਦੂ ਚੰਦਰ ਸਰੂਪ ਅਮੀ ਕਰਿ ਸਭ ਕੋ ਪੋਖੈ॥
ਬਰਨ ਨਿਰੰਜਨੀ ਮਨੋਤ੍ਰਿਖਾ ਹਰਿ ਜੀਵ ਸੰਤੋਸੇ॥ (ਦਾ. ਪੰ. ਭ.)

ਬ੍ਰਹਮ ਸਮਾਨ, ਗਿਆਨ ਭਾਨ, ਜਿਸ ਸਮ ਅਵਰ ਨ ਆਨ ॥
ਧੂੜਿ ਝਾੜਨ ਦੀ ਸੇਵ ਇਹ ਗੁਰੂ ਜੀ ਕਰੋ ਪ੍ਰਵਾਨ ॥ (ਲੇਖਕ)

# ITIHAAS SHRI GURU GRANTH SAHIB

(BHAGAT BANI PART)

(IInd EDITION )

AUTHOR : GIANI GURDIT SINGH

# ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ

(ਭਗਤ ਬਾਣੀ ਭਾਗ)

ਲੇਖਕ : ਗਿਆਨੀ ਗੁਰਦਿੱਤ ਸਿੰਘ



ਪਹਿਲੀ ਵਾਰ ਮਈ ੧੯੯੦

ਦੂਜੀ ਵਾਰ : ਜੂਨ ੨੦੦੦

ਕੀਮਤ : ੩੫੦ ਰੁ.

ਵਿਦੇਸ਼ : ੧੫ ਡਾਲਰ, ੧੦ ਪਾਊਂਡ

ਪ੍ਰਕਾਸ਼ਕ : ਸਾਹਿਤ ਪ੍ਰਕਾਸ਼ਨ, ਪ੫ ਸੈਕਟਰ ੪, ਚੰਡੀਗੜ੍ਹ

ਮਿਲਣ ਦੇ ਪਤੇ : ਸਾਹਿਤ ਪ੍ਰਕਾਸ਼ਨ, ਪ੫ ਸੈਕਟਰ ੪, ਚੰਡੀਗੜ੍ਹ, ਫੋਨ : ੭੪੦੮੮੧

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਦਿਆ ਕੇਂਦਰ, ਸੈਕਟਰ ੨੮-ਏ, ਚੰਡੀਗੜ੍ਹ, ਫੋਨ : ੬੫੧੬੪੯

ਕੇਂਦਰੀ ਸਿੰਘ ਸਭਾ, ਗੁ. ਰਕਾਬ ਗੰਜ, ਫੋਨ : ੩੭੧੫੦੨੩

Typesetting by : VIBRO Comprints, 1132, Phase 5, Mohali
Ph. 674657, 223419

Layout & Printing : **Ace Graphics,** SCO 2443-44, Sector 22-C, **Chandigarh**

Phone : 0172-706589, 604432

Mobile : 98140-77246

e-mail : singhtaranjit@usa.net

ੴ

ਸਤਿਗੁਰ ਪ੍ਰਸਾਦਿ ॥

# ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ

## (ਭਗਤ ਬਾਣੀ ਭਾਗ)

ਦੂਜਾ ਐਡੀਸ਼ਨ

ਗਿਆਨੀ ਗੁਰਦਿੱਤ ਸਿੰਘ

ਪ੍ਰਕਾਸ਼ਕ : ਸਾਹਿਤ ਪ੍ਰਕਾਸ਼ਨ,੫੬, ਸੈਕਟਰ ੪, ਚੰਡੀਗੜ੍ਹ ।

# ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ

## ਤਤਕਰਾ

### ਸੈਂਚੀ - ਪਹਿਲੀ (ਪ੍ਰਸਤਾਵਨਾ)

**ਨੋਟ :** ਜਿਨ੍ਹਾ ਸੱਜਣਾਂ ਨੇ ਪਹਿਲੀ ਐਡੀਸ਼ਨ ਦੀਆਂ ਕੁਝ ਗਲਤੀਆਂ ਸੁਝਾਈਆਂ ਅਸੀਂ ਉਨ੍ਹਾ ਦੇ ਧੰਨਵਾਦੀ ਹਾਂ।

ਗ:ਸ

# ਪ੍ਰਸਤਾਵਨਾ

ਜਿਨ੍ਹਾਂ ਦੇ ਮਨ ਵਿੱਚ ਮਾਨਵ ਜੀਵਨ ਤੇ ਆਤਮਕ ਉਨਤੀ ਦੀ ਸੁੱਚੀ ਜਗਿਆਸਾ ਵਾਸ ਕਰਦੀ ਹੈ, ਜੋ 'ਅਗਾਹਾਂ ਕੂ ਤ੍ਰਾਂਘ' ਦੇ ਪਾਂਧੀ ਹਨ, ਜੋ ਆਤਮਕ ਅਨੰਦ ਦੇ ਗੁੱਝੇ ਰਹੱਸ ਮਾਣਦੇ ਹਨ; ਜਿਨ੍ਹਾਂ ਨੇ ਸ਼ਬਦ ਵਿਚ ਨਿਵਾਸ ਕਰਦੇ ਬ੍ਰਹਮ ਨੂੰ ਖੋਜਣਾ, ਤੇ ਪਾਉਣਾ ਜੀਵਨ ਦਾ ਲਖਸ਼ ਬਣਾਇਆ ਹੈ ; ਜਿਨ੍ਹਾਂ ਦੇ ਹਿਰਦਿਆਂ ਵਿੱਚ ਅੰਮ੍ਰਿਤ ਭਿੰਨੀਆਂ ਦੈਵੀ ਖੁਸਬੋਆਂ ਮਚਲ ਰਹੀਆਂ ਹਨ, ਜਿਨ੍ਹਾਂ ਨੇ ਧੁਰ ਕੀ ਬਾਣੀ ਵਿਚ ਅਵਤਰੇ ਪਰਮ ਤਤ ਨੂੰ ਪਛਾਣਿਆ ਹੈ, ਜਿਨ੍ਹਾਂ 'ਨਾਮ' ਅਤੇ ਨਾਮੀ ਦੇ ਭੇਦ ਦੇ ਪੜਦੇ ਦੂਰ ਕਰ ਦਿੱਤੇ ਹਨ; ਜਿਨ੍ਹਾਂ ਦੀ ਘਾਲਣਾ ਨੇ ਮਾਨਵ ਸਥਲ ਵਿਚ ਸੇਵਾ ਦੀ ਸਦੀਵੀ ਹਰਿਆਲੀ ਵਾੜੀ ਉਤਪੰਨ ਕੀਤੀ ਹੋਈ ਹੈ, ਇਕ ਨਿਵੇਦਕ ਦੇ ਰੂਪ ਵਿੱਚ ਸ਼ਰਧਾ ਨਾਲ ਸਰਸ਼ਾਰ ਹੋ ਕੇ ਉਨ੍ਹਾਂ ਦੇ ਪਰਮ ਪੁਨੀਤ ਚਰਨਾ ਉਤੇ ਲੇਖਕ ਆਪਣਾ ਭਾਵਨਾ ਦਾ ਅਰਘ ਭੇਟ ਕਰਦਾ ਹੈ:-

*ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ॥ (ਤਿਲੰਗ ਮ:੧-੭੨੨)*

ਮਨੁੱਖਤਾ ਦੇ ਜਿਨ੍ਹਾਂ ਦਰਦਵੰਦਾਂ ਨੇ ਗੁਰਮਤਿ ਦੇ ਆਦਰਸ਼ ਦੀ ਆਤਮਕ ਲੋੜ ਸਭ ਲਈ ਸਾਂਝੀ ਸਮਝੀ ਹੈ ਗੁਰਬਾਣੀ ਦੇ ਦੱਸੇ ਮੰਤਵਾਂ ਤੇ ਮੁਖ ਮੁੱਦਿਆਂ ਨੂੰ ਸੰਸਾਰ ਦੇ ਭਲੇ ਲਈ ਲਾਭਵੰਦੇ ਅਨੁਭਵ ਕੀਤਾ ਹੈ, ਜਿਨ੍ਹਾਂ ਨੇ ਅਜੇਹੇ ਵਾਤਾਵਰਣ ਦੀ ਉਪਜ ਜ਼ਰੂਰੀ ਸਮਝੀ- ਜਿੱਥੇ ਗੁਰਮਤਿ ਦੀ ਚਰਚਾ ਹੋਵੇ, ਗੁਰੂ ਸਾਹਿਬਾਨ ਨੇ ਜੋ ਪ੍ਰੇਮ ਭਾਵ ਦਾ ਅਹਿਸਾਸ ਉਭਾਰਿਆ ਉਸਨੂੰ ਪੂਰੀ ਤਰ੍ਹਾਂ ਪ੍ਰਚਾਰਨ ਲਈ ਢੰਢੋਰਾ ਦਿੱਤਾ। ਨਾਲ ਹੀ ਹੋਰ ਭਾਸ਼ਾਵਾਂ ਦੇ ਵਿਚਾਰਕਾਂ ਦੀ ਸੁਰਤ ਟੁੰਬਣ ਲਈ ਦੇਸੀ ਤੇ ਵਿਦੇਸ਼ੀ ਚਿੰਤਕਾਂ ਨੂੰ ਆਹਰੇ ਲੱਗਣ ਵਾਸਤੇ ਪ੍ਰੇਰਿਆ ਹੈ, ਜੋ ਨਵੇਂ ਯੁਗ ਦੀ ਰਚਨਾ ਕਰਨ ਵਾਲੇ ਸੋਮੇ ਨੂੰ ਲੱਭਕੇ, 'ਗੁਰਲਾਧੋ ਰੇ' ਦਾ ਪੱਲਾ ਫੇਰ ਰਹੇ ਹਨ,-ਜਿਨ੍ਹਾਂ ਨੇ ਆਪਣੇ, 'ਮਜ਼ਹਬੀ ਮਿਸ਼ਨਰੀ' ਤਅੱਸਬ ਦੇ ਘੇਰੇ ਵਿਚੋਂ ਨਿਕਲਕੇ ਮਾਨਵਤਾ ਦੀ ਭਲਾਈ ਲਈ ਆਦਰਸ਼ਕ ਸੋਚਾਂ ਸਾਂਝੀਆਂ ਕਰਨ ਲਈ ਵੰਗਾਰ ਪਾਈ ਹੈ, ਜਿਨ੍ਹਾਂ ਨੇ ਗੁਰੂ ਨਾਨਕ ਜੀ ਦੀ ਸਿੱਖਿਆ ਨੂੰ ਗੁਣ ਦੋਸ਼ ਦੇ ਆਧਾਰ ਉੱਤੇ ਪਰਖ ਕੇ, ਮਨੁਖ ਦੇ ਭਵਿਖ ਦੇ ਪਾਰ ਨਿਸਤਾਰੇ ਵਾਲਾ ਗਾਡੀ ਰਾਹ ਸਵੀਕਾਰ ਕੀਤਾ ਹੈ, ਜਿਨ੍ਹਾਂ ਨੇ ਗੁਰਮਤ ਦੇ ਕੇਂਦਰੀ ਧੁਰੇ, ਸਰਬੱਤ ਦੇ ਭਲੇ ਦਾ ਮਹੱਤਵ ਜਣਾਇਆ ਹੈ; ਅਜੇਹਾ ਮਹੱਤਵ ਜਿਸ ਜਿਹੀ ਹੋਰ ਸੋਚ ਉਪਜੀ ਹੀ ਨਹੀਂ, ਗੁਰੂ ਨਾਨਕ ਜੀ ਦੀ ਦੇਸ਼ ਵਿਦੇਸ਼ ਭਰਮਣ ਕਰਕੇ ਦਿੱਤੀ ਮਨੋਹਰ ਸਿੱਖਿਆ ਦੇ ਗੁਣਾਂ ਦੀਆਂ ਪਟਾਰੀਆਂ ਦੇਸ਼ੀ ਵਿਦੇਸ਼ੀ ਲੋਕਾਂ ਅਗੇ ਖੋਲੀਆਂ ਹਨ। ਗੁਰੂ ਜੀ ਦੀ ਹਰ ਥਾਂ ਵਰਤੀ ਹਲੀਮੀ ਭਰੀ ਜੁਗਤ, ਵਿਆਪਕ ਉਦਾਰਤਾ, ਭਰਾਤਰੀ ਭਾਵ, ਸਾਂਝੀਵਾਲਤਾ ਦੇ ਪੱਖ ਉਜਾਗਰ ਕਰਨ ਵਾਲੀਆਂ ਝਾਕੀਆਂ ਉਤੇ ਝਾਤੀਆਂ ਪਾਈਆਂ ਹਨ। ਸਮਾਜਕ ਸੰਘਰਸ਼, ਰੀਤਾਂ ਰਸਮਾਂ ਦੇ ਸੁਧਾਰ ਦੇ ਪਹਿਲੂ ਉਘਾੜੇ ਹਨ, ਜਿਨ੍ਹਾਂ ਨੇ ਸੰਸਾਰ ਦੇ ਮਨੁੱਖਾਂ ਲਈ ਲੋੜੀਂਦੇ ਸਾਂਝੇ ਸਮਾਜਕ ਵਿਰਸੇ ਦੀ ਵਸਤੂ ਦੀ ਗੁਰਮਤਿ ਦ੍ਰਿਸ਼ਟੀਕੋਣ ਤੋਂ ਘੋਖ ਕੀਤੀ ਹੈ, ਮਾਨਵ ਹਿਤੈਸ਼ੀਆਂ ਨੂੰ ਹਿਲੂਣਿਆ ਹੈ ਤਿਨ੍ਹਾਂ ਪ੍ਰਤੀ ਮਨ ਵਿੱਚ ਅਰਦਾਸ ਭਿੰਨੀ ਭਾਵਨਾ ਉਪਜਦੀ ਹੈ :

*ਖੋਜੀ ਉਪਜੈ ਬਾਦੀ ਬਿਨਸੈ ਹਉ ਬਲਿ ਬਲਿ ਗੁਰ ਕਰਤਾਰਾ॥ (ਮਲਾਰ ਮ:੧-੧੨੫੫)*

ਗੁਰੂ ਨਾਨਕ ਜੀ ਦੀ ਦ੍ਰਿਸ਼ਟੀ ਦੀ ਵਿਸ਼ਾਲਤਾ, ਸਭ ਤੋਂ ਵਧੀਕ ਧਿਆਨ ਖਿੱਚਣ ਵਾਲੀ ਹੈ। ਸਰਬੱਤ ਦਾ ਭਲਾ ਦਾ ਉਨ੍ਹਾਂ ਦਾ ਨਾਅਰਾ ਸੀ "ਸਤਿਗੁਰ ਸਭਨਾ ਦਾ ਭਲਾ ਮਨਾਇਦਾ।" ਏਹੋ ਆਦਰਸ਼ ਸੀ, ਅਤੇ ਏਹੋ ਲਖਸ਼ ਸੀ। ਜਿਸ ਨਾਲ ਜੀਵਨ ਭਰ ਨੌਂ ਖੰਡ ਮੇਦਨੀ ਵਿਚ ਭਰਮਣ ਕੀਤਾ। ਪੀੜਤਾਂ ਦੇ ਦਰਦੀ ਬਣ ਕੇ ਹਰ ਦੇਸ਼, ਹਰਿਕ ਜਾਤੀ ਦੇ ਹਰ ਭਾਂਤ ਦੀ ਰੁਹਾਨੀ ਤੇ ਮਾਨਸਕ ਅਤੇ ਆਤਮਕ ਪੀੜਾਂ ਨਾਲ ਕਰਾਹ ਰਹੇ ਲੋਕਾਂ ਦੇ ਮਨ ਮਸਤਕ ਉਤੇ, ਸੁਖ ਸ਼ਾਂਤੀ ਦੇ ਫਹੇ ਰਖੇ। ਮਨ ਦੀਆਂ ਗੁੰਝਲਾਂ ਖੋਲੀਆਂ। ਨਿਰਾਸਤਾ ਨਾਲ ਮੁਰਝਾਏ ਲੋਕਾਂ ਨੂੰ ਸਦ ਖੁਸ਼ੀਆਂ ਸਦਚਾਉ ਦੇ ਮੰਡਲ ਦੇ ਵਾਸੀ ਬਣਾਇਆ।

ਉਨ੍ਹਾਂ, ਯਾਤਰਾਵਾਂ ਕੀਤੀਆਂ, ਬਾਣੀ ਰਚੀ, ਨਾਥਾਂ ਯੋਗੀਆਂ, ਸਿਧਾਂ ਨਾਲ ਗੋਸ਼ਟਾਂ ਕੀਤੀਆਂ। ਜਿੰਨ੍ਹਾਂ ਨਾਲ ਸੰਪਰਕ ਪੈਦਾ ਕੀਤਾ, ਉਨ੍ਹਾਂ ਲਈ ਹਰ ਇਕ ਕਿਰਿਆ ਵਿਚ ਮਨੁਖਤਾ ਦੇ ਦੁਖ ਹਰਨ ਵਾਲੀ ਵੇਦਨਾ ਝਲਕਾਰੇ ਮਾਰਦੀ ਹੈ। ਉਨ੍ਹਾਂ ਜਾਣਿਆ ਮਨੁੱਖੀ ਦੁਖਾਂ ਦਾ ਮੁਖ ਕਾਰਨ, ਇਕ ਮਨੁੱਖ ਦਾ ਦੂਜੇ ਪ੍ਰਤੀ ਮੰਦਾ ਵਰਤਾਉ ਹੈ। ਮਜ਼ਹਬੀ ਖਿਚਾਓ ਹੈ *(ਖਹਿ ਖਹਿ ਮਰਦੇ ਬਾਹਮਣ ਮੌਲਾਣੇ)* ਦੂਜਾ ਕਾਰਨ ਸੀ, ਅਗਿਆਨਤਾ; ਤੰਗ ਦਿਲੀ; ਜਾਤੀ; ਜਮਾਤੀ, ਕੌਮੀ ਵਖੇਵੇਂ। ਸਤਿਗੁਰਾਂ ਨੇ ਪ੍ਰੇਮ ਸ਼ਾਂਤੀ, ਭਰਾਤਰੀ ਭਾਵ ਦੀ ਮਲ੍ਹਮ ਲਗਾਕੇ ਘਾਉ ਮੇਲੇ, ਮਨੁਖਾਂ ਦੇ ਅੰਦਰੋਂ ਹੀ ਦੈਵੀ ਭਾਵ ਜਗਾਕੇ ਰਾਕਸ਼ਾਂ ਨੂੰ ਦੇਵਤੇ ਬਣਾਇਆ। ਇਕ ਦੂਜੇ ਪ੍ਰਤੀ ਪਿਆਰ ਦੇ ਵਰਤਾਰੇ ਦੀ ਅਮਲੀ ਜਾਚ ਸਿਖਾਈ। ਸੂਖਮ ਹਉਮੇ ਦੀਆਂ ਅਲਾਮਤਾਂ ਪਛਾਣਕੇ ਕੁਦਰਤੀ ਅਤੇ ਸਰਲ ਸੁਖਾਵਾਂ ਜੀਵਨ ਜੀਉਣ ਦੀਆਂ ਜਾਚਾਂ ਦੱਸੀਆਂ। ਸਭ ਮਨੁੱਖ ਇਕੋ ਮਿੱਟੀ ਦੇ ਹਨ- *'ਬਹੁ ਬਿਧ ਭਾਂਡੇ ਘੜੇ ਘੁਮਾਰਾ'।* ਸਭਨਾ ਨਾਲ ਪ੍ਰੇਮ ਪਿਆਰ ਵਾਲੇ ਵਰਤਾਉ ਅਤੇ ਸੱਚਾ ਫਰਜ ਅਨੁਭਵ ਕਰਾਇਆ। ਮਨੁਖੀ ਸਾਂਝਾਂ ਦੇ ਰਿਸ਼ਤੇ ਜਗਾਏ 'ਖਾਲਕ' ਦਾ 'ਖਲਕ' ਵਿੱਚ ਵਾਸਾ ਦਸਿਆ। ਆਪੋ ਆਪਣਾ ਵਖਰਾ 'ਸੱਚ' ਸਮਝਣ ਦੀ ਸੋਚ ਗਲਤ ਦੱਸੀ। ਸੱਚ ਇਕੋ ਹੈ। ਰੱਬ ਇਕੋ ਹੈ। ਫਿਰ ਉਸ ਰੱਬ ਦੀ ਦੁਨੀਆਂ ਦੇ ਲੋਕਾਂ ਦੇ ਵਖੋ ਵਖਰੇ ਰਾਹ ਕਿਉਂ? *ਸਾਹਿਬ ਮੇਰਾ ਏਕੋ ਹੈ ਏਕੋ ਹੈ ਭਾਈ ਏਕੋ ਹੈ।*

ਗੁਰੂ ਨਾਨਕ ਜੀ ਸੱਚ ਦਾ ਪਰਮ ਤੱਤ ਲੈਕੇ ਆਏ, ਉਨ੍ਹਾਂ ਨੇ ਸਤਿਨਾਮ ਦੇ ਸੂਖਮ ਅਤੇ ਸਥੂਲ ਰੂਪਾਂ ਦੇ ਭੇਦ ਅਤੇ ਰਹੱਸ ਸਮਝਾਉਣ ਲਈ, *'ਤੀਰਥ ਪੁਰਬ ਸਭੈ ਫਿਰ ਦੇਖੈ'*, ਹਰ ਪਾਸੇ ਪਸਰੇ ਹੋਏ ਦੰਭ ਪਰਪੰਚ ਦੇ ਭਰਮ ਜਾਲ ਤੋੜ ਕੇ ਅਨੇਕਾਂ ਤਰੀਕਿਆਂ ਨਾਲ ਗਾਡੀ ਰਾਹ ਉਤੇ ਚਲਣ ਦਾ ਮਾਰਗ ਦਰਸ਼ਨ ਕੀਤਾ: *ਗੁਰਮੁਖ ਗਾਡੀ ਰਾਹ ਚਲਾਇਆ*

ਰੱਬੀ ਪ੍ਰੀਤ ਅਤੇ ਪਰਮ ਦੈਵੀ ਹਸਤੀ ਦੇ ਨੂਰ ਤੱਕ ਪਹੁੰਚ ਹਰ ਵਿਅੱਕਤੀ ਦਾ ਹੱਕ ਅਨੁਭਵ ਕਰਾਇਆ।ਸਭਨਾ ਨੂੰ ਇਕ ਦੂਜੇ ਨਾਲ ਮਿਲਾਪ ਦੇ ਸਾਰੇ ਸਾਧਨ ਵਰਤਣ ਦਾ ਸੰਦੇਸ਼ ਦਿੱਤਾ। ਮਾਨਸਿਕ, ਬਲਕਿ ਸਰੀਰਕ ਸੁਖਾਂ ਦੀ ਪ੍ਰਾਪਤੀ ਦਾ ਭੀ ਸਭਨਾਂ ਨੂੰ ਇਕੋ ਜਿਹਾ ਅਧਿਕਾਰੀ ਜਣਾਇਆ। ਇਸ ਪ੍ਰਯੋਜਨ ਲਈ, ਸਰਵਦੇਸ਼ੀ ਵਾਤਾਵਰਨ ਰਚਿਆ। ਹਰ ਭਾਂਤ ਦੀਆਂ ਵਿਰੋਧਤਾਈਆਂ ਦੇ ਹੱਦ ਬੰਨੇ ਭੰਨੇ। ਸਭਨਾਂ ਮੁਲਕਾਂ, ਸਭਨਾਂ ਜਾਤੀਆਂ ਦੇ ਮਨੁੱਖਾਂ ਅੰਦਰ ਨਵੀਂ ਚੇਤਨਤਾ ਦੇਕੇ, ਸੁਤੀਆਂ, ਸੁਖਦਾਇਕ; ਪ੍ਰੰਤੂ ਪੂਰਨ ਹੋਣ ਵਾਲੀਆਂ ਆਸ਼ਾਵਾਂ ਜਗਾਈਆਂ।

ਸਭ ਤੋਂ ਲਾਭਵੰਦਾ ਅਤੇ ਉਤਮ ਕਰਮ ਇਹ ਕੀਤਾ, ਆਪਣੀਆਂ ਅਨੁਭਵੀ ਸੋਚਾਂ ਤੇ ਲੋਚਾ; ਅਨੁਭਵੀ ਤਜਰਬੇ, ਸੁਗੰਧੀ ਜਿਹੀ ਸੰਕੇਤਾਂ ਦੀ, ਮੂੰਹੋ ਬੋਲਦੀ, ਸ਼ਬਦੀ ਚਿਤਰਾਵਲੀ ਨਿਰੂਪਣ ਕਰ ਦਿੱਤੀ। ਫੁਰਨਿਆਂ ਜਿਹੇ ਸੂਖਮ ਭਾਵਾਂ *'ਸ਼ਬਦ ਦੀਪਕ ਦੀਪਾਇਓ'*- ਦੀ ਨੂਰਾਨੀ ਅਬੁਝ ਦੀਪਾਵਲੀ ਜਗਾ ਦਿੱਤੀ। ਅੰਧਕਾਰ ਵਿਨਾਸ਼ਕ ਗਿਆਨ ਪ੍ਰਕਾਸ਼ੀ ਕੋਮਲ ਜੁਗਤਾਂ, ਜਾਦੂ

ਭਰੀਆਂ ਜੀਵਨ ਛੋਹਾਂ ਨੂੰ ਵਿਲੱਖਣ ਢੰਗ ਨਾਲ ਸੰਭਾਲਿਆ। ਜਦੋਂ ਭੀ ਜਿਥੇ, ਜਗਿਆਸਾ ਦੀ ਭੂਮੀ ਤਿਆਰ ਹੋਵੇ ਤਾਂ ਉਨ੍ਹਾਂ ਖਿਆਲਾਂ ਦੇ ਬੀਜ ਡਿਗਦਿਆਂ ਹੀ ਕਰੂੰਬਲਾਂ ਨਿਕਲ ਆਉਣ। ਹਰ ਕੋਈ ਆਪਣੇ ਅੰਦਰ ਉਪਜੀ ਆਤਮਕ ਸੁਖਾਂ ਦੀ ਹਰੀ ਭਰੀ ਵਾੜੀ ਦਾ ਆਨੰਦ ਮਾਣ ਸਕੇ। ਉਚ ਮੰਡਲਾਂ ਵਿਚੋਂ ਅੰਮ੍ਰਿਤ ਰਸ ਚੱਖ ਕੇ ਆਪਣੀ ਦੇਹੀ ਨੂੰ ਜਿੰਨੀ ਚਾਹੇ ਅੰਮ੍ਰਿਤ ਭਿੰਨੀ ਕੰਚਨ ਵੰਨੀ ਬਣਾ ਲਵੇ।

*ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚ ਆਈ॥*
*ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ॥*
*(ਸਲੋਕ ਮ:੨-੧੨੪੩)*

ਜਿਸ ਵੇਲੇ ਇਸ ਅੰਮ੍ਰਿਤ ਬਾਣੀ ਦਾ ਪ੍ਰਕਾਸ਼ ਸਤਿਗੁਰਾਂ ਰਾਹੀਂ ਹੋਇਆ। ਧਾਰਮਕ ਗਿਆਨ ਗ੍ਰੰਥਾਂ ਦੀ ਕੋਈ ਘਾਟ ਨਹੀਂ ਸੀ। ਵੇਦਾਂ, ਪੁਰਾਣਾ, ਸੁਰਤੀਆਂ, ਸਿਮਰਤੀਆਂ, ਦਾਰਸ਼ਨਿਕ ਗ੍ਰੰਥਾਂ ਦਾ ਚੋਖਾ ਬੋਲਬਾਲਾ ਸੀ। ਭਗਤੀ ਜਿਹੀ ਸਰਲ ਪ੍ਰਕਿਰਿਆ ਉਤੇ ਭੀ ਗੂੜ੍ਹ 'ਭਾਸ਼' ਲਿਖੇ ਜਾ ਰਹੇ ਸਨ। ਅਗੋਂ ਉਹਨਾਂ ਭਾਸ਼ਾਂ ਦੇ ਹੋਰ ਟੀਕੇ ਤੇ ਵਿਆਖਿਆ ਦੇ ਗ੍ਰੰਥ, ਵਿਦਵਾਨ ਅਚਾਰੀਆ ਰਚ ਕੇ ਆਪਣੀ ਵਿਦਵਤਾ ਦੇ ਜੌਹਰ ਦਿਖਾ ਰਹੇ ਸਨ। ਗੁਰੂ ਨਾਨਕ ਦੇਵ ਜੀ ਨੇ ਕਿਸੇ ਗ੍ਰੰਥ ਦਾ 'ਭਾਸ਼' ਨਹੀਂ ਰਚਿਆ। ਕਿਸੇ ਮਜ਼ਹਬ ਜਾਂ ਧਰਮ, ਵੈਸ਼ਣਵ ਧਰਮ, ਸ਼ੈਵਧਰਮ, ਵੈਦਕ ਧਰਮ ਜਾਂ ਇਸਲਾਮ ਦੀ ਸਿੱਖਿਆ ਕਬੂਲ ਨਹੀਂ ਕੀਤੀ। ਜ਼ਮਾਨਾ, ਆਪਣੇ ਗਿਆਨ ਨੂੰ ਕਿਸੇ ਪ੍ਰਸਿੱਧ ਗ੍ਰੰਥ ਉਤੇ ਨਿਰਭਰ ਕਰਕੇ ਉਸਦੇ ਅਰਥ ਅਤੇ ਵਿਆਖਿਆ ਰਾਹੀਂ ਆਪਣੇ ਵਿਚਾਰ ਪ੍ਰਗਟਾਉਣ ਦੀਆਂ ਰੀਤਾਂ ਦਾ ਸੀ। ਗੁਰੂ ਜੀ ਨੇ ਏਨ੍ਹਾਂ ਸਭਨਾਂ ਰਚਨਾਵਾਂ ਬਾਰੇ ਕਿਹਾ:-

*'ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ ਨਾਮ ਬਿਨਾ ਸਭਿ ਕੂੜ ਗਾਲੀਂ ਹੋਛੀਆਂ॥*
*(ਸੂਹੀ ਮ: ੫-੭੬੧)*

ਸ਼ੰਕਰਾਚਾਰੀਆ ਦੇ ਰਚੇ ਗੀਤਾ ਅਤੇ ਬ੍ਰਹਮ ਸੂਤ੍ਰ ਦੇ ਭਾਸ਼ ਪ੍ਰਸਿਧੱ ਹਨ। ਬ੍ਰਹਮ ਸੂਤ੍ਰ ਤੇ ਗੀਤਾ ਦੇ ਭਾਸ਼ ਅਤੇ ਟੀਕੇ, ਪਿਛੋਂ ਹੋਰ ਅਚਾਰੀਆਂ ਨੇ ਭੀ ਲਿਖੇ। ਇਸ ਮੈਦਾਨ ਵਿਚ ਰਾਮਾਨੁਜ ਭੀ ਪਿੱਛੇ ਨਹੀਂ ਰਹੇ। ਉਨ੍ਹਾਂ 'ਗੀਤਾ' ਅਤੇ ਬ੍ਰਹਮ ਸੂਤ੍ਰ ਦੇ ਨਾਲ ਇਕ 'ਤਾਮਲ ਪ੍ਰਬੰਧਮ' ਦਾ ਭਾਸ਼ ਭੀ ਲਿਖਿਆ। ਸ਼ੰਕਰਾਚਾਰੀਆ ਨੇ ਏਨ੍ਹਾਂ ਭਾਸ਼ਾਂ ਤੇ ਵਿਆਖਿਆ ਰਾਹੀਂ ਅਦ੍ਵੈਤਮਤ ਦਾ ਸਿਧਾਂਤ ਪ੍ਰਚਾਰਿਆ। ਅਚਾਰੀਆ ਰਾਮਾਨੁਜ ਨੇ ਏਨ੍ਹਾਂ ਹੀ ਗ੍ਰੰਥਾਂ ਵਿਚੋਂ ਭਗਤੀ ਮਤ ਦੀ ਰੂਹ ਲੱਭੀ, ਅਵਤਾਰਵਾਦ ਦੀ ਉਪਾਸ਼ਨਾ ਉਭਾਰੀ। ਸਪੱਸ਼ਟ ਹੈ ਭਾਸ਼ ਲਿਖਣ ਵਾਲਿਆਂ ਦੀ ਸੋਚ ਸੁਤੰਤਰ ਨਹੀਂ, ਪਹਿਲੇ ਗ੍ਰੰਥਾਂ ਉਤੇ ਅਧਾਰਿਤ ਸੀ। ਇਹ ਵੱਖਰੀ ਗੱਲ ਹੈ ਉਨ੍ਹਾਂ ਅਰਥ ਤੇ ਵਿਆਖਿਆ ਕਰਕੇ ਸਿੱਟੇ ਮਨ-ਮਰਜ਼ੀ ਦੇ ਕੱਢੇ। ਆਪਣੀ ਸੋਚ, ਦਰਖ਼ਤ ਉਤੇ ਬੇਲ ਚੜ੍ਹਾਉਣ ਦੇ ਸਹਾਰੇ ਵਾਂਗ ਲਿਪਟਾਉਂਦੇ ਰਹੇ। ਇਸ ਤਰ੍ਹਾਂ ਦੇ ਸੀਮਾ ਅਧਾਰਤ ਵਿਆਖਿਆ ਗ੍ਰੰਥਾਂ ਦੀਆਂ ਰਚਨਾਵਾਂ ਉਨ੍ਹਾਂ ਦੀਆਂ ਸ੍ਵੈਂਭੂ ਰਚਨਾਵਾਂ ਕਦਾਚਿਤ ਨਹੀਂ ਸਨ।

ਇਸੇ ਤਰ੍ਹਾਂ ਕੁਰਾਨ ਦੀਆਂ ਤਸ਼ਰੀਹਾਂ ਲਿਖਣ ਦੀ ਰੀਤ ਭੀ ਚਲੀ। ਇਬਰਾਨੀ ਦੇਸ਼ਾਂ ਖਾਸ ਕਰ ਈਰਾਨ ਅਤੇ ਇਸਲਾਮੀ ਦੇਸ਼ਾਂ ਵਿਚ ਇਹ ਢੰਗ ਪ੍ਰਚਲਤ ਹੋਇਆ। ਸ਼ੰਕਰਚਾਰੀਆ ਅਤੇ ਮੌਲਾਨਾ ਰੂਮੀ ਦੇ ਕਥਨ ਕੁਝ ਅਜੇਹੇ ਪ੍ਰਚਲਤ ਹਨ ਜਿਨ੍ਹਾਂ ਵਿਚ ਵਿਸ਼ੇ ਵਸਤੂ ਦੀ ਇਕਸੁਰਤਾ ਹੈਰਾਨ ਕਰਨ ਵਾਲੀ ਹੈ। ਡਾ. ਰਾਧਾ ਕ੍ਰਿਸ਼ਨ ਜੀ ਦੇ ਕਥਨ ਮੁਤਾਬਕ:-

ਸ਼ੰਕਰਾਚਾਰੀਯ ਜੀ ਦਾ ਵਿਚਾਰ ਹੈ, "ਸ਼ੰਕਰ ਨੇ ਬੁਧ ਮਤ ਦਾ, ਗਿਆਨ-ਸਾਰ ਉਸ ਮਤ ਨੂੰ ਗਲੇ ਨਾਲ ਲਗਾਕੇ ਆਪ ਚੂਸ ਲਿਆ, ਵਾਧੂ ਦਾ ਕਰਮਕਾਂਡ ਬੋਧ ਭਿਕਸ਼ੂਆਂ ਲਈ ਸੁੱਟ ਛੱਡਿਆ। ਅਜਿਹਾ ਹੀ ਕਥਨ ਮੌਲਾਨਾ ਰੂਮੀ ਦਾ ਹੈ, ਰੂਮੀ ਕਹਿੰਦੇ ਹਨ", ਕੁਰਾਨ ਦਾ

ਤਤ ਗਿਆਨ, ਤਾਂ ਮੈਂ ਸਾਰਾ ਆਪਣੀ ਰਚਨਾ 'ਮਸਨਵੀ' ਵਿੱਚ ਭਰ ਦਿੱਤਾ ਹੈ। ਹੱਡੀਆਂ ਮੌਲਾਣਿਆ ਲਈ ਛੱਡ ਦਿੱਤੀਆਂ ਹਨ।"

ਗੁਰਬਾਣੀ, ਕਿਸੇ ਪੁਰਾਤਨ ਗ੍ਰੰਥ, ਕਿਸੇ ਪੂਰਬ ਅਚਾਰੀਆ ਦਾ ਭਾਸ਼ ਟੀਕਾ ਜਾਂ ਤਸ਼ਰੀਹ ਨਹੀਂ। ਨਾ ਹੀ ਹੋਰ ਪਹਿਲੇ ਗ੍ਰੰਥਾਂ ਦਾ ਕੱਢਿਆ ਅਰਥ ਜਾਂ ਤੱਤ ਹੈ। ਗੁਰਬਾਣੀ ਗੁਰੂ ਸਾਹਿਬਾਨ ਦੇ ਨਿਜ ਅਨੁਭਵ ਦਾ ਪ੍ਰਕਾਸ਼ ਹੈ। ਜੋ ਉਨ੍ਹਾਂ ਨੂੰ ਹੁਕਮ ਇਲਾਹੀ ਦੇ ਰੂਪ ਵਿਚ ਪ੍ਰਾਪਤ ਹੋਇਆ। ਰੱਬੀ ਅਵੇਸ਼ ਰਾਹੀਂ ਉਤਰੀ ਦੈਵੀ ਪ੍ਰਤਿਭਾ, ਧੁਰ ਕੀ ਬਾਣੀ ਦੇ ਰਾਹੀਂ ਅਗੰਮੀ ਵਸਤੂ ਰੂਪਮਾਨ ਹੁੰਦੀ ਰਹੀ। ਬਾਣੀ ਦੇ ਕਾਵਿ ਅਤੇ ਸੰਗੀਤ ਦੇ ਰੰਗਲੇ ਚੋਲੇ ਦੇਖਕੇ ਬਾਣੀ ਦੇ ਸਰਸ ਤੇ ਸਹਿਜ ਸੁਭਾਉ, ਸਰਲ ਲਹਿਜੇ ਤੋਂ ਭੁਲੇਖੇ ਪੈ ਸਕਦੇ ਹਨ, ਇਸ ਲਈ ਕਿਹਾ ਹੈ। ਇਸ ਨੂੰ ਗੀਤ ਨਾ ਸਮਝਣਾ:-

*ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ॥ (ਗਉੜੀ ਕਬੀਰ-੩੩੫)*

ਨਿਰਮਲ ਬੁਧੀ ਨਾਲ ਪੜ੍ਹਨ ਵਾਲੇ ਖੋਜੀ, ਵਿਚਾਰਵਾਨ ਜੋ ਸਿੱਖੀ ਦੇ ਪੈਰੋਕਾਰ ਭੀ ਨਹੀਂ, ਗੁਰਬਾਣੀ ਬਾਰੇ ਇਉਂ ਆਖਦੇ ਹਨ :-

ਗੁਰੂ ਗ੍ਰੰਥ ਸਾਹਿਬ ਸਚਮੁਚ ਦੁਨੀਆਂ ਦੀ ਆਤਮਿਕ ਵਿਚਾਰ ਦਾ ਸਰਵੋਤਮ ਖਜ਼ਾਨਾ ਹੈ। ਗੁਰੂ ਗ੍ਰੰਥ ਸਾਹਿਬ ਸਪੱਸ਼ਟ ਤੌਰ ਤੇ ਭਾਰਤੀ ਵਿਚਾਰਧਾਰਾ ਦਾ ਨਿਚੋੜ ਕਹਿਆ ਜਾ ਸਕਦਾ ਹੈ। ਜਿਉਂ ਜਿਉਂ ਗੁਰੂ ਗ੍ਰੰਥ ਸਾਹਿਬ ਨੂੰ ਪੜ੍ਹਦਾ ਗਿਆ ਮੇਰਾ ਇਸ ਨਾਲ ਪਿਆਰ ਵਧਦਾ ਗਿਆ। ਦੁਨੀਆਂ ਵਿਚ ਕੋਈ ਐਸੀ ਹੋਰ ਧਾਰਮਿਕ ਪੁਸਤਕ ਨਹੀਂ ਹੈ ਜਿਸ ਦਾ ਇੰਨਾਂ ਉੱਚਾ ਪੱਧਰ ਹੈ ਜਿੰਨਾਂ ਕਿ ਗੁਰੂ ਗ੍ਰੰਥ ਸਾਹਿਬ ਦਾ।" (ਡਰਾਕਨ ਗਰੀਨਲੀਜ਼)'

ਗੁਰੂ ਗ੍ਰੰਥ ਸਾਹਿਬ ਮਨੁੱਖੀ ਭਾਵਨਾਵਾਂ ਤੇ ਪਰਮਾਤਮਾ ਨਾਲ ਇਕ ਸੁਰਤਾ-ਦਾ ਬਿਆਨ ਕਰਨ ਦਾ ਜ਼ਰੀਆ ਹੈ। ਮੈਂ ਦੂਜੇ ਧਰਮ-ਗ੍ਰੰਥਾਂ ਦੀਆਂ ਪੁਸਤਕਾਂ ਪੜ੍ਹੀਆਂ ਹਨ ਪਰ ਇਹੋ ਜਿਹੀ ਮਨੁਖੀ ਮਨ ਨੂੰ ਖਿਚ ਪਾਣ ਵਾਲੀ ਸ਼ਕਤੀਸ਼ਾਲੀ ਕੋਈ ਪੁਸਤਕ ਨਹੀਂ ਵੇਖੀ। (ਮਿਸ ਪਰਲ ਐਸ-ਬੱਕ)

ਗੁਰੂਆਂ ਦੀ ਜਿਉਂਦੀ ਜਾਗਦੀ ਭਾਵਨਾ ਅੱਜ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿੱਚ ਪ੍ਰਾਪਤ ਹੈ। ਇਸ ਵਿੱਚ ਗੁਰੂਆਂ ਅਤੇ ਸੰਤਾਂ ਭਗਤਾਂ ਦੀ ਬਾਣੀ ਵੀ ਹੈ। ਦਸਵੇਂ ਗੁਰੂ ਨਾਨਕ (ਗੁਰੂ ਗੋਬਿੰਦ ਸਿੰਘ) ਨੇ ਧਰਤੀ ਦੇ ਲੋਕਾਂ ਦੇ ਲਾਭ ਲਈ, ਆਪਣੇ ਪੈਰੋਕਾਰਾਂ ਨੂੰ ਆਤਮਿਕ ਰੋਸ਼ਨੀ ਦਿੱਤੀ। *(ਸਾਧੂ ਟੀ.ਐਲ.ਵਾਸਵਾਨੀ)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕੁਝ ਚੋਣਵੇਂ ਸ਼ਬਦਾਂ ਦਾ ਅੰਗਰੇਜ਼ੀ ਅਨੁਵਾਦ, ਗੁਰੂ ਨਾਨਕ ਜੀ ਦੀ ਪੰਜ ਸੌ ਸਾਲਾ ਸ਼ਤਾਬਦੀ ਸਮੇਂ ਪ੍ਰਕਾਸ਼ਤ ਹੋਇਆ। ਉਸ ਰਾਹੀਂ ਵਿਚਾਰਾਂ ਦੇ ਕੁਝ ਤੱਤ ਸਾਹਮਣੇ ਆਏ। ਇਹ ਇਕ ਮੁੱਢਲੀ ਜਾਣ ਪਛਾਣ ਕਰਾਉਣ ਵਾਲਾ ਸਹਿਜ ਸੁਭਾਈ ਜਿਹਾ ਯਤਨ ਸੀ। ਇਸ ਦੀ ਭੂਮਿਕਾ ਪ੍ਰਸਿੱਧ ਇਤਿਹਾਸਕਾਰ ਅਤੇ ਚਿੰਤਕ, ਐਰਨਲਡ ਟਾਇਨਬੀ ਨੇ ਲਿਖੀ। ਉਸ ਦੇ ਪ੍ਰਾਰੰਭਕ ਵਿਚਾਰਾਂ ਦਾ ਸਾਰ ਇਸ ਤਰ੍ਹਾਂ ਹੈ:-

"ਇਹ ਗ੍ਰੰਥ ਕਈ ਕਾਰਨਾ ਕਰਕੇ ਮਹਾਨ ਹੈ। ਸਾਰੇ ਉਘੇ ਧਰਮ ਗ੍ਰੰਥਾਂ ਨਾਲੋਂ ਇਹ ਗ੍ਰੰਥ ਸਰਵੋਤਮ ਤੇ ਸਤਿਕਾਰਯੋਗ ਹੈ। ਇਸ ਦੇ ਭਾਵ ਸਿੱਖਾਂ ਤੋਂ ਵੱਧ ਮੁਸਲਮਾਨਾਂ ਲਈ ਕੁਰਾਨ, ਇਸਾਈਆਂ ਲਈ ਬਾਈਬਲ ਅਤੇ ਯਹੂਦੀਆਂ ਲਈ ਤੋਰਾਹ ਤੋਂ ਵੀ ਵੱਧ ਸਤਿਕਾਰਯੋਗ ਹਨ। ਆਦਿ (ਗੁਰੂ) ਗ੍ਰੰਥ ਸਿੱਖਾਂ ਦਾ ਸਰਬਕਾਲਿਕ (ਰੂਹਾਨੀ) ਗੁਰੂ ਹੈ। ਇਹ ਪ੍ਰਾਚੀਨ ਕਾਲ ਤੋਂ ਸਖਸ਼ੀ ਗੁਰੂਆਂ ਦੀ ਲੜੀ, ਜੋ ਪਹਿਲੇ ਗੁਰੂ ਨਾਨਕ ਤੋਂ ਆਰੰਭ ਹੁੰਦੀ ਹੈ, ਦੀ ਅੰਤਮ ਬਖਸ਼ਸ਼ ਹੈ।

"ਸ਼ਾਇਦ ਗੁਰੂ ਨਾਨਕ ਆਪਣੇ ਆਪ ਨੂੰ ਇਸ ਬਾਣੀ ਦਾ ਰਚੇਤਾ ਕਹਿਣ ਵਿੱਚ ਸੰਕੋਚ

ਮਈ ਹਨ। ਆਪ ਇਹੋ ਗੱਲ ਕਹਿਣ ਨੂੰ ਮਹਾਨਤਾ ਦਿੰਦੇ ਹਨ ਕਿ ਉਹ ਇਕ ਰੱਬੀ ਪ੍ਰਕਾਸ਼ ਨੂੰ ਲਿਆਉਣ ਵਾਲੇ ਹਨ। ਗੁਰੂ ਨਾਨਕ ਦੀ ਮਨੁੱਖਤਾ ਲਈ ਬੁਨਿਆਦੀ ਸਚਾਈ ਅਤੇ ਪਰਮਾਤਮਾ ਤੱਕ ਪਹੁੰਚ ਸੇਵਾ ਤਿਆਗ ਰਾਹੀਂ ਹੈ ਅਤੇ ਅਸਲ ਵਿੱਚ ਇਹ ਇਕ ਸਰਵੋਤਮ ਧਰਮ ਦਾ ਉਚਤਮ ਸੰਦੇਸ਼ ਹੈ, ਜਿਸ ਨੇ ਆਪਣੀ ਹੋਂਦ ਨੂੰ ਪੂਰਨਤਾ ਦਿੱਤੀ ਹੈ।

"ਹਿੰਦੂ ਮੁਸਲਮਾਨ ਦੀ ਡੂੰਘੀ ਸਾਂਝ ਮਿਲਾਪ ਅਤੇ ਉਚੀ ਰੂਹਾਨੀ ਸਾਂਝ, ਦਾ ਗੌਰਵ ਸਿੱਖਾਂ ਨੂੰ ਉਹਨਾਂ ਵਿਸ਼ੇਸਤਾਈਆਂ ਕਾਰਨ ਹੈ ਜੋ ਆਦਿ ਗ੍ਰੰਥ ਵਿਚ ਹਨ।

"ਆਦਿ ਗ੍ਰੰਥ ਸਰਬਲੌਕਿਕ ਗ੍ਰੰਥ ਹੈ। ਇਸ ਵਿਚ ਪੁਰਾਤਨ ਭਗਤਾਂ ਦੀ ਬਾਣੀ ਹੈ। ਜਿਸ ਨੂੰ ਗੁਰੂ ਨਾਨਕ ਤੇ ਉਹਨਾਂ ਦੇ ਉਤਰਾਅਧਿਕਾਰੀ ਗੁਰੂਆਂ ਨੇ ਪੂਰਨ ਕੀਤਾ। ਇਸ ਵਿਚ ਕਈ ਹਿੰਦੂ ਮੁਸਲਮਾਨ ਭਗਤਾਂ ਦੀ ਬਾਣੀ ਹੈ। *ਉਹਨਾਂ ਦੀ ਬਾਣੀ ਨੂੰ ਆਦਿ (ਗੁਰੂ) ਗ੍ਰੰਥ ਵਿੱਚ ਇਸ ਲਈ ਅਸਥਾਨ ਪ੍ਰਾਪਤ ਹੋਇਆ ਕਿਉਂਕਿ ਸੰਪਾਦਕ ਨੇ ਏਨ੍ਹਾਂ ਭਗਤਾਂ ਨੂੰ ਅਸਲ ਵਿਚ ਸਿੱਖ ਜਾਣਿਆਂ। (ਭਾਵੇਂ ਉਹ ਸਿੱਖ ਧਰਮ ਤੋਂ ਪਹਿਲਾਂ ਹੋਏ ਤੇ ਉਨ੍ਹਾਂ ਬਾਣੀ ਭੀ ਪਹਿਲਾਂ ਲਿਖੀ)*. ਉਹਨਾਂ ਨੇ ਸਰਬ-ਸੰਸਾਰਕ ਰੂਹਾਨੀ ਸਚਾਈ ਨੂੰ ਉਤਸ਼ਾਹਿਤ ਕੀਤਾ ਅਤੇ ਸਰਬ-ਸੰਸਾਰਕ ਰੂਹਾਨੀ ਸਚਾਈ ਤੇ ਜ਼ੋਰ ਦਿਤਾ ਜੋ ਉਹਨਾਂ ਦੇ ਆਪਣੇ ਧਰਮ ਵਿਚ ਸਨ ਅਤੇ ਇਹ ਸਚਾਈਆਂ ਹਰ ਸਮੇਂ,ਹਰ ਇਤਕਾਦ ਦੇ ਲੋਕਾਂ ਨਾਲ ਅਪਣਾਈਆਂ ਤੇ ਮਿਲਾਈਆਂ ਜਾ ਸਕਦੀਆਂ ਹਨ।

"ਮਨੁੱਖੀ" ਧਰਮ ਦਾ ਭਵਿਖ ਧੁੰਦਲਾ ਹੋ ਸਕਦਾ ਹੈ, ਪਰ ਇਕ ਗੱਲ ਸਪਸ਼ਟ ਹੈ, ਵਰਤਮਾਨ ਧਰਮ ਹੁਣ ਇਕ ਦੂਜੇ ਤੋਂ ਪਹਿਲਾਂ ਨਾਲੋਂ ਵਧੇਰੇ ਪ੍ਰਭਾਵਕਾਰੀ ਹੋ ਰਹੇ ਹਨ ਅਤੇ ਉਹਨਾਂ ਵਿਚ ਇਕ ਦੂਜੇ ਨਾਲ ਸਾਂਝ ਵਧ ਰਹੀ ਹੈ, ਭਾਵੇਂ ਉਹ ਸੰਸਾਰ ਦੇ ਕਿਸੇ ਮਨੁੱਖ ਜਾਤੀ ਦੇ ਧਰਮ ਹਨ। ਇਨ੍ਹਾਂ ਧਰਮ ਗੋਸ਼ਟੀਆਂ ਵਿਚ ਸਿੱਖਾਂ ਦੇ ਧਾਰਮਿਕ (ਗੁਰੂ) ਗ੍ਰੰਥ ਦੇ ਨਵੇਕਲਾ ਅਸਥਾਨ ਤੇ ਉਚੀਆਂ ਕਦਰਾਂ ਹਨ। ਇਹ ਧਰਮ ਆਪਣੇ ਆਪ ਵਿਚ ਕੀਰਤੀ-ਥੰਮ ਹੈ ਜਿਸ ਨੇ ਦੋਹਾਂ ਧਰਮਾਂ ਵਿੱਚ ਰੂਹਾਨੀ ਮਿਲਾਪ ਪੈਦਾ ਕੀਤਾ, ਜਿਨ੍ਹਾਂ ਦੀਆਂ ਬੁਨਿਆਦੀ ਰਸਮਾਂ ਮੇਲ ਨਹੀਂ ਸਨ ਖਾਂਦੀਆਂ।"

ਉੱਪਰ ਦਿੱਤੀਆਂ ਟੂਕਾਂ ਉਸ ਭੂਮਿਕਾ ਵਾਲੇ ਲੇਖ ਦਾ ਸੰਖੇਪ ਸਾਰ ਹਨ, ਜੋ ਇਤਿਹਾਸ ਦੇ ਉਘੇ ਚਿੰਤਕ ਤੇ ਫਿਲਾਸਫਰ ਨੇ ਗੁਰੂ ਨਾਨਕ ਸ਼ਤਾਬਦੀ ਸਮੇਂ ਲਿਖਿਆ ਅਤੇ ਪੁਸਤਕ ਦੇ ਆਰੰਭ ਵਿਚ ਛਪਿਆ ਸੀ।

ਵਿਦਵਾਨ ਲੇਖਕ ਦੀ ਇਕ ਲਾਈਨ ਹੇਠਾਂ ਅਸੀਂ ਲਕੀਰ ਲਗਾਈ ਹੈ, ਆਪ ਨੇ ਲਿਖਿਆ ਹੈ.-*ਸੰਪਾਦਕ ਨੇ ਜਿੰਨ੍ਹਾਂ ਭਗਤਾਂ ਦੀ ਬਾਣੀ ਚੜ੍ਹਾਈ ਹੈ, ਉਨ੍ਹਾਂ ਨੂੰ ਸਿੱਖ ਜਾਣਿਆ ਹੈ,* ਇਹ ਗੱਲ ਠੀਕ ਹੈ ਕਿ ਉਹ ਭਗਤ ਗੁਰੂ ਕੇ ਸਿੱਖ ਸਨ। ਗੁਰੂ ਨਾਨਕ ਜੀ ਦੇ ਚਲਾਣੇ ਪਿਛੋਂ ਚਵ੍ਹੀ ਪੰਝੀ ਸਾਲ ਦੇ ਵਿਚਕਾਰ ਲਿਖੀਆਂ ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਇਕ ਕੀਮਤੀ ਸੂਚਨਾ ਇਸ ਤਰ੍ਹਾਂ ਲਿਖੀ ਹੋਈ ਹੈ :-

*'ਨਾਮਾ ਕਬੀਰ ਭਗਤ ਗੁਰੂ ਬਾਬੇ ਦੇ'* ਅਤੇ ਗੁਰੂ ਅਮਰਦਾਸ ਜੀ ਦੀ ਆਪਣੀ ਬਾਣੀ ਹੈ, *ਨਾਮਾ ਛੀਂਬਾ ਕਬੀਰ ਜੋੁਲਾਹਾ ਪੂਰੇ ਗੁਰਿ ਤੇ ਗਤਿ ਪਾਈ ।*

ਇਸ ਤੋਂ ਇਹ ਫਿਕਰਾ ਸੋਧਣ ਯੋਗ ਹੋ ਜਾਂਦਾ ਹੈ- 'ਭਾਵੇਂ ਉਹ ਭਗਤ ਸਿੱਖ ਧਰਮ ਤੋਂ ਪਹਿਲਾਂ ਹੋਏ। ਉਨਾਂ ਨੇ ਬਾਣੀ ਵੀ ਪਹਿਲਾਂ ਰਚੀ। ਸੰਪਾਦਕ ਨੇ ਭਗਤਾਂ ਨੂੰ ਸਿੱਖ ਜਾਣਕੇ ਜੋ ਬਾਣੀ ਚੜ੍ਹਾਈ ਇਹ ਠੀਕ ਹੈ। ਜਿਸ ਬਾਣੀ ਦੇ ਰਚਨਹਾਰ ਬਾਰੇ ਪਹਿਲਾਂ ਹੋਣ ਦੇ ਭੁਲੇਖੇ ਦੱਸੇ ਹਨ ਉਹ ਕਥਨ ਗੁਰੂ ਅਮਰਦਾਸ ਜੀ ਦੀ ਬਾਣੀ ਦੀ ਲੋਅ ਵਿਚ ਗਲਤ ਹੋ ਜਾਂਦੀ ਹੈ।

ਮੁਖ ਪ੍ਰਸ਼ਨ ਹੈ ਕਿ ਪਹਿਲੇ ਹੋਏ ਭਗਤ ਗੁਰੂ ਜੀ ਦੇ ਸਿੱਖ ਕਿਵੇਂ ਹੋਏ?

ਗੁਰੂ ਗ੍ਰੰਥ ਸਾਹਿਬ ਜੀ ਦੇ ਅਧਿਐਨ ਕਰਨ ਵਾਲਿਆਂ ਨੂੰ ਇਹ ਪ੍ਰਸ਼ਨ ਸਮਝਣ ਦੀ ਲੋੜ ਹੈ। ਅਸਾਡੀ ਇਹ ਪੁਸਤਕ ਏਸੇ ਮੁੱਦੇ ਨੂੰ ਸਪੱਸ਼ਟ ਕਰਨ ਲਈ ਹੋਂਦ ਵਿੱਚ ਆਈ ਹੈ। ਦੂਜਾ ਪਹਿਲੂ ਟਾਇਨਬੀ ਸਾਹਿਬ ਨੇ ਇਹ ਸੁਝਾਇਆ ਹੈ ਕਿ ਗੁਰੂ ਗ੍ਰੰਥ ਸਾਹਿਬ ਤੇ ਸਿੱਖ ਧਰਮ, ਸਰਬ ਸਾਂਝੇ ਨਿਜ਼ਾਮ ਦੀ ਅਗਵਾਈ ਕਰਦਾ ਹੈ, ਜ਼ਮਾਨੇ ਦੀ ਵੰਗਾਰ ਹੈ ਵਿਦਵਾਨ ਨਿਤਰਨ ਇਸ ਸੰਬੰਧੀ 'ਭਾਸ਼' ਤਿਆਰ ਕਰਨ, ਜਿਨ੍ਹਾਂ ਤੋਂ ਸੰਸਾਰ ਦੇ ਲੋਕਾਂ ਨੂੰ ਥਹੁ ਪਵੇ। ਸਰਬਸਾਂਝੇ ਨਿਜ਼ਾਮ ਦੀ ਰਚਨਾ ਲਈ ਗੁਰੂ ਗ੍ਰੰਥ ਸਾਹਿਬ ਨੂੰ ਭਵਿਖ ਦੀ ਮਨੁੱਖਤਾ ਦਾ ਜੀਵਨ ਅਧਾਰ ਬਨਾਣ। ਵੱਖੋ ਵਖਰੇ ਢੰਗਾਂ ਨਾਲ ਹੋਰ ਵਿਦਵਾਨਾਂ ਨੇ ਭੀ ਫਖ਼ਰ ਕਰਨਯੋਗ ਸਚਾਈ ਅੰਕਤ ਕੀਤੀ ਹੈ।

ਪੱਛਮੀ ਵਿਦਵਾਨਾਂ ਦੇ ਖਿਆਲਾਂ ਉਤੇ ਝਾਤੀ ਮਾਰਨ ਦੇ ਨਾਲ ਨਾਲ ਕੁਝ ਭਾਰਤੀ ਚਿੰਤਕਾਂ ਦੇ, ਧਰਮ ਬਾਰੇ ਟੁੰਬਣ ਵਾਲੇ ਖਿਆਲ ਮੰਡਲਾਂ ਵਿਚੋਂ ਦੀ ਗੁਜ਼ਰਨ ਦਾ ਲਾਭ ਉਠਾਉਣਾ ਠੀਕ ਰਹੇਗਾ। ਮੂਲ ਰੂਪ ਵਿੱਚ ਜੈਨ ਧਰਮ ਦੇ ਉਦਾਰ ਮੰਨੇ ਜਾਂਦੇ ਇਕ ਮਹਾਨ ਵਿਦਵਾਨ, ਅਚਾਰੀਆ ਸੁਖ ਲਾਲ ਸੰਘਵੀ, ਸਾਡੀ ਜਾਣ ਪਛਾਣ ਦੇ ਘੇਰੇ ਤੋਂ ਦੂਰ ਹਨ। ਇਸ ਅਚਾਰੀਆ ਦੀ ਧਰਮਾਂ ਬਾਰੇ ਵਿਦਵਤਾ ਤੋਂ ਸਪਸ਼ਟ ਕਥਨਾਂ ਦੀ ਧਾਂਕ ਰਹੀ ਹੈ। ਪ੍ਰਾਚਖਸ਼ੂ ਹੋਣ ਕਾਰਨ ਭੀ ਜੈਨ ਅਤੇ ਹਿੰਦੂ ਸਮਾਜ ਵਿਚ ਇਸ ਆਦਰਸ਼ਕ ਹਸਤੀ ਦਾ ਸਮਾਨ ਸਤਿਕਾਰ ਸੀ, ਕਈ ਉਚੀਆਂ ਰਚਨਾਵਾਂ ਵਿਚੋਂ ਉਨ੍ਹਾਂ ਦਾ ਇਕ ਗ੍ਰੰਥ ਹੈ 'ਧਰਮ ਔਰ ਸਮਾਜ'। ਇਸ ਗ੍ਰੰਥ ਦੇ ਆਰੰਭਕ ਵਾਕ ਸਾਹਮਣੇ ਰਖਦੇ ਹਾਂ:-

"*ਧਰਮ ਕਾ ਬੀਜ ਔਰ ਉਸਕਾ ਵਿਕਾਸ:- ਸ੍ਰੀ ਦੇਸ਼ਮੁਖ ਨੇ ਕਹਾ ਹੈ ਕਿ ਧਰਮ ਕੀ ਲਗਭਗ ਸਾਤ ਸੌ ਵਿਆਖਿਆਏਂ ਕੀ ਗਈ ਹੈਂ,* ਫਿਰ ਭੀ ਉਨਮੇਂ ਸਭ ਧਰਮੋਂ ਕਾ ਸਮਾਵੇਸ਼ ਨਹੀਂ ਹੋਤਾ। ਆਖਿਰ ਬੋਧ, ਜੈਨ ਆਦਿ ਧਰਮ ਉੱਨ ਵਿਆਖਿਆਉਂ ਕੇ ਬਾਹਰ ਹੀ ਰਹਿ ਜਾਤੇ ਹੈ। ਵਿਚਾਰ ਕਰਨੇ ਸੇ ਜਾਨ ਪੜਤਾ ਹੈ ਕਿ ਕੋਈ ਭੀ ਵਿਆਖਿਆਕਾਰ ਕੁਰਾਨ ਔਰ ਮੁਹੰਮਦ ਕੋ ਵਿਆਖਿਆ ਮੇਂ ਸਮਾਵੇਸ਼ ਕਰਨਾ ਚਾਹੇਗਾ, ਉਸਕੀ ਵਿਆਖਿਆ ਕਿਤਨੀ ਹੀ ਉਦਾਰ ਕਿਉਂ ਨਾ ਹੋ, ਅਨਯ ਧਰਮ ਪੰਥ ਉਸ ਸੇ ਬਾਹਰ ਰਹਿ ਜਾਏਂਗੇ। ਜੋ ਵਿਆਖਿਆਕਾਰ ਬਾਈਬਲ ਔਰ ਕਰਾਈਸਟ ਕਾ ਸਮਾਵੇਸ਼ ਕਰਨਾ ਚਾਹੇਗਾ, ਯਾ ਜੋ ਵੇਦ, ਪੁਰਾਨ ਆਦਿ ਕੋ ਇਸ ਮੇ ਸ਼ਾਮਿਲ ਕਰੇਗਾ ਉਸਕੀ ਵਿਆਖਿਆ ਕਾ ਭੀ ਯਹੀ ਹਾਲ ਹੋਗਾ। ਈਸ਼ਵਰਵਾਦੀ, ਵਿਆਖਿਆਕਾਰ, ਨਿਰੀਸ਼ਵਰਵਾਦੀ ਧਰਮ ਕਾ ਸਮਾਵੇਸ਼ ਨਹੀਂ ਕਰ ਸਕਤਾ, ਔਰ ਨਿਰੀਸ਼ਵਰਵਾਦੀ ਈਸ਼ਵਰਵਾਦੀ ਧਰਮ ਕਾ। ਐਸੀ ਦਸ਼ਾ ਮੇਂ ਧਰਮ ਬਾਰੇ ਸਾਰੀ ਵਿਆਖਿਆ ਅਧੂਰੀ ਸਾਬਿਤ ਹੋ ਜਾਏਂ ਤੋ ਕੋਈ ਆਸ਼ਚਰਯ ਨਹੀਂ, ਤਬ ਪ੍ਰਤਖਸ਼ ਯਹ ਹੈ ਕਿ ਸ਼ਬਦੋਂ ਕੇ ਦੁਆਰਾ ਧਰਮ ਕਾ ਸਵਰੂਪ ਪਹਚਾਨਨਾ ਸੰਭਵ ਨਹੀਂ। ਯਹਾਂ ਧਰਮ ਕੇ ਸਵਰੂਪ ਕੇ ਬਾਰੇ ਮੇਂ ਜੋ ਕੁਛ ਕਹਿਨਾ ਹੈ ਵਹ ਕਿਸੀ ਪ੍ਰਿਥਿਕ ਦ੍ਰਿਸ਼ਟੀ ਕਾ ਅਭੀਲੰਬਨ ਕਰਕੇ ਨਹੀਂ ਕਹਾ ਜਾਏਗਾ, ਵਹ ਪ੍ਰਤੇਕ ਸਮਝਦਾਰ ਵਿਅੱਕਤੀ ਕੇ ਅਨੁਭਵ ਮੇਂ ਆਨੇ ਵਾਲੀ ਹਕੀਕਤ ਕੇ ਅਧਾਰ ਪਰ ਹੀ ਕਹਾ ਜਾਏਗਾ। (ਧਰਮ ਔਰ ਸਮਾਜ, ਪੰਡਤ ਸੁਖ ਲਾਲ ਸੰਘਵੀ)

ਅਚਾਰੀਆ ਸੁਖ ਲਾਲ ਸੰਘਵੀ ਨੇ ਹਰਿਕ ਧਰਮ ਦੇ ਅਵਿਲੰਭੀਆਂ ਨੂੰ ਕਟਹਿਰੇ ਵਿੱਚ ਖੜਾ ਕਰਕੇ ਗੱਲ ਨਿਖਾਰੀ ਹੈ, ਜਿਸ ਧਰਮ ਦੀ ਵਿਆਖਿਆ ਵਿੱਚ ਹੋਰਨਾਂ ਧਰਮਾਂ ਦੀ ਥਾਂ ਨਹੀਂ ਉਹ ਮਨੁੱਖ ਮਾਤਰ ਦੇ ਧਰਮ ਕਿਵੇਂ ਹੋਏ?

ਅਸੀਂ ਏਥੇ ਗੁਰੂ ਨਾਨਕ ਜੀ ਦੇ ਅਤੇ ਉਨ੍ਹਾਂ ਦੇ ਉਤਰਾਧਕਾਰੀਆਂ ਰਾਹੀਂ ਪ੍ਰਫੁਲਤ ਹੋਏ

ਧਰਮ ਦੀ ਵਿਆਖਿਆ ਬਾਰੇ ਕੁਝ ਕਹਿਣਾ ਹੈ। ਗੁਰਬਾਣੀ ਦੀਆਂ ਰਿਸ਼ਮਾਂ ਦੇ ਨੂਰੀ ਚਾਨਣੇ ਹੇਠਾਂ ਗੁਰੂ ਸਾਹਿਬ ਦੇ ਧਰਮ ਦੀ ਵਿਆਖਿਆ ਕੀਤੀ ਜਾਵੇ ਤਾਂ ਉਪਰਲਾ ਦੋਸ਼ ਨਹੀਂ ਆਉਂਦਾ। ਹਿੰਦੂਆਂ ਮੁਸਲਮਾਨਾਂ ਬਲਕਿ ਸਰਬੱਤ ਦੇ ਭਲੇ ਦੇ ਅਧਾਰ ਏਥੇ ਮਿਲਦੇ ਹਨ।

ਗੁਰੂ ਗ੍ਰੰਥ ਸਾਹਿਬ ਵਿੱਚ ਭਗਤ ਬਾਣੀ ਦੀ ਸ਼ਮੂਲੀਅਤ ਗੁਰਮਤਿ ਦਾ ਗੌਰਵ ਹੈ। ਜੇ ਇਹ ਬਾਣੀ ਗੁਰੂ ਗ੍ਰੰਥ ਸਾਹਿਬ ਦਾ ਭਾਗ ਨਾ ਹੁੰਦੀ ਤਾਂ, ਗੁਰੂ ਗ੍ਰੰਥ ਸਾਹਿਬ ਕੇਵਲ ਇਕ ਦੇਸੀ, ਇਕ ਜਾਤੀ ਦਾ, ਧਰਮ ਗ੍ਰੰਥ ਜਾਂ ਇਸ਼ਟ ਕਿਹਾ ਜਾਂਦਾ। ਇਹ ਭੀ ਕਿਹਾ ਜਾਂਦਾ- ਗੁਰੂ ਜੀ ਕਹਿੰਦੇ ਤਾਂ ਰਹੇ *'ਉਪਦੇਸ ਚਹੁ ਵਰਨਾ ਕਉ ਸਾਂਝਾ'*, ਪਰ ਕਥਨੀ ਤੋਂ ਅਗੇ ਨਹੀਂ ਵਧੇ। ਹੁਣ ਗੁਰੂ ਗ੍ਰੰਥ ਸਾਹਿਬ ਦੇ ਬਾਹਰ ਮੁਖੀ ਵਜੂਦ ਕਾਰਨ ਹੀ ਆਪਣੇ ਆਪ ਵਿਚ ਸਮੂਹ ਧਰਮਾਂ ਜਾਤੀਆਂ ਦੇ ਰੰਗ ਬਰੰਗੇ ਲੋਕਾਂ ਲਈ ਅਧਾਰ ਬਣਨ ਦਾ ਸੱਦਾ ਸਿੱਧ ਹੁੰਦਾ ਹੈ। ਇੰਝ ਗੁਰੂ ਗ੍ਰੰਥ ਸਾਹਿਬ ਦਾ ਉਪਦੇਸ਼ ਅੱਖਰ ਅੱਖਰ ਸਾਰਥਕ ਹੋ ਰਿਹਾ ਹੈ, ਕਥਨੀ ਕਰਨੀ ਦੇ ਪ੍ਰਮਾਣ ਸਤਿਗੁਰਾਂ ਦੇ ਬਚਨ ਤਾਣੇ ਪੇਟੇ ਵਾਂਗ ਓਤ ਪ੍ਰੋਤ ਹਨ। *'ਫਕੜ ਜਾਤੀ ਫਕੜ ਨਾਓ'*,- ਵਾਕ ਹਨ- ਨੀਚਾਂ ਤੋਂ ਭੀ ਨੀਚ ਕਹੇ ਜਾਣ ਵਾਲਿਆਂ ਵਿੱਚ ਖੜੇ ਅਵਾਜ਼ੇ ਦਿੰਦੇ ਸੁਣਦੇ ਹਨ- ਮੈਂ ਨੀਚਾਂ ਦੇ ਨਾਲ ਖੜਾ ਹਾਂ, ਰਬੀ ਬਖਸਿਸ਼ ਦੀਆਂ ਨਿਗਾਹਾਂ ਸਭ ਤੋਂ ਵਧੀਕ ਪੈਂਦੀਆਂ ਹੀ ਏਥੇ ਹਨ। *"ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ।"* ਨੀਚਾਂ ਵਿਚ ਨੀਚ ਬਣਕੇ, ਰੱਬੀ ਬਖਸ਼ਸ਼ਾਂ ਦੀ ਵਰ੍ਹਦੀ ਫੁਹਾਰ ਦਾ ਆਨੰਦ ਜੋ ਇਥੇ ਮਾਣਿਆ ਜਾ ਸਕਦਾ ਹੈ ਹੋਰ ਕਿਤੋਂ ਨਹੀਂ ਮਿਲਦਾ।

ਏਹੋ ਕਾਰਨ ਹੈ ਕਿ ਗੁਰੂ ਗ੍ਰੰਥ ਸਾਹਿਬ ਵਿੱਚ, ਬਨਾਰਸ ਦਾ ਫਕੜ ਜੁਲਾਹਾ ਕਿਹਾ ਜਾਣ ਵਾਲਾ ਕਬੀਰ 'ਗੁਣੀ ਗਹੀਰਾ' ਬਣਕੇ ਗੜ੍ਹ ਦੇ ਰਾਜੇ (ਮਨ) ਨੂੰ ਫੜੀ ਬੈਠਾ ਹੈ, *'ਸੂਦ ਸੂਦ ਕਰ ਮਾਰ ਉਠਾਏ'* ਜਾਣ ਵਾਲਾ ਨਾਮਦੇਵ, *'ਸਫਲ ਜਨਮ ਮੋਕਉ ਗੁਰ ਕੀਨਾ'* ਦੀ ਪ੍ਰਾਪਤੀ ਦੇ ਗੁਣਗਾਨ ਕਰਦਾ ਨਿਸੰਗਤਾ ਨਾਲ ਤਾਲ ਬਜਾ ਰਿਹਾ ਹੈ। ਚਮਰਟਾ ਗਠਦੇ ਰਵਿਦਾਸ ਜੀ, *'ਸਤਿਨਾਮੁ ਹੈ ਹਰਿ ਭੋਗ ਤਿਹਾਰੋ'* ਦੀ ਸੁਰ ਉਠਾ ਰਹੇ ਹਨ। ਸੈਣ ਨਾਈ ਬੁਤਕਾਰੀਆ, ਮਨ ਦੇ ਸ਼ੀਸ਼ੇ ਵਿੱਚ ਬ੍ਰਹਮ ਦੇ ਦਰਸ਼ਨ ਕਰਕੇ ਮੁਗਧ ਹੋ ਰਿਹਾ ਹੈ। ਧੰਨਾ ਜੱਟ, ਧੰਨ ਹੋਇਆ ਆਖ ਰਿਹਾ ਹੈ,- *'ਧੰਨੈ ਧੰਨ ਪਾਇਆ ਧਰਨੀਧਰ'* ਸਧਨਾ ਜਗਤ ਗੁਰਾਂ ਨੂੰ ਬਹੁੜਨ ਲਈ ਪ੍ਰੇਮ ਸੰਦੇਸੜੇ ਦੇ ਕੇ ਵੰਗਾਰ ਪਾ ਰਿਹਾ ਹੈ। ਇਕ ਕੁਲੀਨ ਬ੍ਰਾਹਮਣਾਂ ਦੀ ਸੰਗਤ, ਨੀਚ ਕਹੇ ਜਾਣ ਵਾਲਿਆਂ ਦੀ ਪੰਗਤ ਵਿੱਚ ਬੈਠੀ ਆਨੰਦ ਮਾਣ ਰਹੀ ਹੈ। ਬੇਣੀ ਜੀ ਕਹਿੰਦੇ ਹਨ ਮੈਨੂੰ 'ਗੁਰਮੁਖ ਤੋਂ ਨਾਮ ਧਿਆਉਣ ਨਾਲ ਰਾਹ ਲੱਭਾ ਹੈ, ਸਤਿਗੁਰਾਂ ਬਿਨਾਂ ਇਹ ਮਾਰਗ ਨਹੀਂ ਮਿਲਦਾ :

*ਕਹੁ ਬੇਣੀ ਗੁਰਮੁਖ ਧਿਆਵੈ। ਬਿਨੁ ਸਤਿਗੁਰ ਬਾਟਿ ਨ ਪਾਵੈ। (ਪ੍ਰਭਾਤੀ ਬੇਣੀ ੧੩੫੧)*

ਜੈ ਦੇਵ ਜੀ ਕਹਿੰਦੇ ਹਨ, ਯੋਗ, ਯੱਗ ਵਿਧੀਆਂ, ਦਾਨ, ਤਪੱਸਿਆ ਉਸ ਦੇ ਸਿਮਰਣ ਤੋਂ ਬਹੁਤ ਹੇਠਾਂ ਹਨ। ਪ੍ਰੇਮ ਨਾਲ 'ਹਰਿਭਗਤ' ਕਰਨੀ ਹੀ ਸਰਵਉਚ ਕਰਮ ਹੈ। ਪਰਮਾਨੰਦ ਜੀ ਕਹਿੰਦੇ ਹਨ, 'ਸਾਧ ਸੰਗਤ ਬਿਨ ਪ੍ਰਭੂ ਦੀ ਪੁਨੀਤ ਕਥਾ ਕਰਨ ਵਾਲਿਆਂ ਸੰਗ ਵਸਦੇ ਲੋਕਾਂ ਤੋਂ ਕੁਰਬਾਨ ਹਾਂ।

ਮੁਸਲਮਾਨ ਸ਼ਰ੍ਹਾ ਵਿੱਚ ਪੱਕੇ, ਆਪਣੇ ਦਰਵੇਸ਼ ਪੀਰ 'ਪੈਗੰਬਰ ਔਲੀਏ' ਭੁਲਕੇ, ਗੁਰੂ ਦੀ ਦੱਸੀ ਵਾਟ ਉਤੇ ਚੱਲਣ ਦਾ ਸੱਦਾ ਦੇ ਰਹੇ ਹਨ। ਫਰੀਦ ਜੀ ਕਹਿੰਦੇ ਹਨ ਰੱਬ ਦੀ ਮੇਹਰ ਦਾ ਫਲ ਸਾਧੂ (ਗੁਰੂ) ਦੀ ਸੰਗਤ ਦਾ ਮੇਲ ਹੈ। ਫਿਰ ਜੋ ਗੁਰੂ (ਸਾਧ) ਦੱਸੇ ਉਸ ਮਾਰਗ ਉਤੇ ਚਲਦਿਆਂ ਪਰਮ ਪਦ ਉਤੇ ਪੁੱਜਿਆ ਜਾਂਦਾ ਹੈ। ਭੀਖਨ ਜੀ, ਨੈਣਾਂ ਵਿੱਚੋਂ ਵਰ੍ਹਦੇ ਨੀਰ ਨਾਲ, 'ਗੁਰਪ੍ਰਸਾਦਿ ਕਹੇ ਜਨ ਭੀਖਨ' ਦਾ ਕਥਨ, ਵੈਰਾਗਮਈ ਵੈਣਕ ਪੁਕਾਰ ਹੈ ਜੋ ਉਥੇ ਕੀਤੀ ਰਾਸ ਆਉਂਦੀ ਹੈ ਜਿਥੇ ਅੰਮ੍ਰਿਤ ਨਾਮ ਦਾ ਜਲ ਪ੍ਰਾਪਤ ਹੋਵੇ। ਅੰਤਰ ਆਤਮੇ, *'ਜਹਿ*

*ਦੇਖਾ ਤਹਿ ਸੋਈ'* ਦੀ ਵਿਸਮਾਦੀ ਦਸ਼ਾ ਵਰਤ ਰਹੀ ਹੈ। *'ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾ ਤਹ ਸੋਈ'।* ਪੀਪਾ ਜੀ ਕਹਿੰਦੇ ਹਨ, ਸਤਿਗੁਰ ਦੇ ਮੇਲ ਨਾਲ ਹੀ ਪਰਮ ਤੱਤ ਲਖਿਆ ਜਾਂਦਾ ਹੈ। ਜੋ ਕੁਝ ਬ੍ਰਹਿਮੰਡ ਵਿਚ ਹੈ ਉਹ ਮੈਂ ਪਿੰਡ (ਸਰੀਰ) ਵਿੱਚ ਹੀ ਦੇਖ ਲਿਆ ਹੈ।

*'ਸਭ ਕੋ ਮੀਤ ਹਮ ਆਪਨ ਕੀਨਾ-,ਸਗਲ ਸੰਗ ਹਮ ਕੋ ਬਨ ਆਈ-, ਅਗੇ ਜਾਤ ਨ ਜੋਰ ਹੈ।'*

ਆਦਿ ਮਹਾਂਵਾਕਾਂ ਦੇ ਨਾਲ ਭਗਤ ਜਨ ਸੁਸ਼ੋਭਤ ਨਾ ਹੁੰਦੇ ਤਾਂ ਸਭ ਕੁਝ ਕਥਨੀ ਮਾਤਰ ਹੀ ਰਹਿੰਦਾ । ਹੁਣ, *ਪੂਰੇ ਗੁਰ ਤੇ ਗਤਿ ਪਾਈ'* ਦੀ ਖਰੀ ਟੁਣਕਾਰ ਨਿਰੰਤਰ ਉਚੀ ਧੁਨ ਉਪਜਾ ਰਹੀ ਹੈਂ।

ਇਸ ਪੱਖੋਂ ਭਗਤ ਬਾਣੀ ਦਾ ਗੁਰੂ ਗ੍ਰੰਥ ਸਾਹਿਬ ਦਾ ਭਾਗ ਹੋਣਾ, ਇਕ ਪ੍ਰਜਵਲਤ ਪ੍ਰਮਾਣ ਹੈ। ਸਮਾਨਤਾ ਰਵਾਦਾਰੀ ਤੇ *'ਏਕ ਪਿਤਾ ਏਕਸ ਕੇ ਹਮ ਬਾਰਿਕ'* ਇਹ ਧਰਮ ਦਾ ਅਮਲੀ ਰੂਪ ਹੈ। ਜਿਨ੍ਹਾਂ ਜਾਤੀਆਂ ਨੂੰ ਮੰਦਰਾਂ ਦੇਹਰਿਆਂ ਵਿਚ ਪੂਜਾ ਕਰਨ ਦਾ ਅਧਿਕਾਰ ਨਹੀਂ ਸੀ, ਉਨ੍ਹਾਂ ਨੂੰ ਪੂਜਾ ਦੀ ਥਾਂ ਬੈਠਾ ਦੇਣ ਦਾ ਚਮਤਕਾਰ ਏਥੇ ਪ੍ਰਗਟ ਹੋ ਰਿਹਾ ਹੈ। ਭਗਤ ਬਾਣੀ ਦੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਮੂਲੀਅਤ ਦੂਰ ਦਰਸ਼ੀ ਸਤਿਗੁਰਾਂ ਦੀ ਭਵਿਖ ਅਤੇ ਸਰਬ ਸਾਂਝੇ ਧਰਮ ਦੇ ਸੁਖਦਾਈ ਨਿਜ਼ਾਮ ਦੀ ਸਥਾਪਨਾ ਦਾ ਉਚਾ ਸੰਦੇਸ਼ ਹੈ। ਨਵੀਂ ਦੁਨੀਆਂ ਦੇ ਨਵੇਂ ਸਮਾਜ ਦੀ ਨੀਂਹ ਰਖਣ ਵਾਲਾ ਸ਼ੁਭ ਕਾਰਜ ਹੈ।

ਓਹੋ ਅਧਿਆਤਮਕ ਰੰਗ, ਉਹੋ ਭਾਵਾਂ ਦੀ ਮਹਿਕ ਰੂਪਕਾਂ ਦੀ ਝਲਕ ਉਹੋ ਭਾਵ-ਆਤਮਕ ਸੁਝਾਊ ਸ਼ਬਦਾਵਲੀ ਹੈ, ਜਿਸਨੂੰ ਨਿਖੇੜਕੇ ਦੇਖਣਾ ਔਖਾ ਹੋ ਜਾਂਦਾ ਹੈ। ਜਿਵੇਂ ਇਕ ਪ੍ਰਵੀਨ ਵਜੰਤਰੀ ਦੇ ਹਥਾਂ ਵਿਚ ਆਇਆ ਦੋ ਤਾਰਾ, ਇਕੋ ਧੁਨ ਵਿੱਚ ਵੱਖੋ ਵੱਖਰੇ ਰਾਗ ਅਲਾਪ ਕਰ ਰਿਹਾ ਹੋਵੇ। ਹਰ ਸੁਰ ਵਿਚ ਰਚਨਹਾਰ ਦੀ ਹਸਤੀ ਭੀ ਝਲਕਾਰੇ ਮਾਰਕੇ ਅਛੋਪਲੇ ਜਿਹੇ ਕੁਝ ਕੁਝ ਵਖਰੇ ਮੁਹਾਂਦਰੇ ਦੇ ਝਾਉਲੇ ਪਾਉਂਦੀ ਜਾਵੇ। 'ਏਕ ਮੂਰਤ ਅਨੇਕ ਦਰਸ਼ਨ' ਅਨੇਕ ਖਿਆਲਾਂ ਦਾ ਇਕ ਲਖਸ਼, ਭਗਤਾਂ ਦੀ ਪਲ ਪਲ ਦੀ ਸਾਧਨਾ ਨਾਲ ਸਾਖਿਆਤ ਕੀਤੀ ਸੱਚੀ ਭਗਤੀ ਦੇ ਦਰਸ਼ਨ ਹੁੰਦੇ ਹਨ।

*ਗੁਰੂ ਬਾਣੀ ਕੀ ਹੈ:-* ਗੁਰੂ ਅਨੁਭਵ ਦੇ ਆਤਮੀ ਸ਼ੀਸ਼ੇ ਉਤੇ ਪਰਮ ਹਸਤੀ ਦੇ ਪ੍ਰਕਾਸ਼ ਦੀਆਂ ਕਿਰਨਾ ਪ੍ਰਤੀਬਿੰਬਤ ਹੋਈਆਂ। ਮਾਨਵਤਾ ਦੇ ਦੁਖਾਂ ਦੀ ਨਵਿਰਤੀ ਲਈ ਗੈਬੀ ਔਸ਼ਧਾਲਯ ਖੁੱਲ ਗਿਆ ਹੈ। ਜਿਸ ਭਾਂਤ ਦੀ ਕਿਸੇ ਨੂੰ ਕੋਈ ਪੀੜ ਸਤਾਉਂਦੀ ਹੈ, ਸਤ ਸਰੂਪ ਬਾਣੀ ਦੀਆਂ ਧੁਨਾਂ ਲਹਿਰਾਂ ਵਾਂਗ ਤਾਰੀਆਂ ਲਾਉਂਦੀਆ ਨਵੀਨ ਕਾਢ- ਲੇਜ਼ਰ-ਵਾਂਗ ਧਾ ਕੇ ਦੂਸ਼ਿਤ ਥਾਂ ਵਲ ਲਹਿਰਾਂ ਪੈ ਜਾਂਦੀਆਂ ਹਨ। ਮਨੁੱਖ ਦੀਆਂ ਵਿਖਾਧੀ ਭਾਵਨਾਵਾਂ ਦੀ ਜ਼ਹਿਰ ਚੂਸ ਕੇ ਅੰਮ੍ਰਿਤ ਦਾ ਲੇਪ ਕਰ ਦਿੰਦੀਆਂ ਹਨ। ਧੁਨੀ ਮੰਡਲ ਦੀ ਵਸਤ ਬਾਣੀ ਦੇ ਪ੍ਰਕਾਸ਼ ਪੁੰਜ ਕੇਂਦਰ ਤੋਂ ਸੰਗੀਤ ਮਈ ਸੂਖਮ ਲਹਿਰ ਆਪਣਾ ਸੁਖਦਾਈ ਕੰਮ ਕਰਦੀਆਂ ਰਹਿਣਗੀਆਂ। ਰੋਗੀ ਆਪਣਾ ਅੰਦਰਲਾ ਆਪਾ ਏਨ੍ਹਾਂ ਸਾਹਮਣੇ ਖੋਲ੍ਹੇ ਸਹੀ।

ਜੋ ਪ੍ਰਾਣੀ ਬਾਣੀ ਦੇ ਭਾਵਾਂ ਦੀ ਸਪਸ਼ਟਤਾ ਨਹੀਂ ਮਾਣ ਸਕਦੇ, ਇਸ ਬਾਣੀ ਦੀ ਛੋਹ ਇਕ ਅਜੇਹੀ ਅਲੌਕਿਕ ਸ਼ਕਤੀ ਹੈ, ਉਸ ਹਾਲਤ ਵਿੱਚ ਭੀ ਮਨੁੱਖੀ ਮਨਾਂ ਦੇ ਦੁਖ ਗਵਾ ਦਿੰਦੀ ਹੈ।*(ਗੁਰਬਾਣੀ ਸੁਣ ਮੈਲ ਗਵਾਏ)* ਇਹ ਬਾਣੀ ਮਨ ਦੀ ਭਟਕਣਾ, ਮਾਨਸਿਕ ਪੀੜਾ ਦੁਖਾਂ ਕਲੇਸ਼ਾਂ ਦਾ ਨਾਸ ਕਰਦੀ ਹੈ।*(ਦੂਖ ਰੋਗ ਬਿਨਸੈ ਭੈ ਭਰਮ)* ਇਹ ਬਾਣੀ ਕਠੋਰ ਤੋਂ ਕਠੋਰ ਮਨਾਂ ਨੂੰ, ਦਰੱਵਤ ਕਰਨ ਦੇ ਸਮਰਥ ਹੈ। ਕਿਉਂਕਿ ਦਿਲਾਂ ਦੀ ਅਬੋਲ ਭਾਖਾ ਦਿਲਾਂ ਨੂੰ ਸੰਬੋਧਤ ਹੈ। ਆਤਮਿਕ ਸ਼ੰਕਿਆਂ ਦਾ ਸਮਾਧਾਨ ਕਰਦੀ ਹੈ। ਈਸ਼ਵਰ ਮਿਲਾਪ

ਲਈ ਤੜਪ ਉਪਜਾਉਂਦੀ ਸੱਚੀ ਬਿਰਹਾ ਦੀ ਵੇਦਨਾ ਉਭਾਰਦੀ ਹੈ। ਇਹ ਸਭਿ ਖਲਕ ਦੇ ਸੁਖਾਂ ਲਈ ਅਰਦਾਸ ਰੂਪ ਹੈ।

*ਸਭ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ॥ ਦੇ ਕੰਨੁ ਸੁਣਹੁ ਅਰਦਾਸਿ ਜੀਉ ॥*
*(ਸਿਰੀ ਰਾਗ ਮ: ੫-੭੪)*

ਅਲਹ, ਰਾਮ ਆਦਿਕ ਨਾਂਵਾਂ ਦੀ ਈਸ਼ਵਰੀ ਬੋਧ ਵਾਲੇ ਰੂਪ ਵਿੱਚ ਵਰਤੋਂ ਗੁਰੂ ਗ੍ਰੰਥ ਸਾਹਿਬ ਵਿੱਚ ਖੁਲੇ ਤੌਰ ਤੇ ਹੋਈ ਹੈ। *ਏਕੋ ਧਰਮੁ ਦ੍ਰਿੜੈ ਸਚੁ ਕੋਈ। ਗੁਰਮਤਿ ਪੂਰਾ ਜੁਗਿ ਜੁਗਿ ਸੋਈ।*

ਜਦੋਂ ਟਾਇਨਬੀ ਜਿਹੇ ਵਿਦਵਾਨ ਕਹਿੰਦੇ ਹਨ, ਭਵਿਖ ਦੀ ਦੁਨੀਆਂ ਲਈ ਗੁਰੂ ਗ੍ਰੰਥ ਸਾਹਿਬ ਧਰਮ ਗ੍ਰੰਥ ਮੰਨਿਆ ਜਾਣਾ ਸੰਭਵ ਹੈ। ਇਹ ਸੰਭਾਵਨਾ ਅਰਥ ਰਹਿਤ ਨਹੀਂ।

ਟਾਇਨਬੀ ਸਾਹਿਬ ਕਹਿੰਦੇ ਹਨ ਗੁਰੂ ਨਾਨਕ ਆਪਣੀ ਰਚਨਾ ਬਾਰੇ ਕੁਝ ਕਹਿਣ ਤੋਂ ਸੰਕੋਚਮਈ ਹਨ। ਅਜੇਹੇ ਸੰਕੋਚ ਤੋਂ ਭਾਵ ਨਿਮਰਤਾ ਹੈ, ਜੋ ਉਨ੍ਹਾਂ ਅੰਤਾ ਦੀ ਵਰਤੀ ਹੈ, ਪਰ ਉਸ ਵਿੱਚ ਸਿਖਰ ਦੀ ਗੌਰਵਤਾ ਹੈ।

*(ੳ) 'ਆਪਹੁੰ ਬੋਲ ਨ ਜਾਣਦਾ ਮੈ ਕਿਹਾ ਸਭ ਹੁਕਮਾਉ ਜੀਉ ॥*
*(ਅ) 'ਜਿਉ ਬੁਲਾਵੇ ਤਿਉ ਨਾਨਕ ਦਾਸ ਬੋਲੈ ॥ (ਗਉੜੀ ਮ: ੫-੨੯੨)*
*(ੲ) 'ਬੋਲਾਇਆ ਬੋਲੀ ਤੇਰਾ॥ ਤੂ ਸਾਹਿਬੁ ਗੁਣੀ ਗਹੀਰਾ॥ (ਸੋਰਠ ਮ. ੫-੬੨੩)*

ਚਰਚਾ ਦਾ ਵਿਸ਼ਾ ਸੀ ਗੁਰਬਾਣੀ ਕਿਸੇ ਰਚਨਾ ਦਾ ਭਾਸ਼ ਨਹੀਂ, ਗੁਰੂ ਨਾਨਕ ਜੀ ਨੇ ਕਿਸੇ ਸਾਧੂ-ਸੰਤ, ਭਗਤ ਅਚਾਰੀ ਦਾ ਅਨੁਕਰਣ ਨਹੀਂ ਕੀਤਾ। 'ਗੁਰੂ ਨਾਨਕ ਬ੍ਰਹਮ ਸਮਾਨ', ਗੋਬਿੰਦ ਰੂਪ ਸਨ। ਇਸ ਲਈ ਉਹਨਾਂ ਰਾਹੀਂ ਇਹ ਬਾਣੀ ਮਨੁੱਖ ਮਾਤਰ ਦੀ ਕਲਿਆਣ ਲਈ ਪ੍ਰਗਟ ਹੋਈ ਸੀ:- ਇਹ ਭਾਵ ਉਨ੍ਹਾਂ ਦੇ ਕਥਨਾਂ ਤੋਂ ਪ੍ਰਗਟ ਹਨ।

*ਤਾਂ ਮੈ ਕਹਿਆ ਕਹਿਣੁ ਜਾ ਤੁਝੈ ਕਹਾਇਆ ॥ (ਵਡਹੰਸ ਮ:੧-੫੬੬)*

ਸਤਿ ਸਰੂਪ ਗੁਰਬਾਣੀ ਅਤੇ ਕਵਿਤਾ ਵਿਚ ਇਕ ਭੇਦ ਸਮਝਣ ਦੀ ਲੋੜ ਹੈ ਜੋ ਸਜ ਫਬ ਕੇ ਬੈਠੀ ਬਾਜ਼ਾਰੂ ਅਤੇ ਪਤਵੰਤੀ ਕੁਲਵੰਤੀ ਸੁੰਦਰ ਇਸਤ੍ਰੀ ਵਿੱਚ ਭੇਦ ਹੁੰਦਾ ਹੈ। ਬਾਜ਼ਾਰੂ ਸੁੰਦਰੀ ਦੇ ਨਖ ਸਿਖ ਵਧੇਰੇ ਸਵਾਰੇ ਨਿਖਾਰੇ ਹੁੰਦੇ ਹਨ, ਸਤਵੰਤੀ ਦੀ ਸਾਦਗੀ ਦਾ ਗੁਣ, ਉਚਾ ਜੀਵਨ ਆਮ ਅਖਾਂ ਨੂੰ ਖਿਚਣ ਵਾਲਾ ਬੇਸ਼ਕ ਘੱਟ ਹੋਵੇ ਪਰ ਰੂਹ ਨੂੰ ਝਕਝੋਰ ਦੇਵਣ ਵਾਲਾ ਸਦੀਵੀ ਗੌਰਵ ਹੁੰਦਾ ਹੈ। ਮਹਾਂਰਾਸ਼ਟਰ ਦੇ ਸੰਤ ਗਿਆਨੇਸ਼ਵਰ ਦਾ ਸੁੰਦਰ ਕਥਨ ਹੈ:-

*ਜੈਸੇ ਸਾਹਿਤ ਅਣੀ ਸਾਂਤੀ ਹੇ ਰੇਖਾ ਚੇ ਬੋਲਦੀ। ਜੈਸੇ ਲਾਵਯਣੀ ਗੁਣ ਕੁਲਵੰਤੀ।*

ਗਿਆਨੇਸ਼ਵਰ ਨੇ ਸੁੰਦਰਤਾ ਦੇ ਬਾਹਰਲੇ ਗੁਣਾਂ ਨੂੰ ਵੇਸ਼ਿਆ ਦੀ ਸੁੰਦਰਤਾ ਨਾਲ ਮੇਲਿਆ ਹੈ। ਬਾਣੀ ਉਤਮ-ਕਾਵਿ ਰੂਪ ਹੈ, ਕਾਵਿ ਰੂਪ ਵਿੱਚੋਂ ਉਤਮ ਹੁੰਦਾ ਹੈ ਰਸੀਲਾ ਪਨ, ਉਸ ਤੋਂ ਭੀ ਉਤਮ ਹੈ ਉਹ ਵਾਤਾਵਰਣ ਜਿਸ ਵਿਚ ਸ਼ੁਭ ਸੁਗੰਧੀਆਂ ਦੇ ਝੋਕੇ ਸਪਰਸ਼ ਕਰ ਰਹੇ ਹੋਣ।

ਸੁੰਦਰ ਦਾਸ ਜੀ ਨੇ ਹਰਿ ਜਸ ਨੂੰ ਕਾਵਯ ਦੇ ਪ੍ਰਾਣ ਕਿਹਾ ਹੈ ਜਿਸ ਬਿਨਾਂ ਕਾਵਯ ਮੁਰਦਾ ਲਾਸ਼ ਜਿਹੀ ਹੁੰਦੀ ਹੈ।

ਇਹ ਸਮਝਣਾ ਉਚਿਤ ਹੀ ਹੋਵੇਗਾ ਜਿਵੇਂ ਮੈਕਾਲਫ ਸਾਹਿਬ ਨੇ ੧੯੦੧ ਵਿੱਚ ਅਕਾਲ ਬੁੰਗੇ ਸਾਹਿਬ ਭਾਸ਼ਣ ਦਿੰਦਿਆ ਕਿਹਾ ਸੀ, " ਗੁਰੂ ਗ੍ਰੰਥ ਸਾਹਿਬ ਇਕੋ ਇਕ ਅਜੇਹੀ ਧਰਮ ਪੁਸਤਕ ਹੈ, ਜਿਸ ਨੂੰ ਰਚਣਹਾਰਾਂ ਨੇ ਜਿਸ ਰੂਪ ਵਿਚ ਖੁਦ ਨਿਰੂਪਣ ਕੀਤਾ ਹੈ, ਇਸਦਾ ਮੂਲ ਰੂਪ ਉਹੋ ਹੈ।

ਇਹ ਮੰਨਣਾ ਬਿਲਕੁਲ ਉਚਿਤ ਹੈ, ਜਿਵੇਂ ਮੈਕਾਲਫ ਸਾਹਿਬ ਨੇ ਆਪਣੇ ਇਸ ਗ੍ਰੰਥ 'ਸਿੱਖ ਰਿਲੀਜਨ' ਦੀ ਭੂਮਿਕਾ ਵਿੱਚ ਕਿਹਾ ਹੈ। 'ਪਵਿਤ੍ਰਤਾ ਅਰ ਰੂਹਾਨੀ ਓਜ ਦੇ ਨੁਕਤੇ ਤੋਂ ਇਹ (ਸਿੱਖ ਧਰਮ) ਦੁਨੀਆਂ ਵਿੱਚ ਇਕ ਮਹਾਨ ਉਚਾ ਧਰਮ ਹੈ।

'ਪਵਿਤ੍ਰਤਾ ਪਹਿਲੂ ਦੀ ਮਹਾਨਤਾ ਤੋਂ ਛੁਟ ਸੰਸਾਰ ਦੇ ਮਹਾਂਕਾਵਯ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਰੁਤਬਾ ਚੋਟੀ ਦਾ ਹੈ। ਦੁਨੀਆਂ ਦੀਆਂ ਧਰਮ ਪੁਸਤਕਾਂ ਵਿਚੋਂ ਸ਼ਾਇਦ ਹੀ ਕਿਸੇ ਦੀ ਗ੍ਰੰਥ ਸਾਹਿਬ ਜੀ ਦੇ ਤੁੱਲ ਸਾਹਿਤਕ ਖੂਬਸੂਰਤੀ ਅਥਵਾ ਲਗਾਤਾਰ ਅਨੁਭਵੀ ਗਿਆਨ ਦੀ ਉਚਤਾ ਹੋਵੇ।"

ਨਿਸਚੇ ਕਰਕੇ ਇਹ ਕਥਨ ਵਿਚਾਰਨ ਤੇ ਮੰਨਣ ਯੋਗ ਹੈ। ੧੩੫ ਸਾਲ ਦੇ ਸਵਾਮੀ ਨਿਤਯਾ ਨੰਦ ਜੀ ਨੇ ਆਪਣੇ ਅਨੁਭਵ ਗੁਰੂ ਗਿਆਨ ਪੁਸਤਕ ਰਾਹੀਂ ਪ੍ਰਗਟ ਕੀਤੇ ਹਨ:-

'ਆਯੂ ਭਰ ਰੇਤ ਛਾਨੀ ਤਤ੍ਰ ਵਸਤੂ ਗੁਰੂ ਘਰ ਮੇਂ ਥੀ। ਅਬ ਏਕ ਜਨਮ ਗੁਰੂ ਘਰ ਮੇਂ ਲੇਨਾ ਪੜੇਗਾ।

ਗੁਰੂ ਕਾ ਮਾਰਗ ਪੂਰਨ ਹੈ ਸ਼ਬਦ ਕੀ ਮਹਿਮਾ ਕਹੀ ਨਹੀਂ ਜਾ ਸਕਤੀ। ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਕੀ ਸਿੱਖਿਆ, ਗੁਰਬਾਣੀ/ਸੇ ਬੜ੍ਹ ਕਰ ਕਲਿਆਣਕਾਰੀ ਕੋਈ ਔਰ ਬਾਣੀ ਨਹੀਂ।'

ਜੀਵਨ ਭਰ ਧਰਮ ਸ਼ਾਸ਼ਤ੍ਰ ਦਾ ਅਧਿਯਨ ਕਰਕੇ ਗਿਆਨ ਹਾਸਲ ਕਰਨ ਵਾਲੇ ਸਾਧੂ ਦੰਡੀ ਸੰਨਿਆਸੀ ਦੇ ਵਿਚਾਰਾਂ ਦਾ ਨਿਰੂਪਣ ਅਜਿਹਾ ਹੀ ਸਾਰਥਕ ਹੈ। ਵੇਦਾਂ, ਸ਼ਾਸਤਰਾਂ, ਸਿਮਰਤੀਆਂ, ਸਮਸਤ ਸੂਤਰਾਂ, ਤੰਤਰ ਤਥਾ ਪੁਰਾਣਾ ਦਾ ਪੂਰਵ ਵਾਦ ਅਨੇਕ ਦੋਸ਼ਾਂ ਤੋਂ ਭ੍ਰਿਸ਼ਟ ਹੋਏ ਜਾਣ ਕੇ ਮੈਨੇ ਬਹੁਤ ਸਾਰੇ ਅੰਸਾਂ ਵਿੱਚ ਇਨ੍ਹਾਂ ਗ੍ਰੰਥਾ ਨੂੰ ਛੋੜ ਦਿੱਤਾ ਹੈ। ਕੇਵਲ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬਿਲਕੁਲ ਹੀ ਨਿਰਦੋਸ਼ ਜਾਣ ਕੇ ਅਤੇ ਮਨੁੱਖ ਮਾਤ੍ਰ ਦਾ ਹਿਤੈਸ਼ੀ ਮੰਨਕੇ ਮੈਂ ਇਸ ਗੁਰੂ ਗ੍ਰੰਥ ਨੂੰ ਆਪਣਾ ਧਰਮ ਗ੍ਰੰਥ ਮੰਨ ਲਿਆ ਹੈਂ, ਅਤੇ ਮੈਂ ਆਪਣੇ ਆਪ ਨੂੰ ਗੁਰੂ ਨਾਨਕ ਦੇਵ ਜੀ ਦਾ ਸਿੱਖ ਮੰਨਦਾ ਹਾਂ। ਇਸ ਲਈ ਮੈਂ ਗੁਰੂ ਦਾ ਸਿੱਖ ਹਾਂ।"

# ਭਗਤੀ ਮਤ ਦਾ ਉਦਯ ਅਤੇ ਗੁਰਮਤਿ ਭਗਤੀ

ਦੱਖਣ ਤੋਂ ਉਪਜੇ ਭਗਤੀ ਮਤ ਦਾ ਕੇਂਦਰੀ ਧੁਰਾ ਅਵਤਾਰਵਾਦ ਸੀ। ਪ੍ਰਮੁੱਖ ਮੰਨੇ ਜਾਂਦੇ ਤਿੰਨ ਦੇਵਤਿਆਂ ਬ੍ਰਹਮਾਂ, ਵਿਸ਼ਨੂੰ, ਸ਼ਿਵ ਵਿਚੋਂ, ਵਿਸ਼ਨੂੰ ਨੂੰ ਈਸ਼ਵਰ ਰੂਪ ਦੀ ਮਾਨਤਾ ਦਿੱਤੀ ਗਈ। ਏਹੋ ਵਿਸ਼ਵਾਸ ਵੈਸ਼ਣਵ ਭਗਤੀ ਮੱਤ ਦਾ ਮੂਲ ਅਧਾਰ ਬਣਿਆ। ਭਗਤੀ ਮਤ ਦਾ ਦੂਜਾ ਨਾਮ, ਵੈਸ਼ਣਵ ਧਰਮ ਹੈ। ਭਗਤਾਂ ਨੂੰ ਵੈਸ਼ਨਵ ਭੀ ਕਿਹਾ ਜਾਂਦਾ ਹੈ। ਕੁਝ ਦੇਵਤਿਆਂ ਦੀ ਪੂਜਾ, ਖਾਸ ਕਰ 'ਰੁਦ੍ਰ' ਦੀ ਪੂਜਾ ਜਿਸ ਨੂੰ ਪਿਛੋਂ ਸ਼ਿਵਜੀ ਹੀ ਮੰਨਿਆ ਜਾਣ ਲੱਗਾ, ਆਰੀਆਂ ਦੀ ਆਮਦ ਅਤੇ ਪ੍ਰਫੁਲਤਾ ਤੋਂ ਪਹਿਲਾਂ ਹੋਣ ਦੇ ਪ੍ਰਮਾਣ ਵਿਦਵਾਨਾ ਨੇ ਲੱਭੇ ਹਨ। ਦੱਖਣ ਵਿੱਚ ਦੇਵਤਾਵਾਦ ਦਾ ਭਾਰੀ ਬੋਲਬਾਲਾ ਹੁਣ ਤੱਕ ਰਿਹਾ ਹੈ। ਕੁਦਰਤ ਦੀ ਹਰ ਦਾਤ, ਕੁਝ ਭੀ ਮਹੱਤਵ ਤੇ ਵਿਲੱਖਣਤਾ ਰੱਖਦੀ ਸ਼ਕਤੀ, ਦੇਵਤਾ ਮੰਨ ਲਈ ਜਾਂਦੀ ਸੀ। ਦਰਖਤਾਂ ਨੂੰ ਬਨ ਦੇਵਤਾ', ਪਹਾੜਾਂ ਨੂੰ ਪਹਾੜ ਜਾਂ ਗਿਰ ਦੇਵਤਾ, ਇੰਦਰ ਨੂੰ ਮੀਂਹ ਪਉਣ ਵਾਲਾ ਦੇਵਤਾ ਮੰਨਿਆ ਜਾਂਦਾ ਸੀ। ਵਾਯੂ, ਸੂਰਜ, ਚੰਦ, ਨਦੀ, ਦਰਿਆ ਸਭ ਚੀਜ਼ਾਂ ਦੇਵਤੇ ਮੰਨ ਕੇ ਪੂਜੀਆਂ ਜਾਂਦੀਆ ਸਨ।

ਦੱਖਣ ਦੇਸ਼, ਜਿਸ ਵਿੱਚ ਵਰਤਮਾਨ, ਆਂਧਰਾ, ਕਰਨਾਟਕਾ, ਤਾਮਲ, ਕੇਰਲਾ ਅਤੇ ਕੁਝ ਇਸ ਵੇਲੇ ਦੇ ਮਹਾਂਰਾਸ਼ਟਰ ਦਾ ਭਾਗ ਆਉਂਦਾ ਹੈ ਵੈਸ਼ਣਵ ਭਗਤੀ ਧਰਮ ਦੀ ਮੁੱਢਲੀ ਕਰਮ: ਭੂਮੀ ਰਹੀ ਹੈ। ਭਗਤੀ ਦੀਆਂ ਵਿਧੀਆਂ ਅਤੇ ਪ੍ਰਕਾਰਾਂ ਨੂੰ ਨਵੇਂ ਨਵੇਂ ਰੂਪ ਦੇਣ ਵਾਲੇ, ਪ੍ਰਮੁਖ ਵਿਦਵਾਨ ਤੇ ਅਚਾਰੀਆ-ਉਪਜਦੇ ਤੇ ਅਗੇ ਵਧਾਉਂਦੇ ਹੋਏ ਨਵਾਂ ਰਸ ਸਿੰਚਾਰਦੇ ਰਹੇ।

ਭਗਤੀ ਦੇ ਅਚਾਰੀਆਂ ਦੀ ਇਸ ਵਿਚਾਰਧਾਰਾ ਦੀ ਜਾਣਕਾਰੀ ਮਨੋਰੰਜਕ ਹੈ। ਪਿਛੋਕੜ ਵਿੱਚ ਸ੍ਰੁਤੀਆਂ ਸਿਮਰਤੀਆਂ ਦੀਆਂ ਧਰਮ ਵਿਧੀਆਂ ਅਤੇ ਚਿੰਤਨ ਦੇ ਪ੍ਰਭਾਵਾਂ ਦਾ ਭਾਰੀ ਦਬਾਉ ਰਿਹਾ ਹੈ। ਵੈਦਕ ਧਰਮ, ਮਰਿਆਦਾ ਜੀਵਾਂ ਤੋਂ ਮਨੁੱਖਾਂ ਤੱਕ ਦੀਆਂ ਕੁਰਬਾਨੀਆਂ, ਸ਼ਰੁਤੀਆਂ ਸਿਮਰਤੀ ਦੀ ਮਰਿਆਦਾ, ਬ੍ਰਹਮਣੀ ਧਰਮ, ਪਿਛੋਂ ਪ੍ਰੋਹਤਵਾਦ ਦੇ ਅਡੰਬਰ ਇਕ ਤੋਂ ਵਧੀਕ ਦਖਲ ਅੰਦਾਜ਼ ਰਹੇ। ਬਿਨਾ ਪ੍ਰੋਹਤ ਦੀ ਵਿਚੋਲਗੀ ਤੋਂ ਕੀਤਾ ਕਿਸੇ ਤਰ੍ਹਾਂ ਦੇ, ਧਰਮ ਦਾ ਕਰਮ, ਪੁੰਨਦਾਨ, ਵਿਸ਼ੇਸ਼ ਕਰ ਕੇ ਪ੍ਰਵਾਨ ਹੋਣਾ ਨਹੀਂ ਮੰਨਿਆ ਜਾਂਦਾ ਸੀ। ਇਸ ਕਿਸਮ ਦੇ ਅਡੰਬਰੀ, ਕਰਮ ਕਾਂਡੀ, ਬ੍ਰਹਮਣੀ, ਸ਼ਾਸਤ੍ਰੀ, ਛੇ ਸ਼ਾਸਤਰੀ, ਧਰਮਾਂ ਦੇ ਜਾਲ ਦੀਆਂ ਤੰਦਾਂ ਬੁੱਧਮਤ ਨੇ ਤੋੜੀਆਂ, ਵਿਅੱਕਤੀ ਦੇ ਚਿੰਤਨ ਨੂੰ ਸੁਤੰਤਰਤਾ, ਧਰਮ ਦੇ ਇਖਲਾਕੀ ਪੱਖ ਨੂੰ ਪ੍ਰਬਲਤਾ ਦਿੱਤੀ।

ਬੋਧਮਤ ਦਾ ਸੁੰਨਵਾਦੀ ਚਿੰਤਨ, ਧਾਰਮਕ ਸਮਾਜ ਦੇ ਭਗਤੀ ਭਾਵ ਉਤੇ ਨਾਸਤਿਕਤਾ ਦੇ ਅਸਰ ਪਾਉਂਦੀ ਸੀ, ਇਸ ਦੀਆਂ ਸ਼ਾਖਾਂ, ਸਿੱਧਾਂ, ਨਾਥਾਂ, ਯੋਗੀਆਂ ਉਤੇ ਤਾਂ ਅਸਰ ਹੋਣੇ ਹੀ ਸਨ, ਉਸ ਸਮੇਂ ਦੇ ਪ੍ਰਬੁਧ ਵਿਦਵਾਨ ਸ਼ੰਕਰਾਚਾਰੀਆ ਜਿਹਿਆਂ ਦੇ 'ਦਰਸ਼ਨ' ਵਿਚ ਭੀ ਕਈ ਅੰਸ਼ ਰਲ ਗਏ ਸੀ, ਜਿਸ ਕਾਰਨ ਸ਼ੰਕਰਾਚਾਰੀਆ ਨੂੰ ਅੰਦਰੋ ਬੋਧੀ ਹੋਣ ਦੀ ਤੁਹਮਤ ਝੱਲਣੀ ਪਈ। ਭਗਤੀ ਦੇ ਇਸ ਤਰ੍ਹਾਂ ਦੇ ਪਿਛੋਕੜ ਉਤੇ ਚਰਚਾ, ਘੱਟੋ-ਘੱਟ ਇਕ ਸੁਤੰਤਰ ਗ੍ਰੰਥ ਦੀ ਮੁਥਾਜ ਹੈ।

ਗਿਆਨ ਅਤੇ ਮੰਤਕੀ ਵਿਚਾਰਧਾਰਾ ਨੂੰ ਸਭ ਤੋਂ ਵੱਧ ਪ੍ਰਚਾਰਨ ਵਾਲੇ ਸ਼ੰਕਰਾਚਾਰੀਆ ਜੀ ਹੋਏ। ਉਨ੍ਹਾਂ ਦੇ ਵਿਚਾਰਾਂ ਦਾ ਮੂਲ ਸੂਤ੍ਰ ਸੀ 'ਅਹੁੰਬ੍ਰਹਮਅਸਵੰ' ਮੈਂ ਹੀ ਬ੍ਰਹਮ ਹਾਂ। ਜੇ ਵਿਅਕਤੀ ਖੁਦ ਹੀ ਬ੍ਰਹਮ ਹੈ ਤਾਂ ਭਗਤੀ ਕਿਸ ਦੀ ਕਰਨੀ ਹੋਈ? ਇਸ ਸਿਧਾਂਤ ਨੂੰ ਭਗਤੀ ਮਤ ਦੇ ਪਿਛੋਂ ਹੋਏ ਅਚਾਰੀਆਂ ਨੇ ਨਾਸਤਕਵਾਦ ਦਾ ਹੀ ਇਕ ਰੂਪ ਕਹਿਕੇ ਨਕਾਰਿਆ। ਸ਼ੰਕਰਾਚਾਰੀਆ ਨੂੰ ਅੰਦਰੋ ਬੋਧੀ (ਪ੍ਰਛੰਨ-ਬੋਧੀ) ਦੱਸਕੇ, ਉਸ ਦੇ ਮਤ ਦਾ ਕਰੜਾ ਵਿਰੋਧ ਕੀਤਾ। ਆਲਵਾਰਾਂ ਦੇ ਮਨ ਮਸਤਕ ਵਿਚੋਂ ਅਵਤਾਰ ਵਾਦੀ ਭਗਤੀ ਪ੍ਰਵਾਹਿਤ ਹੁੰਦੀ ਰਹੀ। ਇਨ੍ਹਾਂ ਤੇ ਨੈਨਾਰਾਂ ਨੇ ਸਰਗੁਣਵਾਦੀ, ਅਵਤਾਰਵਾਦੀ ਭਗਤੀ ਦੇ ਖਿਆਲਾਂ ਦੀਆਂ ਮੁੜ ਜੜਾਂ ਲਾਈਆਂ। ਤਾਮਲ 'ਆਲਵਾਰਾਂ' ਦੀ ਚਲਾਈ ਕ੍ਰਿਸ਼ਨ ਭਗਤੀ, ਭਜਨਾਂ ਅਤੇ ਗੀਤਾਂ ਦੇ ਰੂਪ ਵਿਚ ਫਿਰ ਕਰੂੰਬਲਾਂ ਛੋਡ ਆਈ। ਇਸ ਅਚਾਰੀਆ ਯੁਗ ਵਿੱਚ ਰਾਜਿਆਂ ਰਾਣਿਆਂ ਦੇ ਭੇੜਾਂ ਨਾਲੋਂ ਵੱਧ, ਸਮਾਜ ਨੂੰ ਪ੍ਰਭਾਵਤ ਕਰਨ ਵਾਲੇ ਅਚਾਰੀਆਂ ਦੀ ਗਿਆਨ ਚਰਚਾ ਦੇ ਭੇੜ ਹੁੰਦੇ ਸੀ। ਚਿੰਤਕ ਅਚਾਰੀਆ ਗਿਆਨ ਚਰਚਾ, ਸ਼ਾਸਤ੍ਰਾਰਥ ਵਿਚ ਇਕ ਦੂਜੇ ਤੋਂ ਵੱਧ ਨਿਪੁੰਨ ਹੁੰਦੇ ਸਨ। ਇਸ ਸਮੇਂ ਹੋਰ ਭੀ ਕਈ ਅਚਾਰੀਆ ਹੋਏ। ਏਨ੍ਹਾਂ ਮਹਾਨ, ਵਿਦਵਾਨਾਂ-ਅਚਾਰੀਆਂ ਦਾ ਤੇਜ਼ ਪ੍ਰਤਾਪ ਆਮ ਲੋਕਾਂ ਤੋਂ ਵਧ ਕੇ ਰਾਜਿਆਂ ਮਹਾਰਾਜਿਆਂ ਤੱਕ ਪ੍ਰਭਾਵੀ ਸੀ। ਰਾਜ ਪ੍ਰਬੰਧ ਨੂੰ ਚਲਾਉਣ ਵਿੱਚ 'ਰਾਜ ਅਚਾਰੀਆ' ਦਾ ਭਰਪੂਰ ਦਖਲ ਹੁੰਦਾ। ਜਦੋਂ ਨਵਾਂ ਅਚਾਰੀਆ, ਵਿਦਵਾਨ ਪਹਿਲੋਂ ਦੇ ਰਾਜ ਪੰਡਤਾਂ ਨੂੰ ਚਰਚਾ ਕਰਕੇ ਸਭਾਵਾਂ ਵਿਚ ਹਾਰ ਦੇ ਦਿੰਦਾ, ਉਸ ਨੂੰ ਰਾਜ ਦਰਬਾਰ ਵਿੱਚ ਪਹਿਲੇ ਅਚਾਰੀਆ ਨਾਲੋਂ ਉਚੀ ਥਾਂ ਮਿਲਦੀ ਸੀ। ਇਹ ਪ੍ਰਥਾ, ਬੋਧ ਵਿਦਵਾਨਾਂ ਨੇ ਪਾਈ ਸੀ ਅਤੇ, ਉਨ੍ਹਾਂ ਲਈ ਹੀ ਦੁਖਦਾਈ ਬਣੀ। ਬੁਧਮਤ ਦੇ ਭਿਖਸ਼ੂ, ਪਹਿਲਾਂ ਵਿਦਵਾਨ ਅਤੇ ਤਿਆਗੀ ਬੈਰਾਗੀ ਰਾਗ ਦ੍ਵੈਸ਼ ਤੋਂ ਮੁਕਤ, ਪ੍ਰਭਾਵਸ਼ੀਲ ਹੁੰਦੇ ਸੀ। ਰਾਜੇ ਆਪਣੀ ਅਗਵਾਈ ਲਈ ਅਚਾਰੀਆ ਦੇ ਨਿਯੰਤ੍ਰਣ ਵਿੱਚ ਚਲਣਾ ਧੰਨਭਾਗ ਸਮਝਦੇ ਸੀ। ਬੋਧ ਵਿਦਵਾਨ ਸਮਾਂ ਗੁਜ਼ਰ ਜਾਣ ਤੋਂ ਰਾਜ ਭਾਗ ਦੇ ਸੁਖਾਂ ਵਿਚ ਲਿਪਤ ਤੇ ਆਲਸੀ ਹੁੰਦੇ ਗਏ। ਬ੍ਰਹਮਣੀ ਧਰਮ ਦੇ ਪ੍ਰੋਹਤਾਵਾਦ ਤੋਂ ਭੀ ਅਗੇ ਲੰਘ ਗਏ। ਰਾਜ ਮਹਲਾਂ ਦੇ ਐਸ਼-ਅਰਾਮ, ਭੋਗਣ ਲਗੇ। ਬਿਲਾਸੀ ਜੀਵਨ ਵਿਚ ਪੈਕੇ ਆਪਣਾ ਕਰਤੱਵ ਪੂਰਾ ਕਰਨ ਤੋਂ ਬੇਪ੍ਰਵਾਹ ਹੋ ਗਏ। ਗਿਆਨ ਤੱਤ ਦੀ ਚਮਕ ਮੰਦੀ ਪੈਂਦੀ ਗਈ, ਵੈਰਾਗ ਤਿਆਗ ਦੇ ਗੁਣ, ਅਤੇ ਤੱਤ ਵਿਚਾਰ ਪਿੱਛੇ ਪੈ ਗਏ। ਸ਼ੰਕਰਾਚਾਰੀਆ, ਸੁਧਾਰ ਦਾ ਝੰਡਾ ਲੈਕੇ ਉਠੇ। ਇੱਕ ਇਕ ਬੋਧ ਅਚਾਰੀਆ ਨੂੰ ਚਰਚਾ ਲਈ ਵੰਗਾਰਿਆ ਅਤੇ ਹਰਾਇਆ।

ਬੁਧਮਤ-ਗਿਆਨ, ਵੈਰਾਗ, ਤਿਆਗ ਅਤੇ ਮੰਤਕ ਤੇ ਦਲੀਲਾਂ ਦੇ ਜ਼ੋਰ ਨਾਲ, ਏਸ਼ੀਆ ਭਰ ਵਿਚ ਫੈਲਿਆ ਸੀ। ਸ਼ੰਕਰਾਚਾਰੀਆ ਨੇ ਗਿਆਨ ਤੇ ਮੰਤਕ ਦੇ ਬਲ ਨਾਲ ਹੀ ਭਾਰਤ ਵਿਚੋਂ ਉਸ ਦੀਆਂ ਜੜ੍ਹਾਂ ਉਖਾੜ ਦਿੱਤੀਆਂ। ਆਪਣੇ ਮਤ, ਅਦ੍ਵੈਤਵਾਦ ਦਾ ਪ੍ਰਭਾਵ ਹਰ ਥਾਂ ਫੈਲਾਇਆ। ਗੀਤਾ ਅਤੇ ਬ੍ਰਹਿਮਸੂਤ੍ਰ ਦੇ 'ਭਾਸ਼' ਲਿਖਕੇ ਵੈਦਿਕ ਧਰਮ ਨੂੰ ਨਵੀਂ ਪ੍ਰੀਭਾਸ਼ਾ ਦਿੱਤੀ। ਆਪਣੇ ਮਤ ਨੂੰ ਸਾਰਥਕ ਅਧਾਰ ਦਿੱਤੇ। ਪ੍ਰਾਚੀਨ ਵੈਦਿਕ ਧਰਮ ਨੂੰ ਨਵੇਂ ਅਰਥ ਦੇਕੇ ਮੁੜ ਸੁਰਜੀਤ ਕੀਤਾ। ਬੋਧਾਂ ਤੇ ਜੈਨੀ ਪ੍ਰਚਾਰਕਾਂ ਦੀਆਂ ਦਲੀਲਾਂ, ਤਰਕਾਂ ਦਾ ਖੰਡਨ ਕਰਕੇ ਆਪਣੇ ਵਿਚਾਰਾ ਨੂੰ ਠੀਕ ਦੱਸਿਆ ਉਨ੍ਹਾਂ ਕਿਹਾ ਵੇਦ ਮਤ ਜਾਂ ਵੇਦਾਂਤ ਦਾ ਗਿਆਨ ਹੀ ਜੀਵ ਲਈ ਮੁਕਤੀ ਦਾਤਾ ਹੈ।

ਸ਼ੰਕਰਾਚਾਰੀਆ ਨੇ ਚਾਰ ਮੱਠ (ਪ੍ਰਚਾਰ ਕੇਂਦਰ) ਅਦ੍ਵੈਤ ਮਤ ਦੇ ਵਿਚਾਰਾਂ ਦੇ ਵਿਸਥਾਰ ਲਈ ਸਥਾਪਤ ਕੀਤੇ। ਮਠਾਂ ਦੇ ਨਾਲ ਉਚੀ ਤੇ ਸੂਖਮ ਧਾਰਮਕ ਵਿਦਿਆ ਦੇ ਪ੍ਰਬੰਧ ਕੀਤੇ ਗਏ।

'ਸ਼੍ਰਿੰਗੇਰੀ' ਮਠ ਨਾਲ ਸਬੰਧਤ ਮਹਾਂ ਵਿਦਿਆਲੇ ਵਿਚ ਰਾਮਾਨੁਜ ਨੇ ਵਿਦਿੱਆ ਪ੍ਰਾਪਤ

ਕਰਨੀ ਆਰੰਭੀ। ਰਾਮਾਨੁਜ ਲਫਜ਼ ਦਾ ਅਖਰੀ ਅਰਥ ਹੈ, (ਰਾਮ ਜੀ ਦਾ ਭਰਾਤਾ)। ਰਾਮਾਨੁਜ ਨੂੰ ਵਸ਼ਿਸ਼ਟ ਬੁਧੀ ਦਾ ਮਾਲਕ ਜਾਣਕੇ ਉਸ ਦੇ ਪੜ੍ਹਨ ਸਮੇਂ ਵਿੱਚ ਹੀ, ਪਾਰਖੂ ਅੱਖਾਂ ਨੇ ਤਾੜ ਕੇ ਰਾਮਾਨੁਜ ਦੇ ਕੰਨਾਂ ਵਿੱਚ ਚੇਤਨਾ ਦਾ ਤੇਲ ਚੋਣਾ ਆਰੰਭ ਦਿੱਤਾ। 'ਤੁਸੀ ਸ਼ੰਕਰਾਚਾਰੀਆ ਦੀ ਅਦ੍ਵੈਤਵਾਦੀ ਪੱਧਤੀ ਦੇ ਪ੍ਰਚਾਰਕ ਨਹੀਂ ਬਣਨਾ। ਪੂਰੀ ਚਾਤਰਤਾ ਨਾਲ ਪੜ੍ਹਨਾ ਹੈ, ਨਾਲੋ ਨਾਲ ਅਦ੍ਵੈਤ ਮਤ ਦੀਆਂ ਕਚਿਆਈਆਂ ਭੀ ਜਾਚਣੀਆਂ ਹਨ। ਸ਼ੰਕਰਾਚਾਰੀਆਂ ਵਲੋਂ ਫੈਲਾਏ ਜਾ ਰਹੇ ਪ੍ਰਛੰਨ-ਬੋਧ ਮਤੀ ਨਾਸਤਕਵਾਦ ਦਾ ਵਿਰੋਧ ਭੀ ਕਰਨਾ ਹੈ।'

ਸ਼ੰਕਰਾਚਾਰੀਆ ਜੀਵ ਦੇ ਬੰਧਨ ਦਾ ਕਾਰਨ ਅਵਿੱਦਿਆ ਨੂੰ ਮੰਨਦਾ ਸੀ। ਇਹ ਭੀ ਕਹਿੰਦਾ ਸੀ ਅਵਿੱਦਿਆ ਦਾ ਨਾਸ ਗਿਆਨ ਕਰਦਾ ਹੈ। ਹੋਰ ਕਿਸੇ ਕਿਰਿਆ ਨਾਲ ਜੀਵ ਦੇ ਬੰਧਨ ਨਹੀਂ ਟੁੱਟਦੇ। ਰਾਮਾਨੁਜ ਸਰਗੁਣਵਾਦੀ, ਭਗਤੀ ਉਪਾਸ਼ਨਾ ਰਾਹੀਂ ਮੁਕਤੀ ਸੰਭਵ ਮੰਨਦੇ ਸੀ। ਸ਼ੰਕਰ ਨੇ ਅਣ ਈਸ਼ਵਰਵਾਦੀ ਫਲਸਫੇ ਨੂੰ ਬੇਅਰਥਾ ਜਣਾਇਆ, ਉਸ ਦੀ ਥਾਂ ਪੂਰਣ ਲਈ, ਜੋ ਮਤ ਖੜ੍ਹਾ ਕੀਤਾ 'ਵਿਅੱਕਤੀ ਸੰਵਯਮ ਬ੍ਰਹਮ ਹੈ,' ਉਸ ਨਾਲ ਭਗਤੀ ਭਾਵਨਾ ਅਤ੍ਰਿਪਤ ਰਹੀ। ਭਗਤੀ ਮਤ ਦੇ ਉਸ ਕਾਲ ਦੇ ਵਿਸ਼ਵਾਸ਼ਾਂ ਨੂੰ, ਸਰ ਭੰਡਾਰਕਰ, ਅਤੇ ਗੌਰੀ ਸ਼ੰਕਰ ਓਝਾ (ਮਧਕਾਲੀਨ ਭਾਰਤੀ ਸੰਸਕ੍ਰਿਤੀ ਸਫਾ ੧੧) ਅਨੁਸਾਰ ਗਹਿਰਾ ਧੱਕਾ ਮਾਰਿਆ। ਭਗਤੀ ਮਤ ਦੇ ਉਪਾਸ਼ਕਾਂ ਨੂੰ, ਜੋ ਆਲਵਰ ਅਤੇ 'ਨੈਨਾਰ' ਕਹੇ ਜਾਂਦੇ ਸੀ, ਚਿੰਤਤ ਕਰ ਦਿੱਤਾ ਕਿ, ਇੰਝ ਤਾਂ ਭਗਤੀ ਧਾਰਾ ਸਦੀਵੀ ਖੁਸ਼ਕ ਹੀ ਹੋ ਜਾਵੇਗੀ।

ਇਸ ਖਲਾਅ ਨੂੰ ਭਰਨ ਲਈ ਰਾਮਾਨੁਜ ਤੋਂ ਪਹਿਲਾਂ ਭੀ ਕੁਝ ਅਚਾਰੀਆ ਹੋਏ, ਪ੍ਰਸਿਧ ਨਾਮ ਹਨ, ਨਾਥ ਅਚਾਰੀਆ ਉਨ੍ਹਾਂ ਦੇ ਪੁਤਰ ਯਾਮਨਾਚਾਰੀਆ, (ਇਕ ਮਤ ਅਨੁਸਾਰ ਯਾਮਨਾਚਾਰੀਆ ਵਖਰੇ ਸੋਮੇ ਦੀ ਉਪਜ ਸਨ) ਪਿਤਾ ਪੁੱਤਰ ਨੇ ਤਾਮਲ ਭਗਤੀ ਦੀਆਂ ਰੀਤਾਂ ਨੂੰ ਸੰਚਿਤ ਕਰਕੇ 'ਦਿਵਯ ਪ੍ਰਬੰਧਮ ਗ੍ਰੰਥ' ਇੱਕਤਰ ਕੀਤਾ। ਉਸ ਦੀ ਵਿਆਖਿਆ ਟੀਕੇ ਅਤੇ ਭਾਸ਼ ਲਿਖੇ। ਇਉਂ ਭਗਤੀ ਦੀਆਂ ਮੁੜ ਜੜ੍ਹਾਂ ਲਾਈਆਂ। ਯਾਮਨਾਚਾਰੀਆ ਨੇ ਰਾਮਾਨੁਜ ਨੂੰ ਯੋਗ ਸਮਝਕੇ ਆਪਣਾ ਉਤਰਾਧਿਕਾਰੀ ਚੁਣ ਲਿਆ ਸੀ। ਯਤਨ ਕਰਨ ਤੋਂ ਭੀ ਰਾਮਾਨੁਜ ਯਾਮਨਾਚਾਰੀਆ ਦੇ ਜਿਉਂਦੇ ਜੀਅ ਪਹੁੰਚ ਨਾ ਸਕੇ। ਆਕੇ ਦੇਖਿਆ ਯਾਮਨਾਚਾਰੀਆ ਦੀਆਂ ਤਿੰਨ ਉਂਗਲਾਂ ਮੁੜੀਆਂ ਹੋਈਆਂ ਹਨ, ਤਿੰਨੇ ਉਗਲਾਂ ਦੇ ਵਖੋ ਵਖਰੇ ਟੇਢੇ ਰੂਪ ਹਨ। ਰਾਮਾਨੁਜ ਨੇ ਇਸ ਤੋਂ ਸਮਝਿਆ-ਅਚਾਰੀਆ ਜੀ ਚਾਹੁੰਦੇ ਸਨ :

੧. ਮੈਂ ਬ੍ਰਹਮ ਸੂਤ੍ਰ ਅਥਵਾ ਵਿਸ਼ਨੂ ਸਹੰਸਰ ਨਾਮਾ ਦਾ ਭਾਸ਼ ਤਿਆਰ ਕਰਾਂ, ਅਤੇ
੨. 'ਆਲਵਰ ਦਿਵਯ ਪ੍ਰਬੰਧ' ਗ੍ਰੰਥ ਦਾ ਵਿਸਥਾਰ ਨਾਲ ਟੀਕਾ ਲਿਖਾਂ।
੩. ਸਰਗੁਣ ਭਗਤੀ ਨੂੰ ਪ੍ਰਚਾਰਾਂ। ਰਾਮਾਨੁਜ ਇਸ ਕੰਮ ਵਿਚ ਜੁੱਟ ਗਏ। ਪਹਿਲਾ ਕੰਮ ਏਹੋ ਹੀ ਕੀਤੇ। (ਰਾਮਾਨੁਜ ਦਾ ਜੀਵਨ ਕਾਲ ੧੦੧੯ ਈਸਵੀ ਜਨਮ ਨਗਰ ਮਦਰਾਸ (ਚੈਨੱਈ) ਪਾਸ ਤੇਰੂਕੰਦਰ ਹੈ।)

ਕੁਝ ਸਮੇਂ ਪਿਛੋਂ ਸਰਗੁਣਵਾਦੀ ਧਾਰਾ ਦੀਆਂ ਦੋ ਸ਼ਾਖਾਂ ਹੋ ਗਈਆਂ। 'ਆਲਵਰ' ਭਗਤਾਂ ਦਾ ਇਕ ਦਲ ਵੈਸ਼ਣਵ, ਦੂਜਾ ਸ਼ੰਕਰਾਚਾਰੀਆ ਨੂੰ, ਮਹਾਨ ਸ਼ੰਕਰ (ਰੁਦ੍ਰ-ਸ਼ਿਵਜੀ) ਦਾ ਅਵਤਾਰ ਮੰਨਣ ਵਾਲਿਆਂ ਦਾ ਸ਼ੈਵ ਮਤ। ਵੈਸ਼ਣਵ ਅਤੇ ਸ਼ੈਵ ਮਤੀ ਭਗਤੀ ਦਲਾਂ ਵਿਚਕਾਰ ਮਾਰੂ ਝਗੜੇ ਸ਼ੁਰੂ ਹੋ ਗਏ। ਤਾਮਲ ਇਲਾਕਿਆਂ ਵਿੱਚ ਸ਼ੈਵਾਂ ਦਾ ਜ਼ੋਰ ਵਧ ਜਾਣ ਤੋਂ ਰਾਮਾਨੁਜ ਨੂੰ ਆਪਣੇ ਸਰੀਰ ਦੀ ਰਖਿਆ ਲਈ ਤਾਮਲਨਾਡ (ਮਦਰਾਸ) ਛਡਕੇ, ਮੈਸੂਰ ਪਾਸ, ਸ੍ਰੀ ਰੰਗਮਪੁਰ ਆਕੇ ਟਿਕਣਾ ਪਿਆ।

ਰਾਮਾਨੁਜ ਨੇ ਸਰਗੁਣ ਭਗਤੀ ਨੂੰ ਉਪਾਸ਼ਨਾ ਦੀ ਉਚ ਕੋਟੀ ਦੇ ਸ਼ਾਸਤ੍ਰੀ ਅਰਥਾਂ ਦੀ

ਕਸਵੱਟੀ ਉਤੇ ਪੂਰੇ ਉਤਰਨ ਦੇ ਅਧਾਰ ਭੀ ਦਿੱਤੇ। ਨਾਲ ਹੀ ਨਾਰੀ ਤੱਤ੍ਹ ਦਾ ਸੁਮੇਲ ਭੀ ਪ੍ਰਗਟਾ ਦਿਤਾ। ਨਰਾਇਣ ਅਤੇ ਲੱਛਮੀ ਦੀ ਲੀਲਾ ਨੂੰ ਭਗਤੀ ਮੱਤ ਦਾ ਮੂਲ ਰੂਪ ਮੰਨਿਆ ਗਿਆ। ਚਿੰਤਨ ਪਖੋਂ ਮੌਲਕ ਰੂਪ ਇਹ ਦਿੱਤਾ,- ਜੀਵ ਬ੍ਰਹਮ, ਭਗਤੀ ਦਾ ਓਹੋ ਸਬੰਧ ਹੈ, ਜੋ ਅੱਗ ਕੋਲੇ ਅਤੇ ਉਸ ਵਿਚੋਂ ਨਿਕਲਣ ਵਾਲੀਆਂ ਚਿਣਗਾਂ ਜਾਂ ਤਪਸ਼ ਦਾ ਹੁੰਦਾ ਹੈ। ਭਗਤੀ ਉਹ ਉਪਾਸਨਾ ਹੈ ਜੋ ਅੱਗ ਵਿੱਚ ਪੈਕੇ ਅੱਗ ਬਣ ਜਾਂਦੀ ਹੈ। ਭਾਵੇਂ ਉਹ ਖੁਦ ਅੱਗ ਨਹੀਂ ਹੁੰਦੀ। ਵਿਸ਼ਨੂੰ ਲਖਸ਼ਮੀ ਦੀ ਕਲਪਨਾ ਨੇ ਅਗੇ ਚਲਕੇ ਕ੍ਰਿਸ਼ਨ ਲੀਲਾ ਅਤੇ ਰਾਧਾ ਕ੍ਰਿਸ਼ਨ ਦੀ ਭਗਤੀ ਨੂੰ ਉਭਾਰਿਆ ਤੇ ਉਪਾਸ਼ਨਾ ਦਾ ਜਾਪ ਮੰਤਰ, 'ਰਾਧਾ ਕ੍ਰਿਸ਼ਨ' ਦਾ ਮੰਤਰ ਦਿਤਾ। ਰਾਧਾ ਭਗਤੀ ਨੂੰ ਪ੍ਰਚਾਰਨ ਹਿਤ ਵਧੇਰੇ ਕੰਮ ਨਿੰਬਾਰਕ ਚਾਰੀਆ ਦਾ ਸੀ। ਕ੍ਰਿਸ਼ਨ ਜੀ ਦੀ ਗੋਪੀਆਂ ਨਾਲ, ਰਾਸ ਲੀਲਾ, ਦੀ ਰੰਗੀਨ ਭਗਤੀ, ਪੁਰਾਣੇ ਆਲਵਰਾਂ ਦੀ, ਭਗਤੀ-ਵਿਧੀ ਨਾਲ ਮਿਲਦੀ ਹੋਣ ਕਾਰਨ ਇਕ ਦਮ ਉਭਰ ਆਈ। ਨਿੰਬਾਰਕਚਾਰੀਆ ਉਸ ਪਿਛੋਂ ਬਲਭਾਚਾਰੀਆ (ਸੰ. ੧੫੩੬-੧੫੮੭) ਨੇ ਕ੍ਰਿਸ਼ਨ ਭਗਤੀ ਦਾ ਵਿਆਪਕ ਪ੍ਰਚਾਰ ਕੀਤਾ। ਰਾਧਾ ਕ੍ਰਿਸ਼ਨ ਪ੍ਰਤੀ ਪ੍ਰੇਮ ਭਰੇ ਗੀਤਾਂ ਦੇ ਭਾਵਾਂ ਨਾਲ ਸਾਰਾ ਦੱਖਣੀ ਭਾਰਤ ਗੂੰਜ ਉਠਿਆ। ਥੋੜ੍ਹੇ ਚਿਰ ਵਿਚ ਉਤਰੀ ਭਾਰਤ ਭੀ ਰਾਧਾ ਕ੍ਰਿਸ਼ਨ ਦੀਆਂ ਪ੍ਰੇਮ ਲੀਲਾ ਵਿਚ ਰੰਗਿਆ ਗਿਆ। ਭਗਤੀ ਦੀ ਇਸ ਸ਼ਾਖ ਉਤੇ ਬਿਰਹਾ, ਦੇ ਭੰਵਰੇ ਮੰਡਲਾਉਂਦੇ ਪ੍ਰੇਮ ਪ੍ਰੀਤ ਦੀਆਂ ਗੂੰਜਾਂ ਪਾਉਣ ਲੱਗੇ।

ਕ੍ਰਿਸ਼ਨ ਜੀ ਨੂੰ, ਵਿਸ਼ਨੂ ਦਾ ਇਸ ਧਰਤੀ ਉਤੇ ਪਰਉਪਕਾਰ ਲਈ, 'ਭਗਤ ਹੇਤ਼ ਅਵਤਾਰ' ਧਾਰ ਕੇ ਆਉਣਾ, ਅਤੇ ਕ੍ਰਿਸ਼ਨ ਭਗਤੀ ਨੂੰ ਪ੍ਰਾਪਤੀ ਦਾ ਸਾਧਨ ਪ੍ਰਚਾਰਿਆ ਜਾਣ ਲੱਗਾ। ਕ੍ਰਿਸ਼ਨ ਲੀਲਾ ਨੂੰ ਪ੍ਰਮੇਸ਼ਵਰ ਦੀ ਨਿੱਤ ਲੀਲਾ ਦੀ ਤੁਲਨਾ ਦਿੱਤੀ ਗਈ, ਜਿਵੇਂ ਪਾਣੀ ਦੀਆਂ ਬੂੰਦਾ ਤੇ ਅਣੂ-ਪ੍ਰਮਾਣੂਆਂ ਵਿਚ ਸਦਾ, ਹਰਕਤ ਚਲਦੀ ਰਹਿੰਦੀ ਹੈ, ਕਿਹਾ ਜਾਣ ਲਗਿਆ, ਅਜੇਹੀ, ਨ੍ਰਿਤ ਲੀਲਾ ਜਿਹੀ ਹੀ ਕ੍ਰਿਸ਼ਨ ਜੀ ਦੀ ਰਾਸ ਲੀਲਾ ਹੈ, ਜੋ ਇਸ ਸੰਸਾਰ ਅਤੇ ਬੈਕੁੰਠ ਵਿੱਚ ਸਦੀਵੀ ਚਲਦੀ ਰਹਿੰਦੀ ਹੈ। ਅਨੇਕ ਤਰ੍ਹਾਂ ਦੀਆਂ ਦੈਵੀ ਸ਼ਕਤੀਆਂ ਕ੍ਰਿਸ਼ਨ ਜੀ ਨਾਲ ਜੋੜ ਕੇ ਤਾਮਲ, ਸੰਸਕ੍ਰਿਤ, ਅਤੇ ਹੋਰ ਲੋਕ ਭਾਸ਼ਾਵਾਂ ਵਿੱਚ ਕ੍ਰਿਸ਼ਨ ਜੀ ਦੇ ਵੰਨ ਸੁਵੰਨੀਆਂ ਕਿਸਮਾਂ ਦੇ ਗੁਣਗਾਨ ਕੀਤੇ ਜਾਣ ਲੱਗੇ। ਭਗਤੀ ਦੀਆਂ ਨੌਂ, ਅਤੇ ਗਿਆਰਾਂ, ਰੀਤਾਂ ਬਣਾਈਆਂ ਗਈਆਂ, ਪੌਰਾਣਕ ਦੇਵਤਿਆਂ ਦੇ ਨਾਂਵਾਂ ਉਤੇ ਮੰਦਰ ਉਸਾਰੇ ਗਏ। ਉਨ੍ਹਾਂ ਦੇਵਤਿਆਂ ਦੀਆਂ ਭਿੰਨ ਭਿੰਨ ਕਿਸਮਾਂ ਦੀਆਂ ਉਪਾਸ਼ਨਾ-ਵਿਧੀਆਂ ਚਲਾਈਆਂ ਜਾਣ ਲਗੀਆਂ। ਦੱਖਣ ਦੇ ਇਕ ਰਾਜੇ ਦਾ ਦੂਜੇ ਨਾਲੋਂ ਵਧੀਆ ਮੰਦਰ ਬਣਾਉਣ ਦਾ ਸ਼ੌਕ, ਪੂਰੇ ਜ਼ੋਰ ਨਾਲ ਚਲਿਆ। ਹਰ ਰਾਜ ਘਰਾਣਾ ਜਿਤਨਾ ਚਿਰ ਕਿਸੇ ਮੰਦਰ ਦੀ ਰਚਨਾ ਨਾ ਕਰ ਲੈਂਦਾ, ਆਪਣੇ ਆਪ ਨੂੰ ਅਭਾਗਾ ਸਮਝਦਾ। ਗ੍ਰਹਿ ਨਛੱਤਰਾਂ ਤੋਂ ਲੈਕੇ, ਪੌਰਾਣਕ ਕਲਪਨਾ ਵਾਲੇ ਦੇਵਤੇ ਦੇਵੀਆਂ ਦੇ ਭਿੰਨ ਭਿੰਨ ਰੂਪਾਂ ਤੇ ਹਾਵ ਭਾਵਾਂ ਵਾਲੇ ਬੁੱਤ, ਅਤੇ ਕਲਾਮਈ ਮੰਦਰ, ਦੱਖਣ ਭਾਰਤ ਦੀ ਸਭ ਤੋਂ ਵੱਡੀ ਸ਼ਾਨ ਅਤੇ ਕਲਾ ਕਿਰਤੀਆਂ ਦੀ ਵਰਨਣਯੋਗ ਦੇਣ ਹੈ। ਮੀਨਾਖਸ਼ੀ ਜਿਹੇ ਵੱਡੇ ਮੰਦਰਾਂ ਦੇ ਦਰਸ਼ਨ ਕਰੋ ਤਾਂ ਇੰਜ ਜਾਪਦਾ ਹੈ ਸਾਰਾ ਦੇਵ ਲੋਕ ਪਥਰਾਂ ਵਿਚ ਤ੍ਰਾਸ਼ ਕੇ ਖੜਾ ਕੀਤਾ ਗਿਆ ਹੈ। ਦੱਖਣ ਦੇ, ਚੇਰ, ਚੋਲ, ਪਾਲਵ, ਰਾਜਿਆਂ ਦੇ ਨਾਮ ਖ਼ਾਸ ਤੌਰ ਤੇ ਵਰਨਣ ਯੋਗ ਹਨ। ਮਦੁਰਾਈ ਦਾ ਮੀਨਾਖਸ਼ੀ ਮੰਦਰ ਇਕੱਲਾ ਹੀ ਉਤਰੀ ਭਾਰਤ ਦੇ ਮੰਦਰਾਂ ਤੋਂ ਵੱਧ ਗੌਰਵਮਈ, ਰਤਨਾ ਤੇ ਸੋਨੇ ਦੀ ਜੜਤ ਕਾਰਨ ਅਪੂਰਵ ਮਹੱਤਤਾ ਰਖਦਾ ਹੈ।

ਅੰਧ ਵਿਸ਼ਵਾਸੀ ਅਤੇ ਸਰੀਰ ਨੂੰ ਕਸ਼ਟ ਦੇਣ ਵਾਲੇ ਕਰਮ ਜਾਂ ਕੁਕਰਮਾਂ ਵਾਲੀ ਕਰਮਕਾਂਡੀ ਭਗਤੀ ਦੀਆਂ ਅਨੇਕਾਂ ਦੁਖ ਭਰੀਆਂ ਰੀਤਾਂ ਚੱਲੀਆਂ। ਜਿਵੇਂ ਸਿਰ ਪਰਨੇ ਚਲ ਕੇ ਦੇਵ-ਪੂਜਾ ਕਰਨੀ, ਅੰਸ਼ਟਾਂਗ ਪ੍ਰਣਾਮ ਕਰਦੇ ਹੋਇਆਂ ਲੰਮੇ ਪੈਕੇ ਉਠਣਾ ਫਿਰ ਲੇਟ ਕੇ, ਯਾਤਰਾ

ਕਰਨੀ, ਜੀਭ ਕਟਕੇ ਦੇਵਤੇ ਨੂੰ ਚੜ੍ਹਾਉਣੀ, ਬੁਲ ਸੀਓਂ ਲੈਣੇ, ਇਕ ਤੋਂ ਵੱਧ ਦੂਜੇ ਸਰੀਰਕ ਕਸ਼ਟਾਂ ਨੂੰ ਭਗਤੀ ਮੰਨਿਆ ਜਾਣ ਲਗਾ। ਮੂਰਤੀਆਂ ਦੀ ਸਿਰਜਨਾ ਦੀ ਰੀਤੀ ਨੇ ਸਾਰੇ ਹੱਦ ਬੰਨੇ ਪਾਰ ਕੀਤੇ। ਇਤਿਹਾਸਕਾਰ 'ਸੇਰਿੰਗ' ਲਿਖਦਾ ਹੈ, ਭਾਰਤ ਦੇ ਲੋਕਾਂ ਨਾਲੋਂ ਮੂਰਤੀਆਂ ਵਧੇਰੇ ਸਨ। ਸਤਵੀਂ ਅਠਵੀਂ ਸਦੀ ਵਿਚ ਮੂਰਤੀ ਪੂਜਾ ਸਿਖਰਾਂ ਤੇ ਪੁੱਜੀ। ਜਿਸ 'ਭਗਤ' ਅੰਦਰ ਜਿਹੋ ਜਿਹੀ ਭਾਵਨਾ ਉਠੀ, ਉਸ ਮੁਤਾਬਕ ਮੂਰਤੀ ਖੜ੍ਹੀ ਕਰ ਲਈ। ਉਸ ਵੇਲੇ ਦੇ ਮੰਦਰਾਂ ਬਾਰੇ ਪੁਰਾਣੇ ਯਾਤਰੀਆਂ ਨੇ ਇਕ ਮੰਦਰ ਵਿਚ 20 ਹਜ਼ਾਰ ਮੂਰਤੀਆਂ ਗਿਣ ਕੇ ਦਸੀਆਂ ਹਨ। ਹਰ ਨਗਰ ਵਿਚ ਹਜ਼ਾਰਾਂ ਮੰਦਰ। ਦੱਖਣ ਤਾਂ ਮੰਦਰਾਂ ਦਾ ਘਰ ਹੈ ਹੀ ਸੀ, ਉਤਰੀ ਭਾਰਤ ਵਿਚ ਭੀ ਮੰਦਰਾਂ ਤੇ ਮੂਰਤੀਆਂ ਦੀ ਭਰਪੂਰ ਰਚਨਾ ਹੋਈ ਨਾਲ ਹੀ ਹਰ ਦੇਵਤੇ ਦੀ ਪੂਜਾ-ਵਿਧੀ, ਦੂਜੇ ਨਾਲੋਂ ਵਿੱਲਖਣ। ਮੰਦਰ ਵਿਚ ਮੂਰਤੀਆਂ ਦੀ ਸਥਾਪਨਾ ਪੂਜਾ ਪਾਠ ਕਰਨ ਕਰਾਉਣ ਦੇ ਅਧਿਕਾਰ ਕੇਵਲ ਬ੍ਰਹਮਣਾਂ ਦੇ ਰਾਖਵੇਂ ਹੋਣ ਕਾਰਨ ਦੀਖਿਆ ਅਤੇ ਦਖਸ਼ਣਾਂ ਉਨ੍ਹਾਂ ਦੇ ਉਪਜੀਵਕਾ ਦੇ ਸਾਧਨ ਸਨ।

ਬ੍ਰਹਮਣਾਂ ਦਾ ਆਪਣੀਆਂ ਗਰਜ਼ਾਂ ਲਈ ਇਸ ਕਿਸਮ ਦੀ ਦੇਵ-ਭਗਤੀ ਨੂੰ ਉਤਸ਼ਾਹ ਦਿੰਦੇ ਰਹਿਣਾ ਕੁਦਰਤੀ ਸੀ। ਜਨ ਸਧਾਰਨ ਤੋਂ ਲੈਕੇ ਵਿਸ਼ੇਸ਼ ਜਾਤੀਆਂ ਦੀ ਪੂਜਾ ਅਰਚਾ, ਪ੍ਰੋਹਤ ਅਚਾਰੀਆ ਵਿਧੀ ਅਨੁਸਾਰ, ਜੋ ਬ੍ਰਹਮਣ ਕ੍ਰਿਆ ਕਰਾਉਂਦੇ ਸੀ, ਉਹੋ ਸਫਲ ਕਰਮ ਮੰਨੇ ਜਾਂਦੇ ਸਨ। ਬ੍ਰਹਮਣਾਂ ਦੇ ਝੁੰਡ ਮੰਦਰਾਂ ਦੇ ਆਸ ਪਾਸ ਮੰਡਲਾਉਂਦੇ ਰਹਿੰਦੇ ਸੀ। ਛੂਤ ਛਾਤ ਦੇ ਭੂਤ ਤੋਂ ਕੁਲੀਨ ਲੋਕ ਡਰਦੇ ਸਨ। ਅਛੂਤਾਂ ਨੂੰ ਮਾਰਗਾਂ ਉਤੇ ਚੱਲਣ ਸਮੇਂ ਪੈਰਾਂ ਦੇ ਚਿੰਨ੍ਹ, ਮਿਟਾਉਣ ਲਈ, ਆਪਣੇ ਪਿਛੇ ਝਾਫੇ ਬੰਨ੍ਹਕੇ ਚੱਲਣਾ ਪੈਂਦਾ ਸੀ। ਤਾਂਕਿ ਭ੍ਰਿਸ਼ਟ ਲੋਕਾਂ ਦੀ ਪੈੜ ਦੀ ਮਿਟੀ ਕੁਲੀਨ ਲੋਕਾਂ ਨੂੰ ਭਿੱਟ ਨਾ ਚੜ੍ਹਾ ਦੇਵੇ। ਸ਼ਾਂਤੀਨਿਕੇਤਨ ਦੇ ਅਚਾਰੀਆ, ਛਿਤਿ ਮੋਹਨ ਸੈਨ ਦੇ, ਜਾਤੀ ਭੇਦ ਗ੍ਰੰਥ ਵਿੱਚ ਅਜੇਹੀਆਂ ਕਰਤੂਤਾਂ ਦਾ ਖੁੱਲ੍ਹਾ ਵਰਨਣ ਹੈ। ਭਾਵੇਂ 'ਰਾਮਾਨੁਜ' ਨੇ ਇਸ ਪਖੋਂ ਉਦਾਰਤਾ ਵਿਖਾਈ ਸੀ, ਸਭਨਾ ਲਈ ਭਗਤੀ ਦੇ ਦੁਆਰ ਖੋਲ੍ਹਣ ਦਾ ਫੁਰਮਾਨ ਕੀਤਾ ਸੀ. ਪ੍ਰੰਤੂ ਬ੍ਰਹਮਣ ਪ੍ਰਭਾਵੀ ਸਮਾਜ ਵਿੱਚ ਇਹ ਖੁੱਲ੍ਹ ਨਾ ਕਿਸੇ ਝੱਲਣੀ ਸੀ ਨਾ ਝੱਲੀ। ਬੇਸ਼ੱਕ 'ਤਰੂਕਰੂਲਮ' ਗ੍ਰੰਥ ਜੋ ਗਿਆਨ ਅਤੇ ਨੀਤੀ ਦਾ ਅਦੁਤੀ ਨਿਚੋੜ ਹੈ, ਜਿਸਨੂੰ ਤਾਮਲ ਵੇਦ ਭੀ ਮੰਨਿਆ ਜਾਂਦਾ ਹੈ, ਇਕ ਪਛੜੀਆਂ ਜਾਤੀਆਂ ਦੇ ਵਿਦਵਾਨ ਦੀ ਰਚਨਾ ਹੈ। ਮੰਦਰਾਂ ਵਿਚ ਉਸ ਗ੍ਰੰਥ ਦੇ 'ਵਾਕ ਕੰਧਾਂ ਉਤੇ ਉਕਰੇ ਹੋਏ ਹਨ। ਫਿਰ ਭੀ ਭਗਤੀ ਦਾ ਮਧੁਰ ਭਾਵੀ ਸਾਹਿਤ ਲੋਕਾਂ ਵਿਚ ਵੱਧ ਪ੍ਰਿਯ ਹੋਇਆ। ਸਾਹਿੱਤ ਰਸੀਏ, ਕ੍ਰਿਸ਼ਨ ਭਗਤੀ ਦਾ ਇਕ ਵੱਡਾ ਲਾਭ ਇਹ ਮੰਨਦੇ ਹਨ, ਕਿ ਭਗਤੀ ਦੀ ਇਸ ਰੀਤੀ ਕਾਰਨ ਸਾਹਿਤ ਦੇ ਸ਼ਿੰਗਾਰ ਰੱਸ ਵਿਚ ਖੂਬ ਵਾਧਾ ਹੋਇਆ। ਲੋਕ ਭਾਸ਼ਾਵਾਂ, ਪ੍ਰੇਮ-ਰਸ, ਹਾਵਾਂ ਭਾਵਾਂ ਦੇ ਨਖਰੀਲੇ ਅੰਦਾਜ਼ ਨਾਲ ਸ਼ਿੰਗਾਰੀਆਂ ਗਈਆਂ। ਆਰੰਭ ਵਿਚ ਤਾਮਲ ਭਾਸ਼ਾ ਵਿਚ ਰਚੇ ਜਾਂਦੇ, ਸ਼ਿੰਗਾਰ ਰਸੀ ਪਦੇ ਭੀ ਗਾਏ ਜਾਂਦੇ, ਨਾਲੋ ਨਾਲ ਸੰਭਾਲੇ ਜਾਂਦੇ ਰਹੇ। ਅਚਾਰੀਆ ਮੁਨੀ ਨੇ ਆਲਵਰਾਂ ਦੇ ਉਨ੍ਹਾਂ ਗੀਤਾਂ ਤੇ ਪਦਿਆਂ ਨੂੰ ਸੰਗ੍ਰਹਿ ਕਰਕੇ ਚਾਰ ਭਾਗਾਂ ਵਿੱਚ, 'ਦਿਵਯ ਪ੍ਰਬੰਧ' ਤਿਆਰ ਕਰਕੇ ਉਸਨੂੰ ਭੀ 'ਤਾਮਲ ਵੇਦ' ਦੀ ਸੰਗਿਆ ਦਿੱਤੀ। ' ਅਚਾਰੀਆ ਨਾਥਮੁਨੀ' ਨੇ ਭਜਨਾਂ, ਪਦਿਆਂ, ਸਲੋਕਾਂ, ਦੀ ਚੋਣ ਕਰਕੇ ਨਿਸ਼ਚਿਤ ਪਧਤੀ ਵਿਚ ਗਾਉਣ ਦੀਆਂ ਰੀਤਾਂ ਭੀ ਨੀਯਤ ਕੀਤੀਆਂ। ਇਹ ਸੰਗ੍ਰਹਿ 'ਦਿਵਯ ਪ੍ਰਬੰਧਮ' ਜਾਂ 'ਤਾਮਲ ਪ੍ਰਬੋਧਮ' ਦੇ ਨਾਮ ਨਾਲ ਭੀ ਜਾਣਿਆ ਜਾਣ ਲਗਾ।

ਤਾਮਲ ਪ੍ਰਬੰਧਮ, ਗ੍ਰੰਥ ਅਨੁਸਾਰ- ਭਗਤੀ ਦੀ ਵਿਆਖਿਆ ਇਸ ਤਰ੍ਹਾਂ ਹੈ:-

'ਜੀਵ ਬ੍ਰਹਮ ਸੇ ਪ੍ਰਤਿਬਿੰਬਤ ਹੈ ਔਰ ਬ੍ਰਹਮ ਕੇ ਸਮਾਨ ਹੀ ਮੁਕਤ ਔਰ ਸਰਵ ਪ੍ਰਕਾਸ਼ੀ

ਹੈ। ਸ਼ੰਕਰ ਨੇ ਜੀਵ ਕੇ ਬੰਧਨੋਂ ਕਾ ਕਾਰਨ ਅਵਿਦਿਆ ਮਾਨਾ ਹੈ। ਗਿਆਨ ਕਾ ਪ੍ਰਕਾਸ਼ ਅਗਿਆਨ ਕਾ ਵਿਨਾਸ਼ ਹੈ। ਐਸੀ ਪ੍ਰਕ੍ਰਿਆ ਕੋ ਮੁਕਤ ਹੋਣਾ ਕਹਾ ਹੈ'।

*ਰਾਮਾਨੁਜ ਨੇ ਮੁਕਤੀ ਦੀ ਪ੍ਰਾਪਤੀ ਉਪਾਸ਼ਨਾ ਦਵਾਰਾ ਸੰਭਵ ਮੰਨੀ ਹੈ:-*
*'ਰਾਮਾਨੁਜ ਕੀ ਭਕਤੀ ਹ੍ਰਿਦਯ ਪਖੀ ਔਰ ਬੁਧੀ ਪਖੀ, ਦੋਨੋਂ ਕਾ ਸੁਮੇਲ ਹੈ ।'*
*(ਤਾਮਲ ਪ੍ਰਬੋਧਮ ਸਫਾ ੬੯)*

ਭਗਤੀ ਮਤ ਦੇ ਇਸ ਪਹਿਲੂ ਦੇ ਥੋੜ੍ਹੇ ਜਿਹੇ ਪਿਛੋਕੜ ਤੋਂ ਜਾਣੂ ਹੋਣਾ, ਇਸ ਲਈ ਜ਼ਰੂਰੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਜਿਨ੍ਹਾਂ ਭਗਤਾਂ ਦੀ ਬਾਣੀ ਹੈ,- ਜਿਸ ਅਚਾਰੀਆ ਦੇ, ਪਹਿਲਾਂ ਪ੍ਰਮੁੱਖ ਚੇਲੇ ਸਨ, ਉਨ੍ਹਾਂ ਦਾ ਪਿਛਾ ਰਾਮਾਨੰਦ ਤੋਂ ਰਾਮਾਨੁਜ ਨਾਲ ਜੁੜਦਾ ਹੈ। ਕਬੀਰ, ਰਵਿਦਾਸ, ਸੈਣ, ਧੰਨਾ, ਪੀਪਾ,- ਪਹਿਲਾਂ ਰਾਮਾਨੰਦ ਦੇ ਚੇਲੇ ਸਨ। ਸਵਾਮੀ ਰਾਮਾਨੰਦ ਦੇ ਰਾਮਾਨੁਜ ਪਧਤੀ ਦੇ ਚੌਧਵੀ ਥਾਂ ਅਚਾਰੀਆ ਹੋਣ ਦੀ ਪੂਰੀ ਚਰਚਾ ਵੱਖਰੀ ਥਾਂ ਕੀਤੀ ਗਈ ਹੈ। ਜਿਨ੍ਹਾਂ ਨੇ ਆਪਣੇ ਗੁਰੂ ਰਾਘਵਾ ਨੰਦ ਤੋਂ ਵਿਦ੍ਰੋਹ ਕਰਕੇ ਕ੍ਰਿਸ਼ਨ ਭਗਤੀ ਦੀ ਥਾਂ ਰਾਮ ਭਗਤੀ ਸ਼ਾਖਾ ਖੜੀ ਕੀਤੀ ਸੀ। ਇਹ ਕਿਉਂ ਕੀਤਾ? ਕ੍ਰਿਸ਼ਨ ਭਗਤੀ ਦੇ ਸ਼ਿੰਗਾਰ ਤੇ ਮਧੁਰ ਰਸੀਲੇ ਸਾਹਿਤ ਅਤੇ ਲੀਲਾ ਪਖੀ ਭਗਤੀ ਦੇ ਰੰਗ ਨੇ ਰਾਮ ਭਗਤੀ ਦਾ ਅਭਾਵ ਹੀ ਕਰ ਦਿੱਤਾ ਸੀ। ਰਾਮ ਭਗਤੀ ਨੂੰ ਰਾਮਾਨੰਦ ਜੀ ਨੇ ਮੁੜ ਜਿਉਂਦਾ ਕੀਤਾ, ਭਾਵੇਂ ਉਤਰ ਭਾਰਤ ਵਿਚ ਪ੍ਰਚਲਤ ਹੋਈ ਰਾਮ ਭਗਤੀ ਦੇ ਦੱਖਣੀ ਲੋਕ ਹੁਣ ਤੱਕ ਵਿਰੋਧੀ ਹਨ। ਰਾਮ ਭਗਤੀ ਅਤੇ ਕ੍ਰਿਸ਼ਨ ਭਗਤੀ ਦੇ ਭੇਦਾਂ ਦੀ ਚਰਚਾ, ਭਗਤੀ ਦੀ ਜਾਣਕਾਰੀ ਅਤੇ ਬਦਲਦੀ ਵਿਆਖਿਆ ਦੇਖਣ ਵਾਲਾ ਪਹਿਲੂ ਹੈ। ਰਾਮਾਨੰਦ ਜੀ ਜਦੋਂ ਕ੍ਰਿਸ਼ਨ ਭਗਤ ਸਨ, ਉਨ੍ਹਾਂ ਦਾ ਮੰਤਰ *'ਓਅੰ ਕ੍ਰਿਸ਼ਣਾਵਾਸਦੇਵਾ'* ਸੀ, ਆਪ ਜੀ ਨੇ ਰਾਮ ਭਗਤੀ ਸ਼ਾਖ ਚਲਾਈ, ਉਸ ਦਾ ਮੰਤਰ ਨਿਰਧਾਰਤ ਕੀਤਾ 'ਓਅੰਰਾਮ ਏ ਨਮ:'ਰਾਮ ਭਗਤੀ ਵਿੱਚ ਸਾਤਵਿਕ ਤੇ ਭਲਮਾਣਸੀ ਦਾ ਪੱਖ ਭਾਰੂ ਹੈ, ਕ੍ਰਿਸ਼ਨ ਭਗਤੀ ਵਿਲਾਸ ਭਾਵਨਾ ਨਾਲ ਭਰੀ ਪਈ ਹੈ। 'ਰਾਮ ਭਗਤ ਸ਼ਾਖਾ ਮੇਂ ਮਧੁਰ ਉਪਾਸ਼ਨਾਂ'। ਗ੍ਰੰਥ ਦੇ ਲੇਖਕ ਨੇ ਦਸਿਆ ਹੈ (ਸਫਾ ੧੨੭) ਮੌਲਾਨਾ ਰਸੀਦੁ ਦੀ ਫਾਰਸੀ ਲਿਖਤ 'ਤਜੱਕਰਾਤੁਲ ਫੁਕਰਾ' ਵਿਚ 'ਸੀਤਾ ਜੀ ਦਾ ਮਨਣ ਕਰਨ- ਵਾਲੇ ਰਾਮਾਨੰਦ ਜੀ ਨੇ 'ਸ੍ਰੀ ਪੰਥ' ਚਲਾਇਆ ਸੀ, ਜਿਸ ਦਾ ਆਮ ਜਨਤਾ ਵਿਚ 'ਰਾਧਾ ਕ੍ਰਿਸ਼ਨ' ਵਾਂਗ, ਸੀਤਾ ਰਾਮ ਦਾ ਸ਼ਬਦ ਪ੍ਰਚਲਤ, ਅਤੇ 'ਜਾਪ ਮੰਤ੍ਰ ਰਾਮ ਨਾਮੁ ਪ੍ਰਸਿਧ ਹੋਇਆ।'

ਰਵਿਦਾਸ ਜੀ ਦੀ ਕਬੀਰ ਜੀ ਨਾਲ ਸਰਗੁਣਵਾਦ ਦੇ ਪੱਖੀ ਹੋਕੇ ਚਰਚਾ, ਪੁਰਾਤਨ ਲਿਖਤਾਂ ਵਿਚ ਕੀਤੀ, ਜਿਵੇਂ ਸੈਣ ਭਗਤ ਦੀ ਲਿਖੀ ਹੋਈ ਮਿਲਦੀ ਹੈ ਜਿਸਨੂੰ ਕਬੀਰਜੀ ਅਤੇ ਰਵਿਦਾਸ ਦਾ ਸੰਬਾਦ' ਕਿਹਾ ਜਾਂਦਾ ਹੈ। ਇਹ ਸੰਬਾਦ ਰਵਿਦਾਸ ਤੇ ਕਬੀਰ ਜੀ ਦੇ ਸਮਕਾਲੀ ਹੋਣ ਦੇ ਨਾਲ ਨਾਲ ਉਨ੍ਹਾਂ ਦੇ ਸਮੇਂ ਨੂੰ ਨਿਸ਼ਚਤ ਕਰਨ ਵਿਚ ਭੀ ਸਹਾਈ ਹੁੰਦਾ ਹੈ। ਇਕ ਮਤ ਅਨੁਸਾਰ ਰਵਿਦਾਸ ਜੀ ਸੰਮਤ ੧੫੯੭ ਵਿਚ ਸਮਾਏ ਇਹ ਮਤ ਗੋਬਿੰਦ ਤ੍ਰਿਗੁਣਾਇਤ ਜੀ ਦਾ ਹੈ। ਡਾ. ਯੋਗਿੰਦਰ ਸਿੰਘ ਜੀ ਦੇ ਮਤ ਅਨੁਸਾਰ ਰਵਿਦਾਸ ਜੀ ਨੇ ੧੬੦੬ ਵਿਚ ਚਲਾਣਾ ਕੀਤਾ। ਰਵਿਦਾਸ ਜੀ ਨੂੰ ਮੀਰਾਬਾਈ ਦਾ ਗੁਰੂ ਮੰਨਿਆ ਜਾਂਦਾ ਹੈ। ਮੀਰਾਂ ਬਾਈ ਦਾ ਚਲਾਣਾ ਭੀ ੧੬੦੬ ਵਿਚ ਹੋਇਆ। ਮੀਰਾਂ ਦਾ ਜਨਮ ਪਹਿਲਾਂ ਤੋਂ ਪਹਿਲਾਂ ਦਾ ੧੫੫੫ ਸੰਮਤ ਦਾ ਹੈ।

ਰਾਮਾਨੰਦ ਅਤੇ ਉਨ੍ਹਾਂ ਦੇ ਚੇਲਿਆਂ ਦਾ ਸਮਾਂ ਸੰਮਤ ੧੫੦੦ ਤੋਂ ੧੬੦੦ ਬਿਕ੍ਰਮੀ ਦੇ ਵਿਚ ਵਿਚਾਲੇ ਦਾ ਬਣਦਾ ਹੈ। ਏਹੋ ਸਮਾਂ ੧੫੨੬-੧੫੯੬-੯੭ ਬਿਕ੍ਰਮੀ ਗੁਰੂ ਨਾਨਕ ਜੀ ਦਾ ਹੈ। ਆਰੰਭ ਵਿੱਚ ਇਹ ਭਗਤ ਜਿਸ ਭਾਂਤ ਦੀ ਭਗਤੀ ਕਰਦੇ ਸਨ, ਇਸ ਦਾ ਪਤਾ

Page 25

ਉਨ੍ਹਾਂ ਦੀ ਬਾਣੀ ਦੱਸਦੀ ਹੈ। ਦੂਜਾ ਪਹਿਲੂ ਹੋਰ ਸਾਹਮਣੇ ਆਉਂਦਾ ਹੈ, ਇਹ ਭਗਤ ਸਰਗੁਣ ਜਾਂ ਅਵਤਾਰ ਪ੍ਰਸਤੀ ਤੋਂ ਕਿਵੇਂ ਨਿਰਾਕਾਰ ਨਿਰੰਜਨ ਦੇ ਉਪਾਸ਼ਕ ਬਣੇ? ਜਿਸ ਭਾਂਤ ਦੀ ਨਿਰੰਜਨ ਨਿਰੰਕਾਰ, ਦੀ ਉਪਾਸ਼ਨਾ ਦਾ ਉਨ੍ਹਾਂ ਮਨਣ ਕੀਤਾ, ਇਹ ਵਿਚਾਰਧਾਰਾ ਤੇ ਮਤ ਪਹਿਲਾਂ ਨਾ ਕਿਸੇ ਭਗਤੀ ਮਤ ਅਚਾਰੀਆ ਦਾ ਸੀ ਨਾ ਕਿਸੇ ਭਗਤ ਦਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿਨ੍ਹਾਂ ਭਗਤਾਂ ਦੀ ਬਾਣੀ ਹੈ, ਉਨ੍ਹਾਂ ਭਗਤਾਂ ਵਿਚੋਂ ਪਹਿਲਾਂ ਕਈ ਕ੍ਰਿਸ਼ਨ ਭਗਤ ਕੁਝ ਰਾਮ ਭਗਤ, ਅਤੇ ਦੇਵੀ ਭਗਤ ਸਨ। ਭਗਤੀ ਦਾ ਇਕ ਅੰਸ਼ ਮੰਦਰਾਂ ਦੀ ਯਾਤਰਾ ਦੇਵੀ-ਦੇਵ, ਪੂਜਦੇ ਸਨ। ਕਈਆਂ ਨੇ ਪੱਥਰ ਦੇ ਠਾਕਰਾਂ ਤੋਂ ਭਗਤੀ ਆਰੰਭੀ ਸੀ। ਕੁਝ ਕੁ ਮੂਰਤੀਆਂ ਪੂਜਣ ਵਾਲੇ, ਕੁਝ ਕਰਮਕਾਂਡੀ ਹਠ ਵਾਲੇ ਭੀ ਪਹਿਲਾਂ ਰਹੇ ਸਨ, ਕੁਝ ਮੁਸਲਮਾਨ, ਰਸੂਲ ਨੂੰ ਮੰਨਣ ਵਾਲੇ ਸ਼ੇਖਾਂਪੀਰਾਂ ਔਲੀਆਂ ਦੀ ਇਸਲਾਮੀ ਮਾਨਤਾ ਦੇ ਵਿਸ਼ਵਾਸੀ ਸਨ। ਕੀ ਇਹ ਭਗਤ ਅਤੇ ਸ਼ੇਖ ਤੇ ਹੋਰ ਮੁਸਲਮਾਨ ਸਾਧਕ, ਜੋ ਪਹਿਲਾਂ ਭਿੰਨ ਭਿੰਨ ਮਤਾਂ ਦੇ ਸਨ, ਪਰਮਪਦ ਦੀ ਪ੍ਰਾਪਤੀ ਪਿੱਛੋਂ ਵੀ ਵਿਭਿੰਨਤਾ ਦੇ ਧਾਰਨੀ ਰਹੇ, ਜਾਂ ਇਕ ਗੁਰਮਤਿ ਦੇ ਧਾਰਨੀ ਬਣੇ ? ਉਸ ਆਤਮਕ ਯਾਤਰਾ ਦੇ ਇਤਿਹਾਸ ਦਾ ਵਿਵਰਣ ਇਸ ਪੋਥੀ ਵਿਚ ਦੇਣ ਦਾ ਯਤਨ ਕੀਤਾ ਹੈ।

***ਭਗਤੀ ਮਤ ਦਾ ਸਰਗੁਣ ਪੱਖ:-*** ਭਗਤੀ ਮੱਤ ਦੇ ਸਰਗੁਣ ਪੱਖ ਦਾ ਵਿਸ਼ਾ ਮਨੋਰੰਜਕ ਹੈ। ਜਿਵੇਂ ਪਿੱਛੇ ਚਰਚਾ ਕੀਤੀ ਗਈ ਹੈ, ਇਸ ਦਾ ਇਕ ਪੜਾ ਰਾਮਾਨੁਜ ਤੋਂ ਚਲਕੇ ਰਾਮਾਨੰਦ ਨਾਲ ਆ ਮਿਲਦਾ ਹੈਂ। ਸਰਗੁਣ ਵਾਦੀ ਮਤ ਦਾ ਮੂਲ ਅਧਾਰ ਅਵਤਾਰਪ੍ਰਸਤੀ ਸੀ। ਭਗਤਾਂ ਦੇ ਵੱਡੇ ਅਰਾਧਯ ਸ੍ਰੀ ਕ੍ਰਿਸ਼ਨ ਜੀ ਸਨ। ਕ੍ਰਿਸ਼ਨ ਜੀ ਦੇ ਕਈ ਕਿਰਤਮ ਨਾਮ ਚਲਦੇ ਰਹੇ, ਮਾਧਵ, ਕੇਸਵ, ਗੋਬਿੰਦ, ਨੰਦ ਕੋ ਨੰਦਨ, ਗੋਪਾਲ, ਕਨ੍ਹਈਆ, ਗੋਵਰਧਨ, ਸਾਵਲ ਸੁੰਦਰ, ਰਾਮਈਆ ਆਦਿ। ਸਰ ਭੰਡਾਰਕਰ ਦਾ ਕਥਨ ਹੈ, ਈਸਾ ਪੂਰਬ ਪਹਿਲੀ ਸਦੀ ਤੱਕ 'ਭਾਗਵਤ ਧਰਮ' ਸੰਬੰਧੀ ਕਿਸੇ ਪ੍ਰਮਾਣਿਕ ਗ੍ਰੰਥ ਵਿਚ ਕ੍ਰਿਸ਼ਨ ਜੀ ਬਾਰੇ ਕੋਈ ਚਰਚਾ ਉਪਲਬਧ ਨਹੀਂ। ਉਸ ਪਿਛੋਂ ਦੇ ਧਾਰਮਕ ਗ੍ਰੰਥਾਂ ਵਿੱਚ ਕ੍ਰਿਸ਼ਨ ਜੀ ਦੀ ਲੀਲਾ ਦੀ ਚਰਚਾ ਅਤੇ ਸਾਹਿਤ ਦਾ ਭਾਰੀ ਹਿੱਸਾ ਹੈ। 'ਹਿਰਦਯ ਕੋ ਦ੍ਰਵਤ ਕਰਨੇ ਵਾਲੇ ਭਗਤੀ ਭਾਵਨਾ ਕੋ ਪ੍ਰਗਟ ਕਰਨੇ ਕੇ ਲੀਏ ਤਾਮਲ ਭਾਸ਼ਾ ਮੇਂ ਪ੍ਰਯਾਪਤ ਸੁਵਧਾਹੀ ਦੋਹੇ ਕੇ ਪਦ ਗਾਇਕੋਂ ਨੇ ਇਕ ਸ਼ੈਲੀ ਕੋ ਅਪਣਾਇਆ ਹੈ।" ਜਿਸ ਤੋਂ ਪਤਾ ਚਲਦਾ ਹੈ ਭਗਤੀ ਪਹਿਲਾਂ ਲੋਕ ਧਰਮ ਸੀ ਫਿਰ ਸ਼ਾਸਤ੍ਰੀ ਬਣਿਆ।

ਮਹਾਂਭਾਰਤ ਗ੍ਰੰਥ ਵਿਚ ਕ੍ਰਿਸ਼ਨ ਜੀ ਇਕ ਸ਼ਕਤੀਸ਼ਾਲੀ ਸਮਰਾਟ, ਨੀਤੀਵਾਨ, ਦੂਰਦਰਸ਼ੀ ਔਖੇ ਵੇਲੇ ਸਹਾਈ ਹੋਣ ਵਾਲੇ, ਅਦਭੁਤ ਗਿਆਨਵਾਨ ਗੀਤਾ ਦੇ ਕਰਮਯੋਗ ਮਤ ਦੇ ਸਥਾਪਕ, ਗੌਰਵਸ਼ੀਲ, ਮਾਯਾਵੀ ਸ਼ਕਤੀਆਂ ਦੇ ਮਾਲਕ, ਅਜੇਹੇ ਮਹਾਨ ਨਾਇਕ ਦਸੇ ਗਏ ਹਨ ਕਿ ਦੁਨੀਆਂ ਦਾ ਹੋਰ ਕੋਈ ਪੁਰਸ਼ ਉਨ੍ਹਾਂ ਜਿਹਾ ਕਲਪਿਆ ਹੀ ਨਹੀਂ ਜਾ ਸਕਦਾ। ਏਥੋ ਤੱਕ ਕਿ ਕ੍ਰਿਸ਼ਨ ਜੀ ਨੂੰ ਖੁਦ ਪਾਰਬ੍ਰਹਮ ਹੋਣ ਦੀ ਉਪਮਾ ਭੀ ਦਿੱਤੀ ਗਈ ਹੈ।

***ਪੁਰਾਤਨ ਵਿਦਵਾਨਾਂ ਦੀ ਖੋਜ ਹੈ:-*** ਆਰੀਆ ਅਤੇ ਦੱਖਣ ਦੀਆਂ ਦਰਾਵੜ ਜਾਤੀਆਂ ਦਾ ਸੰਗਮ ਦੇਵਤਿਆਂ ਦੀ ਮਾਨਤਾ ਦੇ ਏਕੀਕਰਨ ਤੋਂ ਆਰੰਭ ਹੁੰਦਾ ਹੈ। ਵੇਦ, ਵੇਦਾਂਗ ਦਾ ਪ੍ਰਚਾਰ, ਚੌਥੀ ਸਦੀ ਵਿਚ ਗੁਪਤ ਰਾਜਿਆਂ ਦੇ ਸਮੇਂ ਵਧੇਰੇ ਹੋਇਆ। ਇਤਿਹਾਸਕਾਰ ਇਸ ਕਾਲ ਨੂੰ 'ਭਾਗਵਤ ਧਰਮ' ਦਾ ਸਵਰਣਯੁਗ ਮੰਨਦੇ ਹਨ। ਏਸੇ ਸਮੇਂ ਬ੍ਰਹਮਣੀ ਧਰਮ ਦਾ ਪੁਨਰ ਗਠਨ ਹੋਇਆ, ਪੁਰਾਣ ਦੀ ਮਹੱਤਤਾ ਵਧੀ, ਖ਼ਾਸ ਕਰਕੇ ਸ੍ਰੀ ਮਦ ਭਾਗਵਤ ਨੂੰ ਵਿਲਖੱਣ ਰਚਨਾ ਮੰਨਿਆ। ਸ੍ਰੀ ਮਦ ਭਾਗਵਤ ਵਿਚ ਕ੍ਰਿਸ਼ਨ ਜੀ ਦੀ ਬਾਲ ਲੀਲਾ ਤੋਂ ਲੈਕੇ ਜੁਆਨੀ ਦੀਆ ਰੰਗ ਰਲੀਆਂ, ਗੋਪੀਆਂ ਨਾਲ ਸ਼ਿੰਗਾਰ ਰਸ ਭਰੀਆਂ ਕੇਲਾਂ, ਕੁੰਜ ਗਲੀਆਂ ਦੇ ਕੌਤਕ

ਭਰੇ ਪਏ ਹਨ ਉਹ ਭੀ ਅਜੇਹੇ ਰਸੀਲੇ ਤੇ ਚਟਕੀਲੇ ਬਣਾ ਬਣਾ ਕੇ ਲਿਖੇ ਗਏ ਹਨ ਕਿ ਕ੍ਰਿਸ਼ਨ ਜੀ ਦੁਨੀਆਂ ਵਿੱਚ ਸਭ ਤੋਂ ਵੱਡੇ ਕਲਾਧਾਰੀ ਅਵਤਾਰ ਹੋਣ ਦੀ ਥਾਂ, ਏਨ੍ਹਾਂ ਭਗਤਾਂ ਨੇ ਗੋਪੀਆਂ ਨਾਲ ਅਸ਼ਲੀਲ ਕਿਸਮ ਦੀ ਛੇੜ ਛਾੜ ਕਰਨ ਵਾਲੇ ਸ਼੍ਰੋਮਣੀਆਂ ਤੋਂ ਭੀ ਸ਼੍ਰੋਮਣੀ ਰਸੀਏ ਬਣਾ ਦਿੱਤੇ ਹਨ। ਜਿਨ੍ਹਾਂ ਲਿਖਾਰੀਆਂ ਨੇ ਇਹ ਲਿਖਤਾਂ ਲਿਖੀਆਂ ਇਉਂ ਕਰਕੇ ਕੀ ਉਨ੍ਹਾਂ ਅਵਤਾਰ ਦੀ ਸੋਭਾ ਕੀਤੀ ਹੈ? ਜੇ ਇਹ ਸੋਭਾ ਹੈ ਫਿਰ ਨਿੰਦਿਆ ਕੀ ਹੋ ਸਕਦੀ ਹੈ? ਗੁਰਬਾਣੀ ਵਿੱਚ 'ਬ੍ਰਿੰਦਾਬਨ ਮਹਿ ਰੰਗ ਕੀਆ' ਅਜੇਹੇ ਗੁਰਵਾਕ, ਕ੍ਰਿਸ਼ਨ ਜੀ ਦੇ ਵਿਰਤਾਂਤਾਂ ਵੱਲ ਇਸ਼ਾਰੇ ਹਨ। ਸ੍ਰੀ ਮਦ ਭਗਵਤ ਗ੍ਰੰਥ ਵਿਚ ਕ੍ਰਿਸ਼ਨ ਜੀ ਦੀਆਂ ਲੀਲਾ ਦੇ ਅਜੇਹੇ ਵਚਿੱਤ੍ਰ ਪਰ ਨੰਗੇ ਪ੍ਰਸੰਗ ਲਿਖੇ ਹਨ ਕਿ ਕੋਈ ਭੀ ਬੰਦਾ ਸ਼ਰਮ ਹਯਾ ਖਾਧੇ ਬਿਨਾ ਪੜ੍ਹ ਸੁਣ ਨਹੀਂ ਸਕਦਾ। ਪੁਰਾਣਾਂ ਵਿੱਚ ਦਿੱਤੇ ਗਏ ਕ੍ਰਿਸ਼ਨ ਜੀ ਦੇ ਇਸ ਰੂਪ ਨੂੰ ਲੈ ਕੇ ਹਿੰਦੂਆਂ ਦੀਆਂ ਦੋ ਪ੍ਰਤਿਸ਼ਟ ਸੰਸਥਾਵਾਂ, ਸਨਾਤਨ ਧਰਮ ਅਤੇ ਆਰੀਆ ਸਮਾਜ ਵਿਚਕਾਰ, ਬੜੀ ਤਿਖੇ ਕਟਾਖਸ਼ਾਂ ਭਰੀ ਚਰਚਾ ਚਲਦੀ ਰਹੀ ਹੈ। ਆਰੀਆ ਸਮਾਜੀਆਂ ਨੇ 'ਅਵਤਾਰਵਾਦ ਦਾ ਪੋਲ ਖਾਤਾ' ਗ੍ਰੰਥਾਵਲੀ ਛਾਪਕੇ ਕ੍ਰਿਸ਼ਨ ਜੀ ਬਾਰੇ ਲਿਖੀਆਂ ਲਿਖਤਾਂ ਉਤੇ ਬੜੇ-ਕਰੜੇ ਪ੍ਰਹਾਰ ਕੀਤੇ ਹਨ। ਆਰੀਆ ਸਮਾਜੀਆਂ ਨੇ ਸ੍ਰੀ ਮਦ ਭਾਗਵਤ ਦੇ ਕਈ ਸਲੋਕਾਂ ਦੇ ਹਵਾਲੇ ਦੇ ਕੇ ਕ੍ਰਿਸ਼ਨ ਜੀ ਦੀਆਂ, ਕਾਮ ਕਲੋਲਾਂ, ਰਾਸ ਲੀਲਾ, ਦੇ ਪੋਲ ਖੋਲ੍ਹੇ ਹਨ, ਅਜਿਹੇ ਲੇਖ ਉਨ੍ਹਾਂ ਦੇ ਲਫਜ਼ਾਂ ਵਿਚ ਹੀ ਪੜ੍ਹਨ ਨਾਲ ਸੰਬਧ ਰਖਦੇ ਹਨ। (ਦੇਖੋ ਅਵਤਾਰਵਾਦ ਸਫਾ ੩੦ ਲੇਖਕ ਸ੍ਰੀ ਰਾਮ ਸ਼ਰਮਾ ਕਾਸਗੰਜ ਯੂ.ਪੀ.)

ਸਭਿਤਾਹੀਣ ਕ੍ਰੀੜਾ ਤੇ ਲੀਲਾ ਬਾਰੇ ਪ੍ਰਸ਼ਨਾਂ ਦੇ ਉਤਰ ਦਿੰਦਿਆ ਸਨਾਤਨੀ ਪੰਡਤਾਂ ਇਹ ਕਹਿਕੇ ਖਹਿੜਾ ਛੁਡਾਇਆ ਸੀ ਕਿ ਗ੍ਰੰਥਾਂ ਵਿੱਚ ਸਰਗੁਣਵਾਦੀ ਭਗਤੀ ਦੇ ਅਚਾਰੀਆ ਨੇ ਭੱਦੇ ਤੇ ਬੇਲੋੜੇ ਵਾਧੇ ਕੀਤੇ ਹਨ। ਕ੍ਰਿਸ਼ਨ ਭਗਤੀ ਵਿਚ ਗੋਪੀਆਂ, ਖਾਸ ਕਰਕੇ ਕ੍ਰਿਸ਼ਨ ਜੀ ਦੀ ਲਾਡਲੀ ਰਾਧਾ ਦਾ ਵਰਨਣ ਜਿਥੇ ਭੀ ਹੈ ਪਹਿਲੇ ਨਾਲੋਂ ਦੂਜਾ, ਵਧੇਰੇ ਬਿਲਾਸ ਭਰੀ ਭਾਵਨਾ ਦੇ ਨਵੇਂ ਤੋਂ ਨਵੇਂ ਰੰਗਾ ਵਿਚ ਖਿੜ੍ਹਦਾ ਹੈ।*

ਅਚਾਰੀਆ ਨਿੰਬਾਰਕ ਨੇ 'ਮਧੁਰ ਭਾਵ' ਨੂੰ ਉਤਮ ਮੰਨਿਆ ਉਸੇ ਮਧੁਰ ਤੱਤ ਨੂੰ ਰਾਧਾ ਅਤੇ ਗੋਪੀਆਂ ਵਿਚ ਵਸਦਾ ਦੱਸਿਆ ਹੈ। ਉਨ੍ਹਾਂ ਨੇ ਰਾਧਾ ਨੂੰ ਕ੍ਰਿਸ਼ਨ ਦੇ ਬਰਾਬਰ ਲਿਆ ਖੜਾ ਕੀਤਾ। 'ਬ੍ਰਿਸ਼ੱਭਾਨ ਕੀ ਕੰਨਿਆ, ਰਾਧਾ 'ਹਜਾਰੋਂ ਸਖੀਓਂ ਕੇ ਸਾਥ ਸਸ਼ੋਭਤ', ਦਸ ਕੇ 'ਰਾਧਾ ਕੋ ਸਿਮਰਨ ਸਭਿ ਕਾਮਨਾ ਪੂਰੀ ਕਰਨੇ ਵਾਲੀ' ਦੱਸਿਆ ਹੈ। ਇਸ ਅਚਾਰੀਆ ਨੇ ਰਾਧਾ ਭਗਤੀ ਦੇ ਰੂਪ ਨੂੰ ਜ਼ੋਰ ਨਾਲ ਪ੍ਰਚਾਰਿਆ।

ਰਾਮਾਨੁਜ ਨੇ ਤਾਂ ਭਗਤੀ ਭਾਵ ਨੂੰ ਨਰਾਇਣ ਲੱਛਮੀ ਦੇ ਮਧੁਰ ਭਾਵਾਂ ਨਾਲ ਜੋੜਿਆ ਸੀ ਅਚਾਰੀਆ ਨਿੰਬਾਰਕ ਨੇ 'ਰਾਧਾ ਕ੍ਰਿਸ਼ਨ ਮਤ' ਦੀ ਸਥਾਪਤੀ ਕਰ ਦਿੱਤੀ। ਰਾਧਾ ਦੀ ਪ੍ਰਧਾਨਤਾ ਹੇਠਾਂ ਸਖੀਆਂ ਦੇ ਝੁੰਡ ਖੜੇ ਕੀਤੇ ਗਏ। ਕ੍ਰਿਸ਼ਨ ਜੀ ਦੀ ਲਛਣਾ ਭਗਤੀ ਨੂੰ ਪ੍ਰੇਮਾ ਤੇ ਭਗਤੀ ਸਾਧਨਾ ਦਾ ਸਿਖਰ ਮੰਨਿਆ। ਗ੍ਰੰਥ ਆਲਵਰ ਪ੍ਰਬੰਧਮ ਦਾ ਲੇਖ ਹੈ :-

'ਰਾਧਾ ਕ੍ਰਿਸ਼ਨ ਭਗਤੀ ਨੂੰ ਸ਼ਾਸਤ੍ਰੀ ਢੰਗ ਨਾਲ ਪ੍ਰਤੀਪਾਦਨ ਕਰਨ ਦਾ ਪੂਰਵ ਸ੍ਰੇਯ ਸ੍ਰੀ ਨਿੰਬਾਰਕ ਚਾਰੀਆ ਦੇ ਇਸ ਮਤ ਨੂੰ ਪ੍ਰਚਾਰਨਾ ਤੇ ਲੋਕਾਂ ਵਲੋਂ ਭੀ ਸਵੀਕਾਰ ਕਰਨਾ ਸੀ। ਉਤਰ ਭਾਰਤ ਵਿੱਚ ਭੀ ਰਾਧਾ ਕ੍ਰਿਸ਼ਨ ਦੀ ਧੁਨੀ ਗੂੰਜ ਉਠੀ। ਰਾਧਾ ਦਾ ਨਾਮ ਪਹਿਲਾਂ,

---

*ਈਸਾਈਆਂ ਦੇ ਹੱਥ ਖੋਜ ਦਾ ਮੈਦਾਨ ਆਇਆ ਤਾਂ ਉਨ੍ਹਾਂ ਸਿਧ ਕਰਨਾ ਸ਼ੁਰੂ ਕਰ ਦਿੱਤਾ ਕਿ ਕ੍ਰਿਸ਼ਨ ਜੀ ਦੀ ਕਥਾ ਈਸਾ ਮਸੀਹ ਦੀ ਕਥਾ ਦਾ ਹੀ ਭਾਰਤੀ ਰੂਪ ਹੈ, ਉਨ੍ਹਾਂ ਪੂਤਨਾਂ ਜਿਹੀ ਇਕ ਵਲੈਤੀ ਇਸਤ੍ਰੀ ਈਸਾ ਜੀ ਦੀ ਭਗਤਣੀ ਲਭ ਲਈ ਸੀ, ਪਰ ਉਹ 'ਰਾਧਾ' ਕਿੱਥੋਂ ਲਭਦੇ? (ਲੇਖ ਹੈ ਈਸਾ ਈਸਾਈ ਅਤੇ ਗੁਜਰ)

ਅਤੇ ਕ੍ਰਿਸ਼ਨ ਜੀ ਦਾ ਪਿਛੋਂ ਲਿਆ ਜਾਣ ਲਗਿਆ। ਇਕ ਅਵਸਥਾ ਵਿੱਚ ਬੱਲਭਾਚਾਰੀਆ ਦੇ ਸਮਯ ਰਾਧਾ ਭਗਤੀ ਅਜੇਹੀ ਪੱਧਰ ਉਤੇ ਆਈ ਕ੍ਰਿਸ਼ਨ ਜੀ ਦਾ ਨਾਮ ਹੀ ਅਲੋਪ ਹੋ ਗਿਆ, ਇਕੱਲੀ 'ਰਾਧਾ ਕੀ ਭਗਤੀ ਹੋਣ ਲੱਗੀ।" (ਆਲਵਰ ਪ੍ਰਬੰਧਮ ਲੇਖਕ)

## ਰਾਧਾ ਕੌਣ ਸੀ ?

ਰਾਧਾ ਕ੍ਰਿਸ਼ਨ ਜੀ ਦੀ ਵਿਵਾਹਤ ਇਸਤ੍ਰੀ ਨਹੀਂ ਸੀ। ਮਥਰਾ ਨੇੜੇ ਬਰਸਾਨਾ ਪਿੰਡ ਦੇ ਬ੍ਰਿਸ਼ਭਾਨ ਦੀ ਇੱਕ ਸੁੰਦਰ ਧੀ ਸੀ। ਇਸ ਦਾ ਵਿਵਾਹ ਪਹਿਲਾਂ ਭੀ ਹੋਇਆ ਸੀ। ਪਤੀ ਇਕ ਵੈਸ਼ਯ ਸੀ। ਰਾਧਾ ਭਗਤੀ ਵਾਲੇ ਲਿਖਦੇ ਹਨ, 'ਰਾਧਾ' ਆਪਣੇ ਪਤੀ ਕੋਲ ਆਪਣੀ ਪਰਛਾਈ ਛੱਡ ਗਈ, ਖੁਦ ਕ੍ਰਿਸ਼ਨ ਜੀ ਦੇ ਅੰਗ ਸੰਗ ਰਹਿਣ ਲੱਗੀ। ਕ੍ਰਿਸ਼ਨ ਜੀ ਰਾਧਾ ਨੂੰ ਜਾਨ ਤੋਂ ਵੱਧ ਪਿਆਰ ਕਰਦੇ ਸਨ। (ਹਿੰਦੀ ਸਾਹਿਤ ਮੇ ਕ੍ਰਿਸ਼ਨ ਭਗਤੀ ਸਫਾ ੧੧੧) ਭਗਤੀ ਮਤ ਦੀਆਂ ਸ਼ਾਖਾਂ ਉਤੇ ਰਾਧਾ ਦੀ ਰੰਗ ਬਿਰੰਗੀ ਵਿਲਾਸਤਾ ਦੇ ਵਿਆਪਕ ਪ੍ਰਭਾਵ ਪਏ। ਕ੍ਰਿਸ਼ਨ ਜੀ ਨੂੰ ਕਿਤਨਾ ਹੀ ਨਿਹਕਲੰਕ ਮੰਨਿਆ ਜਾਵੇ, ਗੋਪੀਆਂ ਨਾਲ ਕ੍ਰੀੜਾ ਦੀਆਂ ਲੀਲਾ ਉਨ੍ਹਾਂ ਦਾ ਪਿਛਾ ਨਹੀਂ ਛਡਦੀਆਂ। ਕ੍ਰਿਸ਼ਨ ਭਗਤੀ ਦੇ ਉਪਾਸਕ, ਇਸ ਤਰ੍ਹਾਂ ਦੀਆਂ ਲੀਲ੍ਹ ਨੂੰ ਬੜੇ ਮਾਣ ਨਾਲ, ਨਿਰਸੰਕੋਚ ਕ੍ਰਿਸ਼ਨ ਜੀ ਨਾਲ ਜੋੜਕੇ ਪ੍ਰਗਟਾਉਂਦੇ ਹਨ। ਬਿਲਾਸੀ ਭਾਵਨਾਵਾਂ ਤੇ ਕ੍ਰੀੜਾ ਦੇ ਗੀਤ ਗਾਉਂਦੇ ਤ੍ਰਿਪਤ ਨਹੀਂ ਹੁੰਦੇ। ਇਹ ਭਗਤ ਜਦੋਂ ਸਮਾਧੀਆਂ ਭੀ ਲਗਾਉਂਦੇ ਹਨ ਤਦ ਏਨ੍ਹਾਂ ਲੀਲ੍ਹਾ ਦਾ ਹੀ ਧਿਆਨ ਧਰਕੇ ਸਾਧਨਾ ਕਰਨ ਨੂੰ ਭਗਤੀ ਸਮਝਦੇ ਹਨ। ਸਾਹਿਤਯ ਦੇ ਰਸੀਏ, ਸ਼ਿੰਗਾਰ ਰਸੀ ਕਵੀ ਜੈ ਦੇਵ, ਜਿਨ੍ਹਾ ਨੇ ਨਾਇਕ ਨਾਇਕਾਵਾਂ ਦੇ ਭੇਦਾਂ ਤੋਂ ਅਗੇ ਲੰਘਕੇ ਵਿਲਾਸੀ ਮਧੁਰ ਰਸ ਤੋਂ ਵਧੇਰੇ ਹੀ ਪ੍ਰਭਾਵ ਪਾਏ ਹਨ। ਕਵੀਆਂ ਨੇ ਤਾਂ ਸ਼ਿੰਗਾਰ ਰਸ ਦੇ ਨਖਸਿਖ ਸਵਾਰਨੇ ਹੀ ਸਨ, ਖੋਜੀ ਵਿਦਵਾਨ, ਰਾਮ ਭਗਤੀ ਨੂੰ ਏਸੇ ਰੰਗ ਵਿਚ ਰੰਗਣਾ, ਆਪਣਾ ਪਵਿਤ੍ਰ ਫਰਜ਼ ਸਮਝ ਕੇ ਗ੍ਰੰਥ ਰਚਨਾ ਕਰਦੇ ਰਹੇ ਹਨ। ਮਧਕਾਲ ਵਿੱਚ ਭਗਤੀ ਭਾਵਨਾ ਦਾ ਸਰੂਪ ਨਿਸਚੇ ਹੀ ਨਾਰੀ ਪ੍ਰਧਾਨ ਤੱਤ ਵਾਲਾ ਰਿਹਾ ਹੈ। ਚੇਤੰਨ ਪ੍ਰਭੂ ਬਲੱਭਾਚਾਰੀਆਂ ਜਿਹੇ ਅਚਾਰੀਆਂ ਨੇ ਉਨ੍ਹਾਂ ਸੰਬੰਧੀ ਕਿਤਾਬਾਂ ਲਿਖਣ ਵੇਲੇ ਰਾਸ ਲੀਲਾ ਅਤੇ ਰੰਗਸ਼ਾਲਾ ਤੱਕ ਪੁਹੰਚਕੇ ਭੀ ਬਸ ਨਾ ਕੀਤੀ, ਸਖੀ ਭਾਵ ਨੂੰ ਅਜੇਹਾ ਰੂਪ ਦਿੱਤਾ ਕਿ, ਬੰਦੇ ਭੀ ਇਸਤ੍ਰੀ ਰੂਪ ਧਾਰਕੇ ਨੱਚਣਾ ਪਰਮ ਭਗਤੀ ਸਮਝਣ ਲਗੇ। ਭਗਤੀ ਮਤ ਉਤੇ ਇਸ ਨਾਰੀ ਤੱਤ ਦੇ ਰੂਪ ਭਾਰੂ ਪੈਣ ਨਾਲ ਅਤਿ ਦਰਜੇ ਦੀ ਗਿਰਾਵਟ ਆਈ। ਸਖੀ ਭਾਵ ਅਧੀਨ, ਦੇਵ ਦਾਸੀਆਂ ਨੇ ਮੰਦਰਾਂ ਨੂੰ ਰੰਗਸ਼ਾਲਾ ਬਣਾ ਦਿੱਤਾ। ਮਹਾਂਪ੍ਰਭੂ ਬਲਭਾਚਾਰੀਆ ਨੇ ਕ੍ਰਿਸ਼ਨ ਨੂੰ ਹੀ ਪ੍ਰਮੇਸ਼ਰ ਹੋਣ ਦੀ ਮਾਨਤਾ ਦਿੱਤੀ ਫਲ, ਅਸਮਾਨੀ ਬੈਕੁੰਠ ਗੋਲੋਕ ਦਸਿਆ, ਅਤੇ ਜ਼ੋਰ ਨਾਲ ਹੀ ਕਿਹਾ:-

ਸ੍ਰੀ ਕ੍ਰਿਸ਼ਨ ਆਪਣੀ ਅਨੰਤ ਸਖੀਓਂ ਸੇ ਪ੍ਰਤਿਸ਼ਟ ਹੋ ਕਰ ਅਪਨੇ ਭਕਤੋਂ ਕੇ ਸਾਥ ਬੈਕੁੰਠ ਮੇਂ ਨਿੱਤ ਲੀਲਾ ਕਰਤੇ ਹੈ ਜੋ ਗੋਕਲ ਸਥਿਤ ਹੈ ਗੋ ਲੋਕ ਭੀ ਇਸੀ ਬੈਕੁੰਠ ਕਾ ਇਕ ਅੰਸ਼ ਮਾਤਰ ਹੈ। (ਸਫਾ ੮੧ ਤਾਮਿਲ ਪ੍ਰਬੋਧਮ)

ਕ੍ਰਿਸ਼ਨ ਜੀ ਦੀਆਂ ੧੨ ਪ੍ਰਮੁਖ ਸ਼ਕਤੀਆਂ ਵਿਚੋਂ ਇਕ ਰਾਧਾ ਮੰਨੀ ਗਈ। 'ਕ੍ਰੀੜਾ ਕੇ ਲੀਏ ਭਗਵਾਨ ਕਾ ਸਮਯ ਇਸ ਪ੍ਰਿਥਵੀ ਪਰ ਗੋਕਲ ਕੇ ਰੂਪ ਮੇਂ ਹੈ। ਕ੍ਰਿਸ਼ਨ ਕੀ ਪ੍ਰਾਪਤੀ ਹੀ 'ਭਗਤੀ ਮੁਕਤੀ ਕਾ ਫਲ ਮਾਨਾ ਗਿਆ'।

'ਸ੍ਰੀ ਕ੍ਰਿਸ਼ਣ ਸਰਣੰ ਮਮੰ' ਬਲਭ ਸੰਪਰਦਾਏ ਨੇ ਜਪ ਮੰਤਰ ਪ੍ਰਚਾਰਿਆ। ਉਹਨਾਂ ਨੇ ਆਪਣੇ ਮੱਤ ਨੂੰ 'ਪੁਸ਼ਠੀ ਮਾਰਗ ਦਾ ਨਾਮ ਦਿੱਤਾ ਹੈ, ਮੁਕਤੀ ਬਾਰੇ ਕਿਹਾ ਹੈ। ਪੁਸ਼ਠੀ ਮਾਰਗ ਵਿੱਚ, 'ਲੋਕ ਔਰ ਵੇਦ', ਦੇਵੀ, ਦੇਵ, ਦੋਨੋਂ ਪ੍ਰਲੋਭਨੋ ਸੇ ਦੂਰ ਹੋ ਜਾਣੇ ਸੇ ਹੀ ਮੁਕਤੀ ਸੰਭਵ ਹੈ'।'

ਬਲਭ ਸੰਪਰਦਾਇ ਦੀ ਮਾਨਤਾ ਹੈ, ਭਗਤ ਲੋਕ ਮਰਨ ਉਪਰੰਤ ਗੋ ਲੋਕ ਵਿੱਚ ਵਾਸ ਕਰਦੇ ਹਨ, ਚੇਤੰਨਯ ਪ੍ਰਭੂ ਦੇ ਮੱਤ ਬਾਰੇ ਲਿਖਿਆ ਮਿਲਦਾ ਹੈ ਇਨਕਾ ਗੋ ਲੋਕ ਗਮਨ, ੧੫੩੩ ਮੇਂ ਹੂਆ। (ਸਫ਼ਾ ੮੪ ਤਾਮਲ ਪ੍ਰਬੰਧਮ)

ਮੁਕਤੀ ਦਾ ਸਰੂਪ, ਗੋ ਲੋਕ ਦੇ ਵਾਸੀ ਹੋਣਾ, ਭਗਤੀ ਸਾਧਕਾ ਉਤੇ ਛਾਇਆ ਹੋਇਆ ਸੀ। 'ਰਾਧਾ' ਭਗਤੀ ਇਸ ਦੀ ਪ੍ਰਾਪਤੀ ਦਾ ਸਾਧਨ ਮੰਨੀ ਗਈ ।

ਰਾਧਾ ਕਲਪਤ ਸੁੰਦਰੀ ਸੀ ਜਾਂ ਯਥਾਰਥ ਹਸਤੀ? ਇਸ ਸਬੰਧੀ ਕਈ ਮੱਤ ਹਨ, ਰਾਧਾ ਜੀ ਬਾਰੇ ਭਗਤੀ ਮੱਤ ਦੇ ਗ੍ਰੰਥਾਂ ਵਿੱਚ ਖੁੱਲ੍ਹੀ ਚਰਚਾ ਦਾ ਪ੍ਰਸੰਗ ਇਕ ਲੰਮਾ ਵਿਸ਼ਾ ਹੈ।

ਇਕ ਵਿਦਵਾਨ ਨੇ ਰਾਧਾ ਦਾ ਨਾਮ ਰਿਗਵੈਦ ਵਿਚੋਂ ਜਾ ਖੋਜਿਆ ਹੈ। (ਰਸਾਲਾ ਭਾਰਤੀ ਬੰਬਈ ਸਫ਼ਾ ੫੩, ਅਗਸਤ ੧੯੬੫)। ਇਕ ਗ੍ਰੰਥ 'ਗਾਹਾ ਸਤਸਈ' ਈਸਵੀਂ ਦੀ ਪੰਜਵੀਂ ਸਦੀ ਦੇ ਲਿਖੇ ਹੋਏ ਵਿੱਚ ਭੀ ਰਾਧਾ ਦਾ ਨਾਮ ਲੱਭਿਆ ਹੈ। ਇਹ ਭੀ ਮੱਤ ਹੈ ਕਿ ਈਸਾ ਦੀ ਅੱਠਵੀਂ ਸਦੀ ਤੱਕ ਦੇ ਸਾਹਿਤ ਵਿੱਚ ਰਾਧਾ ਦਾ ਨਾਮ ਹਾਲਾਂ ਲੋਕ ਪ੍ਰਿਯ ਨਹੀਂ ਸੀ। ਪਦਮ ਪੁਰਾਨ ਦੇ (ਦਸਵੇਂ ਸਕੰਧ) ਕ੍ਰਿਸ਼ਨ ਜੀ ਜਿੱਥੇ ਗੋਪੀਆਂ ਨਾਲ ਰਾਸ ਲੀਲਾ ਕਰਦੇ ਦੱਸੇ ਹਨ, ਜਿਸ ਗੋਪੀ ਨੂੰ ਲੈ ਕੇ ਗੁਪਤ ਹੋ ਗਏ, ਕਿਹਾ ਹੈ, ਉਹ ਗੋਪੀ 'ਰਾਧਾ' ਸੀ।' ਰਾਧਾ ਦਾ ਨਾਮ ਪਹਿਲਾਂ ਪਹਿਲ ਬਾਰਵ੍ਹੀਂ ਸਦੀ ਵਿੱਚ ਕ੍ਰਿਸ਼ਨ ਜੀ ਦੇ ਨਾਮ ਨਾਲ ਪ੍ਰਸਿੱਧ ਹੋਇਆ। ਪਹਿਲਾਂ ਅਹੀਰ ਜਾਤੀ ਦੀ 'ਪ੍ਰੇਮ-ਦੇਵੀ' ਫਿਰ ਪ੍ਰੇਮਕਾ, ਉਸ ਪਿਛੋਂ ਕ੍ਰਿਸ਼ਨ ਜੀ ਦੀ ਸਾਥਣ ਦੇ ਰੂਪ ਵਿੱਚ। ਉਸ ਪਿਛੋਂ ਕ੍ਰਿਸ਼ਨ ਜੀ ਨਾਲੋਂ ਭੀ ਪ੍ਰਮੁੱਖ ਬਣਾ ਕੇ ਇਕੱਲੀ ਰਾਧਾ ਦੇ ਜਾਪ ਨੂੰ ਹੀ ਭਗਤੀ ਦਾ ਪ੍ਰਮਾਣ ਮੰਨਿਆ ਗਿਆ। ਚੈਤੰਨਯ ਪ੍ਰਭੂ, ਮਹਾਂ ਪ੍ਰਭੂ ਵਲੱਭਾਚਾਰੀਆ ਮੱਤ ਦੇ ਭਗਤ ਲੋਕ 'ਰਾਧਾ ਰਮਣ ਪਰਮ ਸੁਖ ਦਾਈ' ਜਹੇ ਰਸੀਲੇ ਗੀਤ ਗਾਉਂਦੇ, ਭਾਵਕ ਹੋ ਕੇ ਨੱਚਦੇ ਅਤੇ ਰਾਧਾ. ਰਾਧਾ ਕੂਕਦੇ ਮੂਰਛਤ ਹੁੰਦੇ ਰਹੇ ।

ਭਗਤੀ ਦਾ ਪ੍ਰਬਲ ਰੂਪ, 'ਰਾਧਾ ਭਗਤੀ' ਬਣ ਗਈ। ਰਾਧਾ ਨੂੰ ਮਧੁਰ ਭਾਵ ਦੇ ਰੂਪ ਵਿੱਚ ਅਨੁਭਵ ਕਰਨਾ ਭਗਤੀ ਦਾ ਪਰਮ ਲਖਸ਼ਣ ਹੋ ਗਿਆ। ਇਸ ਸ਼ਰਧਾ ਭੂਮੀ ਵਿੱਚੋਂ ਵਲੱਭਾਚਾਰੀਆ ਨੇ ਰਾਧਾ ਵਲੱਭ ਸੰਪਰਦਾਏ ਮੱਤ ਖੜਾ ਕੀਤਾ। ਇਸ ਮੱਤ ਦੀ ਮਾਨਤਾ ਸੀ- 'ਰਾਧਾ ਦੇ ਨਾਮ ਲਏ ਬਿਨਾਂ ਕ੍ਰਿਸ਼ਨ ਭਗਤੀ ਨਖਿੱਧ ਹੈ। ਤਾਮਲ ਪ੍ਰਬੰਧਮ ਦਾ ਲੇਖ ਹੈ:- *'ਰਾਧਾ ਬਿਨਾਂ ਕ੍ਰਿਸ਼ਨ ਕੀ ਕਲਪਨਾ ਹੀ ਨਹੀਂ ਕੀ ਜਾ ਸਕਤੀ'।* ਰਾਧਾ ਕ੍ਰਿਸ਼ਨ ਪ੍ਰੇਮ ਨੂੰ ਨਿਸ਼ਕਾਮ ਪ੍ਰੇਮ ਦੀ ਸੰਗਿਆ ਦਿੱਤੀ। ਇੱਕ ਹੋਰ ਅਚਾਰੀਆ ਸ੍ਰੀ ਹਿੱਤ ਹਰਿਬੰਸ ਹੋਏ, ਉਨ੍ਹਾਂ ਨੇ ਕ੍ਰਿਸ਼ਨ ਜੀ ਦਾ ਨਾਮ ਰਾਧਾ ਨਾਲੋਂ ਲਾਹ ਕੇ ਇਕੱਲੀ ਰਾਧਾ ਨੂੰ ਹੀ ਇਸ਼ਟ ਮੰਨਣ ਦੇ ਉਪਦੇਸ਼ ਸ਼ੁਰੂ ਕਰ ਦਿੱਤੇ। ਉਨ੍ਹਾਂ ਕਿਹਾ, 'ਨਿਤ ਬਿਰਹਣੀ ਰਾਧਾ ਕੋ ਹਮ ਆਪਣਾ ਇਸ਼ਟ ਮਾਨਤੇ ਹੈਂ। (ਤਾਮਲ ਪ੍ਰਬੋਧਮ ਸਫ਼ਾ ੮੮) ਇਸ ਭਗਤੀ ਸੰਪਰਦਾਏ ਵੱਲੋਂ ਰਾਧਾ ਨੂੰ ਪਰਮ ਰਸ ਮਾਧਰੀ ਦੀ ਉਪਾਧੀ ਦਿੱਤੀ ਗਈ। ਇਸ ਤਰ੍ਹਾਂ ਰਾਧਾ ਭਗਤੀ ਦੇ ਰਸੀਏ ਕ੍ਰਿਸ਼ਨ ਭਗਤੀ ਤੋਂ ਵੀ ਅੱਗੇ ਲੰਘ ਗਏ। ਵਲੱਭਾਚਾਰੀਆ, ਚੇਤੰਨ ਪ੍ਰਭੂ ਅਤੇ ਸ੍ਰੀ ਹਿਤ ਹਰਬੰਸ ਸ੍ਰੀ ਨੇ 'ਸਖੀਵਾਦ ਕੀ ਭੂਮਿਕਾ' ਤਿਆਰ ਕੀਤੀ ਜਿਸ ਵਿੱਚ ਸਵਾਮੀ ਹਰੀਦਾਸ ਨੇ ਪਿਛੋਂ ਹੋਰ ਗੂੜ੍ਹਾ ਰੰਗ ਭਰਿਆ। ਅਨੰਦ ਭੋਗ, ਸਖੀਆਂ ਲਈ ਤਾਂ ਪਰਮ ਸੁਖਦਾਈ ਹੈ ਹੀ ਸੀ, ਪੁਰਖ ਭੀ ਰਾਧਾ ਤੇ ਗੋਪੀਆਂ ਦਾ ਰੂਪ ਧਾਰਨ ਕਰਕੇ 'ਸਖੀਆਂ' ਅਤੇ 'ਸਖੇ' ਬਣਕੇ 'ਰੂਪ ਮਧਰਤਾ' ਦਾ ਰਸ ਮਾਣਨ ਲੱਗੇ। ਕ੍ਰਿਸ਼ਨ ਜੀ ਕਾਮ ਤੋਂ ਉੱਪਰ ਨਿਹਕਲੰਕ ਹੈ ਹੀ ਸਨ, ਸਖੀ ਭਾਵਨਾ ਨੂੰ ਭੀ ਕਾਮਭੋਗ ਤੋਂ ਨਿਰਲੇਪ ਦੱਸਿਆ ਜਾਣ ਲੱਗਾ। 'ਸਖੀ ਲਛਣਾ ਭਗਤੀ' ਦੀ ਇਤਨੀ ਜ਼ੋਰਦਾਰ ਲਹਿਰ ਚੱਲੀ ਕਿ ਮਧ-ਕਾਲੀਨ ਸਾਹਿਤ ਉਤੇ ਇਹ ਭਾਵਨਾ ਤਿਰਬਰੇ ਵਾਂਗ ਛਾ ਗਈ। ਹਰ ਪਾਸੇ, 'ਜੈ ਰਾਧੇ' ਦੀਆਂ ਗੂੰਜਾਂ ਪੈਣ ਲੱਗੀਆ,

ਵੈਸ਼ਨਵ ਮੱਤ ਦੀ ਸਹਜੀਆ ਸੰਪਰਦਾਏ ਦਾ ਕਥਨ ਹੈ -'ਹਰ ਪੁਰਖ ਕ੍ਰਿਸ਼ਨ ਹੈ, ਹਰ ਇਸਤ੍ਰੀ ਰਾਧਾ' ਹੈ ।

ਭਗਤੀ ਮਤ ਦੇ ਗ੍ਰੰਥਾਂ ਵਿੱਚ ਰਾਧਾ ਭਗਤੀ ਦੇ ਵਿਰਤਾਂਤ ਬੜੇ ਅਚੰਭੇ ਭਰੇ ਮਿਲਦੇ ਹਨ। ਰਾਮ ਭਗਤੀ ਸ਼ਾਖਾ (ਸਫ਼ਾ ੧੧, ਬਿਹਾਰ ਰਾਸ਼ਟਰ ਪ੍ਰੀਸ਼ਦ ਪਟਨਾ) ਵਿੱਚੋਂ ਇੱਕ ਪੜ੍ਹਨ ਯੋਗ ਟੂਕ ਇਸ ਤਰ੍ਹਾਂ ਹੈ :-

'ਬੰਗਾਲ ਕੇ ਸ੍ਰੀ ਨਿਵਾਸ ਅਚਾਰੀਆ ਏਕ ਸਮਯ ਸੂਖਮ ਦੇਹ ਸੇ ਕ੍ਰਿਸ਼ਨ ਜੀ ਕੋ ਪਿਆਰ ਕਰ ਰਹੇ ਥੇ। ਉਨ੍ਹੋਂ ਨੇ ਦੇਖਾ ਸ੍ਰੀ ਕ੍ਰਿਸ਼ਨ ਜੀ ਗੋਪੀਓਂ ਕੇ ਸੰਗ ਜਲ ਕ੍ਰੀੜਾ ਕਰ ਰਹੇ ਹੈਂ। ਸ੍ਰੀ ਰਾਧਾ ਜੀ ਕੇ ਏਕ ਕਾਨ ਦਾ ਕੁੰਡਲ ਜਲ ਮੇਂ ਗਿਰ ਪੜਾ, ਸਖੀਆਂ ਖੋਜਨੇ ਲਗੀ। ਭਾਵਨਾ ਦੇਹ ਮੇਂ ਸਾਰਾ ਕੁੰਡ ਸ੍ਰੀ ਨਿਵਾਸ ਜੀ ਭੀ ਦੇਖ ਰਹੇ ਥੇ। ਬ੍ਰਹਮ ਦ੍ਰਿਸ਼ਟੀ ਸੇ ਇਸ ਸਾਧਨਾ ਮੇ ਜੁਟੇ ਰਹੇ ਇਤਨੇ ਮੇਂ ਰਾਮਚੰਦਰ ਕਵੀ ਰਾਜ ਭੀ ਪਹੁੰਚ ਗਏ, ਵੋਹ ਭੀ ਇਸੀ ਸਾਧਨਾ ਮੇਂ ਜੁਟ ਗਏ। ਰਾਮਚੰਦਰ ਜੀ ਕੋ ਕਮਲ ਪੱਤਰ ਕੇ ਨੀਚੇ ਸੇ ਵਹਿ ਕੁੰਡਲ ਮਿਲ ਗਿਆ। ਉਨ੍ਹੋਂ ਨੇ ਸ੍ਰੀ ਨਿਵਾਸ ਕੀ ਸੂਖਮ ਦੇਹ ਕੇ ਹਾਥ ਦੇ ਦੀਆ। ਸ੍ਰੀ ਨਿਵਾਸ ਜੀ ਨੇ ਰਾਧਾ ਜੀ ਕੋ ਸੋਂਪ ਦੀਆ। ਸਖੀ ਮੰਡਲ ਮੇਂ ਸਨੇਹ ਕੀ ਤਰੰਗੇ ਓਠਣੇ ਲਗੀ। ਰਾਧਾ ਜੀ ਨੇ ਖੁਸ਼ ਹੋ ਕੇ ਆਪਣੇ ਮੂੰਹ ਕਾ ਪਾਨ, ਜੋ ਵੋਹ ਚਬਾ ਰਹੀ ਥੀ, ਇਨਾਮ ਕੇ ਤੌਰ ਪੇ ਇਸ ਸਾਧਕ ਕੋ ਦੇ ਦੀਆ । ਜਬ ਸਾਧਕ ਸੋਏ ਹੁਏ ਪ੍ਰਾਨੀ ਜੈਸੇ ਉਠੇ ਤੋਂ ਰਾਧਾ ਜੀ ਕਾ ਬਖਸ਼ਾ ਹੂਆ, ਪਾਨ ਸਚਮੁੱਚ ਉਨਹੋਂ ਕੇ ਮੂੰਹ ਮੇਂ ਥਾਂ'। ਇਹ ਸੀ ਰਾਧਾ ਭਗਤੀ ਦਾ ਸਰੂਪ। ਇਹ ਸੀ ਸਾਧਨਾ ਦੇ ਫਲ ਦੀ ਪ੍ਰਾਪਤੀ ਕਿਉਂ ਕਿ ਕ੍ਰਿਸ਼ਨ ਭਗਤੀ ਵਿੱਚ ਰਾਧਾ ਦੀ ਜੈ ਜੈ ਕਾਰ ਹੋ ਰਹੀ ਸੀ, ਰਾਮ ਭਗਤੀ ਸ਼ਾਖਾ ਦੇ ਭਗਤਾਂ ਦੇ ਪਰਮ ਪਵਿੱਤਰ ਆਦਰਸ਼ ਪਤਨੀ ਮੰਨੀ ਜਾਂਦੀ 'ਸੀਤਾ ਮਾਤਾ' ਜੀ ਨੂੰ ਭੀ ਰਾਧਾ ਵਾਂਗ 'ਮਧੁਰਤਾ ਰਸ ਵਾਲੇ ਜੀਵਨ ਦੇ ਕਟਾਖਸ਼ੀ ਮੰਡਲ ਵਿੱਚ ਵਲ੍ਹੇਟ ਲਿਆ।

ਭਗਤੀ ਸਾਹਿਤ ਦੇ ਵਿਚਾਰਕਾਂ ਨੇ ਨਾਰੀ ਤਤ੍ਵ ਦੇ ਦਖਲ ਵਾਲੀ ਭਗਤੀ ਨੂੰ 'ਲਕਸ਼ਣਾ ਭਗਤੀ' ਦਾ ਨਾਂ ਦਿੱਤਾ ਹੈ । ਲਕਸ਼ਣਾ ਭਗਤੀ ਜਾਂ ਕਲਛਣਾਂ ਭਗਤੀ ਤੋਂ 'ਰਾਮ ਭਗਤੀ' ਪ੍ਰਭਾਵਤ ਹੋ ਜਾਣ ਤੋਂ ਵਿਦਵਾਨਾ ਵੱਲੋਂ ਪ੍ਰਸੰਨਤਾ ਪ੍ਰਗਟ ਕੀਤੀ ਜਾਂਦੀ ਰਹੀ। ਹਿੰਦੀ ਸਾਹਿਤ ਕਾ ਇਤਿਹਾਸ ਵਿੱਚ ਰਾਮਚੰਦਰ ਸ਼ੁਕਲਾ ਨੇ ਲੱਛਣਾ ਭਗਤੀ ਦਾ ਰੂਪ ਦਿੰਦਿਆ ਲਿਖਿਆ ਹੈ :-

'ਨਿਰਸੰਦੇਹ ਯਹ ਪ੍ਰਸੰਸਾ ਕੀ ਬਾਤ ਹੈ, ਵੈਸ਼ਣਵੋਂ ਕੀ ਕ੍ਰਿਸ਼ਨ ਭਕਤੀ ਸ਼ਾਖ ਨੇ ਕੇਵਲ ਪ੍ਰੇਮ ਲਛਣਾ ਭਕਤੀ ਕੀ। ਫਲ ਯਹਿ ਹੂਆ ਕੀ ਉਸ ਨੇ ਅਸ਼ਲੀਲ ਬਿਲਾਸਤਾ ਕੀ ਪ੍ਰਵਿਰਤੀ ਜਗਾਈ। ਰਾਮ ਭਕਤੀ ਸ਼ਾਖਾ ਮੇਂ ਭਕਤੀ ਸਰਵਾਂਗ ਪੂਰਨ ਰਹੀ। ਇਸ ਸੇ ਵਹਿ ਵਿਕ੍ਰਿਤਿ ਨਾ ਹੋਣੇ ਪਾਏ। ਹਿੰਦੀ ਸਾਹਿਤ ਕਾ ਇਤਿਹਾਸ, ਸਕੂਲ, ਅਨੁਸਾਰ, ਰਾਮ ਭਗਤ ਸਾਹਿਤਯ ਮੇਂ ਮਧੁਰ ਉਪਾਸ਼ਨਾ, ਗ੍ਰੰਥ ਦੇ ਲੇਖਕ, ਨੇ ਰਾਮ ਜੀ ਅਤੇ ਸੀਤਾ ਬਾਰੇ, ਕਾਮ ਕ੍ਰੀੜਾ ਵਾਲੇ ਟੇਢੀ ਅਦਾ ਵਾਲੇ ਸਾਹਿਤ ਦੇ ਟੋਟਕੇ ਉਸ ਗ੍ਰੰਥ ਵਿੱਚ ਦੇ ਕੇ ਆਚਰਣ ਪੱਖੋਂ ਭਲੇ ਮਾਨਸ ਮੰਨੇ ਜਾਂਦੇ, ਰਾਮ ਚੰਦਰ ਤੇ ਸੀਤਾ ਰਾਮ ਦੀ ਜੋੜੀ ਦੇ ਸਬੰਧਾ ਨੂੰ ਭੀ ਕਲੂਖਤ ਕਰ ਦਿੱਤਾ।

ਸੱਚ ਤਾਂ ਇਹ ਹੈ ਕਿ, ਲੋਕ ਭਗਤੀ ਰਾਧਾ ਕ੍ਰਿਸ਼ਨ ਦੀ ਲੀਲਾ ਨੂੰ ਹੀ ਮੰਨਦੇ ਹਨ। ਸਰਗੁਣ ਵਾਦੀ-ਅਵਤਾਰ ਭਗਤੀ ਦੇ ਅਰਾਧਕਾਂ, ਅਤੇ ਲਿਖਾਰੀਆਂ ਨੇ ਨਿਰਗੁਣ ਭਗਤੀ ਦੀ ਅਰੂਪਤਾ ਉਤੇ ਕਟਾਖਸ਼ ਕੀਤੇ ਹਨ। ਉਪਰ ਦੱਸੀ ਲੱਛਣ ਭਗਤੀ ਦੇ ਅੰਗਾਂ ਦਾ ਪ੍ਰਭਾਵ ਇਹ ਪਿਆ 'ਰਾਮ ਭਗਤੀ' ਨਾਲ ਹੀ, ਕ੍ਰਿਸ਼ਨ ਭਗਤੀ ਜਿਹੀਆਂ ਲੀਲਾ, ਨਾਲ ਭੀ ਵਾਸ਼ਨਾ ਅਤੇ, ਕੁਚੇਸ਼ਟਾ ਤੇ ਕਾਮ ਕ੍ਰੀੜਾ ਜੋੜੀਆਂ ਜਾਣ ਲੱਗੀਆ। ਰਾਮਚੰਦਰ ਸ਼ੁਕਲਾ ਨੇ ਅਜਿਹੇ ਲੋਕਾਂ ਦੇ ਕਰਤੱਵ ਤੋਂ ਦੁਖੀ ਹੋ ਕੇ ਹੀ ਲਿਖਿਆ ਹੈ :-

'ਆਜਕਲ ਕੁਛ ਲੋਗੋਂ ਨੇ ਕ੍ਰਿਸ਼ਨ ਸ਼ਾਖਾ ਦਾ ਅਨੁਕਰਨ ਕਰਕੇ ਉਸ ਰਾਮਭਗਤੀ ਮੇਂ ਭੀ ਮਧੁਰ ਭਾਵ ਕਾ ਗਹੁ (ਗੁਹੜ) ਰਹੱਸਯ, ਘੁਮਾਨੇ ਕਾ ਉਪਯੋਗ ਕੀਆ ਹੈ, ਜਿਸਸੇ ਸਖੀ ਸੰਪਰਦਾਏ ਨਿਕਲ ਪੜੀ ਹੈ, ਔਰ ਰਾਮ ਕੀ ਤਿਰਛੀ ਚਿਤਵਨ ਔਰ 'ਬਾਂਕੀ' ਅਦਾ ਕੇ ਗੀਤ ਗਾਏ ਜਾਨੇ ਲਗੇ ਹੈ।'

ਇਸੇ ਪ੍ਰਸੰਗ ਵਿੱਚ ਅੱਗੇ ਜਾ ਕੇ ਲਿਖਿਆ ਹੈ :-

"ਸ਼੍ਰੀ ਮਦ ਭਾਗਵਤ ਗ੍ਰੰਥ ਮੇਂ ਸ੍ਰੀ ਕ੍ਰਿਸ਼ਨ ਕੇ ਮਧੁਰ ਰੂਪ ਕਾ ਵਿਸ਼ੇਸ਼ ਵਰਨਣ ਹੋਨੇ ਸੇ, ਭਗਤੀ ਛੇਤ੍ਰ ਮੇਂ ਗੋਪੀਓਂ ਕੇ ਢੰਗ ਕੇ ਮਧੁਰਯ ਭਾਵ ਕਾ ਰਾਸਤਾ ਖੁਲ੍ਹਾ। ਇਸਕੇ ਪ੍ਰਚਾਰ ਮੇਂ ਦਖਸ਼ਣ ਮੇਂ ਮੰਦਰੋਂ ਕੀ ਦੇਵਦਾਸੀਓਂ ਕੀ ਪ੍ਰਥਾ ਵਿਸ਼ੇਸ਼ ਰੂਪ ਸੇ ਸਹਾਇਕ ਹੂਈ। ਮਾਤਾ ਪਿਤਾ ਲੜਕੀਓਂ ਕੋ ਮੰਦਰੋਂ ਮੇਂ ਚੜ੍ਹਾ ਜਾਤੇ ਥੇ। ਉਨ੍ਹ ਕਾ ਵਿਵਾਹ ਭੀ ਠਾਕਰ ਕੇ ਸਾਥ ਹੋ ਜਾਤਾ ਥਾ। ਇਨ ਕੇ ਲੀਏ ਮੰਦਰ ਮੇਂ ਸਥਾਪਤ ਭਗਵਾਨ ਕੀ ਉਪਾਸ਼ਨਾ ਪਤੀ ਕੇ ਰੂਪ ਮੇਂ ਵਿਧੇਯ ਥੀ।'

ਦੇਵਦਾਸੀਆਂ ਦੀ ਰੀਤ ਨੇ ਸਰਗੁਣ ਭਗਤੀ ਨੂੰ ਵਿਲਾਸੀ ਰੂਪ ਬਣਾ ਧਰਿਆ। ਇਹ ਪ੍ਰਥਾ ਸਮਾਜ ਲਈ ਅਤਿਅੰਤ ਸ਼ਰਮਨਾਕ ਪਤਨ ਦਾ ਕਾਰਨ ਬਣੀ। ਮੰਦਰਾਂ ਵਿੱਚ ਸੈਕੜੇਂ ਦੇਵਦਾਸੀਆਂ ਦਾ ਰਹਿਣਾ ਜਿੱਥੇ ਮੰਦਰਾਂ ਨੂੰ ਬਿਭਚਾਰ ਦੇ ਅੱਡੇ ਬਨਾਉਣ ਦੀ ਪ੍ਰਕ੍ਰਿਆ ਨਾਲ ਜੁੜਿਆ। ਓਥੇ ਹਮਲਾਵਰ ਮੁਸਲਮਾਨਾ ਲਈ ਲੁੱਟ ਮਾਰ ਕਰਕੇ ਧੰਨ ਪ੍ਰਾਪਤੀ ਦੇ ਨਾਲ ਹੀ ਜੁਆਨ ਔਰਤਾਂ ਦੇ ਝੁੰਡਾਂ ਵਿੱਚੋਂ ਮਨ ਭਾਉਂਦੀ ਚੋਣ ਕਰਨ ਲਈ ਖੁੱਲ੍ਹਾ ਸੱਦਾ ਸੀ। ਜਗਨ ਨਾਥ ਮੰਦਰ ਦੀ ਲੁੱਟ ਵੇਲੇ ਜਿਥੋਂ ਕਰੋੜਾਂ ਦੇ ਜਵਾਹਰ ਲੁਟੇਰਿਆਂ ਦੇ ਹੱਥ ਆਏ ਪੰਜ ਸੌ ਦੇਵਦਾਸੀਆਂ ਭੀ ਉਨ੍ਹਾਂ ਉਧਾਲੀਆਂ ਸਨ ।

ਦੇਵਦਾਸੀਆਂ ਵਿੱਚੋਂ ਇਕ ਪ੍ਰਸਿੱਧ ਭਗਤਨੀ, ਜਿਸ ਨੂੰ ਦੱਖਣ ਦੀ 'ਮੀਰਾਂ' ਕਿਹਾ ਜਾਂਦਾ ਹੈ, 'ਅੰਡਾਲ' ਕਹਿੰਦੀ ਹੈ :-

"ਅਬ ਮੈਂ ਪੂਰੀ ਜੁਆਨ ਹੋ ਗਈ ਹੂੰ ਔਰ ਕ੍ਰਿਸ਼ਨ ਕੇ ਅਤਿਰਿਕਤ ਔਰ ਕਿਸੀ ਕੋ ਆਪਣਾ ਪਤੀ ਨਹੀਂ ਬਣਾ ਸਕਤੀ।" ਕਿਹੀ ਮਜਬੂਰੀ ਹੈ ਇਸ ਭਗਤਣੀ ਦੇ ਬੋਲਾਂ ਵਿੱਚ? ਪਰੰਤੂ ਭਗਤੀ ਦੀ ਨਿਸ਼ਠਾ ਦੀ ਕਿਤਨੀ ਪਰਬਲ ਦ੍ਰਿੜਤਾ ਹੈ। ਜੋਬਨ ਮੱਤੀਆਂ ਦੇਵਦਾਸੀਆਂ ਦੀ ਅਜਿਹੀ ਭਾਵਨਾ, ਖਿਆਲੀ ਉਪਾਸ਼ਨਾ' ਕਿਤਨੇ ਦਿਨ 'ਮਾਨਵੀ ਪ੍ਰਕਿਰਿਆਂ' ਤੋਂ ਦੂਰ ਰਹਿ ਸਕਦੀ ਸੀ?

ਪੰਡਿਤ ਗੋਬਿੰਦ ਤ੍ਰਿਗੁਣਾਇਤ ਦਾ ਦੇਵਦਾਸੀਆਂ ਬਾਰੇ (ਨਿਰਗੁਣ ਕਾਵ ਧਾਰਾ ਸਫ਼ਾ ੭੫) ਲੇਖ ਹੈ। 'ਮਧ ਯੁਗ ਮੇਂ ਮੰਦਰ ਕੇਵਲ ਵੈਭਵ ਹੀ ਨਹੀਂ ਵਿਲਾਸ ਕੇ ਭੀ ਕੇਂਦਰ ਬਨ ਰਹੇ ਥੇ। ਇਸ ਵਿਲਾਸ ਕੀ ਉਤਰਦਾਈ ਭਾਰਤ ਕੀ ਦੇਵਦਾਸੀ ਪ੍ਰਥਾ ਕਹੀ ਜਾ ਸਕਤੀ ਹੈ। ਇਸ ਪ੍ਰਥਾ ਕਾ ਜਨਮ ਤੋ ਦਖਸ਼ਣ ਮੇਂ ਹੂਆ ਥਾ, ਕਿੰਤੂ ਸ਼ਨੈ ਸ਼ਨੈ ਸਮਸਤ ਭਾਰਤ ਮੇਂ ਵਿਅੱਕਤ ਹੋ ਗਈ ਥੀ। ਏਕ ਏਕ ਮੰਦਿਰ ਮੇਂ ਸੈਂਕੜੋਂ ਦੇਵਦਾਸੀਆਂ ਰਹਿਤੀ ਥੀਂ। ਉਨ ਕਾ ਲਕਸ਼ ਭਗਵਾਨ ਕੋ ਗੀਤ ਔਰ ਨ੍ਰਿਤ ਸੇ ਪ੍ਰਸੰਨ ਕਰਨਾ ਹੋਤਾ ਥਾ'। ਸੋਮਨਾਥ ਦੇ ਮੰਦਰ ਦੇ ਸਬੰਧ ਵਿੱਚ ਇਕ ਤਤਕਾਲੀਨ ਮੁਸਲਮਾਨ ਇਤਿਹਾਸ ਕਾਰ ਨੇ ਲਿਖਿਆ ਹੈ ਕਿ "ਉਸ ਮੇਂ ਸਦੈਵ ਹੀ ਪਾਂਚ ਸੌ ਨਰਤਕੀਆਂ, ਤਿੰਨ ਸੌ ਗਾਨੇ ਬਜਾਣੇ ਵਾਲੇ ਨ੍ਰਿਤਕ, ਗਾਯਨ ਔਰ ਵਾਦਨ ਕਰਤੇ ਰਹਿਤੇ ਥੇ। ਇਸ ਪ੍ਰਕਾਰ ਪ੍ਰਾਚੀਨ ਸ਼ਿਲਾ ਲੇਖੋਂ ਸੇ ਪਤਾ ਚਲਾ ਹੈ ਤੰਜ਼ੋਰ ਕੇ ਏਕ ਚੋਲਵੰਸ਼ੀਯ ਰਾਜਾ ਕੇ ਮੰਦਰ ਮੇਂ ਚਾਰ ਸੋ ਦੇਵਦਾਸੀਆਂ ਲਗੀ ਹੂਈ ਥੀ। ਇਨ ਦੇਵਦਾਸੀਓਂ ਕੋ ਰਹਨੇ ਕੇ ਲੀਏ ਮਕਾਨ ਮੰਦਿਰੋਂ ਕੇ ਪਾਸ ਹੀ ਬਨੇ ਹੂਏ ਹੋਤੇ ਥੇ। ਇਨਕੇ ਜੀਵਨ ਕੀ ਸਾਰੀ ਵਿਵਸਥਾ ਮੰਦਿਰੋਂ ਸੇ ਹੀ ਹੋਤੀ ਥੀ।"

ਵਿਸ਼੍ਵ ਹਿੰਦੀ ਕੋਸ਼ ਦਾ ਲੇਖ ਹੈ :-

ਦੇਵਦਾਸੀ:- ਹਿੰਦੂ ਮੰਦਿਰੋਂ ਮੇਂ ਵਿਭਿੰਨ ਸੇਵਾਯੋਂ ਕੇ ਲੀਏ (ਪ੍ਰਾਯ ਨ੍ਰਿਤ ਕੇ ਲੀਏ) ਅਰਪਿਤ ਕੀ ਗਈ ਯੁਵਤੀਆਂ ਦੇਵਦਾਸੀ ਕਹਲਾਤੀ ਹੈਂ। ਇਨ ਯੁਵਤਿਯੋਂ ਕੋ ਮੰਦਿਰ ਕੀ ਸਫਾਈ ਕਰਨਾ, ਦੀਪ ਜਲਾਨਾ ਤਥਾ ਦੇਵ ਮੂਰਤੀਯੋਂ ਕੇ ਸਨਮੁਖ ਭਕਤੀ ਪੂਰਵਕ ਗਾਇਨ ਔਰ ਨ੍ਰਿਤ ਕਰਨਾ ਆਦਿ ਨਿਸ਼ਚਤ ਕਾਰਯ ਕਰਨੇ ਪੜ੍ਹਤੇ ਥੇ। ਯਹ ਪ੍ਰਥਾ ਪ੍ਰਾਚੀਨ ਹੈ, ਔਰ ਕਭੀ ਸੰਭਵਤ ਪੂਰੇ ਭਾਰਤ ਮੇਂ ਪ੍ਰਚਲਤ ਥੀ। ਸੰਸਾਰ ਕੇ ਅਨਯ ਭਾਗੋਂ (ਪ੍ਰਾਚੀਨ ਬੇਬੀਲੋਨੀਯਾ' ਸਾਈਪ੍ਰਸ, ਫੋਨੀਸ਼ਿਯਾ, ਗਰੀਸ, ਮੈਸੋਪੋਟਾਮਿਆ, ਔਰ ਦਖਸ਼ਣ ਪੂਰਵੀ ਏਸ਼ਿਆਈ ਦੇਸ਼ੋਂ) ਮੇਂ ਭੀ ਇਨਕਾ ਪ੍ਰਚਲਨ ਥਾ। ਕਿੰਤੂ ਉਤਰ ਭਾਰਤ ਮੇਂ ਇਸਕੇ ਪ੍ਰਚਲਨ ਕਾ ਵਿਵਰਨ ਯਾ ਪ੍ਰਮਾਣ ਇਤਿਹਾਸ ਮੇਂ ਕੰਮ ਮਿਲਤਾ ਹੈ। ਦਖਸ਼ਣ ਭਾਰਤ ਮੇਂ ਵਿਸ਼ੇਸ਼ਤਾ ਤਾਮਿਲਨਾਡ ਔਰ ਕਰਨਾਟਕ ਮੇਂ ਯਹ ਪ੍ਰਥਾ ਅਬ ਭੀ ਚੱਲ ਰਹੀ ਹੈ। ਯਦਪਿ ੧੯੩੦ ਕੇ ਬਾਦ ਇਸਕਾ ਪ੍ਰਚਾਰ ਘਟ ਗਿਆ ਹੈ। ਆਂਧਰਾ ਮੇਂ ਕੇਵਲ ਬਿਯਿਰਾਪਟਮ ਕੇ ਏਕ ਮੰਦਰ ਮੇਂ ਹੀ ਦੇਵਦਾਸੀਆ ਰਹਿਤੀ ਹੈਂ। ਉੜੀਸਾ ਮੇਂ ਬਹੁਤ ਸਮੇਂ ਪਹਿਲੇ ਹੀ ਯਹ ਪ੍ਰਥਾ ਸਮਾਪਤ ਹੋ ਗਈ ਥੀ। ਕਿੰਤੂ ਏਕ ਫਰਾਂਸਿਸੀ ਯਾਤਰੀ ਬਰਨੀਯਰ ਕੇ ਲਿਖਿਤ ਵਿਵਰਨ ਮੇਂ ਗਿਆਤ ਹੋਤਾ ਹੈ ਕਿ 'ਪੁਰੀ ਮੇਂ ਯਹ ਕਿਸੀ ਸਮਯ ਪ੍ਰਚਲਿਤ ਥੀ। ਤੈਲੰਗ ਦੇਸ਼ ਮੇਂ ਦੇਵਦਾਸੀ ਬਨਨੇ ਵਾਲੀ ਕੁਮਾਰਿਯਾ' 'ਬਸਵਾ' ਔਰ ਮਹਾਂਰਾਸ਼ਟਰ 'ਮੁਰਲੀ' ਕਹਿਲਾਤੀ ਥੀਂ। ਭਗਤੀ ਕਾਲ ਮੇਂ ਦੇਵੀ ਦੇਵਤਾਯੋਂ ਕੀ ਬੰਦਨਾ ਔਰ ਪੂਜਾ ਮੇਂ ਅਮੋਦ ਪ੍ਰਮੋਦ ਕੋ ਭੀ ਸਥਾਨ ਦਿਯਾ ਜਾਨੇ ਲਗਾ। ਸੰਭਵਤ ਇਸੀ ਕਾਲ ਸੇ ਮੰਦਿਰੋ ਮੇਂ ਨਰਤਕੀਓਂ ਕਾ ਅਰਪਿਤ ਹੋਨਾ ਆਰੰਭ ਹੁਆ।

"ਪ੍ਰਾਚੀਨ ਹਿੰਦੂ ਗ੍ਰੰਥੋ ਮੇਂ ਸਾਤ ਪ੍ਰਕਾਰ ਕੀ ਦੇਵਦਾਸੀਯੋਂ ਕਾ ਉਲੇਖ ਮਿਲਤਾ ਹੈ। ਯਥਾ ੧ ਦਤਾ, ਜੋ ਸਵਯੇ ਹੀ ਅਪਨੇ ਕੋ ਕਿਸੀ ਮੰਦਿਰ ਕੇ ਅਰਪਿਤ ਕਰ ਦੇਤੀ ਹੈ। ੨. ਵਿਕ੍ਰੀਤਾ, ਜੋ ਮੰਦਿਰ ਕੀ ਸੇਵਾਓਂ ਕੇ ਲੀਯੇ ਸਵਯੰ ਕੋ ਬੇਚ ਦੇਤੀ ਹੈ। ੩. ਭ੍ਰਤਯਾ, ਜੋ ਅਪਨੇ ਪਰਿਵਾਰ ਕੇ ਪੋਸ਼ਨ ਕੇ ਲਿਯੇ ਦਾਸੀ ਕਾ ਕਾਰਯ ਕਰਤੀ ਹੈ। ੪. ਭਕਤਾ, ਜੋ ਕੇਵਲ ਭਗਤੀਭਾਵ ਸੇ ਮੰਦਿਰ ਮੇਂ ਪ੍ਰਵੇਸ਼ ਕਰਤੀ ਹੈ। ੫. ਜਿਸਕੋ ਹਰਨ ਕਰਕੇ ਮੰਦਿਰ ਮੇਂ ਭੇਂਟ ਕਰ ਦੀਆ ਜਾਤਾ ਹੈ। ੬. ਅਲੰਕਾਂਰਾ, ਰਾਜਾ ਔਰ ਸਾਮੰਤ ਜਿਸ ਯੁਵਤੀ ਕੋ ਯੋਗਯ ਔਰ ਅਪੇਖਿਸ਼ਤ ਪ੍ਰੰਪਰਾ ਮੇਂ ਪੂਰਨ ਦੀਖਸ਼ਤ ਸਮਝਤੇ ਥੇ ਉਸੇ ਅਲੰਕ੍ਰਿਤ ਕਰ ਮੰਦਿਰ ਮੇਂ ਅਰਪਤ ਕਰ ਦੇਤੇ ਥੇ। ੭. ਰਦੁਗਨਿਕਾ ਜਾਂ ਗੋਪਿਕਾ, ਜੋ ਨਿਯਮਿਤ ਵਰਿਤ ਯਾਂ ਵੇਤਨ ਪਰ ਨਾਚਨੇ ਗਾਨੇ ਕਾ ਕਾਮ ਕਰਤੀ ਥੀ।"

ਭਗਤੀ ਮਤ ਵਿੱਚੋਂ ਨਿਕਲੀ ਦੇਵਦਾਸੀ ਪ੍ਰਥਾ ਦੀ ਰੀਤ ਕਿਤਨੀ ਨਖਿੱਧ ਹੈ, ਇਸ ਦਾ ਪ੍ਰਮਾਣ ਸੰਬੰਧਤ ਪ੍ਰਾਂਤਾਂ ਦੀਆਂ ਸਰਕਾਰਾਂ ਵੱਲੋਂ ਆਚਰਣਹੀਣਤਾ ਦੂਰ ਕਰਨ ਲਈ ਕਰੜੇ ਕਨੂੰਨ ਬਣਾਏ ਜਾ ਰਹੇ ਹਨ, ਫਿਰ ਉਨ੍ਹਾਂ ਉਤੇ ਸਖਤੀ ਨਾਲ ਪਾਲਣਾ ਦੇ ਹੁਕਮ ਕੀਤੇ ਜਾਂਦੇ ਹਨ। ਬੰਬਈ, ਮਦਰਾਸ, ਕਰਨਾਟਕਾ, ਕੇਰਲਾ ਦੇ ਵੇਸ਼ਿਆਲਯ ਵਿੱਚ ਦੇਵਦਾਸੀਆਂ ਦੀ ਵਧ ਰਹੀ ਗਿਣਤੀ, ਮੰਦਰਾਂ ਵਿਚ ਹੋ ਰਹੀਆਂ ਵਿਭਚਾਰ ਦੀਆਂ ਦੁਰਘਟਨਾਵਾਂ ਕੌਮੀ ਸਿਰਦਰਦੀ ਬਣੀਆਂ ਹੋਈਆਂ ਹਨ।

ਫਰਵਰੀ ੧੯੯੦ ਦੇ ਇਕ ਹਿੰਦੀ ਮਾਸਕ ਪੱਤਰ, 'ਸੰਚੇਤਨਾ' ਦਾ ਲੇਖ ਹੈ, 'ਖੂਬ ਬੜ੍ਹ ਫਲ ਰਹੀ ਹੈ ਦੇਵਦਾਸੀਓਂ ਕੀ ਪ੍ਰਥਾ। ਇਹ ਫਲ ਹੈ ਸਰਗੁਣ ਭਗਤੀ ਧਾਰਾ ਦੀ ਮੁਧਰਤਾ, ਸੀਤਾ ਰਾਮ, ਰਾਧਾ ਕ੍ਰਿਸ਼ਨ ਦੇ ਨਾਮ ਹੇਠਾਂ ਪ੍ਰਚਲਤ ਕ੍ਰੀੜਾ, ਰੰਗਸ਼ਾਲਾ, ਜਾਂ ਰਾਸ ਲੀਲਾ, ਰਾਮ ਲੀਲਾ ਆਦਿ ਦਾ।

"ਕਬੀਰ ਰਵਿਦਾਸ ਸੰਬਾਦ", ਭਗਤ ਸੈਣ ਜੀ ਲਿਖਤ ਪੋਥੀ ਵਿਚ, ਕਬੀਰ ਜੀ ਨੇ ਸਰਗੁਣਵਾਦ ਬਾਰੇ ਕਿਹਾ ਹੈ:-

"ਸਰਗੁਣਵਾਦ ਮਿਠੀ ਜ਼ਹਿਰ ਹੈ। ਸ਼ਕਰ ਦਾ ਰੋਗ ਹੈ। ਜੋ ਧਰਮ ਦੇ ਸਰੀਰ ਨੂੰ ਜ਼ਹਿਮਤਾਂ ਵਿਚ ਫਸਾਉਂਦਾ ਹੈ। ਇਸ ਦੇ ਰੋਗਾਂ ਨੂੰ ਦੂਰ ਕਰਨ ਲਈ ਨਿਰਗੁਣਵਾਦ ਦੇ ਨਿੰਮ ਦੀ ਵਰਤੋਂ ਜ਼ਰੂਰੀ ਹੈ। ਤਾਂ ਜੁ ਵਿਖਾਧੀ ਰੋਗ ਨਾ ਵਧਣ।"

ਸਰਗੁਣਵਾਦ ਦਾ ਉਪਰਲਾ ਪਤਨ ਦੇਖਕੇ ਕਬੀਰ ਜੀ ਦੇ ਬਚਨਾਂ ਦੀ ਸੱਚੀ ਸਾਰਥਕਤਾ ਪ੍ਰਗਟ ਹੁੰਦੀ ਹੈ।

*ਰਵਿਦਾਸ, ਬ੍ਰਹਮ ਗਿਆਨ ਬਿਨ, ਬ੍ਰਹਮ ਧਿਆਨ ਬਿਨ ਹਿਰਦਾ ਸ਼ੁਧ ਨ ਹੋਈ॥*
*ਏਕੋ ਬ੍ਰਹਮ ਸਗਲ ਮਹਿ ਵਰਤੈ ਦੂਜਾ ਅਵਰ ਨਾ ਕੋਈ॥*
*ਜੋ ਠਾਕਰ ਤੁਮ ਹੀ ਕਰ ਜਾਨਿਆ ਤਿਨ ਭੀ ਬ੍ਰਹਮ ਨਾ ਚਾਖਿਆ॥*
*ਸ਼ਬਦ ਅਤੀਤ ਏਕੋ ਹੈ ਬਿਨ ਗੁਰ ਕਿੰਨੇ ਨ ਲਖਿਆ॥*

***ਗੁਰਮਤਿ ਅਤੇ ਭਗਤੀ ਮਤ:-*** ਜਿਸ ਵੇਲੇ ਚੇਤੰਨ ਪ੍ਰਭੂ ਜਗਨ ਨਾਥ ਵਿਚ ਭਗਤੀ ਮਤ ਵਿੱਚ ਸਖੀ ਭਾਵ ਦੀ ਮਾਧੁਰਤਾ ਦਾ ਰਸ ਘੋਲ ਰਹੇ ਸੀ, 'ਰਾਧਾ ਰਾਧਾ' ਗਾਉਂਦੇ ਮੂਰਛਤ ਹੋ ਹੋ ਢਹਿੰਦੇ ਸੀ, ਮਹਾਂਪ੍ਰਭੂ ਵਲਭਚਾਰਿਆ ਗੋਵਰਧਨ ਪਰਬਤ ਉਪਰ ਗੋਪੀਆਂ ਨਾਲ ਰਾਸ ਰਚਾਉਣ ਵਾਲੀ ਭਗਤੀ ਦੇ ਕੇਂਦਰੀ ਧਾਮ, ਨਾਥ ਦੁਆਰੇ ਦੀ ਰਚਨਾ ਕਰ ਰਹੇ ਸੀ, ਅਤੇ ਜੀਵ ਦੀ ਮੁਕਤੀ, ਰਾਧਾ ਦੇ ਗੁਣਗਾਨ ਕਰਨ ਤੋਂ ਹੋਣੀ ਪ੍ਰਚਾਰ ਰਹੇ ਸੀ, ਗੁਰੂ ਨਾਨਕ ਜੀ ਉਸ ਸਮੇਂ ਭਾਰਤ ਭਰਮਣ ਕਰਕੇ ਇਨ੍ਹਾਂ ਅੰਧ ਵਿਸ਼ਵਾਸ਼ਾਂ ਦੇ ਭਰਮਜਾਲ ਕਟ ਰਹੇ ਸੀ।

ਗੁਰੂ ਨਾਨਕ ਜੀ ਦੱਖਣ ਵਿੱਚ ਭੀ ਗਏ। ਹਰ ਤਰ੍ਹਾਂ ਦੇ ਸਮਾਜਕ ਪਤਨ ਦੀ ਹਾਲਤ ਦੇਖੀ ਸੀ। ਉਨ੍ਹਾਂ ਨੇ ਰਾਸ ਮੰਡਲੀਆਂ ਵਾਲੀ ਭਗਤੀ ਭੀ ਚੰਗੀ ਤਰ੍ਹਾਂ ਨਿਰਖੀ ਪਰਖੀ ਸੀ।

"ਬ੍ਰਿੰਦਾਬਨ ਮਹਿ ਰੰਗ ਕੀਆ' ਅਤੇ 'ਘੜੀਆਂ ਸਭੇ ਗੋਪੀਆਂ ਪਹਿਰੇ ਕੰਨ ਗੋਪਾਲ', 'ਇਕ ਨਚਿ ਨਚਿ ਪੂਰਹ ਤਾਲ', ਕ੍ਰਿਸ਼ਨ ਭਗਤੀ ਅਤੇ ਰਾਮ ਭਗਤੀ ਉਤੇ ਕੀਤੇ ਕਟਾਖਸ਼ਾਂ ਤੋਂ ਇਹ ਪ੍ਰਗਟ ਹੈ, ਉਸ ਸਮੇਂ ਰਾਮ ਭਗਤੀ ਸ਼ਾਖਾ, ਭੀ ਰਾਮ ਲੀਲਾ ਦੇ ਰੂਪ ਵਿਚ ਆਪਣੇ ਰੰਗ ਖਿੜਾ ਰਹੀ ਸੀ। ਰਾਧਾ ਕ੍ਰਿਸ਼ਨ ਵਾਂਗ ਸੀਤਾ ਰਾਮ ਦਾ ਜਾਪ, ਜੋ ਹੁਣ ਭੀ ਜਨਤਕ ਜਾਪ ਹੈ, ਕੀਤਾ ਜਾਂਦਾ ਸੀ। ਦੇਵਾਂ ਅਵਤਾਰਾਂ ਦੇ ਨਾਮ ਉਤੇ ਲੀਲ੍ਹਾ ਰਚਾਈਆਂ ਜਾਂਦੀਆਂ ਸੀ। ਨੱਚ ਟੱਪਕੇ ਮਨ ਦੇ ਚਾਉ ਪੂਰੇ ਕੀਤੇ ਜਾਂਦੇ ਸਨ। ਗੁਰੂ ਜੀ ਨੇ ਇਸ ਕਿਸਮ ਦੀ ਭਗਤੀ ਦਾ ਚਿਤ੍ਰ ਇਉਂ ਖਿਚਿਆ ਹੈ:-

*ਸਚਾ ਅਲਖ ਅਭੇਉ ਹਠਿ ਨ ਪਤੀਜਈ॥*
*ਇਕਿ ਗਾਵਹਿ ਰਾਗ ਪਰੀਆ ਰਾਗਿ ਨ ਭੀਜਈ॥*
*ਇਕਿ ਨਚਿ ਨਚਿ ਪੂਰਹਿ ਤਾਲ ਭਗਤਿ ਨ ਕੀਜਈ॥*
*ਇਕਿ ਅੰਨੁ ਨ ਖਾਹਿ ਮੂਰਖ ਤਿਨਾ ਕਿਆ ਕੀਜਈ॥*
*ਤ੍ਰਿਸਨਾ ਹੋਈ ਬਹੁਤੁ ਕਿਵੈ ਨ ਧੀਜਈ॥*
*ਕਰਮ ਵਧਹਿ ਕੈ ਲੋਅ ਖਪਿ ਮਰੀਜਈ॥*
*ਲਾਹਾ ਨਾਮੁ ਸੰਸਾਰਿ ਅੰਮ੍ਰਿਤੁ ਪੀਜਈ॥*
*ਹਰਿ ਭਗਤੀ ਅਸਨੇਹਿ ਗੁਰਮੁਖਿ ਘੀਜਈ॥ (ਵਾਰ ਮਲਾਰ ੧-੧੨੮੫)*

ਕੁਝ ਬਚਨਾਂ ਰਾਹੀਂ ਇਸ ਕਿਸਮ ਦੀ ਭਗਤੀ ਨੂੰ ਮਨੋਰੰਜਨ ਮਾਤਰ ਭੀ ਦਸਿਆ ਹੈ। ਭਗਤੀ ਦੇ ਇਹ ਰੰਗ ਢੰਗ ਗੁਰੂ ਨਾਨਕ ਜੀ ਦੀ ਨਿਗਾਹ ਵਿੱਚ ਮਨ ਦੇ ਚਾਉ ਪੂਰੇ ਕਰਨ ਤੋਂ ਵਧੀਕ ਕੁਝ ਨਹੀਂ ਸਨ।

ਜਗਤ ਗੁਰੂ ਨਾਨਕ ਜੀ ਨੇ ਭਗਤੀ ਮਤ ਦੇ ਮੁਢਲੇ ਸਿਧਾਂਤ, ਅਵਤਾਰਵਾਦ, ਸਰਗੁਣਵਾਦ

ਭਗਤੀ ਦੇ ਪਿੱਛੋਕੜ ਅਤੇ ਉਸਦੇ ਨਿਕਲਣ ਵਾਲੇ ਦੂਸਰੇ ਸਿਟਿਆਂ ਨੂੰ ਜਾਣਕੇ, ਇਸ ਤਰ੍ਹਾਂ ਦੀ ਭਗਤੀ ਭਾਵਨਾ ਦਾ ਸੱਖਤ ਵਿਰੋਧ ਕੀਤਾ। ਰਾਧਾ ਕ੍ਰਿਸ਼ਨ, ਸੀਤਾ ਰਾਮ, ਜਪਣ ਤੇ ਜਪਾਉਣ ਵਾਲੇ ਵਿਚਾਰਾਂ ਨੂੰ ਰੱਦ ਕਰਕੇ ਇਕ ਨਿਰੰਕਾਰ ਦੀ ਭਗਤੀ ਦਿਰੜਾਈ, ਜੋ ਮਰਨ ਜੰਮਣ ਵਿਚ ਨਹੀਂ ਆਉਂਦਾ,ਨਿਰਮਲ ਨਿਰੰਕਾਰ ਹੈ। ਅਵਤਾਰਾਂ ਨੂੰ 'ਜੁਗਹ ਜੁਗਹ ਕੇ ਰਾਜੇ' ਮੰਨਿਆਂ। ਰਾਜਿਆਂ ਨੂੰ ਅਵਤਾਰ ਜਾਣਕੇ, ਗਾਉਣ ਅਤੇ ਪੂਜਣ ਵਾਲਿਆਂ ਨੂੰ ਸਮਝਾਇਆ, ਇਹ ਭਗਤੀ ਨਹੀਂ ਰੋਟੀਆਂ ਕਾਰਨ ਤਾਲ ਪੂਰਨ ਵਾਲਾ ਧੰਦਾ ਹੈ। ਜਾਂ, ਜਜ਼ਬਿਆਂ ਨੂੰ ਤ੍ਰਿਪਤ ਕਰਨ ਵਾਲਾ ਮਨੋਰੰਜਨ। ਜਾਂ ਫਿਰ ਭਗਤੀ ਦੇ ਨਾਮ ਹੇਠਾਂ ਕਾਮ ਵਿਰਤੀ ਤ੍ਰਿਪਤਾਉਣ ਦੀ ਕਿਰਿਆ:-

*ਰੋਟੀਆ ਕਾਰਣਿ ਪੂਰਹਿ ਤਾਲ ॥ ਆਪੁ ਪਛਾੜਹਿ ਧਰਤੀ ਨਾਲਿ ॥*
*ਗਾਵਨਿ ਗੋਪੀਆ ਗਾਵਨਿ ਕਾਨ੍ਹ॥ ਗਾਵਨਿ ਸੀਤਾ ਰਾਜੇ ਰਾਮ ॥*
*ਨਿਰਭਉ ਨਿਰੰਕਾਰੁ ਸਚੁਨਾਮੁ॥ ਜਾਕਾ ਕੀਆ ਸਗਲ ਜਹਾਨੁ ॥*
– – – – – – – – –
*ਨਚਣੁ ਕੁਦਣੁ ਮਨ ਕਾ ਚਾਉ। ਨਾਨਕ ਜਿਨ੍ ਮਨਿ ਭਉ ਤਿਨਾ ਮਨਿ ਭਾਉ॥*
*(ਸਲੋਕ ਮ. ੧ ਆਸਾ ਦੀ ਵਾਰ ੪੬੫)*

ਗੁਰੂ ਨਾਨਕ ਦੇਵ ਜੀ ਨੇ ਦੱਸਿਆ ਭਗਤੀ, ਨਿਰਭਉ ਨਿਰੰਕਾਰ ਦੀ, ਸਚੇ ਨਾਮ (ਸਤਿਨਾਮ) ਰਾਹੀਂ ਹੀ ਹੁੰਦੀ ਹੈ। ਇਸ ਜਗਤ ਨੂੰ ਚਲਾਉਣ ਵਾਲੇ ਮਾਲਕ ਦੀ ਭਗਤੀ, ਕੁਦਰਤ ਵੀ ਕਰਦੀ ਹੈ, ਅਨੇਕਾਂ ਕਿਸਮਾਂ ਦੇ ਗਹਿਣੇ, ਪਉਣ ਪਾਣੀ ਬੈਸੰਤਰ ਪਹਿਨਕੇ ਕਰਦੀ ਹੈ। ਨਿਤ ਚੜ੍ਹਨ ਛਿਪਣ ਦੀ ਲੀਲਾ ਕਰਨ ਵਾਲੇ ਚੰਦ ਸੂਰਜ ਕਿਉਂ ਨਾ ਅਵਤਾਰ ਮੰਨੇ ਜਾਣ ਜੋ ਦਿਨ ਰਾਤ ਚਾਨਣਾ ਕਰਦੇ ਹਨ?

*ਘੜੀਆ ਸਭੇ ਗੋਪੀਆ ਪਹਰ ਕੰਨ੍ ਗੋਪਾਲ ॥*
*ਗਹਣੇ ਪਉਣੁ ਪਾਣੀ ਬੈਸੰਤਰੁ ਚੰਦੁ ਸੂਰਜੁ ਅਵਤਾਰ ॥*
*ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ ॥*
– – – – – – –
*ਨਾਨਕ ਮੁਸੈ ਗਿਆਨ ਵਿਹੂਣੀ ਖਾਇ ਗਇਆ ਜਮਕਾਲੁ ॥*
*(ਸਲੋਕ ਮ. ੧, ਆਸਾ ਦੀ ਵਾਰ ੪੬੫)*

ਭਗਤੀ ਇਕ ਸੂਖਮ ਭਾਵਨਾ ਹੈ। ਇਸ ਦੇ ਅਕਾਰ, ਅਤੇ ਪ੍ਰਕਾਰ ਸਿੱਧ ਪੁੱਠ ਨੂੰ ਸਥੂਲ ਵਸਤੂਆਂ ਵਾਂਗ ਪਲਟ ਕੇ ਕਿਵੇਂ ਦੇਖਿਆ ਜਾ ਸਕਦਾ ਹੈ? ਸ਼ਾਸਤ੍ਰਕਾਰ ਗਿਆਨ ਖੁਸ਼ਬੋ ਜਿਹੀ ਨਿਰਾਕਾਰ ਵਸਤੂ ਦੇ ਪ੍ਰਭਾਵਾਂ ਨੂੰ ਜੜ੍ਹ ਤੇ ਸਥੂਲ ਰੂਪ ਸਮਝਕੇ ਜਦੋਂ ਆਪਣੇ ਔਜ਼ਾਰ ਚਲਾਉਂਦੇ ਹਨ, ਕਵੀ ਟੈਗੋਰ ਦਾ ਕਥਨ ਸਾਹਮਣੇ ਆ ਜਾਂਦਾ ਹੈ:-

"ਔਹ ਦੇਖੋ ਇਕ ਪਾਰਖੂ ਪੱਥਰ ਦੀ ਵੱਟੀ ਲੈਕੇ, ਫੁਲਾਂ ਦੇ ਬਾਗ਼ ਵਿਚ ਆ ਖੜ੍ਹਾ ਹੈ, ਫੁਲਾਂ ਦੀਆ ਪੱਤੀਆਂ ਤੋੜ ਤੋੜ ਆਪਣੀ ਕਸਵੱਟੀ ਉਤੇ ਘਸਾ ਘਸਾ ਕੇ ਉਨ੍ਹਾਂ ਦੀ ਪਰਖ ਕਰ ਰਿਹਾ ਹੈ, ਕਿ ਫੁਲ ਦੀ ਸੁਗੰਧੀ ਕਿੰਨੀ ਖਰੀ ਅਤੇ ਕਿੰਨੀ ਖੋਟੀ ਹੈ।"

ਫੁਲਾਂ ਦੀ ਸੁਗੰਧੀ ਦਾ ਰਹੱਸ ਗਿਆਨ ਇੰਦਰੇ ਦਾ ਵਿਸ਼ਾ ਹੈ। ਨਾ ਕਿ ਪੱਥਰ ਦੀਆਂ ਵੱਟੀਆਂ ਜਾਂ ਕਸਵੱਟੀਆਂ ਦੀ ਨਿਰਖ ਪਰਖ ਦਾ। ਭਗਤੀ ਦੇ ਰੰਗ ਰੂਪ ਗੁਣ ਤੇ ਦੋਸ਼ ਉਨ੍ਹਾਂ ਭਗਤਾਂ ਦੀ ਰਚਨਾਂ ਤੋਂ ਹੀ ਜਾਣੇ ਜਾ ਸਕਦੇ ਹਨ, ਜਿਨ੍ਹਾਂ ਨੇ ਪ੍ਰੇਮਾ ਭਗਤੀ ਨਾਲ ਮਨ ਨੂੰ ਸਾਧਿਆ। ਆਪਣਾ (ਜੋਤ ਸਰੂਪੀ) ਮੂਲ ਪਛਾਨਣ ਦੀ ਪ੍ਰਾਪਤੀ ਕੀਤੀ। ਜਿਨ੍ਹਾਂ ਭਗਤਾਂ ਨੇ ਗੁਰੂ ਰੰਗੇ ਅਨੁਭਵ, ਆਪਣੀ ਬਾਣੀ ਵਿਚ ਸਮੋਏ ਉਨ੍ਹਾਂ ਦੀ ਰਚਨਾ ਵਿਚੋਂ ਜਾਣਿਆ ਜਾ ਸਕਦਾ

ਹੈ ਕਿ ਉਨ੍ਹਾਂ ਦੀ ਭਗਤੀ ਕਿਸ ਭਾਂਤ ਦੀ ਸੀ।

ਗੁਰੂ ਗ੍ਰੰਥ ਸਾਹਿਬ ਦੇ ਭਗਤਾਂ ਦੀ ਮਿੱਟੀ ਗੁਰਮਤਿ ਰਸ ਨਾਲ ਗੁੱਧੀ ਹੋਈ ਹੈ ਨਾ ਕਿ ਭਗਤੀ ਮਤ ਦੇ ਰਾਧਾ ਕ੍ਰਿਸ਼ਨ ਸੀਤਾ ਰਾਮ ਦੀ ਰਾਸ ਕ੍ਰੀੜਾ ਵਿਚ ਰੰਗੀ ਹੋਈ। ਭਗਤ ਕਬੀਰ ਜੀ ਨੇ ਇਕ ਬਹੁਤ ਵੱਡੀ ਗੱਲ ਕਹੀ ਹੈ:-

*'ਸਨਕਾਦਿਕ ਨਾਰਦ ਮੁਨਿ ਸੇਖਾ ॥ ਤਿਨ ਭੀ ਤਨ ਮਹਿ ਮਨੁ ਨਹੀ ਪੇਖਾ ॥*
*ਇਸ ਮਨ ਕਉ ਕੋਈ ਖੋਜਹੁ ਭਾਈ ॥ ਤਨ ਛੂਟੇ ਮਨੁ ਕਹਾ ਸਮਾਈ ॥*
*ਗੁਰ ਪਰਸਾਦੀ ਜੈ ਦੇਉ ਨਾਮਾਂ ॥ ਭਗਤਿ ਕੈ ਪ੍ਰੇਮਿ ਇਨ ਹੀ ਹੈ ਜਾਨਾ ॥*
*ਇਸ ਮਨ ਕਉ ਨਹੀ ਆਵਨ ਜਾਨਾ ॥ ਜਿਸ ਕਾ ਭਰਮੁ ਗਇਆ ਤਿਨਿ ਸਾਚੁ ਪਛਾਨਾ॥*
*(ਗਉੜੀ ਕਬੀਰ ੩੩੦)*

ਭਗਤੀ ਮੱਤ ਦਾ ਇਤਿਹਾਸ ਤੇ ਸ਼ਾਸਤ੍ਰੀ ਪਛਾਣ ਦੱਸਣ ਵਾਲੇ, ਭਗਤੀ ਦਾ ਆਰੰਭ ਨਾਰਦ ਮੁਨੀ ਤੋਂ ਮੰਨਦੇ ਹਨ, ਜਿਸ ਦਾ ਸੰਕੇਤ 'ਭਗਤ ਨਾਰਦੀ ਰਿਦੈ ਨ ਆਈ'- ਤੁਕਾਂ ਤੋਂ ਭੀ ਮਿਲਦਾ ਹੈ। ਕਬੀਰ ਜੀ ਕਹਿੰਦੇ ਹਨ ਤਨ ਵਿਚ ਮਨ ਉਸਨੇ ਭੀ ਨਹੀਂ ਦੇਖਿਆ ਸੀ। ਭਗਤੀ ਦੇ ਸਖੀ ਭਾਵ ਦਾ ਰੰਗ ਭਾਰਤ ਵਿਚ ਨਵੇਂ ਆਏ ਮੁਸਲਮਾਨੀ ਮਜ਼ਹਬ ਦੇ ਸ਼ੇਖਾਂ ਔਲੀਆਂ ਉਤੇ ਭੀ ਚੜ੍ਹਿਆ। ਜਿਸ ਕਾਰਨ ਇਸਲਾਮ ਵਿਚ ਵਿਵੱਰਜਤ ਸੰਗੀਤ ਦੀਆਂ ਮਹਫਿਲਾਂ ਸਜਣ ਲਗੀਆਂ। ਸੂਫੀ ਮਹਿਫਲਾਂ ਵਿਚ ਮਸਤ ਮਲੰਗਾਂ ਨੂੰ ਹਾਲ ਪੈਣ ਦੇ ਦ੍ਰਿਸ਼ ਸਾਹਮਣੇ ਆਏ। ਦੀਵਾਨਗੀ ਦਾ ਵਾਯੂ ਮੰਡਲ ਤਾਰੀ ਹੋਣ ਲਗਿਆ, ਸਾਹਿਤ ਉਤੇ ਭੀ ਇਨ੍ਹਾਂ ਭਾਵਾਂ ਦਾ ਅਸਰ ਪਿਆ। ਕਵਿਤ੍ਰੀ ਤਾਜ ਦਾ ਕਥਨ ਹੈ:-

*ਹੋ ਤਉ ਤੁਰਕਾਨੀ ਹਿੰਦੂਆਨੀ ਹੋ ਰਹੂੰਗੀ ਮੈਂ।*

ਗੁਰਮਤਿ ਦੇ ਪ੍ਰਕਾਸ਼ ਸਮੇਂ, ਭਗਤੀ ਮਤ ਵਿਚ ਸਖੀ ਭਾਵਨਾ ਦਾ ਚਰਚਾ ਅਤੇ ਵਰਤਾਰਾ ਸਾਰੇ ਭਾਰਤੀ ਸਾਹਿਤ ਵਿਚ ਪ੍ਰਵਿਰਤ ਹੋ ਚੁਕਿਆ ਸੀ। ਗੁਰੂ ਨਾਨਕ ਜੀ ਨੇ ਰਾਧਾ, ਕ੍ਰਿਸ਼ਨ, ਸੀਤਾ, ਰਾਮ ਅਤੇ ਸਖੀ ਭਾਵਨਾ ਦੀਆਂ ਪ੍ਰੇਮ ਲੀਲਾਂ ਦਾ ਕੋਈ ਪ੍ਰਭਾਵ ਨਹੀਂ ਕਬੂਲਿਆ, ਕ੍ਰਿਸ਼ਨ ਜੀ ਦੀ ਰਾਸ, ਰੰਗ ਅਤੇ ਰਾਮਲੀਲਾ ਦਾ ਵਿਰੋਧ ਕੀਤਾ ਹੈ:-

*ਗਾਵਨਿ ਗੋਪੀਆ ਗਾਵਨਿ ਕਾਨ੍ਹ। ਗਾਵਨਿ ਸੀਤਾ ਰਾਜੇ ਰਾਮ॥(ਆਸਾ ਦੀ ਵਾਰ, ੬੫)*

ਬੇਸ਼ਕ ਜਿਵੇਂ ਭਗਤੀ ਸ਼ਬਦ ਦੀ ਥਾਂ ਥਾਂ ਵਰਤੋਂ ਕੀਤੀ ਹੈ। 'ਸਖੀ' ਸ਼ਬਦ ਦੀ ਵਰਤੋਂ ਭੀ ਗੁਰਬਾਣੀ ਵਿਚ ਚੋਖੀ ਮਿਲਦੀ ਹੈ, ਕਿਸੇ ਅਵਤਾਰ ਜਾਂ ਵਿਅੱਕਤੀ ਵਿਸ਼ੇਸ਼ ਪ੍ਰਤੀ ਨਹੀਂ 'ਏਕਾ ਪੁਰਖ ਸਬਾਈ ਨਾਰ' ਦੇ ਰੂਪ ਵਿਚ:-

*੧. 'ਆਉ ਸਖੀ ਵਸ ਆਉ ਸਖੀ ਅਸੀ ਪਿਰ ਕਾ ਮੰਗਲ ਗਾਵਹਿ ॥*
*੨. ਹਮ ਸਹ ਕੇਰੀਆ ਦਾਸੀਆ ਸਾਚਾ ਖਸਮੁ ਹਮਾਰਾ ॥ (ਸੂਹੀ ਮਹਲਾ ੧-੭੨੯)*

ਕਬੀਰ ਜੀ ਕਹਿੰਦੇ ਹਨ,-ਅਜੇਹਾ ਕਰਨ ਵਾਲਿਆਂ ਸ਼ੇਖਾਂ ਮਸਾਇਕਾਂ ਨੇ ਭੀ ਤਨ, ਵਿਚ ਮਨ ਨਹੀਂ ਦੇਖਿਆ। ਜਿਨ੍ਹਾਂ ਨੇ ਤਨ, ਵਿਚ ਮਨ ਦੇਖਿਆ, ਭਗਤੀ ਦੇ ਅਸਲੀ ਪ੍ਰੇਮ ਨੂੰ ਉਨ੍ਹਾਂ ਨੇ ਹੀ ਜਾਣਿਆ ਹੈ।

ਪਹਿਲੀਆਂ ਦੋ ਤੁਕਾਂ ਵਿਚ,- 'ਤਨ ਮਹਿ ਮਨ ਪੇਖਣ' ਵਾਲੀ ਸਾਧਨਾ ਦਾ ਮਾਰਗ, ਦੂਜੇ ਵਾਕ ਵਿਚ ਉਸ ਸਾਧਨਾ ਦਾ ਫਲ, ਤਨ ਵਿਚ ਮਨ ਦੇਖਣ ਦਾ ਸੰਕੇਤ ਦੇ ਕੇ ਦਸਿਆ ਹੈ। ਕਿਸੇ ਵਿਅਕਤੀ ਵਿਸ਼ੇਸ਼, ਅਚਾਰੀਆ ਜਾਂ ਭਗਤੀ ਧਾਰਾ ਦੀ ਸੰਚਾਲਕ ਹਸਤੀ ਦਾ ਨਜ਼ਰੀਆ ਨਹੀਂ ਛੋਹਿਆ। ਮਨ ਨੂੰ ਅਸਥਿਰ ਕਰਕੇ ਅੰਮ੍ਰਿਤ ਪੀਣਾ, ਮਨ ਵਿਚੋਂ ਸਚ ਸਰੂਪ ਨੂੰ ਦੇਖਣਾ। ਇਹ ਗੁਰਮਤੀ ਨਜ਼ਰੀਆ ਹੀ ਕਬੀਰ ਜੀ ਨੇ ਨਿਰੂਪਣ ਕੀਤਾ ਹੈ:-

*"ਇਸੁ ਮਨ ਕਉ ਨਹੀ ਆਵਨ ਜਾਨਾ॥ ਜਿਸ ਕਾ ਭਰਮੁ ਗਇਆ ਤਿਨਿ ਸਾਚੁ ਪਛਾਨਾ॥*
*ਇਸੁ ਮਨ ਕਉ ਰੂਪੁ ਨ ਰੇਖਿਆ ਕਾਈ॥ ਹੁਕਮੇ ਹੋਇਆ ਹੁਕਮੁ ਬੂਝਿ ਸਮਾਈ॥*
*ਇਸ ਮਨ ਕਾ ਕੋਈ ਜਾਨੈ ਭੇਉ ॥ ਇਹ ਮਨਿ ਲੀਣ ਭਏ ਸੁਖਦੇਉ॥*
*ਜੀਉ ਏਕੁ ਅਰੁ ਸਗਲ ਸਰੀਰਾ ॥ ਇਸੁ ਮਨ ਕਉ ਰਵਿ ਰਹੇ ਕਬੀਰਾ॥*
*(ਗਉੜੀ ਕਬੀਰ ੩੩੦)*

ਮਨ ਨੂੰ ਲੀਨ ਅਤੇ ਅਸਥਿਰ ਰਖਣ ਦੀ ਜੁਗਤੀ ਕਬੀਰ ਜੀ ਦਸਦੇ ਹਨ, ਮੈਂ ਗੁਰਮਤਿ ਰਾਹੀਂ ਪ੍ਰਾਪਤ ਕੀਤੀ ਹੈ:-

*ਗੁਰਮਤਿ ਮਨੂਆ ਅਸਥਿਰੁ ਰਾਖਹੁ ਇਨ ਬਿਧਿ ਅੰਮ੍ਰਿਤ ਪੀਓਈਐ॥ (ਗਉੜੀ ਰਾਗ, ੩੩੨)*
*ਗੁਰਮਤਿ ਰਾਮੈ ਨਾਮਿ ਬਸਾਈ॥ ਅਸਥਿਰੁ ਰਹੈ ਨ ਕਤਹੂੰ ਜਾਈ॥ (ਰਾਗ ਆਸਾ ੪੮੧)*
*ਗੁਰਮਤਿ ਰਸਿ ਰਸਿ ਹਰਿ ਗੁਨ ਗਾਵੈ॥ ਰਾਮੈ ਰਾਮ ਰਮਤ ਸੁਖੁ ਪਾਵੈ॥*
*(ਗਉੜੀ ਕਬੀਰ ਜੀ ੩੨੬)*

ਗੁਰੂ ਨਾਨਕ ਜੀ ਨੇ ਮਨ ਦਾ ਮਸਲਾ ਇਸ ਤੋਂ ਭੀ ਸੂਖਮ ਛੋਹਾਂ ਨਾਲ ਸੁਲਝਾਉਂਦਿਆਂ ਪ੍ਰੇਮ ਭਗਤੀ ਦਾ ਸਰੂਪ ਇਉਂ ਦਰਸਾਇਆ ਹੈ,- ਤਨ ਵਿਚ ਮਨ, ਮਨ ਵਿਚ ਸਾਚੇ ਦੇ ਰਚਣ ਦਾ ਸਿਖਰਲਾ ਅਧਿਆਤਮਕ ਰਹੱਸ ਹੈ। ਦੋ ਤੁਕਾਂ ਵਿਚ, ਨਿਚੋੜਵੀਂ ਤੱਤ ਵਸਤੂ ਇਸ ਤਰ੍ਹਾਂ ਆਈ ਹੈ:-

*(੧) ਤਨ ਮਹਿ ਮਨੂਆ ਮਨੁ ਮਹਿ ਸਾਚਾ ॥*
*(੨) ਸੋ ਸਾਚਾ ਮਿਲ ਸਾਚੇ ਰਾਤਾ ॥ (ਧਨਾਸਿਰੀ ਮ. ੧)*

ਗੁਰੂ ਨਾਨਕ ਜੀ ਨੇ ਜਿਸ ਪ੍ਰੇਮ ਦੀ ਗੱਲ ਕੀਤੀ ਹੈ, ਉਹ ਪ੍ਰੇਮ, ਰਾਧਾ ਕ੍ਰਿਸ਼ਨ ਵਾਲੀ ਕੋਟੀ ਦਾ ਨਹੀਂ, ਨਾ ਹੀ ਸੀਤਾ ਰਾਮ ਵਾਲਾ ਹੈ। ਸਖੀ ਭਾਵ ਵਾਲਾ ਭੀ ਨਹੀਂ, ਜਿਸ ਪ੍ਰਤਿ ਦੇਵਦਾਸੀਆਂ ਦੇ ਵਿਕ੍ਰਿਤ ਕਰਮ ਅਤੇ ਸਮਾਜਿਕ ਪਤਨ ਦਾ ਨਮੂਨਾ ਬਣਿਆ। ਇਹ ਪ੍ਰੇਮ (ਭਾਉ) ਦੇ ਭਾਂਡੇ ਵਿਚ ਅੰਮ੍ਰਿਤ ਨੂੰ ਢਾਲਣ ਦੀਆਂ ਪਉੜੀਆਂ ਚੜ੍ਹਨ ਵਾਲਾ ਹੈ।

### *ਭਗਤੀ ਮਤ ਅਤੇ ਮੁਕਤੀ*

ਮੁਕਤੀ ਦੀ ਪ੍ਰਭਾਸ਼ਾ ਭਗਤੀ ਮਤ ਦੇ ਅਚਾਰੀਆ ਨੇ ਇਉਂ ਕੀਤੀ ਹੈ:- ਵਾਸਤਵਿਕ ਸੁਖ ਦੀ ਅਨੁਭੂਤੀ ਹੀ ਮੁਕਤੀ ਹੈ। ਮੁਕਤੀ ਗਿਆਨਵਾਨ ਹੀ ਪਾ ਸਕਦਾ ਹੈ। ਗਿਆਨ ਦੇ ਬੋਧ ਲਈ ਸ਼ਾਸਤ੍ਰ ਦਾ ਬੋਧ ਹੋਣਾ ਜ਼ਰੂਰੀ ਹੈ' ਸਾਧਨਾ-ਮਾਰਗ ਉਨ੍ਹਾਂ ਕ੍ਰਿਸ਼ਨ ਭਗਤੀ ਮਤ ਵਾਲਾ ਹੀ ਰਖਿਆ ਹੈ। ਕ੍ਰਿਸ਼ਨ ਜੀ ਅਤੇ ਰਾਮ ਜੀ ਪ੍ਰਤੀ ਉਪਾਸ਼ਨਾ ਦੀਆਂ ਵਿਧੀਆਂ ਨੀਯਤ ਕੀਤੀਆਂ। ਨਿੰਬਾਰਕ ਚਾਰੀਆ ਨੇ ਭੀ, ਭਗਤੀ ਮਤ ਉਤੇ ਭਾਸ਼ ਲਿਖੇ, ਦ੍ਵੈਤਾ ਦ੍ਵੈਤ, ਭੇਦਾ ਭੇਦ ਨਾਮ ਦੇਕੇ ਆਪਣੇ ਵਿਚਾਰਾਂ ਨੂੰ ਪ੍ਰਚਾਰਿਆ। ਏਨ੍ਹਾਂ ਨੇ ਭਗਤੀ ਦੇ ਬਰਾਬਰ ਦੇ (ਪ੍ਰਾਯਵਾਚੀ) ਸ਼ਬਦ (ਪ੍ਰਪਤੀ) ਦੀ ਵਰਤੋਂ ਭਗਤੀ ਦੀ ਥਾਂ ਕੀਤੀ। ਇਸ ਅਚਾਰੀਆ ਨੇ ਮੁਕਤੀ ਦਾ ਲਖਸ਼ਣ ਇਹ ਕੀਤਾ ਹੈ:- ਜੀਵ, ਪ੍ਰਪਤੀ (ਭਗਤੀ) ਦਵਾਰਾ ਭਗਵਾਨ ਕੀ ਅਨੁਗ੍ਰਹਿ ਕਾ ਅਧਿਕਾਰੀ ਹੋਤਾ ਹੈ। ਭਗਵਾਨ ਕੇ ਸਾਖਸ਼ਾਤ ਕੀ ਸਿਧੀ ਹੋਤੀ ਹੈ'। ਇਨ੍ਹਾਂ ਦੀ ਇਕ ਵਿਸ਼ੇਸ਼ ਗੱਲ ਸਮਝਣ ਵਾਲੀ ਇਹ ਹੈ- 'ਜੀਵ ਕਾ ਜਬ ਤੱਕ ਸਰੀਰ ਸੇ ਸਬੰਧ ਹੈ ਤਬ ਤੱਕ ਭਾਗਵਤ ਭਾਵ ਕੀ ਉਤਪਤੀ ਸੰਭਵ ਨਹੀਂ (ਵੇਦਾਂਤ ਰਤਨਮ ਛੇਵਾਂ ਸਲੋਕ।) ਉਪਰਲੇ ਅਚਾਰੀਆਂ ਦੇ ਮੁਕਤੀ ਬਾਰੇ ਵਿਚਾਰਾਂ ਦਾ ਸਾਰ ਇਹ ਹੈ:-

੧. ਸ਼ੰਕਰਾਚਾਰੀਆ ਕਹਿੰਦੇ ਹਨ, ਮੁਕਤੀ ਦਾ ਮਾਰਗ ਗਿਆਨ ਹੈ।
੨. ਨਿੰਬਾਰਕ ਕਹਿੰਦੇ ਹਨ,- ਮੁਕਤੀ ਅਗਿਆਨੀਆਂ ਅਣਪੜ੍ਹਾਂ ਨੂੰ ਪ੍ਰਾਪਤ ਨਹੀਂ ਹੋ ਸਕਦੀ।

੩. ਮਾਧਵਾ ਚਾਰੀਆ ਦੇ ਮਤ ਅਨੁਸਾਰ,- ਜਦੋਂ ਤੀਕ ਸਰੀਰ ਹੈ ਮੁਕਤੀ ਸੰਭਵ ਨਹੀਂ।

ਗੁਰਮਤਿ ਦੇ ਮੁਕਤੀ ਮਾਰਗ ਅਤੇ ਭਗਤੀ ਮਤ ਦੇ ਏਨ੍ਹਾਂ ਅਚਾਰੀਆਂ ਦੀ ਮੁਕਤੀ ਦਾ ਭੇਦ ਸਪਸ਼ੱਟ ਹੈ। ਗੁਰਮਤਿ ਨੇ ਮੁਕਤੀ ਬਾਰੇ ਇਸ ਤਰ੍ਹਾਂ ਦੇ ਵਿਚਾਰ ਪ੍ਰਗਟ ਕੀਤੇ ਹਨ:-

*੧. ਜੋ ਪ੍ਰਾਣੀ ਗੋਵਿੰਦੁ ਧਿਆਵੈ ॥*
*ਪੜਿਆ ਅਣਪੜਿਆ ਪਰਮ ਗਤਿ ਪਾਵੈ ॥ (ਗਉੜੀ ਮ. ੫-੧੯੭)*

*੨. ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥*
*- - - - - - - -*
*ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥*
*(ਸਲੋਕ ਮ. ੧, ਆਸਾ ਦੀ ਵਾਰ ੪੬੭)*

*੩. ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥*
*(ਸਲੋਕ ਮ. ੫ - ਗੂਜਰੀ ਵਾਰ ਮ. ੫, ੫੨੨)*

ਮਾਧਵਾ ਅਚਾਰੀਆ ਦੇ ਮਤ ਅਨੁਸਾਰ ਸਾਧਕ ਦਾ ਜੀਵਨ ਮੁਕਤ ਹੋਣਾ ਕਿਸੇ ਤਰ੍ਹਾਂ ਭੀ ਸੰਭਵ ਨਹੀਂ, ਉਨ੍ਹਾਂ ਦਾ ਵਿਚਾਰ ਹੈ:-

ਭਗਤੀ ਦੀਆਂ ਕਿਸਮਾਂ ਕੁਝ ਅਚਾਰੀਆਂ ਨੇ ਨਵਧਾ (ਨੌਂ) ਭਗਤੀ, ਕੁਝ ਨੇ ਗਿਆਰਾਂ ਦਸੀਆਂ ਹਨ, ਗੁਰੂ ਗ੍ਰੰਥ ਸਾਹਿਬ ਵਿਚ ਭੀ ਕਿਸੇ ਥਾਂ ਹਵਾਲੇ ਦੇ 'ਭਗਤ ਨਵੈ ਪ੍ਰਕਾਰਾ' ਵਾਕ ਆਉਂਦੇ ਹਨ। ਭਗਤੀ ਦੀਆਂ ਏਨ੍ਹਾਂ ਕਿਸਮਾਂ ਵਿਚ ਉਸ ਸਮੇਂ ਤੋਂ ਹੁਣ ਤੱਕ ਨ੍ਰਿਤ ਗਾਇਨ ਆਦਿ ਕਰਮ-ਕਿਰਤ ਪ੍ਰਧਾਨ ਰਹੇ। ਗੁਰਮਤਿ ਨੇ ਨੱਚਣ ਟੱਪਣ ਵਾਲੀ ਭਗਤੀ ਨੂੰ ਪਸੰਦ ਨਹੀਂ ਕੀਤਾ:-

*ਨਚਿ ਨਚਿ ਹਸਹਿ ਚਲਹਿ ਸੇ ਰੋਇ॥ (ਆਸਾ ਦੀ ਵਾਰ ਮ. ੧, ੪੬੫)*
*ਨਿਰਤਿ ਕਰੀ ਇਹੁ ਮਨੁ ਨ ਨਚਾਈ॥ ਗੁਰਪਰਸਾਦੀ ਆਪੁ ਗਵਾਈ॥(ਗੂਜਰੀ ਮ. ੩, ੫੦੬)*
*ਨਚਿਐ ਟਪਿਐ ਭਗਤ ਨ ਹੋਇ॥ (ਮਹਲਾ ੩,੧੫੯)*
*ਚਿਤੁ ਥਿਰੁ ਰਾਖੈ ਸੁ ਮੁਕਤਿ ਹੋਵੈ ਜੋ ਇਛੀ ਸੋਈ ਫਲੁ ਪਾਈ॥(ਗੂਜਰੀ ਮਹਲਾ ੩, ੫੦੬)*

ਇਹ ਪੂਰਾ ਸ਼ਬਦ ਮੁਕਤੀ ਪਰਥਾਏ ਹੈ। ਗੁਰਮਤਿ ਨੇ 'ਅਚਾਰੀ ਨਹੀਂ ਜੀਤਿਆ ਜਾਏ' ਭਗਤੀ ਦੀਆਂ ਵਿਧੀਆਂ, ਪੂਜਾ ਅਰਚਾ ਦੀਆਂ ਰੀਤਾਂ ਦੀ ਪੂਰਤੀ ਨੂੰ ਬਹੁਤਾ ਮਹੱਤਵ ਨਹੀਂ ਦਿੱਤਾ। ਕੇਵਲ ਕੀਰਤਨ ਭਗਤੀ ਨੂੰ ਪ੍ਰਧਾਨਤਾ ਦਿੱਤੀ ਹੈ। ਸੇਵਾ ਪਰਉਪਕਾਰ ਦੀ ਸਿੱਖਿਆ ਭੀ ਹੈ। ਗੁਰੂ ਸ਼ਬਦ ਵੀਚਾਰ ਵਾਲੀ ਭਗਤੀ ਦਾ ਰੂਪ ਪ੍ਰਗਟਾਕੇ ਦਸਿਆ ਹੈ ਅਲਹੁ ਦੀ ਭਗਤੀ ਨਿਰਾਲੀ ਚੀਜ਼ ਹੈ। ਗੁਰ ਵਿਚਾਰ ਨਾਲ ਇਹ ਹਿਰਦੇ ਵਿਚ ਵਸਦੀ ਤੇ ਜਾਣੀ ਜਾਂਦੀ ਹੈ।

*ਭਗਤਿ ਨਿਰਾਲੀ ਅਲਾਹ ਦੀ ਜਾਪੈ ਗੁਰ ਵੀਚਾਰਿ॥*
*ਨਾਨਕ ਨਾਮੁ ਹਿਰਦੈ ਵਸੈ ਭੈ ਭਗਤੀ ਨਾਮਿ ਸਵਾਰਿ॥ (ਰਾਗ ਆਸਾ ਮ. ੩,੪੩੦)*

'ਭਗਤਿ ਨਿਰਾਲੀਂ ਅਲਾਹ' ਸਪਸ਼ਟ ਕਰ ਦਿੰਦਾ ਹੈ ਕਿ ਗੁਰਮਤਿ ਭਗਤੀ ਵਿਚ ਕ੍ਰਿਸ਼ਨ, ਬਿਸ਼ਨ, ਰਾਧਾ ਕ੍ਰਿਸ਼ਨ, ਸੀਤਾ ਰਾਮ ਦੀ ਭਗਤੀ ਦੀ ਗੁੰਜਾਇਸ਼ ਨਹੀਂ। ਜਿਵੇਂ ਭਗਤੀ ਮਤ ਦੇ ਅਚਾਰੀਆ ਨੇ ਭਿੰਨ ਭਿੰਨ ਕਿਸਮਾਂ, ਫਿਰ ਉਨ੍ਹਾਂ ਦੇ ਭੇਦਾਂ ਵਿਚ ਭਗਤੀ ਨੂੰ ਵੰਡਿਆ ਹੈ, ਗੁਰਮਤਿ ਨੇ 'ਹਉਮੇ ਮਾਰਨ, ਆਪਾ ਚੀਨਣ ਤੇ ਆਪਾ ਸਾਧਨ ਵਾਲੀ ਪ੍ਰੇਮਾ ਭਗਤੀ ਦਾ ਮਾਰਗ ਖੋਲ੍ਹਿਆ ਹੈ 'ਪ੍ਰੇਮ ਭਗਤਿ ਜਹਿ ਜਾਨੀ। ਸੋ ਜਨ ਤਤ ਪਛਾਨੀਂ। ਇਸ ਭਾਵਨਾ ਵਾਲੀ ਭਗਤੀ ਨੂੰ ਪ੍ਰਮੁਖਤਾ ਦਿੱਤੀ।

ਭਗਤੀ ਮਤ ਦੇ ਅਚਾਰੀਆ ਵਲੋਂ ਦੱਸਿਆ ਮੁਕਤੀ ਦਾ ਸਰੂਪ ਅਸੀਂ ਉਨ੍ਹਾਂ ਦੇ ਗ੍ਰੰਥਾਂ ਵਿਚੋਂ ਦੇਖ ਆਏ ਹਾਂ। ਉਨ੍ਹਾਂ ਦੀ ਭਗਤੀ ਸਾਧਨਾ ਦਾ ਕਥਨ ਫਿਰ ਸਾਹਮਣੇ ਰੱਖਣ ਦੀ ਲੋੜ

ਹੈ। 'ਜਿੰਨਾਂ ਚਿਰ ਜੀਵ ਦਾ ਸਰੀਰ ਨਾਲ ਸਬੰਧ ਹੈ ਮੁਕਤੀ ਦੇ ਭਾਵਾਂ ਦੀ ਉਪਜ ਹੀ ਸਭੰਵ ਨਹੀਂ। ਗੁਰਮਤਿ ਨੇ ਇਸ ਨਾਲੋਂ ਬਿਲਕੁਲ ਵਖਰਾ ਜੀਵਨ ਮੁਕਤੀ ਦਾ ਸੰਕਲਪ ਦਿੱਤਾ ਹੈ। ਗੁਰੂ ਨਾਨਕ ਜੀ ਦਾ ਕਥਨ ਹੈ:-

*ਅਨਦਿਨੁ ਜਾਗਿ ਰਹੇ ਲਿਵ ਲਾਈ॥ ਜੀਵਨ ਮੁਕਤਿ ਗਤਿ ਅੰਤਰਿ ਪਾਈ॥੪॥*
*ਅਲਿਪਤ ਗੁਫਾ ਮਹਿ ਰਹਹਿ ਨਿਰਾਰੇ॥ ਤਸਕਰ ਪੰਚ ਸਬਦਿ ਸੰਘਾਰੇ॥*
*(ਰਾਮਕਲੀ ਮ. ੧, ੯੦੪)*

ਹੋਰਨਾ ਕਿਸਮਾਂ ਦੇ ਕਰਮਾਂ ਨੂੰ ਇਸ ਤਰ੍ਹਾਂ ਰੱਦ ਕੀਤਾ ਹੈ:-

*ਅਧਿਆਤਮ ਕਰਮ ਕਰੇ ਤਾ ਸਾਚਾ॥ ਮੁਕਤਿ ਭੇਦੁ ਕਿਆ ਜਾਣੈ ਕਾਚਾ॥*
*(ਗਉੜੀ ਮ. ੧, ੨੨੩)*
*ਜੀਵਤ ਮਰਹੁ ਭਵਜਲੁ ਜਗੁ ਤਰਣਾ॥ (ਮਾਰੂ ਮ.੧, ੧੦੪੦)*
*ਮੁਕਤੁ ਭਏ ਹਰਿ ਦਾਸ ਤੁਮਾਰੇ ॥ (ਮਾਰੂ ਮ. ੧ ,੧੦੩੪)*

ਗੁਰਮਤਿ ਨੇ ਸਰੀਰ ਦੀ ਹੋਂਦ ਪਿਛੋਂ ਮੁਕਤੀ ਦੀ ਪ੍ਰਾਪਤੀ ਨੂੰ ਇਹ ਮਹੱਤਵ ਨਹੀਂ ਦਿੱਤਾ ਜੋ ਜੀਵਨ ਮੁਕਤੀ ਨੂੰ ਦਿਤਾ। ਗੁਰੂ ਗ੍ਰੰਥ ਸਾਹਿਬ ਦੇ ਭਗਤਾਂ ਨੇ ਭੀ ਜੀਵਨ ਮੁਕਤ ਜੁਗਤੀ ਦੇ ਸਿਧਾਂਤ ਦੀ ਪਾਲਣਾ ਕੀਤੀ ਹੈ।

*ਜੀਵਤ ਪਾਵਹੁ ਮੋਖ ਦੁਆਰ॥ ਅਨਭਉ ਸਬਦੁ ਤਤੁ ਨਿਜੁ ਸਾਰ॥੧॥*
*(ਗੁਉੜੀ ਕਬੀਰ, ਥਿੰਤੀ ੩੪੩)*
*ਬੇਣੀ ਕਹੈ ਸੁਨਹੁ ਰੇ ਸੰਤਹੁ ਮਰਨ ਮੁਕਤਿ ਕਿਨਿ ਪਾਈ॥*
*(ਸ੍ਰੀ ਰਾਗ, ਬੇਣੀ ਜੀ, ੯੩)*
*ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥*
*(ਮਲਾਰ ਨਾਮਦੇਵ, ੧੨੯੨)*
*ਤੂ ਕਹੀਅਤ ਹੈ ਆਦਿ ਭਵਾਨੀ॥ ਮੁਕਤਿ ਕੀ ਬਰੀਆ ਕਹਾ ਛਪਾਨੀ॥*
*(ਗੋਂਡ ਨਾਮਦੇਵ੮੭੪)*
*ਬਦਤਿ ਜੈ ਦੇਉ ਜੈਦੇਵ ਕਉ ਰੰਮਿਆ ਬ੍ਰਹਮੁ ਨਿਰਬਾਣੁ ਲਿਵ ਲੀਣੁ ਪਾਇਆ॥ (ਮਾਰੂ ਜੈ ਦੇਵ ੧੧੦੬)*
*ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ ਧਿਆਨੁ ਮਾਨੁ ਮਨ ਏਕ ਮਏ ॥*
*ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ ਤ੍ਰਿਪਤਿ ਅਘਾਨੇ ਮੁਕਤਿ ਭਏ॥੩॥*
*ਜੋਤਿ ਸਮਾਇ ਸਮਾਨੀ ਜਾ ਕੈ ਅਛਲੀ ਪ੍ਰਭੁ ਪਹਿਚਾਨਿਆ॥*
*ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ॥੪॥*
*(ਆਸਾ ਧੰਨਾ ਜੀ, ੪੮੭)*
*ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥ (ਪੀਪਾ ਜੀ)*

## ਪਹਿਲਾ ਨਿਰਗੁਣਵਾਦੀ ਕੌਣ ?

ਭਗਤੀ ਮਤ ਬਾਰੇ ਕਿਤਾਬਾਂ ਲਿਖਣ ਵਾਲਿਆਂ ਨੇ ਕਬੀਰ ਜੀ ਨੂੰ ਨਿਰਗੁਣਵਾਦੀ ਭਗਤੀ ਦਾ ਮੋਢੀ ਕਰਾਰ ਦਿੱਤਾ ਹੈ, ਹਾਲਾਂਕਿ ਕਬੀਰ ਨੇ ਨਾਮਦੇਵ ਨੂੰ ਪ੍ਰਮੁਖਤਾ ਦਿੱਤੀ ਹੈ। ਕਈਆਂ ਨੇ ਕਬੀਰ ਜੀ ਤੋਂ ਪ੍ਰਭਾਵੀ ਪ੍ਰਚਾਰੈ ਗੁਰੂ ਨਾਨਕ ਜੀ ਦੱਸੇ ਹਨ। ਇਸ ਦਾ ਫੈਸਲਾ ਦੋਵਾਂ-ਜੇ ਨਾਮਦੇਵ ਜੀ ਭੀ ਮਿਲਾਏ ਜਾਣ, ਤਾਂ ਤਿੰਨਾਂ ਦੀ ਬਾਣੀ ਤੋਂ ਲਗ ਸਕਦਾ ਹੈ। ਜੇ ਗੁਰੂ ਨਾਨਕ ਜੀ ਪਹਿਲਾਂ ਸਰਗੁਣਵਾਦੀ ਸਨ, ਪਿਛੋਂ ਨਿਰਗੁਣਵਾਦੀ ਬਣੇ ਤਾਂ ਇਸ ਕਥਨ ਵਿਚ ਕੋਈ ਵਜ਼ਨ ਮੰਨਿਆ ਜਾ ਸਕਦਾ ਸੀ। ਜੇ ਕਬੀਰ ਜੀ ਪਹਿਲਾਂ ਸਰਗੁਣਵਾਦੀ

ਸਨ, ਨਿਰਗੁਣਵਾਦੀ ਪਿਛੋਂ ਬਣੇ ਤਾਂ ਗੱਲ ਉਲਟ ਜਾਂਦੀ ਹੈ।

ਗੁਰੂ ਨਾਨਕ ਜੀ ਨੇ ਕਿਸੇ ਭੀ ਪੱਧਰ ਉਤੇ ਸਰਗੁਣ ਭਗਤੀ, ਅਵਤਾਰ ਪ੍ਰਸਤੀ ਨੂੰ ਮਾਨਤਾ ਨਹੀਂ ਦਿੱਤੀ ਹੈ। ਇਸ ਪੁਸਤਕ ਵਿਚੋਂ ਆਪ ਅਗੇ ਦਿੱਤੇ ਹਵਾਲਿਆਂ ਤੋਂ ਪੜ੍ਹੋਗੇ, ਕਬੀਰ ਜੀ ਪਹਿਲਾਂ ਝੂੰਸੀ ਵਾਲੇ ਮੁਸਲਮਾਨ ਪੀਰਾਂ ਦੇ ਚੇਲੇ ਬਣੇ, ਫਿਰ ਅਵਤਾਰ ਪੂਜ ਰਾਮਾਨੰਦ ਦੇ ਗੁਸਾਈ ਪੰਥੀ ਵੈਸ਼ਣਵ ਬਣਕੇ, ਕ੍ਰਿਸ਼ਨ ਜੀ ਦੇ ਗੀਤ ਗਾਉਣ ਲਗੇ। 'ਆਸ ਪਾਸ ਘਨ ਤੁਰਸੀ ਕਾ ਬਿਰਵਾ' 'ਰਾਜਨ ਕਉਨ ਤੁਮਾਰੈ ਆਵੈ। ਇਸ ਤੱਥ ਦੇ ਪ੍ਰਮਾਣ ਹਨ ਕਿ ਕਬੀਰ ਜੀ ਪਹਿਲਾਂ ਤੋਂ ਹੀ ਨਿਰਗੁਣਵਾਦੀ ਨਹੀਂ, ਅਵਤਾਰ ਪ੍ਰਸਤ ਸਨ। ਭਗਤੀ ਮਤ ਦੇ ਖੋਜੀਆਂ ਦੀ ਇਹ ਮਾਨਤਾ ਕਿ ਨਿਰਗੁਣ ਮਤ ਕਬੀਰ ਜੀ ਨੇ ਚਲਾਇਆ, ਉਨ੍ਹਾਂ ਦੀ ਬਾਣੀ ਦੇ ਉਲਟ ਹੈ। ਗੁਰੂ ਨਾਨਕ ਜੀ ਆਰੰਭ ਤੋਂ ਤਤ ਨਿਰੰਜਨ ਜੋਤ ਸਬਾਈ- ਦੇ ਅਰਾਧਕ ਸਨ। ਕਬੀਰ ਜੀ ਅੰਦਰ ਪਲਟਾ ਆਇਆ ਤਾਂ ਉਨ੍ਹਾਂ ਕਿਹਾ, *'ਗੁਰ ਪ੍ਰਸਾਦਿ ਅਕਲਿ ਭਈ ਅਵਰੈ ਨ ਤਰੁ ਥਾ ਬੈਗਾਨਾ'* ਆਦਿ ਸ਼ਬਦਾਂ ਰਾਹੀਂ ਸਵੀਕਾਰ ਕੀਤਾ। ਜੋ ਪਹਿਲਾਂ ਗੋਪੀਆਂ ਨਾਲ ਸੁਰ ਮਿਲਾਕੇ ਗਾਉਂਦੇ ਸੀ *'ਮੋਕਉ' ਛੋਡ ਆਉ ਨ ਜਾਉ ਰੇ'।* ਪੁਕਾਰ ਉਠੇ, *'ਦਾਸ ਕਬੀਰ ਕਾ ਐਸਾ ਠਾਕਰੁ ਜਾ ਕਾ ਮਾਈ ਨ ਬਾਪੋ ਰੇ'। ਨਿਰਗੁਣਵਾਦ ਗੁਰੂ* ਨਾਨਕ ਜੀ ਦੀ ਦੇਣ ਹੈ। ਇਹ ਸਚਾਈ ਉਨ੍ਹਾਂ ਦੀ ਬਾਣੀ ਅਤੇ ਜੀਵਨ ਤੋਂ ਸਿੱਧ ਹੈ। ਦਾਦੂ ਪੰਥੀਆਂ ਦਾ ਨਿਰਗੁਣਵਾਦੀ ਪੰਥ ਹੈ। ਉਨ੍ਹਾਂ ਆਪਣੇ ਪੰਥ ਦੀ ਭਗਤ ਮਾਲਾ ਵਿਚ ਨਿਰਗੁਣਵਾਦੀ ਪੰਥਾਂ ਦਾ ਢੁਕਵਾਂ ਵਰਨਣ ਕੀਤਾ ਹੈ, ਇਹ ਵੀ ਦਸਿਆ ਹੈ ਕਿ ਕਿ ਪਹਿਲਾਂ ਨਿਰਗੁਣਵਾਦੀ ਕੋਹੜਾ ਸੀ, ਜਿਸਦਾ ਪੂਰਾ ਵੇਰਵਾ ਅਗੇ ਆਵੇਗਾ, ਟੂਕ ਮਾਤਰ ਏਥੇ ਸੰਬੰਧਤ ਵਾਕ ਦਿਤਾ ਜਾਂਦਾ ਹੈ।

*ਨਾਨਕ ਸੂਰਜ ਰੂਪ ਭੂਪ ਸਾਰੇ ਪ੍ਰਕਾਸੇ।। ਮਘਵਾ ਦਾਸ ਕਬੀਰ ਊਸਰ ਸੁਸਰ ਬਰਸਾਸੈ।।*
*ਦਾਦੂ ਚੰਦ ਸਰੂਪ ਅਮੀ ਕਰਿ ਸਭ ਕੋ ਪੋਖੈ।। ਬਰਨ ਨਿਰੰਜਨੀ ਮਨੋਤ੍ਰਿਖਾ ਹੋਰ ਜੀਵ ਸੰਤੋਸੇ।।*

ਸ੍ਰੀ ਮਦ ਭਾਗਵਤ ਨੇ ਭਗਤੀ ਦੇ ਨੌ ਪ੍ਰਕਾਰ ਇਹ ਦਸੇ ਹਨ:-

ਸ੍ਰਵਣ ਕਰਨਾ, ਕੀਰਤਨ, ਸਿਮਰਣ, ਚਰਨ ਸੇਵਾ, ਅਰਚਾ ਬੰਦਨਾ, ਦਾਸ ਭਾਵ, ਸਖਾਭਾਵ, ਆਤਮ ਨਿਵੇਦਨ ।

# ਪੁਸਤਕ ਦਾ ਪ੍ਰੀਚਯ

ਇਹ ਯਤਨ, ਜੋ ਸਮੱਗਰੀ, ਘੁੰਮ ਫਿਰਕੇ ਖੋਜ ਪੜਤਾਲ ਕੇ ਲੱਭੀ ਹੈ, ਉਸ ਨੂੰ ਥਾਂ ਸਿਰ ਬੀੜਨ ਅਤੇ ਇਕ ਸੁਰ ਕਰਨ ਦਾ ਮੁਖ ਕੰਮ ਆਪਜੀ ਦੇ ਸਾਹਮਣੇ ਹੈ। ਇੰਝ ਕਰਨ ਵੇਲੇ, ਕਿਸੇ ਕਿਸਮ ਦੀ ਖਿੱਚਾ-ਖਿੱਚੀ ਤੋਂ ਪ੍ਰਹੇਜ਼ ਕੀਤਾ ਹੈ। ਇਤਿਹਾਸਕ ਪੱਖ ਲਈ ਸੰਬੰਧਤ ਗ੍ਰੰਥਾਂ ਅਤੇ ਇਤਿਹਾਸਕਾਰਾਂ ਦੇ ਕਥਨਾਂ ਨੂੰ ਮੁਖ ਮੰਨਿਆ ਹੈ। ਭਾਸ਼ਾ ਵਿਗਿਆਨੀਆਂ ਦੇ ਕੱਢੇ ਸਿੱਟੇ ਸਾਹਮਣੇ ਲਿਆਂਦੇ ਹਨ। ਮੂਲ ਅਧਾਰ ਗੁਰਬਾਣੀ ਅਤੇ ਭਗਤ ਬਾਣੀ ਦੇ ਸੰਕੇਤ ਭਰੇ ਪ੍ਰਮਾਣ ਹਨ। ਭਗਤ ਸਾਹਿਬਾਨ ਦੀ ਬਾਣੀ ਗੁਰੂ ਨਾਨਕ ਜੀ ਦੀ ਆਪਣੀ ਬਾਣੀ ਵਿਚ ਆਏ ਖਿਆਲਾਂ ਦੇ ਅਧਾਰ ਤੇ ਵਿਕਸਤ ਭਾਵਾਂ ਦੀ ਵਿਆਖਿਆ ਹੈ।

ਭਗਤਾਂ ਦੇ ਸਮੇਂ ਬਾਰੇ, ਗੁਰੂ ਨਾਨਕ ਜੀ ਤੋਂ ਪ੍ਰਭਾਵਤ ਹੋਣ ਦੇ ਪ੍ਰਮਾਣਾਂ ਲਈ ਗੁਰੂ ਅਮਰਦਾਸ ਜੀ ਦਾ ਵਾਕ 'ਪੂਰੇ ਗੁਰ ਤੇ ਗਤਿ ਪਾਈ' ਅਤੇ ਗੋਇੰਦਵਾਲ ਵਾਲੀਆਂ ਪ੍ਰਾਚੀਨ ਪੋਥੀਆਂ ਤੋਂ ਮਿਲਦੀਆਂ ਸੂਚਨਾਵਾਂ ਕੇਂਦਰੀ ਧੁਰਾ ਹਨ। ਮਧਕਾਲੀਨ ਇਤਿਹਾਸ ਅਤੇ ਭਗਤੀ ਸਾਹਿਤ ਦੀਆਂ ਜੀਵਨੀਆਂ ਦੇ ਹਾਲਾਤ, ਟਿਕਾਣਿਆਂ ਤੇ ਜਾਕੇ ਖੋਜੇ ਹਨ। ਭਗਤਾਂ ਬਾਰੇ ਸਬੰਧਤ ਸਾਹਿਤ ਤੇ ਗ੍ਰੰਥ, ਖੋਜ-ਨਿਬੰਧ, ਮਾਸਕ ਪਤਰਾਂ ਦੇ ਵਿਸ਼ੇਸ਼ ਅੰਕਾਂ ਤੋਂ ਜਿਥੇ ਕੁਝ ਮਿਲਦਾ ਸੀ ਪ੍ਰਾਪਤ ਕਰਕੇ ਵਾਚਿਆ ਹੈ। ਰਾਜਿਸਥਾਨ, ਪੂਨੇ, ਬੰਬਈ, ਇਲਾਹਾਬਾਦ, ਬਨਾਰਸ, ਸ਼ਾਂਤੀ ਨਿਕੇਤਨ, ਕਲਕਤੇ ਦੀ ਏਸ਼ੀਆਟਿਕ ਸੁਸਾਇਟੀ ਆਦਿ ਲਾਇਬਰੇਰੀਆਂ ਵਿਚੋਂ ਲੋੜੀਂਦੀ ਲਿਖਤੀ ਸਮੱਗਰੀ ਪੜਤਾਲੀ ਹੈ। ਪੁਰਾਤਨ ਬੀੜਾਂ ਅਤੇ ਲਿਖਤਾਂ ਦੇ ਨਾਲ ਨਾਲ ਭਗਤੀ ਮਤ ਅਤੇ ਭਗਤਾਂ ਬਾਰੇ ਭੀ, ਚਾਲੀ ਕੁ ਸਾਲ ਤੋਂ ਇਕੱਠਾ ਕੀਤਾ ਜਾਂਦਾ ਰਿਹਾ ਮਸਾਲਾ ਅਤੇ ਗ੍ਰੰਥ ਪ੍ਰਾਪਤ ਕੀਤੇ ਹਨ। ਭਗਤਾਂ ਦੀਆਂ ਬਾਹਰਲੀਆਂ ਬਾਣੀਆਂ ਜਿਥੇ ਪਤਾ ਲਗਿਆ, ਪੂਨੇ, ਬੰਬਈ, ਖਾਸ ਕਰ ਰਾਜਸਥਾਨ ਵਿੱਚ ਜੈਪੁਰ ਅਤੇ ਜੋਧਪੁਰ ਦੇ ਪ੍ਰਾਚੀਨ ਪ੍ਰਤਿਸ਼ਠਾਨ ਵਿੱਚੋਂ ਨਕਲ ਕੀਤੀਆਂ ਅਤੇ ਕਰਾ ਕੇ ਰਚਨਾਵਾਂ ਸੰਚਤ ਕੀਤੀਆਂ ਹਨ। ਇੰਗਲੈਂਡ ਤੋਂ ਭੀ ਕੁਝ ਲਿਖਤਾਂ ਦੇ ਫੋਟੋ ਮੰਗਾ ਕੇ ਵਰਤੇ ਹਨ। ਭਗਤਾਂ ਨਾਲ ਸਬੰਧਤ ਸੰਸਥਾਵਾਂ ਦੇ ਪੱਤਰਾਂ ਪੱਤ੍ਰਿਕਾਵਾਂ ਰਸਾਲਿਆਂ ਨੂੰ ਭੀ ਵਾਚਿਆ ਹੈ। ਯੂਨੀਵਰਸਿਟੀਆਂ ਦੇ ਖੋਜ ਪੱਤਰਾਂ ਤੋਂ ਭੀ ਸਹਾਇਤਾ ਮਿਲੀ ਹੈ। ਪੁਰਾਤਨ ਲਿਖਤਾਂ ਵਿਚੋਂ ਕਈ ਲਿਖਤਾਂ ਦੀਆਂ ਤਸਵੀਰਾਂ ਪ੍ਰਾਪਤ ਕਰਕੇ, ਮਸਾਲੇ ਦੀ ਪੁਣਛਾਂਣ ਕੀਤੀ ਹੈ। ਪ੍ਰਾਪਤ ਕੀਤੇ ਮਸਾਲੇ ਵਿਚੋਂ ਕਾਫ਼ੀ ਕੁਝ ਹਾਲਾਂ ਭੀ ਅਣਵਰਤਿਆ ਪਿਆ ਹੈ। ਜਿਸ ਤੋਂ ਓਸੇ ਮੱਤ ਦੀ ਪ੍ਰੋੜਤਾ ਹੁੰਦੀ ਹੈ, ਜੋ ਇਸ ਪੁਸਤਕ ਦਾ ਮੁਖ ਆਸ਼ਾ ਗੁਰੂ ਨਾਨਕ ਜੀ ਦੀ ਮਹਾਨਤਾ ਦਰਸਾਉਣਾ ਹੈ। ਨਾਮਦੇਵ ਜੀ ਦੀਆਂ ਗਾਥਾ ਦੀਆਂ ਭਿੰਨ ਭਿੰਨ ਭਾਂਤ ਦੀਆਂ ਜਿਲਦਾਂ, ਉਨ੍ਹਾਂ ਸਬੰਧੀ ਗ੍ਰੰਥ ਖਾਸ ਕਰਕੇ, ਗਿਆਨੇਸ੍ਵਰ-ਗਿਆਨਦੇਵ ਵਾਲੀ ਚਰਚਾ ਦੀ ਮੂਲ ਸਮਗਰੀ ਪ੍ਰਾਪਤ ਕਰਕੇ ਘੋਖੀ ਹੈ। ਜਿਸ ਅਨੁਸਾਰ ਨਾਮਦੇਵ, ਸ਼ੈਵਮਤੀ ਗਿਆਨੇਸ੍ਵਰ ਦੇ ਨਹੀਂ, ਵੈਸ਼ਣਵ ਗਿਆਨ ਦੇਵ ਦੇ ਸਮਕਾਲੀ ਹੋਣ ਦੇ ਨਿਰਣੇ ਤੇ ਪੁਜੇ ਹਾਂ। ਕਬੀਰ ਜੀ ਸਬੰਧੀ ਉਨ੍ਹਾਂ ਦੇ ਉਤਰਾਧਿਕਾਰੀਆਂ ਦੇ ਡੇਰੇ, ਬਨਾਰਸ, ਕਬੀਰ ਚੌਰੇ ਖੋਜ ਕੀਤੀ ਹੈ। ਕਬੀਰ ਜੀ ਦੇ ਦੂਜੇ

ਵੱਡੇ ਡੇਰਿਆਂ ਬੁਰਹਾਨਪੁਰ ਤੀਜੇ ਕੇਂਦਰ ਜਗਨਨਾਥ ਪੁਰੀ ਜਿਥੇ ਕਬੀਰ ਜੀ ਦੀ ਇਕ ਸਮਾਧੀ ਹੋਣ ਦਾ ਦਾਹਵਾ ਹੈ, ਦੀ ਭੀ ਯਾਤਰਾ ਕੀਤੀ ਹੈ। ਰਵਿਦਾਸ ਜੀ ਦੇ ਸਥਾਨ ਦੀ ਬਨਾਰਸ ਵਿਚ ਯਾਤਰਾ ਅਤੇ ਸਾਹਿਤ ਨੂੰ ਸੰਚਤ ਕਰਕੇ ਜਾਣਿਆ ਅਤੇ ਹੋਰ ਸਬੰਧਤ ਸਾਹਿਤ ਪੜ੍ਹਨ ਵਿਚਾਰਨ ਦਾ ਲਾਭ ਉਠਾਇਆ ਹੈ। ਨਾਮਦੇਵ ਦੇ ਨਾਮ ਨਾਲ ਸਬੰਧਤ ਮੰਦਰ, ਪੰਡਰਪੁਰ, ਔਢਾ ਦੀ ਯਾਤਰਾ ਸਮੇਂ, ਸੈਣ ਭਗਤ ਦੀ ਮਰਾਠੀ ਰਚਨਾ ਦੀ ਪ੍ਰਾਪਤੀ ਭੀ ਹੋਈ। ਧਰਮ ਦਾਸ, ਕਬੀਰ ਜੀ ਦੇ ਪਹਿਲੇ ਚੇਲੇ ਦੇ ਨਾਮ ਉਤੇ ਮਿਲਦੀ ਵੱਡ ਅਕਾਰੀ ਗ੍ਰੰਥਾਵਲੀ ਦੇ ਢੇਰ ਨੂੰ ਪੜ੍ਹਿਆ ਹੈ। ਜਿਸ ਵਿਚ ਸਤਿਨਾਮ ਦਾ ਅਨੇਕਾਂ ਥਾਂਈ ਵਰਨਣ ਆਉਂਦਾ ਹੈ। ਕਬੀਰ ਪੰਥ ਨਾਲ ਨੇੜਤਾ ਰਖਦੀਆਂ ਸ਼ਾਖਾਂ, ਦਾਦੂ ਪੰਥੀ ਅਤੇ ਗ਼ਰੀਬ ਦਾਸੀਆਂ ਦੇ ਸਾਹਿੱਤ ਵਿਚੋਂ ਕਾਫੀ ਅੰਸ਼, ਕੰਮ ਆਉਣ ਵਾਲੇ ਮਿਲੇ ਹਨ। ਦਾਦੂ ਪੰਥੀ, ਗ਼ਰੀਬ ਦਾਸੀ, ਆਦਿਕ ਸੰਪਰਦਾਵਾਂ ਦੇ ਸਾਹਿਤ ਦਾ ਇਕ ਮਹੱਤਵ ਹੈ। ਇਹ ਗ੍ਰੰਥ ਅੰਗਰੇਜ਼ਾਂ ਦੇ ਆਉਣ ਤੋਂ ਪਹਿਲਾਂ ਦੇ ਹਨ, ਏਨ੍ਹਾਂ ਨੇ ਕਬੀਰ ਜੀ ਨੂੰ ਸਿਕੰਦਰ ਲੋਧੀ ਵਲੋਂ ਤਸੀਹੇ ਦਿੱਤੇ ਲਿਖੇ ਹਨ। ਧਰਮ ਦਾਸ, ਕਬੀਰ ਜੀ ਦੇ ਪਹਿਲੇ ਚੇਲੇ ਦੀ ਰਚਨਾ ਵਿੱਚ ਕਬੀਰ ਜੀ ਨੂੰ ਦੁਖੀ ਕਰਨ ਵਾਲੇ ਦਾ ਨਾਮ ਸਿਕੰਦਰ ਲੋਧੀ ਆਇਆ ਹੈ। ਪੀਪਾ ਜੀ ਦੇ ਭਤੀਜੇ ਅਨੰਤ ਦਾਸ ਦੀ ਪਰਚਈ (੧੬੪੫ ਬਿਕ੍ਰਮੀ) ਦੀ ਲਿਖਤ ਤੋਂ ਇਸ ਤੱਥ ਦੀ ਪੁਸ਼ਟੀ ਹੁੰਦੀ ਹੈ। ਹਿੰਦੂ ਯੂਨੀਵਰਸਿਟੀ ਦੇ ਵਿਦਵਾਨ ਰਾਜਬਾਲੀ ਪਾਂਡੇ ਨੇ ਫਾਰਸੀ ਬੋਲੀ ਦਾ ਪ੍ਰਚਲਣ ਸਿਕੰਦਰ ਦੇ ਦੌਰਿਆਂ ਪਿਛੋਂ ਹੋਇਆ ਲਿਖਿਆ ਹੈ, ਜ਼ਿਲ੍ਹਾ ਗੈਜ਼ਟੀਅਰਾਂ ਵਿਚੋਂ ਇਸ ਤੱਥ ਨੂੰ ਪ੍ਰਮਾਣਤ ਕੀਤਾ ਹੈ। ਭਸ਼ਾਈ ਪਖੋਂ ਇਕ ਹੋਰ ਪਹਿਲੂ ਹੈ। ਭਗਤਾਂ ਦੀ ਬਾਣੀ ਵਿਚ ਆਈ ਬੋਲੀ ਕਈ ਪੱਖਾਂ ਨੂੰ ਰੁਸ਼ਨਾਉਂਦੀ ਹੈ। ਨਾਮਦੇਵ, ਕਬੀਰ, ਰਵਿਦਾਸ, ਆਦਿ ਬਾਨੀ ਵਿਚ ਫਾਰਸੀ ਦੇ ਲਫਜ਼ ਦਸਦੇ ਹਨ ਕਿ ਇਹ ਰਚਨਾਵਾਂ ਮੁਸਲਮਾਨਾਂ ਦੇ ਉਨ੍ਹਾਂ ਦੇ ਇਲਾਕਿਆਂ ਵਿਚ ਪੁੱਜਣ ਤੋਂ ਪਿਛੋਂ ਦੀਆਂ ਹਨ, ਜਦੋਂ ਸਥਾਨਕ ਬੋਲੀ ਵਿੱਚ ਫਾਰਸੀ ਰਚ ਮਿਚ ਗਈ ਸੀ। ਮਸੀਤਾਂ ਬਣ ਗਈਆਂ ਸਨ, ਮੁਸਲਮਾਨੀ ਸ਼ਰ੍ਹਾ ਨੇ ਹਿੰਦੂ ਸਮਾਜ ਨੂੰ ਪ੍ਰਭਾਵਤ ਕਰ ਲਿਆ ਸੀ। ਵਿਦਵਾਨਾਂ ਨੇ ਇਹ ਸਮਾਂ ਪੰਦਰ੍ਹਵੀਂ ਸਦੀ ਤੋਂ ਪਿਛੋਂ ਦਾ ਦੱਸਿਆ ਹੈ। ਸਰ ਭੰਡਾਰਕਰ (ਮਹਾਰਾਸ਼ਟੀਰਅਨ) ਰਾਜ ਬਲੀ ਪਾਂਡੇ (ਕਾਸ਼ੀ ਵਾਸੀ) ਜਦੋਂ ਇਸ ਹਕੀਕਤ ਵਲ ਉਂਗਲ ਕਰਦੇ ਹਨ, ਫਿਰ ਕਿਸੇ ਕਿਸਮ ਦੀ ਕਲਪਿਤ ਕਹਾਣੀ ਨਹੀਂ ਰਹਿ ਜਾਂਦੀ। ਬਲਵੰਤ ਪਟਵਰਧਨ ਦੇ ਭਾਸ਼ਣ, ਕਲਕੱਤਾ ਤੇ ਬੰਬਈ ਯੂਨੀਵਰਸਿਟੀ ਵਲੋਂ ਕਰਾਏ ਗਏ ਸਨ। ਜਿਸ ਵਿਚ ਉਨ੍ਹਾਂ ਨਾਮਦੇਵ ਦੀ ਭਾਸ਼ਾ ਪੰਦਰਾਂ ਸੌ (ਈ:) ਤੋਂ ਪਿਛੋਂ ਦੀ ਦਾਹਵੇ ਨਾਲ ਦੱਸਿਆ ਹੈ। ਏਹੋ ਕਾਰਨ ਹੈ ਭਗਤ ਬਾਣੀ ਦੀ ਭਾਸ਼ਾ ਵਿਚ ਗੁਰਮਤੀ ਰੰਗ ਭਰਪੂਰ ਹੈ। ਭਗਤੀ ਮਤ ਦੀਆਂ ਰਚਨਾਵਾਂ ਦੇ ਜੋ ਨਮੂਨੇ ਦਿੱਤੇ ਹਨ ਉਨ੍ਹਾਂ ਤੋਂ ਇਸ ਦੇ ਝਲਕਾਰੇ ਕਈ ਰੂਪਾਂ ਵਿਚ ਮਿਲਦੇ ਹਨ। ਗੁਰੂ ਗ੍ਰੰਥ ਸਾਹਿਬ ਦੇ ਭਗਤਾਂ ਨਾਲ ਸ਼ਬਦ ਸਾਂਝਾਂ, ਵਾਕ ਸਾਂਝਾਂ, ਖਿਆਲ ਦੀਆਂ ਸਾਂਝਾਂ, ਦੇ ਮਿਲਦੇ ਵਾਕ ਕਈ ਰੂਪਾਂ ਵਿਚ ਹਨ। ਕਬੀਰ ਪੰਥੀਆਂ ਦੇ ਸਾਰੇ ਡੇਰਿਆਂ ਦੇ ਮਹੰਤ ਤੇ ਗ੍ਰੰਥ, ਰਵਾਇਤੀ ਪ੍ਰੰਪਰਾ ਭੀ ਇਹੋ ਮੰਨਦੀ ਹੈ। ਕਬੀਰ ਪੰਥੀ ਸਾਹਿਤ ਵਿੱਚ ਭੀ ਗੁਰੂ ਨਾਨਕ ਜੀ ਨਾਲ ਮਿਲਦੇ ਵਿਰਤਾਂਤ ਦਿੱਤੇ ਹਨ, ਬੇਸ਼ੱਕ ਕਬੀਰ ਪੰਥੀਆਂ ਨੇ ਹਾਸੋ ਹੀਣੀਆਂ ਕਲਪਨਾਵਾਂ ਭੀ ਕੀਤੀਆਂ ਹਨ, ਜਿਵੇਂ ਵੇਈਂ ਨਦੀ ਦੀ ਜਲ ਸਮਾਧੀ ਸਮੇਂ ਕਬੀਰ ਜੀ ਦਾ ਜਿੰਦ ਪੀਰ ਦੇ ਰੂਪ ਵਿਚ ਉਡਕੇ ਪੰਜਾਬ ਜਾਣਾ, ਅਤੇ ਅਕਾਲ ਪੁਰਖ ਬਣਕੇ ਗੁਰੂ ਨਾਨਕ ਜੀ ਨੂੰ ਦੀਖਿਆ ਦੇਣੀ ਲਿਖੀ ਹੈ। ਅਜੇਹੀਆਂ ਗੱਪਾਂ ਗੁਰੂ ਨਾਨਕ ਨਾਲੋਂ ਭੀ ਸਦੀਆਂ ਪਹਿਲਾਂ ਹੋਏ ਦੁਨੀਆਂ ਦੇ ਪ੍ਰਸਿਧ ਮਜ਼ਹਬੀ ਆਗੂਆ ਨੂੰ ਕਬੀਰ ਜੀ ਵਲੋਂ ਉਪਦੇਸ਼ ਦੇਣ ਦੀਆਂ ਘਾੜਤਾਂ ਘੱਟ ਨਹੀਂ ਘੜੀਆਂ। ਕਬੀਰ ਮਨਸੂਰ ਗ੍ਰੰਥ ਵਿਚ ਈਸਾ ਜੀ ਅਤੇ ਮੁਹੰਮਦ ਜੀ ਨੂੰ ਕਬੀਰ

ਵਲੋਂ ਉਪਦੇਸਿਆ ਲਿਖਕੇ ਆਪਣੀ ਅੰਨ੍ਹੀ ਸ਼ਰਧਾ ਦੇ ਭੋਖੜੇ ਦੀ ਉਦਰਪੂਰਤੀ ਕੀਤੀ ਹੈ। ਅਜੇਹੀਆਂ ਗੱਲਾਂ ਇਨ੍ਹਾਂ ਗ੍ਰੰਥਾਂ ਨੂੰ ਅਲਫ ਲੈਲਾ ਦੇ ਕਿੱਸੇ ਬਨਾਉਣ ਦੀ ਪੱਧਰ ਉਤੇ ਲੈ ਆਉਂਦੀਆਂ ਹਨ। ਕੁਝ ਸੱਜਣ ਨਵੇਂ ਪੁਰਾਣੇ ਖੋਜੀ, ਅੰਗ੍ਰੇਜ਼ ਲਿਖਾਰੀਆਂ ਦੀਆਂ ਲਿਖਤਾਂ ਨੂੰ ਬੜਾ ਮਹੱਤਵ ਦਿੰਦੇ ਹਨ। ਅੰਗਰੇਜ਼ ਲਿਖਾਰੀਆਂ ਕੋਲ ਕੋਈ ਪੁਰਾਣੇ ਰੋਜ਼ਨਾਮਚੇ ਤਾਂ ਹੈ ਨਹੀਂ ਸਨ। ਉਨ੍ਹਾਂ ਜਿਥੋਂ ਦੇਖ ਪੜ੍ਹਕੇ ਕੁਝ ਲਿਖਿਆ ਹੋਵੇ, ਉਹ ਜਿਸ ਡੇਰੇ ਗਏ ਜੋ ਗੱਲਾਂ ਸੁਣੀਆਂ ਲਿਖ ਦਿੱਤੀਆਂ। ਸਿੱਖ ਸਾਹਿਤ ਦੇ ਕਈ ਗ੍ਰੰਥ ਹੁਣ ਤੱਕ ਅਣਛਪੇ ਤੇ ਉਸ ਤੋਂ ਵੱਧ ਅਣਗੌਲੇ ਰਹੇ ਹਨ। ਗੁਰਬਾਣੀ ਅਤੇ ਭਗਤਬਾਣੀ ਖ਼ਾਸ ਕਰਕੇ ਕਬੀਰ ਬਾਣੀ ਨੂੰ ਗੁਰੂ ਨਾਨਕ ਦੀ ਬਾਣੀ ਸਾਹਮਣੇ ਰਖਕੇ ਠੀਕ ਤਰ੍ਹਾਂ ਅਧਿਯਨ ਕੀਤੇ ਬਿਨਾਂ ਲਿਖਿਆ ਜਾਂਦਾ ਰਿਹਾ ਹੈ। ਅਸਲ ਵਿਚ ਇਸ ਬਾਣੀ ਤੋਂ ਨਿਰਣੈ ਹੁੰਦਾ ਹੈ ਕੌਣ ਕਿਸ ਤੋਂ ਪ੍ਰਭਾਵਤ ਹੋਇਆ? ਅੰਗਰੇਜ਼ ਲਿਖਾਰੀਆਂ ਨੇ ਆਮ ਤੌਰ ਤੇ ਮੁਖ ਗੱਲ ਇਕੋ ਦੁਹਰਾਈ ਹੈ, – ਗੁਰੂ ਨਾਨਕ ਜੀ ਨੇ ਆਪਣੇ ਧਰਮ ਦੀਆਂ ਬਹੁਤ ਸਾਰੀਆਂ ਜੁਗਤਾਂ ਕਬੀਰ ਜੀ ਤੋਂ ਸਿੱਖੀਆਂ ਸਨ। ਉਹ ਜੁਗਤਾਂ ਦਸੀਆਂ ਜਾਣ ਤਾਂ ਦੇਖਿਆ ਜਾਵੇ ਕਿ ਇਸ ਵਿਚ ਕਿੰਨਾਂ ਸੱਚ ਹੈ। ਦੋਵਾਂ ਮਹਾਂ ਪੁਰਖਾਂ ਦੀ ਬਾਣੀ ਦੇ ਭਾਵ ਨਾ ਸਮਝਣ ਕਰਕੇ, ਇਹ ਗੱਲ, ਬਦਲਵੇਂ ਲਫਜ਼ਾਂ ਵਿਚ ਹੁਣ ਤੱਕ ਦੁਹਰਾਈ ਜਾਂਦੀ ਹੈ। ਨਵੇਂ ਅੰਗਰੇਜ਼ ਲੇਖਕ ਮੈਕਲੋਡ ਜਿਹਿਆਂ ਦੀਆਂ ਲਿਖਤਾਂ ਦਾ ਅਧਾਰ ਭੀ ਇਹੋ ਜਿਹੀਆਂ ਕਲਪਨਾਂ ਹੀ ਹਨ। ਜਿਵੇਂ ਕਿ ਮੈਕਲੌਡ ਦਾ ਮੱਤ ਹੈ 'ਗੁਰੂ ਨਾਨਕ ਜੀ ਦੀ ਆਤਮਾ ਨੂੰ ਕਬੀਰ ਜੀ ਨੇ ਪ੍ਰਕਾਸ਼ ਕੀਤਾ। ਦੋਵਾਂ ਦੀ ਬਾਣੀ ਤੋਂ ਜੋ ਸਪੱਸ਼ਟ ਹੁੰਦਾ ਹੈ, ਜੋ ਸਿੱਟੇ ਨਿਕਲਦੇ ਹਨ। ਇਹ ਤੇ ਇਹੋ ਜਿਹੀਆਂ ਗੱਲਾਂ ਉਨ੍ਹਾਂ ਵਿਚੋਂ ਕੁਝ ਕੁ ਅਸੀਂ ਇਸ ਪੋਥੀ ਵਿਚ ਦਿਖਾਏ ਹਨ, ਅਸੀਂ ਗੁਰੂ ਨਾਨਕ ਅਤੇ ਕਬੀਰ ਜੀ ਦੇ ਮੇਲ ਤੋਂ ਭੱਜਣ ਵਾਲਿਆਂ ਵਿਚ ਸ਼ਾਮਲ ਨਹੀਂ ਹੋਏ। ਜਿੰਨੀ ਭੀ ਵਾਰ ਮੇਲ ਹੋਇਆ ਦਸਿਆ ਹੈ ਠੀਕ ਮੰਨਿਆ ਹੈ। ਏਹ ਮੇਲ ਇਤਿਹਾਸਕ ਤੌਰ ਤੇ ਭੀ ਸਿੱਧ ਹੈ, ਪ੍ਰੰਪਰਾ ਉਸ ਤੋਂ ਭੀ ਵਧੀਕ ਚਮਕਦਾ ਸੱਚ ਦਿਖਾਉਂਦੀ ਹੈ। ਤੱਥਾਂ ਦਾ ਸੱਚਾ ਸਿੱਟਾ ਦੇਖਣ ਲਈ ਦੋਵਾਂ ਦੀ ਬਾਣੀ ਨੂੰ ਕਸਵੱਟੀ ਦੇ ਰੂਪ ਵਿਚ ਅਧਾਰ ਬਣਾਇਆ ਹੈ। ਕਿਸ ਦਾ ਕਿਸ ਉਤੇ ਪ੍ਰਭਾਵ ਪਿਆ? ਇਸ ਦਾ ਪਤਾ ਬਾਣੀ ਦਿੰਦੀ ਹੈ। ਖ਼ਾਸ ਕਰਕੇ ਕਬੀਰ ਜੀ ਦੀ ਬਾਣੀ। ਬਨਾਰਸ ਦੇ ਮੌਲਾਨਾ ਰਸ਼ੀਦੁਦੀਨ ਦੀ ਲਿਖਤ ਤੋਂ ਕਬੀਰ ਜੀ ਅਤੇ ਰਾਮਾਨੰਦ ਤੇ ਉਨ੍ਹਾਂ ਦੇ ਦੂਜਿਆਂ ਚੇਲਿਆਂ ਦੇ ਨਾਂਵਾਂ ਦਾ ਪਤਾ ਚਲਦਾ ਹੈ। ਇਸ ਜ਼ਮਾਨੇ ਦੀ ਇਕ ਅਜੇਹੀ ਹਸਤੀ ਫਕੀਰ 'ਤਕੀ' ਦੀ ਹੈ। ਜਿਸ ਦਾ ਜ਼ਿਕਰ ਕਬੀਰ ਚੌਰੇ ਵਿਚ ਸਥਾਪਤ, 'ਕਬੀਰ ਬੀਜਕ' ਵਿਚ ਤਿੰਨ ਵਾਰ ਆਉਂਦਾ ਹੈ। ਫਕੀਰ ਤਕੀ ਸਿਕੰਦਰ ਦੇ ਪੀਰ ਸਨ, ਰਾਮਾਨੰਦ ਅਤੇ ਕਬੀਰ ਜੀ ਨਾਲ ਉਸ ਦੀਆਂ ਵਿਚਾਰ ਗੋਸ਼ਟਾਂ ਹੁੰਦੀਆਂ ਰਹੀਆਂ।

ਰਾਮਾਨੰਦ ਜੀ ਦੀ ਆਪਣੀ ਰਚਨਾ 'ਰਾਮਾਨੁਜ ਪਧਤੀ' ਵਿੱਚ, ਆਪਣੇ ਆਪ ਨੂੰ ਚੌਧਵੀਂ ਪੀੜ੍ਹੀ ਵਿਚ ਰਾਮਾਨੁਜ ਤੋਂ ਪਿੱਛੋਂ ਹੋਣਾ ਪ੍ਰਮਾਣਿਤ ਹੈ। ਰਾਮਾਨੰਦ ਜੀ ਦਾ ਚਲਾਣਾ ਸ਼ੁਕਲਾ ਜੀ ਅਤੇ ਬਲਦੇਵ ਉਪਾਧਯ ਜੀ ਨੇ (ਭਾਗਵਤ ਸੰਪਰਦਾਏ ਗ੍ਰੰਥ ਵਿਚ) ੧੫੮੦ ਸੰਮਤ ਚਲਾਣੇ ਦਾ ਮੰਨਿਆ ਹੈ। ਏਹੋ ਸਮਾਂ ਗੁਰੂ ਨਾਨਕ ਜੀ ਦਾ (ਚਲਾਣਾ ੧੫੯੭ ਸੰਮਤ) ਹੈ। ਕਬੀਰ ਜੀ ਦਾ ਚਲਾਣਾ ਬੇਸ਼ੱਕ ਰਾਮਾਨੰਦ ਜੀ ਪਿਛੋਂ ਭੀ ਹੋ ਸਕਦਾ ਹੈ। ਪਰ ਅਸੀਂ ਉਨ੍ਹਾਂ ਦਾ ਚਲਾਣਾ ਸੰਮਤ ੧੫੭੫ ਹੀ ਮੰਨ ਲਿਆ ਹੈ। ਇਸ ਅਨੁਸਾਰ ਕਬੀਰ ਜੀ ਨੇ ਗੁਰੂ ਨਾਨਕ ਜੀ ਤੋਂ ੨੦-੨੧ ਕੁ ਵਰ੍ਹੇ ਪਹਿਲਾਂ ਚਲਾਣਾ ਕੀਤਾ।

ਇੰਝ ਨਿਰਸੰਸੇ ਹੀ ਕਬੀਰ ਜੀ ਅਤੇ ਰਵਿਦਾਸ ਜੀ ਸਮਕਾਲੀ ਸਨ। ਰਵਿਦਾਸ ਜੀ ਅਤੇ ਮੀਰਾਂ ਬਾਈ ਦੇ ਮੇਲ ਦਾ ਪ੍ਰਸੰਗ ਭੀ ਅਰਥ ਰਖਦਾ ਹੈ। ਰਵਿਦਾਸ ਜੀ ਕਬੀਰ ਜੀ ਨਾਲ ਸਲਾਹ

ਕਰਨ ਜਾਂਦੇ ਹਨ ਕਿ ਪੰਡੇ ਦੁਖੀ ਹੋਣਗੇ, 'ਰਵਿਦਾਸ ਚਮਾਰ ਤੋਂ ਮੀਰਾਂ ਨੇ ਕਿਉਂ ਦੀਖਿਆ ਲਈ।' ਕਿਸੇ ਵੀ ਤਰ੍ਹਾਂ ਮੀਰਾਂ ਦਾ ਸਮਾਂ ੧੫੫੫ ਸੰਮਤ ਤੋਂ ਪਹਿਲਾਂ ਦਾ ਨਹੀਂ ਇਸ ਪਿਛੋਂ ਜਨਮ ਹੋਣ ਦੀਆਂ ਲਿਖਤਾਂ ਜ਼ਰੂਰ ਮਿਲਦੀਆਂ ਹਨ, ਏਨ੍ਹਾਂ ਰਾਜਿਸਥਾਨੀ ਰਾਣੀਆਂ ਦੇ ਸਮੇਂ ਤੋਂ ਪਹਿਲਾਂ ਰਵਿਦਾਸ ਜੀ ਦਾ ਸਮਾਂ ਕਲਪਿਆ ਭੀ ਨਹੀਂ ਜਾ ਸਕਦਾ। ਕਬੀਰ ਰਵਿਦਾਸ ਦੀ ਚਰਚਾ ਦਾ ਇਹ ਪੁਰਾਤਨ ਗੁਟਕਾ 'ਨਾਗਰੀ ਪ੍ਰਚਾਰਨੀ ਸਭਾ' ਕਾਸ਼ੀ ਵਿਚ ਪ੍ਰਾਪਤ ਹੈ। ਜਿਸ ਤੋਂ ਰਾਮਾਨੰਦ, ਕਬੀਰ, ਰਵਿਦਾਸ, ਸੈਣ, ਮੀਰਾਂ ਬਾਈ ਦੇ ਸਮੇਂ ਦਾ ਨਿਰਣੈ ਹੋ ਜਾਂਦਾ ਹੈ।

ਕਬੀਰ ਜੀ ਨਾਲ ਗੁਰੂ ਨਾਨਕ ਜੀ ਦਾ ਕਈ ਵਾਰ ਮੇਲ ਹੋਣ ਦੇ ਲੇਖ ਕਬੀਰ ਪੰਥੀ ਗ੍ਰੰਥਾਂ ਵਿਚ ਆਉਂਦੇ ਹਨ। ਕਬੀਰ ਜੀ ਦੇ ਪਹਿਲੇ ਚੇਲੇ ਧਰਮ ਦਾਸ ਦੀਆਂ ਲਿਖਤਾਂ ਤੋਂ ਇਹ ਵਿਰਤਾਂਤ ਸ਼ੁਰੂ ਹੁੰਦੇ ਹਨ। 'ਕਬੀਰ ਮਨਸੂਰ' ਆਦਿ ਹੋਰ ਗ੍ਰੰਥਾਂ ਨੇ ਵੀ ਕਈ ਵਾਰ ਮੇਲ ਹੋਇਆ ਮੰਨਿਆ ਹੈ।

ਕਬੀਰ ਜੀ ਦਾ ਮੇਲ ਗੁਰੂ ਨਾਨਕ ਜੀ ਨਾਲ ਮਗਹਰ ਅਤੇ ਬਨਾਰਸ ਹੋਣ ਦੇ ਜ਼ਿਕਰ ਹਨ। ਕਈ ਵਿਦਵਾਨਾਂ ਨੇ ਕਬੀਰ ਜੀ ਗੁਰੂ ਨਾਨਕ ਨੂੰ ਪੰਜਾਬ ਵਿਚ ਮਿਲੇ ਭੀ ਲਿਖਿਆ ਹੈ। ਗੋਬਿੰਦ ਤ੍ਰਿਗੁਣਾਇਤ ਜੀ ਦੇ ਕਥਨ ਮੁਤਾਬਕ ਇਹ ਭੀ ਗ਼ਲਤ ਨਹੀਂ। ਕਬੀਰ ਜੀ ਪਹਿਲਾਂ, ਮੁਸਲਮਾਨੀ ਸ਼ਰ੍ਹਾ ਪਾਲਦੇ ਹੋਏ 'ਹੱਜ ਯਾਤਰਾ' ਉਤੇ ਮੱਕੇ ਜਾਂਦੇ, ਪੰਜਾਬ ਵਿਚੋਂ ਲੰਘਦੇ ਰਹੇ, ਜਿਸ ਕਰਕੇ ਕਬੀਰ ਜੀ ਉਤੇ ਪੰਜਾਬੀ ਬੋਲੀ ਦਾ ਪ੍ਰਭਾਵ ਪਿਆ। ਕਬੀਰ ਦੀ ਬਾਣੀ ਉਤੇ ਪੰਜਾਬੀ ਦੇ ਪ੍ਰਭਾਵ ਦੇਖਕੇ ਸਿਆਮ ਸੁੰਦਰ ਦਾਸ ਜੀ ਭੂਮਕਾ 'ਕਬੀਰ ਗ੍ਰੰਥਾਵਲੀ' ਵਿਚ ਆਉਂਦੇ ਪੰਜਾਬੀ ਰੰਗ ਨੂੰ ਦੇਖਕੇ ਸਟਪਟਾਏ ਸਨ। ਸਭ ਤੋਂ ਵੱਧ ਹੈਰਾਨੀ ਹਿੰਦੀ ਵਿਦਵਾਨਾਂ ਨੂੰ ਓਦੋਂ ਹੋਈ ਜਦੋਂ ਉਨ੍ਹਾਂ ਕਬੀਰ ਜੀ ਦਾ ਚੌਤੀਸਾ, ਜੋ 'ਕਬੀਰ ਬੀਜਕ' ਵਿੱਚ ਦੇਖਿਆ, (ਬਾਵਨ ਅੱਖਰੀ) ਦੇ ਹਰ ਪਦੇ ਦਾ ਮੁੱਢਲਾ ਅੱਖਰ ਗੁਰਮੁੱਖੀ ਉਚਾਰਨ ਵਾਲਾ, ਕੱਕਾ, ਖੱਖਾ, ਗੱਗਾ, ਦੇ ਰੂਪ ਵਿਚ ਪੜ੍ਹਿਆ। ਇਸ ਸੂਰਜ ਵਾਂਗ ਚਮਕਦੇ ਸੱਚ ਦਾ ਕਿਸੇ ਪਾਸ ਭੀ ਕੋਈ ਜਵਾਬ ਨਹੀਂ। ਸਿਵਾਏ ਇਸਦੇ ਕਿ ਗੁਰੂ ਨਾਨਕ ਪੱਧਤੀ ਦੀ ਮੂਲ ਵਸਤੂ ਗੁਰੂ ਜੀ ਤੋਂ ਪ੍ਰਾਪਤ ਹੋਈ। ਗੁਰੂ ਨਾਨਕ ਜੀ ਦੀ ਆਪਣੀ ਰਚਨਾ 'ਪਟੀ ਲਿਖੀ' ਗੁਰਮੁਖੀ ਦਾ ਪਹਿਲਾ ਰੂਪ ਹੈ। ਗੁਰਮੁਖੀ ਦੇ ਸਾਰੇ ਅੱਖਰਾਂ ਨੂੰ ਅਧਿਆਤਮ ਉਪਦੇਸ਼ਾਂ ਦਾ ਅਧਾਰ ਬਣਾਇਆ। ਗੁਰੂ ਨਾਨਕ ਜੀ ਦੀ ਆਸਾ ਰਾਗ ਵਿਚ ਪੱਟੀ ਵਿੱਚ ਏਨ੍ਹਾਂ ਅਖਰਾਂ ਦੇ ਉਚਾਰਨ ਦੀ ਰੀਸ ਹੈ ਜਿਸ ਨੂੰ ਹਿੰਦੀ ਵਾਲੇ 'ਅਨੁਕਰਣ' ਕਹਿੰਦੇ ਹਨ। ਬਾਵਨ ਅੱਖਰੀ ਕਬੀਰ ਜੀ ਦੇ ਓਹੋ ਅਖਰ ਤੇ ਰਚਨਾ ਦਾ ਓਹੋ ਜਿਹਾ ਹੀ ਅਧਾਰ ਹੋਣਾ, ਜਿਹੋ ਜਿਹੀ ਗੁਰੂ ਨਾਨਕ ਜੀ ਦੀ ਪੱਟੀ ਦਾ ਹੈ, ਨਾਲ ਹੀ ਕੱਕਾ, ਖੱਖਾ, ਗੱਗਾ, ਘੱਘਾ ਦੇ ਰੂਪ ਵਿਚ ਉਚਾਰਨ ਦਾ ਮਿਲਣਾ, ਗੁਰੂ ਨਾਨਕ ਜੀ ਤੋਂ ਪ੍ਰਭਾਵਤ ਹੋਣ ਦੇ ਸਾਫ਼ ਸੱਪਸ਼ਟ ਅਤੇ ਅਕੱਟ ਪ੍ਰਮਾਣ ਹਨ। ਦੋਵਾਂ ਹਸਤੀਆਂ ਦੀਆਂ ਰਚਨਾਵਾਂ ਦੀਆਂ ਤੁਕਾਂ ਤੇ ਖਿਆਲਾਂ ਦੀਆਂ ਸਾਂਝਾਂ ਅਤੇ ਮੇਲ ਵਾਲੇ ਅਧਾਰਾਂ ਦੀ ਪੜਤਾਲ ਪਹਿਲੀ ਸੋਚ ਦਾ ਪਾਸਾ ਪਲਟ ਦਿੰਦਾ ਹੈ। ਗੁਰੂ ਨਾਨਕ ਜੀ ਨੂੰ ਕਬੀਰ ਜੀ ਤੋਂ ਪ੍ਰਭਾਵਤ ਹੋਇਆ ਕਹਿਣ ਵਾਲੇ, ਦੱਸਣ ਕਿ ਕੀ ਇਹ ਗੁਰਮੁਖੀ ਦੀ ਪੱਟੀ ਗੁਰੂ ਨਾਨਕ ਜੀ ਨੇ ਕਬੀਰ ਜੀ ਤੋਂ ਕਾਸ਼ੀ ਵਿੱਚ ਜਾਕੇ ਪੜ੍ਹੀ ਸੀ? ਜਾਂ ਕਿ ਕਬੀਰ ਜੀ ਦੀ ਰਚਨਾ ਵਿੱਚ, ਜਿਵੇਂ ਹੋਰ ਅਨੇਕਾਂ ਜੀਵਨ ਪਲਟਾ ਦੇਣ ਵਾਲੇ ਪ੍ਰਮਾਣ ਹਨ, ਗੁਰੂ ਜੀ ਦੀਆਂ ਸਿੱਖਿਆਵਾਂ ਕਬੀਰ ਜੀ ਨੇ ਮੰਨੀਆਂ, ਉਨ੍ਹਾਂ ਵਾਂਗ ਇਹ ਉਚਾਰਨ ਗੁਰੂ ਨਾਨਕ ਜੀ ਦੀ ਸੰਗਤ ਤੇ ਮੇਲ ਦਾ ਫਲ ਹੈ?

ਇਸ ਪੋਥੀ ਵਿੱਚ ਅਜੇਹੇ ਮਸਲਿਆਂ ਉਤੇ ਖੁਲ੍ਹੀ ਚਰਚਾ ਕੀਤੀ ਗਈ ਹੈ। ਅਜੇਹੇ ਅਕੱਟ ਸਬੂਤਾਂ ਨਾਲ ਵੰਗਾਰਿਆ ਹੈ। ਕਬੀਰ ਜੀ ਤੋਂ ਗੁਰੂ ਨਾਨਕ ਜੀ ਨੇ ਕੋਈ ਜੁਗਤ ਨਹੀਂ ਸਿੱਖੀ

ਨਾ ਗੁਰੂ ਜੀ ਨੂੰ ਕਿਸੇ ਤੋਂ ਕੁਝ ਸਿੱਖਣ ਦੀ ਲੋੜ ਸੀ। ਸਗੋਂ ਕਬੀਰ ਜੀ ਨੂੰ ਜੁਗਤਾਂ ਦੱਸੀਆਂ। ਕੁੰਡਲਨੀ ਸੁਲਝਾਉਣ ਦੀ ਸਹਿਜਮਈ ਜੁਗਤ ਦਸੀ, ਸਮਦ੍ਰਿਸ਼ਟੀ ਗੁਰੂ ਨਾਨਕ ਜੀ ਦੀ ਦਿੱਤੀ ਦੋਵਾਂ ਦੀ ਚਰਚਾ ਅਤੇ ਬਾਣੀ ਤੋਂ ਸਪਸ਼ਟ ਹੈ।

ਸਤਿਗੁਰਾਂ ਨੇ ਕੋਈ ਖਿਆਲ, ਰੂਹਾਨੀਅਤ ਅਤੇ ਸਮਾਜਕ ਸੂਝ ਤੇ ਹੋਰ ਕਿਸੇ ਕਿਸਮ ਦਾ, ਕਬੀਰ ਜੀ ਜਾਂ ਕਿਸੇ ਹੋਰ ਤੋਂ ਨਹੀਂ ਲਿਆ। ਉਨ੍ਹਾਂ ਜੋ ਪ੍ਰਾਪਤ ਕੀਤਾ ਸੀ, ਉਹ ਤੱਤ ਨਿਰੰਜਨ, ਪਾਰ ਬ੍ਰਹਮ ਪ੍ਰਮੇਸ਼ਰ ਦੀ ਬਖਸ਼ਸ਼ ਦੇ ਰੂਪ ਵਿਚ ਧੁਰੋਂ ਲਿਆ ਸੀ। ਬ੍ਰਹਮ ਤੁਲ ਗੁਰੂ ਨਾਨਕ ਜੀ, ਆਪਣੇ ਖਿਆਲ ਆਪ ਬਣਾਉਂਦੇ ਸਨ, ਆਪਣੇ ਸਿਧਾਂਤ ਖੁਦ ਰੂਪਮਾਨ ਕਰਦੇ ਸਨ। ਗੁਰੂ ਨਾਨਕ ਜੀ ਦਾ ਜੀਵਨ ਘਟਨਾਵਾਂ ਦਾ ਵੇਰਵਾ ਦੇਖੀਏ, ਉਨ੍ਹਾਂ ਦੀ ਬਾਣੀ ਵਿਚਾਰੀਏ ਤਾਂ ਇਹ ਸਾਫ ਸਾਬਤ ਹੁੰਦਾ ਹੈ। ਭਗਤਾਂ ਅਤੇ ਸਤਿਗੁਰੂ ਜੀ ਦਾ ਇਹੋ ਭੇਦ ਹੈ। ਸਤਿਗੁਰੂ ਜੀ ਭਗਤਾਂ ਵਾਂਗ ਵਿਕਾਸ ਦੇ ਮਾਰਗ ਉਤੇ ਮੰਜ਼ਲਾਂ ਚੜ੍ਹਦੇ ਹੋਏ ਅਵਤਾਰਪ੍ਰਸਤੀ-ਦੇਵੀ ਦੇਵ ਅਰਾਧਦੇ ਹੋਏ ਅਧਿਆਤਮਕ ਸਿਖਰਾਂ ਉਤੇ ਨਹੀਂ ਪੁਜੇ। ਸਤਿਗੁਰਾਂ ਦੀ ਹਸਤੀ ਅਕਾਲ ਪੁਰਖ ਨਾਲ ਅਭੇਦ ਸੀ। ਦਾਦੂ ਪੰਥੀ ਮਹਾਤਮਾ ਇਹ ਸਚ, ਹੁਲਾਸ ਨਾਲ ਪ੍ਰਵਾਨ ਕਰਕੇ ਪ੍ਰਚਾਰਦੇ ਹਨ।

ਸਤਿਗੁਰੂ ਜੀ ਕਹਿੰਦੇ ਹਨ, ਮੈਨੂੰ ਸੱਚੇ ਦੀ ਹਜ਼ੂਰੀ ਤੋਂ ਸ਼ਾਖਸ਼ਾਤ ਹੁਕਮ ਪ੍ਰਾਪਤ ਹੋਇਆ। ਮੈਨੂੰ ਬੇਕਾਰ ਨੂੰ ਸੱਚੇ ਨੇ ਸਚੀ ਕਾਰੇ ਲਾਇਆ। ਔਝੜ ਪਈ ਲੁਕਾਈ ਨੂੰ ਜਿਥੇ ਸੱਚੇ ਮਾਰਗ ਦੇ ਰਾਹ ਦਿਖਾਉਣ ਦਾ ਹੁਕਮ ਹੋਇਆ। ਸੱਚੀ ਸਿਫਤ ਦਾ ਸਚਾ ਅੰਮ੍ਰਿਤ ਰਸ ਵੰਡੋ ਸਤਿਨਾਮ ਦਾ ਚਕਰ ਫਿਰਾਓ'। ਏਸੇ ਕਰਕੇ ਉਨ੍ਹਾਂ ਘਰ ਘਾਟ ਛੱਡਕੇ, ਭਟਕਦੇ ਜਗਿਆਸੂਆਂ ਨੂੰ ਗਲਤ ਰਾਹਾਂ ਤੋਂ ਹੋੜਣ ਦਾ ਮਹਾਨ ਕਾਜ ਆਰੰਭਿਆ। ਅਨੇਕਾਂ ਦੀ ਬੁੱਧ ਬਦਲੀ ਅਤੇ ਨਵਾਂ ਜੀਵਨ ਦਿੱਤਾ। ਜਿਵੇਂ ਨਾਮਦੇਵ ਜੀ ਦਾ ਕਥਨ ਹੈ, 'ਸਫਲ ਜਨਮ ਮੋਕਉ ਗੁਰ ਦੀਨਾ'। ਕਬੀਰ ਜੀ ਕਹਿੰਦੇ ਹਨ-

*ਸਤਿਗੁਰ ਕੀਨੋ ਪਰ ਉਪਕਾਰਾ॥ ਕਾਢਿ ਲੀਨ ਸਾਗਰ ਸੰਸਾਰਾ॥ (ਗਉੜੀ ਕਬੀਰ ਜੀ, ੩੩੨)*

ਕਿਹਾ ਜਾ ਸਕਦਾ ਹੈ, ਕਬੀਰ ਜੀ ਨੇ ਸਤਿਗੁਰ ਜਾਂ 'ਗੁਰੂ' ਬ੍ਰਹਮ ਨੂੰ ਹੀ ਕਿਹਾ ਹੈ-ਕਿਸੇ ਵਖਰੀ ਹਸਤੀ ਨੂੰ ਨਹੀਂ। ਕਬੀਰ ਜੀ ਦੇ ਅਜੇਹੇ ਕਈ ਵਾਕ ਹਨ-ਸਤਿਗੁਰੂ ਨੇ ਮੈਨੂੰ ਗੋਬਿੰਦ ਮਿਲਾਇਆ, ਸਤਿਗੁਰੂ ਦੀ ਕ੍ਰਿਪਾ ਨਾਲ ਮੈਂ ਅਲਖ ਨੂੰ ਲਖਿਆ, ਅਜੇਹੀਆਂ ਤੁਕਾਂ ਦਸਦੀਆਂ ਹਨ, ਕਬੀਰ ਜੀ ਨੇ 'ਗੁਰੂ ਅਤੇ ਪ੍ਰਮੇਸ਼ਵਰ ਦੀ ਹਸਤੀ ਨੂੰ ਇਕ ਨਹੀਂ ਮੰਨਿਆ। ਗੁਰੂ ਕ੍ਰਿਪਾ ਤੋਂ ਏਥੇ ਭਾਵ, ਰਾਮਾਨੰਦ ਜਿਹੇ ਪਹਿਲੇ ਗੁਰੂਆਂ ਤੋਂ ਭੀ ਮੁਰਾਦ ਨਹੀਂ। ਸੰਖੇਪ ਰੂਪ ਵਿਚ ਮੈ ਗੁਰਪਰਸਾਦਿ ਪਾਇਆ ਇਕ ਜੁ ਸਾਧੂ ਮੈ ਮਿਲਿਆ' "ਸਤਿਗੁਰੂ ਸੂਰਮੇ ਬਾਹਿਆ ਬਾਣ ਜੋ ਏਕ" ਆਦਿਕ ਵਾਕਾਂ ਵਿੱਚ ਸਪੱਸ਼ਟ ਰੂਪ ਵਿਚ ਗੁਰੂ ਨਾਨਕ ਜੀ ਤੋਂ ਪ੍ਰਾਪਤੀ ਮੰਨੀ ਹੈ, ਜਿਸਦੇ ਪ੍ਰਮਾਣ ਇਸ ਪੋਥੀ ਵਿੱਚ ਵੇਰਵੇ ਨਾਲ ਦਿੱਤੇ ਹਨ। ਪੁਰਾਣੀਆ ਲਿਖਤਾਂ ਦੇ ਹਵਾਲੇ ਹਨ। ਪ੍ਰਾਣ ਸੰਗਲੀ, ਪੁਰਾਤਨ ਜਨਮ ਸਾਖੀਆਂ ਤੇ ਪੁਰਾਤਨ ਗੋਸ਼ਟਾਂ ਇਸ ਕਥਨ ਨੂੰ ਪ੍ਰਮਾਣਤ ਕਰਦੀਆਂ ਦਸੀਆਂ ਹਨ। ਹੁਣ ਵਲਾਇਤ ਤੋਂ ਮਿਲੀ ਪੁਰਾਤਨ ਜਨਮ ਸਾਖੀ ਅਤੇ; ਮੇਰੇ ਆਪਣੇ ਪਾਸ ਢਾਈ ਸੌ ਸਾਲ ਪਹਿਲਾਂ ਦੀ ਲਿਖਤ, ਸਭ ਤੋਂ ਪ੍ਰਾਚੀਨ ਪ੍ਰਾਣ ਸੰਗਲੀ ਵਿੱਚ ਲੇਖ ਹੈ:-

*ਸਤਿਨਾਮ ਸਤਿਗੁਰ ਤੇ ਪਾਇਆ ਮਨ ਮਹਿ ਭਇਆ ਅਨੰਦ॥*
*ਪੂਰਨ ਗੁਰ ਨਾਨਕ ਗੁਰੂ ਕਿੰਚਤ ਰਾਮਾਨੰਦ॥*

ਰਾਮਾਨੰਦੀ ਸ਼ਾਖਾ ਦੇ ਭਗਤਾਂ ਵਿੱਚ ਰਾਜਾ 'ਪੀਪਾ' ਜੀ ਵੱਡ ਉਮਰੇ ਮੰਨੇ ਜਾਂਦੇ ਹਨ। ਰਾਜੇ ਹੋਣ ਕਾਰਨ ਗੌਰਵਸ਼ੀਲ ਹਸਤੀ ਭੀ ਹਨ। ਉਨ੍ਹਾਂ ਦੇ ਭਤੀਜੇ ਅਨੰਤ ਦਾਸ ਦੀਆਂ

ਪਰਚੀਆਂ ਵਿੱਚ, (ਜਿਨ੍ਹਾਂ ਦਾ ਲਿਖਣ ਕਾਲ ਸੰਮਤ ੧੬੪੫ ਹੈ) ਇਕ ਵਿਸ਼ੇਸ਼ ਲਿਖਤ ਗੁਰੂ ਨਾਨਕ ਅਤੇ ਪੀਪਾ ਜੀ ਦੇ ਮੇਲ ਦੀ ਹੈ। ਚੰਡੀਗੜ੍ਹ ਦੇ ਇਕ ਵਿਦਵਾਨ ਨੇ ਇੰਗਲੈਂਡ ਤੋਂ ਫੋਟੋ ਕਾਪੀ ਕਰਕੇ ਮੰਗਵਾਈ ਹੈ। ਸੰਪਾਦਕ ਵਿਦਵਾਨ ਨੇ ਆਪਣੇ ਲੇਖਾਂ ਵਿੱਚ ਅਨੰਤ ਦਾਸ ਦੀ ਭਾਸ਼ਾ ਉਤੇ ਗੁਰਬਾਣੀ ਦੀ ਸ਼ਬਦਾਵਲੀ, ਦੇ ਭਰਪੂਰ ਪ੍ਰਭਾਵ ਪਏ ਭੀ ਦੱਸੇ ਹਨ, ਸਭ ਤੋਂ ਮਹੱਤਵ ਪੂਰਨ ਹੈ ਪਰਚੀਆਂ ਵਿੱਚ ਗੁਰੂ ਨਾਨਕ ਅਤੇ ਰਾਜਾ ਪੀਪਾ ਦੇ ਮੇਲ ਦਾ ਪ੍ਰਸੰਗ। ਵਾਰਤਾ ਦਾ ਸਾਰ ਹੈ, 'ਤੀਰਥ ਯਾਤਰੀ ਸਾਧੂ, ਪੁਸ਼ਕਰ ਤੋਂ ਟੋਡੇ ਦੇ ਮੁਕਾਮ ਉਤੇ ਰਾਹਦਾਰੀ ਅਤੇ ਰਸਤੇ ਦੇ ਖਰਚ ਲੈਣ ਲਈ ਪੀਪਾ ਜੀ ਕੋਲ ਪੁਜੇ, ਉਨ੍ਹਾਂ ਸਾਧੂਆਂ ਦੀ ਮੰਡਲੀ ਨਾਲ ਗੁਰੂ ਨਾਨਕ ਜੀ ਦੀ ਨੂਰੀ ਹਸਤੀ ਭੀ ਸੀ, ਜਿਨ੍ਹਾਂ ਨੂੰ ਪੰਚ ਨਦ ਦੇ ਇਕ ਜੁਆਨ ਸਾਧੂ ਦੇ ਰੂਪ ਵਿੱਚ ਪੀਪਾ ਜੀ ਨੇ ਪਛਾਣਿਆ । ਦਰਸ਼ਨਾਂ ਤੋਂ ਹੀ 'ਪੀਪਾ ਜੀ' ਮੋਹੇ ਗਏ । ਇਸ ਪੰਚਨਦ ਦੇ ਸੋਹਣੇ ਸਾਧੂ ਤੋਂ ਆਪਣਾ ਆਪਾ ਘੋਲ ਘੁਮਾਇਆ, ਮਨ ਚਿਤ ਤੋਂ ਜਿਹੋ ਜਿਹਾ ਚਾਹੀਦਾ ਸੀ, ਮਾਣ ਸਤਿਕਾਰ ਕੀਤਾ। ਆਰਤੀ ਉਤਾਰੀ। ਗੁਰੂ ਜੀ ਦੇ ਮਥੇ ਉਤੇ ਕੇਸਰ ਦਾ ਤਿਲਕ ਲਗਾਇਆ ਚਰਨ ਛੋਹੇ। ਪੀਪਾ ਜੀ ਗੁਰੂ ਜੀ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਨੂਰੋ ਨੂਰ ਹੋ ਗਏ। ਗੁਰੂ ਜੀ ਨੇ ਪੀਪਾ ਜੀ ਨੂੰ ਗਲਵਕੜੀ ਪਾਈ, ਛੋਹ ਲਗਦਿਆ ਹੀ ਅੰਤਰ ਆਤਮੇ ਸ਼ਾਂਤੀ ਵਰਤ ਗਈ। ਸਾਰੇ ਸੰਤਾਪ ਦੂਰ ਹੋ ਗਏ। (ਅਸਲ ਰੂਪ ਪੀਪਾ ਜੀ ਦੇ ਪ੍ਰਸੰਗ ਵਿਚ ਪੜ੍ਹੋਗੇ) (ਪੀਪਾ ਜੀ ਨੇ) ਦੇਵੀ ਪੂਜਾ ਛਡਕੇ ਸਤਿਨਾਮ ਦਾ ਜਾਪ ਜਪਿਆ ਨਿਰੰਜਨ ਨਿਰੰਕਾਰ ਦੀ ਟੇਕ ਆਪਣੇ ਜੀਵਨ ਦਾ ਅਧਾਰ ਬਣਾਈ।

*ਖਿਆਲਾਂ ਤੇ ਲਫਜ਼ਾਂ ਦਾ ਮੇਲ:-*

ਭਗਤ ਸਾਹਿਬਾਨ ਅਤੇ ਗੁਰੂ ਨਾਨਕ ਜੀ ਦੇ ਵਾਕਾਂ ਤੇ ਖ਼ਿਆਲਾਂ ਦੇ ਅਤੇ ਲਫਜ਼ਾਂ ਦੀਆਂ ਕਿਧਰੇ ਕਿਧਰੇ ਸਾਂਝਾਂ ਦੇ ਮੇਲ ਨੂੰ ਲੈਕੇ ਸਾਡੇ ਕੁਝ ਵਿਦਵਾਨਾਂ ਨੇ ਕਲਪਨਾ ਕਰ ਕੇ ਸਿੱਟੇ ਕਢੇ ਹਨ, ਇਹ ਖਿਆਲ, ਇਹ ਲਫਜ਼, ਇਹ ਵਾਕ ਇਹ ਭਾਵ, ਗੁਰੂ ਨਾਨਕ ਜੀ ਨੇ ਕਬੀਰ ਜੀ ਤੋਂ ਜਾਂ ਜਿਸ ਭਗਤ ਦੀ ਰਚਨਾ ਵਿਚ ਮਿਲਦੇ ਹਨ ਉਸ ਭਗਤਿ ਤੋਂ ਲਏ ਲਿਖਿਆ ਹੈ। ਭਗਤ ਬਾਣੀ ਦਾ ਅੰਤਰੀਵ ਵਿਸ਼ਲੇਸ਼ਣ ਜੋ ਕੁਝ ਸਾਹਮਣੇ ਲਿਆਉਂਦਾ ਹੈ ਉਸ ਤੋਂ ਇਹ ਗੱਲ ਬਿਲਕੁਲ ਉਲਟੀ ਸਿੱਧ ਹੁੰਦੀ ਹੈ। ਗੁਰੂ ਨਾਨਕ ਜੀ ਦੇ ਖਿਆਲ ਕਿਸੇ ਭਗਤ ਦਰਵੇਸ਼ ਨੂੰ ਮਿਲਣ ਪਿਛੋਂ ਤਬਦੀਲ ਹੋਏ ਹੋਣ ਜਾਂ ਭਗਤਾਂ ਵਾਂਗ ਆਪਣੀ ਪਹਿਲੀ ਧਾਰਨਾ ਜਾਂ ਜੀਵਨ ਸ਼ੈਲੀ ਬਦਲੀ ਹੋਵੇ ਤਾਂ ਗੁਰੂ ਜੀ ਪ੍ਰਭਾਵਤ ਹੋਏ ਕਹੇ ਜਾ ਸਕਦੇ ਸਨ। ਜੇ ਮਿਲਣ ਪਿਛੋਂ ਕਬੀਰ ਜੀ ਅਤੇ ਦੂਜੇ ਭਗਤਾਂ ਦੇ ਜੀਵਨ ਹੋਰ ਤੋਂ ਹੋਰ ਬਣੇ, (ਗੁਰ ਪ੍ਰਸਾਦਿ ਅਕਲਭਈ ਅਵਰੈ) ਫਿਰ ਇਹ ਪ੍ਰਭਾਵ ਗੁਰੂ ਨਾਨਕ ਜੀ ਦਾ ਪਿਆ ਸਪਸ਼ਟ ਹੈ।

ਖਿਆਲਾਂ ਦੀ ਏਸ ਸਾਂਝ ਨੂੰ ਵਿਗਿਆਨਕ ਸਿੱਟੇ ਸਮਝਣ ਵਾਲਿਆਂ ਅਗੇ ਅਸੀਂ ਕੁਝ ਭਗਤ ਬਾਣੀ ਦੀਆਂ ਮਿਸਾਲਾਂ ਦੇਕੇ ਭਗਤਾਂ ਦੇ ਵਿਚਾਰਾਂ ਦੀ ਸਾਂਝ ਸਾਹਮਣੇ ਲਿਆਂਦੀ ਹੈ। ਇਸਦਾ ਰੱਹਸ ਕੀ ਹੈ? ਪ੍ਰਸਪਰ ਕਈ ਥਾਂ ਦੋ ਵਾਰੀ ਕੁਝ ਥਾਂਵਾਂ ਤੇ ਤਿੰਨ ਵਾਰੀ ਵਾਕ ਤੁਕਾਂ ਅਤੇ ਕੁਝ ਵਾਕ ਤੇ ਸਾਂਝਾਂ ਮਿਲਦੀਆਂ ਹਨ। ਅਤੇ ਸ਼ਬਦਾਂ ਦਾ ਇਕੋ ਭਾਵ ਦਾ ਹੋਣਾ, ਖਿਆਲ ਦਾ ਮਿਲਣਾ ਅਤੇ ਲਹਿਜ਼ਾ ਮੁਹਾਵਰਾ ਤੇ ਸ਼ੈਲੀ ਇਕ ਭਾਂਤ ਦੀ ਹੋਣਾ ਹੈ। 'ਬਿਨ ਸਤਿਗੁਰ ਬਾਟ ਨ ਪਾਵੈ ਲਫਜ 'ਨਈਵੇਦ' ਤਿੰਨ ਭਗਤਾਂ ਦਾ ਤਿੰਨ, ਵਖੋ ਵਖਰੀਆਂ ਥਾਂਵਾਂ ਤੇ ਵਰਤਿਆ ਮਿਲਦਾ ਹੈ। ਇਸਦਾ ਮੂਲ ਰਚਯਤਾ ਕੌਣ ਹੋਇਆ? ਇਹ ਪ੍ਰਸ਼ਨ ਹੈ, ਸਾਂਝਾਂ ਦੀਆਂ ਕੜੀਆਂ ਸ਼ਬਦਾਂ ਦੇ ਇਕੋ ਜਿਹੀਆਂ ਝਲਕਾ ਇਕੋ ਪ੍ਰਭਾਵ ਪੈਦਾ ਕਰਦੀਆ ਹਨ।

ਪਹਿਲਾਂ ਖਿਆਲ ਧੰਨਾ ਜੀ ਦਾ, 'ਦਾਲ ਸੀਧਾ ਮਾਂਗਉ ਘੀਉ', ਮੰਗਣਾ ਅਤੇ, ਕਬੀਰ

ਜੀ ਦਾ ਭੂਖੇ ਭਗਤ ਨਾ ਕੀਜੈ, ਗੂੜ੍ਹੀ ਸਾਂਝ ਵਾਲਾ ਸ਼ਬਦ ਹੈ। ਦੂਜਾ ਪ੍ਰਮਾਣ, ਗੋਬਿੰਦ ਪੂਜਾ ਕਹਾ ਲੈ ਚੜ੍ਹਾਵਉ, ਨਾਮਦੇਵ ਰਵਿਦਾਸ, ਕਬੀਰ ਜੀ ਦੇ ਸ਼ਬਦਾਂ ਵਿਚ ਇਸ ਸਬੰਧੀ ਇੱਕੋ ਭਾਵ ਦੀਆਂ ਤੁਕਾਂ ਲਫਜ਼ਾਂ ਤੇ ਭਾਵਾਂ ਦੀ ਸਾਂਝ ਹੈ। ਹੋਰ ਸੂਖਮ ਸਾਂਝਾਂ ਦੀ ਚਰਚਾ ਛਡਦੇ ਹੋਏ, ਏਨ੍ਹਾਂ ਸ਼ਬਦਾਂ ਵਿਚ ਮੋਟੇ ਰੂਪ ਵਿੱਚ ਅਸੀ ਮੋਟੀ ਬੁਧੀ ਦੇ ਮਾਲਕ ਭੀ ਦੇਖ ਸਕਦੇ ਹਾਂ। ਜੇ ਕਿਸੇ ਦੀ ਬਾਣੀ ਸਾਹਮਣੇ ਹੋਣ ਤੋਂ ਹੀ ਉਸ ਨਾਲ ਮਿਲਦੇ ਓਹੋ ਜਿਹੇ ਲਫਜ਼ ਤੇ ਖਿਆਲਾਂ ਦੀ ਵਰਤੋਂ ਹੋਈ ਹੈ ਤਾਂ ਕੀ ਇਹ ਕਿਸੇ ਦੀ ਨਕਲ ਜਾਂ ਪ੍ਰਭਾਵ ਕਾਰਨ ਹੈ? ਸਾਂਝਾਂ ਸਾਹਮਣੇ ਹਨ। ਪਰਹਿਲਾਦ ਪਠਾਏ ਪੜਨਸ਼ਾਲ, ਪਾਠ ਸ਼ਬਦ ਕਬੀਰ ਜੀ ਅਤੇ ਨਾਮਦੇਵ ਜੀ ਦਾ ਇਕੋ ਸੁਰ ਵਿਚ ਹੈ। ਇਕ ਦੂਜੇ ਦੇ ਮੇਲ ਕਾਰਨ ਅਜੇਹਾ ਹੋਇਆ ਕਿ ਇਕ ਦੂਜੇ ਦੀ ਨਕਲ ਕਰਕੇ? ਪੁਰਾਣੇ ਹਿੰਦੀ ਤੇ ਭਗਤੀ ਮਤ ਦੇ ਗ੍ਰੰਥਾਂ ਤੋਂ ਸਿੱਧ ਹੁੰਦਾ ਅਸੀਂ ਦਸਿਆ ਹੈ ਭਗਤ ਸਮਕਾਲੀ ਸਨ। ਏਸੇ ਕਾਰਨ ਇਕ ਦੂਜੇ ਦਾ ਪ੍ਰਭਾਵ ਪਿਆ, ਭਗਤਾਂ ਨੇ ਆਪਣੀ ਰਚਨਾ ਵਿਚ, ਇਕ ਦੂਜੇ ਦਾ ਸਨਮਾਨ ਪੂਰਵਕ ਜ਼ਿਕਰ ਕੀਤਾ ਹੈ।

ਭਗਤਾਂ ਨੂੰ ਗੁਰੂ ਨਾਨਕ ਜੀ ਦੇ ਸਮਕਾਲੀ ਹੋਣ ਦਾ ਵੱਡਾ ਲਾਭ ਪ੍ਰਾਪਤ ਹੋਇਆ। ਉਨ੍ਹਾਂ ਉਪਰ ਗੁਰਮਤੀ ਸ਼ਬਦਾਵਲੀ, ਗੁਰਮਤਿ ਦੇ ਸਿਧਾਂਤਾਂ, ਏਥੋਂ ਤੱਕ 'ਗੁਰਮਤਿ' ਲਫਜ਼ ਅਤੇ ਗੁਰਮੰਤ੍ਰ ਸਤਿਨਾਮ ਦਾ ਪ੍ਰਭਾਵ ਪਿਆ। ਮੇਹਰਵਾਨ ਦੀ ਜਨਮ ਸਾਖੀ ਨੇ ਇਹ ਮੇਲ ਅਯੁਧਿਆ ਵਿਚ ਲਿਖਿਆ ਹੈ। ਕੁਝ ਸਜਣ ਮੇਹਰਵਾਨ ਦੀ ਲਿਖਤ ਨੂੰ ਕਲਪਨਾ ਕਹਿ ਕੇ ਸੁਟ ਛਡਦੇ ਹਨ। ਗੁਰੂ ਨਾਨਕ ਦੇਵ ਜੀ ਦੇ ਗੁਰਦੁਆਰੇ ਗਵਾਹ ਹਨ ਪ੍ਰਯਾਗ ਦੇ ਤ੍ਰਿਬੇਣੀ ਸੰਗਮ ਲੰਘਕੇ ਇਕ ਗੁਰਦੁਆਰਾ ਪੁਰਾਣੇ ਸਮਿਆਂ ਦਾ ਭਗਤਾਂ ਦੇ ਮਿਲਣ ਦੀ ਯਾਦ ਵਿਚ ਬਣਿਆ ਹੋਇਆ ਹੈ। ਇਸ ਤਰ੍ਹਾਂ ਹੋਰ ਕਈ ਥਾਵਾਂ ਉਤੇ ਮਿਲਦੇ ਨਿਸ਼ਾਨਾਂ ਅਤੇ ਲਿਖਤਾਂ ਤੋਂ ਭੀ ਪੁਸ਼ਟੀ ਹੁੰਦੀ ਹੈ। ਗੁਰੂ ਗ੍ਰੰਥ ਸਾਹਿਬ ਦੇ ਭਗਤਾਂ ਦੇ ਸਮਕਾਲੀ ਹੋਣ ਦੀ ਗੁਰੂ ਨਾਨਕ ਜੀ ਨਾਲ ਮਿਲਣ ਦੀ ਕਥਾ ਭਗਤਾਂ ਬਾਰੇ, ਲਿਖੇ ਉਨਾਂ ਦੇ ਭਗਤਾਂ ਦੇ ਇਲਾਕਿਆ ਦੇ ਗ੍ਰੰਥਾ ਤੇ ਪਰਚੀਆਂ ਵਿੱਚੋ ਮਿਲਦੀ ਹੈ। ਮੇਹਰਵਾਨ ਵਾਲੀ ਜਨਮਸਾਖੀ ਦੀ ਲਿਖਤ ਦੇ ਅੰਸ਼ ਇਸ ਪ੍ਰਸੰਗ ਵਿੱਚ ਢੁਕਵੇਂ ਭੀ ਹਨ, ਪ੍ਰਾਚੀਨ ਭੀ, ਜਿਨ੍ਹਾਂ ਦਾ ਸਾਰ ਇਉਂ ਹੈ:-

ਤਬ ਅਯੁਧਿਆ ਵਿਖੇ ਗੁਰੂ ਨਾਨਕ ਬੈਠਾ ਭਗਤੀ ਕਰਤਾ ਹੈ, ਤਬ ਭਗਤਾਂ ਕਉ ਆਗਿਆ ਹੋਈ- ਜਾਇ ਕਰ। ਸਾਡੇ ਭਗਤ ਕੇ ਦਰਸ਼ਨ ਪਾਵਹੁ। ਆਗਿਆ ਸਾਥ ਸਭਿ ਭਗਤ ਮਿਲੇ ਨਾਮਾ, ਜੈ ਦੇਉ, ਤ੍ਰਿਲੋਚਨ, ਰਵਿਦਾਸ, ਸਧਨਾ, ਧੰਨਾ, ਬੇਣੀ ।

ਜੋ ਸੱਜਣ ਭਗਤਾਂ ਦੇ ਨਾਂਵਾਂ ਵਿਚੋਂ ਕੁਝ ਨੂੰ ਪਹਿਲਾਂ ਹੋਏ ਆਖਕੇ, ਇਸ ਲਿਖਤ ਉਤੇ ਕਿੰਤੂ ਕਰਦੇ ਹਨ, ਕਿ ਐਵੇਂ ਹੀ ਮੇਹਰਵਾਨ ਨੇ ਨਾਮ ਲਿਖ ਛਡੇ ਹਨ, ਇਹ ਨਾਮ ਅਟਕਲ ਪਚੂ ਢੰਗ ਨਾਲ ਲਿਖੇ ਜਾਂਦੇ ਤਾਂ, ਉਨ੍ਹਾਂ ਭਗਤਾਂ ਦੇ ਨਾਮ ਭੀ ਹੁੰਦੇ ਜੋ ਪਿਛੋਂ ਹੋਏ, ਜਿਵੇਂ ਸੂਰ ਦਾਸ, ਪਰਮਾ ਨੰਦ ਆਦਿਕ, ਦੇ ਨਾਮ ਨਹੀਂ। ਪ੍ਰੰਤੂ ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਦੀ ਬਾਣੀ ਹੈ।

ਇਹ ਅਸੀਂ ਜਾਣਦੇ ਹਾਂ ਕਿ ਮੇਹਰਵਾਨ ਜੀ ਨੇ ਕਿਤੇ ਕਿਤੇ ਗੈਰ ਗੁਰਮਤੀ ਰੰਗ ਭੀ ਦਿਖਾਏ ਹਨ, ਜਿਵੇਂ ਗੁਰੂ ਨਾਨਕ ਜੀ ਨੂੰ ਵੇਈਂ ਪ੍ਰਵੇਸ਼ ਸਮੇਂ, ਚੰਗੀ ਵੱਡੀ ਸਾਖੀ ਲਿਖਦਿਆਂ ਗਾਇਤ੍ਰੀ ਦਾ ਪਾਠ ਕਰਦੇ ਦਸਿਆ ਹੈ। ਕੁਝ ਇਤਿਹਾਸਕ ਨੁਕਤੇ ਭੀ ਕਿਸੇ ਕਿਸੇ ਥਾਂ ਠੀਕ ਨਹੀਂ। ਇਸੇ ਤਰ੍ਹਾਂ ਗੁਰੂ ਨਾਨਕ ਜੀ ਭਗਤਾਂ ਦੇ ਪਦੇ ਗਾਉਂਦੇ ਵੀ ਲਿਖੇ ਹਨ, ਜਿਨ੍ਹਾਂ ਉਸ ਵੇਲੇ ਬਾਣੀ ਨਹੀਂ ਰਚੀ ਸੀ ।

ਗੁਰੂ ਨਾਨਕ ਜੀ ਦੀ ਅਗੰਮੀ ਹਸਤੀ ਤੋਂ ਭਗਤ ਸ਼ਰਸ਼ਾਰ ਹੋਏ, ਨਿਰੰਜਨ ਨਿਰੰਕਾਰ ਦੇ ਸਰੂਪ ਨੂੰ ਜਾਣਿਆ। ਮੈਂ *ਗੁਰਪ੍ਰਸਾਦੀ ਜਾਨਿਆ'* (ਨਾਮਾ) *'ਗੁਰ ਪ੍ਰਸਾਦ ਮੈਂ ਡਗਰੋ ਪਾਇਆ।*

ਇਹ ਉਨ੍ਹਾਂ ਦੀ ਬਾਣੀ ਤੋਂ ਪ੍ਰਗਟ ਹੈ। ਭਗਤ ਸਾਹਿਬਾਨ ਸਤਿਨਾਮ ਦੇ ਅਰਾਧਕ ਅਤੇ ਗੁਰਮਤਿ ਦੇ ਧਾਰਨੀ ਬਣੇ, ਇਨ੍ਹਾਂ ਦੀ ਪ੍ਰੋੜਤਾ ਉਨ੍ਹਾਂ ਭਗਤਾਂ ਦੀ ਬਾਣੀ ਤੋਂ ਹੁੰਦੀ ਹੈ। ਗੁਰ ਪ੍ਰਸਾਦਿ ਅਤੇ ਗੁਰਮਤੀ ਸ਼ਬਦਾਵਲੀ ਦੀ ਹਰਿੱਕ ਭਗਤ ਵਲੋਂ ਵਰਤੋਂ ਖੁਲ੍ਹੀ ਕੀਤੀ ਮਿਲਦੀ ਹੈ। ਗੁਰਮਤ ਸਿਧਾਂਤਾਂ ਅਤੇ ਖਿਆਲ ਦੇ ਪ੍ਰਭਾਵ ਹਰ ਥਾਂ ਆ ਜਾਂਦੇ ਹਨ। (ਵੇਰਵੇ ਇਸ ਪੁਸਤਕ ਵਿਚ ਦਿੱਤੇ ਹਨ) ਇਸ ਲਈ ਸ਼ਬਦ ਸਾਂਝਾਂ ਵਿੱਚ ਭਗਤਾਂ ਤੋਂ ਗੁਰੂ ਜੀ ਦੇ ਪ੍ਰਭਾਵਤ ਹੋਣ ਦੀ ਕਹਾਣੀ ਬਣਦੀ ਨਹੀਂ। ਹਾਂ ਇਸ ਤੋਂ ਉਲਟ ਗੁਰੂ ਜੀ ਤੋਂ ਪ੍ਰਭਾਵਤ ਹੋਣਦੇ ਸਬੂਤ ਅਨੇਕ ਪ੍ਰਕਾਰ ਦੇ ਪ੍ਰਾਪਤ ਹਨ।

ਲਫਜ਼ੀ ਸਾਂਝਾਂ ਤੇ ਖਿਆਲਾਂ ਦੇ ਮੇਲ ਕਾਰਨ ਗੁਰੂ ਨਾਨਕ ਜੀ ਨੂੰ ਕਈਆਂ ਭਗਤਾਂ ਤੋਂ ਪ੍ਰਭਾਵਤ ਹੋਣ ਦੀ ਵਿਆਖਿਆ ਸਤਿਕਾਰ ਯੋਗ ਵਿਦਵਾਨ ਪ੍ਰੋ: ਸਾਹਿਬ ਸਿੰਘ ਜੀ ਅਤੇ ਕੁਝ ਹੋਰ ਵਿਦਵਾਨਾਂ ਨੇ ਕਰ ਕੇ ਗੁਰੂ ਨਾਨਕ ਜੀ ਦੀ ਹਸਤੀ ਨਾਲ ਵਧੀਕੀ ਹੀ ਕੀਤੀ ਹੈ, ਗੁਰੂ ਨਾਨਕ ਸਾਡੇ ਅਮਕੇ ਭਗਤ ਤੋਂ ਪ੍ਰਭਾਵਤ ਹੋਏ। ਦੂਜਾਂ ਕਹਿੰਦਾ ਹੈ ਸਾਡੇ ਭਗਤ ਤੋਂ ਉਸ ਨਾਲੋਂ ਵਧੀਕ ਪ੍ਰਭਾਵਤ ਹੋਏ ਸੀ। ਆਪ ਜੀ ਦਾ ਇਹ ਭੀ ਕਥਨ ਹੈ, ਗੁਰੂ ਨਾਨਕ ਜੀ ਨੇ ਇਹ ਤ੍ਰਿਕੁਟੀ ਦਾ ਖਿਆਲ ਕਬੀਰ ਜੀ ਤੋਂ ਲਿਆ। ਏਸਤਰ੍ਹਾਂ ਕੁਝ ਸ਼ਬਦਾਂ ਦੀ ਵਿਆਖਿਆ ਕਰਦਿਆਂ ਲਿਖਿਆ ਹੈ, ਗੁਰੂ ਜੀ ਨੇ ਇਹ ਸ਼ਬਦ, ਇਸ ਭਗਤ ਦੇ ਉਸ ਸ਼ਬਦ ਦਾ ਖੁਲਾਸਾ ਕੀਤਾ ਹੈ? ਆਰਤੀ ਦਾ ਖਿਆਲ ਰਵਿਦਾਸ ਜੀ ਤੋਂ ਲੈਕੇ ਵਰ੍ਹਾ ਭਰ ਪਿਛੋਂ ਜਗਨਨਾਥ ਜਾਕੇ, ਆਰਤੀ ਰਚੀ। 'ਉਰਸਾ' ਲਫਜ਼ ਰਵਿਦਾਸ ਜੀ ਤੋਂ ਲਿਆ। ਆਪ ਦੇ ਧਿਆਨ ਵਿਚ ਪੁਰਾਤਨ ਜਨਮ ਸਾਖੀ ਦਾ ਉਹ ਲੇਖ ਕਿਉ ਨਹੀਂ ਆਇਆ, ਜਿਥੇ ਗਗਨ ਮੈਂ ਥਾਲ' ਆਰਤੀ ਦੀ ਰਚਨਾ ਗੁਰੂ ਨਾਨਕ ਜੀ ਨੇ ਸਚੇ ਦਰਬਾਰ ਵਿਚ ਹਾਜ਼ਰੀ ਭਰਨ ਸਮੇਂ ਕੀਤੀ ਦਸੀ ਹੈ। ਪੋਥੀ ਗੁਰੂ ਹਰਸਹਾਇ ਵਾਲੀ ਦੀ ਲਿਖਤ ਤੋਂ ਇਸ ਦੀ ਪ੍ਰੋੜਤਾ ਹੁੰਦੀ ਹੈ।

ਗੁਰੂ ਨਾਨਕ ਜੀ ਨੂੰ ਬਹੁਤ ਸਾਰੇ ਭਗਤਾਂ ਤੋਂ ਪ੍ਰਭਾਵਤ ਜਾਂ ਉਨ੍ਹਾਂ ਦੇ ਖਿਆਲਾਂ ਦੇ ਖੁਲਾਸੇ ਕਰਨ ਵਾਲੇ ਦੱਸਣਾ ਆਪ ਜੀ ਲਈ ਬੇਸ਼ੱਕ ਸਾਧਾਰਨ ਗੱਲ ਹੈ, ਭਾਵੇਂ ਉਸਦੇ ਸਿੱਟੇ ਕਿਤਨੇ ਗੰਭੀਰ ਤੇ ਖਤਰਨਾਕ ਨਿਕਲਣ। ਜੇ ਗੁਰੂ ਨਾਨਕ ਜੀ ਨੇ ਮਾਂਗਵੇਂ ਖਿਆਲਾਂ ਉਤੇ ਆਪਣੇ ਧਰਮ ਦੀ ਨੀਂਹ ਰਖੀ। ਫਿਰ ਸਾਨੂੰ ਉਨ੍ਹਾਂ ਭਗਤਾਂ ਦੇ ਗੁਰੂਆਂ ਨੂੰ ਗੁਰਮਤਿ ਦੇ ਮੂਲ ਸੋਮੇ ਦੇ ਰੂਪ ਵਿੱਚ ਲੱਭਣ ਦੇ ਰਾਹ ਚਲਣਾ ਜ਼ਰੂਰੀ ਹੋ ਜਾਂਦਾ ਹੈ। ਪਰ ਭਗਤਾਂ ਦੇ ਪਹਿਲੇ ਕਹੇ ਜਾਂਦੇ ਗੁਰੂ ਤਾਂ ਹੋਰ ਹੀ ਕੁਝ ਸਨ। ਨਾਮਦੇਵ ਜੀ ਦੇ ਕਈ ਗੁਰੂ ਦਸੇ ਹਨ ਕੁਝ ਵਿਦਵਾਨਾਂ ਦਾ ਇਹ ਭੀ ਲੇਖ ਹੈ ਕਿ ਉਨ੍ਹਾਂ ਕੋਈ ਭੀ ਗੁਰੂ ਨਹੀਂ ਮੰਨਿਆ ਸੀ।

ਜਾਪਦਾ ਹੈ ਆਪ ਜੀ ਨੇ ਭਗਤਾਂ ਦੀ ਬਾਣੀ ਵਿਚ ਆਈਆਂ ਸਾਂਝਾਂ ਤੇ ਸੰਕੇਤਾਂ ਦੇ ਪੱਖ ਨੂੰ ਨਹੀਂ ਦੇਖਿਆ, ਏਥੋਂ ਤੱਕ ਕਿ ਭਗਤ ਬਾਣੀ ਦੀ ਭਾਸ਼ਾ ਦੇ ਲਫਜ਼ਾਂ, ਉਨ੍ਹਾਂ ਨਾਲ ਸੰਬਧਤ ਇਤਿਹਾਸਕ ਮਹੱਤਵ ਨੂੰ ਭੀ ਉਸ ਦ੍ਰਿਸ਼ਟੀ ਨਾਲ ਨਹੀਂ ਜਾਣਿਆ, ਜਿਸਦੀ ਇਹ ਹੱਕਦਾਰ ਸੀ। ਜੋ ਬਾਣੀ ਭਗਤਾਂ ਦੇ ਸਮੇਂ ਸਥਾਨ ਅਤੇ ਵਿਚਾਰਾਂ ਨੂੰ ਸਮਝਣ ਵਿਚ ਸਹਾਈ ਹੋ ਸਕਦੀ ਸੀ। ਜੇ ਆਪਜੀ ਥੋੜ੍ਹੀ ਜਿਹੀ ਭਗਤ ਬਾਣੀ ਤੇ ਭਗਤਾਂ ਦੇ ਇਤਿਹਾਸ ਪੱਖ ਉਤੇ ਝਾਤੀ ਮਾਰਦੇ, ਤਾਂ ਕਬੀਰ ਜੀ ਨੂੰ ਹਿੰਦੂ ਦੱਸਣ ਉਤੇ ਇਤਨਾ ਜ਼ੋਰ ਨਾ ਲਗਾਉਂਦੇ। ਰਵਿਦਾਸ ਜੀ ਨੇ ਕਬੀਰ ਜੀ ਦੀ ਵੰਸ਼ ਬਾਰੇ, ਆਪਣੀ ਬਾਣੀ ਵਿਚ ਸਪੱਸ਼ਟ ਦਸਿਆ ਹੈ 'ਜਾਕੈ ਈਦ ਬਕਰੀਦਿ ਕੁਲ ਗਊ ਰੇ ਬਧ ਕਰਹਿ ਮਾਨੀਅਹਿ ਸੇਖ ਸ਼ਹੀਦ ਪੀਰਾ' (੧੨੯੩)। ਆਪਜੀ ਇਸ ਤੁਕ ਦੇ ਅਰਥ ਭੀ ਠੀਕ ਕਰਦੇ ਹਨ। (ਸਫਾ ੧੫੯ ਰਵਿਦਾਸ ਬਾਣੀ) ਪਰ ਦੂਜੇ ਪਾਸੇ ਕਬੀਰ ਬਾਣੀ ਦੀ ਭੂਮਿਕਾ ਵਿਚ ਪਤਾ ਨਹੀਂ ਕਿਉਂ ਇਸ ਤੋਂ ਉਲੱਟ ਲਿਖ ਦਿੱਤਾ ਹੈ।" ਇਹ ਯਕੀਨ ਬਣਾ

ਲੈਣਾ ਕਿ ਕਬੀਰ ਜੀ ਮੁਸਲਮਾਨ ਸਨ, ਭੁਲੇਖੇ ਵਾਲੀ ਗੱਲ ਹੈ। (ਕਬੀਰ ਬਾਣੀ ਸਫਾ ੧੭) ਏਥੇ ਰਵਿਦਾਸ ਜੀ ਨੂੰ ਜੋ ਸਮਕਾਲੀ ਸਨ, ਠੀਕ ਮੰਨਿਆ ਜਾਵੇ ਕਿ ਪ੍ਰੋ. ਸਾਹਿਬ ਜੀ ਨੂੰ? ਕਬੀਰ ਜੀ ਦੀ ਮਾਤਾ ਭੀ ਤਾਂ ਕਹਿੰਦੀ ਹੈ, 'ਹਮਰੀ ਕੁਲ ਕਉਨੇ ਰਾਮ ਕਹਿਓ।'

ਨਾਮਦੇਵ ਜੀ ਦਾ ਇਕ ਵਾਕ ਹੈ:-'ਦੁਆਰਕਾ ਨਗਰੀ ਕਾਹੇ ਕੇ ਮਗੋਲ' ਇਸ ਦੇ ਅਰਥ ਸਾਰੇ ਟੀਕਾਕਾਰਾਂ ਕੋਸ਼ਕਾਰਾਂ ਨੇ ਮੁਗ਼ਲ ਕੀਤੇ ਹਨ:-ਕੁਝ 'ਅਬਦਾਲੀ ਭੇਸਵਾ' ਤੋਂ ਪ੍ਰਗਟ ਹੁੰਦਾ ਹੈ। ਮੁਗ਼ਲਾਂ ਦੀ ਆਮਦ ਦਾ ਸਮਾਂ ਇਹੋ ਸੀ ਜਿਸ ਬਾਰੇ ਗੁਰੂ ਜੀ ਦਾ ਵਾਕ ਹੈ, ਜਮ ਕਰ ਮੁਗਲ ਚੜਾਇਆ। ਨਾਮਦੇਵ ਦੀ ਬੋਲੀ ਵਿਚ ਆਏ ਫਾਰਸੀ ਦੇ ਲਫਜ਼ਾਂ ਵਲ ਝਾਤੀ ਮਾਰੀ ਜਾਵੇ। 'ਕੂਜਾ ਆਮਦ ਕੂਜਾ ਰਫਤੀਂ' ਮੁਹਾਵਰੇ ਦਾ ਰੂਪ ਹੀ ਹੈ। ਨਾਲ ਹੀ ਸਰ ਭੰਡਾਰਕਰ ਅਤੇ ਹੋਰ ਭਾਸ਼ਾ ਵਿਗਿਆਨੀਆਂ, ਵਿਦਵਾਨਾਂ ਦੇ ਕਥਨ ਦੇਖੇ ਜਾਣ, ਤਾਂ ਸਭਨਾਂ ਦਾ ਸਾਰ ਇਹੋ ਹੈ ਨਾਮਦੇਵ ਪੰਦਰ੍ਹਵੀ ਸਦੀ ਤੋਂ ਪਹਿਲਾਂ ਨਹੀਂ ਹੋਏ ਕਿਉਂਕਿ ਮੁਸਲਮਾਨ ਇਸ ਸਦੀ ਤੋਂ ਪਹਿਲਾਂ ਮਹਾਂਰਾਸ਼ਟਰ ਵਿਚ ਨਹੀਂ ਪੁਜੇ ਸੀ। ਇਕ ਸਦੀ ਉਨ੍ਹਾਂ ਨੂੰ ਆਪਣੀ ਬੋਲੀ ਤੇ ਸੱਭਿਤਾ ਦਾ ਪ੍ਰਭਾਵ ਜਮਾਉਣ ਉਤੇ ਲਗਿਆ। ਵਿਦਵਾਨਾਂ, ਬਲਵੰਤ ਪਟਵਰਧਨ ਆਦਿਕ, ਨੇ ਸਿੱਟਾ ਕਢਿਆ ਹੈ, "ਅਜੇਹੀ ਫਾਰਸੀ ਵਰਤਣ ਵਾਲੇ ਨਾਮਦੇਵ ਨੂੰ ਚਾਰ ਸਦੀਆਂ ਪਿਛੇ ਲਿਜਾਇਆ ਜਾ ਸਕਦਾ ਹੈ"। ੧੫੮੦ (ਸਾਕਾ) ਸੰਮਤ ਦਾ ਨਾਮਦੇਵ ਦੀ ਲਿਖਤੀ ਪਤਰਾ ਦਤਾ ਵਾਮੁਨ ਪੋਤੇਦਾਰ, ਇਕ ਮਹਾਨ ਵਿਦਵਾਨ ਨੂੰ ਲਭਿਆ ਸਿੱਧ ਕਰਦਾ ਹੈ ਕਿ ਨਾਮਦੇਵ ਮੁਗ਼ਲਾਂ ਦੇ ਸਮੇਂ ਹੋਏ। ਜਦੋਂ ਉਹ ਦੁਆਰਕਾ ਤੱਕ ਜਾ ਪੁਜੇ ਸੀ।

ਹੈਰਾਨੀ ਦੀ ਗੱਲ ਹੈ ਕਿ ਮਰਾਠਾ ਵਿਦਵਾਨ ਛੇ ਨਾਮਦੇਵ ਮੰਨਕੇ ਭੀ ਕਹਿੰਦੇ ਹਨ, ਗੁਰੂ ਗ੍ਰੰਥ ਸਾਹਿਬ ਵਿਚ ਨਾਮਦੇਵ ਦੀ ਅਸਲੀ ਬਾਣੀ ਨਹੀਂ। ਅਸਾਂ ਦੱਸਿਆ ਹੈ ਇਹ ਨਾਮਦੇਵ ਓਹੋ ਸਨ ਜਿਨ੍ਹਾਂ ਨਾਲ ਘਟਨਾਵਾਂ ਵਰਤੀਆਂ, ਜਿਵੇਂ ਭਗਤਮਾਲਾ ਗ੍ਰੰਥ ਨੇ ਭਗਤ ਨਾਮਦੇਵ ਨੂੰ ਤਸੀਹੇ ਦੇਣ ਵਾਲੇ ਸਕੰਦਰ ਲੋਧੇ ਦਾ ਨਾਮ ਅੰਕਤ ਕੀਤਾ ਹੈ। ਨਾਮਦੇਵ ਜੀ ਦੀ ਅਸਲੀ ਬਾਣੀ ਤੋਂ ਇਨਕਾਰ ਕਰਨ ਵਾਲਿਆਂ ਦੀਆਂ ਗਲਤ ਫਹਿਮੀਆਂ ਭੀ ਦੂਰ ਕਰਨ ਦੀ ਲੋੜ ਸੀ। ਜੋ ਇਸ ਪੋਥੀ ਵਿਚ ਕੀਤੀਆਂ ਗਈਆਂ ਹਨ। ਸਪੱਸ਼ਟ ਕੀਤਾ ਹੈ: ਸਾਡੇ ਨਾਮਦੇਵ ਜੀ ਉਹੋ ਹਨ, ਜਿਨ੍ਹਾਂ ਨੇ ਆਪਣੀ 'ਹੀਨੜੀ ਜਾਤ' ਅਤੇ ਆਪਣੇ ਕੰਮਾਂ ਤੇ ਕੰਮ ਕਰਨ ਵਾਲੇ ਸੰਦਾਂ ਜਾਂ ਸੂਈ ਤੱਕ ਦਾ ਵਰਨਣ ਕੀਤਾ ਹੈ। ਜੋ ਕਹਿੰਦੇ ਹਨ ਕਿ ਨਾਮਦੇਵ ਗਾਥਾ ਵਿਚ ਉਨ੍ਹਾਂ ਦੀ ਜਨਮ ਪੱਤਰੀ ਮਿਲਦੀ ਹੈ ਇਹ ਨਹੀਂ ਦੇਖਦੇ ਕਿ ਪੱਤਰੀ ਤਾਂ ਬ੍ਰਾਹਮਣ ਨਾਮਦੇਵ ਦੀ ਹੈ ਉਸ ਨਾਮਦੇਵ ਦੀ ਨਹੀਂ ਜੋ ਕਿ ਕਹਿੰਦੇ ਹਨ 'ਪੰਡੀਆ ਮੋ ਕਉ ਢੇਡ ਕਹਤ ਹੈ।' ਜਿਸ ਨਾਮਦੇਵ ਨੂੰ ਪੰਡੇ ਢੇਡ ਕਹਿੰਦੇ ਹੋਣ ਉਸ ਦੀ ਜਨਮ ਪੱਤਰੀ ਕਿਉਂ ਬਣਾਉਣਗੇ ? ਨਾਮਦੇਵ ਜੀ ਦਾ ਅੰਤ ਸਮੇਂ ਪੰਜਾਬ ਵਿੱਚ ਆਕੇ ਰਹਿਣ ਦਾ ਭੀ ਕੋਈ ਅਰਥ ਹੈ। ਪੰਜਾਬੀ ਦੇ ਮੁਹਾਵਰੇ ਭਰੇ ਸ਼ਬਦ ਇਸ ਸੱਚ ਦੀ ਪ੍ਰੋੜਤਾ ਕਰਦੇ ਹਨ।

ਫਰੀਦ ਜੀ ਦੀ ਬਾਣੀ ਦੀ ਅੰਦਰੂਨੀ ਗਵਾਹੀ ਸੱਭ ਤੋਂ ਵੱਧ ਮਹੱਤਵ ਰਖਦੀ ਹੈ, ਪੁਰਾਤਨ ਲਿਖਤਾਂ, ਜਨਮ ਸਾਖੀਆਂ ਤੇ ਬਾਣੀ ਦੇ ਹਵਾਲੇ ਠੀਕ ਅਗਵਾਈ ਦਿੰਦੇ ਹਨ। ਸਭ ਤੋਂ ਵਧੀਕ ਉਨ੍ਹਾਂ ਦੇ ਉਤਰਾਧਿਕਾਰੀ ਖਾਨਦਾਨ ਦੇ ਪ੍ਰੋ: ਖ਼ਲੀਕ ਨਿਜ਼ਾਮੀ ਦੀ ਕਿਤਾਬ, ਫਿਰ ਪਹਿਲੇ ਮਸਊਦ ਦੇ ਖਾਨਦਾਨ ਵਿਚੋਂ ਸਵਾਨੇ ਫਰੀਦ ਦੇ ਲੇਖਕ ਦਾ ਕਥਨ ਕਿ ਇਹ ਬਾਣੀ ਗੁਰੂ ਨਾਨਕ ਸਮਕਾਲੀ ਫਰੀਦ ਸਾਨੀ ਦੀ ਹੈ: ਸੰਸੇ ਨਹੀਂ ਰਹਿਣ ਦਿੰਦੇ। ਜਿਵੇਂ ਸਾਡੇ ਹੋਰ ਮਾਨਯੋਗ ਵਿਦਵਾਨ ਮੈਕਾਲਫ ਸਾਹਿਬ , ਭਾਈ ਵੀਰ ਸਿੰਘ, ਪ੍ਰੋ: ਤੇਜਾ ਸਿੰਘ, ਬੁਧ ਸਿੰਘ ਅਤੇ ਲਾਜਵੰਤੀ ਨੇ ਲਿਖਿਆ ਹੈ ਇਹੋ ਮੱਤ ਠੀਕ ਹੈ। ਭਾਸ਼ਾ ਵਿਗਿਆਨੀ, ਬਨਾਰਸੀ ਦਾਸ ਜੈਨ, ਸੁਨੀਤੀ

ਕੁਮਾਰ ਚੈਟਰਜੀ, ਸ੍ਰੀ ਸਿਧੇਸਵਰ ਵਰਮਾਂ ਭੀ, ਇਸ ਨਿਰਣੇ ਉਤੇ ਪਹੁੰਚਾਉਂਦੇ ਹਨ।

ਪਾਕਿਸਤਾਨ ਹੇਠ ਆਏ ਇਲਾਕਿਆਂ ਦੇ ਹਜ਼ਾਰਾਂ ਹਿੰਦੂਆਂ ਨੂੰ ਮੁਸਲਮਾਨ ਬਨਾਉਣ ਵਾਲੇ ਫਰੀਦ ਜੀ ਨੂੰ ਉਥੋਂ ਦੀ ਸਰਕਾਰ ਨੇ ਪਾਕਿਸਤਾਨ ਦਾ ਮੋਢੀ ਮੰਨਿਆ ਹੈ। ਪਾਕਿਸਤਾਨੀ ਲੋਕਾਂ ਨੇ ਗਜਵਜ ਕੇ ਇਹ ਜਸ਼ਨ ਮਨਾਇਆ ਹੈ। ਹਜ਼ਾਰਾਂ ਹਿੰਦੂ ਮਿੱਠੀ ਕ੍ਰਿਪਾ ਦ੍ਰਿਸ਼ਟੀ ਨਾਲ, ਆਪੇ ਹੀ ਮੁਸਲਮਾਨ ਨਹੀਂ ਬਣ ਗਏ ਸੀ। ਉਨ੍ਹਾਂ ਨੂੰ ਪਹਿਲਾਂ ਹਿੰਦੂ ਧਰਮ ਤਿਆਗਣ ਲਈ, ਮਸਊਦ ਫਰੀਦ ਨੇ ਜੋ ਵਿਧੀਆਂ ਵਰਤੀਆਂ, ਉਹ ਉਸ ਸਮੇਂ ਦੇ ਉਨ੍ਹਾਂ ਹਾਕਮਾਂ ਨਾਲੋਂ ਜੇ ਭਿੰਨ ਸਨ ਤਾਂ ਉਹ 'ਚਮਤਕਾਰ' ਜ਼ਰੂਰ ਪ੍ਰਗਟ ਹੋਣੇ ਚਾਹੀਦੇ ਹਨ। ਸਭ ਜਾਣਦੇ ਹਨ ਹਿੰਦੂਆਂ ਨੂੰ ਮੁਸਲਮਾਨ ਬਨਾਉਣ ਵੇਲੇ, ਕਰੂਰ ਸਖਤੀਆਂ ਵਰਤੀਆਂ ਜਾਂਦੀਆਂ ਸਨ, ਜਬਰ ਕੀਤਾ ਜਾਂਦਾ ਸੀ। ਇਤਿਹਾਸ ਦਸਦਾ ਹੈ ਕਈ ਮੁਸਲਮਾਨ ਸੁਲਤਾਨਾਂ ਤੇ ਹਮਲਾਵਰਾਂ ਦੇ ਬੂਹੇ ਅੱਗੇ ੪੦,੫੦ ਲਾਸ਼ਾਂ ਉਨ੍ਹਾਂ ਦੇ ਬਾਹਰ ਨਿਕਲਣ ਸਮੇਂ ਕੇਵਲ ਅੱਖਾਂ ਤ੍ਰਿਪਤਾਉਣ ਲਈ ਪਈਆਂ ਰਹਿੰਦੀਆ ਸੀ। ਮਸਾਉਦ ਫਰੀਦ ਜੀ ਦੀ ਹਜ਼ਾਰਾਂ ਹਿੰਦੂਆਂ ਨੂੰ ਮੁਸਲਮਾਨ ਬਨਾਉਣ ਦੀ ਇਸ ਸੇਵਾ ਦੀ ਪ੍ਰਸ਼ੰਸਾ ਵਿੱਚ ਮੁਲਕ ਦੀ ਪ੍ਰਧਾਨ ਮੰਤਰੀ ਤੋਂ ਲੈਕੇ ਆਲਮਾਂ ਫਾਜ਼ਲਾਂ ਨੇ ਹਿਸਾ ਲਿਆ, ਪਾਕਿਸਤਾਨ ਦੇ ਅਸਲ ਕਰਤਾ ਹੋਣ ਦੇ ਸੇਹਰੇ ਮਸਊਦ ਫਰੀਦ ਜੀ ਦੇ ਸਿਰ ਪਾਏ।

ਏਧਰਲੇ ਪੰਜਾਬ ਵਿਚ ਉਸੇ ਸਮੇਂ ਫਰੀਦ ਜੀ ਨੂੰ ਸੁਲਹ ਕੁਲ, ਰਹਿਮ ਭਰੀ ਕਰਨੀ ਵਾਲੇ ਮਹਾਂਪੁਰਖ ਸਮਝ ਕੇ ਉਨ੍ਹਾਂ ਦੀ ਯਾਦ ਮਨਾਈ ਜਾ ਰਹੀ ਸੀ, 'ਜੋ ਤੈ ਮਾਰਨ ਮੁਕੀਆਂ' ਵਾਲਿਆਂ ਦੇ ਘਰ ਜਾਕੇ ਪੈਰ ਚੁੰਮਣ ਦੀ ਸਿਖਿਆ ਦੇ ਪਦ ਤੇ ਸਲੋਕ ਗਾਕੇ ਦੀਵਾਨ ਸਜਾਏ ਜਾ ਰਹੇ ਸਨ, ਕਿਸੇ ਦਾ ਹੀਆ ਨਾ ਢਾਹੁਣ ਦੇ ਉਪਦੇਸ਼ ਹਵਾਵਾਂ ਵਿੱਚ ਗੂੰਜ ਰਹੇ ਸਨ। ਫਰੀਦ ਜੀ ਦੇ ਪ੍ਰੀਤਵਾਨ ਅਸਾਡੇ ਦੇਸ਼ ਵਿਚ ਜੋ ਕਰਦੇ ਸਨ ਉਹ ਭੀ ਠੀਕ ਹਨ, ਉਧਰ ਪਾਕਿਸਤਾਨੀ ਭੀ ਠੀਕ ਹਨ। ਸਾਡੇ ਫਰੀਦ ਜੀ ਹਲੀਮੀ ਦੇ ਪੁਤਲੇ ਉਹੋ ਸਨ ਜੋ ਪਿਛੋਂ ਜਾਕੇ ਕਿਸੇ ਔਲੀਏ ਪੀਰ ਦੇ ਪੈਰੋਕਾਰ ਨਹੀਂ ਰਹੇ ਸੀ, ਗੁਰੂ ਮਾਰਗ ਦੇ ਧਾਰਨੀ ਬਣ ਜਾਣ ਕਾਰਨ, ਸਭ ਦੇ ਹਿਤੂ ਬਣ ਗਏ ਸੀ:-

*ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥ (ਆਸਾ ਸ਼ੇਖ ਫ਼ਰੀਦ ੪੮੮)*
*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥ (ਸੂਹੀ ਫ਼ਰੀਦ ੭੯੪)*

'ਗੁਰੂ ਅਤੇ ਸਾਧ ਸੰਗਤ ਦਾ ਸੰਕਲਪ ਕੀ ਪਹਿਲੇ ਮਸਊਦ ਫਰੀਦ ਸਮੇਂ ਵਰਤੀ ਭਾਸ਼ਾ ਦਾ ਅੰਗ ਬਣ ਚੁਕਿਆ ਸੀ? ਗ਼ਲਤੀ ਉਦੋਂ ਹੁੰਦੀ ਹੈ ਜਦੋਂ ਦੋਵੇਂ ਫਰੀਦਾਂ ਨੂੰ ਇਕ ਬਣਾਕੇ ਵਰਤਾਰੇ ਅਤੇ ਸਿਧਾਂਤਾ ਦਾ ਗਲ ਨਰੜ ਕੀਤਾ ਜਾਂਦਾ ਹੈ। ਉਹ ਭੀ ਇਸਲਾਮ ਦੇ ਉਸ ਵੇਲੇ ਮੰਨੇ ਜਾਂਦੇ ਔਲੀਏ ਮਸਊਦ ਨਾਲ ਜੋੜਕੇ, ਜਿਸ ਵੇਲੇ ਪੰਜਾਬੀ ਭਾਸ਼ਾ ਨੇ ਸਾਹਿਤਕ ਰੂਪ ਹੀ ਨਹੀਂ ਧਾਰਿਆ ਸੀ। ਭਾਸ਼ਾ ਵਿਗਿਆਨੀ ਕਹਿੰਦੇ ਹਨ, ਅਜਿਹੀ ਬੋਲੀ ਵਿਚ ਆਉਣ ਵਾਲੇ ਲਫਜ਼ਾਂ ਅਤੇ ਵਾਕਾਂ ਵਾਲੀ ਭਾਸ਼ਾ ਰੂਪ, ਪੰਦਰ੍ਹਵੀਂ ਸਦੀ ਤੋਂ ਪਹਿਲਾਂ ਦਾ ਨਹੀਂ। 'ਸਵਾਨੇ ਫਰੀਦ' ਦਾ ਲੇਖਕ ਕਹਿੰਦਾ ਹੈ, ਇਸ ਰਚਨਾ ਦੇ ਯੋਗ, ਫਰੀਦਸਾਨੀ ਨੂੰ ਗੁਰੂ ਨਾਨਕ ਜੀ ਨੇ ਬਣਾਇਆ। ਪ੍ਰੋ. ਖ਼ਲੀਕ ਨਿਜ਼ਾਮੀ ਕਹਿੰਦੇ ਹਨ, ਇਹ ਪਹਿਲੇ ਫਰੀਦ ਦੀ ਬਾਣੀ ਨਹੀਂ। ਗੁਰੂ ਨਾਨਕ ਦੇ ਸਮਕਾਲੀ ਫਰੀਦ ਦੀ ਹੈ। ਉਨ੍ਹਾਂ ਦਾ ਇਹ ਭੀ ਮਤ ਹੈ ਇਹ ਸ਼ਰ੍ਹਾ ਦੀ ਕਸਵੱਟੀ ਉਤੇ ਭੀ ਖਰੀ ਨਹੀਂ ਉਤਰਦੀ। ਇਹ ਰਚਨਾ 'ਮਫਲੂਜ਼ਾਤ' ਅਰਥਾਤ ਨੀਵੀਂ ਪੱਧਰ ਦੀ ਹੈ।

ਇਕ ਮੰਦੀ ਕਨਸੋਅ ਕੰਨੀ ਪਈ ਹੈ, 'ਮਹਾਂਫਰੀਦਵਾਦੀ' ਫਰੀਦ ਮਸਊਦ ਬਾਰੇ ਲਿਖੀਆਂ ਪਹਿਲੀਆਂ ਲਿਖਤਾਂ ਬਦਲਾਉਣ ਦੇ ਚੱਕਰ ਵਿੱਚ ਪੀਰ ਨਿਜ਼ਾਮੁਦੀਨ ਦੀ ਦਰਗਾਹ ਦੀ ਜ਼ਿਆਰਤ ਕਰ ਰਹੇ ਹਨ। ਉਨ੍ਹਾਂ ਦੇ ਖਾਨਦਾਨੀ ਵਿਦਵਾਨਾਂ ਉਤੇ ਜ਼ੋਰ ਪਾ ਰਹੇ ਹਨ, ਤਸੀਂ ਕੁਝ ਕੁ

ਆਪਣੀ ਲਿਖਤ ਬਦਲ ਲਵੇ ਤਾਂ ਕਿ ਸਾਡਾ ਮੱਤ ਮੱਠ ਚਲਦਾ ਰਹੇ। ਆਸ਼ਾ ਤਾਂ ਨਹੀਂ ਪ੍ਰੋ: ਖਲੀਕ ਨਿਜ਼ਾਮੀ ਜਿਹੀ ਉਚੇ ਦਰਜੇ ਦੀ ਹਸਤੀ, ਜੋ ਵਿਸ਼ੇਸ਼ ਲਿਖਤਾਂ ਦੇ ਰਚਯਤਾ ਅਤੇ ਉਚੇ ਪਦਾਂ ਉਤੇ ਰਹੇ ਹਨ, ਅਜੇਹੀ ਕੋਈ ਨੀਵੀਂ ਗੱਲ ਕਰਨਗੇ। ਜੇ ਅਜੇਹਾ ਯਤਨ ਕੀਤਾ ਗਿਆ, ਜਿਵੇਂ ਤੂੜੀ ਵਿਚ ਦਬਕੇ ਨਵੀਂ ਲਿਖਤ ਨੂੰ ਪ੍ਰਾਚੀਨ ਬਨਾਉਣ ਲਈ ਅਸਫਲ ਯਤਨ ਕੀਤੇ ਗਏ ਸਨ, ਇਹੋ ਜਿਹੀ ਕੋਸ਼ਿਸ਼ ਹੋਰ ਭੀ ਗਲਤ ਹੋਵੇਗੀ। ਗਵਾਹ ਦੇ ਬਦਲਣ ਨਾਲ ਮੁੱਕਦਮੇ ਦੀ ਸੱਚਾਈ ਵਿਚ ਫਰਕ ਨਹੀਂ ਪਵੇਗਾ।

ਫਰੀਦ ਬਾਣੀ ਵਿਚ 'ਗੁਰੂ ਲਫਜ਼' ਮਸਊਦ ਭਗਤਾਂ ਨੂੰ ਵਧੇਰੇ ਰੜਕਦਾ ਹੈ, ਕੁਝ ਫਰੀਦ ਸ਼ਰਧਾਲੂ ਤਾਂ ਏਥੋਂ ਤੱਕ ਤੋਹਮਤਾਂ ਲਾਉਣ ਉਤੇ ਤੁਲੇ ਹੋਏ ਹਨ ਜਿਵੇਂ ਜੀ.ਬੀ.ਸਿੰਘ ਨੇ ਕਿਹਾ ਸੀ, ਫਰੀਦ ਸਾਨੀ, ਨਾਮ ਸਿੱਖਾਂ ਵਲੋਂ ਆਪਣੀ ਗਰਜ ਲਈ ਘੜਿਆ ਗਿਆ ਸੀ। ਹੁਣ ਦੇ ਫਰੀਦ ਪੰਥੀਆਂ ਤੋਂ ਇਹ ਭੀ ਡਰ ਹੈ ਉਹ ਕਹਿ ਦੇਣ ਗੁਰੂ ਸ਼ਬਦ ਸਿੱਖਾਂ ਨੇ ਪਾਇਆ ਹੈ। ਅਜਿਹੇ ਸੱਜਣਾ ਦਾ ਪ੍ਰਯੋਜਨ ਇਤਨਾ ਹੀ ਹੈ ਕਿ ਕਿਸੇ ਤਰ੍ਹਾਂ ਉਨ੍ਹਾਂ ਦੀਆਂ ਗਲਤ ਸੋਚਾਂ ਸਹੀ ਸਮਝੀਆਂ ਜਾਣ, ਤਾਂਕਿ ਉਹ ਝੂਠੇ ਕਥਨ ਜਾਰੀ ਰੱਖ ਸਕਣ ਕਿ ਫਰੀਦ ਜੀ ਤੋਂ ਭੀ ਗੁਰੂ ਨਾਨਕ ਜੀ ਸੁਸਿਖਸ਼ਤ ਹੋਏ ਸਨ, ਜਿਵੇਂ ਕੁਝ ਵਰ੍ਹੇ ਪਹਿਲਾਂ ਭਾਰਤ ਦੀ ਉਚੀ ਪਦਵੀ ਵਾਲੀ ਹਸਤੀ ਦੇ ਮੂੰਹੋਂ ਕਹਾਇਆ ਗਿਆ ਸੀ ਕਿ, ਗੁਰੂ ਨਾਨਕ ਜੀ ਨੇ ਬਹੁਤ ਸਾਰੀਆਂ ਸਿਖਿਆਵਾਂ ਫਰੀਦ ਜੀ ਤੋਂ ਹਾਸਲ ਕੀਤੀਆਂ ਸਨ।

ਪ੍ਰੋ: ਸਾਹਿਬ ਸਿੰਘ ਜੀ ਦੀ ਗੁਰਬਾਣੀ ਦੀ ਟੀਕਾਕਾਰੀ ਦੀ ਭਾਰੀ ਸੇਵਾ ਨੂੰ ਅਸੀ ਸਾਰੇ ਸਤਿਕਾਰ ਭੇਟਾ ਕਰਦੇ ਹਾਂ, ਪਰ ਇਹ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਕਈ ਥਾਂ ਉਨ੍ਹਾਂ ਦੀ ਵਿਆਖਿਆ ਹੀ ਉਨ੍ਹਾਂ ਦੇ ਅਰਥਾਂ ਨੂੰ ਗਲਤ ਕਰਦੀ ਹੈ। ਅਤੇ ਅਰਥ ਵਿਆਖਿਆ ਨੂੰ ਰੱਦ ਕਰਦੇ ਹਨ। ਇਸ ਕਰਕੇ ਉਨ੍ਹਾਂ ਸਬੰਧੀ ਜੋ ਖਿਆਲਾਂ ਦੇ ਵਖੇਵੇਂ ਤੱਥਾਂ ਉਤੇ ਅਧਾਰਤ ਕਰਕੇ ਪ੍ਰਗਟਾਏ ਹਨ, ਸੱਚ ਦੇ ਪ੍ਰਕਾਸ਼ ਲਈ ਅਜੇਹਾ ਕਰਨਾ ਜ਼ਰੂਰੀ ਸੀ। ਇਕ ਧਾਰਮਕ ਵਿਦਵਾਨ ਵਿਅੱਕਤੀ ਵਲੋਂ ਗੁਰੂ ਨਾਨਕ ਜੀ ਦੀ ਪਰਮ ਪਵਿਤਰ ਹਸਤੀ ਬਾਰੇ ਭੁਲੇਖੇ ਪਾਉਣ ਵਾਲੀਆਂ ਲਿਖਤਾਂ ਦੀ ਆਸ ਨਹੀਂ ਸੀ । ਅਸਲੀ ਬਾਣੀ ਦੀਆਂ ਅੰਦਰੂਨੀ ਗਵਾਹੀਆਂ ਇਤਿਹਾਸਕ ਹਵਾਲਿਆਂ ਤੇ ਜੋ ਕੁਝ ਠੀਕ ਹੈ, ਉਸਨੂੰ ਪ੍ਰਗਟ ਕਰਨ ਦਾ ਸਾਹਸ ਕੀਤਾ ਹੈ। ਭਗਤ ਬਾਣੀ ਬਾਰੇ ਜਿਨਿਆਂ ਭੀ ਵਿਦਵਾਨਾਂ ਨੇ ਲਿਖਿਆ ਹੈ, ਪ੍ਰਾਪਤ ਸਮੱਗਰੀ ਦੇ ਅਧਾਰ ਉਤੇ ਹੈ। ਵੱਡੀਆਂ ਵੱਡੀਆਂ ਮਾਨਯੋਗ ਹਸਤੀਆਂ ਸਨਮਾਯੋਗ ਵਿਦਵਾਨਾਂ ਦੇ ਖਿਆਲਾਂ ਉਤੇ ਵਿਚਾਰ ਕਰਨ ਦੀ ਗੁਸਤਾਖੀ ਕੀਤੀ ਮਲੂਮ ਹੋਵੇਗੀ ਭਗਤ ਬਾਣੀ ਦੇ ਪ੍ਰਸੰਗ ਵਿਚ ਭਾਈ ਗੁਰਦਾਸ, ਭਾਈ ਮਨੀ ਸਿੰਘ ਜੀ ਤੋਂ ਲੈਕੇ ਸੰਪਰਦਾਈ ਗਿਆਨੀਆਂ ਦੇ ਪ੍ਰਯਾਵ, ਟੀਕਿਆਂ ਅਤੇ ਪੁਰਾਣੇ ਇਤਿਹਾਸ ਦੇ ਗ੍ਰੰਥਾਂ ਦੇ ਮਤ ਭੀ ਪੜਤਾਲੇ ਹਨ। ਪ੍ਰਿੰਸੀਪਲ ਤੇਜਾ ਸਿੰਘ ਜੀ ਨਿਰਸੰਦੇਹ ਅਦੁਤੀ ਵਿਦਵਾਨ ਸਨ। ਉਨ੍ਹਾਂ ਦੀ ਹਸਤੀ ਦਾ ਸਤਿਕਾਰ ਹੈ। ਕਿਉਂਕਿ ਪਿਛੋਂ ਜਾਕੇ ਸ਼ਕ ਪੈਂਦਾ ਹੈ ਉਨ੍ਹਾਂ ਉਤੇ ਭੀ ਅਜੇਹੇ ਖਿਆਲਾਂ ਦਾ ਪਰਛਾਵਾਂ ਪੈ ਗਿਆ ਸੀ, ਇਸ ਲਈ ਉਨ੍ਹਾਂ ਦੀ ਲਿਖਤ ਸਬੰਧੀ ਭੀ ਸਚ ਨਿਤਾਰਨਾ ਜ਼ਰੂਰੀ ਸਮਝਿਆ ਹੈ। ਪੰਡਤ ਕਰਤਾਰ ਸਿੰਘ ਦਾਖਾ ਵੀ ਵਿਦਵਤਾ ਦੇ ਖਜ਼ਾਨੇ ਸਨ, ਕਾਵਯ ਵਿਆਕਰਣ, ਗ੍ਰੰਥਾਂ, ਗੁਰਮਤਿ ਦੇ ਸਿਧਾਂਤਾ ਦੀ ਵਿਆਖਿਆ ਵਿੱਚ ਨਿਪੁੰਨ ਸਨ, ਉਨ੍ਹਾਂ ਦੀ ਸੰਗਤ ਤੋਂ ਲਾਭ ਪ੍ਰਾਪਤ ਕਰਨ ਵਾਲਿਆਂ ਵਿਚੋਂ ਲੇਖਕ ਆਪਣੇ ਆਪ ਨੂੰ ਸ਼ਾਮਲ ਕਰਦਾ ਹੋਇਆ ਭੀ ਭਗਤ ਬਾਣੀ ਬਾਰੇ ਉਨ੍ਹਾਂ ਦੇ ਮੱਤ ਨਾਲ ਭੀ ਸੁਰ ਨਹੀਂ ਮਿਲਾ ਸਕਿਆ। ਭਾਈ ਸਾਹਿਬ ਵੀਰ ਸਿੰਘ ਜੀ ਨੇ, ਭਾਵੇਂ ਨਿਰਣਈ ਕਥਨ ਦੀ ਥਾਂ ਵਧੇਰੇ ਹੀ ਸਿਆਣਪ ਵਰਤਕੇ ਦੋਵੇਂ ਪੱਖਾਂ ਨੂੰ ਨਿਭਾਇਆ ਹੈ। ਫਿਰ ਭੀ ਉਨ੍ਹਾਂ ਬਾਰੇ ਕਿਹਾ ਜਾ ਸਕਦਾ

ਹੈ, ਆਪਜੀ ਨੇ ਭਗਤ ਬਾਣੀ ਅਤੇ ਗੁਰਬਾਣੀ ਦੀ ਅਰਥ ਵਿਆਖਿਆ ਤੇ ਭਾਵ ਅਰਥ ਕਰਨ ਵਾਲੀ ਗੁਰਮਤੀ ਨਿਮਰਤਾ, ਸਿਦਕ ਵਾਲੀ ਭਾਵਨਾ, ਮਨੁੱਖੀ ਅਲਪੱਗਤਾ ਦਾ ਅਹਿਸਾਸ ਵਰਤਣ, ਦੀਆਂ ਸਿਖਰਾਂ ਛੋਹੀਆਂ ਹਨ। ਭਾਈ ਵੀਰ ਸਿੰਘ ਜੀ ਨੇ ਵਿਆਖਿਆ ਕਰਦਿਆਂ ਧੌਂਸ ਜਮਾਉਣ ਵਾਲੀ ਸ਼ੈਲੀ ਨਹੀਂ ਵਰਤੀ। ਪ੍ਰੋ: ਤੇਜਾ ਸਿੰਘ ਜੀ ਦੀ ਭੀ ਇਹੋ ਖੂਬੀ ਹੈ। ਸਾਹਿਤ ਅਤੇ ਗਿਆਨ ਭਰਪੂਰ ਹੁੰਦਿਆਂ ਹੋਇਆਂ ਭੀ ਵਿਆਖਿਆ ਕਰਨ ਸਮੇਂ ਸਾਊਪਣੇ ਦੀਆਂ ਹੱਦਾਂ ਨਹੀ ਟਪੀਆਂ ਮਰਿਆਦਾ ਦੀਆਂ ਹੱਦਾਂ ਵਿੱਚ ਹੀ ਵਿਚਰੇ ਹਨ।

ਭਗਤ ਬਾਣੀ ਦੀ ਖੋਜ ਬਾਰੇ ਜੋ ਵਿਦਵਾਨ ਮੈਕਾਲਫ ਸਾਹਿਬ ਦੇ ਸਮੇਂ ਤੋਂ ਗਲਤ ਗੱਲਾਂ ਨੂੰ ਵੰਗਾਰਦੇ ਰਹੇ, ਉਨ੍ਹਾਂ ਵਿੱਚ ਸ੍ਰ: ਨਿਹਾਲ ਸਿੰਘ ਸੂਰੀ ਅਤੇ ਸੰਤ ਸੰਪੂਰਨ ਸਿੰਘ ਜੀ ਦੀ ਇਤਿਹਾਸਕ ਸੇਵਾ ਆਪਣੀ ਮਿਸਾਲ ਆਪ ਹੈ। ਸ਼ੋਕ ਹੈ ਕਿ ਇਨ੍ਹਾਂ ਵਿਦਵਾਨਾਂ ਦੀਆਂ ਖੋਜਾਂ ਤੇ ਸੋਚਾਂ ਨਵੇਂ ਫਰੀਦ ਵਾਦੀਆਂ ਨੇ ਦਬਾਈ ਰਖੀਆਂ ਹਨ ।

ਭਗਤਾਂ ਦੇ ਇਤਿਹਾਸਕ ਪੱਖਾਂ ਬਾਰੇ ਸਮੱਗਰੀ ਇਕ ਸੁਰ ਕਰਨੀ ਇਕ ਵੱਡਾ ਤੇ ਕਠਨ ਘਾਲਣਾ ਦਾ ਕਾਰਜ ਸੀ, ਸਤਿਗੁਰਾਂ ਨੇ ਬਲ ਬਖਸ਼ਿਆ, ਭਗਤ ਸਾਹਿਬਾਨ ਨੇ ਕ੍ਰਿਪਾ ਕਰਕੇ ਆਪਣੀ ਦੈਵੀ ਅਗਵਾਈ ਰਾਹੀਂ ਉਂਗਲੀ ਲਗਾਕੇ ਦੱਸਿਆ, ਇਹ ਗੱਲ ਇਉਂ ਹੈ ਉਹ ਇਉਂ ਹੈ ਜਿਵੇਂ ਗੁਰੂ ਨਾਨਕ ਦੇਵ ਯੂਨੀਵਰਸਟੀ ਵਲੋਂ ਫਰੀਦ ਬਾਰੇ ਕਰਵਾਏ ਗਏ ਸੈਮੀਨਾਰ ਵਿਚ ਗੁਰਚਰਨ ਸਿੰਘ ਸੰਹਿਸਰਾ ਨੇ ਸਪਸ਼ਟ ਰੂਪ ਵਿਚ ਕਿਹਾ ਸੀ ਕਿ ਫਰੀਦ ਬਾਣੀ ਅਤੇ ਗੁਰੂ ਨਾਨਕ ਬਾਣੀ ਤੋਂ ਇਹ ਪਤਾ ਚਲਦਾ ਹੈ ਜਿਵੇਂ ਗੁਰੂ ਨਾਨਕ ਕਹਿੰਦੇ ਹੋਣ ਫਰੀਦ ਇਹ ਇਸ ਤਰ੍ਹਾਂ ਨਹੀਂ ਇਉਂ ਹੈ ਪਰ ਸੈਮੀਨਾਰ ਦੇ ਵਿਦਵਾਨ ਇਹ ਕਹਿ ਰਹੇ ਹਨ ਕਿ ਗੁਰੂ ਨਾਨਕ ਫਰੀਦ ਤੋਂ ਪ੍ਰਭਾਵਤ ਹੋਏ। ਇਸ ਸਹਾਰੇ ਬੇਸੁਰੀਆਂ ਘਟਨਾਵਾਂ ਨੂੰ ਇਕ ਸੁਰਤਾ ਪ੍ਰਾਪਤ ਕਰਨ ਦੀ ਵੱਧ ਤੋਂ ਵੱਧ ਕੋਸ਼ਸ਼ ਕੀਤੀ ਹੈ। ਵਿਚਾਰ ਸਾਰ ਇਹ ਹੈ, ਗੁਰੂ ਨਾਨਕ ਗੁਰੂ ਸਨ, ਭਗਤ ਭਗਤ ਸਨ, ਗੁਰੂ ਨਾਨਕ ਜੀ ਅਰੰਭ ਤੋ ਬ੍ਰਹਮ ਤੁਲ ਸਨ। ਭਗਤ ਭਗਤੀ ਕਰਕੇ ਉਸ ਉਚਤਾ ਵਾਲੀ ਪਦਵੀ ਦੇ ਧਾਰਨੀ ਹੋਏ। ਇਸ ਕਰਕੇ ਉਨ੍ਹਾਂ ਦੀ ਬਾਣੀ ਪ੍ਰਵਾਣ ਚੜ੍ਹੀ।

ਭਗਤ ਆਰੰਭਕ ਪੜਾਵਾਂ ਵਿਚੋਂ ਹੁੰਦੇ ਹੋਏ, ਕੰਡਿਆਲੇ ਤੇ ਭੀਹਾਵਲੇ ਪਥਰੀਲੇ ਰਾਹਾਂ ਉਤੇ ਚਲਦੇ ਸਤਿਗੁਰੂ ਦੀ ਕ੍ਰਿਪਾ (ਗੁਰ ਪ੍ਰਸਾਦ) ਨਾਲ ਮੰਜ਼ਲ ਉੱਤੇ ਪੁਜੇ ਸੀ। ਭਗਤ ਆਪਣੀ ਪਹਿਲੀ ਅਵਸਥਾ ਤੋਂ ਲੈਕੇ ਪ੍ਰਾਪਤੀ ਦੇ ਭਾਵ ਰਸ ਵਿੱਚ ਭਿੱਜੇ ਹੋਏ ਆਪਣੀ ਅਨੁਭਵੀ ਤੇ ਰੂਹਾਨੀ, ਸੂਝ ਸਭਨਾਂ ਨਾਲ ਸਾਂਝੀ ਕਰਦੇ ਰਹੇ। ਉਨ੍ਹਾਂ ਵਾਕਾਂ ਦੇ ਪੜ੍ਹਨ ਵਿਚਾਰਨ ਤੋਂ ਹੀ ਉਸ ਅਨੰਦ ਦੇ ਸਾਗਰ ਵਿਚ ਟੁਭੀਆਂ ਲਗਾਈਆਂ ਜਾ ਸਕਦੀਆਂ ਹਨ। ਸਤਿਗੁਰਾਂ ਦੀ ਮੇਹਰ ਹੋਈ, ਉਹ ਘੜੀਆਂ ਆਈਆਂ ਜਦੋਂ ਔਝੜਾਂ ਵਿਚ ਭਟਕਦਿਆਂ ਭਗਤਾਂ ਨੂੰ ਨਵੀਂ ਸਫੂਰਤੀ ਮਿਲੀ।

ਕਬੀਰ ਜੀ ਦੇ ਅਜੇਹੇ ਹੋਰ ਕਈ ਵਾਕ ਸ਼ੰਕਿਆ ਦੀ ਗੁੰਜਾਇਸ਼ ਨਹੀਂ ਰਹਿਣ ਦਿੰਦੇ ਕਿ ਉਨ੍ਹਾਂ ਨੂੰ ਗੁਰੂ ਕ੍ਰਿਪਾ ਨਾਲ ਪ੍ਰਾਪਤੀ ਹੋਈ ਸੀ। ਇਹ ਭੀ, ਤ੍ਰਿਕੁਟੀ ਸੋਧਣ ਦੀ ਜੁਗਤ ਗੁਰੂ ਨਾਨਕ ਜੀ ਨੇ ਕਬੀਰ ਜੀ ਨੂੰ ਸੁਝਾਈ ਤੇ ਸਿਖਾਈ ਸੀ। ਕਬੀਰ ਜੀ ਕਹਿੰਦੇ ਹਨ 'ਗੁਰ ਕੀ ਮਤ ਜੀਅ ਆਈ ਕਾਰ'। ਸਾਡੇ ਟੀਕਾਕਾਰ ਜੀ ਦਾ ਇਹ ਖਿਆਲ ਕਿ ਕਬੀਰ ਜੀ ਤੋਂ ਗੁਰੂ ਜੀ ਨੇ ਖਿਆਲ ਲਏ ਸਨ, ਗਲਤ ਹੋ ਜਾਂਦਾ ਹੈ। ਇਹੋ ਜਿਹੀਆਂ ਕਲਪਨਾਂ ਉਤੇ ਵਿਚਾਰਾਂ, ਇਸ ਪੋਥੀ ਵਿਚ ਸੰਬੰਧਤ ਮਸਲਿਆਂ ਬਾਰੇ ਚਰਚਾ ਦਾ ਅਧਾਰ ਹੈ। ਅਰੰਭਕ ਸਫਿਆਂ ਵਿਚ ਪੁਸਤਕ ਦਾ ਇਹ ਸੰਖੇਪ ਪ੍ਰੀਚਿਆ ਪੜ੍ਹਨ ਵਾਲਿਆਂ ਦੀ ਸੌਖ ਲਈ ਸਾਰਅੰਸ਼ ਦੇ ਰੂਪ ਵਿਚ ਦੇਣਾ ਜਰੂਰੀ ਸਮਝਿਆ ਗਿਆ।

ੴ ਸਤਿਗੁਰ ਪ੍ਰਸਾਦਿ
ਸੰਮਤੁ ੧੬੫੨ ਪੋਥੀ ਲਿਖੀ ਗੁਰੂ ਅਬਿ
ਮਾਘ ਵਦੀ ੧

ਰ ਬਾਬੇ ਨਾਮੁ ਕਰਤਾਰੁ ਨਿਰਭਓ ਨਿਰੀਕਾਰ
ਅਜੂਨੀ ਸਭਓ ॥੧॥ ਏਹੁ ਬ
ਰੁ ਗੁਰੂ ਬਾਬੇ ਦੀਆ ਸੈ ਗੁਰੂ ਅੰਗਦੁ ਨੈ ਅ
ਗੈ ਦੀਆ ਸੈ ਤਿਹਾ ਪੀੜੀਆ ਦੀਆ ਸੈ ਜਿ ਕੋਈ
ਬਾਣੀ ਨਾਲਿ ਚਿਤੁ ਲਾਏਗਾ ਸੋ ਜੀਵਣ ਮੁ
ਕਤ ਹੋਗ ਤਿਸ ਦੇ ਦੋਵੈ ਥੋਕ ਸਵਰਨਿਗੇ ਸੁ
ਖਾਲਾ ਹੋਵੈਗਾ ਕਿਤੈ ਗਲੈ ਥੁੜੀਐਗੁ ਨਾ
ਹੀ ਮੁਕਤੁ ਹੋਵਗ ਗੁਰੂ ਪਾਸਿ ਜਾਵਗੁ
ਪਾਰ ਬ੍ਰਹਮ ਪਰਮੇਸਰੁ ਹੈ ਏਸ ਮਹ
ਸਹਿਸਾ ਸੁਭਾ ਮੂਲਿ ਨਾਹੀ ਏਹ ਗਲੁ ਵਰ
ਕਰਿ ਜਾਨਣੀ ॥ ਜਿ ਕੋਈ ਅਸਾਡੀ
ਹਡੀ ਵਿਚਹੁ ਗੁਰੂ ਛਡਿ ਕੈ ਦੂਯੈ ਲਗੈ
ਗਾ ਸੋ ਆਵਸਿ ਨਰਕਿ ਜਾਇਗੁ

ਜਿਵੇਂ ਅਸੀਂ ਆਲੋਚਨਾ ਸੰ: ੧੯੫੬ ਵਿਚ ਲਿਖਿਆ ਸੀ, ਇਹ ਪੱਤਰਾ ਪਿੱਛੋਂ ਦੀ ਲਿਖਤ ਹੈ। ਹੁਣ ਵੀ ਉਨ੍ਹਾਂ ਹੀ ਸ਼ਬਦਾਂ ਨੂੰ ਦੁਹਰਾ ਰਹੇ ਹਾਂ, ਜਿਸ ਤੋਂ ਪ੍ਰਗਟ ਹੈ ਕਿ ਇਹ ਪੱਤਰਾ ਉਸੇ ਸੰਮਤ ੧੬੫੨ ਦਾ ਹੈ ਜੋ ਇਸ ਉੱਪਰ ਲਿਖਿਆ ਹੋਇਆ ਹੈ, ਜਦੋਂ ਕਿ ਪੋਥੀਆਂ ਦੀ ਲਿਖਤ ਇਸ ਤੋਂ ਪਹਿਲਾਂ ਦੀ ਹੈ, ਜਿਸ ਦੀ ਕਾਗਜ਼ ਦੀ ਉਮਰ, ਅੱਖਰਾਂ ਦੀ ਬਣਤਰ ਅਤੇ ਲਿਖਣ ਸ਼ੈਲੀ ਤੇ ਸ਼ਬਦਾਂ ਦੀ ਤਰਤੀਬ ਤੋਂ ਪ੍ਰੋੜਤਾ ਹੁੰਦੀ ਹੈ। ਸੰਭਵ ਹੈ ਕਿ ਇਹ ਪੱਤਰਾ, ਜੋ ਪੋਥੀਆਂ ਦੀ ਅੰਦਰਲੀ ਲਿਖਤ ਤੋਂ ਵੱਖਰੀ ਭਾਂਤ ਦੀ ਲਿਖਤ ਹੈ, ਉਸ ਸਮੇਂ ਦਾ ਲਿਖਿਆ ਹੋਵੇ ਜਦੋਂ ਆਦਿ ਬੀੜ ਦੀ ਰਚਨਾ ਲਈ ਬਾਣੀ ਇਕੱਤਰ ਕਰਨ ਦਾ ਕਾਰਜ ਅਰੰਭਿਆ ਗਿਆ।

ਇਹ ਲਿਖਤ ਇਥੇ ਦੇਣ ਤੋਂ ਭਾਵ ਇਹ ਹੈ ਕਿ ਪੋਥੀਆਂ ਗੁਰੂ ਗ੍ਰੰਥ ਸਾਹਿਬ ਦੀ ਬੀੜ ਰਚਨ ਤੋਂ ਪਹਿਲਾਂ ਦੀਆਂ ਲਿਖੀਆਂ ਹੋਈਆਂ ਹਨ ਭਾਵੇਂ ਇਹ ਪੱਤਰਾ ਪੋਥੀਆਂ ਵਿਚ ਆਪਣੀ 'ਮੋਹਰ' ਜਤਾਉਣ ਲਈ ਪਿਛੋਂ ਹੀ ਜੋੜਿਆ ਗਿਆ ਹੋਵੇ।

# ਕਬੀਰ ਨਾਮਾ ਬਾਬੇ ਦੇ ਭਗਤ

*ਨਾਮਾ ਛੀਬਾ ਕਬੀਰੁ ਜੁੋਲਾਹਾ ਪੂਰੇ ਗੁਰ ਤੇ ਗਤਿ ਪਾਈ॥*

*ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ॥*

*ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ॥*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤਾਂ ਦਾ ਸਭ ਤੋਂ ਪਹਿਲਾਂ ਉਪਰੋਕਤ ਵਰਨਣ ਮਹਲਾ ਤੀਜਾ, ਗੁਰੂ ਅਮਰਦਾਸ ਜੀ ਦੀ ਬਾਣੀ ਸਿਰੀ ਰਾਗ, ਵਿੱਚ ਆਇਆ ਹੈ। ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅੰਗਦ ਦੇਵ ਜੀ ਨੇ ਆਪਣੀ ਬਾਣੀ ਵਿੱਚ ਕਿਸੇ ਭਗਤ ਦਾ ਜਾਂ ਉਨ੍ਹਾਂ ਦੀ ਬਾਣੀ ਦਾ ਕੋਈ ਜ਼ਿਕਰ ਨਹੀਂ ਕੀਤਾ। ਇਸ ਤੋਂ ਜਾਣਿਆ ਜਾ ਸਕਦਾ ਹੈ ਕਿ ਗੁਰੂ ਅਮਰਦਾਸ ਜੀ ਦੇ ਸਮੇਂ, ਭਗਤਾਂ ਦੀ ਬਾਣੀ ਗੁਰਬਾਣੀ ਦੀਆਂ ਪੋਥੀਆਂ ਵਿਚ ਲਿਖੇ ਜਾਣ ਦਾ ਕਰਮ ਚਲਿਆ।

ਆਦਿ ਬੀੜ ਦੀ ਰਚਨਾ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿੱਖਾਂ ਦੀ ਭਗਤ ਮਾਲਾ ਤੇ ਹੋਰ ਪ੍ਰਾਚੀਨ ਗ੍ਰੰਥਾਂ ਮੁਤਾਬਿਕ ਸ਼ਬਦ ਤੇ ਬਾਣੀਆਂ ਇਕੱਠੀਆਂ ਕਰਨ ਲਈ ਦੂਰ ਦੂਰ ਤੱਕ ਹੁਕਮ ਭੇਜੇ, ਭਾਈ ਪੈੜਾ ਕੋਹਲੀ ਜਿਹੇ ਸਿੱਖਾਂ ਨੂੰ ਲੰਕਾ ਭੇਜ ਕੇ ਪ੍ਰਾਣ ਸੰਗਲੀ ਆਦਿ ਰਚਨਾਵਾਂ ਮੰਗਵਾਈਆਂ।

ਏਸ ਤਰ੍ਹਾਂ ਜਿਥੋਂ ਜਿਥੋਂ ਵੀ ਸ਼ਬਦ ਬਾਣੀ ਦਾ ਪਤਾ ਚਲਿਆ ਉਹ ਸੰਚਿਤ ਕੀਤੀ ਗਈ। ਗੋਇੰਦਵਾਲ ਵਾਲੀਆਂ ਪੁਰਾਤਨ ਸੈਂਚੀਆਂ ਜਿਨ੍ਹਾਂ ਵਿਚੋਂ ਦੋ ਪੋਥੀਆਂ ਹੁਣ ਵੀ ਮਿਲਦੀਆਂ ਹਨ, ਗੁਰੂ ਅਰਜਨ ਦੇਵ ਜੀ ਨੇ ਆਦਿ ਬੀੜ ਦੀ ਰਚਨਾ ਸਮੇਂ ਪ੍ਰਾਪਤ ਕੀਤੀਆਂ। ਪਹਿਲੇ ਸੰਚਿਤ ਕੀਤੀ ਬਾਣੀ ਤੇ ਸ਼ਬਦਾਂ ਦੇ ਸੰਗ੍ਰਹਿ ਨੂੰ ਲੰਮੀ ਘਾਲਣਾ ਨਾਲ ਤਰਤੀਬ ਦੇ ਕੇ ਬਾਣੀ ਦੇ ਸ਼ੁਧ ਰੂਪ ਨੂੰ ਰਾਗਾਂ ਅਨੁਸਾਰ ਸੰਚਿਤ ਕਰਕੇ ਆਦਿ ਬੀੜ ਤਿਆਰ ਕੀਤੀ।

ਇਸ ਕਾਰਜ-ਕਰਮ ਵਿਚ ਜਿੰਨੀਆਂ ਵੀ ਸੈਂਚੀਆਂ ਅਤੇ ਸ਼ਬਦ ਸੰਗ੍ਰਹਿ ਵਰਤੇ, ਸੰਭਾਲੇ ਗਏ ਉਨ੍ਹਾਂ ਵਿਚ ਪੋਥੀ ਗੁਰੂ ਹਰਿ ਸਹਾਏ ਵਾਲੀ ਦਾ ਜ਼ਿਕਰ ਵੀ ਸਿੱਖ ਸਾਹਿਤ ਦੇ ਪੁਰਾਣੇ ਗ੍ਰੰਥਾਂ ਵਿਚ ਲਿਖਿਆ ਮਿਲਦਾ ਹੈ। ਦੂਜੀਆਂ ਸੈਂਚੀਆਂ ਗੋਇੰਦਵਾਲ ਵਾਲੀਆਂ ਪ੍ਰਸਿੱਧ ਹਨ, ਜਿਨ੍ਹਾਂ ਦਾ ਆਦਿ ਬੀੜ ਦੇ ਰਚਨ ਸਮੇਂ ਲੈ ਕੇ ਆਉਣ ਦਾ ਪ੍ਰਸੰਗ ਸਿੱਖਾਂ ਦੀ ਭਗਤ ਮਾਲਾ, ਗੁਰ ਬਿਲਾਸ, ਗੁਰ ਪ੍ਰਤਾਪ ਸੂਰਜ, ਤਵਾਰੀਖ ਗੁਰੂ ਖਾਲਸਾ-ਗਿਆਨੀ ਗਿਆਨ ਸਿੰਘ, ਇਤਿਹਾਸ ਗੁਰੂ ਖਾਲਸਾ (ਹਿੰਦੀ) ਸਾਧੂ ਗੋਬਿੰਦ ਸਿੰਘ ਜੀ, ਤਕਰੀਬਨ ਗੁਰਬਾਣੀ ਦੇ ਦਰਜਨਾਂ ਪ੍ਰਾਇਯਾਵਾਂ ਅਤੇ ਕੋਸ਼ਾਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਟੀਕਿਆਂ ਜਿਵੇਂ ਫ਼ਰੀਦਕੋਟੀ ਟੀਕਾ, ਸ਼ਬਦਾਰਥ ਅਤੇ ਮਹਾਨ ਕੋਸ਼ ਆਦਿ ਵਿਚ ਵੀ ਲਿਖਿਆ

ਮਿਲਦਾ ਹੈ। ਸਿੱਖ ਇਤਿਹਾਸ ਦੇ ਪੁਰਾਣੇ ਗ੍ਰੰਥ ਤੇ ਪਰੰਪਰਾ ਦਸਦੀ ਹੈ ਜੋ ਗੁਰਬਾਣੀ ਪ੍ਰਵਾਨ ਚੜ੍ਹੀ ਉਹ ਆਦਿ ਬੀੜ ਦਾ ਭਾਗ ਬਣੀ। ੩੦ ਰਾਗਾਂ, ਪਦਿਆਂ ਤੇ ਬਾਣੀ ਦੇ ਵਖੋ-ਵੱਖ ਰੂਪਾਂ ਨੂੰ ਮੁਖ ਰੱਖ ਕੇ ਆਦਿ ਬੀੜ ਤਿਆਰ ਕੀਤੀ ਗਈ।

ਇਸੇ ਸਬੰਧ ਵਿਚ ਪੰਜਾਬ ਸਰਕਾਰ ਵਲੋਂ ਸੰਪਾਦਤ ਪੁਸਤਕ 'ਪੰਜਾਬ ੧੯੬੦ ਈ:' ਦੇ ਪੰਨਾ ੩੮੭ ਉੱਪਰ ਛਪੇ ਪ੍ਰੋ: ਪ੍ਰੀਤਮ ਸਿੰਘ ਦੇ ਲੇਖ 'ਗੁਰਮੁਖੀ ਲਿਪੀ ਬਾਰੇ' ਦੀ ਹੇਠ ਲਿਖੀ ਟੂਕ ਵੀ ਧਿਆਨ ਦੇਣ ਯੋਗ ਹੈ:

*ਪ੍ਰੋਫੈਸਰ ਜੀ ਲਿਖਦੇ ਹਨ "ਇਸ ਮਤ ਦੀ ਸਭ ਤੋਂ ਪਹਿਲੀ ਗਵਾਹੀ ਬਾਬਾ ਮੋਹਨ ਜੀ ਦੇ ਨਾਂ ਹੇਠ ਪ੍ਰਚਲਿਤ ਇਕ ਪੋਥੀ ਵਿਚੋਂ ਮਿਲਦੀ ਹੈ ਜਿਹੜੀ ਅੱਜ-ਕੱਲ੍ਹ ਪਟਿਆਲੇ ਵਿਚ ਸੁਰਖਿਅਤ ਹੈ। ਇਸ ਪੋਥੀ ਵਿਚ ਦੋ ਬੜੀਆਂ ਸੁਆਦਲੀਆਂ ਟੂਕਾਂ ਦਰਜ ਹੋਈਆਂ ਮਿਲਦੀਆਂ ਹਨ। ਜਿਨ੍ਹਾਂ ਵਿਚ ਪਹਿਲੀ ਪੱਤਰਾ ੬੩ ਦੇ ਖੱਬੇ ਹਾਸ਼ੀਏ ਉਤੇ ਹੈ:*

*"ਗਲਮ ਮਸਤ ਤਡ ਜਠ ਚਦ"*

*ਜੇ ਇਨ੍ਹਾਂ ਸ਼ਬਦਾਂ ਨੂੰ ਲਗਾਂ ਮਾਤਰਾਂ ਲਾ ਕੇ ਠੀਕ ਤਰ੍ਹਾਂ ਪੜ੍ਹਿਆਂ ਜਾਏ ਤਾਂ ਇਸ ਦਾ ਪਾਠ ਇਉਂ ਬਣਨਾ ਚਾਹੀਦਾ ਹੈ:*

*"ਗੁਲਾਮ ਮਸਤ ਤੈਡਾ ਜੇਠ ਚੰਦ"*

*'ਜੇਠਾ' ਗੁਰੂ ਰਾਮਦਾਸ ਜੀ ਦਾ ਪਹਿਲਾ ਨਾਂ ਸੀ, ਸੋ ਅਨੁਮਾਨ ਹੈ ਇਹ ਦਸਤਖਤ ਉਨ੍ਹਾਂ ਦੇ ਹੀ ਹੋਣਗੇ। 'ਸਾਖੀਆਂ ਗੁਰੂ ਅਮਰਦਾਸ ਭਲੇ ਕੀਆਂ' ਵਿਚ ਇਨ੍ਹਾਂ ਪੋਥੀਆਂ ਦਾ ਅਰੰਭ ਸੰਮਤ ੧੬੨੨ ਜਾਂ ਸੰਨ ੧੫੬੫ ਈ: ਵਿਚ ਹੋਇਆਂ ਲਿਖਿਆ ਹੈ। ਗੁਰੂ ਰਾਮਦਾਸ ਜੀ ੧੫੭੪ ਈ: ਵਿਚ ਗੁਰੂ ਬਣੇ। ਇਸ ਤਰ੍ਹਾਂ ਗੁਰੂ ਰਾਮਦਾਸ ਵਾਲੇ ਦਸਖਤਾਂ ਦੀ ਤਾਰੀਖ ੧੫੬੫ ਤੋਂ ੧੫੭੪ ਈ: ਦੇ ਅੰਦਰ ਅੰਦਰ ਹੀ ਬਣਦੀ ਹੈ ਤੇ ਗੁਰੂ ਨਾਨਕ ਸਾਹਿਬ ਦੇ ਦੇਹਾਂਤ ਤੋਂ ਕੁੱਲ ੨੭ ਤੋਂ ੩੬ ਵਰ੍ਹੇ ਬਾਅਦ ਦੀ ਹੈ। (ਪੰਜਾਬ-ਸਫ਼ਾ ੩੮੭)*

ਸਪੱਸ਼ਟ ਹੈ ਕਿ ਪ੍ਰੋ: ਪ੍ਰੀਤਮ ਸਿੰਘ ਨੇ ਬਾਬਾ ਮੋਹਨ ਜੀ ਵਾਲੀਆਂ ਪੋਥੀਆਂ, ਸਭਨਾਂ ਪੋਥੀਆਂ ਤੋਂ ਪ੍ਰਾਚੀਨ ਗੁਰਮੁਖੀ ਦੀ ਹੱਥ ਲਿਖਤ ਮੰਨੀ ਹੈ। ਇਸ ਲਿਖਤ ਵਿਚ ਆਪ ਨੇ 'ਸਾਖੀਆਂ ਗੁਰੂ ਅਮਰਦਾਸ ਭਲੇ ਕੀਆਂ' ਦੇ ਇਕ ਕਥਨ ਨੂੰ ਆਧਾਰ ਬਣਾ ਕੇ ਲਿਖਿਆ ਹੈ ਕਿ ਪੋਥੀਆਂ ਦਾ ਅਰੰਭ ੧੫੬੫ ਈ: ਵਿਚ ਹੋਇਆ। ਆਪ 'ਗਲਮ ਮਸਤ ਤਦ ਜਠ ਚਦ' ਲਿਖਤ ਨੂੰ ਰਾਮਦਾਸ ਜੀ ਦੇ ਉਸ ਸਮੇਂ ਦੇ ਦਸਤਖਤ ਮੰਨਦੇ ਹਨ ਜਦੋਂ ਗੁਰੂ ਜੀ ਅਜੇ ਗੁਰੂ ਗੱਦੀ ਤੇ ਬਿਰਾਜਮਾਨ ਨਹੀਂ ਸਨ ਹੋਏ। ਵਧੇਰੇ ਸਪੱਸ਼ਟ ਸ਼ਬਦਾਂ ਵਿਚ ਪ੍ਰੋ: ਪ੍ਰੀਤਮ ਸਿੰਘ ਗੁਰੂ ਰਾਮਦਾਸ ਜੀ ਦੇ ਹਸਤਾਖਰ ੧੫੬੫ ਤੋਂ ੧੫੭੪ ਈ: ਦੇ ਵਿਚਕਾਰ ਜਾਂ ਗੁਰੂ ਨਾਨਕ ਸਾਹਿਬ ਦੇ ਜੋਤੀ ਜੋਤ ਸਮਾਉਣ ਤੋਂ ੨੭ ਤੋਂ ੩੬ ਵਰ੍ਹਿਆ ਦੇ ਅੰਦਰ ਹੋਏ ਮੰਨੇ ਹਨ। **ਸਪੱਸ਼ਟ ਹੈ ਕਿ ਪ੍ਰੋ: ਪ੍ਰੀਤਮ ਸਿੰਘ ਦੀ ਇਸ ਲਿਖਤ ਅਨੁਸਾਰ ਬਾਬਾ ਮੋਹਨ ਜੀ ਵਾਲੀਆਂ ਪੋਥੀਆਂ ਗੁਰੂ ਰਾਮਦਾਸ ਜੀ ਦੇ ਗੁਰੂ ਬਣਨ ਤੋਂ ਪਹਿਲਾਂ ਸੰਮਤ ੧੫੬੫ ਈ: ਤੋਂ ੧੫੭੪**

**ਈ: ਦੇ ਵਿਚਕਾਰ ਗੁਰੂ ਅਮਰਦਾਸ ਜੀ ਦੇ ਗੁਰਿਆਈ ਕਾਲ ਦੌਰਾਨ ਲਿਖੀਆਂ ਗਈਆਂ। ਇਨ੍ਹਾਂ ਦੇ ਲਿਖਣ ਲਈ ਗੁਰੂ ਅਮਰਦਾਸ ਜੀ ਦੀ ਸਰਪ੍ਰਸਤੀ ਅਤੇ ਗੁਰੂ ਰਾਮਦਾਸ ਜੀ ਦੇ ਗੁਰੂ ਬਣਨ ਤੋਂ ਪਹਿਲਾਂ ਦੇ ਸਮੇਂ ਵਿਚ ਉਨ੍ਹਾਂ ਦਾ ਸਹਿਯੋਗ ਪ੍ਰਾਪਤ ਹੋਣਾ ਸੁਭਾਵਕ ਹੈ।**

*'ਪੋਥੀਆਂ ਆਦਿ ਬੀੜ ਤੋਂ ਪਿਛੋਂ ਲਿਖੀਆਂ ਗਈਆਂ'*, ਜਿਸ ਮੁੱਦੇ ਨੂੰ ਮੁੱਖ ਰੱਖ ਕੇ ਆਪ ਨੇ 'ਅਹੀਆ ਪੁਰ ਵਾਲੀ ਪੋਥੀ' ਨਾਂ ਦੀ ਪੁਸਤਕ ਵਿਚ ਇਹ ਮਸਲਾ ਖੜ੍ਹਾ ਕੀਤਾ ਹੈ, ਸਾਡੀ ਇਸ ਭਗਤ ਬਾਣੀ ਬਾਰੇ ਲਿਖੀ ਪੋਥੀ ਨੂੰ ਕਿਸੇ ਪੱਖੋਂ ਪ੍ਰਭਾਵਤ ਨਹੀਂ ਕਰਦੀ। ਕਿਉਂਕਿ ਸਾਡਾ ਮੁਖ ਆਧਾਰ ਗੁਰੂ ਅਮਰਦਾਸ ਜੀ ਦੇ ਸਿਰੀ ਰਾਗ ਵਿਚ ਲਿਖੇ ਉਹ ਵਾਕ ਹਨ ਜਿਨ੍ਹਾਂ ਵਿਚ *'ਨਾਮਾ ਛੀਬਾ ਕਬੀਰੁ ਜੁੋਲਾਹਾ ਪੂਰੇ ਗੁਰ ਤੇ ਗਤਿ ਪਾਈ॥'* ਲਿਖਿਆ ਹੈ। ਪੂਰੇ ਗੁਰਾਂ ਤੋਂ ਨਹੀਂ, ਭਾਵੇਂ ਗੁਰਬਾਣੀ ਦੇ 'ਪਾਣਿਨੀ' ਪ੍ਰੋ: ਸਾਹਿਬ ਸਿੰਘ ਦੇ ਟੀਕੇ ਦੇ ਅਰਥ ਹੀ ਕਿਉਂ ਨਾ ਮੰਨੇ ਜਾਣ।

ਅਹੀਆਪੁਰ ਵਾਲੀ ਪੋਥੀ ਬਾਰੇ ਕਈ ਹੋਰ ਨੁਕਤੇ ਵੀ ਉਠਾਏ ਗਏ ਹਨ ਅਤੇ ਜਿਨ੍ਹਾਂ ਜਿਨ੍ਹਾਂ ਨੇ ਉਨ੍ਹਾਂ ਪੋਥੀਆਂ ਦੇ ਦਰਸ਼ਨ ਕੀਤੇ ਉਨ੍ਹਾਂ ਨੂੰ ਚੰਗੀ ਦੱਛਨਾ ਵੀ ਦਿੱਤੀ ਗਈ ਹੈ। ਕਿਉਂਕਿ ਜਿਸ ਪੋਥੀ ਨੂੰ ਆਧਾਰ ਬਣਾ ਕੇ 'ਅਹੀਆਪੁਰ ਵਾਲੀ ਪੋਥੀ' ਲਿਖੀ ਗਈ ਹੈ, ਜਿਵੇਂ ਰਹੱਸ ਮਈ ਤਰੀਕੇ ਨਾਲ ਉਸ ਦੀ ਪ੍ਰਾਪਤੀ ਕੀਤੀ ਗਈ, ਤੇ ਫਿਰ ਜਿਸ ਸੁਰ ਨਾਲ ਪੋਥੀ ਨੂੰ ਰੂਪਮਾਨ ਕੀਤਾ ਗਿਆ ਹੈ, ਉਹ ਪ੍ਰੋਫੈਸਰ ਸਾਹਿਬ ਦੀ ਵੱਡੀ ਹਸਤੀ ਦਾ ਸੂਚਕ ਨਹੀਂ। ਕਿਉਕਿ ਮੈਂ ਇਹ ਪੋਥੀ ਪ੍ਰਾਪਤ ਕੀਤੀ ਸੀ, ਤੇ ਫੋਟੋ ਕਾਪੀਆਂ ਦੇ ਸਰਕਾਰੀ ਜਾਂ ਅਰਧ ਸਰਕਾਰੀ ਵਸੀਲਿਆਂ ਰਾਹੀਂ ਪ੍ਰਾਪਤ ਹੋਣ ਤੇ ਵੀ ਆਪ ਵਿਅੰਗ ਕਰਦੇ ਹਨ, ਮੈਂ ਕਿਉਂ ਕਿ ਇਹ ਕਾਰਜ ਵਧੇਰੇ ਅੱਗੇ ਵਧਕੇ ਕੀਤਾ ਇਸ ਲਈ ਮੇਰੇ ਉੱਤੇ ਕੁਝ ਜ਼ਿਆਦਾ ਹੀ 'ਕਿਰਪਾ ਦ੍ਰਿਸ਼ਟੀ' ਕੀਤੀ ਹੈ। ਹਾਲਾਂਕਿ 'ਗੁਲਾਮ ਮਸਤ ਤੈਡਾ ਜੇਠ ਚੰਦ' ਜਿਸ ਨੂੰ ਆਪ ਨੇ ਪੰਜਾਬ ਪੁਸਤਕ ਵਿਚ ੧੯੬੦ ਵਿਚ ਛਪੇ ਆਪਣੇ ਲੇਖ ਵਿਚ ਮੰਨਿਆ ਹੈ, ਮੇਰੇ ਵਲੋਂ ਵਰਤੇ ਜਾਣ ਦੀ ਕਿਰਿਆ ਨੂੰ 'ਕਾਰਸਤਾਨੀ' ਦੀ ਉਪਾਧੀ ਦਿੱਤੀ ਹੈ, ਇਹ ਭੁੱਲ ਗਏ ਹਨ ਕਿ ਇਸ ਲਿਖਤ ਨੂੰ ਪਹਿਲਾਂ ਆਪ ਨੇ ਇਸੇ ਰੂਪ ਵਿਚ ਵਰਤਿਆ ਹੈ। ਜੇ ਇਹ ਕਿਹਾ ਜਾਵੇ ਕਿ ਹੁਣ ਆਪ ਨੇ ਰਾਏ ਬਦਲ ਲਈ ਹੈ ਤਾਂ ਇਸ ਗੱਲ ਦਾ ਕੀ ਭਰੋਸਾ ਹੈ ਕਿ ਜਦੋਂ ਪੋਥੀਆਂ ਦੀ ਪੂਰਨ ਖੋਜ ਕੀਤੀ ਗਈ ਤਾਂ ਆਪ ਮੁੜ ਰਾਏ ਨਹੀਂ ਬਦਲਣਗੇ?

ਆਪ ਜੀ ਦੀ ਹਸਤੀ ਸਾਹਿਤ ਦੇ ਖੇਤਰ ਵਿਚ ਬੇਸ਼ਕ 'ਬਾਰ੍ਹਾਂ ਯੋਜਨ ਛਤ੍ਰ ਚਲੇ ਥਾ' ਵਾਲੀ ਹੈ, ਪਰ ਜਿਵੇਂ ਆਪ ਦੀ ਲਿਖੀ ਇਸ ਪੋਥੀ ਤੋਂ ਪ੍ਰਗਟ ਹੁੰਦਾ ਹੈ ਆਪ ਆਪਣੇ ਅੰਦਰਲੇ ਕ੍ਰੋਧ ਨੂੰ ਸੰਭਾਲ ਨਹੀਂ ਸਕੇ। ਪਰ ਅਸੀਂ 'ਅਹੀਆ ਪੁਰ ਵਾਲੀ ਪੋਥੀ' ਪੁਸਤਕ ਵਿਚ ਆਈ ਹੋਰ ਸਮਗਰੀ ਬਾਰੇ ਇਥੇ ਚਰਚਾ ਨਹੀਂ ਕਰਨੀ, ਜਦੋਂ ਕਿ ਅਸੀਂ ਜਾਣ ਲਿਆ ਹੈ ਕਿ ਇਹ ਪੋਥੀ ਪ੍ਰੋ: ਪਿਆਰ ਸਿੰਘ ਦੀ ' ਗਾਥਾ ਸ੍ਰੀ ਆਦਿ ਗ੍ਰੰਥ' ਦੀ ਪ੍ਰੋੜਤਾ ਤੇ ਉਨ੍ਹਾਂ ਦੇ ਨਿਸ਼ਾਨਿਆਂ ਨੂੰ ਅੱਗੇ ਵਧਾਉਣ ਲਈ ਲਿਖੀ ਗਈ ਹੈ। ਉਹ ਨਿਸ਼ਾਨੇ ਜਿਵੇਂ ਜੀ. ਬੀ. ਸਿੰਘ ਨੇ ਪ੍ਰਾਚੀਨ ਬੀੜਾਂ

ਵਿੱਚ ਲਿਖਿਆ ਹੈ ਕਿ 'ਸ੍ਰੀ ਆਦਿ ਗ੍ਰੰਥ' ਨੂੰ ਵਿਦਵਾਨਾਂ ਦੀ ਇੱਕ ਕਮੇਟੀ ਬਣਾ ਕੇ ਸੰਪਾਦਤ ਕਰਨਾ ਚਾਹੀਦਾ ਹੈ। ਇਹੋ ਡਾ: ਪਿਆਰ ਸਿੰਘ ਜੀ ਦੇ ਖਿਆਲ ਹਨ। ਜਿਸ ਦੀ ਆਪ ਜੀ ਨੇ ਅਹੀਆਪੁਰ ਵਾਲੀ ਪੋਥੀ ਵਿੱਚ ਥਾਂ-ਥਾਂ ਪ੍ਰੋੜਤਾ ਕੀਤੀ ਹੈ। ਪ੍ਰੋ: ਪਿਆਰ ਸਿੰਘ ਨੇ ਵੀ ਜੀ. ਬੀ. ਸਿੰਘ ਵਾਂਗ ਆਪਦੀ 'ਗਾਥਾ ਸ੍ਰੀ ਆਦਿ ਗ੍ਰੰਥ' ਵਿੱਚ ਗੁਰੂ ਗ੍ਰੰਥ ਸਾਹਿਬ ਜੀ ਨੂੰ ਵਿਦਵਾਨਾਂ ਵਲੋਂ ਸੋਧਣ ਦੀ ਲੋੜ ਲਈ ਵੰਗਾਰ ਪਾਈ ਹੈ:-

੧. ਸ੍ਰੀ ਆਦਿ ਗ੍ਰੰਥ ਵਿੱਚ ਕਮੀਰ ਤੇ ਕਬੀਰ ਲਫਜ਼ ਦਾ ਇਕੋ ਰੂਪ ਕਰ ਦੇਣਾ ਚਾਹੀਦਾ ਹੈ।

੨. ਰਾਮਕਲੀ ਰਾਗ ਦੇ ਛੰਤਾਂ ਵਿੱਚ ਜੋ ਦੋ ਤੁਕਾਂ ਰਣਝੁੰਝਨੜਾਂ ਦੀਆਂ ਆਉਂਦੀਆਂ ਹਨ ਉਹ ਕੱਢ ਦੇਣੀਆਂ ਚਾਹੀਦੀਆਂ ਹਨ।

੩. 'ਜਿਤ ਦਰ ਲਖ ਮੁਹੰਮਦਾ' ਵਾਲੇ ਸਲੋਕ ਆਦਿ ਗ੍ਰੰਥ ਵਿੱਚ ਲਿਖਣ ਸਮੇਂ ਰਹਿ ਗਏ ਸਨ ਹੁਣ ਸ਼ਾਮਲ ਕਰ ਲੈਣੇ ਚਾਹੀਦੇ ਹਨ।

ਇਤਿਆਦਿਕ ਕਿਤਨੇ ਹੀ ਅਜਿਹੇ ਉਲੇਖ ਹਨ ਜੋ ਗੁਰੂ ਗ੍ਰੰਥ ਸਾਹਿਬ ਨੂੰ ਮੁੜ ਸੰਪਾਦਨ ਕਰਨ ਦੀ ਭੂਮਿਕਾ ਰਚਦੇ ਹਨ।

ਸਿੱਖ ਕੌਮ ਦਾ ਅਤੇ ਇੱਕ ਸਿੱਖ ਦੇ ਰੂਪ ਵਿਚ ਅਸਾਡਾ ਨਿਰਣਾਇਕ ਨਿਸਚਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਜਿਉਂ ਕਾ ਤਿਉਂ ਹੀ ਪ੍ਰਮਾਣਿਤ ਹੈ ਤੇ ਇਸਦਾ ਆਧਾਰ ਸਿੱਖ ਰਵਾਇਤਾਂ ਤੋਂ ਇਲਾਵਾ ਪ੍ਰਾਚੀਨ ਬੀੜਾਂ ਵਿੱਚ ਮਿਲਦੀਆਂ ਸੂਚਨਾਵਾਂ ਤੋਂ ਵੀ ਪ੍ਰਾਪਤ ਹੁੰਦਾ ਹੈ ਕਿ ਇਸ ਵਿਚ ਲਗ, ਮਾਤਰ, ਕੰਨਾ ਦਾ ਵਾਧਾ ਘਾਟਾ ਨਾ ਕੀਤਾ ਜਾਵੇ।

*ਏਹੁਗ੍ਰੰਥਜੀ ਸ੍ਰੀਆਦਿਗ੍ਰੰਥਜੀਨਾਲਿਸੋਧਿਆਹੋਇਆਹੈਲਗਮਾਤ੍ਰਕੰਨਾਜੇਉਕਾਤਿ ਉਰਖਣਾ।*

ਅਗਲੇ ਪੰਨਿਆਂ ਉੱਤੇ ਗੋਇੰਦਵਾਲ ਵਾਲੀਆਂ ਜਾਂ ਅਹੀਆ ਪੁਰ ਵਾਲੀ ਪੋਥੀ ਵਿਚੋਂ ਉਨ੍ਹਾਂ ਪੰਨਿਆਂ ਦੇ ਚਿੱਤਰ ਦਿੱਤੇ ਜਾ ਰਹੇ ਹਨ ਜਿਨ੍ਹਾਂ ਦੇ ਸਿਰਲੇਖਾਂ ਵਿਚ ਸਪਸ਼ਟ ਪੜ੍ਹਿਆ ਜਾਂਦਾ ਹੈ 'ਕਮੀਰ ਨਾਮਾ ਭਗਤ ਗੁਰੂ ਬਾਬੇ ਕੇ' ਗੁਰੂ ਅਮਰਦਾਸ ਜੀ ਦੇ ਸਿਰੀ ਰਾਗ ਵਿਚਲੇ ਵਾਕ *'ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ॥'* ਅਤੇ ਇਨ੍ਹਾਂ ਚਿੱਤਰਾਂ ਵਿਚ ਆਈ ਸੂਚਨਾਂ ਦੇ ਭਾਵਾਂ ਦੀ ਖੁਲ੍ਹੀ ਵਿਆਖਿਆ ਹੀ ਇਸ ਪੁਸਤਕ ਵਿਚ ਕੀਤੀ ਗਈ ਹੈ। ਇਸ ਖਿਆਲ ਦੀ ਪ੍ਰੋੜਤਾ ਪ੍ਰਾਣ ਸੰਗਲੀ, ਵਲਾਇਤ ਵਾਲੀ ਸਚਿੱਤਰ ਪੁਰਾਤਨ ਜਨਮ ਸਾਖੀ ਤੇ ਬੁਰਹਾਨਪੁਰ ਵਾਲੀ ਜਨਮ ਸਾਖੀ ਆਦਿ ਲਿਖਤਾਂ ਤੋਂ ਵੀ ਸਪਸ਼ਟ ਹੁੰਦੀ ਹੈ ਜਿਨ੍ਹਾਂ ਵਿਚ ਕਬੀਰ ਜੀ ਦਾ ਸ਼ਬਦ ਲਿਖਿਆ ਹੈ:

*'ਪੂਰਨ ਗੁਰ ਨਾਨਕ ਗੁਰੂ ਕਿੰਚਤ ਰਾਮਾਨੰਦ'*

ਗੁਰੂ ਨਾਨਕ ਅਤੇ ਕਬੀਰ ਜੀ ਚਰਚਾ ਕਰਦੇ ਹੋਏ।



ਜਨਮ ਸਾਖੀ ਗੁਰੂ ਨਾਨਕ ਦੇਵ (ਸਚਿਤਰ)

ਪ੍ਰਕਾਸ਼ਕ ਗੁਰੂ ਨਾਨਕ ਦੇਵ ਯੂਨੀਵਰਸਿਟੀ



ਵਲਾਇਤ ਵਾਲੀ ਜਨਮ ਸਾਖੀ ਵਿਚੋਂ ਕਬੀਰ ਜੀ ਦਾ ਰਚਿਆ ਸ਼ਬਦ
ਜਿਸ ਵਿਚ 'ਪੂਰਨ ਗੁਰੂ ਨਾਨਕ ਗੁਰੂ' ਪਦਾ ਹੈ।

# ਧੰਨਿ ਧੰਨਿ ਗੁਰੂ ਬਾਬਾ ਨਾਨਕ



ਧੰਨਿ ਧੰਨਿ ਗੁਰੂ ਬਾਬਾ ਨਾਨਕ ਸੋ ਗੁਰੂ ਪ੍ਰਮਉਧਾਰਾ।। ਨਿਰਮਲ ਜਲ ਦਿਖਲਾਇਆ ਮੋ ਕਉ ਰਾਮ ਮਿਲਾਵਨਹਾਰਾ।। ਗੋਸਟਿ ਸੰਪੂਰਨ ਹੋਈ।।੧।। ਏਕ ਸਬਦ ਕਬੀਰ ਨੈ ਬਾਬੈ ਨਾਨਕ ਜੀ ਕਉ ਭੇਟ ਚੜਾਇਆ।। ਜਬ ਹਮ ਭਗਤਿ ਭਏ ਸੁਖਦੇਵਾ।। ਤਬ ਜਨਕ ਬਿਦੈਹੀ ਕੀਆ ਗੁਰਦੇਵ।। ਰਹਾਉ।। ਕਲ ਮਹਿ ਜੁਲਾਹਾ ਨਾਮ ਕੰਬੀਰਾ।। ਢੂਢਿ ਥਕੇ ਜਬ ਹੋਇ ਨ ਥੀਰਾ।। ਬਹੁਤੁ ਭਾਂਤਿ ਜਬ ਸਿਮਰਨ ਕੀਨਾ।। ਤਊ ਨ ਚੰਚਲ ਏਹੁ ਮਨੁ ਆਭੀਨਾ।।੧।। ਹਾਰਿ ਪਰਿਆ ਸਤਿਗੁਰ ਕੈ ਦੁਆਰੇ।। ਗੁਰ ਨਾਮੁ ਦਾਨੁ ਦੇ ਲੀਆ ਉਬਾਰੇ।। ਕਰਿ ਗਿਆਨ ਤਬ ਭਇਆ ਉਦਾਸੀ।। ਤਬ ਕਾਟੀ ਜਮਕਾਲ ਕੀ ਫਾਸੀ।।੨।। ਜਾਤਿ ਕਮੀਨਾ ਜੁਲਾਹਾ ਅਪਰਾਧੀ।। ਗੁਰ ਕ੍ਰਿਪਾ ਤੇ ਭਗਤਿ ਸਮਾਧੀ।। ਸਤਿਪੁਰਖ ਸਤਿਗੁਰ ਤੇ ਪਾਇਆ।। ਤਬ ਸਤਿਨਾਮ ਲੈ ਹਿਰਿਦੈ ਸਮਾਇਆ।।੩।। ਮੁਕਤਿ ਭਏ ਸਤਿਗੁਰ ਕੈ ਸਬਦ ਗਈ ਸੰਸਾ ਸਭ ਪੀੜਾ।। ਜੁਗੁ ਜੁਗੁ ਗੁਰੂ ਨਾਨਕ ਜਪਿਆ ਕੀਟ ਮੁਰੀਦ ਕੰਬੀਰਾ।। ਉਪੇਦੇਸ ਪੂਰੇ ਸਤਿਗੁਰ ਮਨ ਤਨ ਭਇਆ ਆਨੰਦੁ।। ਮੁਕਤਿ ਦਾਤਾ ਨਾਨਕ ਗੁਰੂ ਰੰਚਕੁ ਰਾਮਾਨੰਦੁ।।੪।। ਨਉ ਨਾਥ ਚੌਰਾਸੀ ਸਿਧਿ ਕਿਨੈ ਪਾਇਓ ਨਾ ਥੀਰ੍ਹਾ।। ਨਾਨਕ ਗੁਰੂ ਸੂਖਤ੍ਰ ਮਹਿ ਇਓ ਸਥਿ ਬੋਲ ਰਹੇ ਕਬੀਰਾ।।੫।। ਬੋਲੋ ਵਾਹਾਗੁਰੂ।। ਵਾਹਾਗੁਰੂ।। ਵਾਹਾਗੁਰੂ।।੧੦੩੧।।

(ਜਨਮ ਸਾਖੀ ਬੁਰਹਾਨ ਪੂਰ ਵਾਲੀ ਪੱਤਰਾ ੩੭੬)



ਉਪਰਲੀ ਤਸਵੀਰ ਵਿੱਚ ਬਾਬਾ ਦਲੀਪ ਚੰਦ ਭੱਲਾ ਸਰਦਾਰਨੀ ਇੰਦਰਜੀਤ ਕੌਰ ਅਤੇ ਗਿਆਨੀ ਗੁਰਦਿੱਤ ਸਿੰਘ ਪੋਥੀ ਦੇ ਦਰਸ਼ਨ ਕਰਨ ਤੋਂ ਪਹਿਲਾਂ ਅਰਦਾਸ ਕਰਦੇ ਹੋਏ।



ਗੁਰੂ ਹਰਿਸਹਾਇ ਵਾਲੀ ਪੋਥੀ ਵਿਚ ਗੁਰੂ ਅਮਰਦਾਸ ਜੀ ਦੇ ਸਮਾਉਣ ਤੱਕ ਦੇ ਸੱਮਤ।



ਗਿਆਨੀ ਕਰਤਾਰ ਸਿੰਘ ਜੀ (ਮਾਲ ਮੰਤਰੀ ਪੰਜਾਬ) ਗਿਆਨੀ ਗੁਰਦਿੱਤ ਸਿੰਘ ਗੁਰੂ ਹਰਿਸਹਾਇ ਵਾਲੇ ਸੋਢੀ ਸਾਹਿਬਾਨ ਪਾਸੋਂ ਗੁਰੂ ਨਾਨਕ ਜੀ ਦੇ ਸਮੇਂ ਤੋਂ ਚਲੀਆਂ ਆ ਰਹਿਆਂ ਮਹਾਨ ਵਸਤਾਂ ਵਿੱਚੋਂ ਪਦਮ ਸਾਹਿਬ ਦੇ ਦਰਸ਼ਨ ਕਰਦੇ ਹੋਏ। ਜਿਸਦੇ ਸੂਖਮ ਰੋਸ਼ਿਆਂ ਵਿਚ ਗੁਰੂ ਨਾਨਕ ਸਾਹਿਬ ਦਾ ਮੁਹਾਂਦਰਾ ਪ੍ਰਗਟ ਹੁੰਦਾ ਹੈ।



ਬਾਬਾ ਦਲੀਪ ਚੰਦ ਭੱਲਾ ਨਾਲ ਬੀਬੀ ਇੰਦਰ ਜੀਤ ਕੌਰ
ਅਤੇ ਗਿਆਨੀ ਗੁਰਦਿੱਤ ਸਿੰਘ।

ੴ

ਸਤਿਗੁਰ ਪ੍ਰਸਾਦਿ।।

# ਭਗਤ ਰਾਮਾਨੰਦ ਜੀ ਅਤੇ ਉਨ੍ਹਾਂ ਦੇ ਸਮਕਾਲੀ ਭਗਤ

ਭਗਤ ਰਾਮਾਨੰਦ ਜੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇੱਕ ਪਦਾ ਹੈ। ਇਹ ਪਦਾ ਪਹਿਲੇ ਰੂਪ ਵਿੱਚ ਗੋਇੰਦਵਾਲ ਵਾਲੀਆਂ ਪੋਥੀਆਂ ਅੰਦਰ ਲਿਖਿਆ ਭੀ ਮਿਲਦਾ ਹੈ। ਇਸ ਤੋਂ ਪ੍ਰਗਟ ਹੈ ਕਿ ਇਹ ਪਦਾ ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਗੁਰੂ ਘਰ ਵਿੱਚ ਸੰਭਾਲਿਆ ਆ ਰਿਹਾ ਹੈ। ਹਰ ਪਹਿਲੂ ਤੋਂ ਰਾਮਾਨੰਦ ਜੀ ਦੇ ਪਦੇ ਵਿੱਚ ਆਏ ਭਾਵਾਂ ਨੂੰ ਵਿਚਾਰਨ ਅਤੇ ਪਦੇ ਦੇ ਮੁੱਖ ਅੰਗ, 'ਸੋ ਬ੍ਰਹਮੁ ਬਤਾਇਓ ਗੁਰ ਮਨਹੀ ਮਾਹਿ' ਸਮਝਣ ਵਿਚਾਰਨ ਅਤੇ ਡੂੰਘੀ ਤਰ੍ਹਾਂ ਘੋਖਣ ਦੀ ਲੋੜ ਹੈ।

ਰਾਮਾਨੰਦ ਜੀ ਦਾ ਭਗਤੀ ਮੱਤ ਵਿੱਚ ਮਹੱਤਵਪੂਰਨ ਸਥਾਨ ਹੈ। ਰਾਮਾਨੰਦ ਜੀ ਦੱਖਣ ਭਾਰਤ ਦੇ ਅਚਾਰੀਆ, ਭਗਤੀ ਮੱਤ ਦੇ ਸੰਚਾਲਕ, ਰਾਮਾਨੁਜ (ਪੁਰਾਤਨ ਮੱਤ ਅਨੁਸਾਰ) ੧੦੧੭-੧੧੩੭ ਈ. ਦੇ, ਨਵੀਨ ਖੋਜ ਅਨੁਸਾਰ, ਚੌਧਵੀਂ ਪੀੜ੍ਹੀ ਵਿਚ ਉਤਰਾਧਿਕਾਰੀ ਸਨ। ਗੁਰੂ ਗ੍ਰੰਥ ਸਾਹਿਬ ਵਿੱਚ ਜਿਨ੍ਹਾਂ ਭਗਤਾਂ ਦੀ ਬਾਣੀ ਆਈ ਹੈ ਉਨ੍ਹਾਂ ਵਿੱਚੋਂ ਤਕਰੀਬਨ ਅੱਧੇ ਭਗਤ, ਪਹਿਲਾਂ ਰਾਮਾਨੰਦ ਜੀ ਦੇ ਪ੍ਰਸਿੱਧ ਚੇਲਿਆਂ ਵਿੱਚੋਂ ਅਤੇ ਸਮਕਾਲੀ ਹਨ। ਇਨ੍ਹਾਂ ਭਗਤਾਂ ਦਾ ਵੇਰਵਾ, ਭਗਤਮਾਲ ਗ੍ਰੰਥ ਵਿੱਚ 'ਨਾਭਾ' ਜੀ ਨੇ ਦਿੱਤਾ ਹੈ। *ਨਾਭਾ ਜੀ ਖੁਦ ਵੀ ਏਸੇ ਪ੍ਰਣਾਲੀ ਦੀ ਹਸਤੀ ਸਨ। ਰਾਮਾਨੰਦ ਜੀ ਦਾ ਗੁਰੂ ਗ੍ਰੰਥ ਸਾਹਿਬ ਜੀ ਦੇ ਬਸੰਤ ਰਾਗ ਵਿੱਚ ਆਏ ਇੱਕ ਪਦੇ ਦੇ ਕੇਵਲ ਦੋ ਪਦਿਆਂ ਕਰਕੇ ਹੀ ਸਿੱਖ-ਸਾਹਿਤ ਨਾਲ ਸੰਬੰਧ ਨਹੀਂ, ਉਨ੍ਹਾਂ ਦੀ ਸ਼ਿਸ਼-ਮੰਡਲੀ ਦੇ ਹੋਰ ਭਗਤਾਂ ਕਾਰਨ ਵਧੇਰੇ ਸੰਬੰਧ ਜੁੜੇ ਹੋਏ ਹਨ। ਇਨ੍ਹਾਂ ਭਗਤਾਂ ਦੇ ਸਮਕਾਲੀ ਨਾਮਦੇਵ ਜੀ, ਤ੍ਰਿਲੋਚਨ ਜੀ ਭੀ ਇਨ੍ਹਾਂ ਦੇ ਸੰਗੀਆਂ ਵਿੱਚ ਆਉਂਦੇ ਹਨ। ਬੇਸ਼ੱਕ ਨਾਮਦੇਵ ਜੀ ਅਤੇ ਭਗਤ ਤ੍ਰਿਲੋਚਨ ਜੀ, ਮਹਾਂਰਾਸ਼ਟਰੀ (ਦੱਖਣੀ) ਵੱਖਰੀ ਪੱਧਤੀ ਦੀ ਸ਼ਾਖ ਦੇ ਫੁੱਲ ਸਨ, ਪ੍ਰੰਤੂ ਉਨ੍ਹਾਂ ਦਾ ਰਾਮਾਨੰਦ ਜੀ ਨਾਲ ਮੇਲ ਹੋਣ ਦੇ ਪ੍ਰਮਾਣ ਭੀ ਮਿਲਦੇ ਹਨ। ਜਿਸਤੋਂ ਉੱਤਰੀ ਭਾਰਤ ਤੇ ਦੱਖਣ ਦੇ ਭਗਤਾਂ ਦੇ ਸਮਕਾਲੀ ਹੋਣ ਦੀ ਭੂਮਿਕਾ ਉਭਰਦੀ ਹੈ।

ਭਗਤ ਰਾਮਾਨੰਦ ਜੀ, ਰਾਮ ਭਗਤੀ ਸ਼ਾਖਾ ਨੂੰ ਜ਼ੋਰ ਨਾਲ ਪ੍ਰਚੱਲਤ ਕਰਨ ਵਾਲੇ ਮੁੱਢਲੇ

---

* ਸ੍ਰੀ ਰਾਮਾਨੰਦ ਜੀ ਦੇ ਚੇਲਿਆਂ ਦੇ ਨਾਮ ਭਗਤ ਮਾਲਾ ਨੇ ਇਸ ਤਰ੍ਹਾਂ ਦਿੱਤੇ ਹਨ:
'ਅਨੰਤ ਨੰਦ ਕਬੀਰ ਸੁਖਾ ਸੁਰਸੁਰਾ ਪਦਮਾਵਤ ਨਰ ਹਰਿ।
ਪੀਪਾ ਭਾਵਾ ਨੰਦ ਰਵਿਦਾਸ ਧੰਨਾ ਸੈਣ ਸੁਰਸਰੀ ਕੀ ਘਰ ਹਰਿ।
ਔਰੋ ਸਿਸ ਪ੍ਰਸਿਧਯ ਏਕ ਤੇ ਏਕ ਉਜਾਗਰ।
ਵਿਸ਼ਵ ਮੰਗਲ ਅਧਾਰ ਸਰਵ ਨੰਦ ਜਸਧਾ ਕੇ ਆਗਰ
ਬਹੁਤ ਕਾਲ ਬਪ ਧਾਰ ਕੇ ਪ੍ਰਣਤ ਜਨਨਿ ਕੋ ਪਾਰ ਦੀਯੋ।
ਸ੍ਰੀ ਰਾਮਾਨੰਦ ਰਘੁਨਾਥ ਜਯੋ ਦਤੀਯ ਸੇਤ ਜਗਤਰਨ ਕਿਯੋ (ਭਗਤਮਾਲ)

ਅਚਾਰੀਆ ਮੰਨੇ ਗਏ ਹਨ। ਰਾਮਾਨੰਦ ਜੀ ਨੇ ਆਪਣੀ ਪੁਰਾਣੀ ਸੰਪਰਦਾਇ-ਰਾਮਾਨੁਜੀ ਕ੍ਰਿਸ਼ਨ ਭਗਤੀ ਤੋਂ ਵੱਖਰੀ, ਰਾਮ ਭਗਤ ਸ਼ਾਖ ਖੜ੍ਹੀ ਕੀਤੀ ਅਤੇ ਜਾਤਪਾਤ ਤੋੜ ਕੇ ਭਗਤੀ ਲਈ ਕਥਿਤ ਸ਼ੂਦਰਾਂ ਤੇ ਅਛੂਤਾਂ ਨੂੰ ਸ਼ਾਮਲ ਕਰਕੇ, ਉਦਾਰਵਾਦੀ ਹੋਣ ਦਾ ਕਰਮ ਕੀਤਾ। ਉਨ੍ਹਾਂ ਦੇ ਚੇਲਿਆਂ ਵਿੱਚ ਇੱਕ ਇਸਤਰੀ, 'ਪਦਮਾਵਤੀ' ਦਾ ਨਾਮ ਵੀ ਮਿਲਦਾ ਹੈ, ਭਾਵੇਂ ਉਸ ਨੂੰ ਅੱਧੀ ਭਗਤਣੀ ਦਾ ਦਰਜਾ ਦਿੱਤਾ ਗਿਆ ਹੈ। ਇੰਝ ਕ੍ਰਿਸ਼ਨ ਭਗਤੀ ਤੋਂ, ਜੋ ਭਗਤੀ ਮੱਤ ਦੀ ਪਹਿਲੀ ਪ੍ਰਚੱਲਤ ਪ੍ਰਣਾਲੀ ਸੀ, ਦੀ ਲੀਹ ਪਾੜਨ ਵਾਲੇ ਹੋਣ ਕਾਰਨ, ਰਾਮਾਨੰਦ ਆਪਣਾ ਵਿਸ਼ੇਸ਼ ਸਥਾਨ ਰੱਖਦੇ ਹਨ। ਪ੍ਰਬਲ ਪੱਖ ਰਾਮਾਨੰਦ ਜੀ ਦਾ ਉਸ ਭਗਤ ਮੰਡਲੀ ਦੀ ਪਹਿਲੀ ਧਰੋਹਰ ਹੋਣਾ ਹੈ, ਜਿਸ ਵਿੱਚੋਂ ਕਬੀਰ, ਰਵਿਦਾਸ, ਸੈਣ, ਪੀਪਾ, ਧੰਨਾ ਜੀ ਨੇ ਭਗਤੀ ਮਾਰਗ ਵਿੱਚ ਪ੍ਰਵੇਸ਼ ਕੀਤਾ। ਜੋ ਅੰਤ ਨੂੰ ਗੁਰਮਤਿ ਦੇ ਧਾਰਨੀ ਬਣ ਕੇ ਪ੍ਰਵਾਨ ਚੜ੍ਹੇ।

ਰਾਮਾਨੰਦ ਜੀ ਸੰਸਕ੍ਰਿਤ ਦੇ ਵਿਦਵਾਨ ਅਤੇ ਵੈਸ਼ਣਵ ਸੰਪਰਦਾਇ ਦੇ ਪ੍ਰਸਿੱਧ ਅਚਾਰੀਆਂ ਵਿੱਚੋਂ ਵਿਸ਼ੇਸ਼ ਮੰਨੇ ਜਾਂਦੇ ਹਨ। ਇਨ੍ਹਾਂ ਦੇ ਸੰਸਕ੍ਰਿਤ ਵਿੱਚ ਦੋ ਗ੍ਰੰਥ ਪ੍ਰਮਾਣਿਕ ਹਨ; ਉਂਝ ਉਨ੍ਹਾਂ ਦੇ ਨਾਂ ਉੱਤੇ ਹੁਣ ਇੱਕ ਤੋਂ ਬਾਅਦ ਦੂਜਾ, ੧੭ ਗ੍ਰੰਥ ਪ੍ਰਸਿੱਧ ਕੀਤੇ ਜਾ ਚੁੱਕੇ ਹਨ। ਹੋਰ ਨਵੇਂ ਨਵੇਂ ਗ੍ਰੰਥ ਵੀ, ਰਾਮਚੰਦਰ ਸ਼ੁਕਲ ਅਤੇ ਡਾ. ਬਲਦੇਵ ਉਪਾਧਯ ਦੇ ਕਥਨ ਮੁਤਾਬਕ, ਵਿਸ਼ੇਸ਼ ਪ੍ਰਯੋਜਨਵਸ ਪ੍ਰਚਲੱਤ ਕਰਨ ਦੀ ਰੀਤ, ਉਨ੍ਹਾਂ ਦੇ ਡੇਰੇ ਦੇ ਮਹੰਤਾਂ ਨੇ ਅੱਜ ਤੱਕ ਅਪਣਾ ਰੱਖੀ ਹੈ। *

ਹਿੰਦੀ ਸਾਹਿਤ ਦੇ ਖੋਜੀਆਂ ਵੱਲੋਂ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਪਦੇ ਤੋਂ ਇਲਾਵਾ ਉਨ੍ਹਾਂ ਦੇ ਹਿੰਦਵੀ ਵਿਚ ਰਚੇ ਹੋਏ ਤਿੰਨ ਪਦੇ ਹੋਰ ਦੱਸੇ ਗਏ ਹਨ। ਹਿੰਦੀ ਵਿੱਚ ਵੀ ਹੋਰ ਪਦੇ ਤੇ ਰਚਨਾਵਾਂ ਵਧਾਈਆਂ ਜਾ ਰਹੀਆਂ ਹਨ, ਭਾਵੇਂ ਉਹ, ਰਾਮਾਨੰਦ ਜੀ ਤਾਂ ਇਕ ਪਾਸੇ ਰਹੇ, ਕਬੀਰ ਜੀ ਦੀਆਂ ਭੀ ਨਾ ਹੋਣ। ਜਿਵੇਂ, 'ਰਾਮ ਰਖਸ਼ਾ ਮੰਤਰ' ਅਤੇ ਇੱਕ ਗੋਸ਼ਟੀ ਤੇ ਪ੍ਰਸ਼ਨੋਤਰੀ ਜਿਸ ਦਾ ਪਹਿਲਾ ਸਰੂਪ ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਲਿਖਿਆ ਮਿਲਦਾ ਹੈ। ਸਭ ਤੋਂ ਪ੍ਰਾਚੀਨ ਲਿਖਿਆ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਾਲਾ ਹੀ ਕਿਹਾ ਜਾਣਾ ਉਚਿਤ ਹੈ। ਰਾਮਾਨੰਦ ਜੀ ਦਾ ਇਕ ਪਦਾ ਹਨੂਮਾਨ ਉਸਤਤ ਹਨੂਮਾਨ ਦੀ ਆਰਤੀ ਵਾਲਾ ਭੀ ਦੱਸਿਆ ਜਾਂਦਾ ਹੈ**। ਇਹ ਪਦਾ ਰਾਮ ਚੰਦਰ ਜੀ ਦੇ ਅਨਿੰਨ ਭਗਤ, ਰਾਮ ਭਗਤ, ਪੂਜਯ ਹਨੂਮਾਨ ਦੀ ਆਰਤੀ ਦੇ ਰੂਪ ਵਿੱਚ ਚੱਲਦਾ ਹੈ।

ਦੋ ਪਦੇ ਸਾਨੂੰ 'ਪ੍ਰਾਚੀਨ ਪ੍ਰਤਿਸ਼ਠਾਨ' ਜੋਧਪੁਰ (ਲਿਖਣਕਾਲ ੧੭੭੮ ਬਿਕ੍ਰਮੀ) ਵਿੱਚ ਭਗਤਾਂ ਦੀਆਂ ਪੁਰਾਤਨ ਰਚਨਾਵਾਂ ਦੇ ਗ੍ਰੰਥ ਵਿੱਚੋਂ ਲਿਖੇ ਹੋਏ ਮਿਲੇ ਹਨ। ਏਨ੍ਹਾਂ ਦੋਵਾਂ ਪਦਿਆਂ ਉੱਤੇ, ਗੁਰੂ ਗ੍ਰੰਥ ਸਾਹਿਬ ਵਿੱਚ ਆਏ ਪਦੇ ਵਾਂਗ ਰਚਨਹਾਰ ਦੇ ਨਿਰਗੁਣਵਾਦੀ ਹੋ ਜਾਣ ਦੇ ਪ੍ਰਤੱਖ ਪ੍ਰਭਾਵ ਹਨ। *'ਨ ਤਰਾ ਬ੍ਰਹਿਮ ਵਿਸ਼ਨ, ਨ ਚੌਵੀਸ ਬਪੁਨ'* ਅਵਤਾਰਵਾਦ ਤੋਂ ਉੱਚਾ ਉੱਠ ਕੇ ਬ੍ਰਹਮ ਦਾ ਵਰਣਨ ਕੀਤਾ ਹੈ। ਨਿਰਗੁਣ ਪ੍ਰਭਾਵੀ ਪਦਿਆਂ ਵਿੱਚ ਗੁਰੂ ਦੇ ਉਪਦੇਸ਼, ਸਤਿਗੁਰੂ

---

* ਅਯੁਧਿਆ ਮੇਂ ਰਾਮਾਨੰਦ ਜੀ ਵੈਸ਼ਣਵੋਂ ਕਾ ਏਕ ਐਸਾ ਦਲ ਹੈ, ਜੋ ਨਏ ਨਏ ਗ੍ਰੰਥੋਂ ਕੀ ਰਚਨਾ ਕਰ ਰਹੇ ਹੈਂ। ਉਨ੍ਹੇ ਸਵਾਮੀ ਜੀ ਕੀ ਰਚਨਾ ਘੋਸ਼ਿਤ ਕਰਨੇਂ ਮੇਂ ਤਨਿਕ ਭੀ ਨਹੀਂ ਚੂਕਤਾ.......। ਇਸ ਉਦੇਸ਼ ਕੀ ਸਿਧੀ ਕੇ ਨਮਿਤ ਰਚਿਤ ਰਚਨਾਉਂ ਸੇ ਹਮੇਂ ਸਾਵਧਾਨ ਹੋਨੇ ਕੀ ਆਵਸ਼ਕਤਾ ਹੈ। (ਨਿਰਗੁਣ ਭਗਤੀ ਸਾਹਿੱਤ ਸਫਾ ੨੫੬)

** ਆਰਤੀ ਕੀਜੇ ਹਨੂਮਾਨ ਲਲਾ ਕੀ। ਦੁਸ਼ਟ ਦਲਨ ਰਘੁਨਾਥ ਕਲਾ ਕੀ।
ਜਾਂਕੇ ਬਲ ਭਰ ਤੇ ਮਹਿ ਕਾਂਪੈ। ਰੋਗ ਸੋਗ ਜਾਕੀ ਸਿਮਾ ਨਾ ਚਾਂਪੇ। →

ਦੀ ਚਰਚਾ ਪ੍ਰਭਾਵਸ਼ਾਲੀ ਹੋਕੇ ਆਉਂਦੀ ਹੈ। ਰਾਮਾਨੰਦ ਜੀ ਅਵਤਾਰਵਾਦ, ਬਲਕਿ ਹਨੂਮਾਨ ਭਗਤੀ ਤੋਂ ਨਿਰਗੁਣ ਮੱਤ ਦੇ ਧਾਰਨੀ ਬਣੇ। ਇਸ ਪ੍ਰਸ਼ਨ ਦਾ ਉਤਰ ਖੋਜਿਆਂ ਉਨ੍ਹਾਂ ਦੇ ਜੀਵਨ-ਚਰਯ ਦੀ ਪਰਿਵਰਤਨਸ਼ੀਲਤਾ, ਉਨ੍ਹਾਂ ਦੀ ਰਚਨਾ ਤੋਂ ਖ਼ਾਸ ਤੌਰ ਤੇ ਉੱਭਰਦੀ ਹੈ।

ਰਾਮਾਨੰਦ ਜੀ ਜੋਗੀਸ਼ਵਰ ਅਤੇ ਸਿੱਧੀ ਪ੍ਰਾਪਤ ਹਸਤੀ ਸਨ। ਉਨ੍ਹਾਂ ਦੀ ਪ੍ਰਸਿੱਧੀ ਦਾ ਲਾਭ ਉਠਾਉਣ ਲਈ ਆਪ ਦੇ ਚੇਲਿਆਂ ਨੇ ਪਿੱਛੋਂ ਕਈ ਸ਼ਾਖਾਂ ਕਾਇਮ ਕੀਤੀਆਂ। ਰਾਮਾਨੰਦ ਜੀ ਬਾਰੇ ਪ੍ਰਸਿੱਧ ਹੈ, ੧੨ ਸਾਲ ਯੋਗ ਸਾਧਨਾ ਸਾਧੀ ਤੇ ਸਿੱਧੀ ਪ੍ਰਾਪਤ ਕੀਤੀ। ਜ਼ਮਾਨਾ ਨਾਥਾਂ ਯੋਗੀਆਂ ਅਤੇ ਸਮਾਜ ਉੱਤੇ ਚਮਤਕਾਰਾਂ ਦੇ ਵਿਆਪਕ ਪ੍ਰਭਾਵ ਦਾ ਸੀ। ਕੰਨ-ਫਟੇ ਨਾਥ, ਯੋਗੀ ਤੇ ਸਿੱਧ; ਵੈਸ਼ਣਵ ਪੰਥੀ ਸਾਧੂਆਂ ਦਾ ਕਰੜਾ ਵਿਰੋਧ ਕਰਦੇ ਸੀ। ਰਾਮਾਨੰਦ ਜੀ ਦੇ ਗੁਰੂ, ਰਾਘਵਾ ਨੰਦ ਜੀ, ਅਵਧੂਤ ਕਿਸਮ ਦੇ ਸਾਧੂ ਸਨ। ਕਥਾ ਹੈ, ਉਨ੍ਹਾਂ ਨੇ ਰਾਮਾਨੰਦ ਜੀ ਦੇ ਸਿਰ ਉੱਤੇ ਆਇਆ ਕਾਲ ਦਾ ਸਮਾਂ ਦੱਸਿਆ, ਰਾਮਾਨੰਦ ਨੂੰ ਉਸ ਸਮੇਂ ਸਮਾਧੀ ਵਿੱਚ ਲੀਨ ਹੋ ਜਾਣ ਦੀ ਜੁਗਤ ਵਰਤਣ ਦੀ ਵਿਧੀ ਸਮਝਾਈ। ਇੰਝ ਸਿਰ ਉੱਤੇ ਆਇਆ ਕਾਲ ਟਾਲਿਆ। ਕਿਹਾ ਜਾਂਦਾ ਹੈ: ਕਾਲ ਆਇਆ, ਕਸ਼ੋਰ (ਬਾਲ) ਰਾਮਾਨੰਦ ਨੂੰ ਸਮਾਧੀ ਵਿੱਚ ਦੇਖ ਕੇ ਛੱਡ ਗਿਆ। ਖ਼ੂਬ ਚਮਤਕਾਰੀ ਗਾਥਾ ਬਣਾਈ ਹੈ। ਇਕ ਹੋਰ ਮੱਤ ਅਨੁਸਾਰ ਰਾਘਵਾ ਨੰਦ ਜੀ ਇੱਕ ਸ਼ੈਵਮਤੀ ਸਾਧੂ ਦੇ ਚੇਲੇ ਸਨ। ਇਹ ਕਥਾ ਵੀ ਦੱਸੀ ਜਾਂਦੀ ਹੈ: ਰਾਮਾਨੰਦ ਜੀ ਨੂੰ, ਰਾਘਵਾ ਨੰਦ ਜੀ ਨੇ ਸਿਰ ਉਤੇ ਆਇਆ ਕਾਲ ਦੱਸ ਕੇ ਕਿਹਾ ਸੀ, ਆਪਣੇ ਗੁਰੂ ਤੋਂ 'ਰੱਖਿਆ' ਮੰਗ ਲਵੇ। ਰੱਖਿਆ ਨਾ ਮਿਲਣ ਤੋਂ ਰਾਮਾਨੰਦ, ਸ਼ੈਵਮਤੀ ਸਾਧੂ ਨੂੰ ਛੱਡ ਕੇ ਰਾਘਵਾ ਨੰਦ ਜੀ ਦੇ ਚੇਲੇ ਆ ਬਣੇ, ਜਿਨ੍ਹਾਂ ਨੇ ਆਪਣੀ ਉਮਰ ਰਾਮਾਨੰਦ ਨੂੰ ਦੇ ਦਿੱਤੀ। ਰਾਮਾਨੰਦ ਜੀ ਦੇ ਪ੍ਰਸਿੱਧ ਬਾਰਾਂ ਚੇਲੇ ਹੋਏ: ਅਨੰਤਾ ਨੰਦ ਜੀ, ਨਰਹਰੀ, ਸੁਰਸੁਰਾਨੰਦ, ਭਾਵਾ ਨੰਦ, (ਪਦਮਾਵਤੀ ਜਾਂ ਸੁਰਸਰੀ; ਇਸਤ੍ਰੀ), ਪੀਪਾ, ਕਬੀਰ, ਸੈਣ, ਧੰਨਾ, ਰਵਿਦਾਸ। ਇਨ੍ਹਾਂ ਵਿੱਚੋਂ ਅਖੀਰਲੇ ਪੰਜ ਭਗਤਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਹੈ। ਹੋਰ ਕੁੱਝ ਭਗਤਾਂ ਦੀ ਰਚਨਾ, ਭਗਤੀ ਮੱਤ ਦੇ ਪੁਰਾਤਨ ਗ੍ਰੰਥਾਂ ਅਤੇ ਲਿਖਤਾਂ ਵਿੱਚ ਮਿਲਦੀ ਹੈ। ਰਾਮਾਨੰਦੀ ਸ਼ਾਖਾਵਾਂ ਨੇ, ਗੁਰੂ ਗ੍ਰੰਥ ਸਾਹਿਬ ਵਿੱਚ ਆਏ ਭਗਤਾਂ ਨੂੰ ਆਪਣੀ ਪ੍ਰਣਾਲੀ ਨਾਲ ਨਹੀਂ ਜੋੜਿਆ। ਇਹ ਭਗਤ ਉਸ ਕਿਸਮ ਦੇ ਰਾਮਾਨੰਦੀ ਪੰਥੀ, ਰਹੇ ਵੀ ਨਹੀਂ ਸਨ, ਗੁਰੂ ਕੇ ਭਗਤ ਬਣ ਗਏ ਸਨ।

---

← ਅੰਜਨੀ ਸੁਤ ਮਹਾਂਬਲ ਦਾਇਕ। ਸਾਧੂ ਸੰਤ ਪਰ ਸਦਾ ਸਹਾਇਕ।
ਬਾਏ ਭੁਜਾ ਸਬ ਅਸੁਰ ਸੰਹਾਰੀ। ਦਹਿਨ ਭੁਜਾ ਸਭ ਸੰਤ ਉਭਾਰੀ।
ਲਖਸ਼ਮਨ ਧਰਤਿ ਮੇਂ ਮੂਰਛ ਪਰਯੋ। ਪੈਠਿ ਬਤਾਲ ਜਮ ਕਾ ਡਰ ਤੋਰਯੋ।
ਆਨਿ ਸੰਜੀਵਨੀ ਪ੍ਰਾਨ ਉਬਾਰਿਯੋ। ਮਹੀ ਸਬਨ ਕੈ ਭੁਜਾ ਉਪਾਰਿਯੇ।
ਗਾਂਢ ਪਰੇ ਕਪਿ ਸੁਮਿਰਾ ਤੋਹੀ। ਹੋਹੁ ਦਿਆਲ ਦੇਹੁ ਜਸ ਮੋਹੀ।
ਲੰਕਾ ਕੋਟ ਸਮੁੰਦਰ ਖਾਈ। ਜਾਤ ਪਵਨ ਸੁਤ ਬਾਰ ਨਾ ਲਾਈ।
ਲੰਕਾ ਪ੍ਰਜਾਰਿ ਅਸੁਰ ਸਬ ਮਾਰਯੋ। ਰਾਜਾ ਰਾਮ ਕੇ ਕਾਜ ਸਵਾਰਯੋ।
ਘੰਟਾ ਤਾਲ ਝਾਬਰੀ ਬਾਜੈ। ਜਗ ਮਗ ਜੋਤਿ ਅਵਧ ਪੁਰਿ ਛਾਜੈ।
ਜੋ ਹਨੂਮਾਨ ਜੀ ਕੀ ਆਰਤੀ ਗਾਵੈ। ਬਸਿ ਬੈਕੁੰਠ ਪਰਮਪਦ ਪਾਵੈ।
ਲੰਕ ਬਿਧੰਸ ਕਿਯੋ ਰਘੁਰਾਈ। ਰਾਮਾਨੰਦ ਆਰਤੀ ਗਾਈ।
ਸੁਰ ਨਰ ਮੁਨਿ ਸਭ ਕਰਹਿ ਆਰਤੀ। ਜੈ ਜੈ ਜੈ ਹਨੂਮਾਨ ਲਲਾ ਕੀ।
*(ਹਿੰਦੀ ਸਾਹਿਤ ਕਾ ਇਤਿਹਾਸ - ੧੦੪)*

ਰਾਮਾਨੰਦ ਜੀ ਦੇ ਚੇਲੇ ਅਨੰਤਾ ਨੰਦ ਜੀ ਚੰਗੇ ਪ੍ਰਸਿੱਧ ਹੋਏ, ਉਨ੍ਹਾਂ ਦੇ ਅੱਗੇ ਇੱਕ ਚੇਲੇ, ਕ੍ਰਿਸ਼ਨ ਦਾਸ ਪਯਹਾਰੀ ਸਨ, ਜਿਨ੍ਹਾਂ ਨੇ 'ਗਲਤਾ' (ਜੈਪੁਰ) ਰਾਜਪੂਤਾਨੇ ਵਿੱਚ ਰਾਮਾਨੰਦ ਸੰਪਰਦਾਏ ਦੀ ਗੱਦੀ ਸਥਾਪਤ ਕੀਤੀ। ਅਚਾਰਯ ਰਾਮਾਨੁਜ ਸੰਪਰਦਾਏ ਦਾ ਦੱਖਣ ਵਿੱਚ ਜੋ ਸਥਾਨ ਸੀ, ਉਹੋ ਸਥਾਨ ਉੱਤਰੀ ਭਾਰਤ ਵਿੱਚ ਰਾਮਾਨੰਦ ਜੀ ਦਾ ਇਸ ਗੱਦੀ ਰਾਹੀਂ ਸਥਾਪਤ ਕੀਤਾ ਗਿਆ।

ਕ੍ਰਿਸ਼ਨ ਦਾਸ ਪਯਹਾਰੀ ਚਮਤਕਾਰੀ ਸਾਧੂ, ਸਿੱਧ ਪੁਰਖ ਹੋਏ, ਉਨ੍ਹਾਂ ਨੇ ਕੰਨ ਪਾਟੇ ਯੋਗੀਆਂ ਨੂੰ ਇੱਕ ਜ਼ੋਰਦਾਰ ਸਿੱਧੀ ਦਿਖਾਕੇ ਹਾਰ ਦਿੱਤੀ ਸੀ। ਰਾਮਾਨੰਦ ਪੱਧਤੀ ਦੇ ਪਿੱਛੋਂ ਕਈ ਪੰਥ ਚਲੇ, ਕਿਤਨੇ ਹੀ ਚੇਲੇ ਬਣੇ, ਉਨ੍ਹਾਂ ਦੀਆਂ ਸ਼ਾਖਾਂ ਦੇ ਮੁਖੀਆਂ ਨੂੰ ਗੋਸਾਈਆਂ ਵੱਲੋਂ 'ਅਚਾਰਯ' ਦੀ ਮਾਨਤਾ ਦਿੱਤੀ ਜਾਂਦੀ ਰਹੀ ਹੈ। ਪਿੱਛੋਂ ਜਾ ਕੇ ਰਾਮਾਨੰਦ ਜੀ ਆਪਣੀ ਰਾਮ ਭਗਤ-ਅਵਤਾਰਵਾਦੀ 'ਸ੍ਰੀ' ਸੰਪਰਦਾਏ ਨਾਲੋਂ ਉੱਚਾ ਉੱਠ ਚੁੱਕੇ ਸੀ। ਇਹ ਵੱਖਰੀ ਗੱਲ ਹੈ ਕਿ ਗੁਸਾਈਆਂ ਨੇ ਆਪਣੇ ਡੇਰੇ ਅਤੇ ਪੰਥ ਚਲਾਉਣ ਲਈ ਉਨ੍ਹਾਂ ਦੇ ਨਾਂ ਉਤੇ ਗੱਦੀਆਂ ਅਤੇ ਪੱਧਤੀਆਂ ਦੀ ਓਵੇਂ ਹੀ ਸਥਾਪਨਾ ਕੀਤੀ। ਰਾਮਾਨੰਦ ਜੀ ਦੇ ਬਾਰ੍ਹਾਂ ਚੇਲਿਆਂ ਵਿੱਚੋਂ ਕਈਆਂ ਦੀ ਰਚੀ ਹੋਈ ਬਾਣੀ ਹਿੰਦੀ ਦੇ ਪੁਰਾਣੇ ਗ੍ਰੰਥਾਂ ਵਿੱਚ ਮਿਲਦੀ ਹੈ। ਬੇਸ਼ੱਕ ਉਹ ਬਾਣੀ ਵੀ ਭਗਤੀ ਭਾਵ ਵਾਲੀ ਹੈ, ਗੁਰੂ ਗ੍ਰੰਥ ਸਾਹਿਬ ਜੀ ਨੂੰ ਬਹੁਤੇ ਭਗਤਾਂ ਦੀ ਰਚਨਾ ਵਾਲਾ ਜਾਂ ਵਡ-ਅਕਾਰੀ ਸੰਗ੍ਰਹਿ ਬਣਾਉਣ ਦਾ ਵਿਚਾਰ ਹੁੰਦਾ ਤਾਂ ਉਨ੍ਹਾਂ ਭਗਤਾਂ ਦੀ ਬਾਣੀ ਵੀ ਚੜ੍ਹਾਈ ਜਾਂਦੀ। ਉਹ ਬਾਣੀ ਇਸ ਲਈ ਨਹੀਂ ਚੜ੍ਹਾਈ ਗਈ ਕਿ ਉਨ੍ਹਾਂ ਨੂੰ ਗੁਰਮਤਿ ਦੀ ਪੁੱਠ ਨਹੀਂ ਲੱਗੀ ਸੀ, ਰਾਮਾਨੰਦ ਜੀ ਦੇ ਇਹ ਚੇਲੇ ਪਹਿਲੇ ਦੀ ਤਰ੍ਹਾਂ ਸਰਗੁਣਵਾਦੀ ਹੀ ਰਹੇ। ਉਂਝ ਰਾਮਾਨੰਦ ਜੀ ਦੇ ਕਈ ਚੇਲੇ, ਗ੍ਰੰਥ ਰਚੇਤਾ, ਸਰਲ ਭਾਸ਼ਾ ਵਿੱਚ ਰਚਨਾ ਕਰਨ ਵਾਲੇ ਵੀ ਹੋਏ ਹਨ। ਸੁਖਾ ਨੰਦ ਜੀ ਅਤੇ ਹੋਰ ਕਈਆਂ ਭਗਤਾਂ ਦੇ ਪਦੇ ਮਿਲਦੇ ਹਨ। ਅਜੇਹੇ ਚੇਲਿਆਂ ਦੀ ਰਚਨਾ, ਸਾਧਨਾ-ਭਗਤੀ ਬਾਰੇ ਵੀ ਕੋਈ ਸੰਕੇਤ ਗੁਰਬਾਣੀ ਅਤੇ ਸਾਹਿੱਤ ਵਿੱਚ ਨਹੀਂ। 'ਰੱਜਬ ਜੀ' ਜੋ ਦਾਦੂ ਜੀ ਦੇ ਚੇਲੇ ਸਨ, ਉਨ੍ਹਾਂ ਨੂੰ ਭਗਤਾਂ ਦੀਆਂ ਜਿੱਥੋਂ ਜਿੱਥੋਂ ਰਚਨਾਵਾਂ ਮਿਲੀਆਂ, *'ਸਰਬਾਂਗੀ'* ਗ੍ਰੰਥ ਵਿੱਚ ਇਕੱਤਰ ਕੀਤੀਆਂ ਅਤੇ ਕਰਾਈਆਂ, ਮੁੰਦਾਵਣੀ (ਸਮਾਪਤੀ) ਦੀ ਮੋਹਰ ਨਾ ਹੋਣ ਕਾਰਨ ਹੁਣ ਤੱਕ ਇਸ ਗ੍ਰੰਥ ਵਿੱਚ ਵਾਧੇ ਕਰਦੇ ਰਹਿਣ ਦੀ ਇਹ ਕਿਰਿਆ ਚੱਲਦੀ ਰਹੀ ਹੈ।

ਹਨੂਮਾਨ ਦੀ ਆਰਤੀ ਅਤੇ ਉਸਤਤ ਵਿੱਚ ਰਚੇ ਪਦ ਤੋਂ ਸਪੱਸ਼ਟ ਹੈ ਕਿ ਇਹ ਆਰਤੀ ਸੁਆਮੀ ਰਾਮਾਨੰਦ ਜੀ ਦੀ ਪਹਿਲੀ ਅਵਸਥਾ ਦੀ ਰਚਨਾ ਹੈ। ਜਦੋਂ ਉਹ ਰਾਮ ਭਗਤੀ ਨੂੰ ਕ੍ਰਿਸ਼ਨ ਭਗਤੀ ਵਾਂਗ ਪ੍ਰਚੱਲਤ ਕਰਨ ਜਾਂ ਅੱਗੇ ਵਧਾਉਣ ਵਿੱਚ ਜੁਟੇ ਹੋਏ ਸਨ।

ਇੱਕ ਹੋਰ ਅਜੇਹਾ ਹੀ ਪਦਾ, ਦਾਦੂ ਜੀ ਦੇ ਚੇਲੇ, ਰੱਜਬ ਜੀ ਦੇ ਸੰਗ੍ਰਹਿ ਕੀਤੇ 'ਸ੍ਰਬਾਂਗੀ ਗ੍ਰੰਥ' ਵਿੱਚੋਂ ਮਿਲਦਾ ਹੈ *। ਇੱਕ ਪੁਰਾਤਨ ਪੱਤਰੀ ਭਗਤਾਂ ਦੀ ਬਾਣੀ ਦੇ ਸੰਗ੍ਰਹਿ ਦੀ ਜੋਧਪੁਰ ਪ੍ਰਤਿਸ਼ਠਾਨ ਵਿੱਚ ਹੈ। ਰਾਮਾਨੰਦ ਜੀ ਦਾ ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਆਇਆ ਪਦਾ ਨਿਸਚੇ ਹੀ ਇਨ੍ਹਾਂ ਸਭ ਲਿਖਤਾਂ ਤੋਂ ਪ੍ਰਾਚੀਨ ਹੈ। ਪੋਥੀ ਵਿੱਚ ਉਸ ਪਦੇ ਦੇ ਪਹਿਲੇ ਰੂਪ, ਰਹਾਉ ਦੀਆਂ ਤੁਕਾਂ ਦੀ ਤਰਤੀਬ ਬਦਲਣ ਕਾਰਨ ਕੁੱਝ ਕੁ ਹੀ ਭੇਦ ਹਨ।

ਕਿਉਂਕਿ ਰਾਮਾਨੰਦ ਜੀ ਵੈਸ਼ਣਵ ਸੰਪਰਦਾਇ ਦੇ ਅਚਾਰਯ, ਰਾਮ ਭਗਤੀ ਸ਼ਾਖਾ ਦੇ

* ਰੱਜਬ ਜੀ (ਦਾਦੂ ਜੀ ਦੇ ਚੇਲੇ) ਨੇ, ਵੱਖੋ ਵੱਖਰੇ ਅਧਿਆਤਮਕ ਵਿਸ਼ਿਆਂ ਦੇ ਭਾਗ ਬਣਾਕੇ, 'ਗਿਆਨ ਕਾ ਅੰਗ, ਵੈਰਾਗ ਕਾ ਅੰਗ' (ਚੈਪਟਰ ਵੰਡ ਕਰਕੇ) ਵੱਖੋ ਵੱਖਰੇ ਅੰਗਾਂ ਉੱਤੇ ਭਿੰਨ ਭਿੰਨ ਮਹਾਂ ਪੁਰਖਾਂ ਦੇ ਨਾਂਵਾਂ ਉਤੇ ਪ੍ਰਚੱਲਤ ਹੋਏ ਪਦਿਆਂ ਦਾ ਸੰਗ੍ਰਹਿ ਕਰਕੇ ਇਕ 'ਸਰਬਾਂਗੀ' ਗ੍ਰੰਥ ਇਕੱਤਰ ਕੀਤਾ। ਜੋ ਹਥ ਲਿਖਿਤ ਰੂਪ ਵਿੱਚ ਦਾਦੂ ਮਹਾਂ ਵਿਦਿਆਲਯਾ (ਜਯਪੁਰ)

ਪ੍ਰਚਾਰਕ, ਸੰਸਕ੍ਰਿਤ ਦੇ ਵਿਦਵਾਨ ਮੰਨੇ ਜਾਂਦੇ ਹਨ, ਇਸ ਕਰਕੇ ਕੁੱਝ ਵਿਦਵਾਨਾਂ ਨੂੰ ਸ਼ੱਕ ਪੈਂਦਾ ਹੈ ਕਿ 'ਗੁਰੂ ਗ੍ਰੰਥ ਸਾਹਿਬ ਸੇ ਉਦ੍ਰਿਤ ਯਹ ਪਦ ਵੈਸ਼ਣਵ ਭਗਤ ਰਾਮਾਨੰਦ ਕਾ ਨਹੀਂ ਹੋ ਸਕਤਾ।' 'ਔਰ ਕਿਸੀ ਰਾਮਾਨੰਦ ਕਾ ਹੋ ਸਕਤਾ ਹੈ'। (ਰਾਮ ਚੰਦਰ ਸ਼ੁਕਲ, ਹਿੰਦੀ ਸਾਹਿੱਤ ਕਾ ਇਤਿਹਾਸ, ਸਫਾ ੧੧੯-੨੦) ਪ੍ਰੰਤੂ ਇਸ ਬਾਰੇ 'ਰਾਮਾਨੰਦ ਸੰਪਰਦਾਇ' ਗ੍ਰੰਥ ਦੇ ਲੇਖਕ ਨੇ ਠੀਕ ਕਿਹਾ ਹੈ ਕਿ ਗੁਰੂ ਗ੍ਰੰਥ ਸਾਹਿਬ ਜਿਸ ਢੰਗ ਨਾਲ ਸੰਗ੍ਰਹਿ ਕੀਤਾ ਗਿਆ, ਉਸ ਅਨੁਸਾਰ ਇਹ ਪਦਾ ਕਿਸੇ ਹੋਰ ਗ੍ਰੰਥ ਦੀ ਰਚਨਾ ਹੋਣ ਦੀ ਸੰਭਾਵਨਾ ਤੱਕ ਨਹੀਂ। ਦੋਵਾਂ ਪਦਿਆਂ ਤੋਂ ਰਾਮਾਨੰਦ ਜੀ ਦੇ ਵਿਚਾਰਾਂ ਵਿੱਚ ਪਰਿਵਰਤਨ ਆਉਣ ਬਾਰੇ ਹੈਰਾਨੀ ਹੁੰਦੀ ਹੀ ਰਹੀ ਹੈ। ਪਰ ਸ਼ੰਕਾ ਗੁੰਝਲਦਾਰ ਨਹੀਂ ਰਹਿ ਜਾਂਦੀ ਜਦੋਂ ਅਸੀਂ ਇਹ ਜਾਣ ਲਈਏ ਕਿ ਰਾਮਾਨੰਦ ਜੀ ਇਸ ਤੋਂ ਪਹਿਲਾਂ ਵਿਕਾਸਸ਼ੀਲ ਪਰਿਵਰਤਨ ਦੇ ਕਈ ਮੋੜ ਕੱਟ ਚੁੱਕੇ ਸਨ। ਪਹਿਲਾਂ ਸ਼ੈਵਮਤ ਧਾਰਨੀ ਸਨ ਫਿਰ ਰਾਮਾਨੁਜੀ ਕ੍ਰਿਸ਼ਨ ਭਗਤੀ ਪੱਧਤੀ, ਛੱਡਕੇ ਗੁਰੂ ਰਾਘਵਾਨੰਦ ਨਾਲੋਂ ਭਿੰਨ ਵਿਚਾਰਾਂ ਵਾਲੇ ਰਾਮ ਭਗਤੀ ਮੱਤ ਦੇ ਧਾਰਨੀ ਪ੍ਰਸਿੱਧ ਹੋਏ।

*ਡਾ. ਬਲਦੇਵ ਉਪਾਧਯ ਦਾ ਲੇਖ ਹੈ*

'ਰਾਮਾਨੰਦ ਜੀ ਨੇ ਸੀਤਾ ਲਛਮਣ ਸੇ ਯੁਕਤ ਸ੍ਰੀ ਰਾਮ ਚੰਦਰ ਜੀ ਕੇ ਧਿਆਨ ਕਾ ਅਦੇਸ਼ ਅਨੁਇਆਈਓਂ ਕੋ ਦੀਆ। ਇਸ ਵਿਰਤੀ ਕੀ ਚਰਚਾ ਕਾ ਵਿਧਾਨ ਸਵਾਮੀ ਜੀ ਕੀ ਵਿਸ਼ਿਸ਼ਟ ਦਵੈਤ ਮੱਤ ਕੀ ਓਰ ਹੀ ਪਖਸ਼ਪਾਤ ਸੂਚਤ ਕਰ ਰਹੇ ਹੈਂ। (ਭਗਵਤ ਸੰਪਰਦਾਏ ਸਫਾ ੨੬੩)"

ਰਾਮਾਨੰਦ ਜੀ ਨੇ ਬ੍ਰਹਮਣੀ ਕਰਮਕਾਂਡ ਦੀ ਜਕੜ, ਭਗਤੀ ਮੱਤ ਉਦਾਲਿਉਂ ਢਿੱਲੀ

---

← ਵਿੱਚ ਉਪਲਬਧ ਹੈ ਅਤੇ ਹੁਣ ਛਪ ਵੀ ਚੁਕਾ ਹੈ ।

ਰੱਜਬ ਜੀ ਦੇ ਸੰਗ੍ਰਿਹਿ ਕੀਤੇ 'ਸਰਬਾਂਗੀ' ਵਿੱਚ ਆਇਆ ਪਦਾ ਇਸ ਤਰ੍ਹਾਂ ਹੈ:

"ਹਰਿ ਬਿਨੁ ਜਨਮ ਬਿਰਥਾ ਖੋਯੋ ਰੇ।
ਕਹਾ ਭਯੋ ਅਤਿ ਮਾਨ ਬੜਾਈ ਘੁਨ ਮੁਦਾ ਅੰਧ ਮਤਿ ਸੋਯੋ ਰੇ।
ਅਤਿ ਉਤੰਗ ਤਰੁ ਦੇਖ ਸੁਹਾਯੇ ਜੈਵਲ ਕੁਸਮ ਸੁਬਾ ਸੋਯੋ ਰੇ।
ਸੋਈ ਫਲ ਪੁਤ੍ਰ ਕਲੱਤ੍ਰ ਬਿਖੈ, ਸਬ ਅੰਤ ਸੀਸ ਧੁਨਿ ਧੁਨਿ ਰੋਯੋ ਰੇ।
ਸਿਮਿਰਨ ਭਜਨ ਸਾਧ ਕੀ ਸੰਗਤ ਅੰਤਰਿ ਮਨ ਮੈਲ ਨ ਧੋਯੋ ਰੇ।
ਰਾਮਾਨੰਦ ਰਤਨ ਜਸੁ ਤਾਸੇ ਸ੍ਰੀ ਪਤਿ ਪਦ ਕਾਹੇ ਨ ਜੋਯੋ ਰੇ।

ਡਾ. ਬਰਥਵਾਲ ਨੇ ਇਸ ਪਦੇ ਨੂੰ ਰਾਮਾਨੰਦ ਕ੍ਰਿਤ ਹੀ ਮੰਨਿਆ ਹੈ।

(ਹਿੰਦੀ ਕਾਵਯ ਕਾ ਨਿਰਗੁਣ ਸਾਹਿਤ ਸਫਾ-੩੯)

ਇੱਕ ਹੱਥ ਲਿਖਤ ਪੜ੍ਹੀ ਹੈ। ਉਸ ਦਾ ਲੇਖਕ ਪ੍ਰੇਮ ਦਾਸ ਜੀ ਦਾ ਸ਼ਿਸ਼ ਚਰਣ ਦਾਸ ਹੈ। ਲਿਖਣ ਦਾ ਬਿਕ੍ਰਮੀ ਸੰਮਤ ੧੭੧੮ ਤੋਂ ੧੯੨੧ ਹੈ। ਜਯਪੁਰ ਵਿਦਿਆਲੇ ਦੇ ਪ੍ਰਿੰਸੀਪਲ ਨੇ ਰਜਿਸਟਰ ਵਿੱਚ ਲਿਖੀ ਵਾਕਫੀ ਹੇਠ ਲਿਖੇ ਅਨੁਸਾਰ ਦਿੱਤੀ ਹੈ:

'ਇਸ ਸਰਬਾਂਗੀ ਗ੍ਰੰਥ ਵਿੱਚ ਸਾਖੀ (ਸਲੋਕ) ਭਾਗ ਵਿੱਚ ੧੪੫ ਅੰਗ ਹਨ, ਸਾਖੀਆਂ ਅਰਥਾਤ ਸਲੋਕ ਦੋ ਹਜ਼ਾਰ ਸਤ ਸੋ ਇਕਾਨਵੇਂ ਹਨ, ਪਦੇ ੮੮੦ ਹਨ। ਵੱਖੋ ਵੱਖਰੀ ਥਾਂ ਪਈਆਂ ਗ੍ਰੰਥ ਦੀਆਂ ਪੜ੍ਹੀਆਂ ਵਿਚ ਭਿੰਨ ਭਿੰਨ ਕਿਸਮ ਦੇ ਪਦ ਜੋੜਾਂ, ਤੁਕਾਂ ਅਤੇ ਪਦਿਆਂ ਦੇ ਆਪੋ ਆਪਣੇ ਰੰਗ-ਢੰਗ ਹਨ। ੧੧੪੬ ਅੰਗਾਂ ਵਿਚ ਵੱਖੋ ਵੱਖਰੇ ਮਿਲਦੇ ਮਜ਼ਮੂਨਾਂ ਉਤੇ ਭਿੰਨ ਭਿੰਨ ਮਹਾਂਪੁਰਖਾਂ ਦੇ ਪਦੇ ਹਨ। 'ਰਜਬਬਾਣੀ' ਗ੍ਰੰਥ ਦੇ ਸੰਪਾਦਕ, ਬ੍ਰਿਜ ਲਾਲ ਵਰਮਾ ਕਾਨਪੁਰ ਨੇ ਆਪਣੇ ਖੋਜ ਨਿਬੰਧ ਵਿੱਚ ਕੇਵਲ ੧੪੨ ਅੰਗ ਲਿਖੇ ਹਨ।

(ਰਜਬ ਬਾਣੀ-੧੮੦)

ਕਰਕੇ ਦਲਿਤ ਜਾਤੀਆਂ ਦੇ ਭਗਤਾਂ ਨੂੰ ਅਪਨਾਇਆ। ਪਹਿਲਾਂ ਭਗਤੀ ਕਰਨ ਦੇ ਅਧਿਕਾਰ ਉੱਚ ਜਾਤੀਆਂ, ਬਲਕਿ ਬ੍ਰਹਮਣਾਂ ਨੂੰ ਹੀ ਸਨ। ਭਗਤੀ ਮਾਰਗ ਨੂੰ ਰਾਮਾਨੰਦ ਜੀ ਨੇ ਜਨ ਸਾਧਾਰਨ ਲਈ ਭੀ ਖੋਲ੍ਹਿਆ। ਇਸਤ੍ਰੀਆਂ ਲਈ ਵੀ ਭਗਤੀ ਕਰਨ ਦੇ ਅਧਿਕਾਰ ਦਿੱਤੇ। ਭਾਵੇਂ ਇਸਤ੍ਰੀ ਦੀ ਹਸਤੀ ਨੂੰ ਭਗਤੀ ਮੱਤ ਵਾਲੇ ਅੱਧੀ ਕਹਿਕੇ ਆਪ ਨੂੰ ਸਾਢੇ ਬਾਰ੍ਹਾਂ (ਪ੍ਰਸਿੱਧ) ਭਗਤਾਂ ਦੇ ਗੁਰੂ ਆਖਦੇ ਹਨ। ਕ੍ਰਿਸ਼ਨ ਭਗਤੀ ਤੋਂ, ਜੋ ਭਗਤੀ ਮੱਤ ਉੱਤੇ ਕ੍ਰਿਸ਼ਨ ਜੀ ਦੀ 'ਲਾਡਲੀ', ਰਾਧਾ ਭਗਤੀ ਦਾ ਰੂਪ ਧਾਰਕੇ ਅਮਰਵੇਲ ਵਾਂਗ ਛਾਈ ਹੋਈ ਸੀ, ਨਵੀਂ ਲੀਹ ਪਾੜਕੇ ਰਾਮਾਨੰਦ ਜੀ ਨੇ ਆਪਣੀ ਵੱਖਰੀ ਸੰਪਰਦਾਇ ਚਲਾਈ। ਵਿਦਵਾਨਾਂ ਦਾ ਇਹ ਵੀ ਕਥਨ ਹੈ, ਇਹ ਨਵੀਂ ਸ਼ਾਖਾ ਆਪਣੇ ਗੁਰੂ ਦੀ ਆਗਿਆ ਨਾਲ ਹੀ ਸਥਾਪਤ ਕੀਤੀ ਸੀ, ਪਰ ਬਹੁਤਿਆਂ ਦਾ ਮੱਤ ਹੈ ਰਾਮਾਨੰਦ ਦਾ ਅਜੇਹਾ ਕਦਮ, ਕਰਮ ਕਾਂਡ ਵਿਰੁੱਧ ਵਿਦਰੋਹ ਸੀ। ਇਹ ਜੀਵਨ ਪਲਟਾ ਕਿਵੇਂ ਆਇਆ? ਹਿੰਦੀ ਵਿਸ਼ਵ ਕੋਸ਼ (ਸਫਾ ੧੦੭ ਖੰਡ ੧੦ ਅਨੁਸਾਰ- 'ਕਾਂਸ਼ੀ ਕੇ ਵਿਦਵਾਨ ਮੁਸਲਮਾਨੋਂ ਕੇ ਸੰਪਰਕ ਮੇਂ ਆਨੇ ਸੇ ਆਪ ਨੇ ਅਪਨੇ ਦ੍ਰਿਸ਼ਟੀਕੋਣ ਕੋ ਕਾਫੀ ਉਦਾਰ ਬਨਾ ਲੀਆ ਥਾ ਪ੍ਰੰਤੂ ਆਮ ਰਾਇ ਯਿਹ ਹੈ ਕਿ 'ਰਾਮਾਨੰਦ ਜੀ ਨੇ ਤੀਰਥੋਂ ਕਾ ਭ੍ਰਮਣ ਕਰਕੇ ਹੀ ਅਪਨਾ ਦ੍ਰਿਸ਼ਟੀਕੋਣ ਯੁਗ ਧਰਮ ਕੇ ਅਨੁਕੂਲ ਬਣਾਇਆ (ਸਫਾ ੮੫ ਰਾਮਾਨੰਦ ਸੰਪ੍ਰਦਾਇ) ਰਾਮਾਨੰਦ ਜੀ ਤੀਰਥ ਯਾਤਰਾਂ ਤੋਂ ਵਾਪਸ ਪਰਤੇ ਤਾਂ ਉਨ੍ਹਾਂ ਨੂੰ ਆਪਣੇ ਸੰਪਰਦਾਇਕ ਗੁਰੂ ਦੇ ਜਨੂੰਨੀ ਕਰਮ ਕਾਂਡ ਅਤੇ ਜਾਤੀ ਪ੍ਰਥਾ ਤੇ ਤੰਗ-ਦਿਲੀ ਵਾਲਾ ਨਜ਼ਰੀਆ ਅਣ-ਸੁਖਾਵਾਂ ਲੱਗਿਆ, ਜਿਸ ਬਾਰੇ ਵੈਸ਼ਣਵ ਪੰਥੀ ਆਖਦੇ ਹਨ-ਰਾਮਾਨੰਦ ਜੀ ਨੂੰ ਉੱਚ-ਪਦ ਉੱਤੇ ਪੁੱਜੇ ਸਮਝਕੇ ਰਾਘਵਾ ਨੰਦ ਜੀ ਨੇ ਆਪਣੀ ਵੱਖਰੀ ਸੰਪਰਦਾਇ ਚਲਾਉਣ ਦੀ ਖੁਦ ਹੀ ਆਗਿਆ ਦੇ ਦਿੱਤੀ ਸੀ। ਪਰ ਆਮ ਵਿਦਵਾਨ ਕਹਿੰਦੇ ਹਨ ਰਾਮਾਨੰਦ ਨੇ ਪਹਿਲੀ ਪੱਧਤੀ ਨਾਲੋਂ ਵਿਦਰੋਹ ਕੀਤਾ ਸੀ*। ਕਿਸੇ ਵੀ ਸੰਪਰਦਾਇ ਦਾ ਗੁਰੂ ਆਪਣੇ ਚੇਲੇ ਨੂੰ, ਜੋ ਪ੍ਰਸਿੱਧੀ ਦਿਵਾਉਣ ਵਾਲਾ ਵੀ ਹੋਵੇ, ਖੁਸ਼ੀ ਖੁਸ਼ੀ ਨਵੀਂ ਸ਼ਾਖਾ ਚਲਾਉਣ ਦੀ ਆਗਿਆ ਨਹੀਂ ਦੇ ਸਕਦਾ ਸੀ। ਇਹ ਵਿਦਰੋਹ ਸੀ ਨਾ ਕਿ ਗੁਰੂ ਆਗਿਆ ਦਾ ਪਾਲਣ! ਜੇ ਇਹ 'ਸੰਸ਼ੋਧਨ' ਮੰਨਿਆ ਜਾਵੇ- ਜਿਵੇਂ ਕੁੱਝ ਵਿਦਵਾਨਾਂ ਨੇ ਮੰਨਿਆ ਹੈ- ਤਦ ਭੀ ਇਹ ਦੂਜੇ ਸ਼ਬਦਾਂ ਵਿੱਚ ਵਿਦਰੋਹ ਹੀ ਹੈ। ਕੁਝ ਵੀ ਹੋਵੇ ਇਸ ਬਾਰੇ ਵਿਦਵਾਨ ਇੱਕ ਮੱਤ ਹਨ ਕਿ ਰਾਮਾਨੰਦ ਜੀ ਆਪਣੀ ਪਹਿਲੀ ਸ਼ਾਖਾ ਦੇ ਪੈਰੋਕਾਰ ਨਹੀਂ ਰਹੇ ਸੀ। ਇਸ ਤਰ੍ਹਾਂ ਵੈਸ਼ਣਵ ਪੰਥ ਵਿੱਚ ਰਾਧਾ ਕ੍ਰਿਸ਼ਨ ਦੀ ਥਾਂ 'ਸੀਤਾ ਰਾਮ' ਦਾ ਜਾਪ ਕਰਨ ਵਾਲੀ ਸ਼ਾਖਾ, ਰਾਮਾਨੰਦ ਜੀ ਨੇ ਚਲਾਈ ਅਤੇ ਉਭਾਰੀ। ਇੰਝ ਰਾਮ ਭਗਤ ਸ਼ਾਖਾ ਦੇ ਪ੍ਰਚਲਨ ਦੀ ਰੀਤ ਰਾਮਾਨੰਦ ਜੀ ਰਾਹੀਂ ਪਈ ਤੇ ਉਹੋ ਇਸ ਦੇ ਮੁੱਖ ਪ੍ਰਚਾਰਕ ਅਤੇ ਪ੍ਰਵਰਤਕ ਮੰਨੇ ਗਏ। ਭਾਵੇਂ 'ਰਾਮ' ਦਾ ਨਾਮ ਈਸ਼ਵਰੀ, ਸੰਕੇਤ ਲਈ ਪਹਿਲਾਂ ਦੱਖਣ ਭਾਰਤ ਤੱਕ ਲਿਆ ਜਾਂਦਾ ਸੀ। ਖੁਦ ਅਯੁਧਿਆ ਵਾਸੀ ਦਸ਼ਰਥ ਦੇ ਪੁੱਤਰ ਦਾ ਨਾਮ 'ਰਾਮ' ਰਖਿਆ ਜਾਣਾ ਹੀ ਇਸਦਾ ਪ੍ਰਮਾਣ ਹੈ ਕਿ 'ਰਾਮ' ਪਹਿਲਾਂ ਤੋਂ ਈਸ਼ਵਰ-ਬੋਧ ਲਈ ਵੀ ਪ੍ਰਚੱਲਤ ਸੀ।

ਭਗਤੀ ਮੱਤ ਵਿੱਚ ਮੁੱਖ ਪ੍ਰਭਾਵ ਕ੍ਰਿਸ਼ਨ ਭਗਤੀ, ਜਾਂ ਰਾਧਾ ਕ੍ਰਿਸ਼ਨ ਦੀ ਭਗਤੀ

---

* ਰਾਘਵਾ ਨੰਦ ਜੀ ਸੇ ਅਲੱਗ ਹੋਣੇ ਕੇ ਕਾਰਨ ਰਾਮਾਨੰਦ ਕੋ ਗੁਰੂ ਦ੍ਰੋਹੀ ਭੀ ਨਹੀਂ ਕਹਾ ਜਾ ਸਕਤਾ। ਪ੍ਰਤਿਭਾ ਆਪਣਾ ਮਾਰਗ ਢੂੰਡ ਲੇਤੀ ਹੈ। ਗੁਰੂ ਕਾ ਸੰਬੋਧਨ ਕਰਨਾ ਹੀ ਗੁਰੂ ਪ੍ਰੰਪਰਾ ਕੋ ਆਗੇ ਬਢਾਨਾ ਥਾ। (ਰਾਮਾਨੰਦ ਸੰਪਰਦਾਏ ਕਾ ਇਤਿਹਾਸ-੮੭)

ਦਾ ਸੀ। ਰਾਮ ਭਗਤੀ ਸ਼ਾਖਾ ਨੂੰ ਰਾਮਾਨੰਦ ਜੀ ਨੇ ਪ੍ਰਚਾਰਿਆ ਤਾਂ ਦੱਖਣ ਵੱਲ ਵੀ ਇਸ ਲਹਿਰ ਦੀਆਂ ਛੱਲਾਂ ਛਲਕੀਆਂ।

ਵੈਸ਼ਣਵ ਭਗਤੀ, ਜੋ ਕ੍ਰਿਸ਼ਨ ਭਗਤੀ ਉੱਤੇ ਕੇਂਦਰਤ ਸੀ, ਉਸ ਵੇਲੇ ਦੂਸ਼ਿਤ ਹੋ ਰਹੀ ਸੀ। ਭਗਤੀ ਮੱਤ ਵਿੱਚ ਰਾਮ ਭਗਤੀ ਸ਼ਾਮਲ ਕਰਕੇ ਰਾਮਾਨੰਦ ਜੀ ਨੇ ਇੱਕ ਹੋਰ 'ਅਵਤਾਰੀ ਹਸਤੀ' ਵੱਲ ਧਿਆਨ ਖਿੱਚਿਆ ਅਤੇ ਰਾਮ ਚੰਦਰ ਜੀ ਨੂੰ ਭਗਤੀ ਦੇ ਪ੍ਰਤੀਕ ਜਣਾਇਆ।"ਉਨ੍ਹੋਂ ਨੇ ਉਪਾਸਨਾ ਕੇ ਲੀਏ ਬੈਕੁੰਠ ਵਾਸੀ ਕਾ ਸਰੂਪ ਲੇ ਕਰ, ਲੋਕ ਮੇ ਲੀਲਾ ਵਿਸਤਾਰ ਕਰਨੇ ਵਾਲੇ ਅਵਤਾਰ ਰਾਮ ਕਾ ਆਸ਼ਰਯ ਲੀਯਾ। ਉਨ ਕੇ ਇਸ਼ਟ ਦੇਵ ਰਾਮ ਹੂਏ ਔਰ ਮੂਲ ਮੰਤ੍ਰ ਰਾਮ ਨਾਮ"। (ਰਾਮ ਚੰਦਰ ਸ਼ੁਕਲ, ਹਿੰਦੀ ਸਾਹਿੱਤ ਕਾ ਇਤਿਹਾਸ ਸਫਾ ੧੦੩)

ਕ੍ਰਿਸ਼ਨ ਭਗਤੀ ਦੇ ਬਰਾਬਰ ਰਾਮ ਭਗਤੀ ਖੜ੍ਹੀ ਕਰਨੀ ਕੋਈ ਛੋਟਾ ਜਿਹਾ ਪਰਿਵਰਤਨ ਨਹੀਂ ਸੀ, ਕਿਉਂਕਿ ਵਾਸੁਦੇਵ ਪੂਜਯ' ਵੈਸ਼ਣਵ ਭਗਤ, ਰਾਮ ਭਗਤੀ ਨੂੰ ਭਗਤੀ ਹੀ ਨਹੀਂ ਮੰਨਦੇ ਸੀ। ਉਨ੍ਹਾਂ ਦਾ ਦੀਖਿਆ ਮੰਤਰ; ਜੋ ਆਪਣੇ ਅਨੁਇਆਈਆਂ ਨੂੰ ਦ੍ਰਿੜ ਕਰਾਉਂਦਾ ਸੀ; 'ਓ ਨਮੋ ਭਗਵਤੇ ਵਾਸੁਦੇਵਾਯ' ਸੀ। ਰਾਮਾਨੰਦ ਜੀ ਨੇ ਆਪਣਾ ਵੱਖਰਾ ਦੀਖਿਆ ਮੰਤਰ- 'ਓਅੰਰਾਮਯ ਏ ਨਮ:' ਨਿਸ਼ਚਿਤ ਕੀਤਾ, ਜਿਸਨੂੰ ਖੋੜਛਾਮਾਤਰਾ (ਸੋਲ੍ਹਾਂ ਮਾਤਰਾ) ਗੁਰ ਮੰਤਰ ਕਿਹਾ ਗਿਆ। ਮੂਲ ਮੰਤਰ ਉਨ੍ਹਾਂ ਵੱਖਰਾ ਪ੍ਰਸਿੱਧ ਕੀਤਾ:' ਸ੍ਰੀ ਰਾਮ ਖੋੜੇਛਰ ਮੰਤਰ ਸ੍ਰੀ ਰਾਮਯ ਨਮ:। ਵਿਦਵਾਨਾਂ ਨੇ ਉਨ੍ਹਾਂ ਦੇ ਇਸ ਕਰਮ ਬਾਰੇ ਕਿਹਾ ਹੈ: ਰਾਮਾਨੰਦ ਜੀ ਨੇ ਭਗਵਾਨ ਸ੍ਰੀ ਰਾਮਚੰਦਰ ਜੀ ਕੋ ਪਰਮ ਪੁਰਸ਼ ਮਾਨਕਰ ਉਨ ਕੀ ਉਪਾਸਨਾ ਕਾ ਪਰਿਵਰਤਨ ਬੜੇ ਹੀ ਆਗ੍ਰਹਿ ਤਥਾ ਨਿਸ਼ਠਾ ਕੇ ਸਾਥ ਕੀਆ ਔਰ ਇਸੀ ਲੀਏ ਉਨ ਕੇ ਅਨੁਇਆਈ ਵੈਸ਼ਣਵ ਰਾਮਾਵਤ ਸੰਪਰਦਾਏ ਕੇ ਅੰਤਰਗਤ ਮਾਨੇ ਜਾਤੇ ਹੈਂ। (ਬਲਦੇਵ ਉਪਾਧਯ, ਭਗਵਤ ਸੰਪਰਦਾਇ, ਸਫਾ-੨੬੧)

ਗੁਰੂ ਗ੍ਰੰਥ ਸਾਹਿਬ ਵਿੱਚ ਆਏ ਸ਼ਬਦ ਅਤੇ ਜੋਧਪੁਰ ਦੇ ਪ੍ਰਾਪਤ ਪੁਰਾਣੇ ਗ੍ਰੰਥ ਦੇ ਪਦਿਆਂ ਤੋਂ ਪ੍ਰਗਟ ਹੁੰਦਾ ਹੈ, ਜਦੋਂ ਉਨ੍ਹਾਂ, ਇਨ੍ਹਾਂ ਪਦਿਆਂ ਦੀ ਰਚਨਾ ਕੀਤੀ, ਉਸ ਸਮੇਂ ਉਹ ਸਰਗੁਣ ਪੂਜਾ, ਅਵਤਾਰ ਵਾਦ, ਨਾਲ ਹੀ ਵੇਦ ਸਿਮਰਤੀ ਤੋਂ ਵੀ ਉਚਾ ਉਠਕੇ ਰਾਮਾਨੰਦ ਸੁਆਮੀ ਰਮਤ ਬ੍ਰਹਮ ਨਿਰੰਕਾਰ ਬ੍ਰਹਿਮ ਨਾਲ ਅਭੇਦ ਅਵਸਥਾ ਦੇ ਧਾਰਨੀ ਅਤੇ ਪ੍ਰਚਾਰਕ ਹੋ ਗਏ ਸੀ। ਫਲਸਰੂਪ ਇਹ ਸਰਲ ਭਾਸ਼ਾ ਵਾਲੇ ਪਦੇ ਰੂਪਮਾਨ ਹੋਏ। ਇਹ ਪਲਟਾ ਅਤੇ ਉੱਚੀ ਅਵਸਥਾ ਦੀ ਪ੍ਰਾਪਤੀ, ਜਿਵੇਂ ਉਨ੍ਹਾਂ ਖੁਦ ਦੱਸਿਆ ਹੈ, ਸੱਚੇ ਸਤਿਗੁਰੂ ਦੇ ਸ਼ਬਦ ਦੁਆਰਾ ਪ੍ਰਾਪਤ ਹੋਈ, ਇਸ ਅਵਸਥਾ ਦਾ ਵਰਣਨ ਉਨ੍ਹਾਂ ਆਪਣੀ ਰਚਨਾ ਵਿੱਚ ਸਪੱਸ਼ਟ ਰੂਪ ਵਿੱਚ ਕੀਤਾ ਹੈ:

*ਸੋ ਬ੍ਰਹਮ ਬਤਾਇਓ ਗੁਰ ਮਨਹੀ ਮਾਹਿ (ਰਾਗ ਬਸੰਤ, ਗੁਰੂ ਗ੍ਰੰਥ ਸਾਹਿਬ ੧੧੯੫)*

ਇਹ ਘਰ ਆਕੇ ਗਿਆਨ ਦੇਣ ਵਾਲੇ ਸਤਿਗੁਰੂ, ਰਾਘਵਾ ਨੰਦ ਨਹੀਂ ਹੋ ਸਕਦੇ। ਰਾਘਵਾ ਨੰਦ ਜੀ-ਜਿਵੇਂ ਉਪਰ ਚਰਚਾ ਕੀਤੀ ਗਈ ਹੈ- ਰਾਮਾਨੁਜੀ ਪੱਧਤੀ ਦੇ ਅਚਾਰਯ ਸਨ। ਜਿਨ੍ਹਾਂ ਤੋਂ ਰਾਮਾਨੰਦ ਨੇ ਵਿਦਰੋਹ ਕਰਕੇ ਵੱਖਰੀ ਸੰਪ੍ਰਦਾਇ ਸਥਾਪਤ ਕੀਤੀ ਸੀ। ਦੂਜੀ ਇਹ ਵੀ ਕਥਾ ਹੈ ਰਾਘਵਾ ਨੰਦ ਜੀ ਆਪਣੀ ਆਯੂ ਰਾਮਾਨੰਦ ਜੀ ਨੂੰ ਦੇ ਕੇ ਅਰੰਭ ਕਾਲ ਵਿੱਚ ਹੀ ਚਲਾਣਾ ਕਰ ਚੁੱਕੇ ਸਨ। ਵਿਸ਼ੇਸ਼ ਪਲਟਾ ਰਾਮਾਨੰਦ ਜੀ ਨੂੰ ਉਸ ਸਤਿਗੁਰੂ ਨੇ ਦਿੱਤਾ, ਜੋ ਉਨ੍ਹਾਂ ਕੋਲ ਪੁਜਿਆ *"ਜਿਨ ਸਕਲ ਬਿਕਲ ਭ੍ਰਮ ਕਾਟੇ ਮੋਰ"* ਸਾਰੇ ਕਲੇਸ਼ ਘਰ ਆਕੇ ਕੱਟੇ ਅਤੇ ਨਿਸਚੇ ਕਰਾਇਆ, *'ਗੁਰ ਕਾ ਸਬਦੁ ਕਾਟੈ ਕੋਟਿ ਕਰਮ'*। ਰਾਮਾਨੰਦ

ਜੀ ਦੇ ਜੀਵਨ ਕਾਲ ਬਾਰੇ ਜਾਣਕਾਰੀ ਤੋਂ ਏਹ ਭੇਦ ਖੁਲ੍ਹਦਾ ਹੈ। ਉਨ੍ਹਾਂ ਦੇ ਗੁਰੂ ਨਾਨਕ ਸਾਹਿਬ ਨਾਲ ਰਾਮਾਨੰਦ ਦੇ ਮੇਲ ਦੱਸਣ ਵਾਲੀਆਂ ਲਿਖਤਾਂ ਤੋਂ ਇਸ ਸ਼ਬਦ ਦੀ ਉਥਾਨਕਾ ਦੀ ਪ੍ਰਿਸ਼ਟ ਭੂਮੀ ਬੱਝਦੀ ਤੇ ਪੁਸ਼ਟੀ ਹੁੰਦੀ ਹੈ, ਉਨ੍ਹਾਂ ਦੇ ਸ਼ਬਦ ਵਿੱਚ ਕਹੀ ਗਈ ਵਿਚਾਰ ਹੈ; ਕਿ ਮੈਨੂੰ ਗੁਰੂ ਨੇ ਮਨ ਅੰਦਰ ਹੀ ਬ੍ਰਹਮ ਦਿਖਾਇਆ ਹੈ।

*ਰਾਮਾਨੰਦ ਜੀ ਦਾ ਸਮਾਂ:*

ਰਾਮਾਨੰਦ ਜੀ ਦਾ ਸਮਾਂ, ਕਈ ਹੋਰਨਾਂ ਭਗਤਾਂ ਦੇ ਸਮੇਂ ਵਾਂਗ ਚਰਚਾ ਦੀ ਖੁਲ੍ਹੀ ਖੇਡ ਦਾ ਮੈਦਾਨ ਬਣਿਆ ਹੋਇਆ ਹੈ। ਦੋ ਮੱਤ ਇਸ ਸੰਬੰਧੀ ਬਣਾਏ ਗਏ; ਇੱਕ ਮੱਤ ਵਾਲਿਆਂ ਨੂੰ, ਜਿਨ੍ਹਾਂ ਵਿੱਚ ਸਰ ਭੰਡਾਰਕਰ ਅਤੇ ਡਾ. ਪਟਵਰਧਨ, ਤੋਂ ਬਿਨਾਂ ਕੁਝ ਰਾਮਾਨੰਦੀ ਸੰਪ੍ਰਦਾਇ ਦੇ ਪ੍ਰਚਾਰਕ ਵੀ ਸ਼ਾਮਲ ਸਨ "ਅਗਸਤ ਸੰਘਿਤਾ', (ਅਗਸਤਮੁਨੀ ਦੇ ਨਾਮ ਤੇ ਮਿਲਦੇ ਭਵਿੱਖ ਦੀਆਂ ਗੱਲਾਂ ਦੱਸਣ ਵਾਲੇ ਗ੍ਰੰਥ) ਦੇ ਭਵਿਸ਼ ਖੰਡ ਦੇ ੧੩੧ ਵੇਂ ਅਧਿਆਇ ਵਿਚ ਦੱਸੇ 'ਕਲਯੁਗ ੪੪੯੯ ਸੰਮਤ ਵਿੱਚ ਰਾਮਾਨੰਦ ਜੀ ਹੋਂਗੇ' ਦੀ ਭਵਿੱਖ ਬਾਣੀ ਨੂੰ ਇਤਿਹਾਸਕ ਅਧਾਰ ਬਣਾਕੇ, ਉਸ ਕੱਚੀ ਨੀਂਹ ਉਤੇ ਰਾਮਾਨੰਦ ਜੀ ਦਾ ਸਮਾਂ, ਬਿਕ੍ਰਮੀ ਸੰਮਤ ੧੩੫੬ ਕਲਪਿਆ ਹੈ। ਰਾਮਾਨੰਦ ਸੰਪ੍ਰਦਾਇ ਦੇ ਕੁੱਝ ਲੋਕ, ਰਾਮਾਨੁਜ ਤੋਂ ਪੰਜਵੇਂ ਥਾਂ ਰਾਮਾਨੰਦ ਜੀ ਨੂੰ ਉੱਤਰਾਧਿਕਾਰੀ ਸਮਝਦੇ ਹਨ। ਉਹ ਵੀ ਏਸੇ ਸਮੇਂ ਰਾਮਾਨੰਦ ਜੀ ਦੇ ਹੋਣ ਦੀ ਮਾਨਤਾ ਦੇ ਧਾਰਨੀ ਸਨ। ਗ੍ਰੀਅਰਸਨ ਸਾਹਿਬ ਨੇ ੧੯੨੦ ਵਿੱਚ ਅਤੇ ਡਾ. ਫਰਕੁਹਰ ਨੇ (ਕੇ.ਜੇ.ਆਰ.ਏ.ਮਹੇਸ਼) ਲਿਖਿਆ ਹੈ:

*'ਅਗਸਤ ਸੰਹਤਾ ਦੇ ਛਪੇ ਹੋਇ ਪਹਿਲੇ ਮੂਲ ਸੰਸਕ੍ਰਿਤ ਗ੍ਰੰਥ ਵਿੱਚ ਇਹ ਰਾਮਾਨੰਦ ਜੀ ਵਾਲਾ ਭਾਗ ਹੈ ਹੀ ਨਹੀਂ ਸੀ। ਉਨ੍ਹਾਂ ਨੂੰ ਇਸ ਗ੍ਰੰਥ ਦਾ ਇੱਕ ਹਿੰਦੀ ਅਨੁਵਾਦ ਪ੍ਰਾਪਤ ਹੋ ਗਿਆ ਸੀ।'*

ਜਿਸ ਤੋਂ ਸਪੱਸ਼ਟ ਹੈ, ਭਵਿਸ਼ ਪੁਰਾਣ ਦੀ ਮੂਲ ਸ਼ਾਖਾ, ਰਾਮਾਨੰਦ ਬਾਰੇ ਕੀਤੇ ਗਏ ਭਵਿਸ਼ ਵਾਕਾਂ ਤੋਂ ਰਹਿਤ ਸੀ, ਇਸ ਵਿਰਤਾਂਤ ਪਿੱਛੋਂ ਕਿਸੇ ਰਾਮਾਨੰਦੀ ਭਗਤ ਨੇ ਮਨ ਦੀ ਮੌਜ ਵਿੱਚ ਆਕੇ ਨਵਾਂ ਅੰਸ਼ ਦਾਖਲ ਕੀਤਾ ਹੈ। 'ਰਾਮਾਨੰਦ ਸੰਪਰਦਾਏ, ਖੋਜ-ਗ੍ਰੰਥ ਦੇ ਲੇਖਕ ਨੇ ਰਾਮਾਨੰਦ ਜੀ ਬਾਰੇ ਪਹਿਲੇ ਭਵਿਖ ਵਾਕਾਂ ਸੰਬੰਧੀ ਕਿਹਾ ਹੈ:

*'ਭਵਿਸ਼ ਪੁਰਾਣ ਮੇ ਰਾਮਾਨੰਦ ਕਾ ਜੀਵਨ ਵ੍ਰਿਤ ਕਬ ਜੋੜਾ ਗਯਾ, ਯਹਿ ਕਹਿਣਾ ਕਠਨ ਹੈ, ਕਿੰਤੂ ਇਤਨਾ ਨਿਸ਼ਚਿਤ ਹੈ ਕਿ ਯਹ ਅੰਸ਼ ਤੁਲਸੀ ਦਾਸ ਕੇ ਸਮਯ ਮੇਂ ਅਥਵਾ ਉਸਕੇ ਪੀਛੇ ਹੀ ਜੋੜਾ ਗਯਾ ਹੋਗਾ। (ਸਫਾ ੩੬)*

ਦੂਜਾ ਮੱਤ ਪੱਛਮੀ, ਖਾਸ ਕਰ ਅੰਗਰੇਜ਼ ਵਿਦਵਾਨਾਂ ਨੂੰ ਅਥਾਰਟੀ ਮੰਨਣ ਵਾਲੇ ਵਿਦਵਾਨਾਂ ਦਾ ਹੈ, ਜਿਸ ਵਿੱਚ ਜੇ.ਐਨ. ਫਰਕੁਹਰ, ਵਿਲਸਨ, ਮੈਕਾਲਫ ਤੇ ਡਾ. ਤਾਰਾ ਚੰਦ ਆਦਿਕ ਹਨ। ਇਨ੍ਹਾਂ ਨੇ ਰਾਮਾਨੰਦ ਦਾ ਸਮਾਂ ੧੪੦੦ ਈਸਵੀ ਤੋਂ ੧੪੭੦ ਤੱਕ ਦਾ ਖਿਆਲ ਕੀਤਾ ਹੈ। ਇਸ ਮੱਤ ਵਾਲਿਆਂ ਬਾਰੇ (ਰਾਮਾਨੰਦ ਸੰਪ੍ਰਦਾਇ) ਖੋਜ ਪ੍ਰਬੰਧ ਗ੍ਰੰਥ ਦੇ ਲੇਖਕ ਨੇ ਕਿਹਾ ਹੈ: *ਇਸ ਮੱਤ ਕੀ ਵਿਥਿਆ ਸਵਯੰ ਸੰਦਿਗਧ ਬਾਤੋਂ ਕੇ ਵਰਨਣ ਮੇਂ ਹੀ ਵਰਤਮਾਨ ਹੈ।* ਉਨ੍ਹਾਂ ਇਸ ਮੱਤ ਦੇ ਸ਼ੱਕੀ ਹੋਣ ਨੂੰ ਪੱਕੀ ਭੁੱਲ ਸਮਝ ਕੇ ਵਿਚਾਰਨਾ ਤੱਕ ਯੋਗ ਨਹੀਂ ਸਮਝਿਆ।

ਤੀਜਾ ਮੱਤ 'ਰਾਮਾਚਰਨ' ਪੱਧਤੀ, ਰਾਮਾਨੰਦ ਜੀ ਦੇ ਆਪਣੇ ਲਿਖੇ ਗ੍ਰੰਥ ਉਤੇ ਅਧਾਰਤ ਹੈ, ਜਿਨ੍ਹਾਂ ਨੇ ਰਾਮਾਨੁਜ ਪਿੱਛੋਂ ਉਨ੍ਹਾਂ ਦੀ ਥਾਂ ਰਾਮਾਨੰਦ ਜੀ ਦਾ ਇਸ ਸ਼ਾਖ ਦੇ ਮੁੱਖੀ ਹੋਣ

ਦੀ ਪ੍ਰਥਾ, ਦੱਸਕੇ, ਆਪਣੇ ਆਪ ਨੂੰ ਚੌਧਵੀਂ ਥਾਂ ਹੋਇਆ ਗਿਣਿਆ ਹੈ। ਇਹ ਗ੍ਰੰਥ ਸੰਸਕ੍ਰਿਤ ਵਿੱਚ ਹੈ, ਰਾਮਾਨੰਦ ਜੀ ਦੀ ਪ੍ਰਮਾਣਿਕ ਰਚਨਾ ਮੰਨਿਆ ਜਾਂਦਾ ਹੈ। ਰਾਮਾਨੰਦ ਜੀ ਆਪਣੀ ਗੁਰੂ ਪਰੰਪਰਾ ਬਿਆਨ ਕਰਦੇ ਹੋਏ ਦਸਦੇ ਹਨ ਕਿ *' ਮੇਰੇ ਤੋਂ ਪਹਿਲਾਂ ਇਸ ਸੰਪਰਦਾਏ ਦੇ ਤੇਰ੍ਹਾਂ ਮੁਖੀ ਕੌਣ ਕੌਣ ਹੋਏ ਸਨ'*। ਇਸ ਗ੍ਰੰਥ ਦੀਆਂ ਦੋ ਟੀਕਾਂ ਛਪੀਆਂ ਹਨ। ਇਕ ਪੰਡਿਤ ਟਹਿਲ ਦਾਸ ਕ੍ਰਿਤ ਹੈ, ਜਿਸਦੇ ਸਫਾ ੩ ਤਿੰਨ ਉੱਪਰ ਇਸ ਦਾ ਵਿਵਰਣ ਹੈ, ਦੂਜੀ ਪੰਡਿਤ ਰਾਮ ਨਰਾਇਣ ਲਿਖਤ ਹੈ ਜਿਸਦੇ ਸਫਾ ੩੪ ਅਤੇ ੩੫ ਉਪਰ ਸੰਸਕ੍ਰਿਤ ਗ੍ਰੰਥ ਦੀ ਗੁਰੂ ਪਰੰਪਰਾ ਦਿੱਤੀ ਹੈ। ਉਸ ਮੁਤਾਬਕ ਰਾਮਾਨੰਦ ਜੀ ਤੋਂ ਪਹਿਲਾਂ ਤੇਰ੍ਹਾਂ ਅਚਾਰੀਆ ਹੋ ਚੁੱਕੇ ਸਨ: (੧) ਰਾਘਵਾ ਨੰਦ (੨) ਦਰਿਯਾ ਨੰਦ (੩) ਸ੍ਰਿਯਾ ਨੰਦ (੪) ਦੇਵਾ ਨੰਦ (੫) ਦਵਾਰਾ ਨੰਦ (੬) ਰਾਮੇਸ਼ਵਰ (੭) ਸਦਾਚਾਰਯ (੮) ਗੰਗਾਧਰ (੯) ਪ੍ਰਸ਼ੋਤਮ (੧੦) ਦੇਵਾਧਰ (੧੧) ਮਾਧਵਾ ਚਾਰਯ (੧੨) ਵੋਪਦੇਵਾਚਾਰਯ (੧੩) ਕੁਰੇਸ (੧੪) ਰਾਮਾਨੁਜ।

ਰਾਮਾਨੰਦੀ ਸੰਪਰਦਾਏ ਵਾਲਿਆਂ ਨੇ ਭਵਿੱਖ ਪੁਰਾਣ ਵਿੱਚ ਦੱਸੇ ਗ਼ਲਤ ਤੇ ਕਲਪਤ, ਪਿੱਛੋਂ ਪਾਏ ਸੰਮਤ ਨੂੰ ਠੀਕ ਆਖਕੇ ਰਾਮਾਨੰਦ ਜੀ ਨੂੰ ਜਗਤ ਵਿੱਚ, ਦੋ ਸੌ, ਇੱਕ ਕਥਨ ਅਨੁਸਾਰ ੧੯੦ ਸਾਲ ਦੀ ਵੱਡੀ ਉਮਰ ਬਤੀਤ ਕਰਨ ਵਾਲੀ ਹਸਤੀ ਬਣਾਇਆ ਹੈ। ਹੋਰਨਾਂ ਗ੍ਰੰਥਾਂ ਦੀਆਂ ਰਚਨਾ, ਜਿਵੇਂ ਦੱਸਿਆ ਜਾ ਚੁੱਕਿਆ ਹੈ, ਉਨ੍ਹਾਂ ਦੇ ਨਾਮ ਉੱਤੇ ਰਚਨਾਵਾਂ ਘੜਨ ਦੀਆਂ ਕਸਰਾਂ ਮੁਕਾਉਣ ਵਾਲਿਆਂ ਦੀਆਂ ਹਨ। ਇਨ੍ਹਾਂ ਮਨਘੜਤ ਕਲਪਨਾਂ ਬਾਰੇ ਵਿਦਵਾਨ ਸੰਸਾਰ ਹੈਰਾਨ ਤੇ ਪ੍ਰੇਸ਼ਾਨ ਹੁੰਦਾ ਰਿਹਾ ਹੈ ਅਤੇ ਜਨਤਾ ਨੂੰ ਸੁਚੇਤ ਵੀ ਕਰਦਾ ਰਿਹਾ ਹੈ।

ਰਾਮ ਚੰਦਰ ਸ਼ੁਕਲ ਜੀ ਨੇ ਬੜੇ ਸਪੱਸ਼ਟ ਸਾਹਸ ਨਾਲ ਸੰਪ੍ਰਦਾਇ ਵੱਲੋਂ ਕੀਤੀ ਜਾ ਰਹੀ ਚੁੰਝ ਚਰਚਾ ਅਤੇ ਖੋਜੀ ਕਹਾਉਣ ਵਾਲਿਆਂ ਵੱਲੋਂ ਕੱਚੀ ਪਿੱਲੀ ਢੋਈ ਜਾ ਰਹੀ ਸਮੱਗਰੀ ਨੂੰ ਹੰਸ-ਚੋਗ ਬੁੱਧੀ ਨਾਲ ਦੁੱਧ ਤੋਂ ਪਾਣੀ ਵਾਂਗ ਨਿਖੇੜਦਿਆਂ ਇੰਝ ਲਿਖਿਆ ਹੈ:

(੧) 'ਬਿਕ੍ਰਮੀ' ਕੀ ਚੌਧਵੀਂ ਸ਼ਤਾਬਦੀ ਕੇ ਅੰਤ ਮੇਂ ਵੈਸ਼ਣਵ ਸ੍ਰੀ ਸੰਪਰਦਾਇ ਕੇ ਪ੍ਰਧਾਨ ਅਚਾਰਯ ਸ੍ਰੀ ਰਾਘਵਾਨੰਦ ਜੀ ਕਾਸ਼ੀ ਮੇਂ ਰਹਿਤੇ ਥੇ....ਰਾਘਵਾ ਨੰਦ ਜੀ ਰਾਮਾਨੰਦ ਕੋ ਦੀਖਛਾ ਪ੍ਰਕਾਸ਼ ਕਰ ਨਿਸਚਿੰਤ ਹੋਏ ।

(੨) ਵੈਰਾਗਿਓਂ ਕੀ ਪਰੰਪਰਾ ਅਨੁਸਾਰ ਰਾਮਾਨੰਦ ਜੀ ਕਾ ਮਾਨਕਪੁਰ ਕੇ ਸ਼ੇਖ 'ਤਕੀ' ਪੁਰੇ ਕੇ ਸਾਥ ਵਾਦ ਵਿਵਾਦ ਹੋਨਾ ਮਾਨਾ ਜਾਤਾ ਹੈ । ਯੇ ਸ਼ੇਖ ਦਿੱਲੀ ਕੇ ਬਾਦਸ਼ਾਹ ਸਿਕੰਦਰ ਲੋਧੀ ਕੇ ਪੀਰ (ਗੁਰੁ) ਥੇ, ਔਰ ਇੰਨ੍ਹੀ ਕੇ ਕਹਿਨੇ ਸੇ ਉਸਨੇ ਕਬੀਰ ਕੋ ਜ਼ੰਜੀਰ ਸੇ ਬਾਂਧ ਕਰ ਗੰਗਾ ਮੇਂ ਡੁਬਾਇਆ ਥਾ। ਕਬੀਰ ਜੀ ਕੇ ਸ਼ਿਸ਼ (ਧਰਮ ਦਾਸ) ਨੇ ਇਸ ਘਟਨਾ ਕਾ ਉਲੇਖ ਇਸ ਪ੍ਰਕਾਰ ਕੀਆ ਹੈ:-

*ਸ਼ਾਹ ਸਿਕੰਦਰ ਜਲ ਮੇ ਬੋਰੇ ਬਹੁਰ ਅਗਨ ਪਰਜਾਰੇ।*

*ਮੈਮਤ ਹਾਥੀ ਆਨਿ ਝੁਕਾਏ ਸਿੰਹ ਰੂਪ ਦਿਖਰਾਏ।*

ਸਿਕੰਦਰ ਲੋਧੀ ਸੰਬਤ ੧੫੪੬ ਸੇ ਸੰਬਤ ੧੫੭੫ ਤੱਕ ਦਿੱਲੀ ਕੀ ਪਾਤਸ਼ਾਹੀ (ਗੱਦੀ) ਪਰ ਰਹਾ, ਔਰ ਇਨ ੨੮ ਬਰਸੋਂ ਕੇ ਕਾਲ ਵਿਸਤਾਰ ਕੇ ਭੀਤਰ-ਚਾਹੇ ਆਰੰਭ ਕੀ ਓਰ ਚਾਹੇ ਅੰਤ ਕੀ ਓਰ ਰਾਮਾਨੰਦ ਜੀ ਕਾ ਵਰਤਮਾਨ ਰਹਿਨਾ ਠਹਿਰਤਾ ਹੈ।

(੩) ਸੈਣ ਭਗਤ ਰਾਮਾਨੰਦ ਕੇ ਸ਼ਿਸ਼ੋਂ ਮੇਂ ਪ੍ਰਸਿੱਧ ਹੈਂ । ਯੇ ਸੈਣ ਭਗਤ ਬਾਧਵਗੜ੍ਹ ਨਰੇਸ਼ ਕੇ ਨਾਈ ਥੇ। ਰਾਮਾਨੰਦ ਜੀ ਸੇ ਦੀਖਸ਼ਾ ਲੇਨੇ ਕੇ ਉਪਰਾਂਤ ਹੀ ਸੈਣ ਪੱਕੇ ਭਗਤ

ਹੁਏ ਹੋਗੇਂ, ਔਰ ਉਨ ਕੇ ਬਾਰੇ ਮੇਂ ਕਥਾ ਪ੍ਰਸਿੱਧ ਹੁਈ ਹੋਗੀ। ਤੋਂ *ਸੰਬਤ ੧੫੭੫ ਯਾ ੧੫੮੦ ਤੱਕ ਰਾਮਾਨੰਦ ਜੀ ਕਾ ਰਹਿਨਾ ਠਹਿਰਤਾ ਹੈ।* ਉਨਕਾ ਸਮਯ ਬਿਕ੍ਰਮੀ ਕੀ ੧੫ਵੀਂ ਸ਼ਤੀ ਕੇ ਚਤੁਥ ਔਰ ੧੬ਵੀਂ ਸ਼ਤੀ ਕੇ ਤ੍ਰਿਤੀਯ ਚਰਨ ਕੇ ਭੀਤਰ ਮਾਨਾ ਜਾ ਸਕਤਾ ਹੈ।

(੪) ਸ੍ਰੀ ਰਾਮਾਨੁਜ਼ ਪਧਤੀ ਮੇਂ ਰਾਮਾਨੁਜ, ਸ੍ਰੀ ਰਾਮਾਨੰਦ ਜੀ ਸੇ ੧੪ ਪੀੜ੍ਹੀ ਉਪਰ ਥੇ। ਰਾਮਾਨੁਜ ਜੀ ਕਾ ਪ੍ਰਲੋਕ ਗਮਨ ੧੧੯੪ ਮੇਂ ਹੁਆ ਅਬ ੧੪ ਪੀੜ੍ਹੀਓਂ ਕੇ ਲੀਏ ਯਦਿ ਹਮ ੩੦੦ ਵਰਸ਼ ਰਖੇਂ ਤੋਂ ਰਾਮਾਨੰਦ ਜੀ ਕਾ ਸਮਯ ਵਹੀ ਆਤਾ ਹੈ ਜੋ ਊਪਰ ਦਿਯਾ ਗਯਾ ਹੈ।

(੫) ਸਵਾਮੀ ਰਾਮਾਨੰਦ ਨੇ ਭਕਤਿ ਕਾ ਦਵਾਰ ਸਬ ਜਾਤੀਓਂ ਕੇ ਲੀਏ ਖੋਲ੍ਹ ਦੀਆ ਔਰ ਏਕ ਉਤਸ਼ਾਹਿਤ ਵਿਰਕਤ ਚਲਤਾ ਸੰਗਠਨ ਸਥਾਪਿਤ ਕੀਆ ਜੋ ਆਜ ਭੀ 'ਵੈਰਾਗੀ' ਕੇ ਨਾਮ ਸੇ ਪ੍ਰਸਿੱਧ ਹੈ।

(੬) ਰਾਮਾਨੰਦ ਜੀ ਕੇ ਰਚੇ ਹੁਏ ਕੇਵਲ ਦੋ ਗ੍ਰੰਥ ਮਿਲੇ ਹੈਂ। 'ਵੈਸ਼ਣਵ ਮਤਾਜ਼ ਭਾਸਕਰ' ਔਰ 'ਸ੍ਰੀ ਰਾਮਾਨੁਜ ਪਧਤਿ' ਔਰ ਕੋਈ ਗ੍ਰੰਥ ਇਨਕਾ ਆਜ ਤੱਕ ਨਹੀਂ ਮਿਲਾ ਹੈ। ਇਧਰ ਸੰਪਰਦਾਇਕ ਝਗੜੇ ਕੇ ਕਾਰਨ ਕੁਛ ਨਏ ਗ੍ਰੰਥ ਰਚੇ ਯਾ ਰਾਮਾਨੰਦ ਜੀ ਕੇ ਨਾਮ ਸੇ ਪ੍ਰਸਿੱਧ ਕੀਏ ਗਏ ਹੈਂ, ਜੈਸੇ ਬ੍ਰਹਮ ਸੂਤ੍ਰੋਂ ਪਰ, 'ਅਨੰਦ ਭਾਸ਼' ਔਰ 'ਭਗਵਤ ਗੀਤਾ ਭਾਸ਼' ਜਿਨਕੇ ਸਬੰਧ ਮੇਂ ਸਾਵਧਾਨ ਰਹਿਨੇ ਕੀ ਅਵਸ਼ਕਤਾ ਹੈ।

ਜਬ ਭੀ ਕੋਈ ਸ਼ਾਖਾ ਚਲ ਪੜਤੀ ਹੈ *ਤਬ ਆਗੇ ਚਲ ਕਰ ਆਪਣੀ ਪ੍ਰਾਚੀਨਤਾ ਸਿੱਧ ਕਰਨੇ ਕੇ ਲੀਏ ਬਹੁਤ ਸੀ ਕਥਾਓਂ ਕਾ ਪ੍ਰਚਾਰ ਕਰਤੀ ਹੈ। ਯਹ ਪ੍ਰਯਤਨ ਕਥਾਓਂ ਤੱਕ ਹੀ ਨਹੀਂ ਰਹਿ ਜਾਤਾ ਕੁਛ ਗ੍ਰੰਥ ਭੀ ਸੰਪਰਦਾਇ ਕੇ ਮੂਲ ਪ੍ਰਵਿਰਤਕ ਸੇ ਪ੍ਰਸਿੱਧ ਕੀਏ ਜਾਤੇ ਹੈਂ।"* (ਹਿੰਦੀ ਸਾਹਿੱਤ ਕਾ ਇਤਿਹਾਸ, ਸਫਾ-੧੦੨) *

ਭਗਤ ਰਾਮਾਨੰਦ ਜੀ ਰਾਮਾਨੁਜ ਦੇ ਪੰਜਵੇਂ ਥਾਂ ਸਨ ਕਿ ਚੌਧਵੇਂ? ਸ੍ਰੀ ਰਾਮਚੰਦ ਸ਼ੁਕਲ ਜੀ ਦੇ ਦਿੱਤੇ ਗਏ ਚੌਧਵੇਂ ਹੋਣ ਦੀ ਪੁਸ਼ਟੀ ਕਰਦੇ ਹੋਈ ਨਾਗਰੀ ਪ੍ਰਚਾਰਣੀ ਸਭਾ ਵੱਲੋਂ ਹੀ (ਬਿਕ੍ਰਮੀ ੨੦੧੦ ਛਾਪੇ ਹੋਏ 'ਭਾਗਵਤ ਸੰਪਰਦਾਇ' ਗ੍ਰੰਥ ਵਿਚ ਪੰਡਤ ਆਚਾਰਯ ਬਲਦੇਵ ਉਪਾਧਯਾਯ ਜੀ ਚੌਧਵੀਂ ਪੀੜ੍ਹੀ ਤੱਕ ਦਾ ਵੇਰਵਾ ਦੇ ਕੇ ਇਸ ਤਰ੍ਹਾਂ ਲਿਖਦੇ ਹਨ:

"ਇਸ ਸੱਚੀ ਪਰੰਪਰਾ ਕੇ ਅਨੁਸਾਰ ਸ੍ਰੀ ਰਾਮਾਨੁਜ ਕੇ ੧੪ਵੀਂ ਪੀਹੜੀ ਰਾਮਾਨੰਦ ਜੀ ਕਾ ਅਵਿਰਾਵ ਹੂਆ ਯਦੀ ਇੱਕ ਪੀੜ੍ਹੀ ਕੇ ਲੀਏ ੨੫ ਵਰਸ਼ ਸਮਯ ਮਾਨਾ ਜਾਯ ਤੋਂ ਦੋਨੋਂ ਕੇ ਬੀਚ ਮੇਂ ਸਾਢੇ ਤੀਨ ਸੌ ਵਰਸ਼ ਕਾ ਅੰਤਰ ਆਨਾ ਉਚਿੱਤ ਹੋਗਾ। .....ਰਾਮਾਨੰਦ ਜੀ ਕੀ ਯਹੀ ਗੁਰੂ ਪਰੰਪਰਾ ਸੂਬ ਮਾਨਯ ਤਥਾ ਪ੍ਰਮਾਣਿਕ ਹੈ ਇਸ ਕੇ ਅਨੁਸ਼ੀਲਨ ਸੇ ਸਪੱਸ਼ਟ ਹੋਤਾ ਹੈ ਕਿ 'ਨਾਭਾ ਦਾਸ ਜੀ' ਦੁਆਰਾ ਨਿਰਦਿਸ਼ਟ ਪਰੰਪਰਾ (ਜਿਸ ਕੇ ਅਨੁਸਾਰ ਰਾਮਾਨੰਦ ਜੀ ਸ੍ਰੀ ਰਾਮਾਨੁਜ ਕੀ ਪਾਂਚਵੀਂ ਪੀੜ੍ਹੀ ਮੇਂ ਵਿਦਮਾਨ ਬਤਲਾਏ ਜਾਤੇ ਹੈਂ) ਇਕਦਮ ਅਧੂਰੀ ਹੈ। ਇਸ ਮੇਂ ਕਤਿਪਯ ਮਾਨਯ ਆਚਾਰਯੋਂ ਕੇ ਹੀ ਨਾਮ ਨ੍ਰਿਦਿਸ਼ਟ ਕੀਏ ਗਏ ਹੈਂ।

(ਭਾਗਵਤ ਸੰਪਰਦਾਇ ੨੪੯)

---

* ਜਿਸ ਵੇਲੇ ਇਹ ਪੁਸਤਕ 'ਹਿੰਦੀ ਸਾਹਿੱਤ ਦਾ ਇਤਿਹਾਸ' ਲਿਖੀ ਗਈ ਉਸ ਸਮੇਂ 'ਕਬੀਰ ਗ੍ਰੰਥਾਵਲੀ" ਸਾਹਮਣੇ ਨਹੀਂ ਆਈ ਸੀ, ਜਿਸ ਵਿੱਚ ਕਬੀਰ ਜੀ ਦਾ ਅੰਤ ਸਮਾਂ ਡਾ. ਸ਼ਿਆਮ ਸੁੰਦਰ ਜੀ ਨੇ ਖੋਜ ਕਰਕੇ ਪ੍ਰਿਯ ਦਾਸ ਦੀ ਪਰਚੀ ਅਨੁਸਾਰ ੧੫੭੫ ਨਿਯਤ ਕੀਤਾ ਹੈ। (ਸਫਾ ੨੨)

*"ਇਸ ਪੱਧਤੀ ਮੇਂ ਦੇਵਾਚਾਰਯ ਹਰਿਆ ਨੰਦ, ਰਾਘਵਾ ਨੰਦ, ਰਾਮਾਨੰਦ ਕੀ ਅੰਤਮ ਵਾਰਤਾ ਕੇ ਬਾਰੇ ਪ੍ਰਾਯ ਠੀਕ ਹੀ ਹੈ, ਪ੍ਰਤੂੰ ਰਾਮਾਨੁਜ ਤਥਾ ਦੇਵਚਾਰਯ ਕੇ ਬੀਚ ਕੇ ਅਚਾਰਯੋਂ ਕੇ ਅਸਤੱਤ ਕਾ ਵਰਣਨ ਇਸ ਮੇਂ ਨਹੀਂ ਹੈ ਔਰ ਉਨ ਲੋਗੋਂ ਕਾ ਮਤ ਜੋ ਰਾਮਾਨੁਜ ਕੇ ਬੀਚ ਮੇਂ ਕੇਵਲ ਸੌ ਸਵਾ ਸੌ ਵਰਸ਼ੋਂ ਕਾ ਵਯਵਧਾਨ ਮਾਨਤੇ ਹੈ। (ਜੋ ਪਾਂਚ ਪੀੜ੍ਹੀ ਕੇ ਲੀਏ ਉਚਿਤ ਹੈ) ਰਾਮਾਨੰਦ ਜੀ ਕੇ ਪ੍ਰਸਤੁਤਾ ਉਲੇਖ ਸੇ ਇਕ ਦਮ ਪ੍ਰਮਾਣ ਹੀਨ ਹੋਤਾ ਹੈ।" (ਸਫਾ ੨੪੯)*

*ਉਨ੍ਹਾਂ ਫਿਰ ਦ੍ਰਿੜ੍ਹ ਕੀਤਾ ਹੈ: "ਜੀਵਨ ਚਰਿੱਤ੍ਰ ਕੀ ਘਟਨਾਉਂ ਤਥਾ ਸ਼ਿਸ਼ੋਂ ਕੇ ਕਾਲ ਕੇ ਕਾਰਨ ਉਨਕਾ ਅਚਾਰਯ ਕਾਲ ਪੰਦ੍ਰਹਵੇਂ ਸ਼ਤਕ ਮੇਂ ੧੪੫੦ ਈ:) ਕੇ ਮੱਧ ਭਾਗ ਕੇ ਪੀਛੇ ਹੀ ਸਿੱਧ ਹੋਤਾ ਹੈ। (ਸਫਾ ੨੫੩)*

*ਇਸੇ ਤਰ੍ਹਾਂ ਜਿਨ੍ਹਾਂ ਲੇਖਕਾਂ ਨੇ ਨਾਭਾ ਜੀ ਦੀ ਭਗਤਮਾਲਾ ਦੇ ਆਧਾਰ ਉੱਤੇ ਰਾਮਾਨੁਜ ਤੋਂ ਪੰਜਵੇਂ ਥਾਂ ਰਾਮਾਨੰਦ ਹੋਏ ਮੰਨੇ ਹਨ, ਉਸੇ ਹੀ 'ਭਗਤਮਾਲ' ਨੇ ਰਾਮਾਨੰਦ ਜੀ ਦੇ ੧੨ ਮੁਖੀ ਚੇਲਿਆਂ ਦੇ ਨਾਮ ਦੱਸਦਿਆਂ ਹੋਇਆਂ, ਕਬੀਰ, ਰਵਿਦਾਸ, ਸੈਣ, ਧੰਨਾ, ਪੀਪਾ ਦਾ ਉਲੇਖ ਕੀਤਾ ਹੈ*। ਜੇ ਰਾਮਾਨੰਦ ਚੌਥੀ ਪੀੜ੍ਹੀ ਵਿੱਚ ਹੋਏ ਮੰਨੇ ਜਾਣ ਤਾਂ ਏਨ੍ਹਾਂ ਭਗਤਾਂ ਦਾ ਰਾਮਾਨੰਦ ਨਾਲ ਮੇਲ ਹੋਣਾ ਸੰਭਵ ਨਹੀਂ । ਭਰਮ ਗ੍ਰਸਤ ਕੁੱਝ ਵਿਦਵਾਨ ਭਗਤਮਾਲਾ ਅਨੁਸਾਰ ਪੰਜਵੇਂ ਥਾਂ ਰਾਮਾਨੰਦ ਜੀ ਨੂੰ ਮੰਨ ਕੇ ਭੁਲੇਖੇ ਵਿੱਚ ਪੈ ਜਾਂਦੇ ਹਨ, ਜਿਸ ਕਰਕੇ ਇਤਿਹਾਸਕ ਘੁੰਡੀ ਪੈ ਜਾਂਦੀ ਹੈ, ਇੰਝ ਏਨ੍ਹਾਂ ਭਗਤਾਂ ਨਾਲ ਮੇਲ ਹੋਣਾ ਵੀ ਠੀਕ ਨਾ ਬੈਠਣ ਤੋਂ ਕਈ 'ਮਹਾਨ' ਖੋਜੀਆਂ ਨੇ ਇਨਕਾਰ ਕੀਤਾ ਹੈ। ਭਗਤ ਮਾਲਾ ਦੀ ਇੱਕੋ ਗੱਲ- ਜੋ ਉਸਨੇ ਗਲਤ ਕੀਤੀ ਹੈ-ਮੰਨਕੇ ਰਾਮਾਨੰਦ ਦੇ ਕਬੀਰ, ਰਵਿਦਾਸ, ਸੈਣ, ਆਦਿ ਚੇਲਿਆਂ ਵਾਲੇ ਪ੍ਰਤੱਖ ਸੱਚ ਤੋਂ ਭੀ ਸਿਰ ਫੇਰਿਆ ਹੈ। ਇਉਂ ਰਾਮਾਨੰਦ ਜੀ ਨੂੰ ਇੱਕ ਸਦੀ ਪਹਿਲਾਂ ਹੋਇਆ ਮੰਨਣ ਵਾਲੇ ਲੇਖਕ ਔਝੜ ਪੈ ਜਾਂਦੇ ਹਨ। ਕਦੇ ਉਹ ਰਾਮਾਨੰਦ ਜੀ ਦੀ ਉਮਰ ਕਬੀਰ ਅਤੇ ਸਕੰਦਰ ਲੋਧੀ ਦੇ ਸਮੇਂ ਤੱਕ ਵਧਾਉਂਦੇ ਹੋਏ ਦੋ ਸੌ ਸਾਲ ਤੱਕ ਲੈ ਜਾਂਦੇ ਹਨ, ਕਦੇ ਕਬੀਰ ਆਦਿਕ ਭਗਤਾਂ ਦੇ ਹੋਰ ਸੰਮਤਾਂ ਦੀ ਕਲਪਨਾ ਕਰਕੇ ਤਿਫਲ ਤੱਸਲੀਆਂ ਦਾ ਰਾਹ ਲੱਭਦੇ ਹਨ। ਇਹ ਸਚਾਈ ਆਮ ਤੌਰ ਤੇ ਮੰਨੀ ਜਾਂਦੀ ਹੈ ਕਿ ਰਾਮਾਨੰਦ ਜੀ ਨੇ ਤਕੜੀ ਵੱਡੀ ਉਮਰ ਦਾ ਹੋਕੇ (ਭਾਰਤ ਕੇ ਸੰਤ ਮਹਾਤਮਾ ਗ੍ਰੰਥ ਅਨੁਸਾਰ, ਸਫਾ ੧੪੮) ਏਕ ਸੌ ਅਠਤਾਲੀ ਵਰਸ਼ ਪ੍ਰਿਥਵੀ ਪਰ ਰਹੇ ਹੈਂ। ਨਾਭਾ ਜੀ ਦੀ ਭਗਤ ਮਾਲਾ ਦਾ ਵੀ ਇਹ ਕਥਨ ਹੈ ਕਿ ਉਹ ਵੱਡ-ਉਮਰੇ ਸਨ:*

ਰਾਮਾਨੰਦ ਜੀ ਦੀ ਪੌਣੇ ਦੋ ਸੌ ਸਾਲਾਂ ਤੱਕ ਦੀ ਲੰਮੀ ਉਮਰ ਲੈ ਜਾਣੀ ਇੱਕ ਅਲੌਕਿਕ

---

* ਪਟਨੇ ਦੀ 'ਬਿਹਾਰ ਰਾਸ਼ਟਰ ਭਾਸ਼ਾ ਪਰਿਸ਼ਦ' ਸੰਸਥਾ ਦੀ ਇੱਕ ਪੁਸਤਕ ਹੈ "ਰਾਮ ਭਗਤ ਸ਼ਾਖਾ ਮੇਂ ਮਧਰ ਉਪਾਸਨਾ", ਲੇਖਕ ਭਵਨੇਸ਼ਰ ਦਾਸ ਮਿਸ੍ਰ 'ਮਾਧਵ' ਐਮ.ਏ.ਹਨ। ਆਪਣੇ ਵਿਦਵਤਾ ਭਰੇ ਗ੍ਰੰਥ ਵਿੱਚ ਰਾਮਾਨੰਦ ਜੀ ਦੀ ਪਹਿਲੀ ਅਚਾਰਯ ਪੱਧਤੀਆਂ ਉਤੇ ਖੁੱਲ੍ਹੀ ਚਰਚਾ ਕੀਤੀ ਹੈ। ਇੱਕ ਪ੍ਰਣਾਲੀ ਅਨੁਸਾਰ ਰਾਮਾਨੁਜ ਤੋਂ ਰਾਮਾਨੰਦ ਜੀ ਅਠਾਰ੍ਹਵੀਂ ਥਾਂ ਆਉਂਦੇ ਹਨ, ਦੂਜੀ ਅਨੁਸਾਰ ੨੨ ਪੀੜ੍ਹੀਆਂ ਪਿੱਛੋਂ। ਸਭਨਾਂ ਪ੍ਰਣਾਲੀਆਂ ਵਿੱਚ ਰਾਘਵਾ ਨੰਦ ਜੀ ਪਿੱਛੋਂ ਰਾਮਾਨੰਦ ਜੀ ਦਾ ਨਾਮ ਆਉਂਦਾ ਹੈ(ਸਫਾ ੧੨੨-੨੩) 'ਰਾਮ ਮੰਤ੍ਰ ਦੇ ਪ੍ਰਚਾਰਕ ਰਾਮਾਨੰਦ ਜੀ ਦੱਸੇ ਹਨ। ਇਸ ਵਿਦਵਾਨ ਨੇ ਰਾਮਾਨੰਦ ਜੀ ਦੇ ਸਮੇਂ ਸੰਬੰਧੀ, ਰਾਮਾਨੰਦ ਸਮਕਾਲੀਨ ਮੌਲਾਨਾ ਰਸ਼ੀਦ ਦੀ ਲਿਖਤ ਨੂੰ ਇਤਿਹਾਸਕ ਗਵਾਹੀ ਮੰਨਿਆ ਹੈ। ਇਸ ਪੁਸਤਕ ਦੇ ਲੇਖਕ ਨੇ, ਮੌਲਾਨਾ ਰਸ਼ੀਦ ਦੀ ਲਿਖਤ ਅਯੁਧਿਆ ਦੀ ਪੁਰਾਤਤਵ ਸੰਘਾਇਨੀ ਸੰਮਤ ੧੯੭੭ ਦੀ ਰਿਪੋਰਟ ਤੋਂ ਲਈ ਦੱਸਿਆ ਹੈ (ਸਫਾ-੧੨੭)

ਕਲਪਨਾ ਹੈ। ਰਾਮਾਨੰਦੀ ਸੰਪਰਦਾਇ ਵਾਲੇ ਤਾਂ ਕਈ ਢੰਗਾਂ ਨਾਲ ਅਜੇਹਾ ਕੁੱਝ ਪ੍ਰਚਾਰ ਹੀ ਰਹੇ ਸਨ, ਕੁੱਝ ਹੋਰ ਵਿਦਵਾਨ ਵੀ ਇਹ ਕਲਪਨਾ ਮੰਨਦੇ ਰਹੇ ਹਨ। ਏਥੇ ਤੱਕ ਅੱਗੇ ਜਾਂਦੇ ਸਨ, ਕਿ ਰਾਮਾਨੰਦ ਜੀ ਅਤੇ ਕਬੀਰ ਜੀ ਮਿਲੇ ਹੀ ਨਹੀਂ ਸਨ। ਇਸ ਤਰ੍ਹਾਂ ਕਬੀਰ ਬਾਰੇ ਉਨ੍ਹਾਂ ਦੇ ਪਹਿਲੇ ਚੇਲੇ ਧਰਮ ਦਾਸ ਤੇ ਹੋਰ ਕਬੀਰ ਪੰਥੀਆਂ ਦਾ ਦੱਸਿਆ ਸੰਮਤ ਅਤੇ 'ਸਕੰਦਰ ਲੋਧੀ' ਦਾ ਮੇਲ ਵੀ ਗਲਤ ਹੋ ਜਾਂਦਾ ਹੈ। ਸਾਰੀ ਵਿਥਿਆ ਰੌਲੇ ਵਿੱਚ ਰੁਲ ਜਾਂਦੀ ਹੈ। ਜਿਸ ਸ਼ਾਖਾ ਦੇ ਉੱਤਰਾਧਿਕਾਰੀ ਸਿਕੰਦਰ ਲੋਧੀ ਦਾ ਸਮਾਂ ਕਬੀਰ ਜੀ ਦਾ ਦੱਸਦੇ ਹਨ, ਕਿਉਂਕਿ ਇਤਿਹਾਸਕ ਘਟਨਾਵਾਂ ਤੋਂ ਇਹੋ ਪ੍ਰਮਾਣਤ ਹੈ, ਉਸ ਨੂੰ ਦੂਜੇ ਲੋਕ ਪਤਾ ਨਹੀਂ ਕਿਉਂ ਤੇ ਕਿਵੇਂ ਗ਼ਲਤ ਦੱਸਦੇ ਰਹੇ? ਇਹ ਕੇਵਲ ਦਿਮਾਗ਼ੀ ਖੁਰਚ ਖੁਰਚਾਈ ਹੀ ਰਹੀ ਹੈ।

ਰਾਮਾਨੰਦ ਦਾ ਸਮਾਂ ਪਹਿਲਾਂ ਮੰਨਣ ਵਾਲਿਆਂ ਦੀ ਰਾਏ ਵਿੱਚ ਰਵਿਦਾਸ, ਸੈਣ, ਧੰਨਾ, ਪੀਪਾ ਆਦਿ ਭਗਤ ਰਾਮਾਨੰਦ ਜੀ ਦੇ ਸੰਪਰਕ ਵਿੱਚ ਨਹੀਂ ਆ ਸਕਦੇ, ਜਦ ਕਿ ਰਾਮਾਨੰਦ ਜੀ ਪਹਿਲਾਂ ਹੋ ਚੁੱਕੇ ਸਨ, ਭਗਤ ਪਿੱਛੋਂ ਹੋਏ। ਇਸ ਸੰਬੰਧੀ ਵੱਡਾ ਮੰਤਕ ਇਹ ਦਿੱਤਾ ਜਾਂਦਾ ਹੈ ਕਿ ਇਨ੍ਹਾਂ ਭਗਤਾਂ ਵਿਚੋਂ ਕਿਸੇ ਨੇ ਵੀ ਰਾਮਾਨੰਦ ਦਾ ਆਪਣੀ ਰਚਨਾ ਵਿੱਚ ਜ਼ਿਕਰ ਨਹੀਂ ਕੀਤਾ। ਡਾ. ਬਲਦੇਵ ਉਪਾਧਯਾਯ ਨੇ ਜਵਾਬ ਵਿੱਚ ਜ਼ੋਰਦਾਰ ਮੰਤਕ ਪੇਸ਼ ਕੀਤਾ ਹੈ ਕਿ ਇਨ੍ਹਾਂ ਭਗਤਾਂ ਨੇ ਤਾਂ ਆਪਣੇ ਮਾਤਾ ਪਿਤਾ ਦੇ ਨਾਵਾਂ ਦਾ ਭੀ ਜ਼ਿਕਰ ਨਹੀਂ ਕੀਤਾ। ਕੀ ਇਸ ਲਈ ਇਨ੍ਹਾਂ ਨੂੰ ਮਾਤਾ ਪਿਤਾ ਤੋਂ ਬਿਨਾਂ ਹੀ ਪੈਦਾ ਹੋਏ ਮੰਨ ਲਿਆ ਜਾਵੇਗਾ? ਫਿਰ ਭੀ ਉਨ੍ਹਾਂ ਕੁਝ ਪ੍ਰਮਾਣ ਪੇਸ਼ ਕੀਤੇ ਹਨ। ਜਿਵੇਂ ਭਗਤ ਸੈਣ ਜੀ ਦਾ ਕਥਨ ਹੈ:

*'ਰਾਮ ਭਗਤਿ ਰਾਮਾਨੰਦੁ ਜਾਨੈ। ਪੂਰਨ ਪਰਮਾਨੰਦੁ ਬਖਾਨੈ।।*

ਅਤੇ ਕਬੀਰ ਜੀ ਦੇ ਪ੍ਰਸਿੱਧ ਵਾਕ ਦਿਖਾਏ ਹਨ:

*(੧) ਭਗਤ ਦ੍ਰਾਵੜ ਊਪਜੀ ਲਾਏ ਰਾਮਾਨੰਦ।।*
*ਪ੍ਰਗਟ ਕਰੀ ਕਬੀਰ ਨੇ ਸਾਤ ਦੀਪ ਨਵ ਖੰਡ।।*

*(ਸਾਖੀ ਗ੍ਰ.ਪ੍ਰ ੧੦੭)*

*(੨) ਰਾਮਾਨੰਦ ਰਾਮ ਰਸ ਮਾਤੇ। ਕਹਿ ਕਬੀਰ ਹਮ ਕਹਿ ਕਹਿ ਥਾਕੇ।।*

*(ਕਬੀਰ ਬੀਜਕ ੨੨੭)*

ਪੰਡਿਤ ਅਯੁਧਿਆ ਸਿੰਘ ਹਰਿਯੋਧ ਨੇ ਆਪਣੀ ਪੁਸਤਕ ਕਬੀਰ ਵਿੱਚ ਇਸ ਵਿਸ਼ੇ ਉੱਤੇ ਬਹਿਸ ਕਰਦਿਆਂ ਇੱਕ ਅੰਗ੍ਰੇਜ਼ ਵਿਦਵਾਨ ਸ੍ਰੀਯੁਤ ਬੇਸੁਕਟ ਦਾ ਇਹ ਮੱਤ, ਕਿ ਕਬੀਰ ਸੂਫੀ ਫਕੀਰ ਤਕੀ (ਝੂਸੀ ਵਾਲੇ) ਦੇ ਚੇਲੇ ਸਨ, ਕਬੀਰ ਜੀ ਦੀ ਰਚਨਾ ਦੇ ਕੁੱਝ ਪ੍ਰਮਾਣ ਦੇ ਕੇ ਦੱਸਿਆ ਹੈ, ਕਬੀਰ ਜੀ ਨੇ ਖੁਦ ਜਿਸ ਰਾਮਾਨੰਦ ਨੂੰ ਗੁਰੂ ਮੰਨਿਆ ਸੀ, ਉਸ ਦੇ ਪ੍ਰਮਾਣ ਉਨ੍ਹਾਂ ਦੀ ਰਚਨਾ ਵਿੱਚੋਂ ਮਿਲਦੇ ਹਨ:

*'ਕਾਂਸੀ ਮੇ ਹਮ ਪ੍ਰਗਟ ਭਏ ਹੈ ਰਾਮਾਨੰਦ ਚੇਤਾਏ।।*

*(ਕਬੀਰ ਸ਼ਬਦਾਵਲੀ, ਦ੍ਵਿਤੀਯ ਭਾਗ-੬੧)*

*ਗੁਰੂ ਰਾਮਾਨੰਦ ਚਰਨ ਕਮਲ ਪਰ, ਦੀਨੀ ਵਾਰ।।*

*(ਕਬੀਰ ਕਸਉਟੀ ਸਫਾ ੫)*

ਅਜੇਹੇ ਇਤਿਹਾਸਕ ਮਹੱਤਵ ਵਾਲੇ ਲੇਖ ਵਧੇਰੇ ਪ੍ਰਬਲ ਹਨ।

'ਭਗਵਤ ਸੰਪਰਦਾਇ' ਗ੍ਰੰਥ ਲੇਖਕ ਪ੍ਰੋ. ਬਲਦੇਵ ਉਪਾਧਯ ਨੇ ਕਬੀਰ ਜੀ ਅਤੇ ਮੁਸਲਮਾਨ

ਫਕੀਰ ਤਕੀ* ਨਾਲ ਹੋਈ ਗੋਸ਼ਟ ਦੇ ਬੇਝਿਜਕ ਪ੍ਰਮਾਣ ਪੇਸ਼ ਕੀਤੇ ਹਨ, ਪ੍ਰਸਿੱਧ ਹੈ ਕਬੀਰ ਜੀ ਪਹਿਲਾਂ ਫਕੀਰ ਤਕੀ ਦੇ ਸ਼ਿਸ਼ ਰਹੇ ਸਨ, ਜਿਸ ਕਾਰਨ ਪਿੱਛੋਂ ਗੁੱਸੇ ਵਿੱਚ ਆਕੇ ਤਕੀ' ਨੇ ਸਿਕੰਦਰ ਕੋਲ ਸ਼ਿਕਾਇਤਾਂ ਕਰਕੇ ਕਬੀਰ ਜੀ ਨੂੰ ਕਸ਼ਟ ਦਿਵਾਏ ਸੀ। 'ਤਕੀ' ਦਾ ਚਲਾਣਾ ਸੰਮਤ ੧੬੦੩ ਵਿੱਚ ਹੋਇਆ। ਕੁੱਝ ਥਾਂ ੧੬੩੨ ਵਿੱਚ ਹੋਇਆ ਭੀ ਲਿਖਿਆ ਹੈ।

ਸਭ ਤੋਂ ਮੁੱਖ ਪ੍ਰਮਾਣ ਇੱਕ, ਰਾਮਾਨੰਦ ਜੀ ਦੇ ਸਮਕਾਲੀ, ਮੁਸਲਮਾਨ ਮੌਲਾਨਾ ਰਸ਼ੀਦੂ ਦੀਨ ਫਕੀਰ ਲਿਖਤ ਪੁਸਤਕ ਵਿੱਚੋਂ ਮਿਲਦਾ ਹੈ। ਮੌਲਾਨਾ ਰਸ਼ੀਦੀ ਨੇ ਆਪਣੇ ਜ਼ਮਾਨੇ ਦੇ ਮੁਸਲਮਾਨ ਫਕੀਰਾਂ ਬਾਰੇ ਗ੍ਰੰਥ 'ਤਜ਼ਕਰਾ ਤੁਲ ਫੁਕਰਾ' ਵਿੱਚ ਲਿਖਿਆ ਹੈ, ਮੂਲ ਪੁਸਤਕ ਫਾਰਸੀ ਭਾਸ਼ਾ ਵਿੱਚ ਹੈ, ਇਸ ਵਿੱਚ ਕੁੱਝ ਹਿੰਦੂ ਸੰਤਾਂ-ਭਗਤਾਂ ਦੀ ਮਹਿਮਾ ਵੀ ਆਈ ਹੈ, ਰਾਮਾਨੰਦ ਜੀ ਬਾਰੇ ਇਸ ਤਰ੍ਹਾਂ ਦਾ ਲੇਖ ਹੈ:

*ਇਸੀਪੁਰੀ (ਕਾਂਸੀ) ਮੇਂ ਪੰਚ ਗੰਗਾ ਘਾਟ ਪਰ ਏਕ ਪ੍ਰਸਿਧ ਮਹਾਤਮਾ ਰਹਿਤੇ ਹੈਂ। ਜੋ ਤੇਜ ਪੁੰਜ ਔਰ ਪੂਰਣ ਯੋਗੇਸ਼ਵਰ ਹੈ। ਵੈਸ਼ਣਵੋਂ ਕੇ ਸਰਵ ਮਾਨਯ ਅਚਾਰਯ ਹੈਂ। ਸਦਾਚਾਰ ਔਰ ਬ੍ਰਹਮ ਨਿਸ਼ਠਾ ਕੇ ਸਵਰੂਪ ਹੀ ਹੈਂ। ਸੱਚੇ ਭਗਤ ਪ੍ਰੇਮੀਓਂ ਔਰ ਬ੍ਰਹਮ ਬਿੰਦੋਂ ਕੇ ਸਮਾਜ ਮੇਂ ਉਤਕ੍ਰਿਸ਼ਟ ਪ੍ਰਭਾਵ ਰਖਤੇ ਹੈਂ। ਆਪ ਤੋ ਧਰਮ ਕਰਮ ਕੇ ਪੂਰੇ ਹੈਂ ਹਿੰਦੂਓਂ ਕੇ ਧਰਮ ਕਰਮ ਕੇ ਸਮਰਾਟ ਹੈ। ਕੇਵਲ ਬ੍ਰਹਮ ਵੇਲਾ ਮੇਂ ਆਪਨੀ ਪੁਨੀਤ ਗੁਫਾ ਸੇ ਗੰਗਾ ਸਨਾਨ ਕੇ ਲੀਏ ਬਾਹਰ ਨਿਕਲਤੇ ਹੈਂ। ਉਸ ਪਵਿਤ੍ਰ ਆਤਮਾ ਕੋ ਸਵਾਮੀ ਰਾਮਾਨੰਦ ਕਹਿਤੇ ਹੈਂ। ਉਨਕੇ ਸ਼ਿਸ਼ੋਂ ਕੀ ਸੰਖਿਆ ਪਾਂਚ ਸੌ ਸੇ ਅਧਿਕ ਹੈ। ਉਸ ਸ਼ਿਸ਼ ਸਮੂਹ ਸੇ ਦਵਾਦਸ ਪਰ ਗੁਰੂ ਕੀ ਵਿਸ਼ੇਸ਼ ਕ੍ਰਿਪਾ ਹੈ। ਕਬੀਰ,ਪੀਪਾ, ਰਵਿਦਾਸ ਆਦਿਕ ਭਗਤੋਂ ਕੇ ਸਮੁਦਾਇ ਕਾ ਨਾਮ ਵੈਰਾਗੀ ਹੈ। (ਭਗਵਤ ਸੰਪਰਦਾਏ, ਸਫਾ ੨੫੫)*

ਮੌਲਾਨਾ ਰਸ਼ੀਦੂਦੀਨ ਨੇ ਰਾਮਾਨੰਦ ਜੀ ਦੇ ਆਪਣਾ ਸਮਕਾਲੀ ਹੋਣ ਦਾ ਵਰਣਨ, ਦੂਜਾ ਉਨ੍ਹਾਂ ਦੇ ਪੰਜ ਸੌ ਚੇਲਿਆਂ ਵਿੱਚੋਂ ਖਾਸ ਤੌਰ ਤੇ ਪ੍ਰਸਿੱਧ ਕਬੀਰ, ਸੈਣ, ਰਵਿਦਾਸ, ਪੀਪਾ ਆਦਿ ਦੇ ਨਾਂਵਾਂ ਦਾ ਵੇਰਵਾ ਦਿੱਤਾ ਹੈ। ਰਾਮਾਨੰਦ ਦੇ ਜੀਵਨ ਦੇ ਨਾਲ ਉਨ੍ਹਾਂ ਦੇ ਪ੍ਰਸਿੱਧ ਚੇਲਿਆਂ ਸੰਬੰਧੀ ਕਿਸੇ ਸਮਕਾਲੀ, ਉਹ ਵੀ ਮੁਸਲਮਾਨ ਫਕੀਰ ਦਾ ਲਿਖਿਆ ਖਾਸ ਅਰਥ ਰੱਖਦਾ ਹੈ। ਇਸ ਨੂੰ ਪੱਕੀ ਇਤਿਹਾਸਕ ਗਵਾਹੀ ਪ੍ਰਵਾਨ ਕੀਤਾ ਜਾਂਦਾ ਹੈ:

---

* ਮਾਨਕ ਪੁਰਹਿ ਕਬੀਰ ਬਸੇਰੀ। ਮਹਿਦਤ ਸੁਨੀ ਸ਼ੇਖ ਤਕੀ ਕੇਰੀ।
ਨਾਨ੍ਹਾ ਨਾਚ ਨਚਾਇਕੈ ਨਾਚੇ ਨਟ ਕੋ ਭੇਖ। (ਕਬੀਰ ਬੀਜਕ ਰਸੈਨੀ ੮੪)
ਘਟ ਘਟ ਮੈਂ ਅਵਿਨਾਸ਼ੀ ਸੁਣੋ ਤਕੀ ਤੁਮ ਸ਼ੇਖ। (ਕਬੀਰ ਬੀਜਕ ਸਫਾ ੭੬)
ਪ੍ਰਭ ਨਿਜ ਪ੍ਰਣ ਕੋ ਪ੍ਰਤਿ ਪਾਲੀਏ, ਸੁਣ ਗੁਰ ਆਏ ਭੂਮਪੁਰ
ਸੰਗ ਲੀਏ ਕਬੀਰ ਰੈਦਾਸ ਸਭ, ਸੰਗ ਹੈ ਨ੍ਰਿਪਲੀਨ ਗੁਰ।
ਰਵਿਦਾਸ ਕਬੀਰ, 'ਨਾਮਾ' ਸੰਗ ਲੀਆ। ਸ੍ਰੀ ਰਾਮਾਨੰਦ ਪਿਆਨਾ ਕੀਆ।
ਚਲਿ ਆਇਓ ਪੀਪਾ ਜਹਾਂ, ਜਹਾਂ। ਤਾਂ ਸਿਉਂ ਜਾਏ ਖਬਰ ਕੀਨੀ ਕਹਾਂ।
'ਨਾਮੇ' ਪਾਇ ਤਹਾਂ ਉਠ ਧਾਇਆ। ਪਰਸਤ ਚਰਨ ਪਿਆਸ ਬੁਝਾਇਆ।
ਦੋਹਰਾ: ਸਗਲ ਦਿਵਸ ਸੇਵਾ ਕਰੀ, ਨਿਮਰ ਭੂਤ ਹੋਇ ਦਾਸ।
ਜੋ ਸੇਵੇ ਤਿਸ ਹੋਤ ਹੈ ਊਂਧ ਕੰਵਲ ਵਿਗਾਸ।
ਚੋਪਈ: ਭਈ ਰੈਨ ਤਬ ਚੰਦ ਪ੍ਰਕਾਸ਼ਾ। ਪਾਂਚਉ ਏਕ ਹੋਇ ਬੈਠੇ ਪਾਸਾ।
(ਪਰਚੀਆਂ ਭਗਤਾਂ ਕੀਆਂ ਅਨੰਤਦਾਸ)

*ਰਾਮਾਨੰਦੀ ਬੈਰਾਗੀਆਂ ਬਾਰੇ ਟੂਕ ਦਾ ਭਾਗ ਇਸ ਤਰ੍ਹਾਂ ਹੈ:-*

*'ਜੋ ਲੋਕ ਪਰਲੋਕ ਕੀ ਇਛਾਓਂ ਕਾ ਤਿਆਗ ਕਰਤਾ ਹੈ, ਉਸੇ ਬ੍ਰਾਹਮਨੋ ਕੀ ਭਾਸ਼ਾ ਮੇਂ 'ਬੈਰਾਗੀ' ਕਹਿਤੇ ਹੈ। ਕਹਤੇ ਹੈ ਕਿ ਇਸ ਸੰਪਰਦਾਇ ਕੀ ਮੁੱਖ ਪ੍ਰਵਰਤਕਾ (ਰਿਸ਼ੀ) ਜਗਜਨਨੀ (ਸ੍ਰੀ) ਸੀਤਾ ਜੀ ਹੈਂ। ਉਨਹੋ ਨੇ ਪ੍ਰਥਮਤ: ਆਪਨੇ ਸਵਿਸ਼੍ਰੇਸ਼ਟ ਸੇਵਕ ਪਾਰਸ਼ਦ ਰੂਪ (ਸ੍ਰੀ) ਹਨੂਮਾਨ(ਜੀ) ਕੋ ਉਪਦੇਸ਼ ਕੀਆ ਔਰ ਉਨ ਰਿਸ਼ੀ (ਅਚਾਰੀਆ) ਕੇ ਦੁਆਰਾ ਸੰਸਾਰ ਮੇਂ ਉਸ ਰਹਸਯ (ਮੰਤਕ) ਕਾ ਪ੍ਰਕਾਸ਼ ਹੁਆ। ਇਸ ਕਾਰਨ ਇਸ ਸੰਪਰਦਾਇ ਕਾ ਨਾਮ 'ਸ੍ਰੀ ਸੰਪਰਦਾਇ' ਹੈ। ਔਰ ਉਸਕੇ ਮੁਖ ਮੰਤਰ ਕੋ 'ਰਾਮਾਤਾਰਕ' ਕਹਤੇ ਹੈ। ਔਰ ਯਹ ਕਿ ਉਸ ਪਵਿੱਤਰ ਮੰਤਰ ਕੋ ਗੁਰੂ, ਸਿਸ਼ਯ ਕੇ ਕਾਨ ਮੇਂ ਦੀਖਸ਼ਾ ਦੇਤੇ ਹੈਂ। ਔਰ ਉਧਰਵਪੁੰਨਯ ਤਿਲਕ ਲਾਭ ਵ 'ਮੀਮ' ਕੇ ਅਕਾਰ ਕਾ ਲਲਾਟ ਤਥਾ ਅਨਯ ਗਿਆਰਹ ਸਥਾਨੋਂ ਪਰ ਲਗਾਤੇ ਹੈਂ। ਤੁਲਸੀ ਕਾ ਹੀਰਾ ਜਨੇਊ ਮੇਂ ਗੁੰਥ ਕਰ ਸ਼ਿਸ਼ਿਓਂ ਕੇ ਗਲੇ ਮੇਂ ਪਹਿਨਾਤੇ ਹੈਂ। ਉਨਕੀ ਜੇਹਬਾ ਜਪ ਮੇ ਔਰ ਮਨ ਸਚੇ ਪ੍ਰਿਯਤਮ ਕੇ ਦਰਸ਼ਨਾ ਸੁਧਾਂਨ ਮੇਂ ਰਹਾ ਕਰਤਾ ਹੈ। ਪ੍ਰਣਤਯਾ ਭਜਨ ਮੇ ਹੀ ਇਸ ਸੰਪਰਦਾਇ ਕੀ ਰੀਤੀ ਹੈ। ਅਧਿਕਾਂਸ਼ ਸੰਤ ਆਤਮਾਰਾਮੀ ਅਥਵਾ ਪਰਮਹੰਸੀ ਜੀਵਨ ਨਿਰਬਾਹ ਕਰਤੇ ਹੈਂ।*

*(ਕਲਿਆਣ, ਸੰਤ ਅੰਕ ੧੯੧੩, ੨ ਭਾਗਵਤ ਸੰਪਰਦਾਏ ਗ੍ਰੰਥ ਸਫਾ ੨੫੪)*

ਇਹ ਲਿਖਤ ਅਯੁੱਧਿਆ ਦੀ ਪੁਰਾਤਤ੍ਰ ਸੰਘਾਇਨੀ ਸੰਮਤੀ ਦੀ ਰਿਪੋਰਟ ਸੰਮਤ ੧੯੭੭ ਸਫਾ ੧੩ ਉੱਤੇ ਵੀ ਦਿੱਤੀ ਗਈ ਹੈ। ਬਿਹਾਰ ਰਾਸ਼ਟਰ ਭਾਸ਼ਾ ਪਰਿਸ਼ਦ ਪਟਨਾ ਵਲੋਂ ਛਾਪੀ ਗਈ 'ਰਾਮ ਭਗਤ ਸਾਹਿਤਯ ਮੇਂ ਮਧਰ ਉਪਾਸਨਾ' ਗ੍ਰੰਥ ਦੇ ੧੨੭ ਸਫੇ ਉੱਤੇ ਉਪੱਰਲਾ ਹੀ ਹਿੰਦੀ ਅਨੁਵਾਦ ਦਿੱਤਾ ਹੈ।

ਮੌਲਾਨਾ ਰਸ਼ੀਦੀ ਦੀ ਇਹ ਟੂਕ ਇਤਨੀ ਭਾਵ ਭਿੰਨੀ ਤੇ ਮਹੱਤਵਪੂਰਨ ਹੈ ਜਿਸ ਤੋਂ ਬਲਦੇਵ ਉਪਾਧਯਾਯ ਜੀ ਪ੍ਰਭਾਵਤ ਹੋਕੇ ਲਿਖਦੇ ਹਨ: *" ਸਵਾਮੀ ਰਾਮਾਨੰਦ ਜੀ ਕੇ ਜੀਵਨ ਚਰਿਤਰ ਕੀ ਸਮੱਗਰੀ ਕੇ ਅਭਾਵ ਸੇ ਉਨ ਕਾ ਐਸਾ ਅਲੌਕਿਕ ਵਿਅੱਕਤਤਵ ਹਮਾਰੇ ਨੇਤਰੋਂ ਕੇ ਸਾਹਮਨੇ ਕਭੀ ਆਇਆ ਹੀ ਨਹੀਂ ਹੈ ।"* ਇਸ ਟੂਕ ਵਿੱਚੋਂ ਅਸੀਂ ਇਹ ਦੇਖਦੇ ਹਾਂ ਕਿ ਰਾਮਾਨੰਦ ਜੀ ਦੇ ਬਾਰ੍ਹਾਂ ਪ੍ਰਸਿੱਧ ਚੇਲਿਆਂ ਵਿੱਚੋਂ ਉਨ੍ਹਾਂ ਦੇ ਜਿਉਂਦੇ ਜੀਅ ਹੀ ਕਬੀਰ, ਰਵਿਦਾਸ ਅਤੇ ਪੀਪਾ ਜੀ ਨੇ ਵਿਸ਼ੇਸ਼ ਪ੍ਰਸਿੱਧੀ ਪਾ ਲਈ ਸੀ। ਭਗਤ ਮਾਲਾ (ਨਾਭਾ) ਜੀ ਵਿੱਚ ਲਿਖੇ ਇਨ੍ਹਾਂ ਭਗਤਾਂ ਦੇ ਨਾਮ, ਰਾਮਾਨੰਦ ਜੀ ਦੀ ਸ਼ਿਸ਼ ਪ੍ਰਣਾਲੀ ਵਿੱਚ ਅੰਕਤ ਹਨ। ਇਸ ਤੋਂ ਰਾਮਾਨੰਦ ਜੀ ਨੂੰ ਪਹਿਲਾਂ ਹੋ ਚੁੱਕਿਆ ਕਹਿਣ ਵਾਲੇ ਲੇਖਕ ਅਧਾਰ ਹੀਣ ਹੋ ਜਾਂਦੇ ਹਨ। ਜੋ ਸੱਜਣ ਰਾਮਾਨੰਦ ਜੀ ਨੂੰ ਪਿੱਛੇ ਨੂੰ ਖਿੱਚ ਧੂਹ ਕੇ ਤੇਰਵ੍ਹੀਂ ਸਦੀ ਵੱਲ ਲਿਜਾਂਦੇ ਹਨ, ਫਿਰ ਦੋ ਸੌ ਵਰ੍ਹੇ ਤੱਕ ਦੀ ਉਮਰ ਕਲਪ ਕੇ ਕਬੀਰ ਜੀ ਦਾ ਸਮਾਂ ਰਾਮਾਨੰਦ ਨਾਲ ਮੇਲ ਲੈਣ ਦੀ ਕੋਸ਼ਿਸ਼ ਕਰਦੇ ਹੋਏ ਬਾਕੀਆਂ ਭਗਤਾਂ ਨੂੰ ਰਾਮਾਨੰਦ ਜੀ ਤੋਂ ਪਿੱਛੋਂ ਹੋਏ ਲਿਖਦੇ ਹਨ। ਉਨ੍ਹਾਂ ਦਾ, ਰਾਮ ਚੰਦਰ ਸ਼ੁਕਲ ਜਿਹੇ ਵਿਦਵਾਨ, ਦਲੀਲਾਂ ਤੇ ਤੱਥਾਂ ਦੇ ਹਥਿਆਰਾਂ ਨਾਲ ਰਾਹ ਰੋਕੀ ਖੜ੍ਹੇ ਹਨ। ਵਿਸ਼ੇਸ਼ ਗੱਲ ਇਹ ਹੈ ਕਿ ਰਾਮਾਨੰਦ ਜੀ ਨੂੰ ਇੱਕ ਸਦੀ ਪਹਿਲਾਂ ਹੋਇਆ ਦੱਸਣ ਵਾਲੇ ਦੇਸੀ ਤੇ ਵਿਦੇਸ਼ੀ ਵਿਦਵਾਨ ਅਤੇ ਰਾਮਾਨੰਦ ਸੰਪ੍ਰਦਾਈਆਂ ਕੋਲ ਕੋਈ ਪ੍ਰਮਾਣ ਨਹੀਂ ਸਿਵਾਏ ਇੱਕ 'ਭਵਿਖ ਵਾਕੀ ਗ੍ਰੰਥ' ਦੀਆਂ ਕਹਾਣੀਆਂ ਦੇ ਜਿਸ ਵਿੱਚ ਲਿਖਿਆ ਹੈ: 'ਕਲਯੁਗ ਸੰਮਤ ੪੪੯੯ ਬੀਤੇ ਰਾਮਾਨੰਦ ਜੀ ਹੋਂਗੇ। '?

ਇਸ ਕਲਪਨਾ ਨੂੰ ਇਤਿਹਾਸਕ ਅਧਾਰ ਬਣਾਉਣਾ ਕਿਤਨਾ ਕੁ ਠੀਕ ਹੈ? ਜੇ ਇਹ ਭਵਿਸ਼ ਵਾਕੀ ਗ੍ਰੰਥ ਦੀ ਕਲਪਨਾ ਠੀਕ ਵੀ ਮੰਨੀ ਜਾਵੇ ਤਾਂ ਏਸੇ ਗ੍ਰੰਥ ਵਿੱਚ ਕਬੀਰ ਰਵਿਦਾਸ ਆਦਿ ਬਾਰੇ ਭੀ ਤਾਂ ਲਿਖਿਆ ਹੈ ਕਿ ਇਹ ਭਗਤ ਰਾਮਾਨੰਦ ਜੀ ਦੇ ਸ਼ਿਸ਼ ਹੋਣਗੇ। ਇਸ ਭਵਿਸ਼ ਵਾਕੀ ਗ੍ਰੰਥ ਦੇ ਰਚਣਹਾਰਿਆਂ ਵੱਲੋਂ ਇੱਕ ਦਿਲਚਸਪ ਕਹਾਣੀ ਘੜੀ ਗਈ ਹੈ: *ਮੋਹਣ ਦਾਸ ਕਰਮ ਚੰਦ, ਕਬੀਰ ਜੀ ਦਾ ਅਵਤਾਰ ਹੋਵੇਗਾ। ਜੋ ਚਰਖੇ ਖੱਡੀ ਤੇ ਖੱਦਰ ਦੇ ਬਲ ਨਾਲ ਭਾਰਤ ਨੂੰ ਆਜ਼ਾਦੀ ਦਿਵਾਇਗਾ।"* ਇਸ ਨਵੇਂ ਘੜੇ ਗਏ ਭਵਿਸ਼ਵਾਕੀ ਗ੍ਰੰਥ ਵਿੱਚ *ਗੁਰੂ ਨਾਨਕ ਜੀ ਨੂੰ ਵੀ ਰਾਮਾਨੰਦ ਦੇ ਚੇਲੇ ਹੋਣਾ ਲਿਖਿਆ ਹੈ।*

ਗੁਰੂ ਨਾਨਕ ਜੀ ਨੂੰ ਰਾਮਾਨੰਦ ਜੀ ਦੇ ਚੇਲੇ ਤਦ ਹੀ ਕਿਹਾ ਜਾ ਸਕਦਾ ਸੀ ਜੇ ਉਨ੍ਹਾਂ ਦਾ ਸਮਾਂ ਇੱਕ ਹੋਵੇ। ਇਸ ਲਈ ਮੇਲ ਹੋਣ ਦੀ ਗੱਲ ਇਸ ਗ੍ਰੰਥ ਮੁਤਾਬਕ ਸਹੀ ਭੀ ਮੰਨ ਲਈ ਜਾਵੇ ਚੇਲਾ ਕਿਸਦਾ ਕੌਣ ਹੋਇਆ? ਇਸ ਦਾ ਨਿਤਾਰਾ ਕਰਨ ਲਈ ਉਨ੍ਹਾਂ ਦੋਹਾਂ ਦੀ ਰਚਨਾ ਤੋਂ ਵੱਧ ਹੋਰ ਕੋਈ ਵੱਡਾ ਪ੍ਰਮਾਣ ਨਹੀਂ ਹੋ ਸਕਦਾ। ਰਾਮਾਨੰਦ ਜੀ ਦੀ ਰਚਨਾ ਵਿੱਚ ਆਇਆ ਪਲਟਾ ਅਵਤਾਰਵਾਦੀ ਤੋਂ ਨਿਰਗੁਣਵਾਦੀ ਅਰਾਧਕ ਬਣ ਜਾਣ ਦਾ ਪ੍ਰਤੱਖ ਹੈ। ਵੱਡਾ ਪ੍ਰਮਾਣ ਉਨ੍ਹਾਂ ਦੀ ਰਚਨਾ ਵਿੱਚ ਸ੍ਵੀਕ੍ਰਿਤੀ ਦੇ ਵਾਕ ਹਨ: ਗੁਰੂ ਨੇ ਮੈਨੂੰ ਬ੍ਰਹਮ ਘਰ ਆਕੇ ਦਿਖਾਇਆ,

*ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ*

ਭਗਤਾਂ ਬਾਰੇ ਨਾਭਾ ਜੀ ਦੀ ਭਗਤਮਾਲਾ ਦਾ ਇਹ ਕਥਨ ਭੀ ਸਦੀਆਂ ਤੋਂ ਪ੍ਰਚੱਲਤ ਹੈ ਕਿ ਕਬੀਰ, ਰਵਿਦਾਸ ਆਦਿ ਭਗਤ ਰਾਮਾਨੰਦ ਦੇ ਚੇਲੇ ਸਨ। ਭਗਤਾਂ ਬਾਰੇ ਮਿਲਦੇ ਪੁਰਾਤਨ ਗ੍ਰੰਥਾਂ ਤੋਂ ਇਨ੍ਹਾਂ ਭਗਤਾਂ ਦੀਆਂ ਰਚਨਾਵਾਂ ਤੋਂ ਇਸ ਤੱਥ ਦੀ ਪੁਸ਼ਟੀ ਹੁੰਦੀ ਹੈ। ਜਿਨ੍ਹਾਂ ਭਗਤਾਂ ਨੂੰ ਰਾਮਾਨੰਦ ਜੀ ਤੋਂ ਲੋਅ ਲੱਗੀ ਉਹ ਭਗਤ ਰਾਮਾਨੰਦ ਦੇ ਸਮਕਾਲੀ ਹੀ ਸਨ। (ਭਵਿਸ਼ ਪੁਰਾਣ ਦੇਖੋ ਅਧਿਆਇ ੧੭ ਸਲੋਕ ੪੦ ਤੋਂ ੮੦ ਤੱਕ) ਏਨ੍ਹਾਂ ਭਗਤਾਂ ਦੇ ਰਾਮਾਨੰਦ ਜੀ ਦੇ ਚੇਲੇ ਹੋਣਾ ਲਿਖਿਆ ਹੈ। ਕੀ ਚੇਲੇ ਪਿੱਛੋਂ ਹੋਏ, ਗੁਰੂ ਇੱਕ ਸਦੀ ਤੋਂ ਪਹਿਲਾਂ ਹੀ ਹੋ ਚੁੱਕਿਆ ਸੀ?

ਪਰਸੂ ਰਾਮ ਜੀ ਚਤੁਰਵੇਦੀ ਨੇ ਉਤਰੀ ਭਾਰਤ ਦੀ ਸੰਤ ਪਰੰਪਰਾ ਸਫਾ ੧੫੯ ਉੱਤੇ ਇੱਕ ਹਵਾਲਾ ਭਗਤ ਵਿਆਸ ਜੀ ਸੰਮਤ-੧੫੬੭-੬੯ ਦਾ ਦਿੱਤਾ ਹੈ। ਜਿਸ ਤੋਂ ਰਾਮਾਨੰਦ ਕਬੀਰ ਜੀ ਬਾਰੇ ਜੋ ਪਰੰਪਰਾ ਭਗਤੀ ਮੱਤ ਦੇ ਭਗਤ ਮਾਲਾ ਦੇ ਅਨੰਤ ਦਾਸ ਦੀਆਂ ਪਰਚੀਆਂ ਵਿੱਚ ਲਿਖੀ ਹੈ ਉਸ ਨੂੰ ਹੀ ਪ੍ਰਮਾਣੀਕਤਾ ਦਿੱਤੀ ਗਈ ਹੈ।

ਕਬੀਰ ਜੀ ਦੇ ਸਮੇਂ ਬਾਰੇ, ਕੁੱਝ ਖੋਜਕਾਰ ਵਿਦਵਾਨਾਂ ਨੇ, ਵਾਲ ਦੀ ਖੱਲ ਲਾਹੁਣ ਵਾਲੀ ਉਸਤਾਦੀ ਦਿਖਾਉਣ ਲਈ ਕਈ ਨਵੇਂ ਸੰਮਤ ਅਤੇ ਕਿਤਨੇ ਹੀ ਰੇਤ ਦੇ ਮਹੱਲ ਉਸਾਰੇ ਤੇ ਢਾਹੇ ਹਨ । ਉਨ੍ਹਾਂ ਦੀ ਕਲਪਨਾ ਬਾਰੇ ਅਸੀਂ ਕਬੀਰ ਜੀ ਦੇ ਪ੍ਰਕਰਣ ਵਿੱਚ ਅੱਗੇ ਚਰਚਾ ਕੀਤੀ ਹੈ, ਕਬੀਰ ਪੰਥੀਆਂ ਦਾ ਮੰਨਿਆ, ਬਿਕ੍ਰਮੀ ੧੫੭੫, ਚਲਾਣੇ ਦਾ ਸੰਮਤੁ *'ਪੰਦਰਹ ਸੌ ਪਚਹਤਰ ਮੇਂ ਮਗਹਰ ਕੀਆ ਗਉਣ'* ਉਘੇ ਵਿਦਵਾਨਾਂ ਅਨੁਸਾਰ ਠੀਕ ਬੈਠਦਾ ਹੈ। ਕਬੀਰ ਜੀ ਇਸ ਤੋਂ ਪਿੱਛੋਂ ਤੱਕ ਜੀਉਂਦੇ ਬੇਸ਼ੱਕ ਰਹੇ ਹੋਣ; ਜਿਸ ਦੇ ਸੰਕੇਤ ਰਵਿਦਾਸ ਨਾਲ ਹੋਏ ਸੰਬਾਦ ਵਿਚ ਮਿਲਦੇ ਹਨ, ਪਹਿਲਾਂ ਹੋਏ ਚਲਾਣੇ ਦੀ ਘਾੜਤ ਗਲਤ ਹੈ।

ਰਾਮਾਨੰਦ ਜੀ ਦਾ ੧੫੯੦ ਤੱਕ ਜੀਉਂਦੇ ਰਹਿਣ ਦਾ ਲੇਖ ਰਾਮ ਚੰਦ੍ਰ ਸ਼ੁਕਲ ਜੀ

ਦਾ ਹੈ। ਹਰ ਤਰ੍ਹਾਂ ਕਬੀਰ ਜੀ ਦਾ ਚਲਾਣਾ ਰਾਮਾਨੰਦ ਜੀ ਤੋਂ ਪਿੱਛੋਂ ਹੋਇਆ ਮੰਨਣਾ ਹੀ ਠੀਕ ਹੋਵੇਗਾ।

ਫਿਰ ਵੀ ਕਬੀਰ ਪੰਥੀਆਂ ਦਾ ਦੱਸਿਆ ਸੰਮਤ, ਦਲੀਲ ਖ਼ਾਤਰ ੧੫੭੫ ਮੰਨਿਆ ਜਾ ਸਕਦਾ ਹੈ। ਕਬੀਰ ਜੀ ਅਤੇ ਰਾਮਾਨੰਦ ਜੀ ਦੇ ਸਮੇਂ ਨੂੰ ਦੂਜੇ ਭਗਤਾਂ ਨਾਲੋਂ ਨਿਖੇੜ ਕੇ ਦੇਖਿਆ ਨਹੀਂ ਜਾ ਸਕਦਾ।

## *ਸਮਕਾਲੀ ਭਗਤਾਂ ਦੇ ਪ੍ਰਸੰਗ*

ਰਾਮਾਨੰਦ ਜੀ ਦੇ ਦੂਜੇ ਸਮਕਾਲੀ ਚੇਲੇ ਭਗਤ ਰਵਿਦਾਸ ਜੀ ਪ੍ਰਸਿੱਧ ਹੋਏ ਹਨ। ਰਵਿਦਾਸ ਜੀ ਤੇ ਕਬੀਰ ਜੀ ਬਾਰੇ ਜੀਵਨ ਕਥਾਵਾਂ ਵਾਲੀਆਂ ਪਰਚੀਆਂ ਤੇ ਹੋਰ ਗ੍ਰੰਥਾਂ ਵਿੱਚ ਮੀਰਾਂ ਬਾਈ ਤੇ ਰਾਣੀ ਝਾਲਾਂ ਬਾਈ ਦਾ ਰਵਿਦਾਸ ਜੀ ਤੋਂ ਭਗਤੀ ਵੱਲ ਆਕ੍ਰਸ਼ਤ ਹੋਣ ਅਤੇ ਦੀਖਿਆ ਲੈਣ ਦੀ ਵਾਰਤਾ ਲਿਖੀ ਹੋਈ ਹੈ। ਰਾਜਪੂਤਾਂ ਦੇ ਰਾਜ ਘਰਾਣਿਆਂ ਦੀਆਂ ਤਿੱਥਾਂ ਇਨ੍ਹਾਂ ਭਗਤਾਂ ਦੀਆਂ ਕਥਾਵਾਂ ਵਾਂਗ, ਮੂੰਹ ਜ਼ਬਾਨੀ ਕਹਾਣੀਆਂ ਨਹੀਂ, ਰਾਜ ਘਰਾਣਿਆਂ ਦਾ ਜਨਮ ਮਰਨ ਦਾ ਸਰਕਾਰੀ ਰੀਕਾਰਡ ਹੈ। ਰਾਮ ਚੰਦਰ ਸ਼ੁਕਲ ਜੀ ਮੀਰਾਂ ਬਾਈ ਦਾ ਜਨਮ ਸਮਾਂ ੧੫੫੫ ਬਿਕ੍ਰਮੀ ਦਾ (ਜਨਮ) ਮੰਨਦੇ ਹਨ। ਭੱਟਾਂ ਦੀਆਂ ਖਿਯਾਤਾਂ ਅਤੇ ਪੁਰਾਤਨ ਲਿਖਤਾਂ ਵਿੱਚ ੧੫੫੫ ਵਿੱਚ ਮੀਰਾਂ ਦਾ ਜਨਮ ਮੰਨਿਆ ਹੈ। ਵੱਡੀ ਹੋਈ ਵਿਆਹ ਹੋਇਆ, ਚਤੌੜ ਜਾਕੇ ਵਸੀ ਰਸੀ। ਰੰਡੇਪਾ ਗਲ੍ਹ ਆ ਪਿਆ। ਰਾਣੇ (ਪਤੀ ਦੇ ਭਰਾ) ਨੇ ਚਾਦਰ ਪਾਉਣੀ ਚਾਹੀ, ਮੀਰਾਂ ਘਰ ਛੱਡਕੇ ਤੀਰਥਾਂ ਨੂੰ ਟੁਰ ਗਈ। ਇਹ ਸਮਾਂ ੧੫੯੦(ਬਿਕ੍ਰਮੀ) ਤੋਂ ਪਹਿਲਾਂ ਦਾ ਨਹੀਂ ਪਿੱਛੋਂ ਦਾ ਹੋ ਸਕਦਾ ਹੈ। ਜਿਸ ਸਮੇਂ ਮੀਰਾਂ ਦਾ ਰਵਿਦਾਸ ਜੀ ਨਾਲ ਮੇਲ ਹੋਇਆ, ਕਬੀਰ ਜੀ ਜਿਉਂਦੇ ਸਨ। ਇਸ ਦਾ ਪ੍ਰਮਾਣ ਰਵਿਦਾਸ ਤੇ ਕਬੀਰ ਜੀ ਵਿਚਕਾਰ ਸੈਣ ਭਗਤ ਦੀ ਲਿਖੀ ਇੱਕ ਗੋਸ਼ਟ ਤੋਂ ਮਿਲਦਾ ਹੈ। ਵਿਦਵਾਨਾਂ ਨੇ ਇੱਕ ਮੱਤ ਹੋਕੇ ਰਵਿਦਾਸ ਜੀ ਦਾ ਸਮਾਂ ਸੋਲ੍ਹਵੀਂ ਸਦੀ (ਬਿ.) ਪ੍ਰਵਾਨ ਕੀਤਾ ਹੈ। ਭਗਤ ਮਾਲਾ ਅਤੇ ਪਰਚੀਆਂ ਭਗਤਾਂ ਦੀਆਂ ਵਿੱਚ ਰਾਮਾਨੰਦ ਜੀ ਨਾਲ ਕਬੀਰ ਅਤੇ ਰਵਿਦਾਸ ਗਗਨੌਰ ਪੀਪਾ ਜੀ ਨੂੰ ਮਿਲਣ ਗਏ ਦੱਸੇ ਹਨ। ਗਗਨੌਰ ਦੇ ਰਾਜਾ ਪੀਪਾ ਜੀ ਦਾ ਰਾਮਾਨੰਦ ਦਾ ਚੇਲਾ ਹੋਣਾ ਪ੍ਰਸਿੱਧ ਹੈ। ਪੀਪਾ ਜੀ ਵੱਡ-ਉਮਰੇ ਹੋਕੇ ਭਗਤ ਬਣੇ ਸੀ। ਇਨ੍ਹਾਂ ਦੇ ਸਮੇਂ ਬਾਰੇ ਵੀ ਭਾਵੇਂ ਕਈ ਕਲਪਨਾ ਹਨ, ਪਰਸ਼ੁ ਰਾਮ ਚਤੁਰਵੇਦੀ ਨੇ ਪੀਪਾ ਦੇ ਵੱਡੇ ਭਰਾ ਅਰਨ ਦਾਸ, 'ਖੀਰੀ' ਦਾ ਵਿਆਹ ਰਾਣਾ ਕੁੰਭਾ ਦੀ (੧੪੭੫-੧੫੨੫) ਭੈਣ ਨਾਲ ਹੋਇਆ ਖੋਜਿਆ ਹੈ। ਸੁਭਾਵਕ ਤੌਰ ਤੇ ਪੀਪਾ ਜੀ ਉਸ ਦੇ ਛੋਟੇ ਭਾਈ ਹੋਣ ਦੇ ਨਾਤੇ ਕਾਫੀ ਸਮਾਂ ਪਿੱਛੋਂ ਹੀ ਜਨਮੇ, ਵੱਡੇ ਹੋਏ, ਅਤੇ ਵੱਡੀ ਉਮਰ ਦੇ ਹੋ ਕੇ ਪਹਿਲਾਂ ਰਾਜੇ ਫਿਰ ਭਗਤ ਬਣੇ ਸਨ।

ਭਗਤ ਸੈਣ ਜੀ ਬਾਰੇ ਭਗਤ ਮਾਲਾ ਵਿੱਚ ਪ੍ਰਸੰਗ ਹੈ ਕਿ ਸੈਣ ਜੀ ਜਿਸ ਰਾਜੇ ਦੀ ਸੇਵਾ ਵਿਚ ਸਨ ਉਹ ਰਾਜਾ ਵੀ ਉਨ੍ਹਾਂ ਦੀ ਸੰਗਤ ਕਾਰਨ ਅੰਤ ਵਿੱਚ ਭਗਤ ਬਣ ਗਿਆ ਸੀ। ਇਹ ਗੱਲ ਨਾਭਾ ਜੀ ਦੀ ਭਗਤ ਮਾਲਾ ਅਤੇ ਉਸ ਦੇ ਟੀਕਾਕਾਰ ਪ੍ਰਿਯਾਦਾਸ ਨੇ ਪ੍ਰਮਾਣਤ ਕੀਤੀ ਹੈ:

*ਬਾਧੋਗੜ੍ਹ ਬਾਸ ਹਰਿ ਸਾਧੂ ਸੇਵਾ ਆਸ ਲਾਗੀ,*
*ਪਗੀ ਮਤਿ ਸੁਰਤਿ ਪ੍ਰਭੂ ਪਰਚੇ ਦਿਖਾਯੋ ਹੈ।।*

*ਕਰ ਨਿਤਨੇਮ ਚਲਾਯੇ ਭੂਪ ਕੋ ਲਗਾਉ ਤੇਲ,*
*ਭਯੋ ਮਗ ਮੇਲ ਸੰਤ, ਫਿਰ ਘਰ ਆਯੋ ਹੈ ॥*
*ਟਹਿਲ ਬਨਾਯੋ ਕਰੀ ਨ੍ਰਿਪ ਕੀ ਨਾ ਸੰਕ ਧਰੀ,*
*ਧਰ ਉਰ ਸਯਾਮ ਜਾਯ ਭੂਪਤ ਰਿਝਾਯੋ ਹੈ ॥*
*ਪਾਛੇ ਸੈਣ ਗਯੋ ਪੰਧ ਪੂਛੇ, ਹਿਯ ਰੰਗ ਛਯੋ,*
*ਭਯੋ ਅਚਰਜ ਰਾਜਾ ਬਚਨ ਸੁਨਾਯੋ ਹੈ ॥*

ਬਾਂਧਵਗੜ੍ਹ (ਰੀਵਾ) ਦੇ ਰਾਜਾ ਰਾਮ ਦਾ ਦੂਜਾ ਨਾਮ ਰਾਮਚੰਦਰ ਸੀ। ਇਸ ਰਾਜੇ ਦਾ ਰਾਜਕਾਲ ੧੫੫੪ ਤੋਂ ੧੫੯੧ ਈਸਵੀ (ਬ੍ਰਿਕਮੀ ੧੬੪੯) ਹੈ। ਇੰਝ ਸੈਣ ਭਗਤ ਦਾ ਸਮਾਂ ਵੀ ਬ੍ਰਿਕਮੀ ਦੀ ਸੋਲ੍ਹਵੀਂ ਸਦੀ ਦਾ ਮਧਕਾਲ ਤੋਂ ਪਿੱਛੋਂ ਤੱਕ ਬਣਦਾ ਹੈ। ਯਾਦ ਰਹੇ *ਗੁਰੂ ਨਾਨਕ ਜੀ ਦੇ ਚਲਾਣੇ ਦਾ ਬ੍ਰਿਕਮੀ ਸੰਮਤ ਅਸੂ ੧੫੯੬ ਹੈ।* ਉੱਪਰ ਕੀਤੀ ਗਈ ਚਰਚਾ ਸਾਹਮਣੇ ਆਏ ਸੰਮਤਾਂ ਤੋਂ ਰਾਮਾਨੰਦ ਅਤੇ ਹੋਰ ਭਗਤਾਂ ਦਾ ਗੁਰੂ ਨਾਨਕ ਜੀ ਦੇ ਸਮਕਾਲੀ ਹੋਣਾ ਨਿਸ਼ਚੇ ਹੈ।

ਇਸ ਬਹਿਸ ਵਿੱਚ ਦਿੱਤੇ ਗਏ ਪ੍ਰਮਾਣਾਂ ਤੋਂ ਇਹ ਵੀ ਸੱਪਸ਼ਟ ਹੁੰਦਾ ਹੈ ਕਿ ਰਾਮਾਨੰਦ ਜੀ ਅਤੇ ਉਨ੍ਹਾਂ ਦੇ ਚੇਲੇ ਬ੍ਰਿਕਮੀ ਦੀ ਸੋਲ੍ਹਵੀਂ ਸਦੀ ਵਿੱਚ ਹੋਏ। ਜਿਸ ਮੱਤ ਨੂੰ (ੳ) ਹਿੰਦੀ ਸਾਹਿੱਤ ਦੇ ਇਤਿਹਾਸ ਦੇ ਲੇਖਕ ਰਾਮਚੰਦਰ ਸ਼ੁਕਲ (ਅ) 'ਭਗਵਤ ਸੰਪ੍ਰਦਾਇ' ਦੇ ਬਲਦੇਵ ਉਪਾਧਯਾਯ ਅਤੇ (ੲ) ਰਾਮ ਭਗਤ ਸ਼ਾਖਾ ਦੇ ਲੇਖਕ ਰਾਮ ਨਿਰੰਜਨ ਪਾਂਡੇ (ਹੈਦਰਾਬਾਦ ਯੂਨੀਵਰਸਿਟੀ ਸਫਾ ੪੦ ਤੋਂ ੫੦ ਤੱਕ) ਨੇ ਦ੍ਰਿੜ੍ਹਤਾ ਨਾਲ ਪ੍ਰਮਾਣਿਤ ਕੀਤਾ ਹੈ। 'ਰਾਮਾਨੰਦ ਸੰਪਰਦਾਇ' ਦੇ ਖੋਜ ਨਿਬੰਧ ਲੇਖਕ ਨੇ ਵੀ ਇਸ ਕਾਲ ਨਿਰਣਯ ਨੂੰ ਰੱਦ ਨਹੀਂ ਕੀਤਾ, ਕੇਵਲ ਪਹਿਲੇ ਮੱਤ ਬਾਰੇ *'ਬਹੁ-ਮਤ ਮਾਨਾ ਜਾਤਾ ਹੈ'* ਪੁਰਾਣੇ ਸੰਪਰਦਾਈਆਂ ਦੀ ਮਾਨਤਾ ਤੋਂ ਬਚਣ ਲਈ ਇਹ ਆਖਕੇ ਗੱਲ ਟਾਲੀ ਹੈ। ਨਾਲ ਹੀ ਸੰਸੇਗ੍ਰਸਤ ਹੋਕੇ ਲਿਖਿਆ ਹੈ: *'ਵਾਸਤਵ ਮੇਂ ਇਨ ਸੰਤੋਂ ਵ ਅਚਾਰਯ ਕੇ ਨਿਸ਼ਚਿਤ ਤਿਥਿਓਂ ਕੇ ਸਬੰਧ ਮੇਂ ਕੁਛ ਭੀ ਕਹਿਣਾ ਨਿਤਾਂਤ ਹੀ ਵਿਵਾਦ ਯੋਗਯ ਹੈ, ਨਿਰਣੈ ਨਹੀਂ ਹੋ ਸਕਤਾ' ।*

ਇਹ ਗੱਲ ਸਭਨਾਂ ਭਗਤਾਂ ਬਾਰੇ ਢੁੱਕਦੀ ਹੈ, ਉਨ੍ਹਾਂ ਦਰਵੇਸ਼ਾਂ ਦੇ ਕਿਸ ਨੇ ਰੋਜ਼ਨਾਮਚੇ ਲਿਖਣੇ ਸਨ ?

(੧) ਪਰੰਤੂ, ਰਾਮਾਨੰਦ ਜੀ ਅਤੇ ਉਨ੍ਹਾਂ ਦੇ ਬਾਰ੍ਹਾਂ ਚੇਲਿਆਂ ਦਾ ਵਰਣਨ ਤੇ ਸਮਾਂ ਕਾਂਸ਼ੀ ਦੇ ਇੱਕ ਸਮਕਾਲੀ ਮੁਸਲਮ ਫਕੀਰ ਰਸ਼ੀਦੁਦੀਨ ਦੀ ਗਵਾਹੀ ਤੋਂ ਨਿਰਣਯ ਹੋ ਜਾਂਦਾ ਹੈ। (੨) ਰਾਮਾਨੰਦ ਜੀ ਦੇ ਰਾਮਨੁਜ ਪਿਛੋਂ ਚੌਧਵੀਂ ਪੀੜ੍ਹੀ ਹੋਣ ਦੇ ਪ੍ਰਮਾਣ ਉਨ੍ਹਾਂ ਨੂੰ ਨਿਸ਼ਚੇ ਹੀ ਰਾਮਚੰਦਰ ਸ਼ੁਕਲ ਜੀ ਦੇ ਕਥਨ ਮੁਤਾਬਕ, ਰਾਮਾਨੰਦ ਪੀਰ ਤਕੀ ਦੇ ਸਮਕਾਲੀ ਸਨ ਜੋ ਉਨ੍ਹਾਂ ਦਾ-*ਸੋਲ੍ਹਵੀਂ ਸਦੀ ਵਿੱਚ ਹੋਣਾ ਪ੍ਰਮਾਣਤ ਕਰਦੇ ਹਨ।* ਇਹ ਓਹੋ ਸਮਾਂ ਹੈ ਜਦੋਂ ਧਰਤ ਲੁਕਾਈ ਸੋਧਣ ਲਈ ਗੁਰੂ ਨਾਨਕ ਜੀ ਦੇਸ਼ ਵਿਦੇਸ਼ ਦੀਆਂ ਯਾਤਰਾਂ ਕਰ ਰਹੇ ਸਨ। ਕਾਸ਼ੀ (ਬਨਾਰਸ) ਪੁੱਜੇ ਰਾਮਾਨੰਦ ਜੀ 'ਸ੍ਰੀ' ਸੰਪ੍ਰਦਾਈ ਦੇ ਵੈਸ਼ਣਵ ਅਚਾਰਯ ਨੂੰ ਮਿਲੇ, ਅਵਤਾਰਵਾਦ ਦੇ ਚੱਕਰ ਤੋਂ ਕੱਢਕੇ ਨਿਰਾਕਾਰ ਬ੍ਰਹਮ ਦਾ ਰਹੱਸ ਸਮਝਾਇਆ। ਜਿਸ ਦੀ ਪ੍ਰਾਪਤੀ ਦਾ ਵਰਣਨ ਰਾਮਾਨੰਦ ਜੀ ਨੇ ਆਪਣੇ ਪਦਿਆਂ ਵਿੱਚ ਕੀਤਾ ਹੈ ਉਨ੍ਹਾਂ ਵਿੱਚੋਂ ਬਹੁਤੇ ਗੁਰੂ ਗ੍ਰੰਥ ਸਾਹਿਬ ਤੋਂ ਬਾਹਰਲੀ ਬਾਣੀ ਵਿੱਚ ਹਨ।

## *ਸਿੱਖ ਸਾਹਿੱਤ ਵਿੱਚ ਭਗਤਾਂ ਦੇ ਉਲੇਖ:*

ਹਿੰਦੀ ਦੇ ਭਗਤੀ ਕਾਲ, ਸੰਤ ਕਾਵਿਯ, ਨਿਰਗੁਣ ਸੰਤ ਕਾਵਿਯਧਾਰਾ ਆਦਿ ਵਿਸ਼ਿਆਂ ਉੱਤੇ ਲਿਖਣ ਵਾਲੇ ਵਿਦਵਾਨਾਂ ਨੇ, ਖੁਸ਼ੀ ਦੀ ਗੱਲ ਹੈ, ਉਨ੍ਹਾਂ ਸੰਤਾਂ ਭਗਤਾਂ ਨੂੰ ਵੀ ਚੰਗੀ ਤਰ੍ਹਾਂ ਅਪਣਾਇਆ ਹੈ, ਜਿਨ੍ਹਾਂ ਨੇ 'ਨਿਰਗੁਣ ਬ੍ਰਹਮ' ਦਾ ਮੱਤ ਪ੍ਰਚਾਰਿਆ ਹੈ, ਪਹਿਲੇ ਸਮਿਆਂ ਦੇ ਭਗਤੀ ਮੱਤ ਵਾਲੇ *'ਨਿਰਗੁਣ ਕਵਣ ਦੇਸ ਕੋ ਬਾਸੀ' ?* ਦੇ ਅਵਾਜ਼ੇ ਕਸਦੇ ਰਹੇ ਹਨ। ਸ਼ੁੱਭ ਗੱਲ ਹੈ, ਦੇਸ਼ ਦੀ ਸੁਤੰਤਰਤਾ ਪਿੱਛੋਂ ਹਿੰਦੂ ਸਮਾਜ ਵਿੱਚ ਵੀ ਇਨ੍ਹਾਂ ਸੰਤਾਂ ਭਗਤਾਂ ਨੂੰ ਸਤਿਕਾਰਯੋਗ ਸਥਾਨ ਦਿੱਤਾ ਜਾਣ ਲਗ ਪਿਆ ਹੈ। ਕੁੱਝ ਕਾਲ ਪਹਿਲਾਂ 'ਹਿੰਦੂ ਸਮਾਜ' ਵਿੱਚ ਅਜਿਹੇ ਮਹਾਨ ਪੁਰਖਾਂ, ਭਗਤਾਂ ਤੇ ਸੰਤਾਂ ਨੂੰ ਇਸ ਭਾਂਤ ਦਾ ਸਤਿਕਾਰ ਨਹੀਂ ਦਿੱਤਾ ਜਾਂਦਾ ਸੀ। ਅਵਤਾਰ ਪ੍ਰਸਤੀ ਅਤੇ ਸਰਗੁਣ ਉਪਾਸਨਾ ਹੀ ਹਿੰਦੂ ਸਮਾਜ ਅਨੁਸਾਰ ਗੌਰਵਤਾ ਵਾਲੀ ਭਗਤੀ ਪ੍ਰਥਾ ਸਮਝੀ ਜਾਂਦੀ ਸੀ। ਕੱਟੜ 'ਵੇਦਵਾਦੀ' ਕਹਾਉਣ ਵਾਲੇ ਸਵਾਮੀ ਦਿਆ ਨੰਦ ਜਿਹੇ ਮੰਤਕੀ ਲੋਕ ਅਤੇ ਉਨ੍ਹਾਂ ਦੇ ਸਮਾਜੀ ਭਾਈ, ਅਜੇਹੇ ਸੰਤਾਂ ਭਗਤਾਂ ਨੂੰ 'ਮੂਰਖ' ਲਿਖਦੇ ਤੇ ਮੰਨਦੇ ਤੇ ਪ੍ਰਚਾਰਦੇ ਸੀ *। ਆਜ਼ਾਦੀ ਪਿੱਛੋਂ ਨਵੇਂ ਦ੍ਰਿਸਟੀਕੋਣ ਨੇ ਸੁੰਨਵਾਦੀ, ਬੋਧ ਮੱਤ ਨੂੰ- ਜੋ ਨਾਸਤਕਤਾ ਦਾ ਪ੍ਰਭਾਵ ਵੀ ਪਾਉਂਦਾ ਹੈ- ਮੁੜ ਭਾਰਤ ਵਿੱਚ ਵਾਪਸ ਪਰਤਣ ਦੀ ਖੁੱਲ੍ਹ ਦਿੱਤੀ ਹੈ, ਜਿਸਦਾ ਪਹਿਲਾਂ ਤਲਾ ਮੂਲ ਹੀ 'ਬ੍ਰਹਿਮਣੀ- ਧਰਮ' ਨੇ ਭਾਰਤ ਵਿੱਚੋਂ ਸਾਫ ਕੀਤਾ ਹੋਇਆ ਸੀ। ਹੁਣ ਅਜੇਹੇ ਸੰਤਾਂ ਭਗਤਾਂ ਦੇ ਮੱਤਾਂ ਅਤੇ ਸਿਧਾਂਤਾਂ, ਨੂੰ ਧਿਆਨ ਨਾਲ ਵਾਚਣਾ ਸ਼ੁਰੂ ਕੀਤਾ ਹੈ; ਕਈ ਭਾਂਤ ਦੀਆਂ ਵੱਡੀਆਂ ਵਡਿਆਈਆਂ ਉਨ੍ਹਾਂ ਸੰਤਾਂ ਭਗਤਾਂ ਨਾਲ ਜੋੜੀਆਂ ਜਾ ਰਹੀਆਂ ਹਨ, ਜਿਨ੍ਹਾਂ ਤੋਂ ਉਹ ਭਗਤ ਨਾ ਰਹਿੰਦੇ ਹੋਏ 'ਗੁਰੂ ਕਹੇ ਜਾਣ ਲੱਗੇ, ਕਿਉਂਕਿ ਅਲਪ ਜਾਤੀਆਂ ਦੀ ਜਨ ਸੰਖਿਆ ਅਤੇ ਰਾਵਾਂ (ਵੋਟਾਂ) ਦਾ ਬੱਝਵਾਂ ਭਾਗ, ਰਾਜ ਤੇ ਸਮਾਜ ਉੱਤੇ ਭਾਰੂ ਹੋ ਗਿਆ ਹੈ।

ਨਿਰਗੁਣ ਵਿਚਾਰਧਾਰਾ ਦੇ ਜਿਨ੍ਹਾਂ ਸੰਤਾਂ ਭਗਤਾਂ ਦਾ ਵਰਣਨ, ਹਿੰਦੀ ਦੇ ਵਿਦਵਾਨ ਹੁਣ ਵੱਧ ਚੜ੍ਹਕੇ ਅਪਣੱਤ ਨਾਲ ਕਰ ਰਹੇ ਹਨ, ਉਨ੍ਹਾਂ ਭਗਤਾਂ ਵਿੱਚੋਂ ਜਿਨ੍ਹਾਂ ਦੀ ਰਚਨਾ ਗੁਰੂ ਗ੍ਰੰਥ ਸਾਹਿਬ ਵਿੱਚ ਹੈ (ਸਮੇਤ ਫਰੀਦ ਦੇ) ਗੁਰੂ ਗ੍ਰੰਥ ਸਾਹਿਬ ਤੋਂ ਪਹਿਲਾਂ ਦੀ ਕੋਈ ਲਿਖੀ ਹੋਈ ਪ੍ਰਮਾਣਕ ਰਚਨਾ ਸੰਨ ਸੰਮਤ ਵਾਲੀ, ਮੂਲ ਰੂਪ ਵਿੱਚ ਨਹੀਂ ਮਿਲੀ। ਜਿਸ ਪੁਸਤਕ ਵਿੱਚ ਭਗਤਾਂ ਦੀ ਰਚਨਾ (ਬਾਣੀ) ਲਿਖਣ ਦਾ ਸਮਾਂ ਗੁਰੂ ਨਾਨਕ ਤੋਂ ਪਹਿਲਾਂ ਦਾ ਕਿਹਾ ਜਾ ਸਕਦਾ ਹੋਵੇ, ਕਿਸੇ ਇੱਕ ਭਗਤ ਦੀ ਬਾਣੀ ਵੀ ਕਿਧਰੇ ਵੀ ਸਾਹਮਣੇ ਨਹੀਂ ਲਿਆਂਦੀ ਜਾ ਸਕੀ। ਗੁਰੂ ਗ੍ਰੰਥ ਸਾਹਿਬ ਤੋਂ ਪਹਿਲਾ ਰੂਪ ਗੋਇੰਦਵਾਲ ਵਾਲੀਆਂ ਪੋਥੀਆਂ ਦਾ ਹੈ, ਦੂਜਾ ਗੁਰੂ ਗ੍ਰੰਥ ਸਾਹਿਬ। ਮਹਾਤਮਾ ਦਾਦੂ ਦੇ ਚੇਲੇ ਰੱਜਬ ਜੀ ਨੇ 'ਸ੍ਰਬਾਂਗੀ' ਨਾਂ ਹੇਠਾਂ ਸੰਤਾਂ ਭਗਤਾਂ ਦੀਆਂ ਬਾਣੀਆਂ ਦਾ ਸੰਗ੍ਰਹਿ ਕਰਨਾ ਆਰੰਭਿਆਂ ਉਹ ਬਹੁਤ ਪਿੱਛੋਂ ਦਾ ਹੈ (ਦਾਦੂ ਜੀ ਅਕਬਰ ਅਤੇ ਗੁਰੂ ਅਰਜਨ ਜੀ ਦੇ ਸਮਕਾਲੀ ਸਨ) ਸਰਬਾਂਗੀ ਗ੍ਰੰਥ ਵਿੱਚ ਭਗਤ ਬਾਣੀ ਦੀ ਪੁਣਛਾਣ ਅਤੇ ਤਰਤੀਬ ਕਿਸੇ ਨਿਸਚਿਤ ਮੱਤ ਜਾਂ ਨਿਰਗੁਣ ਧਾਰਾ ਨੂੰ ਪ੍ਰਮਾਣਿਤ ਕਰਨ ਲਈ ਨਹੀਂ, ਸਗੋਂ ਜਿੱਥੋਂ ਜੋ ਮਿਲਿਆ (ਸ਼ਾਇਦ ਸੰਗ੍ਰਹਿ ਵੱਡਾ ਕਰਨ ਦੀ ਭਾਵਨਾ ਨਾਲ) ਇਹ ਗ੍ਰੰਥ ਸੰਚਤ ਕੀਤਾ ਜਾਂਦਾ ਰਿਹਾ ਹੈ। ਸਾਰੇ ਸਾਰਗ੍ਰਾਹੀ ਹਿੰਦੀ ਦੇ ਵਿਦਵਾਨ, ਰਾਮਕੁਮਾਰ ਵਰਮਾ ਤੱਕ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਭਗਤਾਂ ਦੇ ਸ਼ਬਦਾਂ

---

* ਜੋ ਮੂਰਖੋਂ ਕਾ ਨਾਮ ਸੰਤ ਹੋਤਾ ਹੈ ਵੋਹ ਬੇਚਾਰੇ ਵੇਦੋਂ ਕੀ ਮਹਿਮਾ ਕਭੀ ਭ਼ੀ ਨਹੀਂ ਜਾਨ ਸਕਤੇ'। (ਸਫਾ ੩੫੧ ਸਤਿਆਰਥ ਪ੍ਰਕਾਸ਼)

ਜਾਂ ਬਾਣੀ ਨੂੰ ਹੀ, ਇਸ ਭਾਂਤ ਦੇ ਸਭਨਾਂ ਸੈਂਚਿਆਂ ਤੋਂ 'ਪ੍ਰਾਚੀਨ ਸੰਗ੍ਰਹਿ' ਮੰਨ ਰਹੇ ਹਨ। ਇਹ ਸ਼ਾਇਦ ਪਹਿਲਾ ਮੌਕਾ ਹੈ, ਅਸੀਂ ਗੁਰੂ ਗ੍ਰੰਥ ਸਾਹਿਬ ਦੀ 'ਆਦਿ ਬੀੜ' ਲਈ ਅਧਾਰ ਬਣਾਈਆਂ ਗਈਆਂ ਪੋਥੀਆਂ ਵਿੱਚ ਆਏ ਉਸ ਤੋਂ ਪਹਿਲਾਂ ਦੀ ਭਗਤ ਬਾਣੀ ਵਾਲੇ ਸੰਗ੍ਰਹਿ ਨੂੰ ਪ੍ਰਗਟ ਕਰ ਰਹੇ ਹਾਂ।

ਗੁਰੂ ਸਾਹਿਬਾਨ ਨੇ ਭਗਤਾਂ ਦੀ ਬਾਣੀ ਕਿਉਂ ਅਤੇ ਕਿਵੇਂ ਸੰਭਾਲੀ? ਅਤੇ ਕੀ ਸਿੱਖ-ਸਾਹਿੱਤ ਵਿੱਚੋਂ ਇਨ੍ਹਾਂ ਭਗਤਾਂ ਬਾਰੇ ਕੋਈ ਪੁਰਾਤਨ ਸੂਚਨਾ ਜਾਂ ਕੋਈ ਸਿਮਰਤੀ ਦੀ ਸੂਹ ਮਿਲਦੀ ਹੈ? ਹਿੰਦੀ ਵਿਦਵਾਨਾਂ ਲਈ ਇਹ ਅਣਜਾਣੀ ਗੱਲ ਬਣੀ ਹੋਈ ਹੈ। ਬਹੁਤੀ ਇਸ ਕਰਕੇ ਕਿ ਸਿੱਖ ਸਾਹਿੱਤ ਗੁਰਮੁਖੀ ਵਿੱਚ ਹੈ। ਦੂਜਾ ਇਸ ਕਾਰਨ ਕਿ ਹਿੰਦੀ ਵਿਦਵਾਨਾਂ ਨੇ ਇਸ ਪੱਖ ਤੇ ਗੰਭੀਰਤਾ ਨਾਲ ਖੋਜ ਨਹੀਂ ਕੀਤੀ। ਭਗਤਾਂ ਦੇ ਜੀਵਨ ਤੇ ਮੱਤ ਬਾਰੇ ਅਨੰਤ ਦਾਸ ਕੀ ਪਰਚਈ, ੧੬੪੫ ਸੰਮਤ ਦੀ ਹੈ। ਸਭ ਤੋਂ ਪ੍ਰਸਿੱਧ ਗ੍ਰੰਥ ਭਗਤਮਾਲ, ਨਾਭਾ ਜੀ ਕ੍ਰਿਤ ਸੰਮਤ ੧੬੪੦ ਤੋਂ ੧੬੬੦ ਦੀ ਰਚਨਾ ਕਿਹਾ ਜਾਂਦਾ ਹੈ।

ਸਿੱਖ ਸਾਹਿਤ ਵਿੱਚ ਪ੍ਰਾਣ ਸੰਗਲੀ' ਗ੍ਰੰਥ ਦੇ ਨਾਮ ਨਾਲ ਹੱਥ ਲਿਖਤਾਂ (ਤਿੰਨ ਕਾਪੀਆਂ ਮੇਰੇ ਪਾਸ ਹਨ) ਦੇ ਰੂਪ ਵਿੱਚ ਇਹ ਇੱਕ ਪ੍ਰਸਿੱਧ ਪੁਰਾਣੀ ਰਚਨਾ ਮਿਲਦੀ ਹੈ, ਇਸ ਰਚਨਾ ਬਾਰੇ ਆਦਿ ਗ੍ਰੰਥ ਦੇ ਸੰਕਲਨ ਸਮੇਂ ਪ੍ਰਾਣ ਸੰਗਲੀ ਦੀ ਹੋਂਦ ਸੰਬੰਧੀ ਚਰਚਾ ਕੀਤੀ ਗਈ ਹੈ: ਸੰਮਤ ਬਿਕ੍ਰਮੀ, ੧੬੯੧ ਜਾਂ ੧੬੩੪ ਈ: (ਜਨਮ ਸਾਖੀ ਪਰੰਪਰਾ ਪੰਨਾ XV ਅਨੁਸਾਰ) ਵਿੱਚ ਲਿਖੀ ਗਈ ਵਲੈਤ ਵਾਲੀ ਪ੍ਰਾਚੀਨ ਜਨਮ-ਸਾਖੀ ਵਿੱਚ ਇਸ ਗ੍ਰੰਥ ਸੰਬੰਧੀ ਲਿਖਤ ਇੰਝ ਦਿੱਤੀ ਗਈ ਹੈ:

*'ਸਿੰਗਲਾਦੀਪ ਕੀ ਸੰਗਤਿ ਕੀ ਰਹੁਰਾਸਿ। ਜਬ ਰਾਤ ਪਵੈ ਤਾ ਸਬ ਇਕੱਠੇ ਹੋਇ ਬਹਿਨ ਧਰਮਸਾਲਾ ਤਬ ਇੱਕ ਸਿੱਖ ਪਰਸਾਦੁ ਰਾਤੀ ਕਹਿ ਜਾਵੈ। ਭਲਕੇ ਇਕੱਠੇ ਜਾਇ ਖਾਵਨਿ। ਜਿਸ ਸਿੱਖ ਦੇ ਪ੍ਰਸਾਦਿ ਹੋਵੇ ਤਿਸ ਕੇ ਇੱਕੀਸ ਮਣ ਲੂਣ ਰਸੋਈ ਪਵੈ। ਉਤ ਮਹਿਲ ਗੁਹਜੀ ਬਾਣੀ ਪ੍ਰਗਾਸ ਹੋਈ। ਸ੍ਰੀ ਸਤਿਗੁਰ ਪ੍ਰਸਾਦਿ। ਲਿਖਤ ਪ੍ਰਾਣ ਸੰਗਲੀ ਸੁੰਨ ਮਹਲ ਕੀ ਕਥਾ ਨਿਰੰਕਾਰ ਕਾ ਧਿਆਨ ਗੁਹਜੀ ਬਾਣੀ। ਬਾਬੇ ਕਾ ਬੋਲਣਾ ਪ੍ਰਾਣ ਪਿੰਡ ਕਾ ਮਥੰਤ। ਤਦਹੁੰ ਬਾਬਾ ਪਾਉਣ ਅਹਾਰ ਕਰਤਾ ਥਾ, ਸਮੁੰਦ੍ਰ ਕੇ ਮਾਹਿ ਹੋਈ। ਸਿੰਘਲਾ ਦੀਪ ਰਾਜੇ ਸਿਉ ਨਾਭ ਕੀ ਧਰਤੀ ਹੋਈ। ਤਦਹੁੰ ਨਾਲਿ ਸੈਦੋ ਅਤੇ ਸੀਹੋ ਥੇ ਸਿਖ, ਤਬ ਪ੍ਰਾਣ ਸੰਗਲੀ ਹੋਈ'। ਤਿਤ ਮਹਿਲ ਪ੍ਰਾਂਣ ਸੰਗਲੀ ਹੋਈ, ਦੇਹੀ ਕੀ ਚੀਨ ਪਰ, ਲੈ ਕਿਨੇ ਨਾ ਸਕੀਆਂ ਉਥੇ ਹੀ ਛੱਡੀ।'* *(ਸਾਖੀ ਨੰ. ੪੨, ਜਨਮ ਸਾਖੀ ਵਲੈਤ ਵਾਲੀ)*

ਇਹ ਪ੍ਰਾਣ ਸੰਗਲੀ ਪੋਥੀ ਕੀ ਹੈ, ਅਤੇ ਹੁਣ ਮਿਲਦੀਆਂ ਪੋਥੀਆਂ ਤੇ ਪੁਰਾਤਨ ਬੀੜਾਂ, ਜਨਮ ਸਾਖੀਆਂ ਤੇ ਹੋਰਨਾਂ ਗ੍ਰੰਥਾਂ ਵਿੱਚ ਮਿਲਦੇ ਇਸਦੇ ਰੂਪ ਕਿਤਨੇ ਪੁਰਾਣੇ ਹਨ? ਵਿਚਾਰ ਦਾ ਇਹ ਵੱਖਰਾ ਵਿਸ਼ਾ ਹੈ। ਪ੍ਰਸੰਗ ਵਸ ਇੱਥੇ ਇਹ ਜਾਨਣਾ ਜ਼ਰੂਰੀ ਹੈ ਕਿ ਕੁੱਝ ਹੱਥ ਲਿਖਤ ਬੀੜਾਂ ਤੇ ਪ੍ਰਾਚੀਨ ਪੋਥੀਆਂ ਵਿੱਚ, ਕਿਸੇ ਵਿੱਚ ਬਹੁਤੀ ਕਿਧਰੇ ਥੋੜ੍ਹੀ ਲਿਖੀ ਮਿਲਦੀ ਹੈ, ਇਸ ਪ੍ਰਸੰਗ ਵਿੱਚ ਸੰਤ ਸੰਪੂਰਨ ਸਿੰਘ ਜੀ ਨੂੰ ਪ੍ਰਾਪਤ ਹੋਈ ਪ੍ਰਾਣ ਸੰਗਲੀ,-ਖ਼ਾਸ ਦਰਜਾ ਰਖਦੀ ਹੈ। ਜਿਸ ਦਾ ਉਨ੍ਹਾਂ ਵੈਲਵੀਡੀਅਰ ਯੰਤ੍ਰਾਲਯ ਅਲਾਹਬਾਦ ਵਿੱਚ ੧੯੧੨ ਵਿੱਚ ਹਿੰਦੀ ਅੱਖਰਾਂ ਵਿੱਚ ਉਲਥਾ ਕਰਕੇ ਛਪਵਾਇਆ ਸੀ। ਤਿੰਨ ਜਿਲਦਾਂ ਵਿੱਚ ਕਰਕੇ ਛਾਪੇ ਗਏ ਗ੍ਰੰਥ ਵਿੱਚ ਹੋਰ ਪੋਥੀਆਂ ਨਾਲੋਂ ਵਧੇਰੇ ਸਮੱਗਰੀ ਆਈ ਹੈ।

ਇਸ ਪੋਥੀ ਦੇ ਭਾਗ ਦੂਜੇ ਦਾ ਸਫਾ ੨੪੩ ਤੋਂ ਅਧਿਆਇ ਤੇਰ੍ਹਵਾਂ ਆਰੰਭ ਹੁੰਦਾ ਹੈ। ਆਰੰਭ ਵਿੱਚ ਸੂਚਨਾ ਹੈ- *' ਗੋਸ਼ਟੀ ਸ੍ਰੀ ਰਾਮਾਨੰਦ ਨਾਲ ਹੋਈ '*। ਇਸ ਦੇ ਹੇਠਾਂ ਸੰਤ ਜੀ ਨੇ ਲੰਮਾ ਫੁਟ ਨੋਟ ਦਿੱਤਾ ਹੈ, ਉਸ ਵਿੱਚ ਦੱਸਿਆ ਹੈ ਕਿ, ਗੁਰੂ ਜੀ ਨੇ ਕਾਂਸ਼ੀ ਵਿੱਚ ਸ਼ਬਦ (ਗਿਆਨ) ਦੇ ਪ੍ਰਭਾਵ ਸਦਕਾ ਪੰਡਤਾਂ, ਚਤਰ ਦਾਸ ਆਦਿ ਵਿਦਵਾਨਾਂ ਨਾਲ ਅਨੇਕ ਤਰ੍ਹਾਂ ਦੀਆਂ ਗੋਸ਼ਟੀਆਂ ਕਰਕੇ ਵਿਜੈ ਹਾਸਲ ਕਰ ਲਈ ਤਾਂ ਗੁਰੂ ਜੀ ਦੀ ਸਾਰੀ ਕਾਂਸ਼ੀ ਵਿੱਚ ਪ੍ਰਸਿੱਧੀ ਫੈਲ ਗਈ ਕਿ ਭਵਿਸ਼ ਦੇ ਹਾਲ ਦੱਸਣ ਵਾਲੇ ਗ੍ਰੰਥ (ਭਵਿਸ਼ਤ ਪੁਰਾਣ) ਵਿੱਚ ਦਿੱਤੀ ਗਈ ਸੂਚਨਾ ਸਹੀ ਹੋ ਰਹੀ ਹੈ: ਪੱਛਮ ਦੇਸ਼ ਤੋਂ ਪ੍ਰਗਟ ਹੋਣ ਵਾਲੇ ਕਲਯੁੱਗ ਦੇ ਅਵਤਾਰ ਨਾਨਕ ਜੀ ਏਹੋ ਹੀ ਸਨ, ਜੋ ਇਸ ਵੇਲੇ ਕਾਂਸ਼ੀ ਆਏ ਹੋਏ ਹਨ, ਤਾਂ ਰਾਮਾਨੰਦ ਜੀ ਨੇ ਵ੍ਰਿਤਾਂਤ ਨੂੰ ਸੁਣਕੇ ਆਪਣੇ ਚੇਲਿਆਂ ਤੋਂ ਪੁੱਛਿਆ, 'ਉਹ ਕਿੱਥੇ ਨਿਵਾਸ ਕਰਦੇ ਹਨ?' ਤਾਂ ਚੇਲਿਆਂ ਨੇ ਕਿਹਾ- ਉਹ ਰਾਤ ਨੂੰ ਬਣਾਂ ਵਿੱਚ ਗੁਪਤ ਹੋ ਜਾਂਦੇ ਹਨ, ਦਿਨੇ ਹੀ ਉਨ੍ਹਾਂ ਦੇ ਨਗਰ ਵਿੱਚ ਦਰਸ਼ਨ ਹੁੰਦੇ ਹਨ।' ਤਾਂ ਇਹ ਸੁਣਕੇ ਆਪਣੇ ਸ਼ਿਸ਼-ਮੰਡਲ ਦੇ ਸਾਥ ਰਾਮਾਨੰਦ ਜੀ ਗੁਰੂ ਸਾਹਿਬ ਦੇ ਦਰਸ਼ਨਾਂ ਲਈ ਆਏ ਔਰ ਪ੍ਰਣਾਮ ਕਰਕੇ ਬੈਠ ਗਏ। ਗੁਰੂ ਸਾਹਿਬ ਨੇ ਭੀ ਪਰਮ ਸਤਿਕਾਰ ਸੇ ਪੂਛਾ:

*'ਆਓ ਸਵਾਮੀ ਰਾਮਾਨੰਦ ਜੀ ਪੁਰਾਤਨ ਜੋਗੀਸ਼ਵਰ ਜੀ ਸਰਵ ਕੁਸ਼ਲ ਤੋ ਹੋ' ਗੁਸਾਈ ਜੀ ਕੁਸ਼ਲ ਸਮਾਚਾਰ ਕਾ ਉਤਰ ਦੇ ਕਰ ਬੋਲੇ: 'ਤਪਾ ਜੀ ਹਮਰਾ ਪ੍ਰਸ਼ਨ ਹੈ, ਉਸਕਾ ਉਤਰ ਸੁਣ ਕਰ ਦੇਵੋ (ਉਸ ਸਮੇਂ ਯਹਿ ਗੋਸ਼ਟ ਪ੍ਰਸਪਰ ਹੋਈ) ਪ੍ਰੰਤੂ ਸਿਧੋਂ ਕੋ ਯੋਗ ਵੈਰਾਗ ਕਾ ਉਪਦੇਸ਼ ਸੁਨਾਤੇ ਸਮੇਂ ਰਾਜਾ ਸ਼ਿਵਨਾਭ ਕੇ ਵੈਸ਼ਣਵ ਧਰਮ ਕਾ ਹੋਨੇ ਕਾਰਨ ਉਸਕੇ ਭੀਤਰ ਕੀ (ਵੈਸ਼ਣਵ ਪੰਥੀ) ਟੇਕ ਛੁਡਾਨੇ ਨਮਿਤ ਵੈਰਾਗੀ ਮਤ ਕੇ ਉਸ ਸਮੇਂ ਕਿ ਪ੍ਰਸਿਧ ਅਚਾਰਯ, ਰਾਮਾਨੰਦ ਜੀ ਤਥਾ ਉਨਕੇ ਮੁਖ ਸ਼ਿਸ਼ (ਕਬੀਰ) ਕੇ ਸਾਥ ਅਪਨੀ ਹੂਈ ਗਯਾਨ ਗੋਸ਼ਟੀ ਕੋ ਪ੍ਰਸੰਗ ਪਾ ਕਰ ਯਹਾਂ ਦੁਹਰਾਯਾ ਜਾਨ ਪੜਤਾ ਹੈ।*

*(ਸਫਾ ੨੪੩-੪੪ ਉਤੇ ਆਏ ਲੰਮੇ ਵਿਰਤਾਂਤ ਦਾ ਸਾਰ)*

ਇਹ ਗੋਸ਼ਟ ਰਾਮਾਨੰਦ ਵੈਰਾਗੀ ਜੀ ਦੇ ਵੈਸ਼ਣਵ ਸਿੱਧਾਂਤਾਂ ਅਤੇ ਗੁਰੂ ਨਾਨਕ ਜੀ ਦੇ ਗੁਰਮਤਿ ਦੇ ਵਿਚਾਰਾਂ ਦੇ ਰਹੱਸ ਪ੍ਰਗਟਾਉਂਦੀ ਅਤੇ ਤੱਥ ਨਿਖੇੜਦੀ ਹੈ। ਹੁਣ ਤੱਕ ਵਿਦਵਾਨ ਪਾਠਕਾਂ ਦੀ ਦ੍ਰਿਸ਼ਟੀ ਪਤਾ ਨਹੀਂ ਕਿਉਂ ਨਹੀਂ ਖਿੱਚ ਸਕੀ। ਸਿੱਖ ਵਿਦਵਾਨਾਂ ਦੀ ਸਮਝ ਵਿੱਚ ਸ਼ਾਇਦ ਅਜੇਹਾ ਸਾਹਿੱਤ ਹੋ ਨਹੀਂ ਸਕਦਾ। ਹੀਣ ਭਾਵ ਦੇ ਗ੍ਰਸੇ ਉਹ ਅੰਗ੍ਰੇਜ਼ੀ ਅਤੇ ਹਿੰਦੀ ਲੇਖਕਾਂ ਦੇ ਭਗਤਾਂ ਬਾਰੇ ਕਲਪੇ ਖਿਆਲਾਂ ਦੇ ਅਧੀਨ ਇਕ ਦਮ ਅਜੇਹੀਆਂ ਕਥਾ ਨਜ਼ਰ ਅੰਦਾਜ਼ ਕਰਨ ਲਈ ਕਾਹਲੇ ਪਏ ਰਹਿੰਦੇ ਹਨ। ਉਹ ਗੁਰੂ ਨਾਨਕ ਜੀ ਨੂੰ, ਜਿਸ ਪਦਵੀ ਦੇ ਉਹ ਮਾਲਕ ਸਨ ਉਸ 'ਜਗਤ ਗੁਰੂ' ਨੂੰ ਘਟਾ ਕੇ ਭਗਤਾਂ ਅਤੇ ਫਰੀਦ ਜਿਹਿਆਂ ਤੋਂ ਪ੍ਰਭਾਵਤ ਹੋਏ ਦੱਸਣ ਵਿੱਚ ਆਪਣੀ ਦੂਸ਼ਤ ਵਿਦਵਤਾ ਤੇ ਕਲਪਨਾ ਦਾ ਜ਼ੋਰ ਲਗਾ ਰਹੇ ਹਨ। ਹਿੰਦੀ ਦੇ ਵਿਦਵਾਨਾਂ ਲਈ ਇਹ ਸਾਹਿਤ ਨਜ਼ਰ ਅੰਦਾਜ਼ ਕਰਨਾ ਹੀ ਭਲਾ ਸੀ। ਜਿਸ ਤਰ੍ਹਾਂ ਰਾਮਾਨੰਦ ਜੀ ਦੀ ਨਿਜ-ਰਚਨਾ ਤੋਂ ਪ੍ਰਗਟ ਹੁੰਦਾ ਹੈ, ਉਸ ਲਈ ਮਹੱਤਵ ਭਰੀ ਜਾਣਕਾਰੀ *ਪ੍ਰਾਣ ਸੰਗਲੀ* ਵਿੱਚੋਂ ਭੀ ਮਿਲਦੀ ਹੈ। ਭਗਤ ਰਾਮਾਨੰਦ ਜੀ ਕਾਂਸ਼ੀ (ਬਨਾਰਸ) ਵਿਚ ਉਸ ਸਮੇਂ ਵੱਡ-ਉਮਰੇ ਯੋਗੀਸ਼ਵਰ ਨਿਵਾਸ ਕਰਦੇ ਸੀ । ਗੁਰੂ ਨਾਨਕ ਜੀ ਦਾ ਮੇਲ ਤੇ ਭਗਤਾਂ ਉਪਰ ਪ੍ਰਭਾਵ ਪੈਣ ਦਾ, ਰਾਮਾਨੰਦ ਜੀ ਦੇ ਚੇਲਿਆਂ

ਕਬੀਰ, ਰਵਿਦਾਸ ਆਦਿ ਦਾ ਸਮਾਂ ਵੀ ਇਹੋ ਨਿਰਧਾਰਤ ਹੁੰਦਾ ਹੈ। ਰਾਮਾਨੰਦ ਜੀ ਤੇ ਉਨ੍ਹਾਂ ਦੇ ਚੇਲਿਆਂ ਨਾਲ ਗੁਰੂ ਨਾਨਕ ਜੀ ਦਾ ਮੇਲ ਹੋਣਾ ਇਤਿਹਾਸਕ ਸੱਚ ਅਤੇ, ਯਥਾਰਥੀ ਤੱਥ ਹੈ। ਗੁਰੂ ਜੀ ਨਾਲ ਭਗਤ ਰਾਮਾਨੰਦ ਜੀ ਦੇ ਮੇਲ ਦਾ ਜੋ ਪ੍ਰਤੀਕਰਮ ਹੋਇਆ, ਉਹ ਰਾਮਾਨੰਦ ਜੀ ਦੇ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਪਦੇ ਅਤੇ ਬਾਹਰਲੀ ਬਾਣੀ ਵਿੱਚੋਂ ਮਿਲਦੇ ਦੂਜੇ ਪਦਿਆਂ ਵਿੱਚ ਅਵਤਾਰ ਪ੍ਰਸਤੀ ਵਿਰੁੱਧ ਆਏ ਭਾਵਾਂ ਤੋਂ ਜਾਣਿਆ ਜਾ ਸਕਦਾ ਹੈ, ਬਸੰਤ ਰਾਗ ਦੇ ਇੱਕ ਸ਼ਬਦ ਦੇ ੩ ਪਦ ਗੁਰੂ ਗ੍ਰੰਥ ਸਾਹਿਬ ਜੀ ਦਾ ਭਾਗ ਹਨ। ਇਸ ਪਦੇ ਵਿੱਚ ਆਏ ਨਿਰੰਕਾਰ ਪ੍ਰਸਤੀ ਦੇ ਭਾਵਾਂ ਨਾਲ ਮਿਲਦੀ ਸਾਂਝ ਉਨ੍ਹਾਂ ਦੇ ਹੋਰ ਪਦਿਆਂ ਵਿੱਚ ਵੀ ਆਉਂਦੀ ਹੈ। *ਪ੍ਰਾਣ ਸੰਗਲੀ* ਦੀ ਗੋਸ਼ਟੀ ਜੋ ਸੰਨ ੧੯੧੭ ਈਸਵੀ ਵਿੱਚ ਛਪੀ, ਇੱਕ ਪੁਰਾਤਨ ਲਿਖਤ ਦੀ ਨਕਲ ਹੈ। ਇਹ ਇੱਕ ਪੁਰਾਣੀ ਅਤੇ ਚਰਚਿਤ ਰਚਨਾ ਦੀ ਛਾਪ ਹੈ। *ਪ੍ਰਾਣ ਸੰਗਲੀ* ਲਿਖਤੀ ਉਤਾਰੇ ਦੇ ਰੂਪ, ਤਿੰਨ ਸੌ ਸਾਲ ਪਹਿਲਾਂ ਦੇ ਹਨ। ਕੁੱਝ ਬੀੜਾਂ ਵਿੱਚ ਵੀ ਇਸ ਗ੍ਰੰਥ ਦੇ ਕਈ ਅੰਸ਼ ਲਿਖੇ ਹੋਏ ਮਿਲਦੇ ਹਨ। ਜਿਵੇਂ ਕਿ ਅੱਗੇ ਜਾ ਕੇ ਪ੍ਰਗਟ ਹੋਵੇਗਾ, ਅਜੇਹੀ ਹੀ ਗੋਸ਼ਟੀ ਕਬੀਰ ਜੀ ਨਾਲ ਵੀ ਹੋਈ ਸੀ। ਪੁਰਾਤਨ ਜਨਮ ਸਾਖੀ ੧੭੧੭ ਸੰਮਤ ਦੀ ਲਿਖੀ ਮੰਨੀ ਜਾਂਦੀ ਹੈ। ਆਮ ਤੌਰ ਉਤੇ ਰਾਮਾਨੰਦ ਅਤੇ ਕਬੀਰ ਜੀ ਦੀਆਂ ਗੋਸ਼ਟੀਆਂ ਵਾਲੇ ਭਾਗ ਨੂੰ ਇਕੱਠਾ ਭੀ ਮੰਨਿਆ ਜਾਂਦਾ ਹੈ, ਇੱਕ ਦੂਜੀ ਦਾ ਪੂਰਕ ਭੀ। ਕਈ ਹੋਰਨਾਂ ਹੱਥ ਲਿਖਤਾਂ ਅਤੇ ਪੁਰਾਤਨ ਬੀੜਾਂ ਵਿੱਚ ਵੀ ਇਹ ਗੋਸ਼ਟਾਂ ਮਿਲਦੀਆਂ ਹਨ।

ਲੇਖਕ (ਮੈਂ) ਸਤੰਬਰ ਸੰਨ ੧੯੭੩ ਵਿੱਚ ਬੁਰਹਾਨਪੁਰ ਗਿਆ, ਜਿਥੇ ਮਾਤਾ ਸੁੰਦਰੀ ਜੀ ਦੇ ਪਾਲਕ ਪੁੱਤਰ ਅਜੀਤ ਸਿੰਘ ਦੀ ਗੱਦੀ ਚਲਦੀ ਰਹੀ ਹੈ। ਅਜੀਤ ਸਿੰਘ ਪਿੱਛੋਂ ਉਸਦਾ ਪੁੱਤਰ ਹਠੀ ਸਿੰਘ ਹੋਇਆ, ਉਸ ਦੇ ਸਮੇਂ ਦੀ ਲਿਖੀ ਹੋਈ ਇੱਕ ਵੱਡ-ਅਕਾਰੀ ਜਨਮ ਸਾਖੀ ਓਥੋਂ ਦੇ ਉਦਾਸੀਆਂ ਦੇ ਡੇਰੇ ਵਿੱਚੋਂ ਪ੍ਰਾਪਤ ਹੋਈ ਹੈ। ਉਸ ਜਨਮ ਸਾਖੀ ਵਿੱਚ ਭੀ ਇਹ ਗੋਸ਼ਟੀ ਮਾਮੂਲੀ ਪਾਠ ਭੇਦਾਂ, ਨਾਲ ਲਿਖੀ ਹੋਈ ਪ੍ਰਾਪਤ ਹੈ। ਜ਼ਾਹਰ ਹੈ ਅੱਜ ਤੋਂ ਢਾਈ ਤਿੰਨ ਸੌ ਸਾਲ ਪਹਿਲਾਂ ਦੀਆਂ ਲਿਖਤਾਂ, ਜਨਮ ਸਾਖੀਆਂ ਵਿੱਚ ਇਹ ਗੋਸ਼ਟੀ ਆਉਂਦੀ ਰਹੀ ਹੈ। ਕਈ ਰੂਪਾਂ ਵਿੱਚ ਪ੍ਰਾਣ ਸੰਗਲੀ ਵਿੱਚ ਲਿਖੀਂਦੀ ਰਹੀ ਹੈ, ਕੁੱਝ ਗ੍ਰੰਥਾਂ ਵਿੱਚ ਕੋਈ ਕੋਈ ਭਾਗ ਵਰਤੀਂਦਾ ਰਿਹਾ ਹੈ। ਕੁੱਝ ਪੁਰਾਤਨ ਲਿਖਤਾਂ ਵਿੱਚ ਇਹ ਗੋਸ਼ਟੀਆਂ ਵੱਖੋ ਵੱਖਰੇ ਗ੍ਰੰਥਾਂ ਵਿੱਚ ਅੱਗੇ ਪਿਛੇ ਜਾਂ ਵਿਚਕਾਰ ਲਿਖੀਆਂ ਭੀ ਮਿਲਦੀਆਂ ਹਨ। ਇਸ ਦੀ ਪੁਰਾਤਨਤਾ ਨੂੰ ਵਧੇਰੇ ਯਕੀਨਨ ਬਣਾਉਂਦੀ ਹੈ ਹਿੰਦੀ ਵਿੱਚ ਛਾਪੀ ਹੋਈ *ਪ੍ਰਾਣ ਸੰਗਲੀ* ਜਿਸ ਤੋਂ ਇਹ ਗੋਸ਼ਟੀ ਨਕਲ ਕੀਤੀ ਜਾ ਰਹੀ ਹੈ। ਸੰਤ ਸੰਪੂਰਨ ਸਿੰਘ ਜੀ ਨੇ ਕਿਸ ਸੰਨ ਸੰਮਤ ਦੀ ਪੋਥੀ ਤੋਂ ਲੈ ਕੇ ਛਾਪੀ ਸੀ *ਇਸ ਦਾ ਪਤਾ ਨਹੀਂ ਦਿੱਤਾ ਫਿਰ ਵੀ ਉਸੇ ਹੀ ਲਿਖਤ ਦਾ ਅਧਾਰ ਹੇਠ ਲਿਖੀ ਗੋਸ਼ਟੀ ਹੈ:

* ਪ੍ਰਾਣ-ਸੰਗਲੀ, ਸੰਪਾਦਕ ਸੰਤ ਸੰਪੂਰਨ ਸਿੰਘ, ਪ੍ਰਕਾਸ਼ਕ: ਪੰਜਾਬੀ ਯੂਨੀ: ਪਟਿਆਲਾ, ਮੂਲ ਖਰੜਾ-ਪਬਲਿਕ ਲਾਇਬਰੇਰੀ, ਲਾਹੌਰ ।

ਨੋਟ: ਸੰਤ ਸੰਪੂਰਨ ਸਿੰਘ ਜੀ ਦੀ ਸੰਪਾਦਤ ਕਰਕੇ ਛਪਾਈ ਪ੍ਰਾਣ ਸੰਗਲੀ ਹੁਣ ਤੀਜੀ ਵਾਰ ਛਾਪੀ ਹੋਈ ਬੈਂਕਟੀਯਰ ਪ੍ਰਿਟਿੰਗ ਵਰਕਸ (ਪਬਲੀਕੇਸ਼ਨ) ਇਲਾਹਬਾਦ ਦੀ ਛਪੀ ਹੋਈ ਪ੍ਰਾਪਤ ਹੈ।

## ਗੋਸ਼ਟ ਸ੍ਰੀ ਰਾਮਾਨੰਦ ਜੀ ਨਾਲ ਹੋਈ ਪ੍ਰਸ਼ਨੋਤ੍ਰਮਾਲਾ, ਮਹਲਾ ੧:-

*ੴ ਸ਼ਬਦ ਪ੍ਰਗਾਸਾ। ਤੁਮ ਤੋ ਸਤਿਗੁਰ ਹਮ ਤੋ ਦਾਸਾ।*
*ਏਕ ਸ਼ਬਦ ਕਾ ਪੂਛਤ ਭੇਵ। ਕ੍ਰਿਪਾ ਕਰੋ ਭਾਖੋ ਗੁਰਦੇਵ।*
*ਕਵਨ ਸ਼ਬਦ ਕਵਨ ਨਾਦ। ਕਵਨ ਗੋਸ਼ਟ ਕਵਨ ਬਾਦ।*
*ਕਵਨ ਪੂਛੇ ਕਵਨ ਕਹੇ। ਕਵਨ ਅਰੰਭ ਸੁਹੇਲਾ ਰਹੇ।*

ਸ੍ਰੀ ਗੁਰੂ ਵਾਚ: ਸ਼ਬਦ ਏਕ ਦੂਸਰਾ ਨਾਦ। ਸਮਝ ਗੋਸ਼ਟ ਅਨਸਮਝ ਬਾਦ।।
ਮਨ ਪੂਛੇ ਉਨਮਨ ਕਹੈ। ਕਵਨ ਅਰੰਭ ਸੁਹੇਲਾ ਰਹੈ।।੨।।

ਸ੍ਰੀ ਰਾਮਾਨੰਦ: ਕਵਨ ਮਲੀਨ ਕਵਨ ਪ੍ਰਗਾਸ। ਕਵਨ ਘਰ ਆਸਨ ਰਹੇ ਉਦਾਸ।।
ਕਵਨ ਘਰ ਮਨ ਨਿਹਚਲ ਰਹੈ। ਕਵਨ ਦਰਸ਼ਨ ਅਲਖ ਪੁਰਸ਼ ਕੋ ਲਹੈ।।

ਸ੍ਰੀ ਗੁਰੂ: ਅਲਮਲ ਕਾਯਾ ਨਿਰਮਲ ਪ੍ਰਗਾਸ। ਸਹਜ ਆਸਨ ਮਨ ਰਹੇ ਉਦਾਸ।
ਪ੍ਰੇਮ ਆਸਨ ਮਨ ਨਿਹਚਲ ਰਹੈ। ਅਕਲ ਦਰਸ਼ਨ ਅਲਖ ਪੁਰਸ਼ ਕੋ ਲਹੈ।

ਸ੍ਰੀ ਰਾਮਾਨੰਦ: ਕਵਨ ਕਾਯਾ ਕਵਨ ਜੀਓ। ਕਵਨ ਸੁੰਦਰੀ ਕਵਨ ਪੀਉ।
ਕਵਨ ਘਰ ਕਵਨ ਘਰ ਬਾਸ। ਕਵਨ ਤਤ ਲੈ ਖੇਲੈ ਬਿਲਾਸ।

ਸ੍ਰੀ ਗੁਰੂ: ਕਾਯਾ ਕਰਨੀ ਕਾਰਨ ਜੀਓ। ਆਤਮਾ ਸੁੰਦਰੀ ਪ੍ਰਾਨ ਪੀਉ।
ਨਿਹਚਲ ਘਰ ਪਰਚੈ ਘਰ ਬਾਸ। ਪਾਂਚ ਰਤਨ ਲੈ ਖੇਲੇ ਬਿਲਾਸ।

ਸ੍ਰੀ ਰਾਮਾਨੰਦ: ਕਵਨ ਆਏ ਕਵਨ ਜਾਏ। ਕਵਨ ਖੋਵੈ ਕਵਨ ਖਾਯ।
ਯਾਂਕਾ ਮੋਹਿ ਬਤਾਵਹੁ ਭੇਵ। ਪੂਛੇ ਸਿੱਖ ਕਹੋ ਗੁਰਦੇਵ।।੭।।

ਸ੍ਰੀ ਗੁਰੂ: ਸੰਯੋਗ ਆਵੈ ਵਿਯੋਗ ਜਾਏ। ਮਾਯਾ ਸੋਬੈ ਬ੍ਰਹਮ ਖਾਯ।
ਸਤਿਗੁਰ ਕਹੈ ਸੁਨ ਰਾਮਾਨੰਦ। ਬ੍ਰਹਮ ਗੋਸ਼ਟ ਮੇਂ ਪਰਮਾਨੰਦ।

ਸ੍ਰੀ ਰਾਮਾਨੰਦ: ਕਵਨ ਬਟਾਊ ਕਵਨ ਬਾਟ। ਕਵਨ ਬਸਤੀ ਕਵਨ ਹਾਟ।
ਸਤਿਗੁਰ ਕੁੰਜੀ ਕਵਨ ਤਾਲਾ। ਕਵਨ ਖੋਲੈ ਕਵਨ ਰਖਵਾਲਾ।

ਸ੍ਰੀ ਗੁਰੂ ਜੀ: ਜੀਓ ਬਟਾਂਊ ਜਨਮ ਬਾਟ। ਕਾਯਾ ਬਸਤੀ ਅਠਸਠ ਹਾਟ।
ਸਤਗੁਰੂ ਕੁੰਜੀ ਸ਼ਬਦ ਤਾਲਾ। ਸਤਿਗੁਰੂ ਖੋਲੇ ਗੁਰੂ ਰਖਵਾਲਾ
ਪਵਨ ਬਟਾਊ ਕਾਯਾ ਬਾਟ। ਬ੍ਰਹਮ ਬਸਤੀ ਸਮਝ ਹਾਟ।
ਸ਼ਬਦ ਕੁੰਜੀ ਸੁਰਤਿ ਤਾਲਾ । ਖੋਲ ਪਰਚੈ ਤੋ ਸ਼ਬਦ ਰਖਵਾਲਾ।

ਸ੍ਰੀ ਰਾਮਾਨੰਦ: ਕਵਨ ਜੋਗੀ ਕਵਨ ਰਾਵਲ। ਕਵਨ ਧਾਨ ਕਵਨ ਚਾਵਲ।
ਕਵਨ ਅਪਦਾ ਕਵਨ ਪਾਨੀ। ਕਵਨ ਬੋਲੈ ਅਨਾਹਦ ਬਾਨੀ।

ਸ੍ਰੀ ਗੁਰੂ ਜੀ: ਅਲਖ ਜੋਗੀ ਅਕਲ ਰਾਵਲ। ਪ੍ਰਗਟ ਧਾਨ ਗੁਪਤ ਹੈ ਚਾਵਲ।
ਅਪਦਾ ਐਨੀ ਖਿਮਾ ਖੀਮਾਨੀ। ਸ਼ਬਦ ਨਾਦ ਬੋਲੇ ਅਨਾਹਦ ਬਾਨੀ।

ਸ੍ਰੀ ਰਾਮਾਨੰਦ: ਕਵਨ ਜੋਗੀ ਕਵਨ ਜੁਗਤਾ। ਕਵਨ ਸੁੰਦਰੀ ਪ੍ਰਾਨ ਭੁਗਤਾ।
ਕਵਨ ਸਸਾ ਕਵਨ ਜੋਗ। ਕਵਨ ਉਪਕਾਰ ਬਿਚਾਰ ਪਰਜੋਗ।।

ਸ੍ਰੀ ਗੁਰੂ ਜੀ: ਅਲਖ ਜੋਗੀ ਅਕਲ ਜੁਗਤਾ। ਆਤਮਾ ਸੁੰਦਰੀ ਪ੍ਰਾਨ ਭੁਗਤਾ।
ਸੰਸਾ ਰੋਗ ਸ਼ਬਦ ਯੋਗ। ਸੁਰਤਿ ਉਪਚਾਰ ਵਿਚਾਰ ਪਰਜੋਗ।

ਸ੍ਰੀ ਰਾਮਾਨੰਦ: ਕਵਨ ਮੰਤਰ ਕਵਨ ਮਾਲਾ। ਕਵਨ ਤਿਲਕ ਕਵਨ ਜਪ ਮਾਲਾ।
ਕਵਨ ਧਿਆਨ ਕਵਨ ਧਰਮ। ਕਵਨ ਚਾਹੇ ਆਸ਼ਰਮ॥੧੬॥

ਗੁਰੂ ਨਾਨਕ: ਨਾਮ ਮੰਤਰ ਸਚੁ ਮਾਲਾ। ਤਤੁ ਤਿਲਕ ਜੁਗਤਿ ਜਪ ਮਾਲਾ।
ਧਿਆਨ ਤਤੁ ਆਤਮਾ ਧਰਮ। ਸਹਜੇ ਚਾਹੇ, ਸਚ ਆਸ਼ਰਮ॥

ਸ੍ਰੀ ਰਾਮਾਨੰਦ: ਕਵਨ ਸ਼ਬਦ ਲੈ ਬਾਂਧੇ ਬੰਧ। ਕਵਨ ਸ਼ਬਦ ਰਹੇ ਨਿਰਬੰਧ।
ਕਵਨ ਸ਼ਬਦ ਲੈ ਉਨਮਨ ਰਹੈ। ਕਵਨ ਸ਼ਬਦ ਅਗਮ ਕੀ ਕਹੈ।

ਗੁਰੂ ਨਾਨਕ: ਗੁਰ ਕਾ ਸ਼ਬਦ ਲੈ ਬਾਂਧੇ ਬੰਧ। ਸਤਿਗੁਰ ਸ਼ਬਦ ਰਹੇ ਨਿਰਬੰਧ।
ਬਕਤਾ ਸ਼ਬਦ ਲੈ ਉਨਮਨ ਰਹੈ। ਪਰਚੇ ਸ਼ਬਦ ਅਗਮ ਕੀ ਕਹੈ॥

ਸ੍ਰੀ ਰਾਮਾਨੰਦ: ਕਵਨ ਘਰ ਚਾਂਦ ਕਵਨ ਘਰ ਸੂਰ। ਕਵਨ ਘਰ ਬਾਜੈ ਅਨਹਦ ਤੂਰ॥
ਤ੍ਰਿਕੁਟੀ ਤੇਜ ਕਰੇ ਝੁੰਣਕਾਰ। ਗਗਨ ਬਰਸੇ ਏਕੋ ਧਾਰ॥੨੦॥

ਗੁਰੂ ਨਾਨਕ: ਅਰਧ ਚਾਂਦ ਉਰਧ ਸੂਰ। ਅੰਤਰ ਬਾਜੈ ਅਨਹਦ ਤੂਰ।
ਤ੍ਰਿਕੁਟੀ ਤੇਜ ਕਰੇ ਝੁੰਨਕਾਰ। ਗਗਨ ਬਰਸੇ ਕੇਤੀ ਧਾਰ॥

ਸ੍ਰੀ ਰਾਮਾਨੰਦ: ਕੈ ਆਦਮਿ ਸਿਰਜਾ, ਕਰਤਾਰ। ਕੈ ਪਾਤ ਚਲੇ ਸੰਸਾਰ।
ਕੇਤੇ ਪੰਖ ਚਲੇ ਸਾਥਾ। ਪ੍ਰਿਥਮੀ ਕਹੈ ਕੇਤੇ ਹਾਥਾ।

ਗੁਰੂ ਨਾਨਕ: ਦੋਇ ਆਦਮ ਸਿਰਜਾ ਕਰਤਾਰ। ਦੋ ਪਾਤ ਚਲੇ ਸੰਸਾਰ।
ਪਾਂਚੋ ਪੰਛੀ ਚਲੇ ਸਾਥਾ। ਪ੍ਰਿਥਮੀ ਕਹੋ ਸਾਢੇ ਤੀਨ ਹਾਥਾ।

ਸ੍ਰੀ ਰਾਮਾਨੰਦ: ਪ੍ਰਿਥਮੀ ਕਹੀਐ ਕੇਤੇ ਖੰਡ। ਕੇਤਾ ਊਚਾ ਹੈ ਬ੍ਰਹਿਮੰਡ॥
ਅੰਬਰ ਉਗਵੈ ਕੇਤੇ ਤਾਰੇ। ਇੰਦਰ ਬਰਸੇ ਕੇਤੇ ਧਾਰੇ।

ਗੁਰੂ ਜੀ: ਪ੍ਰਿਥਵੀ ਕਹੀਐ ਨਵਖੰਡ। ਚਾਰ ਉਂਗਲ ਊਚਾ ਬ੍ਰਹਿਮੰਡ॥
ਅੰਬਰ ਉਗਵੈ ਹੈਂ ਦੋ ਤਾਰੇ। ਇੰਦ੍ਰ, ਵਰਸੈ ਏਕੋ ਧਾਰੇ॥ ੨੫॥

ਸ੍ਰੀ ਰਾਮਾਨੰਦ: ਕਵਨ ਯਹ ਪੇਡ ਕਾ ਭੰਡਾਰ। ਕਵਨ ਹੋ ਮਨ ਕਾ ਅਹਾਰ।
ਕਵਨ ਯਹ ਬਕਤੇ ਕਾ ਵਿਵਹਾਰ। ਕਵਨ ਤੇ ਹੋਵੈ ਉਪਕਾਰ।
ਕਵਨ ਸੇ ਕਹੀਏ ਕਾਯਾ ਅਵਤਾਰ। ੨੬॥

ਗੁਰੂ ਜੀ: ਪਰਾਨ ਯਹ ਪੇਡ ਕਾ ਭੰਡਾਰ। ਸ਼ਬਦ ਯਹ ਮਨ ਕਾ ਆਹਾਰ॥
ਬਿਬੇਕ ਯਹ ਬਕਤੇ ਬਿਵਹਾਰ। ਅਕਲ ਸਿਉਂ ਕੀਜੈ ਉਪਕਾਰ॥
ਕਾਯਾ ਸੋਂ ਕਹੀਏ ਕ੍ਰਿਸ਼ਣ ਅਵਤਾਰ॥ ੨੭॥

ਸ੍ਰੀ ਰਾਮਾਨੰਦ: ਜੋ ਜੋ ਜੀਵ ਕਾ ਨਹੀਂ ਬਿਸ਼ੇਸ਼। ਚੇਤਨ ਹੋਇ ਸਤਿਗੁਰੂ ਕੋ ਦੇਖ॥
ਬਕਤੇ ਕੇ ਨੈਨ ਸੁਨਤੇ ਕੇ ਸਰਵਣ। ਗੁਨੀਏ ਗੁਣ ਘਟਿ ਮੇਂ ਹੁਰਿ ਤ੍ਰਿਭਵਣ॥੨੮॥
ਗੁਰੂ ਜੀ ਸ਼ਬਦ ਗੁਰੂ ਸੁਰਤਿ ਧਨਿ ਚੇਲਾ। ਕਰੈ ਧਿਆਨ ਮੰਤਰ ਮੇ ਮੇਲਾ॥
ਨਾ ਖੇਲਬੋ ਜੂਆ ਨਾ ਹਾਰਵੋ ਦੂਆ। ਨਾ ਬੈਠਬੋ ਪਿੰਜਰ ਨਾ ਹੋਇਬੋ ਸੂਆ॥੨੯॥

ਸ੍ਰੀ ਰਾਮਾਨੰਦ: ਐਸੇ ਗੁਰੂ ਗਿਆਨ ਜੀਵਤ ਹੀ ਮੂਆ। ਰਾਮਾਨੰਦ ਸੁਆਮੀ ਨਿਹਚਲ ਹੂਆ।
*ਕ੍ਰਿਪਾ ਕਰਿ ਗੁਰ ਨਾਨਕ, ਰਾਮਾਨੰਦ ਸ਼ਿਸਯ ਕੀਆ। ਖੰਡ ਮੰਡਲ ਕਾ ਬੀਚਾਰ ਦੀਆ।*

*"ਯਹ ਬਚਨ ਗੋਸ਼ਟ ਜਦ ਬਾਬੇ ਸੁਨਾਈ ਤਾਂ ਗੁਸਾਈ ਜੀ ਗੁਰੂ ਜੀ ਕੇ ਚਰਨੋਂ ਪਰ*

*ਮੱਥਾ ਟੇਕਿਆ ਤੇ ਹੱਥ ਜੋੜ ਕਰ ਆਖਿਓਸ, ਜੀ! ਏਤੀ ਅਵਧ ਮੇਰੀ ਏਵੇਂ ਬਿਰਥਾ ਗਈ। ਬੜੇ ਭਾਗ ਭਏ ਜੋ ਗੁਰੂ ਕੇ ਦਰਸ਼ਨ ਹੋਏ ਹੈ। ਅਬ ਮੁਝੇ ਦਾਸ ਕੋ ਮੰਤਰ ਉਪਦੇਸ਼ ਕਰੋ, ਤਾਂ ਬਾਬਾ ਬਹੁਤ ਹੱਸਿਆ। ਤੇ ਆਖਿਓਸ, 'ਗੁਸਾਈ ਜੀ, ਤੁਸੀਂ ਪੁਰਾਤਨ ਯੋਗੀਸ਼ਵਰ ਹੋ। ਸਭ ਕੁੱਝ ਜਾਨਤੇ ਹੋ। ਤਾਂ ਗੁਸਾਈ ਜੀ ਆਖਿਆ, ਜੀ, ਮੈਂ ਤਾਂ ਸਭ ਕੁਝ ਜਾਨਤਾ ਹਾਂ, ਪਰ ਤੁਮਹਾਰੇ ਬਚਨ ਸੁਣਕਰ ਮੇਰਾ ਹਿਰਦਾ ਸ਼ਾਂਤ ਪ੍ਰਕਾਸ਼ ਹੋਆ। ਸਾਰੀ ਵਿਦਿਆ ਤੇਰੇ ਬਚਨੋ ਪਰ ਕੁਰਬਾਨ ਹੈ ਜੀ। ਜੋ ਤੁਮ ਮੁਝੇ ਉਪਦੇਸ਼ ਦੇਵੋਗੇ ਸੋ ਮੈਂ ਗਹਿ ਹਿਰਦੇ ਮਹਿ ਰਖਾਂਗਾ। ਤਾਂ ਬਾਬੇ ਗੰਗਾ ਜੀ ਮੈਂ ਇਸਨਾਨ ਕਰਵਾਇਆ ਪੂਰਵ ਮੁਖ ਬੈਠਾਇ ਕੇ ਮੰਤਰ ਉਪਦੇਸ਼ ਕੀਤਾ। ਕਹਿ 'ਸਤਿਨਾਮ' ਏਹਿ ਚਾਰ ਅੱਖਰ ਸਤ ਹੈ- ਤੇ ਹੋਰ ਤ੍ਰਿਗੁਣ ਪਸਾਰ ਅਸਤ ਹੈ। ਸਤ ਸੇ ਪ੍ਰਗਟੇ ਹੈ ਸਤ ਕੇ ਆਸਰੇ ਹੈਂ। ਸਤ ਵਿਸ਼ੇ ਲੀਨ ਹੋਤਾ ਹੈ। ਇਤਨੇ ਹੀ ਮੈਂ ਸਮਝੋ'। ਤਾਂ ਰਾਮਾਨੰਦ ਜੀ ਗੁਰਮੁਖ ਹੋਕੇ ਬਹੁਤ ਬਹੁਤ ਪ੍ਰਸੰਨ ਹੋਆ। ਆਖਿਓਸ ਜੀ ਅਜ ਮੈਂ ਕ੍ਰਿਤ ਕ੍ਰਿਤਯ ਹੋਯਾ ਅਨੇਕ ਪ੍ਰਕਾਰ ਕੀ ਧੂਪ ਦੀਪ ਨੇਵੇਦਫਲ-ਫੂਲ ਸੋ ਪੂਜਾ ਕਰੀ। ਤੇ ਪਿਛਲੀ ਸਾਰੀ ਉਮਰ ਕੀ ਤਪੱਸਿਆ ਗੁਰੂ ਜੀ ਕੇ ਆਗੇ ਭੇਟਾ ਰੱਖੀ। ਬਾਬੇ ਪ੍ਰਸ਼ਾਦਿ ਵਰ ਇਹ ਦੀਆ, ਜੋ ਤੁਮ ਕੋ ਸਦਾ 'ਸਤਿਨਾਮ ਸਮਰਣ ਰਹੈ' ਕਬਹੂ ਨਾ ਭੂਲੇ। ਇਹ ਵਰ ਲੈਕਰ ਆਪਨੇ ਆਸਨ ਪਰ ਗਿਆ ਜਾਂ ਇਹ ਕਥਾ ਕਬੀਰ ਜੀ ਨੇ ਸੁਣੀ, ਜੋ ਰਾਮਾਨੰਦ ਸ੍ਰੀ ਬਾਬੇ ਜੀ ਕਾ ਸ਼ਿਸ਼ ਹੋਯਾ ਤਾਂ ਕਬੀਰ ਜੀ ਫੂਲ ਪਾਨ ਲੈ ਕੇ ਬਾਬੇ ਕਾ ਦਰਸ਼ਨ ਕਰਨ ਆਏ'।"*

ਉਪਰੋਕਤ ਵਿਚਾਰਾਂ ਦਾ ਸਾਰ ਰਾਮਾਨੰਦ ਜੀ ਦੇ ਬਸੰਤ ਰਾਗ ਵਿਚ ਉਚਾਰੇ ਹੋਏ ਅਤੇ ਗੁਰੂ ਗ੍ਰੰਥ ਵਿਚ ਸ਼ਾਮਲ ਸ਼ਬਦ ਵਿਚ ਉਪਲਬਧ ਹੈ। (ਪ੍ਰਾਣ ਸੰਗਲੀ ਭਾਗ ਦੂਜਾ ਸਫਾ ੨੪੩ ਤੋਂ ੨੫੦ ਤੱਕ, ਅਧਿਆਇ ੧੩, ਸੰਤ ਸੰਪੂਰਨ ਸਿੰਘ ਜੀ)

ਅਸੀਂ *ਪ੍ਰਾਣ ਸੰਗਲੀ* ਗ੍ਰੰਥ ਦੀ ਚਰਚਾ ਕਰ ਰਹੇ ਸੀ। ਇਸ ਗ੍ਰੰਥ ਦੀ ਪ੍ਰਾਪਤੀ ਲਈ ਗੁਰੂ ਅਰਜਨ ਜੀ ਨੇ ਭਾਈ ਪੈੜਾ ਮੋਖਾ ਲੰਕਾ (ਸਿੰਗਲਾਦੀਪ) ਨੂੰ ਟੋਰਿਆ ਸੀ। ਜਾਣ ਦੇ ਰਾਹ ਮੁਕਾਮ ਗੁਰੂ ਜੀ ਨੇ ਦੱਸੇ ਸਨ, ਜਿਨ੍ਹਾਂ ਦਾ ਲਿਖਤੀ ਰੂਪ *'ਹਕੀਕਤ ਰਾਹ ਮੁਕਾਮ ਕੀ'* ਪੁਰਾਤਨ ਬੀੜਾਂ ਵਿੱਚ ਲਿਖੀ ਮਿਲਦੀ ਹੈ। ਇਹ ਰਚਨਾਂ ਯੋਗ ਵਿੱਦਿਆ ਦਾ ਵਿਸ਼ਾ ਅਤੇ ਪ੍ਰਾਣਾਯਾਮੀ ਜੁਗਤਾਂ ਦੀ ਚਰਚਾ, ਜਾਣ ਕੇ ਆਦਿ ਬੀੜ ਵਿੱਚ ਨਹੀਂ ਚੜ੍ਹਾਈ ਸੀ। ਕਰਤਾਰਪੁਰ ਵਾਲੀ ਬੀੜ ਦੇ ਅਖੀਰਲੇ ਸਫਿਆਂ ਉੱਤੇ ਫਾਰਸੀ (ਤੋਰਕੀ) ਲਿਪੀ ਵਿੱਚ *ਪ੍ਰਾਣ ਸੰਗਲੀ* ਮਹਲਾ ਪਹਿਲਾ ਲਿਖੀ ਹੋਣ ਦੀ ਇੱਕ ਸੂਚਨਾ 'ਰਤਨਮਾਲਾ' ਦੇ ਸਿਰਲੇਖ ਹੇਠਾਂ ਲਿਖੀ ਹੁੰਦੀ ਹੈ। *"ਪਹਿਲੇ ਤੋਰਕੀ ਸੀ, ਭੀ, ਫਿਰ ਗੁਰਮੁਖੀ ਲਿਖੀ"*। *ਪ੍ਰਾਣ ਸੰਗਲੀ* ਦਾ ਇੱਕ ਅਧਿਆਇ, ਭਾਈ ਬੰਨੋ ਜੀ ਨੇ 'ਰਤਨਮਾਲਾ' ਦੇ ਨਾਮ ਹੇਠਾਂ ਮੁੰਦਾਵਨੀ ਪਿੱਛੋਂ ਲਿਖੀਆਂ ਵਾਧੂ ਬਾਣੀਆਂ ਦੇ ਨਾਲ ਆਪਣੀ ਨਕਲ ਕੀਤੀ, 'ਬੀੜ' ਵਿੱਚ ਚੜ੍ਹਾ ਲਿਆ ਸੀ । ਜਿਸ ਦੇ ਹੇਠਾਂ, ਉੱਪਰ ਦੱਸੀ ਗਈ ਸੂਚਨਾ ਲਿਖੀ ਜਾਂਦੀ ਰਹੀ ਹੈ। ਓਥੋਂ ਇਹ ਹੋਰ ਬੀੜਾਂ ਵਿੱਚ ਨਕਲ ਹੁੰਦੀ ਰਹੀ ਹੈ। ਭਾਈ ਪੈਧੇ ਵਾਲੀ ਬੀੜ (ਰਾਵਲਪਿੰਡੀ) ਦਾ ਕਾਫ਼ੀ ਭਾਗ ਇਸ ਰਚਨਾ *ਪ੍ਰਾਣ ਸੰਗਲੀ* ਨੇ ਮੱਲਿਆ ਹੋਇਆ ਹੈ। ਇਹ ਬੀੜ ਹੁਣ ਦਿੱਲੀ ਪੁੱਜ ਚੁੱਕੀ ਹੈ। ਜਿੰਨੀਆਂ ਵੀ ਪੁਰਾਣੀਆਂ ਪੱਤ੍ਰੀਆਂ *ਪ੍ਰਾਣ ਸੰਗਲੀ* ਗ੍ਰੰਥ ਦੀਆਂ ਮਿਲਦੀਆਂ ਹਨ, ਉਨ੍ਹਾਂ ਵਿੱਚੋਂ ਸੰਨ ਸੰਮਤ ਵਾਲੀ ਬੀੜ ਜਾਂ ਪਹਿਲੀ ਪੋਥੀ ਵਾਲੀ ਰਚਨਾ ਕੇਹੜੀ ਹੈ? ਇਹ ਪੱਖ ਹੁਣ ਤੱਕ ਨਿਰਣੈ ਨਹੀਂ ਹੋ ਸਕਿਆ। ਕੁੱਝ ਵੀ ਹੋਵੇ ਇਹ ਰਚਨਾ ਗੁਰੂ ਅਰਜਨ ਦੇਵ ਜੀ ਦੇ ਸਮੇਂ ਤੋਰਕੀ ਤੋਂ, ਗੁਰਮੁਖੀ ਅੱਖਰਾਂ ਵਿੱਚ ਲਿਖਤੀ ਰੂਪ

ਧਾਰਨ ਕਰ ਚੁੱਕੀ ਸੀ। ਗੋਸ਼ਟੀ; ਇੱਕ ਹੋਈ ਵਰਤੀ ਘਟਨਾ ਨੂੰ ਬਿਆਨ ਕਰਦੀ ਹੈ। ਇੰਝ ਨਹੀਂ ਜਿਵੇਂ ਰਾਮਾਨੰਦੀ ਪੰਥੀਆਂ ਨੇ 'ਅਗਸਤ ਸੰਘਿਤਾ' ਗ੍ਰੰਥ ਵਿੱਚ ਆਪਣੇ ਕੋਲੋਂ ਹੀ ਕਈ ਅਧਿਆਇ ਸ਼ਾਮਲ ਕਰਕੇ, ਭਵਿੱਖ ਵਿੱਚ ਹੋਣ ਵਾਲੇ ਮਹਾਂਪੁਰਖਾਂ ਦੀ ਕਲਪਨਾ ਦਰਸਾਕੇ ਰਾਮਾਨੰਦ ਜੀ ਨੂੰ 'ਅਵਤਾਰ' ਸਿੱਧ ਕਰਨ ਦਾ ਨਿਰਾਰਥਕ ਯਤਨ ਕੀਤਾ ਹੈ। ਇਹ ਭੀ ਲਿਖ ਮਾਰਿਆ ਹੈ, ਰਾਮਾਨੰਦ ਦੇ ਚੇਲੇ ਕਬੀਰ ਜੀ ਅਗੋਂ ਗਾਂਧੀ ਦਾ ਅਵਤਾਰ ਧਾਰਨਗੇ। ਵਿਚੇ ਹੀ ਗੁਰੂ ਨਾਨਕ ਜੀ ਦਾ ਨਾਮ ਵੀ ਸ਼ਾਮਲ ਕਰ ਦਿੱਤਾ ਹੈ। ਕਬੀਰ-ਰਵਿਦਾਸ ਆਦਿ ਭਗਤਾਂ ਨੂੰ ਇਸ ਦੇ ਸ਼ਿਸ਼ ਦਸਦਿਆਂ ਨਾਲ ਹੀ ਰਾਮਾਨੰਦ ਜੀ ਦੀ ਦੋ ਸੌ ਸਾਲ ਤੱਕ ਦੀ ਉਮਰ ਭੀ ਮਿੱਥ ਛੱਡੀ ਹੈ। ਇਨ੍ਹਾਂ ਕਲਪਨਾ ਦੀ ਕਲਈ, ਰਾਮ ਚੰਦਰ ਸ਼ੁਕਲ ਨੇ ਖੋਲ੍ਹ ਕੇ ਰਾਮਾਨੰਦ ਜੀ ਦਾ ਦਿਹਾਂਤ ੧੫੮੦ (ਪੰਦਰਾਂ ਸੌ ਅੱਸੀ) ਦੇ ਆਸ ਪਾਸ ਹੋਣਾ ਸਾਬਤ ਕੀਤਾ ਹੈ।

ਭਵਿਸ਼ ਪੁਰਾਣ ਦੇ ਪਹਿਲੇ ਛਾਪਿਆਂ ਵਾਲੇ ਭਾਗ ਨੂੰ ਕੁੱਝ ਵਿਦਵਾਨਾਂ ਦੇ ਕਥਨ ਮੁਤਾਬਕ ਰਾਮਾਇਣ ਦੇ ਲੇਖਕ ਤੁਲਸੀ ਜੀ ਦੇ ਸਮੇਂ, ਕੁਝ ਭਾਗਾਂ ਨੂੰ ਹੋਰ ਪਿਛੋਂ, ਇਸ ਗ੍ਰੰਥ ਵਿਚ ਘੁਸੇੜਿਆ ਗਿਆ ਹੈ। ਉਸ ਵਿਚ ਇਹ ਲਿਖ ਮਾਰਿਆ ਹੈ ਕਿ ਰਾਮਾਨੰਦ ਜੀ ਦੇ ਚੇਲਿਆਂ ਵਿੱਚ ਕਬੀਰ, ਧੰਨਾ, ਪੀਪਾ ਸਨ ਅਤੇ *ਗੁਰੂ ਨਾਨਕ* ਦੇ ਗੁਰੂ ਵੀ ਰਾਮਾਨੰਦ ਹੋਣਗੇ (ਅਧਿਆਇ ੧੩ ਸਲੋਕ ੮੬, ੮੭) ਪਰੰਤੂ ਨਾਲ ਹੀ ਭਗਤ ਰਾਮਾਨੰਦ ਜੀ ਦੇ ਸੱਤ ਚੇਲਿਆਂ ਦਾ (ਸਲੋਕ ੨੬,੨੭) ਅਕਬਰ ਦੇ ਦਰਬਾਰ ਵਿੱਚ ਸੁਸ਼ੋਭਤ ਹੋਣ ਦਾ ਵਿਰਤਾਂਤ ਦਰਜ ਕਰ ਦਿੱਤਾ ਹੈ। ਕੀ ਗੁਰੂ ਨਾਨਕ ਜੀ ਅਤੇ ਕਬੀਰ ਜੀ ਅਕਬਰ ਦੇ ਸਮਕਾਲੀ ਸਨ? ਜਦ ਏਨੀਆਂ ਨਿਰਅਧਾਰ ਘਾੜਤਾਂ ਘੜੀਆਂ ਗਈਆਂ। *ਪ੍ਰਾਣ ਸੰਗਲੀ,* ਉਸ ਵੇਲੇ ਲਿਖਤੀ ਰੂਪ ਦੀ ਧਾਰਨੀ ਹੋਕੇ ਕਈ ਪੋਥੀਆਂ ਤੇ ਬੀੜਾਂ ਵਿੱਚ ਨਕਲ ਹੋ ਚੁਕੀ ਸੀ। ਇਹ ਰਚਨਾ ਸ੍ਰੀ ਮੁਖ ਵਾਕ ਹੋਵੇ ਜਾਂ ਕਿਸੇ ਹਜ਼ੂਰੀ ਸਿੱਖ ਦੀ ਰਚਨਾ, ਪੁਰਾਤਨ ਸੋਮਾਂ ਅਤੇ ਮਹੱਤਵਪੂਰਨ ਦਸਤਾਵੇਜ਼ ਅਵੱਸ਼ ਹੈ। ਗੁਰੂ ਨਾਨਕ ਜੀ ਦੀ ਪ੍ਰਸਿੱਧੀ ਉਸ ਸਮੇਂ ਸਿਖਰਾਂ ਛੋਹ ਰਹੀ ਸੀ, ਜਿਸ ਕਾਰਨ ਰਾਮਾਨੰਦੀਆਂ ਵੱਲੋਂ ਇਸ ਗ੍ਰੰਥ ਵਿੱਚ ਗੁਰੂ ਜੀ ਦਾ ਨਾਮ ਭੀ ਲਿਖਿਆ ਗਿਆ। ਕੀ ਗੁਰੂ ਨਾਨਕ ਜੀ ਰਾਮਾਨੰਦ ਜੀ ਦੇ ਚੇਲੇ ਬਣੇ ਜਾਂ ਰਾਮਾਨੰਦ ਜੀ ਗੁਰੂ ਨਾਨਕ ਦੇ, ਇਸ ਦਾ ਪ੍ਰਮਾਣ ਰਾਮਾਨੰਦ ਜੀ ਦਾ ਸ਼ਬਦ ਹੈ ਜਿਸ ਵਿੱਚ ਖੁਦ ਰਾਮਾਨੰਦ ਜੀ ਪੂਰੇ ਗੁਰੂ ਦੀ ਪ੍ਰਾਪਤੀ ਪਿੱਛੋਂ ਹੁਲਾਸ ਨਾਲ ਭਰ ਕੇ 'ਗੁਰ ਕੇ ਸ਼ਬਦ (ਨਾਮ)' ਦੀ ਪ੍ਰਾਪਤੀ ਤੋਂ ਰਹੱਸ ਭਰੀ ਮਸਤੀ ਵਿੱਚ ਝੂਮਕੇ ਆਖ ਰਹੇ ਹਨ:

*ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥*
*'ਸਤਿਗੁਰ ਮੈਂ ਬਲਿਹਾਰੀ ਤੋਰ ॥*
*ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥' (ਬਸੰਤ ਰਾਮਾਨੰਦ - ੧੧੯੫)*

ਜਿਸ ਗੁਰੂ ਕਾਰਨ ਇਹ ਪਲਟਾ ਆਇਆ ਕੀ ਇਹ ਗੁਰੂ ਨਾਨਕ ਜੀ ਤੋਂ ਬਿਨਾਂ, ਕੋਈ ਹੋਰ ਗੁਰੂ ਕਲਪਿਆ ਜਾ ਸਕਦਾ ਹੈ? ਆਪਣੇ ਪਰੰਪਰਾਵਾਦੀ ਆਰੰਭਕ ਗੁਰੂ, ਰਾਘਵਾ ਨੰਦ ਤੋਂ ਤਾਂ, ਉਹ ਜਿਉਂਦੇ ਜੀਅ ਹੀ ਵਿਦਰੋਹੀ ਹੋ ਗਏ ਸਨ। ਦੂਜਾ ਮੱਤ ਹੈ ਰਾਘਵਾ ਨੰਦ ਜੀ ਆਪਣੀ ਉਮਰ ਰਾਮਾਨੰਦ ਜੀ ਨੂੰ ਦੇ ਕੇ ਉੰਝ ਵੀ ਪਹਿਲਾਂ ਸਮਾ ਚੁੱਕੇ ਸਨ। ਜਿਸ ਗੁਰੂ ਨੇ ਰਾਮਾਨੰਦ ਜੀ ਨੂੰ ਘਰ ਜਾਕੇ ਸ਼ਾਂਤੀ ਬਖਸ਼ੀ ਨਿਸਚੇ ਹੀ ਇਹ ਗੁਰੂ ਨਾਨਕ ਜੀ ਸਨ, ਜਿਨ੍ਹਾਂ ਬਾਰੇ *ਪ੍ਰਾਣ ਸੰਗਲੀ* ਅਤੇ ਹੋਰ ਜਨਮ ਸਾਖੀਆਂ ਤੋਂ ਬੀੜਾਂ ਵਿੱਚ ਆਈ ਗੋਸ਼ਟੀ, ਅਤੇ ਰਾਮਾਨੰਦ ਜੀ ਦੀ ਰਚਨਾ ਅਤੇ ਸਾਧਨਾ ਪੱਧਤੀ ਵਿੱਚ ਆਇਆ ਪ੍ਰੀਵਰਤਨ ਪ੍ਰਮਾਣ ਹੈ।

ਉਹੋ ਗੁਰੂ ਨਾਨਕ ਦੇਵ ਜੀ ਹੀ ਸਨ, ਜਿਨ੍ਹਾਂ ਪ੍ਰਤੀ ਰਾਮਾਨੰਦ ਜੀ ਨੇ ਆਪਣੀ ਰਚਨਾ ਵਿੱਚ ਧੰਨਵਾਦੀ ਭਾਵ ਪ੍ਰਗਟ ਕੀਤੇ। ਰਾਮਾਨੰਦ ਜੀ ਦੇ ਹੁਣ ਤੱਕ ਸਾਧ ਭਾਸ਼ਾ ਅਰਥਾਤ ਹਿੰਦੀ ਪ੍ਰਭਾਵੀ, ਭਾਸ਼ਾ ਵਿੱਚ ਤਿੰਨ ਚਾਰ ਪ੍ਰਾਪਤ ਹੋਏ ਪਦੇ, ਉਨ੍ਹਾਂ ਦੀ ਰਚਨਾ ਮੰਨੇ ਜਾਂਦੇ ਸਨ, ਇਨ੍ਹਾਂ ਵਿੱਚੋਂ ਇੱਕ ਸ਼ਬਦ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਇਆ ਹੈ, ਦੂਜਾ ਦਾਦੂ ਪੰਥੀਆਂ ਦੇ 'ਸਰਬਾਂਗੀ' ਗ੍ਰੰਥ ਵਿੱਚ ਹੈ; ਤੀਜਾ ਪਦਾ ਹਿੰਦੀ ਸਾਹਿੱਤ ਦੇ ਖੋਜੀਆਂ ਨੇ ਹਨੂਮਾਨ ਦੀ ਆਰਤੀ ਵਾਲਾ ਲੱਭਿਆ ਹੈ। ਸੰਸਕ੍ਰਿਤ ਦੇ ਵਿਦਵਾਨ ਰਾਮਾਨੰਦ ਜੀ, ਲੋਕਾਂ ਦੀ ਭਾਸ਼ਾ ਵਿੱਚ ਆਪਣੀ ਮਨੋਭਾਵਨਾ ਪ੍ਰਗਟਾਉਣ ਲਈ ਆਪਣੇ ਅਸਲ ਲਕਸ਼ ਵੱਲ ਪ੍ਰੇਰਤ ਹੋਏ; ਇਨ੍ਹਾਂ ਪਦਿਆਂ ਤੋਂ ਪ੍ਰਤੱਖ ਦਿਸਦੇ ਹਨ। ਬਾਹਰਲੀ ਬਾਣੀ ਦੇ ਇਹ ਪਦੇ ਦੱਸਦੇ ਹਨ, ਉਸ ਪਿੱਛੋਂ ਉਹ ਰਾਮ ਚੰਦਰ ਤੇ ਹਨੂਮਾਨ ਦੇ ਅਰਾਧਕ ਨਹੀਂ ਰਹਿ ਗਏ ਸੀ, ਉਹ ਨਿਰਾਕਾਰ ਬ੍ਰਹਮ ਦੇ ਉਪਾਸ਼ਕ ਬਣ ਗਏ ਸਨ।

ਰਾਮਾਨੰਦ ਜੀ ਪਹਿਲਾਂ ਹਨੂਮਾਨ ਜੀ ਦੇ ਅਰਾਧਕ ਕਿਉਂ ਸਨ? ਸ੍ਰੀ ਸੰਪਰਦਾਏ ਦੇ ਅਚਾਰਯ ਹੋਣ ਦੇ ਨਾਤੇ ਸੀਤਾ ਜੀ ਨੂੰ ਜਗਤ-ਜਨਣੀ ਮੰਨਣ ਦੀ ਪੱਧਤੀ ਦੇ ਅਚਾਰਯ ਸਨ 'ਰਾਮ ਤਾਰਕ' ਮੰਤਰ ਦੀ ਦੀਖਿਆ ਤੇ ਸਿੱਖਿਆ ਉੱਤੇ ਚਲਦੇ ਸੀ, ਵਿਅਕਤੀਆਂ ਦੀ ਅਰਾਧਨਾ ਛੱਡ ਕੇ ਰਾਮਾਨੰਦ ਜੀ ਵਲੋਂ ਨਿਰੰਕਾਰੀ ਨਿਰਗੁਣ ਬ੍ਰਹਮ ਪ੍ਰਤੀ ਭਾਵਾਂ ਦਾ ਉਨ੍ਹਾਂ ਦੀ ਰਚਨਾ ਵਿੱਚ ਆਉਣਾ ਖਾਸ ਅਰਥ ਰਖਦਾ ਹੈ। ਦੇਖਣ ਵਾਲੀ ਗੱਲ ਹੈ, ਪਹਿਲਾਂ ਰਾਮਾਨੰਦ ਜੀ, ਜੋ ਰਾਮ ਭਗਤ ਹੀ ਨਹੀਂ, ਇਕ ਹੋਰ ਰਾਮ ਭਗਤ ਹਨੂਮਾਨ ਦੀ ਭੀ ਆਰਤੀ ਉਤਾਰਦੇ ਸਨ, ਫਿਰ ਬ੍ਰਹਮਾਂ ਵਿਸ਼ਨੂੰ ਅਤੇ ਚੌਵੀ ਅਵਤਾਰਾਂ ਦੇ ਕਿਵੇਂ ਵਿਰੋਧੀ ਹੋਏ?

ਗੁਰੂਗਮ-ਗੁਰੂ ਤੋ ਗੰਮਤਾਂ ਪਾ ਕੇ ਅਖੰਡ ਰਸ ਵਾਲੀ ਅਵਸਥਾ ਵਿੱਚ ਕਿਵੇਂ ਪੁਜੇ? ਇਹ ਪਰਿਵਰਤਨ ਗੁਰੂ ਕ੍ਰਿਪਾ ਕਾਰਨ ਆਇਆ। ਗੁਰੂ ਗ੍ਰੰਥ ਸਾਹਿਬ ਜੀ ਨਾਲੋਂ ਵੱਖਰੀਆਂ ਲਿਖਤਾਂ ਵਿੱਚ ਮਿਲਦੇ ਪਦਿਆਂ ਦੇ ਅਸ਼ੁੱਧ ਜਿਹੇ ਰੂਪ ਵਿੱਚ ਭੀ ਜੋ ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਮਿਲਦੀ ਹੈ ਵਰਣਨ ਉਨ੍ਹਾਂ ਇਸ ਤਰ੍ਹਾਂ ਕੀਤਾ ਹੈ:

*'ਕਹਾਂ ਜਾਈਏ ਘਰ ਹੀ ਲਾਗੋ ਰੰਗ। ਮੇਰੋ ਚਿਤ ਨਾ ਚਲੇ ਮਨ ਭਇਓ ਅਪਨਾ।ਟੇਕ।*
*ਜਹਾਂ, ਜਾਉ ਤਹਾਂ ਜਲ ਪ੍ਰਮਾਣ। ਪੂਰ ਰਹੇ ਰਹਿ ਜਲਿ ਸਮਾਨ।*
*ਬੇਦ ਸਿਮ੍ਰਿਤ ਸਬਿ ਦੇਖੇ ਜੋਈ। ਉਹਾਂ ਜਾਈਏ ਜੇ ਹਰਿ ਈਹਾ ਨਾ ਹੋਈ।*
*ਏਕ ਬੇਰ ਮਨ ਭਇਓ ਉਮੰਗ। ਘਸ ਚੋਆ ਚੰਦਨ ਚਰਚ ਅੰਗ।*
*ਪੂਜਨ ਚਾਲੀ ਠਾਈ ਠਾਈ। ਸੁ ਗੁਰ ਬ੍ਰਹਮ ਦਿਖਾਇਓ ਆਪ ਮਾਹਿ।*
*ਸਤਿਗੁਰੂ ਮੈਂ ਬਲਿਹਾਰੀ ਤੋਰ। ਜਿਨ ਸਕਲ ਵਿਕਲ ਭਰਮ ਜਾਰੇ ਮੋਰ।*
*ਰਾਮਾਨੰਦ ਰਮੈ ਏਕ ਬ੍ਰਹਮ। ਗੁਰ ਕੋ ਏਕ ਸ਼ਬਦ ਕਾਟੇ ਕੋਟ ਕਰਮ ।*

ਇਹ ਪਦਾ ਗੁਰੂ ਗ੍ਰੰਥ ਵਾਲੇ 'ਪਦੇ' ਨਾਲ ਮਿਲਦਾ ਜੁਲਦਾ ਹੈ, ਜੋਧਪੁਰ ਤੋਂ ਮਿਲੇ ਰਾਮਾਨੰਦ ਜੀ ਦੇ ਦੂਜੇ ਪਦਿਆਂ ਨਾਲ ਲਿਖਿਆ ਹੈ। ਇਸ ਪਦੇ ਦੀ ਇਸ ਲਿਖਤ ਵਿੱਚ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਪਦੇ ਵਿੱਚ ਪਾਠਾਂਤਰ ਦੀ ਹੱਦ ਲੰਘ ਕੇ ਲਫਜ਼ੀ ਗਲਤੀਆਂ ਭੀ ਹਨ। ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗ ਬਸੰਤ ਦੇ ਪਦੇ ਪਿੱਛੋਂ ਜੋਧਪੁਰ ਦੀ ਹੱਥ ਲਿਖਤ ਪੋਥੀ ਵਿੱਚ ਏਸੇ ਰਾਗ ਦਾ ਹੀ ਦੂਜਾ ਸ਼ਬਦ- *ਸਹਿਜ ਪੁੰਨ ਮੈ ਨਿਤ ਬਸੰਤ* ਵਿੱਚ ਉਸੇ ਹੀ ਅਧਿਆਤਮਕ ਅਵਸਥਾ ਦਾ ਵਰਣਨ ਹੈ; ਰਾਗ ਸੋਰਠ ਵਿੱਚ ਮਿਲੇ ਸ਼ਬਦ ਵਿੱਚ ਫਿਰ ਏਹੋ

ਨਿਰਗੁਣਵਾਦੀ, ਅਵਤਾਰ ਪ੍ਰਸਤੀ ਵਿਰੋਧੀ ਸੁਰ ਚਲਦੀ ਹੈ। ਦੋਵੇਂ ਪਦੇ ਇੰਝ ਹਨ:

*ਰਾਗ ਬਸੰਤ:*

*ਸਹਿਜ ਧੁੰਨ ਮੈ (ਚਿਤ) ਨਿਤ ਬਸੰਤ (ਆਬਰਿ ਅਸਰ) ਸਹਿਜ ਜਾਏ*
*(ਜਾਈ) ਅਨੰਤ ਨੰਤ।*
*ਨਾ ਤਹਾਂ ਨ ਇਛਿਆ ਨ ਅਕਾਰ। ਨ ਤਹ ਨਾਤੀ ਨ ਨਾਲੀ ਤਾਰ।੧।*
*ਨ ਤਹਾਂ ਬ੍ਰਹਿਮਾ ਸ਼ਿਵ ਬਿਸਨ। ਨ ਤਹਾਂ ਚੌਬੀਸੋ ਬਪੁ ਬਰਨ।*
*ਨਾ ਤਹਾਂ ਦੀਸੈ ਮਾਇਆ ਮੰਡ। ਰਾਮਾਨੰਦ ਸਵਾਮੀ ਰਮੈ ਅਖੰਡ।।੩।।੨।।*

*ਰਾਗ ਸੋਰਠ:*

*ਤਾਂ (ਥੈ) ਕੈ ਕਛੁ ਰੇ ਸੰਸਾਰਾ। ਹਮਾਰੇ ਰਾਮ ਕੋ ਨਾਵ (ਨਾਉ) ਅਧਾਰਾ।ਟੇਕ।*
*ਗੁੜ ਕਾ ਚੀਂਟਾ ਗੁੜ ਖਾਈ। ਗੁੜ ਮਹਿ ਰਹਿਉ ਉਰਝਾਈ।*
*ਗੁੜ ਰਤੀ ਏਕ ਮੀਠਾ ਹੋਈ। ਪੀਛੈ ਦੁਖ ਪਾਵੈ ਸੋਈ ।।੧।।*
*ਸੁਪਨੇ ਤੇ (ਸੁਪਨੰਤਰ) ਰਾਜਾ ਹੋਈਐ। ਨਾਨਾ ਬਿਧ (ਕੋ) ਸੁਖ ਜੋਈਐ।।*
*ਐਸੇ ਸੁਖ, ਕਿਉਂ ਸੁਖ ਹੋਈ। ਜਾਣੂੰ (ਜਾਮੂ) ਤੇ ਝੂਠਾ ਸੋਈ ।।੨।।*
*ਮੈ ਮੇਰੀ, ਗਿਆਨ ਨਸਾਵੈ। ਤਾਥੇ ਆਤਮਾ ਸਮਾਧ ਨਾ ਪਾਵੈ।*
*ਰਾਮਾਨੰਦ ਗੁਰ ਗੰਮ ਗਾਵੈ। ਤਾਂ ਥੇ ਭਿੰਨ ਭਿੰਨ ਸਮਝਾਵੈ ।।੩।।੨।।*

ਬ੍ਰੈਕਟਾਂ ਵਿੱਚ ਦਿੱਤੇ ਪਾਠ ਨਾਗਰੀ ਪ੍ਰਚਾਰਣੀ ਸਭਾ ਦੀ ਪਤ੍ਰੀ ਤੋਂ ਨਕਲ ਕੀਤੇ ਭਾਗ ਵਿੱਚੋਂ ਹਨ, ਜੋ, *'ਰਾਮਾਨੰਦ ਕੀ ਹਿੰਦੀ ਰਚਨਾਏ'* ਪੁਸਤਕ, ਸੰਪਾਦਕ ਡਾ. ਪੀਤਾਂਬਰ ਦੱਤ ਬੜਥਵਾਲ ਲਿਖਤ ਹੈ। ਕੁੱਝ ਪਾਠ ਜੋਧਪੁਰ ਵਾਲੀ ਪੋਥੀ ਨਾਲ ਮੇਲਕੇ ਦਿੱਤੇ ਹਨ। ਡਾ. ਹਜ਼ਾਰੀ ਪ੍ਰਸ਼ਾਦ ਦਿਵੇਦੀ ਨੇ ਇਸ ਗ੍ਰੰਥ ਦੀ ਭੂਮਿਕਾ ਵਿੱਚ ਲਿਖਿਆ ਹੈ ਕਿ ਭਿੰਨ ਭਿੰਨ ਗ੍ਰੰਥਾਂ ਤੋਂ ਇਹ ਰਚਨਾ ਡਾ. ਬੜਥਵਾਲ ਦੇ ਚਲਾਣੇ ਪਿੱਛੋਂ ਸੰਚਿਤ ਕੀਤੀ ਗਈ ਹੈ। ਇਸ ਵਿੱਚ ਇੱਕ ਰਚਨਾ (ਪੰਚ ਮਾਤਰਾ) ਜੋ ਰਾਮਾਨੰਦ ਜੀ ਦੇ ਗੁਰੂ ਰਾਘਵਾ ਨੰਦ ਜੀ ਦੇ ਨਾਮ ਉੱਤੇ ਪ੍ਰਚੱਲਤ ਸੀ ਉਹ ਭੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਇਆ ਪਦਾ *'ਕਤ ਜਾਈਐ ਰੇ, ਘਰ ਲਾਗੋ ਰੰਗੁ।* ਹਿੰਦੀ ਹੱਥ ਲਿਖਤਾਂ ਵਿੱਚ ਜਿਸ ਤਰ੍ਹਾਂ ਲਿਖਿਆ ਹੈ, ਉਹ ਅਣਸੋਧਿਆ ਰੂਪ ਹੈ। ਗੁਰੂ ਗ੍ਰੰਥ ਸਾਹਿਬ ਵਿਚਲੇ ਪਦੇ ਸਾਹਮਣੇ ਉਹ ਪ੍ਰਤੱਖ ਹੀ ਅਸ਼ੁੱਧ ਲਗਦਾ ਹੈ, ਉਪਰ ਦਿੱਤੇ ਪਦਿਆਂ ਦੇ ਰੂਪ ਵਿੱਚ ਰਾਗ ਸੋਰਠ ਵਿਚਲਾ ਪਦਾ ਵੀ *'ਰਾਮਾਨੰਦ ਜੀ ਕੀ ਹਿੰਦੀ ਰਚਨਾਏਂ'* ਗ੍ਰੰਥ ਵਿੱਚ ਛਾਪਿਆ ਗਿਆ ਹੈ। ਜੋ ਜੋਧਪੁਰ ਪੁਰਾਤਤ੍ਵ ਪ੍ਰਤਿਸ਼ਠਾਨ ਵਿੱਚ (ਸਫਾ ੪੫-੮੫) ਪਏ ਹੱਥ ਲਿਖਤ ਗ੍ਰੰਥ ਤੋਂ ੧੯੭੨ ਵਿੱਚ ਹੋਰਨਾਂ ਭਗਤਾਂ ਦੀਆਂ ਰਚਨਾਵਾਂ ਦੇ ਨਾਲ ਨਕਲ ਕਰਕੇ ਲੇਖਕ ਨੇ ਲਿਆਂਦਾ ਸੀ, ਉਸ ਗ੍ਰੰਥ ਦੇ ਪੰਨਾ ੮੩-੮੪ ਤੋਂ ਨਕਲ ਕੀਤਾ ਹੈ। ਇਸ ਤੋਂ ਅੱਗੇ ਰਾਮਾਨੰਦ ਜੀ ਦੇ ੧੨ ਚੇਲਿਆਂ ਵਿੱਚੋਂ, ਸੁਖਾ ਨੰਦ ਜੀ ਦੀ ਰਚਨਾ ਹੈ। ਇੱਕ ਪਦਾ ਹੈ, *'ਕੋਊ ਰਸਕ ਰਾਮ ਰਸ ਪੀਵੈ'*। ਅੱਗੇ ਹੋਰਨਾਂ ਭਗਤਾਂ ਦੀ ਬਾਣੀ ਚਲਦੀ ਹੈ।

ਰਾਮਾਨੰਦ ਜੀ ਦੇ ਪਦੇ ਦੇ ਅਰਥ ਜਿਨ੍ਹਾਂ ਵਿਦਵਾਨਾਂ ਨੇ ਕੀਤੇ ਹਨ, ਉਨ੍ਹਾਂ ਟੀਕਾਕਾਰਾਂ ਵਿੱਚੋਂ ਪ੍ਰਸੰਗ ਅਨੁਸਾਰ ਠੀਕ ਅਰਥ-ਪਿਛੋਕੜ ਤੋਂ ਜਾਣੂ ਹੋਣ ਕਾਰਨ-ਸੰਤ ਸੰਪੂਰਨ ਸਿੰਘ ਜੀ ਦੇ ਭਗਤ ਬਾਣੀ ਦੇ ਮਰਮ ਬੋਧਨੀ ਟੀਕੇ ਵਿੱਚ (ਸੰ.ਬਿ. ੧੯੯੮ ਸਫਾ ੩੯੦) ਕੀਤੇ

ਹੋਏ ਵਧੇਰੇ ਢੁਕਵੇਂ ਹਨ:

*ਬਸੰਤ ਰਾਮਾਨੰਦ ਜੀ ਘਰੁ੧। ੧ੴਸਤਿਗੁਰ ਪ੍ਰਸਾਦਿ॥*
*ਕਤ ਜਾਈਐ ਰੇ ਘਰ ਲਾਗੋ ਰੰਗੁ॥*
*ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ॥੧॥ਰਹਾਉ॥(ਬਸੰਤ ਰਾਮਾਨੰਦ-੧੧੯੫)*

ਵੀਰੋ! (ਹੁਣ) ਕਿੱਧਰ ਜਾਈਏ ! ਘਰ (ਅੰਦਰ) ਹੀ ਰੰਗ ਲਗ ਪਿਆ ਹੈ (ਪਰਮਾਰਥ) ਅਨੁਭਵੀ ਮੌਜ ਖਿੜ ਆਈ ਹੈ! ਮੇਰਾ ਚਿੱਤ ਫੁਰਦਾ ਹੀ ਨਹੀਂ (ਠਾਕੁਰ ਦਵਾਰੇ ਆਦਿ ਲਈ) ਮਨ (ਵੀ ਸੰਕਲਪ ਉਠਣੋ) ਪਿੰਗਲਾ (ਲੂਲਾ) ਹੋ ਗਿਆ ਹੈ ॥੧॥ ਰਹਾਉ ॥

*ਏਕ ਦਿਵਸ ਮਨ ਭਈ ਉਮੰਗ। ਘਸਿ ਚੰਦਨ ਚੋਆ ਬਹੁ ਸੁਗੰਧ॥*
*ਪੂਜਨ ਚਾਲੀ ਬ੍ਰਹਮ ਠਾਇ। ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ॥੧॥*

ਇੱਕ ਦਿਨ ਮਨ ਅੰਦਰ ਤਰੰਗ (ਲਾਲਸਾ) ਉਠੀ। ਚੰਨਣ (ਕੇਸਰ ਆਦਿ) ਰਗੜ ਕੇ ਬਹੁਤ ਸੁਗੰਧਾਂ (ਖੁਸ਼ਬੂਆਂ) ਚੋਏ (ਅਤਰ ਅਬੀਰ ਸਮੇਤ) ਲੈ ਕੇ ਪੂਜਾ। ਪੂਜਾ ਕਰਣ ਲਈ ਉੱਠ ਤੁਰੇ ਮੰਦਿਰ ਵੱਲ (ਪਰ ਅੱਗੋਂ ਮਿਲ ਪਏ) ਸ੍ਰੀ ਗੁਰੂ* (ਨਾਨਕ ਦੇਵ) ਤਾਂ ਉਨ੍ਹਾਂ ਨੇ ਸਮਝਾ ਦਿੱਤਾ ਉਸ ਬ੍ਰਹਮ ਨੂੰ ਜੋ ਆਪਣੇ (ਮਨ) ਅੰਦਰ ਹੀ ਹੈ॥੧॥

*ਜਹਾਂ ਜਾਈਐ ਤਹ ਜਲ ਪਖਾਨ। ਤੂ ਪੂਰਿ ਰਹਿਓ ਹੈ ਸਭ ਸਮਾਨ॥*
*ਬੇਦ ਪੁਰਾਨ ਸਭ ਦੇਖੇ ਜੋਇ। ਊਹਾਂ ਤਉ ਜਾਈਐ ਜਉ ਈਹਾਂ ਨਾ ਹੋਇ॥੨॥*

ਜਿਸ ਦੇ ਸਾਖਯਾਤ ਅਨੁਭਵ ਨੂੰ ਪਾਕੇ ਜਦ ਤੱਕਿਆ ਤਾਂ ਇਉਂ ਭਾਸਿਆ) ਜਿੱਥੇ ਭੀ ਜਾਈਏ ਉੱਥੇ ਹੀ ਜਲ (ਸਰ ਸਰਿਤਾ ਸਾਗਰ ਸਰੂਪੀ ਤੀਰਥ) ਹੈ ਤੇ ਉੱਥੇ ਹੀ ਪੱਥਰ ਹੈ (ਸ਼ਿਵਲਿੰਗ ਵਾ ਸਾਲਿਗ੍ਰਾਮ ਆਦਿਕ। (ਅੰਤਰ ਆਤਮਾ ਰੂਪ ਹੋਇਆ ਇਸ ਭਾਂਤ) ਸਰਬ ਠੌਰ ਇੱਕ ਰਸ ਪੂਰਿਆ ਪਿਆ ਹੈ। (ਇਵੇਂ ਹੀ ਮੁੜ) ਬੇਦਾਂ ਪੁਰਾਣਾਂ ਵੱਲ ਦੇਖਿਆ (ਤਾਂ ਇਹ ਪਤਾ ਲੱਗਾ ਕਿ) ਮੰਦਰ ਆਦਿ ਵਿਖੇ ਤਦ (ਉੱਥੇ) ਜਾਈਏ ਜੇਕਰ ਈਹਾਂ (ਏਥੇ, ਅੰਦਰ, ਆਤਮਾ, ਵਿਖੇ) ਨਾ ਹੋਵੇ ॥

*ਸਤਿਗੁਰ ਮੈ ਬਲਿਹਾਰੀ ਤੋਰ। ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ॥*
*ਰਾਮਾਨੰਦ ਸੁਆਮੀ ਰਮਤ ਬ੍ਰਹਮ ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ॥*
*(ਬਸੰਤ ਰਾਮਾਨੰਦ - ੧੧੯੫)*

ਹੇ ਸਤਿਗੁਰ! ਮੈਂ ਤੁਹਾਡੇ ਕੁਰਬਾਨ ਜਾਂਦਾ ਹਾਂ। ਜਿਨ੍ਹਾਂ (ਆਪ) ਨੇ ਮੇਰੇ ਸਾਰੇ ਹੀ ਬਿਆਕੁਲ (ਬੇਚੈਨ) ਕਰਣਹਾਰੇ ਭਰਮ ਦੂਰ ਕਰ ਦਿੱਤੇ ਹਨ। ਮੈਂ ਰਾਮਾਨੰਦ (ਜਿਸਨੂੰ ਲੋਕ ਆਖਦੇ ਹਨ) ਸੁਆਮੀ (ਹੁਣ) ਬ੍ਰਹਮ ਸਰੂਪ ਵਿਖੇ ਅੰਦਰ ਹੀ (ਅੰਤਰ ਆਤਮੇ ਰਾਹੀਂ) ਰਮ ਰਿਹਾ (ਲਿਵ ਦਾ ਰਸ ਮਾਣ ਰਿਹਾ) ਹਾਂ। ਗੁਰੂ ਮਹਾਰਾਜ ਦੇ ਸ਼ਬਦ (ਉਪਦੇਸ਼) ਨੇ ਤਾਂ ਮੇਰੇ ਕ੍ਰੋੜਾਂ ਹੀ ਕਰਮ (ਜਨਮ ਜਨਮਾਂਤਰਾਂ) ਦੇ ਕੱਟ ਸੱਟੇ ਹਨ-ਭਾਵ ਨਿੱਤ ਮੁਕਤ ਬਣਾ ਦਿੱਤਾ ਹੈ (ਅਸਲ ਸੁਆਮੀ) (ਭਗਤ ਬਾਣੀ ਸਟੀਕ ਸੰਤ ਸੰਪੂਰਣ ਸਿੰਘ ਜੀ ਸਫਾ ੩੯੦)

ਗੁਰਬਾਣੀ ਦੇ ਵਿਆਖਿਆਕਾਰਾਂ ਜਾਂ ਟੀਕਾ ਕਰਨ ਵਾਲਿਆਂ ਨੇ ਇਸ ਸ਼ਬਦ ਦੇ

---

* ਬਿਕ੍ਰਮੀ ਕੀ ਚੌਧਵੀਂ ਸ਼ਤਾਬਦੀ ਕੇ ਅੰਤ ਮੇਂ ਵੈਸ਼ਣਵੋਂ ਕੀ ਸ੍ਰੀ ਸੰਪ੍ਰਦਾਇ ਕੇ ਪ੍ਰਧਾਨ ਅਚਾਰਯ ਸ੍ਰੀ ਰਾਘਵਾਨੰਦ ਜੀ ਕਾਂਸ਼ੀ ਮੇਂ ਰਹਿੰਤੇ ਥੇ........ ਰਾਘਵਾ ਨੰਦ ਜੀ ਰਾਮਾਨੰਦ ਕੋ ਦੀਖਸ਼ਾ ਪ੍ਰਕਾਸ਼ ਕਰ ਨਿਸਚਿੰਤ ਹੂਏ।' *(ਰਾਮ ਚੰਦ੍ਰ ਸ਼ੁਕਲ ਹਿੰਦੀ ਸਾਹਿਤ ਕਾ ਇਤਿਹਾਸ)*

ਅਰਥ ਏਸੇ ਭਾਂਤ ਦੀ ਭਾਵਨਾ ਪ੍ਰਗਟ ਕਰਨ ਵੇਲੇ ਕੀਤੇ ਹਨ। ਗੁਰੂ ਗ੍ਰੰਥ ਸਾਹਿਬ ਦਰਪਣ. ਵਿੱਚੋਂ ਇਸ ਸ਼ਬਦ ਦੀ ਵਿਆਖਿਆ ਦਾ 'ਸਾਰ' ਅੱਗੇ ਦਿੱਤਾ ਜਾ ਰਿਹਾ ਹੈ:

ਹੇ ਭਾਈ! ਹੋਰ ਕਿੱਥੇ ਜਾਈਏ? (ਹੁਣ) ਹਿਰਦੇ ਘਰ ਵਿੱਚ ਹੀ ਮੌਜ ਬਣ ਗਈ ਹੈ, ਮੇਰਾ ਮਨ ਹੁਣ ਡੋਲਦਾ ਨਹੀਂ, ਥਿਰ ਹੋ ਗਿਆ ਹੈ। ੧ । ਰਹਾਉ।

ਇਕ ਦਿਨ ਮੇਰੇ ਮਨ ਵਿੱਚ ਭੀ ਤਾਂਘ ਪੈਦਾ ਹੋਈ ਸੀ, ਮੈਂ ਚੰਦਨ ਘਸਾ ਕੇ ਅਤਰ ਤੇ ਹੋਰ ਕਈ ਸੁਗੰਧੀਆਂ ਲਾ ਕੇ ਮੰਦਰ ਵਿੱਚ ਪੂਜਾ ਕਰਨ ਲਈ ਤੁਰ ਪਿਆ। ਪਰ ਹੁਣ ਤਾਂ ਮੈਨੂੰ ਉਹ ਪਰਮਾਤਮਾ (ਜਿਸ ਨੂੰ ਮੈਂ ਮੰਦਰ ਵਿੱਚ ਰਹਿੰਦਾ ਸਮਝਦਾ ਸਾਂ) ਮੇਰੇ ਗੁਰੂ ਨੇ ਮੇਰੇ ਮਨ ਵਿੱਚ ਵਸਦਾ ਹੀ ਵਿਖਾ ਦਿੱਤਾ ਹੈ।

(ਤੀਰਥ ਉੱਤੇ ਜਾਈਏ ਚਾਹੇ ਮੰਦਰਾਂ ਵਿੱਚ ਜਾਈਏ) ਜਿੱਥੇ ਭੀ ਜਾਈਏ ਓਥੇ ਪਾਣੀ ਹੈ ਜਾਂ ਪੱਥਰ ਹਨ। ਹੇ ਪ੍ਰਭੂ! ਤੂੰ ਹਰ ਥਾਂ ਇੱਕੋ ਜਿਹਾ ਭਰਪੂਰ ਹੈ, ਵੇਦ ਪੁਰਾਣ ਆਦਿਕ ਧਰਮ ਪੁਸਤਕਾਂ ਭੀ ਖੋਜ ਕੇ ਵੇਖ ਲਈਆਂ ਹਨ। ਸੋ ਤੀਰਥਾਂ ਤੇ ਮੰਦਰਾਂ ਵਿੱਚ ਵੀ ਤਦੋ ਹੀ ਜਾਣ ਦੀ ਲੋੜ ਪਏ ਜੇ ਪਰਮਾਤਮਾ ਇੱਥੇ ਮੇਰੇ ਮਨ ਵਿੱਚ ਨਾਂਹ ਵਸਦਾ ਹੋਵੇ।

ਹੇ ਸਤਿਗੁਰੂ! ਮੈਂ ਤੈਥੋਂ ਸਦਕੇ ਹਾਂ, ਜਿਸ ਨੇ ਸਾਰੇ ਭੁਲੇਖੇ ਦੂਰ ਕਰ ਦਿੱਤੇ ਹਨ। ਰਾਮਾਨੰਦ ਦਾ ਮਾਲਕ ਪ੍ਰਭੂ ਹਰ ਥਾਂ ਮੌਜੂਦ ਹੈ (ਤੇ, ਗੁਰੂ ਦੀ ਰਾਹੀਂ ਮਿਲਦਾ ਹੈ, ਕਿਉਂਕਿ) ਗੁਰੂ ਦਾ ਸ਼ਬਦ ਕ੍ਰੋੜਾਂ (ਕੀਤੇ ਮੰਦੇ) ਕਰਮਾ ਦਾ ਨਾਸ ਕਰ ਦੇਂਦਾ ਹੈ। (ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਸਫਾ ੫੩੬)

ਆਪਜੀ ਦੀ ਵਿਆਖਿਆ ਭਾਵੇਂ ਭਗਤ ਬਾਣੀ ਵਿਰੋਧੀਆਂ ਦੇ ਜਵਾਬ ਦੇਣ ਵੱਲ ਵਧੇਰੇ ਉਲਾਰ ਰਹਿੰਦੀ ਹੈ। ਫਿਰ ਵੀ ਏਥੇ ਦਰਪਣ ਅਨੁਸਾਰ ਅਰਥ ਤੇ ਵਿਆਖਿਆ ਕਰਨ ਵਾਲੇ ਘੇਰੇ ਤੋਂ ਬਾਹਰ ਨਹੀਂ ਗਏ। ਆਪ ਦਾ ਇਹ ਭੀ ਲੇਖ ਹੈ:

ਭਗਤ ਰਾਮਾਨੰਦ ਜੀ ਕਦੇ ਵੈਰਾਗੀ ਮੱਤ ਦੇ ਹੋਣਗੇ, ਤਿਲਕ ਜੰਞੂ ਵਰਤਦੇ ਹੋਣਗੇ। ਛੂਤ-ਛਾਤ ਦੇ ਭੀ ਹਾਮੀ ਹੋਣਗੇ, ਹੋਰ ਭੀ ਕਈ ਗੱਲਾਂ ਆਖ ਲਈਆਂ ਜਾਣ। ਪਰ ਅਸਾਂ *ਇਹ ਵੇਖਣਾ ਹੈ ਕਿ ਗੁਰੂ ਦੇ ਦਰ ਤੇ ਆਕੇ ਭਗਤ ਰਾਮਾਨੰਦ ਜੀ ਕੀ ਬਣ ਗਏ? ਉਹ ਆਪ ਆਖਦੇ ਹਨ -*

*(ੳ) ਸੋ ਬ੍ਰਹਮ ਬਤਾਇਓ ਗੁਰ ਮਨ ਹੀ ਮਾਹਿ (ਅ) ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ (ੲ) ਗੁਰ ਕਾ ਸ਼ਬਦ ਕਾਟੈ ਕੋਟਿ ਕਰਮ।*

*ਸੋ, ਜਿਵੇਂ ਬਾਬਾ ਲਹਿਣਾ ਜੀ ਤੇ (ਗੁਰੂ) ਅਮਰਦਾਸ ਜੀ ਦਾ ਜੀਵਨ ਗੁਰੂ ਦਰ ਤੇ ਆਕੇ ਅਨੁਕੂਲ ਹੋ ਗਿਆ, ਤਿਵੇਂ ਰਾਮਾਨੰਦ ਜੀ ਦਾ ਜੀਵਨ ਗੁਰੂ ਪਾਸ ਆ ਕੇ ਗੁਰਮਤਿ ਦੇ ਅਨੁਸਾਰ ਹੋ ਗਿਆ। (ਗੁਰੂ ਗ੍ਰੰਥ ਸਾਹਿਬ ਦਰਪਣ ਸਫਾ ੬੪੧)*

ਕਿਸ ਗੁਰੂ ਦੇ ਦਰ ਤੇ ਆਕੇ ਰਾਮਾਨੰਦ ਜੀ ਕੀ ਬਣੇ? ਇਸ ਦਾ ਪਿੱਛਾ ਲੱਭਣ ਲਈ ਰਾਮਾਨੰਦ ਜੀ ਬਾਰੇ ਉੱਪਰ ਦਿੱਤੀ ਚਰਚਾ ਲਾਭਵੰਦੀ ਰਹੇਗੀ। ਜਿਸ ਗੁਰੂ ਦੇ ਦਰ ਤੇ ਆ ਕੇ ਹੋਰ ਤੋਂ ਹੋਰ ਬਣੇ, ਉਹ ਸ੍ਰੀ ਗੁਰੂ ਨਾਨਕ ਦੇਵ ਜੀ ਹੀ ਸਨ।

# ਕਬੀਰ ਜੀ ਕਦੋਂ ਹੋਏ?

ਕਬੀਰ ਜੀ ਦੇ ਸਮੇਂ ਬਾਰੇ,-ਖ਼ਾਸ ਕਰਕੇ-ਚਲਾਣੇ ਦੀ ਤਿਥੀ, ਪਹਿਲਾ ਨੁਕਤਾ ਹੈ, ਜਿਸ ਦੇ ਅਧਾਰ ਉੱਤੇ ਵਾਰਤਾ ਦੀ ਭੂਮਿਕਾ ਬੱਝਦੀ ਹੈ। ਕਬੀਰ ਪੰਥੀਆਂ ਨੇ ਕਬੀਰ ਜੀ ਦੇ ਚਲਾਣੇ ਦਾ ਮੁੱਢ ਤੋਂ ਹੀ ਇੱਕ ਸੰਮਤ ਪ੍ਰਵਾਨ ਕੀਤਾ ਅਤੇ ਪ੍ਰਚਾਰਿਆ ਹੈ। ਉਨ੍ਹਾਂ ਦੇ ਭਿੰਨ ਭਿੰਨ ਗ੍ਰੰਥਾਂ ਵਿੱਚ, ਕਬੀਰ ਜੀ ਦੇ ਮੁੱਖ ਚੇਲੇ 'ਧਰਮ ਦਾਸ' ਤੋਂ ਲੈਕੇ ਹੁਣ ਤੱਕ ਲਿਖੇ ਤੇ ਛਾਪੇ ਗਏ 'ਕਬੀਰ ਪੰਥੀ' ਗ੍ਰੰਥਾਂ, ਰਸਾਲਿਆਂ ਤੇ ਹੋਰ ਲਿਖਤਾਂ ਅੰਦਰ ਇੱਕ ਮੱਤ ਨਾਲ ਇਹ ਸੰਮਤ ਮੰਨਿਆ ਜਾਂਦਾ ਹੈ:-

*'ਪੰਦਰਾਂ ਸੌ ਪਛੱਤਰਾ ਮਗਹਰ ਕੀਓ ਗਉਣ ॥*
*ਮਾਘ ਸੁਦੀ ਇਕਾਦਸ਼ੀ ਮਿਲੀ ਪਵਨ ਮੇਂ ਪਉਨ ॥*

ਕਬੀਰ ਜੀ ਦੇ ਚਲਾਣੇ ਸੰਬੰਧੀ ਕਬੀਰ ਜੀ ਦੀ ਹੀ ਪੱਧਤੀ ਦੇ ਇੱਕ ਹੋਰ ਭਗਤ, ਅਨੰਤ ਦਾਸ ਜੀ ਦਾ ਨਾਮ ਹੈ। ਉਨ੍ਹਾਂ ਨੇ ਭਗਤਾਂ ਦੀਆਂ ਪਰਚੀਆਂ ਲਿਖੀਆਂ ਹਨ। ਇਸ ਪਰਚਈ ਗ੍ਰੰਥ ਦਾ ਪੁਰਾਣਾ ਹੋਣਾ, ਨਿਰ-ਵਿਵਾਦ ਹੈ! 'ਹਸਤ ਲਿਖਤ ਹਿੰਦੀ ਗ੍ਰੰਥ ਦੇ ਸੰਖਿਪਤ ਵਿਵਰਣ' ਨਾਗਰੀ ਸਭਾ ਕਾਂਸ਼ੀ ਵਿੱਚ, ਇਸ ਦਾ ਲਿਖਣ ਕਾਲ ੧੬੪੨ ਸੰਮਤ ਦੱਸਿਆ ਹੈ। ਪੋਥੀ ਦੇ ਅੰਤ ਵਿੱਚ ਭੀ ਇਹ ਸੰਮਤ ਲਿਖਿਆ ਹੈ:

*' ਸੰਮਤ ਸੋਲਹ ਸੈ ਬੇਤਾਲਾ ॥ ਬਾਣੀ ਬੋਲੈ ਬਚਨ ਰਸਾਲਾ ॥*
*ਅੰਤਰਜਾਮੀ ਆਗਿਆ ਕੀਨੀ ॥ ਦਾਸ ਅਨੰਤ ਕਥਾ ਕਰ ਲੀਨੀ ॥*

ਗ੍ਰੰਥ ਦੇ ਦੂਜੇ ਭਾਗ ਵਿੱਚ ਪੀਪਾ, ਰਵਿਦਾਸ ਜੀ ਦੀਆਂ ਪਰਚੀਆਂ ਭੀ ਲਿਖੀਆਂ ਗਈਆਂ ਹਨ। ਇਸ ਗ੍ਰੰਥ ਵਿੱਚ ਕਬੀਰ ਜੀ ਬਾਰੇ ਸਮਕਾਲੀ ਭਗਤਾਂ, ਜਿਨ੍ਹਾਂ ਵਿੱਚ ਨਾਮਦੇਵ ਜੀ ਦਾ ਭੀ ਨਾਮ ਆਉਂਦਾ ਹੈ, ਭਗਤਾਂ ਦੇ ਮੇਲ ਜੋਲ, ਯਾਤਰਾਵਾਂ ਉੱਤੇ ਜਾਣ ਦੇ ਹਾਲਾਤ ਦਿੱਤੇ ਗਏ ਹਨ। ਅਨੰਤ ਦਾਸ ਅਨੁਸਾਰ ਜਦੋਂ ਸਿਕੰਦਰ ਲੋਧੀ ਕਾਂਸ਼ੀ ਵਿੱਚ ਆਇਆ, ਉਸ ਨੇ ਕਬੀਰ ਜੀ ਉੱਪਰ ਅਤਿਆਚਾਰ ਕੀਤੇ। ਇਹ ਲੇਖ ਭੀ ਹੈ ਕਿ ਕਬੀਰ ਜੀ ਨੇ ੧੨੦ ਵਰ੍ਹੇ ਦੀ ਉਮਰ ਵਿੱਚ ਚਲਾਣਾ ਕੀਤਾ ਸੀ।*

ਕਬੀਰ ਜੀ ਦੇ ਜੀਵਨ ਦੀ ਮਹੱਤਵਪੂਰਨ ਅਤੇ ਇਤਿਹਾਸਕ ਘਟਨਾ ਸਿਕੰਦਰ ਲੋਧੀ ਦੇ ਸਮੇਂ ਹੋਣ ਦੀ ਹੈ। ਸਿਕੰਦਰ ਲੋਧੀ ਦੋ ਵਾਰ ਕਾਸ਼ੀ ਵਿੱਚ ਆਇਆ। ਪਹਿਲੀ ਵਾਰ ੧੫੫੩ ਬਿਕਰਮੀ (੧੪੯੪ ਈ: ਵਿੱਚ) ਬਨਾਰਸ ਤੋਂ ੧੮ ਮੀਲ ਦੀ ਦੂਰੀ ਉੱਤੇ ਬਿਹਾਰ ਦੇ ਹੁਸੈਨ

---

* ਕਾਸ਼ੀ ਵਸੇ ਜੁਲਾਹਾ ਏਕ। ਹਰਿ ਭਗਤਿਨ ਕੀ ਪਕੜੀ ਟੇਕ।
ਨਿਰਮਲ ਭਗਤ ਕਬੀਰ ਕੀ ਚੀਨੀ। ਪਰਦਾ ਖੋਲ੍ਹਿਆ ਦੀਛਿਆ ਦੀਨੀ।
ਭਾਗ ਬੜੇ ਰਾਮਾਨੰਦ ਗੁਰ ਪਾਯਾ। ਜਨਮ ਮਰਨ ਕਾ ਭਰਮ ਗਵਾਯਾ।
ਬੀਰ ਸਿੰਘ ਬਾਘੋ ਗੜ੍ਹ ਰਾਜਾ, ਕਬੀਰ ਕਾਰਨ ਤਜੀ ਸਭ ਲਾਜਾ।
ਸ਼ਾਹ ਸਿਕੰਦਰ ਕਾਸ਼ੀ ਆਇਆ। ਕਾਜ਼ੀ ਮੁਲਾਂ ਕੇ ਮਨ ਭਾਯਾ।
ਕਹੈ ਸਿਕੰਦਰ ਐਸੀ ਬਾਤਾ। ਮੈਂ, ਤੋਹੇ ਦੇਖੂੰ ਦੋਜਖ ਜਾਤਾ। (ਪਰਚੀਆਂ ਅਨੰਤ ਦਾਸ)

ਸ਼ਾਹ ਨਾਲ ਜੰਗ ਕਰਨ ਆਇਆ ਸੀ; ਜਿਸ ਦੀ ਜਿੱਤ ਪਿੱਛੋਂ ਕਾਂਸ਼ੀ ਭੀ ਰਿਹਾ। ਸਿਕੰਦਰ ਲੋਧੀ ਅੱਗੇ ਕਾਜ਼ੀਆਂ ਮੁੱਲਾਂ ਅਤੇ ਬ੍ਰਹਿਮਣਾਂ ਨੇ ਕਬੀਰ ਜੀ ਦੀਆਂ ਚੁਗ਼ਲੀਆਂ ਕੀਤੀਆਂ, ਕਬੀਰ ਪੰਥੀਆਂ ਦੇ ਕਹਿਣ ਮੁਤਾਬਕ, ਕਬੀਰ ਜੀ ਦੇ ਪਹਿਲੇ ਉਸਤਾਦ ਫਕੀਰ 'ਤਕੀ' ਨੇ ਭੀ ਕਬੀਰ ਜੀ ਦੇ ਵਿਰੁੱਧ, ਸਿਕੰਦਰ ਲੋਧੀ ਦੇ ਕੰਨ ਭਰੇ। ਸਿਕੰਦਰ ਲੋਧੀ ਫਕੀਰ 'ਤਕੀ' ਨੂੰ ਆਪਣਾ ਪੀਰ ਮੰਨਦਾ ਸੀ, ਖੁਦ ਨੂੰ ਕੱਟੜ ਮੁਸਲਮਾਨ ਦਰਸਾਉਣ ਲਈ ਕਬੀਰ ਜੀ ਚਾਂਦਮਾਰੀ ਦਾ ਨਿਸ਼ਾਨਾ ਬਣਾਏ ਗਏ। ਸਿਕੰਦਰ ਨੇ ਕਬੀਰ ਜੀ ਨੂੰ ਨੀਚਾ ਦਿਖਾਉਣ ਲਈ ਲੋਹੇ ਦੀ ਜੰਜ਼ੀਰ ਨਾਲ ਭੁਜਾ ਤੋਂ ਬੰਨ੍ਹਕੇ ਗੰਗਾ ਵਿੱਚ ਸੁਟਵਾਇਆ*। ਕਬੀਰ ਜੀ ਬਚ ਨਿਕਲੇ ਤਾਂ ਫਿਰ ਮਸਤ ਹਾਥੀ ਅੱਗੇ ਬੰਨ੍ਹਕੇ ਸੁੱਟਿਆ। ਹਾਥੀ ਚੀਖਾਂ ਮਾਰਦਾ ਹੋਇਆ ਨੱਸ ਗਿਆ। ਇੱਕ ਸ਼ਬਦ- 'ਆਪੇ ਪਾਵਕੁ ਆਪੇ ਪਵਨਾ' ਤੋਂ ਪਤਾ ਚਲਦਾ ਹੈ ਕਬੀਰ ਜੀ ਅੱਗ ਵਿੱਚ ਭੀ ਸੁੱਟੇ ਗਏ ਸੀ, ਭਾਈ ਗੁਰਦਾਸ ਜੀ ਨੇ ਬੰਦੀਖਾਨੇ ਤੋਂ ਉਡ ਜਾਣ ਦੀ ਵਾਰਤਾ ਭੀ ਲਿਖੀ ਹੈ। ਕਬੀਰ ਜੀ ਦੀ ਇਨ੍ਹਾਂ ਸਾਰੀਆਂ ਪ੍ਰੀਖਿਆਵਾਂ ਸਮੇਂ, 'ਜਲ ਥਲ ਰਾਖਨਹਾਰ' ਪ੍ਰਭੂ ਨੇ ਰੱਖਿਆ ਕੀਤੀ। ਕਬੀਰ ਜੀ ਇਸ ਕਸਵੱਟੀ ਉੱਤੇ ਬਾਰਾਂ-ਬੰਨੀ ਦੇ ਸੋਨੇ ਹੋਕੇ ਪ੍ਰਚੰਡ ਰੂਪ ਵਿੱਚ ਚਮਕੇ। ਕਬੀਰ ਜੀ ਨਾਲ ਵਰਤੀਆਂ ਇਹ ਘਟਨਾਵਾਂ ਉਨ੍ਹਾਂ ਦੇ ਜੀਵਨ ਲਈ ਪ੍ਰਭਾਵਸ਼ੀਲ ਸਿੱਧ ਹੋਈਆਂ। ਸਿਕੰਦਰ ਲੋਧੀ ਨੇ ਦੋਵੇਂ ਦੌਰਿਆ ਸਮੇਂ, ਕਬੀਰ ਜੀ ਨੂੰ ਦੁਖਾਇਆ। ਜਿਸ ਵਿੱਚ ਵਿਰੋਧੀ ਹਿੰਦੂ ਪੰਡਿਆਂ, ਮੁਸਲਮਾਨਾਂ, ਕਾਜ਼ੀਆਂ ਦੇ ਨਾਲ; ਅਨੰਤ ਦਾਸ ਜੀ ਨੇ ਕਬੀਰ ਜੀ ਦੀ ਮਾਤਾ ਭੀ ਸ਼ਿਕਾਇਤੀਆਂ ਵਿੱਚ ਸ਼ਾਮਲ ਦੱਸੀ ਹੈ। ਚਮਤਕਾਰੀ ਘਟਨਾਵਾਂ ਨੇ ਕਬੀਰ ਜੀ ਦੀ ਧਾਂਕ ਪਾ ਦਿੱਤੀ, ਜੇ ਇਹ ਚਮਤਕਾਰੀ ਘਟਨਾਵਾਂ ਕਬੀਰ ਜੀ ਦੇ ਜੀਵਨ ਵਿੱਚੋਂ ਕੱਢ ਦਿੱਤੀਆਂ ਜਾਣ, ਤਾਂ ਕਬੀਰ ਜੀ ਉਹ ਨਾ ਬਣਦੇ ਜੋ ਚਮਤਕਾਰੀ ਭਗਤ ਅਤੇ ਮਹਾਨ ਪੁਰਖ ਹੋਣ ਦੇ ਨਾਤੇ ਉੱਭਰੇ ਤੇ ਜਾਣੇ ਗਏ। ਕਟਾਖਸ਼ੀ ਤੇ ਉਲਟਵਾਸੀ ਕਵੀ, ਮਜ਼ਹਬੀ ਜਨੂੰਨਾ ਦੇ ਵਿਰੋਧੀ, ਸੁਧਾਰਕ ਬਾਣੀਕਾਰ ਮਾਤਰ ਹੀ ਰਹਿ ਜਾਣੇ ਸਨ। ਇਨ੍ਹਾਂ ਘਟਨਾ ਦੇ 'ਸੱਚ' ਨੂੰ ਕਬੀਰ ਜੀ ਨੇ ਆਪ ਦੱਸਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਰਾਗ ਗੌਂਡ* ਅਤੇ ਰਾਗ ਭੈਰਵੀ (ਭੈਰਉ) **ਤੇ ਰਾਗ ਗਉੜੀ ***ਵਿਚ ਸੰਬਧਿਤ ਸ਼ਬਦ ਦਰਜ ਹਨ। ਦੂਜੇ ਸਮਕਾਲੀ ਭਗਤਾਂ ਨੇ ਇਨ੍ਹਾਂ ਘਟਨਾਵਾਂ ਦੀ ਸਾਖੀ

---

* ਭੁਜਾ ਬਾਂਧਿ, ਭਿਲਾ ਕਰਿ ਡਾਰਿਓ॥ ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ॥
ਹਸਤਿ ਭਾਗਿ ਕੈ ਚੀਸਾ ਮਾਰੈ॥ ਇਆ ਮੂਰਤਿ ਕੈ ਹਉ ਬਲਿਹਾਰੈ॥੧॥
\- - - - - - - - -
ਆਹਿ ਮੇਰੇ ਠਾਕੁਰ ਤੁਮਰਾ ਜੋਰੁ॥ ਕਾਜੀ ਬਕਿਬੋ ਹਸਤੀ ਤੋਰੁ॥੧॥ਰਹਾਉ॥
ਕਹਿ ਕਬੀਰ, ਹਮਰਾ ਗੋਬਿੰਦੁ॥ ਚਉਥੇ ਪਦ ਮਹਿ ਜਨ ਕੀ ਜਿੰਦੁ॥੪॥੧॥੪॥
*(ਰਾਗ ਗੌਂਡ ਬਾਣੀ ਕਬੀਰ ਜੀ ਓਕੀ ੮੭੦)*

** ਗੰਗ ਗੁਸਾਇਨਿ ਗਹਿਰ ਗੰਭੀਰ॥ ਜੰਜੀਰ ਬਾਂਧਿ ਕਰਿ ਖਰੇ ਕਬੀਰ॥੧॥
ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ॥ ਚਰਨ ਕਮਲ ਚਿਤੁ ਰਹਿਉ ਸਮਾਇ।ਰਾਹਉ।
ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ॥ ਮ੍ਰਿਗਛਾਲਾ ਪਰ ਬੈਠੇ ਕਬੀਰ॥੨॥
ਕਹਿ ਕੰਬੀਰ ਕੋਊ ਸੰਗ ਨਾ ਸਾਥ॥ ਜਲ ਥਲ ਰਾਖਨ ਹੈ ਰਘੁਨਾਥ॥ *(ਰਾਗ ਭੈਰਉ ੧੧੬੨)*

***ਆਪੇ ਪਾਵਕੁ ਆਪੇ ਪਵਨਾ॥ਜਾਰੈ ਖਸਮੁ ਤ ਰਾਖੈ ਕਵਨਾ॥੧॥
ਰਾਮ ਜਪਤ ਤਨੁ ਜਰਿ ਕੀ ਨ ਜਾਇ॥ ਰਾਮ ਨਾਮ ਚਿਤੁ ਰਹਿਆ ਸਮਾਇ॥੧॥ਰਹਾਉ॥
ਕਾ ਕੋ ਜਰੈ ਕਾਹਿ ਹੋਇ ਹਾਨਿ॥ ਨਟ ਵਟ ਖੇਲੈ ਸਾਰਿਗਪਾਨਿ॥
ਕਹੁ ਕਬੀਰ ਅਖਰ ਦੁਇ ਭਾਖਿ॥ ਹੋਇਗਾ ਖਸਮੁ ਤਾਂ ਲੇਇਗਾ ਰਾਖਿ॥*(ਗਉੜੀ ਕਬੀਰ ਜੀ੩੨੯)*

ਭਰੀ ਹੈ। ਕਬੀਰ ਜੀ ਬਾਰੇ ਲਿਖੀਆਂ ਰਚਨਾਵਾਂ, ਪਰਚੀਆਂ ਅਤੇ ਹੋਰ ਪੁਰਾਣੇ ਗ੍ਰੰਥਾਂ ਵਿੱਚ ਇਨ੍ਹਾਂ ਵਿਥਿਆਂ ਸੰਬੰਧੀ ਪ੍ਰਾਚੀਨ ਹਵਾਲੇ ਮਿਲਦੇ ਹਨ। ਜਿਨ੍ਹਾਂ ਤੋਂ ਇਨ੍ਹਾਂ ਹਾਦਸਿਆਂ ਬਾਰੇ ਸ਼ੰਕਾ ਕਰਨ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ।

ਕਬੀਰ ਜੀ ਨੇ ਆਪਣੀ ਰਚਨਾ ਵਿੱਚ ਜ਼ੁਲਮ ਕਰਨ ਵਾਲੇ 'ਸੁਲਤਾਨ' ਦਾ ਨਾਮ ਨਹੀਂ ਲਿਖਿਆ। ਇਸ ਲਈ (ਡਾ. ਰਾਮ ਪ੍ਰਸ਼ਾਦ ਤ੍ਰਿਪਾਠੀ ਆਦਿ) ਕੁੱਝ ਲੋਕਾਂ ਨੂੰ ਕਲਪਨਾ ਕਰਨ ਦੀ ਗੁੰਜਾਇਸ਼ ਮਿਲ ਗਈ ਹੈ: *'ਸਿਕੰਦਰ ਲੋਧੀ ਤੋਂ ਪਹਿਲਾਂ ਕੋਈ ਹੋਰ ਬਾਦਸ਼ਾਹ ਹੋਇਆ ਹੋਵੇਗਾ।* ਤ੍ਰਿਪਾਠੀ ਜੀ ਨੇ ਭਾਵੇਂ ਕਬੀਰ ਜੀ ਨੂੰ ਫਕੀਰ 'ਤਕੀ' ਦਾ ਚੇਲਾ ਸਿੱਧ ਕਰਨ ਵਿੱਚ ਕਸਰ ਨਹੀਂ ਛੱਡੀ। ਪਰ ਕੀ 'ਤਕੀ' ਸਿਕੰਦਰ ਲੋਧੀ ਤੋਂ ਪਹਿਲਾਂ ਹੋਇਆ ਸੀ? ਕਬੀਰ ਪੰਥੀ ਧਰਮ ਦਾਸ, ਗਰੀਬ ਦਾਸ ਨੇ, ਸਿਕੰਦਰ ਲੋਧੀ ਦਾ ਨਾਮ ਲਿਖਿਆ ਹੈ। ਹਿੰਦੂ ਯੂਨੀਵਰਸਿਟੀ ਦੇ ਪ੍ਰੱਸਿਧ ਵਿਦਵਾਨ ਚੰਦ੍ਰਬਲੀ ਪਾਂਡੇ ਦਾ ਕਥਨ ਹੈ, ਸਿਕੰਦਰ ਲੋਧੀ ਦੀ ਆਮਦ ਤੋਂ ਪਹਿਲਾਂ, ਕਾਸ਼ੀ ਦੇ ਆਸ ਪਾਸ ਦੀ ਬੋਲੀ ਫ਼ਾਰਸੀ ਪ੍ਰਭਾਵਾਂ ਤੋਂ ਰਹਿਤ ਸੀ। ਉਨ੍ਹਾਂ ਨੇ ਕਬੀਰ ਦੀ ਬਾਣੀ ਵਿੱਚ ਫਾਰਸੀ ਸ਼ਬਦਾਂ ਦੀ ਵਰਤੋਂ ਦਾ ਸਮੇਂ ਨੂੰ ਦਸੱਣ ਵਾਲਾ ਇੱਕ ਖਾਸ ਪ੍ਰਮਾਣ ਮੰਨਿਆ ਹੈ। ਦਾਹਵੇ ਨਾਲ ਕਿਹਾ ਹੈ 'ਕਬੀਰ ਜੀ ਸਿਕੰਦਰ ਤੋਂ ਪਹਿਲਾਂ ਨਹੀਂ ਹੋ ਸਕਦੇ, ਉਸੇ ਦੇ ਸਮੇਂ ਦੇ ਵਿਅਕਤੀ ਹਨ'। ਫਕੀਰ 'ਤਕੀ' ਦਾ ਜ਼ਿਕਰ ਕਬੀਰ ਜੀ ਨੇ ਖ਼ੁਦ ਕੀਤਾ ਹੀ ਹੈ। ਜਿਸ ਦਾ ਚਲਾਣਾ ੧੬੦੩ ਸੰਮਤ (ਬਿਕ੍ਰਮੀ) ਵਿੱਚ, ਕੁੱਝ ਨੇ ਹੋਰ ਭੀ ਪਿਛੋਂ ਦੱਸਿਆ ਹੈ। ਇਸ ਲਈ ਕਬੀਰ ਨੂੰ ਇਸ ਪੱਖੋਂ ਵੀ ਪਹਿਲਾਂ ਹੋਇਆ ਕਹਿਣਾ ਪਾਣੀ ਰਿੜਕਣ ਦਾ ਨਿਰਾਰਥਕ ਯਤਨ ਹੈ।

ਰਵਿਦਾਸ, ਪੀਪਾ ਆਦਿ ਸਮਕਾਲੀ ਭਗਤਾਂ ਵੱਲੋਂ ਆਪਣੀਆਂ ਰਚਨਾਵਾਂ ਵਿੱਚ ਦਿੱਤੇ ਕਬੀਰ ਜੀ ਬਾਰੇ ਵਿਵਰਣ; ਕਬੀਰ ਦੇ ਪਹਿਲਾਂ ਹੋਣ ਦੀ ਕਲਪਨਾ ਨਿਰਅਧਾਰ ਕਰ ਦਿੰਦੇ ਹਨ। ਰਵਿਦਾਸ ਜੀ ਦਾ ਸਮਾਂ ਸੋਲ੍ਹਵੀਂ ਸਦੀ ਦੇ ਅੰਤ ਤੱਕ ਸਭ ਵਿਦਵਾਨਾਂ ਨੇ ਮੰਨਿਆ ਹੈ। ਰਵਿਦਾਸ ਜੀ ਕਬੀਰ ਜੀ ਦੇ ਚੰਗੇ ਮੇਲੀ ਸਨ। ਗੋਬਿੰਦ ਤ੍ਰਿਗੁਣਾਇਤ ਨੇ ਰਵਿਦਾਸ ਦੇ ਚਲਾਣੇ ਦਾ ਸੰਮਤ ੧੫੯੭ ਲਿਖਿਆ ਹੈ। ਕੁੱਝ ਵਿਦਵਾਨਾਂ ਨੇ ਹੋਰ ਪਿੱਛੋਂ ਦਾ ਭੀ ਦਸਿਆ ਹੈ। ਰਵਿਦਾਸ ਅਤੇ ਕਬੀਰ ਜੀ ਦੀ ਇੱਕ ਗੋਸ਼ਟ *'ਸਰਨਿ ਗੁਟਕਾ'* ਭਗਤ ਸੈਣ ਜੀ ਦੀ ਲਿਖੀ ਹੋਈ ਮਿਲਦੀ ਹੈ। (ਉਸਦਾ ਗੁਰਮੁਖੀ ਰੂਪ ਢਾਈ ਸੌ ਸਾਲ ਪਹਿਲਾਂ ਦਾ ਲਿਖਤੀ ਮੇਰੇ ਪਾਸ ਹੈ)। ਹਿੰਦੀ ਵਿੱਚ ਇਸ ਦੀਆਂ ਹੋਰ ਪੁਰਾਤਨ ਪੱਤ੍ਰੀਆਂ ਮਿਲੀਆਂ ਹਨ। ਇਸ ਰਚਨਾ ਬਾਰੇ ਹਿੰਦੀ ਸਾਹਿੱਤ ਦੇ ਆਲੋਚਨਾਤਮਕ ਇਤਿਹਾਸ ਦੇ ਲੇਖਕ ਰਾਮ ਕੁਮਾਰ ਵਰਮਾ ਨੇ ਇਹ ਮੱਤ ਨਿਰਧਾਰਤ ਕੀਤਾ ਹੈ:-

*'ਯਹੀ ਗ੍ਰੰਥ ਪ੍ਰਸਿੱਧ ਭਗਤ ਸੈਨ ਜੀ ਰਚਿਤ ਔਰ ਰੈਦਾਸ ਸੰਵਾਦ (੬੯) ਛੰਦੋਂ ਮੇਂ ਲਿਖਾ ਗਿਆ ਔਰ ਇਸ ਮੇਂ ਕਬੀਰ ਔਰ ਰੈਦਾਸ ਕਾ ਵਿਵਾਦ ਵਰਨਣ ਹੈ । ਯੇ ਸੈਣ ਵੇ ਹੀ ਹੈਂ ਜਿਨ ਕਾ ਨਿਰਦੇਸ਼ਨ ਸ੍ਰੀ ਨਾਭਾ ਦਾਸ ਨੇ ਆਪਨੇ ਭਗਤ ਮਾਲ ਮੇਂ ਰਾਮਾਨੰਦ ਕੇ ਸ਼ਿਸ਼ੋਂ ਮੇਂ ਸ਼ਾਮਲ ਕੀਆ ਹੈ । ਕਬੀਰ ਔਰ ਰੈਦਾਸ ਮੇਂ ਨਿਰਗੁਣ ਸਰਗੁਣ ਕੇ ਸਬੰਧ ਮੇਂ ਵਾਦ-ਵਿਵਾਦ ਹੂਆ ਹੈ। ਅੰਤ ਮੇਂ ਰੈਦਾਸ ਨੇ ਕਬੀਰ ਕੋ ਸਿਧਾਂਤੋਂ ਕੋ ਮਾਨਾ ਹੈ।'*

*ਰੈਦਾਸ ਕਹੈ ਹੈ :     ਤੁਮ ਸਾਚੀ ਕਹੀ ਸਤਵਾਦੀ । ਸਵਲਾਂ ਸਜਯ ਲਗਾਈ।*
*ਸਵਲ ਸਿੰਘਾਰਿਆ ਨਿਵਲਾ ਤਾਰਯਾ, ਸੁਨੋ ਕਬੀਰ ਗੁਰ ਭਾਈ।*

*ਕਬੀਰ ਕਹੈ ਜੀ : ਭਰਮ ਹੀ ਡਾਰ ਦੇ ਕਰਮ ਹੀ ਡਾਰਿ ਦੇ ਡਾਰ ਦੇ ਜੀਵ ਕੀ ਦੁਬਧਾਈ।*
*ਆਤਮ ਰਾਮ ਕਰੈ ਵਿਸਰਾਮਾ, ਹਮ ਤੁਮ ਦੋਨੋ ਗੁਰ ਭਾਈ।*
*ਕਬੀਰ ਕਹੈ ਜੀ : ਨਿਰਗੁਣ ਬ੍ਰਹਿਮ ਸਕਲ ਕੈ ਦਾਤਾ ਸੁਸਿਮਰੇ ਚਿੱਤ ਲਈ।*
*ਕੋਹੈ ਲਘੁ ਦੀਰਘ ਕੋ ਨਾਹੀਂ, ਹਮ ਤੁਮ ਦੋਨੋ ਗੁਰ ਭਾਈ।।੬੬।।*

ਰਾਮ ਕੁਮਾਰ ਵਰਮਾ ਜੀ 'ਕਬੀਰ' ਗ੍ਰੰਥ ਵਿੱਚ ਲਿਖਦੇ ਹਨ: *ਇਨ ਅਵਤਰਣੋਂ ਸੇ ਗਯਾਤ ਹੋਤਾ ਹੈ ਕਿ ਕਬੀਰ ਔਰ ਰੈਦਾਸ ਏਕ ਹੀ ਗੁਰੂ ਕੇ ਸ਼ਿਸ਼ ਥੇ, ਔਰ ਯੇ ਗੁਰੂ ਰਾਮਾਨੰਦ ਥੇ, ਉਨਕੀ ਸ਼ਿਸ਼ ਪ੍ਰੰਪਰਾ ਮੇਂ ਅਨਯ ਸ਼ਿਸ਼ੋਂ ਕੇ ਸਾਥ ਕਬੀਰ ਔਰ ਰੈਦਾਸ ਕਾ ਨਾਮ ਭੀ ਹੈ। ਸੈਣ ਦਵਾਰਾ ਯਹਿ ਨਿਰਦੇਸ਼ਨ ਅਧਿਕ ਪ੍ਰਮਾਣਤ ਹੈ।'*

ਰਾਮ ਕੁਮਾਰ ਵਰਮਾ ਜੀ ਨੇ ਧਰਮਦਾਸ ਦੇ ਦੱਸੇ ਗਏ (ਸਫਾ ੨੪੬) ਕਬੀਰ ਜੀ ਦੇ ਚਲਾਣੇ ਦਾ ਸੰਮਤ ੧੫੬੯ (ਪੰਦਰ੍ਹਾਂ ਸੌ ਉਨੱਤਰ) ਭਕਤ ਮਾਲ ਦੇ ਦੱਸੇ ਗਏ ਸੰਮਤ ੧੫੪੯ ਕਬੀਰ ਪੰਥੀਆਂ ਦੀ ਪ੍ਰੰਪਰਾ ਅਨੁਸਾਰ ਪ੍ਰਚੱਲਤ ਸੰਮਤ ੧੫੭੫ ਉੱਪਰ ਖੁੱਲ੍ਹੀ ਚਰਚਾ ਕਰਕੇ, ਅਨੰਤ ਦਾਸ ਦੀ ਲਿਖਤ, ਜਿਸ ਵਿੱਚ ਸਿਕੰਦਰ ਵਲੋਂ ਕਬੀਰ ਜੀ ਨੂੰ ਤਸੀਹੇ ਦਿੱਤੇ ਗਏ ਹਨ, ਪ੍ਰਮਾਣਿਕ ਮੰਨੀ ਹੈ। ੧੨੦ ਵਰ੍ਹੇ ਦੀ ਉਮਰ ਪ੍ਰਵਾਨ ਕਰਕੇ ਭੀ *੧੫੭੫ ਸੰਮਤ ਚਲਾਣੇ ਦਾ ਠੀਕ ਬਣਦਾ ਲਿਖਿਆ ਹੈ*। ਬਹਿਸ ਲਈ ਇੱਕ ਨਵਾਂ ਸੰਮਤ (੧੫੫੧) ਚਲਾਣੇ ਦਾ ਵਰਮਾ ਜੀ ਨੇ ਜਾਪਦਾ ਹੈ ਇਸ ਲਈ ਕਲਪਿਆ ਹੈ ਕਿ ਉਸ ਤਰ੍ਹਾਂ ਕਬੀਰ ਜੀ ਦੀ ਬਹੁਤ ਵੱਡੀ ਆਯੂ ੧੨੦ ਵਰ੍ਹੇ ਦੀ (ਸ਼ਾਇਦ) ਮੰਨਣੀ ਮੁਸ਼ਕਲ ਹੋਵੇ, ਜਦੋਂ ਕਿ ਹੋਰ ਹਿੰਦੀ ਵਿਦਵਾਨ ਕਬੀਰ ਜੀ ਦੀ ਉਮਰ ਇਤਨੀ ਅਤੇ ਰਾਮਾਨੰਦ ਜੀ ਦੀ ਇਸ ਤੋਂ ਵੱਡੀ ੧੪੮ ਵਰ੍ਹੇ ਤੱਕ ਦੀ ਵੀ ਮੰਨ ਰਹੇ ਹਨ। 'ਹਿੰਦੀ ਸਾਹਿੱਤ ਦਾ ਬ੍ਰਿਹਤ ਇਤਿਹਾਸ' ਨਾਗਰੀ ਪ੍ਰਚਾਰਣੀ ਸਭਾ ਕਾਂਸ਼ੀ ਨੇ ਛਾਪਿਆ ਹੈ। ਬ੍ਰਿਹਤ ਇਤਹਾਸ ਦੇ ਨਿਰਗੁਣ ਭਗਤੀ ਕਾਲ ਦੀ ਜਿਲਦ ਚੌਥੀ ਵਿੱਚ ਕਬੀਰ ਜੀ ਦੇ ਜਨਮ ਤਿਥੀ ਬਾਰੇ ਵਿਦਵਾਨਾਂ ਵਿੱਚ ਹੋਈ ਬਹਿਸ ਦਾ ਸਾਰ ਲਿਖਿਆ ਹੈ:

*'ਕਬੀਰ ਕੇ ਇਕ ਪਦ ਮੇਂ ਉਸ ਕੋ ਕਾਜ਼ੀ ਦੁਆਰਾ ਹਾਥੀ ਸੇ ਕੁਚਲਨੇ ਕੀ ਆਗਿਆ ਦੀ ਜਾਨੇ ਸੇ ਔਰ ਏਕ ਅਨਯ ਪਦ ਮੇਂ ਉਸੇ ਬਾਂਧ ਕਰ ਗੰਗਾ ਮੇਂ ਡੁਬਾਨੇ ਕਾ ਪ੍ਰਯਤਨ ਕੀਏ ਜਾਨੇ ਕਾ ਉਲੇਖ ਹੈ।(ਗੰਗਾ ਕੀ ਲਹਿਰ ਮੇਰੀ ਟੂਟੀ ਜ਼ੰਜੀਰ) ਸਿਕੰਦਰ ਲੋਧੀ ਨੇ ਸੰਮਤ ੧੫੪੭ ਸੇ ੧੫੭੫ ਤੱਕ ਸ਼ਾਸ਼ਨ ਕੀਆ, ਔਰ ੧੫੫੩ ਉਨ ਕਾ ਕਾਸ਼ੀ ਮੇਂ ਆਨਾ ਹੈ। ਯਦਿ ਯਹਿ ਘਟਨਾ ਕੋ ਸਤ ਮਾਨਾ ਜਾਏ ਤੋ ਕਬੀਰ ਕਾ ਮ੍ਰਿਤੂ ਕਾਲ ੧੫੭੫ ਸੰਮਤ ਹੀ ਜਾਣ ਪੜਤਾ ਹੈ। ਇਸ ਕੇ ਪੱਖ ਮੇਂ ਯਹ ਭੀ ਕਹਾ ਜਾ ਸਕਤਾ ਹੈ ਕਿ ਅਨੰਤ ਰਾਮ ਨੇ ਅਪਨੀ 'ਕਬੀਰ ਭੇਟ ਮੇਂ ਉਨ ਕੇ ਜਨਮ ਔਰ ਮ੍ਰਿਤੂ ਸੰਮਤ ਨਹੀਂ ਦੀਆਂ ਹੈ ਤਥਾ ਲਿਖਾ ਹੈ ਕਿ 'ਬੀਸ ਬਰਸ ਮੇਂ ਵੇ (ਕਬੀਰ) ਚੇਤਨ ਹੁਏ ਔਰ ਸੌ ਵਰਸ਼ ਭਗਤੀ ਕਰਨੇ ਕੇ ਬਾਅਦ ਉਨ੍ਹੋਂ ਨੇ ਮੁਕਤੀ ਪਾਈ ਅਰਥਾਤ ਉਨ੍ਹੋਂ ਨੇ ੧੨੦ ਵਰਸ਼ ਕੀ ਆਯੂ ਪਾਈ ਥੀ। ਸੰਮਤ ੧੪੫੫-੧੫੭੫ ਤੱਕ ੧੨੦ ਵਰਸ਼ ਹੋਤੇ ਹੈਂ। ਯਹਿ ਆਯੂ ਅਸਧਾਰਨ ਲਗਨੇ ਪਰ ਭੀ ਕਬੀਰ ਜੈਸੇ ਪਵਿਤ੍ਰ ਜੀਵਨ ਸੰਤ ਕੇ ਲੀਏ ਅਸੰਭਵ ਨਹੀਂ।*

*(ਹਿੰਦੀ ਸਾਹਿਤ ਕਾ ਇਤਿਹਾਸ, ਚਤ੍ਰਥ ਭਾਗ, ਖੰਡ ੨ ਸਫਾ ੧੨੭)*

ਨਾਗਰੀ ਪ੍ਰਚਾਰਣੀ ਸਭਾ ਕਾਂਸ਼ੀ, ਪ੍ਰਸਿੱਧ ਖੋਜ ਸੰਸਥਾ ਵੱਲੋਂ ਇੱਕ ਗ੍ਰੰਥ, 'ਹਿੰਦੀ ਸਾਹਿੱਤ ਕਾ ਇਤਹਾਸ' ਛਾਪਿਆ ਹੋਇਆ ਹੈ- ਉਸ ਦੇ ਲੇਖਕ ਪ੍ਰਸਿੱਧ ਵਿਦਵਾਨ ਪੰਡਤ ਰਾਮ ਚੰਦਰ

ਜੀ ਸ਼ੁਕਲ ਹਨ। ਇਨ੍ਹਾਂ ਨੇ ਕਬੀਰ ਜੀ ਦੇ ਚਲਾਣਾ ੧੫੭੫ ਹੋਣ ਬਾਰੇ ਇੰਝ ਲਿਖਿਆ ਹੈ:

*'ਕਬੀਰ ਨੇ ਮਗਹਰ ਮੇਂ ਜਾਕੇ ਸਰੀਰ ਕਾ ਤਿਆਗ ਕੀਆ। ਯਹਾਂ ਉਨ੍ਹ ਕੀ ਸਮਾਧੀ ਅਬ ਤੱਕ ਬਨੀ ਹੈ। ਇਨ ਕਾ ਮ੍ਰਿਤੂ ਕਾਲ ੧੫੭੫ ਮਾਨਾ ਜਾਤਾ ਹੈ। ਜਿਸ ਅਨੁਸਾਰ ਇਨਕੀ ਆਯੂ ੧੨੦ ਵਰਸ਼ ਠਹਿਰਤੀ ਹੈ। (ਪ੍ਰਕਾਸ਼ਕ ਨਾਗਰੀ ਪ੍ਰਚਾਰਨੀ ਸਭਾ, ਸਫਾ ੬੯)*

ਨਾਗਰੀ ਪ੍ਰਚਾਰਨੀ ਸਭਾ ਦੇ ਸੰਸਥਾਪਕਾਂ ਵਿੱਚੋਂ ਪ੍ਰਸਿੱਧ ਹੋਏ ਹਨ, ਬਾਬੂ ਸ਼ਿਆਮ ਸੁੰਦਰ ਦਾਸ ਜੀ। ਉਨ੍ਹਾਂ ਨੇ ਕਬੀਰ ਜੀ ਬਾਰੇ ਦੋ ਪੁਸਤਕਾਂ ਸੰਪਾਦਨ ਕਰਕੇ ਨਾਗਰੀ ਪ੍ਰਚਾਰਣੀ ਸਭਾ ਵੱਲੋਂ ਹੀ ਛਾਪੀਆਂ। ਜਿਨ੍ਹਾਂ ਵਿੱਚ ਇੱਕ ਕਬੀਰ ਗ੍ਰੰਥਾਵਲੀ ਪ੍ਰਸਿੱਧ ਹੈ। ਦੂਜੀ ਪੁਸਤਕ 'ਕਬੀਰ ਬਚਨਾਵਲੀ' ਅਤੇ ਪੰਡਤ ਅਯੁਧਿਆ ਸਿੰਘ ਉਪਾਧਯ ਦੇ ਭਾਸ਼ਣ ਭੀ ਹਨ। 'ਕਬੀਰ ਗ੍ਰੰਥਾਵਲੀ' ਦਾ ਮੂਲ ਅਧਾਰ ਆਪ ਨੇ ਇੱਕ ਪ੍ਰਾਚੀਨ ਹੱਥ ਲਿਖਤ ਪੱਤਰੀ ਨੂੰ ਠਹਿਰਾਇਆ ਹੈ। ਸ਼ਿਆਮ ਸੁੰਦਰ ਦਾਸ ਜੀ ਨੇ 'ਕਬੀਰ ਗ੍ਰੰਥਾਵਲੀ' ਗ੍ਰੰਥ ਦੀ ਭੂਮਿਕਾ ਵਿੱਚ ਪ੍ਰਾਪਤ ਸੂਚਨਾਵਾਂ ਬਾਰੇ ਵਿਚਾਰ ਕਰਕੇ ਕਬੀਰ ਜੀ ਦੇ ਚਲਾਣੇ ਦਾ *ਸੰਮਤ ੧੫੭੫ ਹੀ ਨਿਰਧਾਰਤ ਕੀਤਾ ਹੈ।*

ਉਨ੍ਹਾਂ ਪਿੱਛੋਂ ਕਬੀਰ ਬਾਰੇ ਲਿਖਣ ਵਾਲੇ ਵਿਦਵਾਨ, ਡਾ. ਹਜ਼ਾਰੀ ਪ੍ਰਸ਼ਾਦ ਦ੍ਵਿਵੇਦੀ ਜੈਸੇ ਖੋਜੀਆ ਨੇ ਵੀ ਇਹੋ ਸੰਮਤ ਪ੍ਰਮਾਣਿਕ ਮੰਨਿਆ ਹੈ।

ਡਾ. ਹਜ਼ਾਰੀ ਪ੍ਰਸ਼ਾਦ ਦ੍ਵਿਵੇਦੀ ਨੇ ਡਾ. ਸ਼ਿਆਮ ਸੁੰਦਰ ਦਾ 'ਕਬੀਰ ਗ੍ਰੰਥਾਵਲੀ' ਵਾਲਾ ਮੱਤ ਠੀਕ ਸਮਝਕੇ ਇਨ੍ਹਾਂ ਸ਼ਬਦਾਂ ਵਿੱਚ ਇਹ ਸੰਮਤ ਪ੍ਰਵਾਨ ਕੀਤਾ ਹੈ:

*'ਸੰਨ ੧੪੫੦ ਈਸਵੀ ਮੇਂ ਬਿਜਲੀ ਖਾਂ ਦੁਆਰਾ ਬਨਵਾਏ ਗਏ ਸਮ੍ਰਿਤੀ ਚਿੰਨ੍ਹ ਕੋ ਲੋਗੋਂ ਨੇ ਯਾ ਸਵੰਯਮ ਨਵਾਬ ਫਿਦਾਈ ਖਾਂ ਨੇ ਸਮਾਧੀ ਜਾਂ ਰੋਜ਼ਾ ਨਿਰਮਾਨ ਕੀਆ। ਇਸ ਦ੍ਰਿਸ਼ਟੀਕੋਣ ਸੇ ਸੰਨ ੧੪੫੦ ਕਾ ਸਮਯ ਬਿਜਲੀ ਖਾਂ ਦੁਆਰਾ ਕਬੀਰ ਕਾ ਪ੍ਰਸਿੱਧ ਕਾਲ ਹੀ ਹੈ ਔਰ ਵੋਹ ੧੪੫੦ ਬਾਅਦ ਜੀਵਤ ਰਹਿ ਕਰ ਸਿਕੰਦਰ ਲੋਧੀ ਕੋ ਸਮਕਾਲੀਨ ਕਰਿ ਮਾਨਤੇ ਹੈਂ। ਮਗਹਰ ਮੇਂ ਉਨ ਕੇ ਨਿਰੋਚਤ ਹੋਨੇ ਕਾ ਕਾਲ ਸੰਨ ੧੫੭੫ ਬਿਕ੍ਰਮੀ ਅਗਹਨ ਸੁਦੀ ਏਕਾਦਸ਼ੀ ਕਹਾ ਜਾਤਾ ਹੈ। ਸਭੀ ਬਾਤੋਂ ਕਾ ਬਿਚਾਰ ਕਰਕੇ ਬਾਬੂ ਸੁੰਦਰ ਦਾਸ ਜੀ ਕਾ ਯਹੀ ਸੰਮਤ ਸਹੀ ਜਾਨ ਪੜਾ ਹੈ ਕਿ ਕਬੀਰ ਦਾਸ ਜੀ ਕਾ ਜਨਮ ਸੰਮਤ ੧੪੫੬ ਮੇਂ ਔਰ ਮ੍ਰਿਤੂ ੧੫੭੫ ਮੇ ਹੂਈ। (ਕਬੀਰ - ਹਜ਼ਾਰੀ ਪ੍ਰਸ਼ਾਦ ਦ੍ਵਿਵੇਦੀ)*

ਜਨਮ ਦੇ ਸੰਮਤ ਬਾਰੇ ਹੋਰ ਲੰਮੀ ਚਰਚਾ ਕਰਨੀ ਵਾਧੂ ਜਾਪਦੀ ਹੈ। ਕਬੀਰ ਜੀ ਕਦੋਂ ਪੈਦਾ ਹੋਏ, ਇਸਦੀ ਤਾਰੀਖ ਕੋਈ ਵੀ ਹੋਵੇ, ਚਲਾਣਾ ੧੫੭੫ ਵਿੱਚ ਹੋਇਆ, ਆਮ ਪ੍ਰਸਿੱਧ ਹੈ। ਇਨ੍ਹਾਂ ਸਾਧੂ ਸੰਤਾਂ ਦੇ ਰੋਜ਼ਨਾਮਚੇ ਉਸ ਵੇਲੇ ਕਿਸੇ ਨੇ ਨਹੀਂ ਲਿਖੇ। ਜੋ ਜੀਅ ਵਿੱਚ ਪ੍ਰੇਮੀਆਂ ਦੇ ਆਈ ਸੋਈ ਕਲਪਨਾ ਕਰਕੇ ਸ਼ਰਧਾਲੂਆਂ ਨੇ ਤਿੱਥੀ ਮੰਨ ਲਈ। ਪਰੰਤੂ ਚਲਾਣੇ ਦਾ ਸੰਮਤ, ਜੀਵਨ ਵਿੱਚ ਪ੍ਰਸਿੱਧ ਹੋ ਜਾਣ ਕਰਕੇ ਅਰਥ ਭਰਪੂਰ ਹੋ ਜਾਂਦਾ ਸੀ। ਸ਼ਿਆਮ ਸੁੰਦਰ ਦਾਸ ਜੀ ਦੀ 'ਕਬੀਰ-ਕਾਲ' ਉੱਪਰ ਕੀਤੀ ਵਿਚਾਰ ਚਰਚਾ ਦਾ ਸਾਰ ਉਨ੍ਹਾਂ ਦੇ ਸ਼ਬਦਾਂ ਵਿੱਚ ਇਸ ਤਰ੍ਹਾਂ ਹੈ:-

*'ਬਿਜਲੀ ਦਾਸ ਕੇ ਹੋਨੇ ਕੇ ਜਨਮ ਸੰਮਤ ਕੋ ੧੪੫੬ ਕੋ ਮਾਨ ਲੇਨੇ ਸੇ ਇਨ ਕੇ (ਕਬੀਰ ਜੀ ਕੀ) ਆਯੂ ਕੇਵਲ ੪੯ ਵਰਸ਼ ਰਹਿਤੀ ਹੈ। (ਸਫਾ ੧੯) ਮੈਂ ਬਹੁਤ ਪ੍ਰਸੰਨ ਥਾ ਕਿ ਉਸ ਰੋਜ਼ੇ ਕੇ ਸਿਲਾਲੇਖ ਕੇ ਆਧਾਰ ਪਰ ਕਬੀਰ ਜੀ ਕਾ ਸਮਯ ਨਿਸ਼ਚਿਤ ਹੋ ਜਾਏਗਾ, ਪਰ ਪੂਛ ਤਾਛ ਕਰਨੇ ਪਰ ਪਤਾ ਲਗਾ ਹੈ ਕਿ ਵਹਾਂ ਕੋਈ ਸਿਲਾਲੇਖ ਹੀ ਨਹੀਂ ਹੈ। ਇਨ ਸਭੀ*

*ਬਾਤੋਂ ਪਰ ਇਕ ਸਾਥ ਵਿਚਾਰ ਕਰਨੇ ਸੇ ਯਹੀ ਸੰਭਵ ਜਾਨ ਪੜਤਾ ਹੈ ਕਿ ਕਬੀਰ ਦਾਸ ਕਾ ਜਨਮ ੧੪੫੬ ਮੇਂ ਔਰ ਮ੍ਰਿਤੂ ੧੫੭੫ ਮੇਂ ਹੁਈ। ਇਸ ਹਿਸਾਬ ਸੇ ਉਨਕੀ ਆਯੂ ੧੧੯ ਵਰਸ਼ ਹੋਤੀ ਹੈ। ਜੋ ਇਸ ਯੁਗ ਮੇਂ ਭੀ ਅਸੰਭਵ ਨਹੀਂ। (ਕਬੀਰ ਗ੍ਰੰਥਾਵਲੀ)*

ਚਲਾਣੇ ਦੇ ਸੰਮਤ ਬਾਰੇ ਤਿਥੀ-ਭੇਦਾਂ ਬਾਰੇ ਕੁੱਝ ਵਿਵਾਦਾਂ ਦਾ ਅਕਾਰਥੀ ਚੱਕਰ ਚਲਦਾ ਰਿਹਾ, ਪਿੱਛੋਂ ਜਾਕੇ ਕੁੱਝ ਵਿਦਵਾਨਾਂ ਨੇ ਇਹ ਭੁਲੇਖਾ ਦੂਰ ਕਰ ਲਿਆ ਹੈ ਅਤੇ ਹੁਣ ਜੋਤਸ਼ ਤੇ ਹੋਰ ਪੜਤਾਲ ਅਨੁਸਾਰ ਚਲਾਣੇ ਦੀ ਤਿਥ ੧੫੭੫ ਹੀ ਸਹੀ ਮੰਨ ਲਈ ਹੈ।

## *ਸਰਵੇ ਆਫ਼ ਇੰਡੀਆ ਅਤੇ ਬਿਜਲੀ ਖਾਂ ਦਾ ਮਕਬਰਾ:*

ਸ਼ਿਆਮ ਸੁੰਦਰ ਦਾਸ ਜੀ ਨੇ 'ਕਬੀਰ ਜੀ ਬਾਰੇ' ਬਿਜਲੀ ਖਾਂ ਦੇ ਬਣਾਏ ਮਕਬਰੇ ਦਾ ਵਰਣਨ ਕੀਤਾ ਹੈ। ਇਸ ਉੱਪਰ ਕਦੇ ਗਲਤ ਮਲਤ ਸੰਮਤ ਜੋ ਖੁਦਵਾਇਆ ਗਿਆ, ਕਿਹਾ ਜਾਂਦਾ ਸੀ ਉਸ ਬਾਰੇ ਗਲਤ ਸੂਚਨਾ *'ਆਰਿਕਿਆਲੋਜੀਕਲ ਸਰਵੇ ਆਫ ਇੰਡੀਆ'** ਵਿੱਚ ਦਿੱਤੀ ਗਈ ਹੈ ਕਿ ਇਹ ਰੋਜ਼ਾ (ਯਾਦਗਾਰੀ ਸਥਾਨ) ਸੰਨ ੧੪੫੦ ਸੰਮਤ ੧੫੦੭ ਵਿੱਚ ਸਥਾਪਤ ਕੀਤਾ ਗਿਆ ਸੀ, ਜਿਸ ਨੂੰ ਬਾਅਦ ਵਿੱਚ ਸੰਨ ੧੫੭੭ ਵਿੱਚ ਨਵਾਬ ਫਿਦਾਈ ਖਾਂ ਨੇ ਮੁਰੰਮਤ ਕਰਾਕੇ ਠੀਕ ਕਰਾਇਆ। ਇਸੇ ਸੂਚਨਾ ਦੇ ਅਧਾਰ ਉੱਤੇ ਕੁੱਝ ਵਿਦਵਾਨਾਂ ਨੇ ਕਬੀਰ ਜੀ ਦਾ ਚਲਾਣਾ ੧੫੦੭ ਸੰਮਤ (ਸੰਨ ੧੪੫੦) ਵਿੱਚ ਹੋਇਆ ਸਿਧ ਕਰਨ ਦੇ ਅਕਾਰਥ ਯਤਨ ਕੀਤੇ ਹਨ। ਇਸ ਰਿਪੋਰਟ ਦੇ ਗਲਤ ਹੋਣ ਬਾਰੇ ਮੁੱਖ ਗੱਲਾਂ ਇਹ ਹਨ:

੧. ਰੋਜ਼ੇ ਉਤੇ ਲਿਖੀ ਲਿਖਤ ਦਾ ਕੋਈ ਨਿਸ਼ਾਨ ਮਾਤਰ ਨਹੀਂ।

੨. ਰੋਜ਼ੇ ਵਿੱਚ ਕਬੀਰ ਜੀ ਦੇ ਚਲਾਣੇ ਬਾਰੇ ਕੋਈ ਸੰਕੇਤ ਨਹੀਂ।

੩. ਰੋਜ਼ਾ ਬਣਾਉਣ ਬਾਰੇ ਬਿਜਲੀ ਖਾਂ ਵਲੋਂ ਬਣਾਏ ਜਾਣ ਦੀ ਸੂਚਨਾ ਕਿਸੇ ਪਹਿਲੀ ਲਿਖਤ ਦੇ ਅਧਾਰ ਉੱਤੇ ਨਹੀਂ, ਪਿਛਲੀ ਲਿਖਤ ਸੁਣੀ ਸੁਣਾਈ ਹੀ ਅੱਗੇ ਚਲਾਈ ਜਾਂਦੀ ਰਹੀ ਹੈ।

ਰਾਮ ਕੁਮਾਰ ਵਰਮਾ ਨੇ ਦੂਜਾ ਸੰਮਤ ਦੱਸ ਕੇ ਕਾਫ਼ੀ ਖਿੱਚ ਧੂਹ ਕਰਦਿਆਂ ਕਬੀਰ ਜੀ ਨੂੰ ਸਿਕੰਦਰ ਨਾਲ ਮਿਲਣਾ ਭੀ ਸੰਭਵ ਕਰਾਰ ਦਿੱਤਾ ਹੈ। ਪਰੰਤੂ ਇਹ ਸੰਮਤ ਕਬੀਰ ਪੰਥੀਆਂ ਪ੍ਰਵਾਨ ਨਹੀਂ ਕੀਤਾ। ਰਾਮ ਕੁਮਾਰ ਜੀ ਦੇ ਪੇਸ਼ ਕੀਤੇ ਗਏ ਮੱਤ ਤੋਂ ਇਲਾਵਾ ਇਸ ਰਿਪੋਰਟ ਦਾ ਹੋਰ ਵਿਦਵਾਨਾਂ ਨੇ ਭੀ ਕਈ ਦਲੀਲਾਂ ਦੇ ਕੇ ਖੰਡਨ ਕੀਤਾ ਹੈ। ਜਿਨ੍ਹਾਂ ਵਿਚ ਕਬੀਰ ਜੀ ਦੇ ਸਿਕੰਦਰ ਲੋਧੀ ਸਮੇਂ ਹੋਣ ਦੇ ਇਤਿਹਾਸਕ ਤੱਥ ਵਧੇਰੇ ਠੋਸ ਸਬੂਤ ਹਨ, ਸਿਕੰਦਰ ਲੋਧੀ ਦੇ ਵਰਤਾਏ ਸਾਕੇ, ਕਬੀਰ ਜੀ ਦੇ ਸਮਕਾਲੀ ਚੇਲੇ, ਧਰਮ ਦਾਸ ਨੇ ਭੀ ਲਿਖੇ ਹਨ**। ਰਾਮਾਨੰਦ ਜੀ ਦੇ ਸ਼ਿਸ਼ ਹੋਣ ਤੇ ਉਨ੍ਹਾਂ ਦੇ ਗੁਰਭਾਈ ਹੋਣ ਦੇ ਰਵਿਦਾਸ, ਸੈਣ, ਆਦਿ ਭਗਤਾਂ ਨਾਲ ਹੋਏ ਸੰਬਾਦ ਤੇ ਉਨ੍ਹਾਂ ਦੇ ਸਮੇਂ ਦੇ ਫਕੀਰ 'ਤਕੀ'*** ਨਾਲ ਹੋਏ

---

* ਆਰਿਕਿਆਲੋਜ਼ੀਕਲ ਸਰਵੇ ਆਫ਼ ਇੰਡੀਆ (ਨਿਊ ਸੀਰੀਜ਼) ਨਾਰਥ ਵੈਸਟਰਨ ਰੇਲਵੇ ਭਾਗ ੨, ਸਫ਼ਾ ੨੨੯

** ਯਹਿ ਬਾਤ ਪ੍ਰਸਿੱਧ ਹੈ ਕਿ ਕਬੀਰ ਦਾਸ ਜੀ ਸਿਕੰਦਰ ਲੋਧੀ ਕੇ ਸਮਯ ਮੇਂ ਹੁਏ ਥੇ ਔਰ ਉਸਕੇ ਕ੍ਰੋਧ ਕਾਰਨ ਉਨ੍ਹੇ ਕਾਂਸ਼ੀ ਛੋੜ ਕਰ ਮਗਹਰ ਜਾਨਾ ਪੜਾ ਥਾ (ਕਬੀਰ ਗ੍ਰੰਥਾਵਲੀ, ਸਫ਼ਾ ੨੦)

*** ਵੈਰਾਗੀਓਂ ਕੀ ਪ੍ਰੰਪਰਾ ਮੇਂ ਰਾਮਾਨੰਦ ਜੀ ਕਾ ਮਾਨਕਪੁਰ ਕੇ ਸ਼ੇਖ ਪੀਰ ਕੇ ਸਾਥ, ☞

ਵਾਰਤਾਲਾਪ (ਗੋਸ਼ਟੀਆਂ) ਪ੍ਰਸਿੱਧ ਹਨ। ਜਿਨ੍ਹਾਂ 'ਸਾਹਮਣੇ ਸੁਰਵੇ ਆਫ਼ ਇੰਡੀਆ' ਦਾ ਅਸਪੱਸ਼ਟ ਸੰਕੇਤ ਟਿਕ ਨਹੀਂ ਸਕਦਾ। ਰਾਮ ਚੰਦਰ ਸ਼ੁਕਲਾ ਜੀ ਧਰਮ ਦਾਸ ਬਾਰੇ ਲਿਖਦੇ ਹਨ:

'ਯਹਿ ਬਾਧਵਗੜ੍ਹ ਕੇ ਰਹਿਨੇ ਵਾਲੇ ਜਾਤੀ ਕੇ ਬਨੀਏ ਥੇ, ਜੋ ਕਬੀਰ ਸੇ ਦੀਖਸ਼ਾ ਲੇਕਰ ਉਨਕੇ ਪ੍ਰਧਾਨ ਸ਼ਿਸ਼ੋਂ ਮੇ ਹੋ ਗਏ, ਅੰਤ ਮੇਂ ਕਬੀਰ ਸੇ 'ਸਤਿਨਾਮ ਕੀ' ਦੀਖਸ਼ਾ ਲੇਕਰ ਸੰਬਤ ੧੫੭੫ ਮੇਂ ਕਬੀਰ ਦਾਸ ਕੇ ਪ੍ਰਲੋਕ ਵਾਸ ਪਰ ਉਨ ਕੀ ਗੱਦੀ ਇਨ੍ਹੀ ਕੋ ਮਿਲੀ।

*(ਹਿੰਦੀ ਸਾਹਿਤ ਕਾ ਇਤਿਹਾਸ ਸਫਾ ੭੩)*

ਰਾਮਾਨੰਦ ਜੀ ਬਾਰੇ ਕੀਤੀ ਚਰਚਾ ਵਿੱਚ ਸਾਹਮਣੇ ਆਏ ਪ੍ਰਮਾਣਾਂ ਤੋਂ ਦੇਖਿਆ ਜਾ ਸਕਦਾ ਹੈ ਕਿ ਕਬੀਰ ਜੀ ਦੇ ਚਲਾਣੇ ਦਾ ਸੰਮਤ ਸਭਨਾਂ ਮੁਖ ਸੰਸਥਾਵਾਂ, ਅਤੇ ਵੱਡੇ ਵਿਦਵਾਨਾਂ ਨੇ ੧੫੭੫ ਮੰਨਿਆ ਹੈ। ਇੱਕ ਦੋ ਲੇਖਕਾਂ ਨੇ ਕਿਹਾ ਸੀ- ਇਹ ਸੰਮਤ ਕਬੀਰ ਪੰਥੀ ਲਹਿਣਾ ਸਿੰਘ ਦੇ ਲਿਖਣ ਪਿੱਛੋਂ ਪ੍ਰਚੱਲਤ ਹੋਇਆ। ਅੱਖਾਂ ਖੋਲ੍ਹਕੇ ਦੇਖਿਆ ਜਾ ਸਕਦਾ ਹੈ, ਇਸ ਸੰਮਤ ਦੀ ਵਰਤੋਂ ਧਰਮ ਦਾਸ, ਕਬੀਰ ਜੀ ਦੇ ਪਹਿਲੇ ਚੇਲੇ ਦੇ ਸਮੇਂ ਤੋਂ ਹੋ ਰਹੀ ਹੈ। ਕਬੀਰ ਕਸਉਟੀ ੧੯੦੬ ਵਿਚ ਛਪੀ ਸੀ। ੧੯੮੮ ਵਿਚ ਲਿਖੇ 'ਕਬੀਰ ਮਨਸੂਰ' ਗ੍ਰੰਥ ਵਿੱਚ ਭੀ ਇਹੋ ਲਿਖਿਆ ਹੈ। ਸਿਕੰਦਰ ਲੋਧੀ ਵਲੋਂ ਕਬੀਰ ਜੀ ਨੂੰ ਦੁਖੀ ਕਰਨ ਦੀ ਘਟਨਾ, ਪੁਰਾਤਨ ਤੋਂ ਪੁਰਾਤਨ ਗ੍ਰੰਥਾਂ, ਗਰੀਬ ਦਾਸ, ਰਾਘੋ ਦਾਸ ਜੀ ਦੀ ਲਿਖੀ ਮਿਲਦੀ ਹੈ। ਗੰਗਾ ਸ਼ਰਣ ਸ਼ਾਸਤ੍ਰੀ, ਕਬੀਰ ਪੰਥੀ ਨੇ, ਕਈ ਗ੍ਰੰਥਾਂ ਦੇ ਪ੍ਰਮਾਣ ਦਿੰਦੇ ਹੋਏ, ਕਬੀਰ ਜੀਵਨ ਦਰਸ਼ਨ' ਗ੍ਰੰਥ ਵਿੱਚ ਇਸੇ ਸੰਮਤ ਦੀ ਪ੍ਰਪੱਕਤਾ ਨੂੰ ਨਿਰਸੰਸੇ ਕੀਤਾ ਹੈ:

*'ਇਸੀ ਪ੍ਰਕਾਰ ਸੇ ਲੋਗੋਂ ਕਾ ਮਤ ਹੈ ਕਿ ਸਦਗੁਰ ਕਬੀਰ ਔਰ ਸਿਕੰਦਰ ਲੋਧੀ ਮੇਂ ਮੁਲਾਕਾਤ ਨਹੀਂ ਹੁਈ ਥੀ, ਪਰ ਯਹ ਉਨ ਮਹਾਸ਼ੋਂ ਕੀ ਮਹਾਨ ਭੂਲ ਹੈ, ਕਿਉਂਕਿ ਅੰਤਰ ਬਾਹਰ ਸੇ ਬਹੁਤ ਪ੍ਰਮਾਣ ਹੈ। ਜੋ ਕਹਿਤੇ ਹੈਂ ਕਿ ਸਦਗੁਰੂ ਕਬੀਰ ਕੋ ਸਿਕੰਦਰ ਲੋਧੀ ਨੇ ਕਸ਼ਟ ਦੀਆ ਥਾ ਔਰ ਬਾਦ ਮੇਂ ਉਨਕਾ ਮਤ ਸਵੀਕਾਰ ਕਰ ਲੀਆ ਥਾ। ਜਿਨਕੀ ਚਰਚਾ 'ਕਬੀਰ ਚੌਰਾ' ਕੀ ਬੀਜਕ ਸ਼ਬਦਾਵਲੀ ਮੇਂ ਹੂਆ ਹੈ। ਉਨਕੇ ਅਨੁਰੂਪ ਸ਼ਾਹ ਸਿਕੰਦਰ ਜਲ ਮੇਂ ਬੋਰੇ ਬਹੁਰ ਅਗਨ ਪਰ ਜਾਰੇ। ਮਸਤ ਹਾਥੀ ਅਨਿ ਝੁਕਾਉ ਸਿੰਹ ਰੂਪ ਦਿਖਲਾਏ।*

---

ਵਾਦ-ਵਿਵਾਦ ਹੋਨਾ ਮਾਨਾ ਜਾਤਾ ਹੈ। ਯੇ ਸ਼ੇਖ ਤਕੀ ਦਿੱਲੀ ਕੇ ਬਾਦਸ਼ਾਹ ਸਿਕੰਦਰ ਲੋਧੀ ਕੇ ਪੀਰ (ਗੁਰੂ) ਥੇ ਔਰ ਉਨਹੀ ਕੇ ਕਹਿਨੇ ਸੇ ਕਬੀਰ ਕੋ ਜ਼ੰਜੀਰ ਸੇ ਬਾਂਧ ਕਰ ਗੰਗਾ ਮੇਂ ਡੁਬਾਯਾ ਥਾ। ਕਬੀਰ ਕੇ ਸ਼ਿਸ਼ ਧਰਮ ਦਾਸ ਨੇ ਭੀ ਇਸ ਘਟਨਾ ਕਾ ਉਲੇਖ ਇਸ ਪ੍ਰਕਾਰ ਕੀਆ ਹੈ: 'ਸ਼ਾਹ ਸਿਕੰਦਰ ਜਲ ਮੇ ਬੋਰੇ ਬਹੁਰ ਅਗਨ ਪਰ ਜਾਰੇ'। ਸ਼ੇਖ 'ਤਕੀ' ਔਰ ਕਬੀਰ ਕਾ ਸੰਬਾਦ ਪ੍ਰਸਿੱਧ ਹੀ ਹੈ। ਉਸੀ ਕੇ ਪੀਰ ਔਰ ਸ਼ੇਖ ਤਕੀ ਚਾਹੇ ਕਬੀਰ ਕੇ ਗੁਰੂ ਨਾ ਰਹੇ ਹੋ ਪਰ ਉਨਕੇ ਸਤਿਸੰਗ ਸੇ ਬਹੁਤ ਸੀ ਬਾਤੇ ਸੀਖੀ। ਇਸ ਮੇਂ ਕੋਈ ਸੰਦੇਹ ਨਹੀਂ। ਕਬੀਰ ਨੇ ਸ਼ੇਖ ਤਕੀ ਕਾ ਨਾਮ ਲੀਯਾ ਹੈ, ਪਰ ਉਸ ਆਦਰ ਕੇ ਸਾਥ ਨਹੀਂ ਜਿਸ ਆਦਰ ਕੇ ਸਾਥ ਗੁਰੂ ਕਾ ਨਾਮ ਲੀਯਾ ਜਾਤਾ ਹੈ। ਜੋ- 'ਨਾਨਾ ਨਾਚ ਕਰਾਇਕੈ ਨਾਚੈ ਨਰ ਕੈ ਭੇਸ, ਘਟਿ ਘਟਿ ਮੇ ਅਵਿਨਾਸੀ ਵਸੈ ਸੁਨਹੁ 'ਤਕੀ' ਤੁਮ ਸ਼ੇਖ'। ਇਸ ਬਚਨ ਮੇਂ ਕਬੀਰ ਜੀ ਸ਼ੇਖ 'ਤਕੀ' ਕੋ ਉਪਦੇਸ਼ ਦੇਤੇ ਪੜਤੇ ਹੈਂ। ਕਬੀਰ ਨੇ ਮੁਸਲਮਾਨ ਫਕੀਰੋਂ ਕਾ ਸਤਿਸੰਗ ਕੀਆ ਥਾ, ਇਸਕਾ ਉਲੇਖ ਉਨਹੋਂ ਨੇ ਕੀਆ ਹੈ। ਵੇ ਝੂੰਸੀ, ਜੌਨਪੁਰ, ਮਾਨਕਪੁਰ ਆਦਿ ਗਏ ਥੇ। ਜੋ ਮੁਸਲਮਾਨ ਫਕੀਰੋਂ ਕੇ ਪ੍ਰਸਿੱਧ ਸਥਾਨ ਹੈਂ।

*(ਹਿੰਦੀ ਸਾਹਿਤਯ ਕਾ ਇਤਿਹਾਸ, ਰਾਮ ਚੰਦਰ ਸ਼ੁਕਲ)*

ਬਾਹਰੀ ਪ੍ਰਮਾਣੋਂ ਸੇ ਭੀ ਸਿੱਧ ਹੋਤਾ ਹੈ ਕਿ ਸਿਕੰਦਰ ਲੋਧੀ ਸੇ ਗੁਰਦੇਵ ਕਬੀਰ ਕੀ ਮੁਲਾਕਾਤ ਹੁਈ ਥੀ:

(੧) *ਏਕ ਸਮਯ ਐਸੀ ਹੈ ਆਈ। ਬਿਧੀ ਸੰਯੋਗ ਨਾ ਮੇਟਿਓ ਜਾਈ।*
*ਸਿਆਹ (ਸ਼ਾਹ) ਸਿਕੰਦਰ ਕਾਂਸ਼ੀ ਆਇਆ। ਕਾਜ਼ੀ ਮੁਲਾਂ ਕੇ ਮਨ ਭਾਇਆ।*
*ਚਲੇ ਫਿਰਾਦੀ ਬਾਰ ਨਾ ਲਾਈ। ਬਾਮਨ ਬਣੀਆ ਮਿਲਿਆ ਜਾਈ।*
*ਅਰ ਕਬੀਰ ਕੀ ਮਾਤਾ ਦੋਰੀ। ਸਮਝੇ ਨਹੀਂ ਭਈ ਮਤ ਬੋਰੀ।*
*ਸਭ ਮਿਲ ਆਤੁਰ ਜਾਏ ਪੁਕਾਰਾ। ਜਾਨਕ ਉਨਕਾ ਮਾਨਸ ਮਾਰਾ।*
*ਕਬੀਰ ਕੀ ਰਖਿਆ ਕਰੇ ਭਗਵੰਤ। ਸੋ ਜਸ ਗਾਵੈ ਦਾਸ ਅਨੰਤ।*

(੨) *ਮਾਨਕਿ ਪੁਰਹਿ ਕਬੀਰ ਬਸੇਰੀ। ਮਦਹਤਿ ਸੁਨੀ ਸ਼ੇਖ ਤਕੀ ਕੇਰੀ।।*
*ਊਜੀ ਸੁਨੀ ਜੌਨਪੁਰ ਬਾਨਾ। ਝੂੰਸੀ ਸੁਨਿ ਪੀਰਨ ਕੇ ਨਾਮਾ।। (ਬੀਜਕ ਵਿਚੋਂ)*
*(ਹਿੰਦੀ ਸਾਹਿਤ ਕਾ ਇਤਿਹਾਸ, ਰਾਮ ਚੰਦ੍ਰ ਸ਼ੁਕਲ ਸਫਾ ੯੯)*
*ਸਿਆਹ ਸਿਕੰਦਰ ਤੂੰ ਜੀਵੇਂ ਮੇਟ ਹਮਾਰੀ ਪੀਰ। ਐਸੀ ਕਾਹੂ ਨਾ ਕੀਨੀ ਜੈਸੀ ਕਰੀ ਕਬੀਰ।।*
*(ਅਨੰਤ ਦਾਸ ਜੀ ਪਰਚੀਆਂ, ਸੇਵਾ ਦਾਸ ਕੀ ਬਾਣੀ ਅੰਤ੍ਰਗਤ ਬਿ. ਸੰ ੧੬੪੫)*

(੩) *ਦੇਖਿਕੇ ਪ੍ਰਭਾਵ ਫੇਰ ਉਪਜਿਓ ਅਭਾਵ ਦ੍ਵਿਜ, ਆਯੋ ਪਾਦਸ਼ਾਹ ਸੋ ਸਿਕੰਦਰ ਸੁਨਾਥ ਹੈ।*
*ਬਿਮੁਖ ਸਮੂਹ ਸੰਗ ਮਾਤਾ ਹੂੰ ਮਿਲਾਇ ਲਈ, ਜਾਇਕੈ ਪੁਕਾਰੇ ਸੁ ਦੁਖਾਉ ਸਭ ਗਾਵ ਹੈ।*
*ਲਿਆਵੋ ਰੇ ਪਕਰ ਬਾਕੇ ਦੇਖੇ ਜੋ ਮਕਰ ਕੈਸੋ ਅਕੜ ਮਿਟਾਉ ਗਾਡੇ, ਜਕਰਤ ਨਾਵ ਹੈ।*
*ਆਨ ਠਾਡ ਕੀਏ ਕਾਜੀ ਕਰਤ ਸਲਾਮ ਕਰੈ, ਜਾਨੇ ਨਾ ਸਲਾਮ ਜਾਨੇ ਰਾਮ ਗਾਡੇ ਪਾਂਵ ਹੈ।*
*(ਨਾਭਾ ਜੀ ਕੀ ਭਕਤਮਾਲ ਕੇ ਟੀਕਾਕਾਰ ਸ੍ਰੀ ਪ੍ਰਿਯਾਦਾਸ ਕ੍ਰਿਤ ਟੀਕਾ ਸੋ ਯਹਿ ਲੀਆ ਗਿਆ)*
*(ਤੇਜ ਕੁਮਾਰ ਬੁਕ ਡਿਪੋ, ਉਤਰਾਧਿਕਾਰੀ ਨਵਲ ਕਿਸ਼ੋਰ ਪ੍ਰੈਸ ਬੁਕ ਡਿਪੋ, ਲਖਨਊ, ਰਚਨ ਕਾਲ ੧੬੬੬)*

(੪) *ਕਾਸ਼ੀ ਮਾਹਿ ਸਿਕੰਦਰ ਤਮਕਯੋ ਗਲ ਮੇ ਡਾਲ ਜੰਜੀਰ ਕਾ।*
*ਜਿਨਕੋ ਆਨ ਮਿਲੇ ਪਰਮੇਸ਼ਰ ਬੰਧਨ ਕਾਟਿ ਕਬੀਰ ਕਾ।*
*(ਬਸ਼ਨਾ ਜੀ ਸੰਮਤ ੧੬੬੩ ਪ੍ਰਸੰਗ ੧੪੮)*

(੫) *ਅਗਨੀ ਨਾ ਜਾਲੈ ਨਹਿ ਪਾਣੀ ਡੂਬੇ ਝੜ ਝੜ ਪੜੇ ਜੰਜ਼ੀਰ।*
*ਜਨ ਹਰੀਦਾਸ ਗੋਬਿੰਦ ਭਜੇ ਨਿਰਭੈ ਮਤੇ ਕਬੀਰ।*
*ਮਾਰਿ ਮਾਰਿ ਕਾਜ਼ੀ ਕਰੈ ਕੁੰਜਰ ਬੰਦੇ ਪਾਵ।।*
*ਜਨ ਹਰੀਦਾਸ ਕਬੀਰ ਕੁ ਲਗੈ ਨਾ ਤਾਤੀ ਵਾਇ।।*
*(ਸ੍ਰੀ ਹਰੀਦਾਸ ਮਹਾਰਾਜ ਕੀ ਬਾਣੀ ਸੰਮਤ ੧੯੯੩, ਮੇ ਪ੍ਰਕਾਸ਼ਿਤ ਪ.ਸ. ੩੯੮)*

(੬) *ਸਾਹਿਬ ਜੁਲਹਿਦੀ ਅਲਾਹ ਕਾ ਸਵਰੂਪ, ਕਾਸ਼ੀ ਨਗਰ ਬਿਚ ਆਏ ਅਨੂਪ।*
*ਜੜੇ ਤੌਕ ਬੇੜੀ ਗਲੇ ਮੈਂ ਜੰਜੀਰ ਲੋਧੀ ਸਿਕੰਦਰ ਦਈ ਹੈ ਜੋ ਪੀਰ।*
*ਡਾਰਯ ਗੰਗਾ ਬੀਚ ਦੀਨਾ ਡਬੋਯਾ, ਰਾਖਨਹਾਰ ਸਮਰਥ ਝੜੇ ਤੋਕ ਤੋਹਿ।*

(੭) *ਹਾਥੀ ਖੂਨੀ ਬੇਗ ਲੀਨਹਾ ਬੁਲਾਇ । ਮੁਸ਼ਕ ਬਾਂਧ ਡਾਰਥਾ ਹਾਥੀ ਕੇ ਜੁ ਪਾਇ।*
*ਹਾਥੀ ਦਰਸ ਸਿੰਹ ਦਰਸ਼ਨ ਦਿਆਲ । ਕੁਰਨਿਸ਼ ਕਰੀ ਦੇਖ ਬੰਕਾ ਨਾ ਬਾਲ।*
*ਫੀਲਬਾਨ ਕੁਰਬਾਨ ਦੀਨਾ ਦੀਦਾਰ । ਹਾਥੀ ਉਲਟ ਮੋੜ ਲੀਨਾ ਮਹਾਰ।*

*ਕਹਤਾ ਸਿਕੰਦਰ ਬਲਾਵੋ ਜੋ ਫੀਲ । ਕਰੋ ਬੇਗ ਤੜਫਤ ਲਗਾਵੋ ਨਾ ਡੀਲ।*
*ਦੇਖਕੈ ਸਿਕੰਦਰ ਦੀਵਾਨ ਯਹਿ ਸਿੰਘ । ਆਏ ਚਿੰਦਾਨੰਦ ਕਲਾ ਕੋਟ ਰੰਗ।*
*ਦੁੰਦਕਾਰ ਗੁੰਜੇ ਚਲੇ ਭਾਗ ਫੀਲ। ਦੇਖਿਆ ਸਿਕੰਦਰ ਦਰਸ ਧਿਆਨ ਨੀਲ।।*
*ਚਰਨ ਧੋਅ ਪੀਏ ਸਿਕੰਦਰ ਸਿਤਾਬ। ਤੂੰਹੀ ਅਰਬ ਮੱਕਾ ਤੂੰਹੀ ਹੈ ਕਿਤਾਬ।*
*(ਸ੍ਰੀ ਗਰੀਬ ਦਾਸ ਜੀ ਕੀ ਬਾਣੀ ਪ੍ਰ. ਸੰ. ੩੭੬)*

ਉਪਰੋਕਤ ਟਿਪਣੀਆਂ ਦੇ ਕੇ ਗੰਗਾ ਸ਼ਰਣ ਜੀ, ਨਿਚੋੜਵੀਂ ਗੱਲ ਲਿਖਦੇ ਹਨ:

*ਸੰਸ਼ੋਧਕ ਸ੍ਰੀ ਸਵਾਮੀ ਚੇਤਨਦਾਸ ਜੀ ਮਹਾਰਾਜ, ਡਾ. ਸ਼ਿਆਮ ਸੁਦੰਰ ਦਾਸ ਸ਼ਾਸਤ੍ਰੀ, ਸ੍ਰੀ ਸਵਾਮੀ ਧਰਮ ਸਨੇਹੀ ਜੀ ਮਹਾਰਾਜ ਪਰਮਹੰਸ ਸ੍ਰ: ੨੦੨੧ ਸੰਨ ੧੯੬੪ ਈਸਵੀ ਇਤਿਆਦਿ ਉਲੇਖ ਬਹੁਤ ਹੈ, ਜਿਸਕਾ ਸੰਗ੍ਰਹਿ ਇਕ ਸਥਾਨ ਪਰ ਕਰਨਾ ਸੰਭਵ ਨਹੀਂ ਹੈ। ਪਹਿਲੇ ਕੇ ਸਭੀ ਸੰਤ ਲੋਗੋਂ ਨੇ ਯਹੀ ਲਿਖਾ ਹੈ ਸਦਗੁਰ ਕਬੀਰ ਜੋ ਸਿਕੰਦਰ ਲੋਧੀ ਸਵਯੰ ਕਾਸ਼ੀ ਮੇਂ ਆਕਰ ਮਿਲਾਯਾ ਔਰ ਇਧਰ ਕੇ ਭੀ ਬਹੁਤ ਵਿਦਵਾਨੋ ਕੋ ਮਿਲਾ ਨਹੀਂ ਮਾਨਤੇ, ਯਹ ਉਨਕੀ ਭੂਲ ਹੈ। ਆਪਕੋ ਸਾਂਤਚਿਤ ਹੋਕਰ ਸੋਚਨਾ ਚਾਹਿਏ, ਸਦਗੁਰ ਕਬੀਰ ਨੇ ਆਪਨੀ ਪ੍ਰੀਖਸ਼ਾ ਕਾ ਸਵਯੰ ਉਲੇਖ ਕੀਆ ਹੈ:*

*ਮਨੁ ਨਾ ਡਿਗੈ ਤਨੁ ਕਾਹੇ ਕਉ ਡਰਾਇ।। ਚਰਨ ਕਮਲ ਚਿਤੁ ਰਹਿਓ ਸਮਾਇ।। ਰਹਾਉ।।*
*ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ।। ਮ੍ਰਿਗਛਾਲਾ ਪਰ ਬੈਠੇ ਕਬੀਰ।।*
*ਕਹਿ ਕੰਬੀਰ ਕੋਊ ਸੰਗ ਨਾ ਸਾਥ। ਜਲ ਥਲ ਰਾਖਨ ਹੈ ਰਘੁਨਾਥ।।੩।੨੦।੧੯।*
*(ਭੈਰਉ ਕਬੀਰ, ਪੰਨਾ ੧੧੬੨)*

ਉਪਰ ਦਿੱਤੀਆਂ ਇਨ੍ਹਾਂ ਲਿਖਤਾਂ ਦਾ ਭਾਵ ਹੈ ਕਿ, ਆਰੰਭ ਕਾਲ ਤੋਂ ਕਬੀਰ ਜੀ ਦਾ ਹਾਲ ਲਿਖਣ ਵਾਲੇ ਉਨ੍ਹਾਂ ਨੂੰ ਸਿਕੰਦਰ ਲੋਧੀ ਦਾ ਸਮਕਾਲੀ ਮੰਨਦੇ ਰਹੇ ਹਨ ਅਤੇ ਚਲਾਣੇ ਦਾ ਸੰਮਤ ੧੫੭੫ ਲਿਖਿਆ ਹੀ ਪ੍ਰਮਾਣਿਕ ਹੈ।

### *ਕਬੀਰ ਪੰਥੀ ਸਾਹਿੱਤ ਅਤੇ ਪਰੰਪਰਾ ਬਾਰੇ ਵਿਦਵਾਨਾਂ ਦੇ ਲੇਖ:*

*"ਸਵਾਮੀ ਰਾਮਾਨੰਦ ਜੀ ਕਾ ਕਾਲ ਮਿਲ ਜਾਨੇ ਸੇ ਸਦਗੁਰ ਕਬੀਰ ਜੀ ਕਾ ਕਾਲ ਭੀ ਮਿਲ ਜਾਤਾ ਹੈ। ਸਦਗੁਰ ਕਬੀਰ ਨੇ ਸਵਾਮੀ ਰਾਮਾਨੰਦ ਕਾ ਦਰਸ਼ਨ ਉਨ ਕੀ ੬੫ ਵਰਸ਼ ਕੀ ਅਵਸਥਾ ਮੇਂ ਕੀਯਾ ਥਾ। ੬੫ ਵਰਸ਼ ਕੇ ਲੋਕ ਆਜ ਭੀ ਰਿਸ਼ਟ ਪੁਸ਼ਟ ਮਿਲਤੇ ਹੈ। ਸਤਿਗੁਰ ਕਬੀਰ ਕਾ ਕਾਲ ਬਿਕ੍ਰਮੀ ਸੰਮਤ ੧੪੫੫ ਸੇ ਬਿਕ੍ਰਮੀ ਸੰਮਤ ੧੫੭੫ ਤੱਕ ਹੈ ਜੋ ਬਿਲਕੁਲ ਸਹੀ ਹੈ। ਇਸ ਕੇ ਵਿਪਰੀਤ ਉਨ ਕਾ ਜਨਮ ਕਾਲ ਆਗੇ ਪੀਛੇ ਖੀਚਨੇ ਪਰ ਘਟਨਾਉਂ ਕਾ ਵਿਵਰਣ ਤਰਕਮਈ ਨਹੀਂ ਰਹਿਤਾ। ਇਸ ਸੇ ਜਨ ਸਮ੍ਰਿਤ ਏਵੰ ਇਤਹਾਸਕ ਲੇਖੋਂ ਕਾ ਅਨੁਕਰਨ ਹੋ ਜਾਤਾ ਹੈ। ਉਕਤ ਨਿਸਚਯ ਕੋ ਸਤ ਕੀ ਕਸੌਟੀ ਪਰ ਕਸ ਕਰ ਹੀ ਲਿਖਾ ਗਯਾ ਹੈ। ਸੰਤ ਸ਼੍ਰੋਮਣੀ ਮਹਾਤਮਾ ਕਬੀਰ ਕੇ ਪੰਡਤ ਦੁਖਹਰਣ ਦਵਾਰਾ ਹੋਤੀ ਹੈ। ਕੁਛ ਲੋਗ ਸ਼ੇਖ 'ਤਕੀ' ਕੀ ਬਾਤ ਕਰਤੇ ਹੈਂ। ਕਬੀਰ ਕੀ ਰਚਨਾ ਹੈ:-*

*ਕਬੀਰ ਰਾਮਾਨੰਦ ਕੋ ਸਤਿਗੁਰ ਭਏ ਸਹਾਇ।।*
*ਜਗ ਮੇ ਯੁਕਤ ਮਾਨੁਖ ਹੈ ਸੋ ਸਭ ਦੇਹ ਬਤਾਇ।।*
*ਸਤਿਗੁਰ ਕੇ ਪ੍ਰਤਾਪ ਸੇ ਮਿਟ ਗਯੋ ਸਭਿ ਦੁਖ ਦੰਦ।।*
*ਕਹਿ ਕਬੀਰ ਦੁਬਧਾ ਮਿਟੀ ਗੁਰ ਮਿਲਿਆ ਰਾਮਾਨੰਦ।। (ਕਬੀਰ ਚਰਿਤ੍ਰ ਸਫਾ ੩੪)*

*ਚੰਦਰਬਲੀ ਪਾਂਡੇ ਨੇ ਆਪਣੀ ਪੁਸਤਕ 'ਵਿਚਾਰ ਵਿਮ੍ਰਸ਼' ਵਿੱਚ ਦੱਸਿਆ ਹੈ:-*

*" ਯਦਿ ਗੈਜਟੀਅਰ ਦੇਖੇਂ, ਪਤਾ ਚਲਤਾ ਹੈ ਕਿ ੧੫੭੦ ਈਸਵੀ ਕੇ ਲੱਗਭੱਗ ਵਹਾਂ ਮੁਸਲਮਾਨੋਂ ਕਾ ਪ੍ਰਵੇਸ਼ ਹੂਆ। ਭਾਸ਼ਾ ਕੀ ਕਸੌਟੀ ਪਰ ਕਸਨੇ ਸੇ ਭੀ ਕਬੀਰ ਫਾਰਸੀ ਪ੍ਰਭਾਵੀ ਨਿਕਲਤੇ ਹੈ। ਪ੍ਰਸਿੱਧ ਹੈ ਕਿ ਹਿੰਦੂਓਂ ਮੇਂ ਫਾਰਸੀ ਪ੍ਰਭਾਵ ਸਿਕੰਦਰ ਲੋਧੀ ਕੇ ਆਗ੍ਰਹਿ ਸੇ ਹੂਆ ਥਾ।" (ਸਫਾ ੧੨)*

ਚੰਦਰਬਲੀ ਪਾਂਡੇ ਨੇ ਕਬੀਰ ਜੀ ਦੇ ਉਨ੍ਹਾਂ ਸ਼ਬਦਾਂ ਦੀ ਸੂਚੀ ਦਿੱਤੀ, ਜਿਨ੍ਹਾਂ ਵਿਚ ਫਾਰਸੀ ਸ਼ਬਦਾਵਲੀ ਦੀ ਵਰਤੋਂ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਆਈ ਕਬੀਰ ਬਾਣੀ ਵਿੱਚ ਫਾਰਸੀ ਪ੍ਰਭਾਵ ਵਾਲੇ ਪਦ ਆਮ ਤੌਰ ਤੇ ਮਿਲਦੇ ਹਨ। ਹਿੰਦੀ ਵਿੱਚ, ਗੋਬਿੰਦ ਤ੍ਰਿਗੁਣਾਇਤ ਨੇ ਆਪਣੀਆਂ ਦੋਵੇਂ ਪੁਸਤਕਾਂ ਵਿਚ ਇਸੇ ਸੰਮਤ ੧੫੭੫ ਨੂੰ ਸਵੀਕਾਰ ਕੀਤਾ ਹੈ:-

*'ਮੈਂ ਉਨਕੀ ਆਯੂ ੧੨੦ ਵਰਸ਼ ਮਾਨਤਾ ਹੂੰ। ਇਸ ਦ੍ਰਿਸ਼ਟੀ ਸੇ ਉਨਕੀ ਨਿਧਨ ਤਿਥੀ ੧੫੭੫ ਹੋਤੀ ਹੈ । ਹਮ ਕਬੀਰ ਜੀ ਕੀ ਨਿਧਨ ਤਿਥੀ ੧੫੭੫ ਮਾਨਤੇ ਹੈ। (ਸਫਾ ੪੯ ਕਬੀਰ ਕੀ ਵਿਚਾਰਧਾਰਾ)*

ਕਬੀਰ ਦਰਸ਼ਨ ਗ੍ਰੰਥ ਦੇ ਲੇਖਕ ਡਾ. ਰਾਮ ਜੀ ਲਾਲ ਸਹਾਇਕ ਲਖਨਊ ਦੇ ਗ੍ਰੰਥ ਦੀਆਂ ਅਰੰਭਕ ਲਾਈਨਾਂ ਹਨ :-

*" ਮਹਾਤਮਾ ਕਬੀਰ ਕਾ ਅਸਤਿਤ੍ਵ ਸਿਕੰਦਰ ਲੋਧੀ (੧੫੪੫-੧੫੭੫ ਰਾਜਕਾਲ) ਕੇ ਸਮਯ ਥਾ।*

'ਕਬੀਰ ਪੰਥੀ' ਰਸਾਲਾ (ਮਾਸਕਪਤ੍ਰ) ਜਮਾਲਪੁਰ ਮੁੰਗੇਰ ਤੋਂ ਛਪਦਾ ਰਿਹਾ ਹੈ। ਇਸ ਪਰਚੇ ਦੇ ਵਿਸ਼ੇਸ਼ ਅੰਕ ਨੰਬਰ ੭,੧੯੭੦ ਦੇ ਪਰਚੇ ਦੇ ਸਫੇ ੨੯ ਕਾਲਮ ਪਹਿਲੇ ਵਿਚ ਲਿਖਿਆ ਹੈ:

'ਉਨਕੇ ਅੰਤਰ ਧਯਾਂਨ ਤਿਥੀ ਕੇ ਵਿਸ਼ਯ ਮੇਂ ਯਹਿ ਪ੍ਰਚਲਿਤ ਹੈ:-

*ਸੰਥਤ ਸਤਾਰਹ ਸੈ ਪਚਤਰ ਮਗਹਰ ਕੀਉ ਗਉਨ।*

*ਮਾਘ ਸ਼ੁਦੀ ਏਕਾਦਸ਼ੀ ਮਿਲੀ ਪਵਨ ਮੇਂ ਪਉਨ। (੨੬)*

ਦੂਸਰੇ ਕਾਲਮ 'ਚ (ਸਫਾ ੨੬) ਗੁਰੂ ਨਾਨਕ ਅਤੇ ਕਬੀਰ ਜੀ ਦਾ ਮੇਲ ਹੋਇਆ ਲਿਖਿਆ ਹੈ। ਇਨ੍ਹਾਂ ਪ੍ਰਮਾਣਾਂ ਤੋਂ ਸਿੱਧ ਹੈ ਕਬੀਰ ਜੀ ਦਾ ਚਲਾਣਾ ੧੫੭੫ ਵਿੱਚ ਹੋਇਆ। ਜਿਸ ਅਨੁਸਾਰ ਉਹ ਗੁਰੂ ਨਾਨਕ ਜੀ ਦੇ ਉਣੰਜਾ ਸਾਲ ਸਮਕਾਲੀ ਰਹੇ। ਗੁਰੂ ਜੀ ੩੦ ਸਾਲ ਦੀ ਉਮਰ ਦੇ ਨੇੜੇ ਯਾਤਰਾ ਉੱਤੇ ਚੜ੍ਹੇ। ਉਪਰਲੀ ਚਰਚਾ ਦਾ ਉਦੇਸ਼ ਇਹ ਹੈ, ਗੁਰੂ ਨਾਨਕ ਜੀ ਅਤੇ ਕਬੀਰ ਜੀ ਦੇ ਮਿਲਣ ਜੁਲਣ ਦਾ ਸਮਾਂ ਵੀਹ ਵਰ੍ਹੇ ਤੋਂ ਵਧੇਰੇ ਦਾ ਹੈ। ਪੰਜਾਹ ਸਾਲ ਸਮਕਾਲੀ ਹੋਣ ਦੇ ਰੂਪ ਵਿੱਚ ਸੰਸਾਰ ਵਿੱਚ ਦੋਨਾਂ ਦੇ ਵਿਚਰਣ ਦਾ ਬਣਦਾ ਹੈ ।

# ਕਬੀਰ ਬਾਣੀ ਦਾ ਵਿਸ਼ੈ ਵਿਸ਼ਲੇਸ਼ਣ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਭਗਤ ਕਬੀਰ ਜੀ ਦੀ ਬਾਣੀ ਸਭਨਾਂ ਭਗਤਾਂ ਤੋਂ ਵਧੀਕ ਹੈ । ਗੁਰੂ ਗ੍ਰੰਥ ਸਾਹਿਬ ਵਿੱਚ ੩੦ ਰਾਗ, ਆਦਿ ਬੀੜ ਦੇ ਸੰਪਾਦਨ ਸਮੇਂ ਨਿਯਮਤ ਕੀਤੇ ਗਏ ਸਨ। (ਜੈਜਾਵੰਤੀ ਇਕੱਤੀਵਾਂ ਰਾਗ ਗੁਰੂ ਤੇਗ਼ ਬਹਾਦਰ ਜੀ ਦਾ ਪਿੱਛੋਂ ਦਸ਼ਮੇਸ਼ ਜੀ ਨੇ ਸ਼ਾਮਲ ਕੀਤਾ ਸੀ) ੧੭ ਰਾਗਾਂ ਵਿੱਚ ਕਬੀਰ ਜੀ ਦੀ ਬਾਣੀ ਹੈ, ਉਨ੍ਹਾਂ ਰਾਗਾਂ ਦੇ ਨਾਮ ਇਹ ਹਨ:- ੧. ਸਿਰੀ ਰਾਗੁ ੨. ਗਉੜੀ ੩. ਆਸਾ ੪. ਗੁਜਰੀ ੫. ਸੋਰਠਿ ੬. ਧਨਾਸਰੀ ੭. ਤਿਲੰਗ ੮. ਸੂਹੀ ੯. ਬਿਲਾਵਲ ੧੦. ਗੋਂਡ ੧੧. ਰਾਮਕਲੀ ੧੨. ਮਾਰੂ ੧੩. ਕੇਦਾਰਾ ੧੪. ਭੈਰਉ .੧੫ ਬਸੰਤ ੧੬. ਸਾਰੰਗ ੧੭. ਪ੍ਰਭਾਤੀ।

ਸਵਾ ਦੋ ਸੌ ਪਦਾ, ਢਾਈ ਸੌ ਸਲੋਕ (ਅੰਦਾਜ਼ਨ) ਗੁਰੂ ਗ੍ਰੰਥ ਸਾਹਿਬ ਵਿੱਚ ਕਬੀਰ ਜੀ ਦੇ ਪ੍ਰਾਪਤ ਹਨ। ਉਨ੍ਹਾਂ ਦੀ ਇਸ ਬਾਣੀ ਨੂੰ ਸਭ ਤੋਂ ਪ੍ਰਾਚੀਨ ਤੇ ਪ੍ਰਮਾਣਿਕ ਮੰਨਿਆ ਜਾਂਦਾ ਹੈ। (ਕਬੀਰ ਜੀ ਦੀ ਇਸ ਬਾਣੀ ਨੂੰ ਵਾਸਤਵਕ ਰਚਨਾ ਪ੍ਰਮਾਣਿਕ ਮੰਨਿਆ ਜਾਂਦਾ ਹੈ। ਸੰਤ ਪਰੰਪਰਾ ੧੭੫)

ਭਗਤ ਕਬੀਰ ਜੀ ਦੀ ਬਾਣੀ ਦੂਜੇ ਭਗਤਾਂ ਨਾਲੋਂ ਮਾਤਰਾ ਵਿੱਚ ਤਾਂ ਵਧੇਰੇ ਹੈ ਹੀ, ਕਬੀਰ ਜੀ ਦਾ ਜੀਵਨ ਵੱਡ-ਉਮਰਾ ਅਤੇ ਤਜਰਬਿਆਂ ਦਾ ਭੰਡਾਰ ਹੋਣ ਕਾਰਨ ਉਨ੍ਹਾਂ ਦੀ ਪ੍ਰਾਪਤੀ ਦੇ ਕਈ ਪੜਾ ਦਰਸਾਉਣ ਕਰਕੇ, ਮਹੱਤਵਪੂਰਣ ਭੀ ਹੈ। ਕਬੀਰ ਜੀ ਨਿਸੰਗਤਾ ਨਾਲ ਆਪਣੀ ਧਰਮ ਨਿਸ਼ਠਾ-ਜਦੋਂ ਤੱਕ ਪਰਮ ਸ਼ਾਂਤੀ ਪ੍ਰਾਪਤ ਨਾ ਹੋਈ, ਬਦਲਦੇ ਰਹੇ, ਜੀਵਨ ਵਿੱਚ ਵੱਖੋ ਵੱਖਰੇ ਤਜਰਬੇ ਕਰਦੇ ਰਹੇ, ਅਜੇਹੀਆਂ ਅਵਸਥਾਂ ਦੇ ਦ੍ਰਿਸ਼ ਅਤੇ ਵਰਣਨ ਉਨ੍ਹਾਂ ਦੀ ਬਾਣੀ ਵਿੱਚ ਮਿਲਦੇ ਹਨ। ਕਬੀਰ ਜੀ ਦੀ ਰਚਨਾ ਵਿੱਚ ਮਿਲਦੀਆਂ ਅੰਤਰੀਵ ਵਿਰੋਧਤਾਈਆਂ ਅਨੁਭਵੀ ਮਾਰਗ ਦੇ ਬਦਲਦੇ ਰਹਿਣ ਦੀ ਟੋਹ ਦਿੰਦੀਆਂ ਹਨ, ਨਾਲ ਹੀ ਉਸ ਅਤ੍ਰਿਪਤੀ ਦੇ ਬਿਉਰੇ ਹਨ ਜਿਸ ਦੇ ਅਹਿਸਾਸ ਨੇ ਉਨ੍ਹਾਂ ਨੂੰ ਸੰਪੂਰਨ ਤ੍ਰਿਪਤੀ ਦੇ ਸਿਖਰ ਉੱਤੇ ਪਹੁੰਚਾਇਆ।

ਸਾਧਨਾ ਭਗਤੀ ਦੇ ਅੰਗ, ਸਿਮਰਨ, ਸੇਵਾ, ਨਿਰਮਾਣਤਾ, ਬਿਰਹਾ, ਸਰਣਾਗਤੀ, ਮਨ ਦੀਆਂ ਬਦਲਦੀਆਂ ਅਵਸਥਾਂ, ਹਠ-ਯੋਗ ਦੇ ਕਰਮ, ਫਿਰ ਪਰਮ ਅਨੰਦ ਦੀ ਪ੍ਰਾਪਤੀ ਦੇ ਰਹੱਸ ਕਬੀਰ ਜੀ ਦੀ ਬਾਣੀ ਵਿੱਚ ਕਈ ਰੰਗਾਂ ਵਿੱਚ ਆਏ ਹਨ। ਕਬੀਰ ਜੀ ਨੇ ਆਪਣੀ ਜਾਤੀ ਤੇ ਨਿੱਜੀ ਪਰਵਾਰਕ ਵਿਥਿਆ ਦੀ ਜਾਣਕਾਰੀ ਭੀ ਦਿੱਤੀ ਹੈ। ਉਨ੍ਹਾਂ ਦੇ ਧੰਦੇ ਅਤੇ ਉਸ ਲਈ ਵਰਤੇ ਜਾਣ ਵਾਲੇ ਸੰਦਾਂ ਜਾਂ ਉਪਕਰਣਾਂ ਤੱਕ ਦਾ ਜ਼ਿਕਰ ਆਉਂਦਾ ਹੈ। ਉਨ੍ਹਾਂ ਦੀ ਸੂਫ਼ੀ ਰੰਗ ਦੀ ਫ਼ਕੀਰੀ ਤੋਂ ਅਵਤਾਰਵਾਦ ਤੱਕ ਦੀ ਆਸਤਕ ਯਾਤਰਾ ਦੇ ਪੈਰ ਚਿੰਨ੍ਹ ਭੀ ਕਬੀਰ ਬਾਣੀ ਵਿੱਚੋਂ ਥਾਂ ਥਾਂ ਝਾਤੀਆਂ ਮਾਰਦੇ ਹਨ। ਇੱਕ ਵਿਕਾਸਸ਼ੀਲ ਪਰਿਵਰਤਨ ਦੇ ਅਨੇਕਾਂ ਭਾਂਤੇ ਮਾਰਗ ਦਰਸ਼ਨ ਕਰਨ ਵਾਲੇ ਹੋਰ ਭੀ ਕਈ ਅਹਿਮ ਸੰਕੇਤ ਹਨ, ਅੰਤ

ਵਿੱਚ ਸਫਲ ਘਾਲਣਾ ਦੀਆਂ ਸੁਗੰਧੀਆਂ ਲੁਟਾਉਂਦੇ ਖਿਆਲਾਂ ਦੇ ਸਦਾ ਬਹਾਰੀ ਵਿਚਾਰਾਂ ਦੇ ਫੁੱਲ ਹਨ। ਜਿਸ ਸਾਧਨਾਂ ਦੇ ਕਾਰਨ ਪੂਰੇ ਸਤਿਗੁਰੂ ਦੀ ਪ੍ਰਾਪਤੀ ਹੋਈ ਸਤਿਨਾਮ ਦਾ 'ਧਨ' ਹਾਸਲ ਕਰਕੇ ਖੀਵੇ ਹੋਏ, ਸੁਖਮਈ ਅਨੰਦ ਭਰਪੂਰ ਅਵਸਥਾ ਵਿੱਚ ਪਹੁੰਚੇ, ਉਸ ਧਰਮ ਅਨੰਦ ਦਾ ਅਨੁਭਵ ਭੀ ਉਨ੍ਹਾਂ ਸਾਂਝਾ ਕੀਤਾ ਹੈ।

ਸਮਕਾਲੀ ਭਗਤਾਂ ਦੇ ਪ੍ਰਭਾਵ ਕਬੂਲਣ ਦੇ ਪ੍ਰਮਾਣ ਭੀ ਉਨ੍ਹਾਂ ਦੀ ਬਾਣੀ ਵਿੱਚੋਂ ਚੋਖੇ ਮਿਲਦੇ ਹਨ। ਨਾਮਦੇਵ ਅਤੇ ਰਵਿਦਾਸ, ਧੰਨਾ ਜੀ ਦੀ ਬਾਣੀ ਨਾਲ ਕਈ ਥਾਂਵਾਂ ਤੇ ਗੂੜ੍ਹੀਆਂ ਸਾਂਝਾਂ ਹਨ। ਗੁਰੂ ਨਾਨਕ ਜੀ ਦੇ ਸਿੱਧਾਂਤਾਂ, ਖਿਆਲਾਂ, ਲਫਜ਼ਾਂ ਦਾ ਪ੍ਰਭਾਵ ਕਬੂਲਣ ਦਾ ਇੱਕ ਵੱਡਾ ਭਾਗ, ਕਬੀਰ ਬਾਣੀ ਵਿੱਚੋਂ ਨਾਲੋ ਨਾਲ ਦੇਖਣ ਵਾਲਾ ਹੋਰ ਪਹਿਲੂ ਹੈ। ਜਿਸ ਸਤਿਗੁਰ ਤੋਂ 'ਸਤਿਨਾਮ' ਦੀ ਪ੍ਰਾਪਤੀ ਹਾਸਲ ਕਰ ਕੇ ਅਗੇ ਪ੍ਰਚਾਰਨ ਦਾ ਕਰਤੱਬ ਪਾਲਣਾ ਆਰੰਭਿਆ, ਉਸ ਗੁਰੂ ਤੋਂ ਵਾਰਨੇ ਜਾਣ ਦਾ ਜ਼ਿਕਰ ਅਨੇਕਾਂ ਥਾਈਂ ਹੈ। ਕਬੀਰ ਜੀ ਦੀ 'ਆਦਿ ਬੀੜ' ਵਿੱਚ ਆਈ ਪ੍ਰਮਾਣਿਕ ਬਾਣੀ ਅਤੇ ਹੋਰਨਾਂ ਗ੍ਰੰਥਾਂ ਵਿੱਚ ਸੰਚਤ ਕੀਤੀ ਰਚਨਾ, ਜਿਸ ਨੂੰ ਬਾਹਰਲੇ ਹਲਕੇ ਘਟ ਪ੍ਰਮਾਣਿਕ ਨਹੀਂ ਸਮਝਦੇ, ਸਾਡੀ ਜਾਣਕਾਰੀ ਦਾ ਭੰਡਾਰ ਭਰਨ ਅਤੇ ਪੁਸ਼ਟੀ ਲਈ ਆਪੋ ਆਪਣੀ ਥਾਂ, ਸਹਾਈ ਹੁੰਦੀ ਹੈ:

ਗੁਰਿ ਦੀਨੀ ਬਸਤੁ ਕਬੀਰ ਕਉ ਲੇਵਹੁ ਬਸਤੁ ਸਮਾਰਿ ॥੪॥
ਕਬੀਰਿ ਦੀਈ ਸੰਸਾਰ ਕਉ ਲੀਨੀ ਜਿਸੁ ਮਸਤਕਿ ਭਾਗੁ ॥
(ਰਾਮਕਲੀ ਕਬੀਰ, ਪੰਨਾ-੯੭੦)

ਕਬੀਰ ਬਾਣੀ ਵਿੱਚ ਆਤਮਕ ਪ੍ਰਾਪਤੀਆਂ ਦੇ ਪੜਾਵਾਂ ਦੀਆਂ ਭਿੰਨ ਭਿੰਨ ਅਨੰਦਮਈ ਝਾਕੀਆਂ ਹਨ। ਕਬੀਰ ਜੀ ਦੀ ਸਭ ਤੋਂ ਉੱਚੀ ਸੁਰ ਉਦੋਂ ਉਠਦੀ ਹੈ ਜਦੋਂ ਉਹ ਧਾਰਮਕ ਅਡੰਬਰੀ ਤੇ ਪਾਖੰਡੀ ਲੋਕਾਂ ਦੇ ਦੰਭੀ ਪਹਿਲੂਆਂ ਉੱਤੇ ਚੋਟਾਂ ਕਰਦੇ ਹਨ। ਇਨ੍ਹਾਂ ਵੇਰਵਿਆਂ ਅਤੇ ਰਚਨਾ ਦੇ ਉੱਚੇ ਮਿਆਰ ਕਾਰਨ ਹੀ ਜਾਪਦਾ ਹੈ ਆਪ ਜੀ ਦੀ ਬਾਣੀ, ਹਰਿਕ ਰਾਗ ਅੰਦਰ, ਜਿਸ ਰਾਗ ਵਿੱਚ ਕਬੀਰ ਬਾਣੀ ਹੈ,- ਸਭਨਾਂ ਭਗਤਾਂ ਤੋਂ ਪਹਿਲਾਂ ਰੱਖੀ ਗਈ ਹੈ। ਰਾਮਨੰਦ ਜੀ ਦੀ ਰਚਨਾ ਬਸੰਤ ਰਾਗ ਵਿੱਚ ਹੈ। ਉਸ ਰਾਗ ਵਿੱਚ ਭੀ ਕਬੀਰ ਜੀ ਦੀ ਬਾਣੀ ਨੂੰ ਪਹਿਲਾਂ ਰੱਖਿਆ ਹੈ, ਹਾਲਾਂਕਿ ਕਬੀਰ ਜੀ ਪਹਿਲਾਂ ਰਾਮਾਨੰਦ ਜੀ ਦੇ ਸ਼ਿਸ਼ ਰਹੇ ਸਨ ਅਤੇ ਪਿੱਛੋਂ ਵੀ ਉਨ੍ਹਾਂ ਦਾ ਸਤਿਕਾਰ 'ਰੰਚਕ ਰਾਮਾਨੰਦ' ਕਹਿਕੇ ਕਰਦੇ ਰਹੇ। ਅਚਾਰੀਆ ਰਾਮਾਨੰਦ ਜੀ ਬਜ਼ੁਰਗੀ ਦੇ ਪਹਿਲੂ ਤੋਂ ਵੀ ਭਗਤਾਂ ਵਿਚ ਉੱਚਾ ਦਰਜਾ ਰਖਦੇ ਸੀ। ਫਿਰ ਵੀ ਬਾਣੀ ਚੜ੍ਹਾਉਣ ਸਮੇਂ ਪਹਿਲੀ ਥਾਂ ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਜੀ ਨੂੰ ਦਿੱਤੀ ਗਈ ਹੈ।

ਭਗਤ ਕਬੀਰ ਜੀ ਦੀ ਬਾਣੀ ਨੂੰ ਸਰਲ ਜਿਹੀ ਝਾਤੀ ਨਾਲ ਵਿਸ਼ੈ ਵਿਸ਼ਲੇਸ਼ਣ ਦੇ ਪਹਿਲੂ ਤੋਂ ਵਾਚਿਆ ਜਾਵੇ, ਕੁੱਝ ਖਾਸ ਖਾਸ ਅੰਗ ਜੀਵਨ ਵਿਕਾਸ ਦੇ ਇਸ ਤਰ੍ਹਾਂ ਸਾਹਮਣੇ ਆਉਂਦੇ ਹਨ:

### ਕ੍ਰਿਸ਼ਨ ਭਗਤੀ ਤੋਂ ਨਿਰਗੁਣਵਾਦ ਤੱਕ :

ਕਬੀਰ ਜੀ ਪਹਿਲਾਂ ਪੀਰ ਤਕੀ ਦੇ ਮੁਰੀਦ ਸਨ ਅਤੇ ਪਿਛੋਂ ਕ੍ਰਿਸ਼ਨ ਭਗਤ ਬਣੇ, ਉਹ ਰਾਮ ਭਗਤ ਭੀ ਰਹੇ। ਦੂਜੇ ਲਫਜ਼ਾਂ ਵਿੱਚ ਉਹ ਅਵਤਾਰਵਾਦੀ ਸਨ, ਉਨ੍ਹਾਂ ਦਾ ਵਾਕ ਹੈ, 'ਸਾਵਲ ਸੁੰਦਰ ਰਾਮਈਆ ਮੇਰਾ ਮਨੁ ਲਾਗਾ ਤੋਹਿ'। (ਗਉੜੀ ਕਬੀਰ-੩੩੫) ਇਸ

ਵਾਕ ਦੇ ਸੰਕੇਤ ਤੱਕ ਗੱਲ ਖਤਮ ਨਹੀਂ, ਕਬੀਰ ਜੀ ਨੇ ਆਪਣੀ ਬਾਣੀ ਵਿਚ ਕ੍ਰਿਸ਼ਨ ਜੀ ਦੇ ਜੀਵਨ-ਗੁਣਾਂ ਦਾ ਖੁੱਲ੍ਹੇ ਤੌਰ ਤੇ ਗੁਣਗਾਨ ਕੀਤਾ ਹੈ:

ਆਸ ਪਾਸ ਘਨ ਤੁਰਸੀ ਕਾ ਬਿਰਵਾ ਮਾਝ ਬਨਾ ਰਸਿ ਗਾਊਂ ਰੇ॥
ਉਆ ਕਾ ਸਰੂਪੁ ਦੇਖਿ ਮੋਹੀ ਗੁਆਰਨਿ ਮੋ ਕਉ ਛੋਡਿ ਨ ਆਉ ਨ ਜਾਹੂ ਰੇ॥
(ਗਉੜੀ ਕਬੀਰ - ੩੩੮ )

ਕਬੀਰ ਜੀ ਨੂੰ ਸਭ ਤੋਂ ਅੱਗੇ ਵਧ ਕੇ ਮੁੱਢ ਤੋਂ ਹੀ ਗੁਰੂ ਨਾਨਕ ਜੀ ਵਾਂਗ ਨਿਰਗੁਣ ਨਿਰੰਕਾਰ ਬ੍ਰਹਮ ਦੇ ਉਪਾਸ਼ਕ ਦੱਸਣ ਵਾਲੇ ਵਿਦਵਾਨ ਭੀ ਹਨ ਤੇ ਖੁਦ ਈਸ਼ਵਰ ਕਹਿਣ ਵਾਲੇ ਭੀ ਹਨ। ਕੁੱਝ ਲੋਕਾਂ ਨੇ ਕਬੀਰ ਜੀ ਦੇ ਸਿੱਧਾਂਤਾਂ ਤੇ ਖਿਆਲਾਂ ਬਾਰੇ ਗੁਰੂ ਨਾਨਕ ਜੀ ਨੂੰ ਕਬੀਰ ਤੋਂ ਪ੍ਰਭਾਵਤ ਹੋਣ ਦੀ ਗੱਲ ਵੀ ਚਲਾਈ ਹੋਈ ਹੈ, ਉਨ੍ਹਾਂ ਨੇ ਇਹ ਨਿਪਟ ਦੂਸ਼ਤ ਤੇ ਨਿੰਦਨੀਯ ਕਲਪਨਾ ਕੀਤੀ ਹੈ । ਟੀਕਾਕਾਰ, ਸਾਹਿਬ ਸਿੰਘ ਜੀ ਭੀ ਇਨ੍ਹਾਂ ਪਦਿਆਂ ਦੀ ਮੂਲ ਭਾਵਨਾ ਕ੍ਰਿਸ਼ਨ ਭਗਤੀ ਤੋਂ ਵੱਖਰੀ ਨਹੀਂ ਨਖੇੜ ਸਕੇ *। ਅਰਥ ਤੇ ਵਿਆਖਿਆ ਕਰਦੇ ਹੋਏ ਇੰਝ ਲਗਦਾ ਹੈ ਜਿਵੇਂ ਕਬੀਰ ਜੀ ਤੋਂ ਵੀ ਅੱਗੇ ਜਾਕੇ ਖੁਦ ਕ੍ਰਿਸ਼ਨ ਭਗਤ ਬਣ ਗਏ; ਨਾਲ ਹੀ ਪਾਠਕਾਂ ਨੂੰ ਵੀ ਕ੍ਰਿਸ਼ਨ ਭਗਤ ਬਣਾ ਰਹੇ ਹੋਣ। ਦੋਵਾਂ ਸ਼ਬਦਾਂ ਦੀ ਵਿਆਖਿਆ ਲੋੜ ਤੋਂ ਵੱਧ ਲੰਮੀ ਕਰਕੇ ਵੀ ਅਸਲ ਭਾਵ ਨੂੰ ਉਹ ਪ੍ਰਗਟਾ ਨਹੀਂ ਸਕੇ। ਪਹਿਲੇ ਸ਼ਬਦ ਦੀ ਕਈ ਪੰਨਿਆਂ ਵਿੱਚ ਕੀਤੀ ਵਿਆਖਿਆ ਵਿੱਚ ਲਿਖਦੇ ਹਨ- "ਇਸ ਦਿਲ ਚੀਰਵੇਂ ਉੱਤਰ ਦਾ ਰਸ ਭੀ ਕੋਈ ਓਹੀ ਜੀਉੜਾ ਲੈ ਸਕਦਾ ਹੈ ਜੋ ਆਪ ਪ੍ਰੇਮ " ਨੈ " ਵਿੱਚ ਤਾਰੀਆਂ ਮਾਰ ਰਿਹਾ ਹੋਵੇ।

'ਰਾਜਨ ਕਉਨ ਤੁਮਾਰੇ ਆਵੈ', ਸ਼ਬਦ ਦੀ ਵਿਆਖਿਆ ਵੀ ਏਸੇ ਕ੍ਰਿਸ਼ਨ ਭਗਤੀ ਦੇ ਰੰਗ ਵਿਚ ਚਲਦੀ ਹੈ, ਠੀਕ ਹੈ ਵਿਆਖਿਆਕਾਰ ਨੂੰ ਮੂਲ ਰਚਨਾ ਦੇ ਰਚਨਹਾਰ ਦੀ ਭਾਵਨਾ ਨੂੰ ਪ੍ਰਗਟ ਕਰਨ ਵਾਲੀ ਲੀਨਤਾ ਵਿੱਚ ਟੁੱਭੀਆਂ ਲਾਕੇ ਹੀ ਉਸ ਦੇ ਦਿਲੀ ਭਾਵ ਪ੍ਰਗਟ ਕਰਨ ਵਾਲੀ ਪਹੁੰਚ ਹੋਣੀ ਚਾਹੀਦੀ ਹੈ, ਜੋ ਉਨ੍ਹਾਂ ਨਿਭਾਈ ਹੈ। ਵਿਆਖਿਆ ਇਸ ਤਰ੍ਹਾਂ ਹੈ:

ਕ੍ਰਿਸ਼ਨ ਜੀ ਇਕ ਵਾਰੀ ਹਸਤਨਾਪੁਰ ਗਏ। ਰਾਜ ਕੈਰਵਾਂ ਦਾ ਸੀ। ਕੈਰਵ ਰਾਜ ਮੱਦ ਵਿੱਚ ਮਤੇ ਹੋਏ, ਇਹ ਖਿਆਲ ਕਰਦੇ ਰਹੇ ਕਿ, ਕ੍ਰਿਸ਼ਨ ਜੀ ਸਾਡੇ ਪਾਸ ਆਉਣਗੇ। ਪਰ ਉਹ ਆਪਣੇ ਗਰੀਬ ਭਗਤ ਬਿਦਰ ਦੇ ਘਰ ਚਲੇ ਗਏ। ਰਾਜੇ ਦਰਯੋਧਨ ਨੇ ਇਹ ਗਿਲਾ ਕੀਤਾ। ਕ੍ਰਿਸ਼ਨ ਜੀ ਨੇ ਉੱਤਰ ਦਿੱਤਾ ਕਿ ਤੁਹਾਨੂੰ ਆਪਣੇ ਰਾਜ ਦਾ ਮਾਣ ਹੈ। ਬਿਦਰ ਭਾਵੇਂ ਗਰੀਬੜਾ

ਪ੍ਰੋ: ਸਾਹਿਬ ਸਿੰਘ ਦੀ ਵਿਆਖਿਆ ਇਸ ਤਰ੍ਹਾਂ ਹੈ:

* ਗੋਕਲ ਦੀਆਂ ਗੁਆਲਣਾਂ ਨੂੰ ਵਿਲਕਦੀਆਂ ਹੀ ਛੱਡ ਕੇ ਕੰਸ ਨੂੰ ਕਿਰਤਾਰਥ ਕਰਨ ਲਈ ਮਥਰਾ ਵਿੱਚ ਆ ਗਏ ਤੇ ਮੁੜ ਗੋਕਲ ਵਿਚ ਜਾਣ ਦਾ ਸਮਾਂ ਨਾਂਹ ਮਿਲਿਆ। ਜਦੋਂ ਵਿਛੋੜੇ ਵਿਚ ਉਹ ਬਿਹਬਲ ਹੋਈਆਂ ਤਾਂ ਕ੍ਰਿਸ਼ਨ ਜੀ ਨੇ ਆਪਣੇ ਭਗਤ ਊਧਉ ਨੂੰ ਭੇਜਿਆ ਕਿ ਗੋਕਲ ਜਾਕੇ ਗੋਪੀਆਂ ਨੂੰ ਧੀਰਜ ਦੇ ਆਵੇ। ਪਰ ਆਪਣੇ ਪ੍ਰਾਣ ਪਿਆਰੇ ਤੋਂ ਬਿਨਾਂ ਬਿਰਹੀਂ ਜਿਉੜੀਆਂ ਨੂੰ ਕਿਵੇਂ ਧੀਰਜ ਆਵੇ, ਜਦੋਂ ਹੋਰ ਉਪਦੇਸ਼ ਕਾਰਗਰ ਨਾ ਹੋਇਆ ਤਾਂ ਊਧਉ ਨੇ ਗੋਪੀਆਂ ਨੂੰ ਸਮਝਾਇਆ ਕਿ ਹੁਣ 'ਜਗਦੀਸ ਦਾ ਸਿਮਰਨ ਕਰਉ'। ਸ਼ਿਆਮ ਜੀ ਹੁਣ ਏਥੇ ਆ ਨਹੀਂ ਸਕਦੇ ਇਸ ਦਾ ਉਤਰ ਉਹਨਾਂ ਦਰਦ ਭਰੇ ਹਿਰਦਿਆਂ ਵਿਚੋਂ ਇਉਂ ਨਿਕਲਿਆ, 'ਊਧਉ ਮਨ ਨਹੀਂ ਦਸ ਬੀਸ, ਏਕਾ ਮਨ ਸੀ ਜੋ ਸਿਆਮ ਜੀ ਲੈ ਗਏ ਕਉਣ ਭਜੈ ਜਗਦੀਸ'।

*ਹੈ। ਉਸ ਦੇ ਪਾਸ ਰਾਤ ਰਹਿਆਂ ਸਮਾ, ਭਜਨ, ਬੰਦਗੀ ਵਿੱਚ ਗੁਜ਼ਾਰਿਆ ਹੈ। ਇਸ ਸ਼ਬਦ ਵਿੱਚ ਕਬੀਰ ਜੀ ਕ੍ਰਿਸ਼ਨ ਜੀ ਦੇ ਦਰਯੋਧਨ ਨੂੰ ਦਿੱਤੇ ਉਤਰ ਦਾ ਵਰਣਨ ਕਰਦੇ ਹਨ।*

*'ਆਓ ਅਸੀਂ ਭੀ ਉਸ ਪ੍ਰੇਮ ਨੂੰ ਅਪੱੜ ਕੇ ਗੋਕਲ ਦੀਆਂ, 'ਗੁਆਰਨਾਂ' ਵਾਂਗ ਪ੍ਰੀਤਮ ਦਾ ਪੱਲਾ ਫੜਕੇ ਆਖੀਏ, ਲਾਲ! ਸੋਹਣੇ ਲਾਲ!! ਛੱਡਕੇ ਨਾ ਜਾਈਂ!!! ਜਿਵੇਂ ਗੋਕਲ ਤੋਂ ਟੁਰਦੇ ਸ਼ਿਆਮ ਜੀ ਦੇ ਗੁਆਰਨ ਹਾੜੇ ਕੱਢਦੀ ਸੀ ਤਿਵੇਂ ਕਬੀਰ ਜੀ ਨਾਲ ਮਿਲਕੇ ਅਸੀਂ ਭੀ ਓਥੇ ਅਪੜਕੇ ਆਖੀਏ ਦਾਤਾ:*

*ਮੋਕਉ ਛੋਡਿ ਆਉ ਨਾ ਜਾਹੁ ਰੇ।। ਮੋਕਉ ਛੋਡਿ ਆਉ ਨਾ ਜਾਹੁ ਰੇ।।*

*'ਕਿਆ ਅਜੀਬ ਤਰਲਾ ਹੈ। ਕੈਸੀ ਡੂੰਘੀ ਬਿਰਹਾ ਦੀ ਨਦੀ ਵਿੱਚੋਂ ਲਹਿਰ ਉਠ ਰਹੀ ਹੈ। ਆਪ ਮੁਹਾਰੇ ਚਿਤ ਏਥੇ ਹੀ ਤਾਰੀਆਂ ਲੈਣ ਨੂੰ ਲੋਚਦਾ ਹੈ। (ਗੁਰੂ ਗ੍ਰੰਥ ਦਰਪਣ ਸਫਾ ੯੫੭)*

*ਹਵਾਲਾ ਦੇਕੇ ਆਖਦੇ ਹਨ ਕਿ ਪ੍ਰਭੂ ਨੂੰ ਕਿਸੇ ਦਾ ਉਚਾ ਮਰਤਬਾ ਜਾਂ ਉਚੀ ਜਾਤਿ ਕਬੂਲ ਨਹੀਂ। ਪ੍ਰੇਮ ਹੀ ਚੰਗਾ ਲਗਦਾ ਹੈ। (ਗੁਰੂ ਗ੍ਰੰਥ ਦਰਪਣ ੯੬੦)*

ਗਉੜੀ ਰਾਗ ਦੇ ਇਸ ਪਦੇ ਅੰਦਰ; ਕ੍ਰਿਸ਼ਨ ਜੀ ਦਾ ਸਰੂਪ ਦੇਖ ਕੇ ਗੁਆਰਨ ਦਾ ਮੋਹਿਆ ਜਾਣਾ, ਫਿਰ ਪ੍ਰੇਮ ਦੀ ਫਾਸੀ ਵਿੱਚ ਫਸਾਉਣ, ਅੰਤ ਫਸ ਜਾਣ ਦਾ ਵਰਣਨ ਹੈ। ਕਬੀਰ ਜੀ ਦਾ ਇਹ ਕਹਿਣਾ,- ਤੇਰੇ ਚਰਨਾਂ ਨਾਲ ਮੇਰਾ ਮਨ ਲੱਗਿਆ ਹੋਇਆ, ਜਿਸ ਦਾ ਸੰਯੋਗ ਵੱਡੇ ਭਾਗਾਂ ਵਾਲਿਆਂ ਨੂੰ ਪ੍ਰਾਪਤ ਹੁੰਦਾ ਹੈ। ਬ੍ਰਿੰਦਾਬਨ- ਤੁਲਸੀ ਦੇ ਜੰਗਲ- ਵਿੱਚ ਮਨਾਂ ਦੇ ਹਰਨ ਵਾਲੀ ਮਨੋਹਰ ਹਸਤੀ, ਕ੍ਰਿਸ਼ਨ ਜੀ ਦਾ ਗਊਆਂ ਚਰਾਉਣ ਦੀ ਕ੍ਰੀੜਾ ਦੀ ਉਸਤਤੀ ਹੈ। ਕ੍ਰਿਸ਼ਨ ਜੀ ਦਾ ਧਿਆਨ ਧਰਕੇ, ਕਬੀਰ ਜੀ ਕਹਿੰਦੇ ਹਨ, ਜਿਵੇਂ ਉਹ ਗੁਆਲਣ ਤੁਹਾਡੇ ਤੋਂ ਵਾਰਨੇ ਜਾਂਦੀ ਹੈ, ਮੇਰਾ ਮਨ ਵੀ ਉਸ ਦੇ ਵਾਂਗ ਤੁਹਾਡੀ ਪ੍ਰੀਤ ਵਿੱਚ ਵਿਕਿਆ ਹੋਇਆ ਹੈ। ਮੈਨੂੰ (ਕਬੀਰ ਨੂੰ) ਵੀ ਉਸ ਗੁਆਲਣ ਵਾਂਗ ਆਪਣਾ ਪ੍ਰੇਮੀ ਜਾਣਕੇ ਲਾਜ ਰਖੋ। ਪੂਰਾ ਸ਼ਬਦ ਇਸ ਤਰ੍ਹਾਂ ਹੈ:-

*ਆਸ ਪਾਸ ਘਨ ਤੁਰਸੀ ਕਾ ਬਿਰਵਾ ਮਾਝ ਬਨਾ ਰਸਿ ਗਾਊਂ ਰੇ ॥*
*ਉਆ ਕਾ ਸਰੂਪੁ ਦੇਖਿ ਮੋਹੀ ਗੁਆਰਨਿ ਮੋਕਉ ਛੋਡਿ ਨ ਆਉ ਨ ਜਾਹੂ ਰੇ ॥*
*ਤੋਹਿ ਚਰਨ ਮਨੁ ਲਾਗੋ ਸਾਰਿੰਗਧਰ ॥ ਸੋ ਮਿਲੈ ਜੋ ਬਡਭਾਗੋ॥ ਰਹਾਉ ॥*
*ਬਿੰਦ੍ਰਾਬਨ ਮਨ ਹਰਨ ਮਨੋਹਰ, ਕ੍ਰਿਸਨ ਚਰਾਵਤ ਗਾਊ ਰੇ ॥*
*ਜਾ ਕਾ ਠਾਕੁਰੁ ਤੁਹੀ ਸਾਰਿੰਗਧਰ ਮੋਹਿ ਕਬੀਰਾ ਨਾਊ ਰੇ ॥*

*( ਗਉੜੀ ਕਬੀਰ ਜੀ, ੩੩੮ )*

ਕਬੀਰ ਜੀ ਦੀ ਕ੍ਰਿਸ਼ਨ ਪ੍ਰਤੀ ਅਨਿੰਨ ਭਗਤੀ ਭਾਵਨਾਂ ਭਿੰਨਾਂ ਇਸੇ ਤਰ੍ਹਾਂ ਦਾ ਇੱਕ ਹੋਰ ਮਾਰੂ ਰਾਗ ਵਿਚ ਪੂਰਾ ਪਦਾ ਹੈ: *'ਰਾਜਨ ਕਉਨ ਤੁਮਾਰੈ ਆਵੈ ' (੧੧੦੫)।* ਉਸ ਪਦੇ ਵਿੱਚ ਕ੍ਰਿਸ਼ਨ ਜੀ ਦੀ ਬਿਦਰ ਪ੍ਰਤੀ ਸਨੇਹ ਭਾਵਨਾ ਦਾ ਵਰਣਨ ਹੈ। ਕ੍ਰਿਸ਼ਨ ਜੀ ਦੁਰਯੋਧਨ ਦੇ ਘਰ ਦੇ ਉੱਤਮ ਭੋਜਨ ਛੱਡਕੇ ਆਪਣੇ ਬਚਪਨ ਦੇ ਪ੍ਰੇਮੀ ਬਿਦਰ ਦੇ ਗਏ:- 'ਤੁਮਰੋ ਦੂਧੁ ਬਿਦਰ ਕੋ ਪਾਨੋਂ ਅਤੇ 'ਖੀਰ ਸਮਾਨ ਸਾਗ ਮੈਂ ਪਾਇਆ' ਕਬੀਰ ਜੀ ਦੀ ਭਗਤੀ ਭਾਵਨਾਂ ਨੂੰ ਪਿਆਰਾ ਲੱਗਿਆ। ਇਸ ਪਦੇ ਵਿੱਚ ਵੀ ਬਿਨਾਂ ਕਿਸੇ ਤਰ੍ਹਾਂ ਦੋ ਅਰਥ ਕੱਢਣ ਵਾਲੇ ਭੁਲੇਖੇ ਪਾਊ ਸ਼ਬਦਾਵਲੀ ਦੇ ਸਿੱਧੀ ਕ੍ਰਿਸ਼ਨ ਭਗਤੀ ਅਤੇ ਕ੍ਰਿਸ਼ਨ ਜੀ ਨੂੰ ਬਿਨੋਦੀ ਠਾਕਰ ਜਾਣ ਕੇ ਪੂਜਯ ਮੰਨਿਆ ਹੈ।

ਭਗਤ ਕਬੀਰ ਜੀ ਬਾਰੇ ਇਕ ਅਨੋਖਾ ਮੱਤ ਪਤਾ ਨਹੀਂ ਕੁੱਝ ਵਿਦਵਾਨਾਂ ਨੇ ਕਿਸ ਅਧਾਰ ਉਤੇ ਸਥਾਪਤ ਕਰ ਰੱਖਿਆ ਹੈ ਕਿ, ਕਬੀਰ ਜੀ ਪਹਿਲਾਂ ਤੋਂ ਹੀ ਨਿਰਗੁਣਵਾਦੀ ਸਨ, ਅਤੇ ਨਿਰਗੁਣਵਾਦੀ ਭਗਤੀ ਦਾ ਮੁੱਢ ਹੀ ਉਨ੍ਹਾਂ ਤੋਂ ਹੋਇਆ। ਗੁਰੂ ਨਾਨਕ ਜੀ ਅਤੇ ਕਬੀਰ ਜੀ ਬਾਰੇ ਇਹ ਕਹਿਣਾ ਭੀ,' ਦੋਵੇਂ ਮਹਾਂਪੁਰਖਾਂ ਦੇ ਖਿਆਲ ਇੱਕੋ ਜਿਹੇ ਸਨ' ਬਿਲਕੁਲ ਹੀ ਗਲਤ ਹੈ। ਗੁਰੂ ਨਾਨਕ ਜੀ ਦੀ ਬਾਣੀ ਵਿੱਚ ਕਿਸੇ ਅਵਤਾਰ ਭਗਤੀ ਵਿੱਚ ਵਿਸ਼ਵਾਸ ਨਹੀਂ ਸਗੋਂ ਵਿਰੋਧ ਹੈ। ਕਬੀਰ ਜੀ ਦੇ ਅਵਤਾਰ ਵਾਦੀ ਹੋਣ ਸਬੰਧੀ ਪ੍ਰਮਾਣ, ਕਬੀਰ ਜੀ ਦੀ ਰਚਨਾ ਤੋਂ ਵੱਧ ਕਿਸੇ ਹੋਰ ਥਾਂ ਲੱਭਣ ਦੀ ਲੋੜ ਨਹੀਂ। ਕਬੀਰ ਜੀ ਦਾ ਦੂਜਾ ਪਦਾ ਇਉਂ ਹੈ:-

*ਰਾਜਨ ਕਉਨੁ ਤੁਮਾਰੈ ਆਵੈ ॥*
*ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ॥੧॥ਰਹਾਉ॥*
*ਹਸਤੀ ਦੇਖਿ ਭਰਮ ਤੇ ਭੂਲਾ ਸ੍ਰੀ ਭਗਵਾਨੁ ਨ ਜਾਨਿਆ॥*
*ਤੁਮਰੋ ਦੂਧੁ ਬਿਦਰ ਕੋ ਪਾਨੋ ਅੰਮ੍ਰਿਤੁ ਕਰ ਮੈ ਮਾਨਿਆ॥੨॥*
*ਖੀਰ ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ॥*
*ਕਬੀਰ ਕੋ ਠਾਕੁਰੁ ਅਨਦ ਬਿਨੋਦੀ ਜਾਤਿ ਨ ਕਾਹੂ ਕੀ ਮਾਨੀ॥*
*(ਮਾਰੂ ਕਬੀਰ, ੧੧੦੫)*

ਕਬੀਰ ਜੀ ਦੇ ਇਨ੍ਹਾਂ ਪਦਿਆਂ ਦੇ ਪਾਠ ਪਿੱਛੋਂ, ਕੋਈ ਇਹ ਨਹੀਂ ਕਹਿ ਸਕਦਾ ਕਬੀਰ ਜੀ ਪਹਿਲਾਂ ਕ੍ਰਿਸ਼ਨ ਭਗਤ ਜਾ ਅਵਤਾਰਵਾਦੀ ਨਹੀਂ ਸਨ ਅਤੇ ਆਰੰਭ ਤੋਂ ਹੀ ਨਿਰਗੁਣਵਾਦੀ ਸਨ। ਕ੍ਰਿਸ਼ਨ ਜੀ ਪ੍ਰਤੀ ਇਸ ਤੋਂ ਵੀ ਵੱਧ ਸ਼ਰਧਾ ਭਰੇ ਰੰਗ ਦੀ ਵਿਆਖਿਆ ਨਾਮਦੇਵ ਜੀ ਦੀ ਬਾਣੀ ਵਿਚ 'ਧੰਨਿ ਧੰਨਿ ਓ ਰਾਮ ਬੇਨ ਬਾਜੈ'। ਸ਼ਬਦ ਦਾ ਟੀਕਾ ਕਰਨ ਸਮੇਂ ਵਰਤੀ ਗਈ ਹੈ। ਪ੍ਰੋ. ਸਾਹਿਬ ਸਿੰਘ ਜੀ ਦੀ ਕ੍ਰਿਸ਼ਨ ਜੀ ਪ੍ਰਤੀ ਇਹ ਸ਼ਰਧਾ ਪੂਰੀ ਤਰ੍ਹਾਂ ਪੜ੍ਹਨ ਨਾਲ ਹੀ ਸੰਬੰਧ ਰਖਦੀ ਹੈ।

*ਰਾਮ ਭਗਤੀ:*

ਪ੍ਰਸਿੱਧ ਹੈ ਕਬੀਰ ਜੀ ਨੇ ਰਾਮ ਭਗਤੀ ਸ਼ਾਖਾ ਦੇ ਮੋਢੀ, ਰਾਮਾਨੰਦ ਜੀ ਤੋਂ 'ਖੋੜਸਾ, ਰਾਮ' ਮੰਤਰ ਲਿਆ। ਰਾਮਾਨੰਦ ਜੀ ਇੱਕ ਮੁਸਲਮਾਨ (ਮਲੇਛ) ਨੂੰ ਮੰਤਰ ਦੀ ਪ੍ਰਾਪਤੀ ਦੇ ਯੋਗ ਨਹੀਂ ਸਮਝਦੇ ਸੀ। ਕਬੀਰ ਜੀ ਨਿਗੁਰਾ ਹੋਣ ਦੇ ਤਾਨੇ ਨਹੀਂ ਸੁਣ ਸਕਦੇ ਸੀ। ਰਾਮਾਨੰਦ ਜੀ ਦੇ ਗੰਗਾ ਇਸ਼ਨਾਨ ਵਾਲੇ ਰਾਹ ਵਿੱਚ ਲੇਟ ਕੇ ਜੁਗਤ ਨਾਲ ਰਾਮ ਮੰਤਰ ਹਾਸਲ ਕੀਤਾ ਸੀ।

ਇਸ ਪਿੱਛੋਂ ਕਬੀਰ ਜੀ ਨੇ ਵੈਸ਼ਨਵਾਂ ਵਾਲਾ ਪਹਿਰਾਵਾ ਤੇ ਕਿਰਿਆ ਕਰਮ ਕਰਨੇ ਸ਼ੁਰੂ ਕਰ ਦਿੱਤੇ। ਆਪਣੇ ਆਪ ਨੂੰ ਰਾਮਾਨੰਦ ਦਾ ਚੇਲਾ ਪ੍ਰਸਿੱਧ ਕੀਤਾ। ਰਾਮਾਨੰਦ ਜੀ ਨੂੰ ਪਤਾ ਲੱਗਿਆ ਉਨ੍ਹਾਂ ਨੇ ਆਪਣੇ ਨਾਮ ਦੀ ਗਲਤ ਵਰਤੋਂ ਤੋਂ ਹੋੜਨ ਲਈ ਕਬੀਰ ਜੀ ਨੂੰ ਸੱਦਿਆ। ਕਬੀਰ ਜੀ ਵੈਸ਼ਣਵ ਵੇਸ-ਭੂਸ਼ਾ ਪਹਿਨ ਮਾਲਾ ਤਿਲਕ ਲਗਾਕੇ ਜਾ ਹਾਜ਼ਰ ਹੋਏ। ਰਾਮਾਨੰਦ ਜੀ ਨੇ ਕਿਹਾ, 'ਅਰੇ ਜੁਲਾਹੇ! ਮੈਂ ਤੈਨੂੰ ਕਦੋਂ ਦੀਖਿਆ ਦਿੱਤੀ ਸੀ? ਕਬੀਰ ਜੀ ਨੇ ਪੰਜਘਾਟ ਦੇ ਰਸਤੇ ਵਿੱਚ ਜਾਕੇ ਲੇਟੇ ਹੋਣ ਦੀ ਕਥਾ ਸੁਣਾ ਦਿੱਤੀ। ਉਸ ਪਿੱਛੇ ਸੁਆਮੀ ਜੀ ਨੇ ਪ੍ਰੇਮ ਸ਼ਰਧਾ ਦੇਖ ਕੇ ਵਿਧੀ ਮੁਤਾਬਕ ਦੀਖਿਆ ਦੇ ਦਿੱਤੀ।

*ਰਾਮ ਭਗਤੀ ਦਾ ਵਿਰੋਧ:-*

'ਰਾਮ' ਦਾ ਨਾਮ ਲੈਂਦਿਆਂ ਹੀ ਭਾਰਤ ਦੀ ਪ੍ਰਸਿੱਧ ਹਸਤੀ, ਦਸਰਥ ਦੇ ਪੁੱਤਰ ਰਾਜਾ ਰਾਮਚੰਦਰ ਅਯੁੱਧਿਆ ਵਾਸੀ ਦਾ ਧਿਆਨ ਅੱਖਾਂ ਅੱਗੇ ਝਲਕਾਰੇ ਮਾਰ ਜਾਂਦਾ ਹੈ। ਰਾਮ ਜੀ ਦੇ ਸੰਕੇਤਕ ਨਾਮ ਦੀ ਵਰਤੋਂ ਕਬੀਰ ਜੀ ਨੇ ਬਾਰ-ਬਾਰ ਕੀਤੀ ਹੈ। ਫਿਰ ਕ੍ਰਿਸ਼ਨ ਜੀ ਵਾਂਗ ਰਾਮਚੰਦਰ ਜੀ ਨੂੰ ਈਸ਼ਵਰ ਰੂਪ ਮੰਨਣ ਦੇ ਇਸ ਭਰਮ ਦੀ ਕੰਧ ਭੀ ਤੋੜੀ ਹੈ ਕਿ ਉਨ੍ਹਾਂ ਦਾ ਪੂਜਯ ਤੇ ਰਾਮ; ਦਸਰਥ ਦੇ ਪੁੱਤਰ ਰਾਜੇ ਰਾਮ ਚੰਦਰ ਨਾਲੋਂ ਭਿੰਨ ਹੈ। ਉਸ ਨੂੰ ਕਬੀਰ ਜੀ ਨੇ ਸਭ ਤੋਂ ਉਚਾ ਮੇਰਾ ਰਾਮ ਚੰਦੁ' ਕਿਹਾ ਹੈ। ਇਸ ਲਈ ਰਾਮ ਦਾ ਜਾਪ ਜਪਣ ਲਈ ਵੀ ਉਨ੍ਹਾਂ ਬਿਬੇਕ ਵਰਤਣ ਦੀ ਸੋਝੀ ਦਿੱਤੀ ਹੈ:

*ਰਾਜਾ ਰਾਮ ਤੂੰ ਐਸਾ ਨਿਰਭਉ ਤਰਨ ਤਾਰਨ ਰਾਮ ਰਾਇਆ ॥੧॥ ਰਹਾਉ ॥*
*ਜਬ ਹਮ ਹੋਤੇ ਤਬ ਤੁਮ ਨਾਹੀ ਅਬ ਤੁਮ ਹਹੁ ਹਮ ਨਾਹੀ ॥*
*ਅਬ ਹਮ ਤੁਮ ਏਕ ਭਏ ਹਹਿ ਏਕੈ ਦੇਖਤ ਮਨੁ ਪਤਿਆਹੀ ॥*
*ਜਬ ਬੁਧਿ ਹੋਤੀ ਤਬ ਬਲੁ ਕੈਸਾ ਅਬ ਬੁਧਿ ਬਲੁ ਨ ਖਟਾਈ॥ (ਗਉੜੀ ਕਬੀਰ -੩੩੯)*
*ਕਬੀਰ ਰਾਮ ਕਹਨ ਮਹਿ ਭੇਦੁ ਹੈ ਤਾ ਮਹਿ ਏਕੁ ਬਿਚਾਰੁ ॥*
*ਸੋਈ ਰਾਮੁ ਸਭੈ ਕਹਹਿ ਸੋਈ ਕਉਤਕਹਾਰ ॥ (੧੯੦ ਸਲੋਕ ਕਬੀਰ - ੧੩੭੪)*
*ਕਬੀਰ ਰਾਮੈ ਰਾਮ ਕਹੁ ਕਹਿਬੇ ਮਾਹਿ ਬਿਬੇਕ ॥*
*ਏਕੁ ਅਨੇਕਹਿ ਮਿਲਿ ਗਇਆ ਏਕ ਸਮਾਨਾ ਏਕ ॥ (੧੯੧ ਸਲੋਕ ਕਬੀਰ - ੧੩੭੪)*
*ਕਬੀਰ ਕਾਰਨੁ ਸੋ ਭਇਓ ਜੋ ਕੀਨੋ ਕਰਤਾਰਿ ॥*
*ਤਿਸੁ ਬਿਨੁ ਦੂਸਰੁ ਕੋ ਨਹੀ ਏਕੈ ਸਿਰਜਨ ਹਾਰੁ ॥ (੧੩੩ ਸਲੋਕ ਕਬੀਰ - ੧੩੭੧)*

ਭਗਤਾਂ ਦੀ ਬਾਣੀ ਵਿੱਚ ਭਗਤ ਜਨ; ਖਾਸ ਕਰ ਨਾਮਦੇਵ ਅਤੇ ਕਬੀਰ ਆਪਣੀ ਬਾਣੀ ਵਿੱਚ ਕਈ ਥਾਂ ਉਨ੍ਹਾਂ ਇਸ਼ਟਾਂ ਦਾ ਵਰਣਨ, ਸੰਕੇਤਕ ਤੌਰ ਤੇ ਕਰਦੇ ਰਹੇ ਹਨ, ਜਿਨ੍ਹਾਂ ਦੇ ਭਗਤ ਸਾਹਿਬਾਨ ਪਹਿਲੇ ਸ਼ਰਧਾਲੂ ਰਹੇ ਸੀ। ਜਦੋਂ ਅਸਲੀਅਤ ਦੀ ਸਮਝ ਪਈ ਫਿਰ ਕਈ ਥਾਵੀਂ ਖੜਕੇ ਦੜਕੇ ਨਾਲ ਆਪਣੀ ਪਹਿਲੀ ਮਾਨਤਾ ਰੱਦ ਕੀਤੀ। ਜਿਸ ਕ੍ਰਿਸ਼ਨ ਨੂੰ ਕਬੀਰ ਜੀ ਅਵਤਾਰ ਅਤੇ ਤਾਰਨਹਾਰ 'ਠਾਕਰ' ਕਹਿ ਕਹਿ ਕੇ ਅਰਾਧਦੇ ਹਨ, ਉਸੇ ਦਾ ਫਿਰ ਆਪ ਹੀ ਕਰੜਾ ਵਿਰੋਧ ਕਰਦੇ ਹਨ:

### *ਕਬੀਰ ਜੀ ਦਾ ਕ੍ਰਿਸ਼ਨ ਜੀ ਬਾਰੇ ਬਚਨ ਹੈ:*

*ਤੁਮ ਜੋ ਕਹਤ ਹਉ ਨੰਦ ਕੋ ਨੰਦਨ ਨੰਦ ਸੁ ਨੰਦਨੁ ਕਾ ਕੋ ਰੇ ॥*
*ਧਰਨਿ ਆਕਾਸੁ ਦਸੋ ਦਿਸ ਨਾਹੀ ਤਬ ਇਹੁ ਨੰਦ ਕਹਾ ਥੋ ਰੇ ॥੧॥ਰਹਾਓ॥*
*ਕਬੀਰ ਕੋ ਸੁਆਮੀ ਐਸੋ ਠਾਕੁਰ ਜਾ ਕੈ ਮਾਈ ਨ ਬਾਪੋ ਰੇ ॥*
*(ਗਾਉੜੀ ਕਬੀਰ ਜੀ-੩੩੮)*

ਕ੍ਰਿਸ਼ਨ ਭਗਤੀ ਵਾਲੇ ਸ਼ਬਦਾਂ ਦੀ ਵਿਆਖਿਆ ਕਰਦਿਆਂ ਟੀਕਾਕਾਰ ਸਾਹਿਬ ਸਿੰਘ ਜੀ ਨੇ ਭਗਤੀ ਭਾਵਨਾ ਭਰੀ ਜ਼ੋਰਦਾਰ ਅਪੀਲ ਕੀਤੀ ਹੈ:

*'ਆਉ ਅਸੀਂ ਵੀ ਕਬੀਰ ਜੀ ਨਾਲ ਗੋਕਲ ਦੀਆਂ ਗੁਆਰਨਾਂ ਵਾਂਗ ਪ੍ਰੀਤਮ ਦਾ ਪੱਲਾ ਫੜ੍ਕੇ ਆਖੀਏ, ਲਾਲ! ਸੋਹਣੇ ਲਾਲ!! ਛੱਡਕੇ ਨਾ ਜਾਈਂ!!! 'ਕੀ ਕਬੀਰ ਜੀ ਦੀ*

*ਰਚਨਾ ਦਾ ਜੀਵਨ ਦਾ ਅੰਤਮ ਸੰਦੇਸ਼ ਜਾਂ ਉਪਦੇਸ਼ ਇਹ ਸੀ? ਜਿਸਨੂੰ ਪਲੇ ਬੰਨ੍ਹਣਾ ਜ਼ਰੂਰੀ ਅਤੇ ਮੰਨਣਾ ਵੱਡਾ ਧਾਰਮਕ ਫਰਜ਼ ਦਸਿਆ ਹੈ?*

ਉਹ ਤਾਂ ਆਰੰਭਕ ਸਮੇਂ ਦੀ ਅਵਤਾਰ ਭਗਤੀ ਦੇ ਪੜਾਅ ਦੀ ਇੱਕ ਅਵਸਥਾ ਸੀ। ਇਸ ਬਾਰੇ ਫਰਜ਼ ਪਾਲਦੇ ਹੋਏ, ਗੁਆਲਣਾਂ ਨਾਲ ਰਲਕੇ ਕ੍ਰਿਸ਼ਨ! ਕ੍ਰਿਸ਼ਨ!! ਕੂਕਣ ਦੀ ਲੋੜ ਨਹੀਂ! ਵਿਚਲੀ ਗੱਲ ਸਮਝਣ ਦੀ ਲੋੜ ਹੈ। ਉਸ ਲਈ ਕਿਸੇ ਹੋਰ ਤੋਂ ਪੁੱਛਣ ਦੀ ਲੋੜ ਨਹੀਂ ਸੀ। ਕਬੀਰ ਜੀ ਖ਼ੁਦ ਹੀ ਸਾਡੀ ਅਗਵਾਈ ਲਈ ਆ ਬਹੁੜਦੇ ਹਨ:-

*ਲਖ ਚਉਰਾਸੀਹ ਜੀਅ ਜੋਨਿ ਮਹਿ ਭ੍ਰਮਤ ਨੰਦੁ ਬਹੁ ਥਾਕੋ ਰੇ ॥*
*ਭਗਤਿ ਹੇਤਿ ਅਵਤਾਰੁ ਲੀਓ ਹੈ ਭਾਗੁ ਬਡੋ ਬਪੁਰਾ ਕੋ ਰੇ ॥*
*ਤੁਮ ਜੁ ਕਹਤ ਹਉ ਨੰਦ ਕੋ ਨੰਦਨੁ, ਨੰਦ ਸੁ ਨੰਦਨੁ ਕਾ ਕੋ ਰੇ ॥*
*ਧਰਨਿ ਅਕਾਸੁ ਦਸੋ ਦਿਸ ਨਾਹੀ ਤਬ ਇਹੁ ਨੰਦੁ ਕਹਾ ਥੋ ਰੇ ॥*
*ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾਕੋ ਰੇ ॥*
*ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾਕੈ ਮਾਈ ਨ ਬਾਪੋ ਰੇ ॥*
*(ਗਉੜੀ ਕਬੀਰ ਜੀ - ੩੩੮)*

ਕਬੀਰ ਜੀ ਨੂੰ ਪੂਰੇ ਸਤਿਗੁਰੂ ਤੋਂ ਇਹ ਗਿਆਨ ਹੋਇਆ, ਕ੍ਰਿਸ਼ਨ ਜੀ ਨਾਲੋਂ ਈਸ਼ਵਰ ਸੱਚਾ ਹੈ, ਸਦੀਵੀ ਹੈ। ਜਨਮ ਮਰਨ ਤੋਂ ਰਹਿਤ ਹੈ, ਸੰਕਟਾਂ ਤੋਂ ਮੁਕਤ ਹੈ- ਜਿਵੇਂ ਕ੍ਰਿਸ਼ਨ ਜੀ ਅਤੇ ਰਾਮ ਜੀ ਨੂੰ ਸੰਕਟਾਂ ਵਿੱਚੋਂ ਲੰਘਣਾ ਪਿਆ, ਈਸ਼ਵਰ ਉੱਪਰ ਅਜੇਹੇ ਸੰਕਟ ਨਹੀਂ ਆਉਂਦੇ। ਉਹ ਚਉਰਾਸੀ ਲੱਖ ਜੋਨ ਵਿੱਚ ਭਰਮਦਾ ਨਹੀਂ। ਕਬੀਰ ਜੀ 'ਨਾਮ ਨਿਰੰਜਨ' ਦੇ ਅਨੁਭਵੀ ਝਲਕਾਰੇ ਪਿੱਛੋਂ ਝੱਟ ਪੁਕਾਰ ਉਠੇ, ਮੇਰਾ ਉਹ (ਕ੍ਰਿਸ਼ਨ) ਪੂਜਯ (ਠਾਕਰ) ਨਹੀਂ ਜੋ ਜੰਮਣ ਮਰਣ ਦੇ ਚੱਕਰਾਂ ਵਿੱਚ ਪਿਆ ਰਹਿੰਦਾ ਹੈ, ਜਿਸ ਨੂੰ 'ਨੰਦ ਕਾ ਨੰਦਨ' ਜਾਂ ਦਸਰਥ ਦਾ ਪੁੱਤਰ ਰਾਮ ਚੰਦ੍ਰ ਕਿਹਾ ਜਾਂਦਾ ਹੈ। ਮੇਰਾ ਪੂਜਯ ਈਸ਼ਵਰ ਤਾਂ ਅਜੋਨੀ ਹੈ। ਉਸ ਦਾ ਕੋਈ ਮਾਈ ਬਾਪ ਨਹੀਂ। ਉਹ ਨਿਰੰਜਨ ਹੈ, ਨਿਰੰਕਾਰ ਹੈ। ਕ੍ਰਿਸ਼ਨ ਜੀ ਦੇ ਬਿਰਹਾ ਵਿੱਚ ਵਿਆਕੁਲ ਹੋਕੇ ਹੁਣ ਗੁਆਲਣਾਂ ਵਾਂਗ, ਪੁਕਾਰਨ ਦੀ ਲੋੜ ਨਹੀਂ ਰਹਿ ਗਈ। *'ਮੋ ਕਉ ਛੋਡਿ ਨ ਆਉ ਨ ਜਾਹੁ ਰੇ'?* ਕ੍ਰਿਸ਼ਨ ਜੀ ਮੈਨੂੰ ਛੱਡ ਕੇ ਨ ਜਾਇਓ। ਕੀ ਉਪਰਲੇ ਸ਼ਬਦ ਪਿਛੋਂ ਭੀ ਗੋਪੀਆਂ ਨਾਲ ਰਲ ਕੇ ਕੂਕਣ ਪੁਕਾਰਨ ਦੀ ਲੋੜ ਰਹਿ ਜਾਂਦੀ ਹੈ?

ਗਉੜੀ ਰਾਗ ਦੇ ਕ੍ਰਿਸ਼ਨ ਉਸਤਤੀ ਦੇ ਪਹਿਲੇ ਪਦਿਆਂ ਦੇ ਹੀ ਨਾਲ ਲਗਦੇ ਇੱਕ ਹੋਰ ਪਦੇ ਵਿੱਚ, ਕ੍ਰਿਸ਼ਨ ਜੀ ਦੀ ਹਸਤੀ ਬਾਰੇ ਬਦਲੀ ਹੋਈ, 'ਧੁਨਿ' ਉੱਠ ਰਹੀ ਹੈ ਜਿਸਦੀ ਸ਼ੈਲੀ ਬੋਲੀ ਤੇ ਖਿਆਲਾਂ ਨੇ ਪਹਿਲੀ ਅਵਤਾਰ ਭਗਤੀ ਦੀ ਇੱਕ ਇੱਕ ਤੰਦ ਤੋੜ ਸੁੱਟੀ ਹੈ:

*'ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾਕੋ ਰੇ'।*

ਕਬੀਰ ਜੀ ਦਾ ਇਹ ਸ਼ਬਦ ਪੜ੍ਹ ਕੇ, ਪਹਿਲੀ ਕ੍ਰਿਸ਼ਨ ਭਗਤੀ ਦੇ, ਬਿਰਹਾ ਤੇ ਵਿਆਕੁਲਤਾ ਦਾ ਅਰਥ ਪਿੱਛੇ ਰਹਿ ਜਾਂਦਾ ਹੈ? ਇਨ੍ਹਾਂ ਤਿੰਨਾਂ ਪਦਿਆਂ ਨੂੰ ਇਕੱਠੇ ਰੱਖ ਕੇ ਪੜਤਾਲਵੀਂ ਦ੍ਰਿਸ਼ਟੀ ਨਾਲ ਵਾਚਣ ਤੋਂ ਹੀ ਗੱਲ ਸਮਝ ਵਿੱਚ ਆ ਸਕਦੀ ਹੈ। ਇਹ ਵਿਕਾਸਸ਼ੀਲ ਪਰਿਵਰਤਨ ਹੈ, ਗੁਰੂ ਤੋਂ ਸੋਝੀ ਪ੍ਰਾਪਤ ਹੋਈ- ਅਗਮ ਅਗੋਚਰ ਆਦਿ ਨਿਰੰਜਨ ਨਿਰੰਕਾਰ ਨੂੰ ਜਾਣਿਆ, ਨੰਦ ਕੇ ਨੰਦਨ, ਕ੍ਰਿਸ਼ਨ, ਦਸਰਥ ਪੁੱਤਰ ਰਾਮ ਚੰਦਰ ਨੂੰ ਪੂਜਯ ਮੰਨਣ ਦੀ ਗੱਲ ਮੁਕੀ :

*(੧) ਅਗਮ ਅਗੋਚਰੁ ਰਹੈ ਨਿਰੰਤਰਿ ਗੁਰ ਕਿਰਪਾ ਤੇ ਲਹੀਐ ॥*
*ਕਹੁ ਕਬੀਰ ਬਲਿ ਜਾਉ ਗੁਰ ਅਪੁਨੇ ਸਤਸੰਗਤਿ ਮਿਲਿ ਰਹੀਐ ॥*
*( ਗਉੜੀ ਕਬੀਰ - ੩੩੩ )*

*(੨) ਕਹੁ ਕਬੀਰ ਜਨਿ ਏਕੋ ਬੂਝਿਆ ॥ ਗੁਰ ਪ੍ਰਸਾਦਿ ਮੈ ਸਭੁ ਕਿਛੁ ਸੁਝਿਆ॥*
*(ਆਸਾ ਕਬੀਰ-੪੭੬)*

ਇਹ ਇੱਕ ਗੁਣ-ਆਤਮਕ ਪਰਿਵਰਤਨ ਹੈ। ਅੰਤਮ ਸੰਦੇਸ਼ ਕਬੀਰ ਜੀ ਦਾ ਪਹਿਲੇ ਪਦਿਆਂ ਵਿੱਚ ਦਰਸਾਈ ਵਿਆਕੁਲਤਾ ਵਾਲਾ, ਆਰੰਭਕ ਪੜਾ ਦਾ ਵਰਣਨ ਹੈ। ਤੀਜਾ ਪਦਾ ਸੰਦੇਸ਼ ਹੈ। ਉਦੇਸ਼ ਹੈ, ਵਿਸ਼ੇਸ਼ ਹੈ।

*ਨਾਥਾਂ ਯੋਗੀਆਂ ਦਾ ਪ੍ਰਭਾਵ ਤੇ ਉਸ ਤੋਂ ਛੁਟਕਾਰਾ:*

ਕਬੀਰ ਜੀ ਦੇ ਜ਼ਮਾਨੇ ਵਿੱਚ ਯੋਗੀਆਂ ਦੀ ਧਾਰਮਕ ਦੁਨੀਆਂ ਵਿੱਚ ਭਾਰੀ ਮਾਨਤਾ ਸੀ। ਸਿੱਧ, ਨਾਥ ਯੋਗੀ, ਨਾਟਕ ਚੇਟਕ ਕਰਨ ਵਾਲੇ, ਲੋਕਾਂ ਨੂੰ ਚਮਤਕਾਰੀ ਕ੍ਰਿਸ਼ਮੇ ਦਿਖਾਕੇ ਭਰਮਾ ਰਹੇ ਸਨ। ਯੋਗਿਕ ਵਿਧੀਆਂ ਨਾਲ ਸਵਾਸਾਂ ਨੂੰ ਚੜ੍ਹਾਉਣ ਉਤਾਰਨ ਦੀਆਂ ਜੁਗਤਾਂ ਉਨ੍ਹਾਂ ਨੂੰ ਆਉਂਦੀਆਂ ਸਨ। ਉਮਰ ਵਧਾਉਣੀ, ਸਰੀਰ ਨੂੰ ਛੋਟਾ ਵੱਡਾ ਕਰ ਲੈਣਾ, ਇਥੋਂ ਤੱਕ ਕਿ ਪੰਛੀਆਂ ਵਾਂਗ ਅਸਮਾਨਾਂ ਉੱਤੇ ਉਡਾਰੀਆਂ ਮਾਰਨੀਆਂ, ਰਿੱਧੀਆਂ ਸਿੱਧੀਆਂ ਦੀ ਮੁਹਾਰਤ ਵਰਤਣ ਦੀ ਸ਼ਕਤੀ ਕਾਰਨ ਸਮਾਜ ਉਤੇ ਆਪਣਾ ਪ੍ਰਭਾਵ ਜਮਾਉਂਦੇ ਸਨ। ਅਧਿਆਤਮਕ ਤੌਰ ਤੇ, ਇੜਾ, ਪਿੰਗਲਾ ਔਰ ਸੁਖਮਨਾ, ਮੱਥੇ ਦੀਆਂ ਤਿੰਨ ਨਾੜੀਆਂ ਰਾਹੀਂ ਸਵਾਸਾਂ ਦੀਆਂ ਸਾਧਨਾਂ ਵਰਤਕੇ ਦਸਵੇਂ ਦੁਆਰ ਤੋਂ ਅਨੰਦ ਤੇ ਆਤਮਕ ਪ੍ਰਸੰਨਤਾ ਦੇ ਸੁਆਦ ਲੈਂਦੇ ਸਨ। ਇਸ ਭਾਂਤ ਦੀ ਮਸਤੀ ਵਾਲੀ ਦਸ਼ਾ ਬਣਾਈ ਰੱਖਣ ਲਈ ਸ਼ਰਾਬ ਅਤੇ ਹੋਰ ਨਸ਼ਿਆਂ ਦੀ ਵਰਤੋਂ ਭੀ ਕਰਦੇ ਸਨ।

ਕਬੀਰ ਜੀ ਨੇ ਪਹਿਲਾਂ ਹਠ ਯੋਗ ਰਾਹੀਂ ਸਰੀਰ ਦੀ ਅਜਿਹੀ ਸਾਧਨਾ ਕਰਕੇ ਇਸ ਭਾਂਤ ਦੀ ਕਿਰਿਆ ਦਾ ਸਵਾਦ ਭੀ ਚੱਖਿਆ ਸੀ :

*ਕਬੀਰ ਗੰਗ ਜਮੁਨ ਕੇ ਅੰਤਰੇ ਸਹਜ ਸੁੰਨ ਕੇ ਘਾਟ ॥*
*ਤਹਾ ਕਬੀਰੈ ਮਟੁ ਕੀਆ ਖੋਜਤ ਮੁਨਿ ਜਨ ਬਾਟ ॥ (੧੫੨ ਸਲੋਕ ਕਬੀਰ ੧੩੭੨)*
*ਸੁਰ ਸਮਾਣਾ ਚੰਦ ਮੇ ਚੁਹੂ ਕੀਆ ਧਰ ਏਕ ॥*
*ਮਨ ਕਾ ਚਯੰਤਾ ਤਬ ਭਇਆ ਪ੍ਰਾ ਪੂਰਬਲਾ ਲੇਖ ॥ (ਕਬੀਰ ਗ੍ਰੰਥਾਵਲੀ ੨੦੪)*
*ਗੰਗ ਜਮਨ ਕੂਲ ਪੈਸੇ, ਕਰ ਲੈ ਅਸ਼ਨਾਨ ॥*
*ਚਾਪੀਲਾ ਮੂਲੇ ਅਵਧੂ ਧਰੀਲਾ ਧਿਆਨ ॥ (ਕਬੀਰ ਗ੍ਰੰਥਾਵਲੀ ੨੦੨)*
*ਪੀਵਹੁ ਸੰਤ ਸਦਾ ਮਤਿ ਦੁਰਲਭ ਸਹਜੇ ਪਿਆਸ ਬੁਝਾਈ॥ਰਹਾਓ॥*
*ਭੈ ਬਿਚਿ ਭਾਉ ਭਾਇ ਕੋਊ ਬੂਝਹਿ ਹਰਿ ਰਸੁ ਪਾਵੈ ਭਾਈ॥*
*ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ ਭਾਵੈ ਤਿਸਹਿ ਪਿਆਈ॥*
*ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ॥*
*ਤ੍ਰਿਕੁਟੀ ਛੂਟੈ ਦਸਵਾ ਦਰ ਖੂਲੇ ਤਾ ਮਨੁ ਖੀਵਾ ਭਾਈ॥ (ਕੇਦਾਰਾ ਕਬੀਰ ਜੀ-੧੧੨੩)*
*ਗਗਨਿ ਰਸਾਲ ਚੁਐ ਮੇਰੀ ਭਾਠੀ। ਸੰਚਿ ਮਹਾ ਰਸੁ ਤਨੁ ਭਇਆ ਕਾਠੀ॥੧॥*
*ਉਆ ਕਉ ਕਹੀਐ ਸਹਜ ਮਤਵਾਰਾ॥ ਪੀਵਤ ਰਾਮ ਰਸੁ ਗਿਆਨ ਬੀਚਾਰਾ॥੧॥ਰਹਾਉ॥*

*ਸਹਜ ਕਲਾਲਨਿ ਜਉ ਮਿਲਿ ਆਈ। ਆਨੰਦਿ ਮਾਤੇ ਅਨਦਿਨੁ ਜਾਈ।।੨।।*
*ਚੀਨਤ ਚੀਤੁ ਨਿਰੰਜਨ ਲਾਇਆ।। ਕਹੁ ਕਬੀਰ ਤੌ ਅਨਭਉ ਪਾਇਆ।।੩।।*
*(ਗਉੜੀ ਕਬੀਰ ਜੀ, ੩੨੮)*

ਮਨ ਨੂੰ ਖੀਵਾ ਕਰਨ ਦੀਆਂ ਵਿਧੀਆਂ ਆਤਮ ਰਸ ਵਿੱਚ ਲੀਨ ਹੋਣ ਵਾਲੀ ਲਿਵ ਅਤੇ ਮਸਤੀ ਦੇ ਰਹੱਸਾਂ ਤੋਂ ਕਬੀਰ ਜੀ ਜਾਣੂ ਸਨ, ਉਨ੍ਹਾਂ ਨੇ ਇਹ ਸੁਆਦ ਮਾਣੇ ਸੀ; *'ਤਾਂ ਮਨ ਖੀਵਾ ਭਾਈ'।*

*ਇੜਾ ਪਿੰਗਲਾ ਔਰ ਸੁਖਮਨਾ ਬੰਦੇ ਏ ਅਵਗਨ ਕਤ ਜਾਹੀ।*

ਕਬੀਰ ਜੀ ਨੂੰ ਗੁਰੂ ਸਹਾਈ ਹੋਏ, ਸਦੀਵੀ ਜਾਗ੍ਰਿਤ ਅਵਸਥਾ ਪ੍ਰਾਪਤ ਹੋਈ। ਮਨ ਖੀਵਾ ਰੱਖਣ ਵਾਲੀ ਸਹਿਜ ਅਵਸਥਾ ਵਿੱਚ ਵਿਚਰਨ ਲਗੇ। ਤਾਂ ਕਬੀਰ ਜੀ ਨੇ ਹਠ ਯੋਗ ਦੀ ਸਾਧਨਾ ਵਾਲੀ ਕਿਰਿਆ ਛੱਡਣ ਦਾ ਐਲਾਨ ਕੀਤਾ :

*ਜਨਮ ਮਰਨ ਕਾ ਭ੍ਰਮ ਗਇਆ ਗੋਬਿਦ ਲਿਵ ਲਾਗੀ।।*
*ਜੀਵਤ ਸੁੰਨ ਸਮਾਨਿਆ ਗੁਰ ਸਾਖੀ ਜਾਗੀ ।।੧।। ਰਹਾਉ ।।*

– – – – – – –

*ਤ੍ਰਿਕੁਟੀ ਸੰਧਿ ਮੈ ਪੇਖਿਆ ਘਟ ਹੂ ਘਟ ਜਾਗੀ।।*
*ਐਸੀ ਬੁਧਿ ਸਮਾਚਰੀ ਘਟ ਮਾਹਿ ਤਿਆਗੀ। (ਬਿਲਾਵਲ ਕਬੀਰ-੮੫੭)*

ਮਨ ਨੂੰ ਖੀਵਾ ਕਰਨ ਵਾਲੀ ਦਸ਼ਾ ਜੋ ਤ੍ਰਿਕੁਟੀ-ਤਿੰਨ ਨਾੜਾਂ ਦੇ ਮੇਲ ਵਾਲੀ ਕਿਰਿਆ, ਰਸ ਦਿੰਦੀ ਸੀ, ਕਬੀਰ ਜੀ ਕਹਿੰਦੇ ਹਨ, ਫਿਰ ਉਹ ਗੁਰੂ ਕ੍ਰਿਪਾ ਨਾਲ ਅਨੰਦਮਈ ਦਸ਼ਾ ਸਦੀਵੀ ਰਹਿਣ ਲੱਗ ਪਈ।

ਗੁਰੂ ਸਾਖੀ-ਸਹਾਈ-ਹੋਏ ਤਾਂ ਮੇਰੀ ਸੁਰਤ ਜੁੜੀ, ਅਫੁਰ ਅਵਸਥਾ ਵਿਆਪੀ। ਇਸ ਪ੍ਰਾਪਤੀ ਪਿੱਛੋਂ ਕਬੀਰ ਜੀ ਜਿਨ੍ਹਾਂ ਜਿਨ੍ਹਾਂ ਅਵਸਥਾਂ ਵਿੱਚੋਂ ਲੰਘੇ, ਉਨ੍ਹਾਂ ਯੋਗਿਕ ਕਿਰਿਆ ਦਾ ਵਰਣਨ ਕਰਦਿਆਂ ਉਸ ਮਾਰਗ ਦੀਆਂ ਘਾਟੀਆਂ ਵਿੱਚੋਂ ਵਿਚਰਨ ਦੀ ਥਾਂ ਥਾਂ ਸਾਖ ਭਰੀ ਹੈ:

*ਜੋਗੀ ਕਹਹਿ ਜੋਗੁ ਭਲ ਮੀਠਾ ਅਵਰੁ ਨ ਦੂਜਾ ਭਾਈ।।*
*ਰੁੰਡਿਤ ਮੁੰਡਿਤ ਏਕੈ ਸਬਦੀ ਏਇ ਕਹਹਿ ਸਿਧਿ ਪਾਈ।।*
*ਹਰਿ ਬਿਨੁ ਭਰਮਿ ਭੁਲਾਨੇ ਅੰਧਾ।।*

– – – – – –

*ਜਿਸਹਿ ਬੁਝਾਏ ਸੋਈ ਬੂਝੈ ਬਿਨੁ ਬੂਝੇ ਕਿਉ ਰਹੀਐ।।*
*ਸਤਿਗੁਰੁ ਮਿਲੈ ਅੰਧੇਰਾ ਚੂਕੈ ਇਨ ਬਿਧਿ ਮਾਣਕੁ ਲਹੀਐ।।*
*ਤਜਿ ਬਾਵੇ ਦਾਹਨੇ ਬਿਕਾਰਾ ਹਰਿ ਪਦੁ ਦ੍ਰਿੜੁ ਕਰਿ ਰਹੀਐ।।*
*ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ।। (ਗਉੜੀ ਕਬੀਰ-੩੩੪)*
*ਉਲਟਤ ਪਵਨ ਚਕ੍ਰ ਖਟੁ ਭੇਦੇ ਸੁਰਤਿ ਸੁੰਨ ਅਨਰਾਗੀ।।*
*ਆਵੈ ਨ ਜਾਇ ਮਰੈ ਨ ਜੀਵੈ ਤਾਸੁ ਖੋਜੁ ਬੈਰਾਗੀ।।*
*ਮੇਰੇ ਮਨ ਮਨ ਹੀ ਉਲਟਿ ਸਮਾਨਾ।।*
*ਗੁਰ ਪਰਸਾਦਿ ਅਕਲਿ ਭਈ ਅਵਰੈ ਨਾਤਰੁ ਥਾ ਬੇਗਾਨਾ।।*
*ਨਿਵਰੈ ਦੂਰਿ ਦੂਰਿ ਫੁਨਿ ਨਿਵਰੈ, ਜਿਨਿ ਜੈਸਾ ਕਰਿ ਮਾਨਿਆ।।*

*ਅਲਉਤੀ ਕਾ ਜੈਸੇ ਭਇਆ ਬਰੇਡਾ ਜਿਨਿ ਪੀਆ ਤਿਨਿ ਜਾਨਿਆ ॥*
*ਤੇਰੀ ਨਿਰਗੁਨ ਕਥਾ ਕਾਇ ਸਿਉ ਕਹੀਐ ਐਸਾ ਕੋਇ ਬਿਬੇਕੀ॥*
*ਕਹੁ ਕਬੀਰ ਜਿਨਿ ਦੀਆ ਪਲੀਤਾ ਤਿਨਿ ਤੈਸੀ ਝਲ ਦੇਖੀ॥ (ਗਉੜੀ ਕਬੀਰ-੩੩੩)*

ਸ਼ਬਦਾ ਦਾ ਭਾਵ ਹੈ: ਮਨ ਨੂੰ ਉਲਟਾਕੇ, ਪਵਨ ਨਾਲ ਜੋਗੀ ਲੋਕ ਜਿਵੇਂ ਛੇ ਚੱਕ੍ਰ ਵਿੰਨ੍ਹਦੇ ਹਨ, ਸਤਿਗੁਰਾਂ ਦੀ ਦੱਸੀ ਜੁਗਤ ਨਾਲ *'ਗੁਰ-ਪ੍ਰਸਾਦਿ ਅਕਲ ਭਈ ਅਵਰੈ'*-ਪਾਸਾ ਹੀ ਪਲਟ ਗਿਆ। ਭਾਵ ਮਨ ਨੂੰ ਵਿਕਾਰਾਂ ਵਲੋਂ ਹੋੜਕੇ, ਮੈ ਸੁਰਤ ਸੁੰਨ ਅਨੁਰਾਗੀ- 'ਸੁਰਤ ਨੂੰ ਸੁੰਨ (ਅਫੁਰ) ਅਵਸਥਾ ਦੇ ਅਨੁਰਾਗ (ਪ੍ਰੇਮ) ਵਿੱਚ ਲੀਨ ਕਰ ਲਿਆ ਹੈ। ਉਸ ਨਿਰਗੁਣ ਦੀ ਕਥਾ ਕਿਸ ਕੋਲ ਕਹੀਏ ਉਹ ਤਾ ਮਿਠਾ ਮਿਸ਼ਰੀ (ਅਲਉਤੀ) ਦਾ ਸ਼ਰਬਤ ਹੈ। ਸਭ ਸ਼ੰਕਾਵਾਂ ਨਵਿਰਤ ਹੋ ਗਈਆਂ ਹਨ। ਅਧਿਆਤਮਕ ਵਿਸਮਾਦੀ ਅਵਸਥਾ ਦਾ ਉਹੋ ਹੀ ਨਜਾਰਾਂ ਜਾਣ ਸਕਦੇ ਹਨ, ਜਿਨ੍ਹਾਂ ਇਹ 'ਪਲੀਤਾ' ਲਾਇਆ ਹੈ, ਜਾਂ ਜਿਨ੍ਹਾਂ ਦੇ ਪਲੀਤਾ ਲੱਗਿਆ ਹੈ।

### *ਕਬੀਰ ਜੀ ਦਾ ਰਾਮ :*

ਕਬੀਰ ਜੀ ਰਾਮ' ਅਰਾਧਕ ਹੁੰਦੇ ਭੀ ਰਾਮ ਅਰਾਧਕ ਨਹੀਂ ਰਹੇ ਸੀ। ਆਰੰਭ ਵਿੱਚ ਉਨ੍ਹਾਂ ਨੇ ਜਿਸ 'ਰਾਮ ਸ਼ਬਦ ਦੇ ਜਾਪ ਨੂੰ ਚਿਤਵਿਆ ਹੈ: ਇਸ ਤੋਂ ਕੁੱਝ ਸੱਜਣ ਭੁਲੇਖੇ ਵਸ ਆਖਦੇ ਦੇਖੇ ਗਏ ਹਨ, ਜੇ ਕਬੀਰ ਜੀ ਰਾਮ ਜਪਦੇ ਹੋਏ ਗੁਰੂ ਗ੍ਰੰਥ ਸਾਹਿਬ ਵਿੱਚ ਬੈਠੇ ਹਨ, ਤਦ ਗੁਰੂ ਨਾਨਕ ਪੰਥੀਆਂ ਨੂੰ ਉਸ ਨਾਲ ਕਿਉਂ ਵਿਰੋਧ ਹੈ? ਜਿਸ ਭਾਵ ਨੂੰ ਮੁੱਖ ਰਖਕੇ, ਕਬੀਰ ਜੀ ਅਤੇ ਹੋਰ ਭਗਤ 'ਰਾਮ ਜਪਦੇ ਸਨ, ਉਸ ਨਾਲ ਉੱਕਾ ਹੀ ਵਿਰੋਧ ਨਹੀਂ। ਗੁਰੂ ਸਾਹਿਬਾਨ ਨੇ ਭੀ ਆਪਣੀ ਬਾਣੀ ਵਿਚ 'ਰਾਮ ਸ਼ਬਦ ਦੀ ਸੰਕੇਤਕ ਵਰਤੋਂ ਕੀਤੀ ਹੈ। ਵਿਰੋਧ ਉਸ ਵੇਲੇ ਉੱਭਰਦਾ ਹੈ, ਜਦੋਂ ਦਸਰਥ ਪੁਤੱਰ ਰਾਮਚੰਦਰ ਰਾਜੇ ਨੂੰ 'ਰਾਮ' ਮੰਨਣ ਦੀ ਮਾਨਤਾ ਅੱਗੇ ਖੜ੍ਹੀ ਕੀਤੀ ਜਾਂਦੀ ਹੈ। ਅਜੇਹੀ ਭਾਵਨਾ ਦਾ ਕਬੀਰ ਜੀ ਨੇ ਹੋਰਨਾਂ ਨਾਲੋਂ ਕਰੜਾ ਵਿਰੋਧ ਕੀਤਾ ਹੈ। ਜੋ ਉਨ੍ਹਾਂ ਦੀਆਂ ਰਚਨਾਵਾਂ ਵਿੱਚ ਆਮ ਤੌਰ ਤੇ ਪਾਇਆ ਜਾਂਦਾ ਹੈ, ਚਾਹੇ ਉਹ ਕਬੀਰ ਗ੍ਰੰਥਾਵਲੀ ਹੋਵੇ ਜਾਂ ਕਬੀਰ ਬਚਨਾਵਲੀ' ਜਾਂ ਕਬੀਰ ਬੀਜਕ। ਸਭ ਪੋਥੀਆਂ ਵਿੱਚ ਇਹ ਵਾਕ ਕ੍ਰਿਸ਼ਨ ਅਤੇ ਰਾਮ ਦੇ ਅਵਤਾਰ ਵਿਰੋਧੀ ਹੋਣ ਦੇ ਪ੍ਰਾਪਤ ਹਨ:

*'ਨ ਦਸਰਥ ਘਰ ਔਤਰ ਆਵਾ॥ ਨਾ ਲੰਕਾ ਕਾ ਰਾਵ ਸਤਾਵਾ ॥*
*ਨਹਿ ਦੇਵੈ (ਦੇਵਕੀ) ਗਰਭ ਹੋਇ ਆਵਾ। ਨ ਜਸੁਧੈ ਕੈ ਗੋਦ ਖਿਲਾਵਾ ॥*
*ਨ ਵੋਹ ਗਵਾਲਨ ਕੈ ਸੰਗ ਫਿਰਿਯਾ॥ ਗੋਵਰਧਨ ਲੀਨ ਨ ਕਰ ਧਰਿਆ ॥*
*ਬਾਵਨ ਦੇਹ ਨਹੀਂ ਬਲ ਛਲੀਆ॥ ਧਰਨੀ ਵੇਦ ਲੇਨਿ ਉਧਰੀਆ ॥*
*ਗੰਡਕ ਸਾਲਗ੍ਰਾਮ ਨ ਸ਼ੀਲਾ॥ ਮਛ ਕਛ ਹੈਵੈ ਨਹਿ ਜਲਹਿ ਹੀਲਾ ॥*
*ਬਦਰੀ ਵੇਸ ਧਯਾਨ ਨਹੀਂ ਲਾਵਾ॥ ਪਰਸ ਰਾਮ ਹੋ ਖਤ੍ਰੀ ਨਾ ਸੰਤਾਵਾ ॥*
*ਦਵਾਰ ਮਤੀ ਸਰੀਰ ਨ ਛਾਡਾ॥ ਜਗਨ ਨਾਥ ਲੈ ਪਿੰਡ ਨ ਗਾਡਾ ॥*
*ਕਹੇ ਕਬੀਰ ਬਿਚਾਰਿ ਕਹਿ ਯਹ ਪੰਥ ਮਤ ਭੂਲ ॥*
*ਯੋਹਿ ਕਬੀਰ ਅਨਮਾਨ ਕਰ ਥੂਲ ਨਹੀਂ ਅਸਥੂਲ ॥ (ਕਬੀਰ ਰਚਨਾਵਲੀ ਸਫਾ ੨੪੩)*
*ਲੋਗ ਕਹੈ ਗੋਵਰਧਨ ਧਾਰੀ॥ ਤਾਕੀ ਮੋਹ ਅਚੰਭਾ ਭਾਰੀ ॥*
*ਨਿਰਗੁਣ ਰਾਮ ਜਪਹੁ ਰੇ ਭਾਈ॥ ਅਵਿਗਤ ਕੀ ਗਤਿ ਲਖੀ ਨ ਜਾਈ॥*
*(ਕਬੀਰ ਗ੍ਰੰਥਾਵਲੀ ੨੦੪)*

*ਕਸਤੂਰੀ ਕੁੰਡਲ ਬਸੈ, ਮ੍ਰਿਗ ਢੂੰਡੇ ਬਨ ਮਾਹਿ॥*
*ਐਸੇ ਘਟ ਘਟ ਰਾਮ ਹੈ ਦੁਨਿਆਂ ਪੇਖੇ ਨਾਹਿ॥ (ਕ.ਗ੍ਰੰ.ਸਫਾ ੮੧)*
*ਰਾਮ ਗੁਣ ਨਯਾਰੋ ਨਯਾਰੋ ਨਯਾਰੋ। ਅਬੁਝਾ ਲੋਕ ਕਹਾ ਲੋ ਬੂਝੇ ਬੂਝਨਹਾਰ ਬਿਚਾਰੋ॥*
*ਕੇਤੇ ਰਾਮਚੰਦੂ ਤਪਸੀ ਸੇ ਜਿਨ ਜਗ ਯਹ ਬਿਰਮਾਯਾ॥*
*ਕੇਤੇ ਕਾਨ੍ਹ ਭਏ ਮੁਰਲੀਧਰ ਤਿਨ ਭੀ ਅੰਤ ਨ ਪਾਯਾ॥*
*ਕੇਤਿਕ ਸਿਧ ਸਾਧਕ ਸਨਿਆਸੀ ਨਿਜ ਬਨਬਾਸ ਬਸਾਯਾ॥*
*ਕੇਤੇ ਮੁਨਿਜਨ ਗੋਰਖ ਕਹਿਏ ਤਿਨੈ ਅੰਤ ਨ ਪਾਯਾ॥*
*ਜਾਕੀ ਗਤ ਬ੍ਰਹਮ ਨਹਿ ਪਾਏ ਸ਼ਿਵ ਸਨਕਾਦਿਕ ਹਾਰੇ॥*
*ਤਾਕੇ ਗੁਨ ਨਰ ਕੈਸੁ ਪੋਹੋ ਕਹੈ ਕਬੀਰ ਪੁਕਾਰੇ॥ (ਕਬੀਰ ਬੀਜਕ ਸਫਾ ੩੫,੩੬)*

## *ਕਬੀਰ ਜੀ ਦੀ ਆਪਣੇ ਬਾਰੇ ਜਾਣਕਾਰੀ :*

ਕਬੀਰ ਜੀ ਨੇ ਆਪਣੇ ਜੀਵਨ, ਜਨਮ ਭੂਮੀ ਤੇ ਕਰਮ ਭੂਮੀ ਆਪਣੇ ਧੰਦੇ ਤੇ ਜਾਤੀ ਦਾ ਜ਼ਿਕਰ ਭੀ ਸਪਸ਼ਟ ਰੂਪ ਵਿੱਚ ਕੀਤਾ ਹੈ:

*੧. ਕਾਸ਼ੀ ਮੇਂ ਹਮ ਪ੍ਰਗਟ ਭਏ ਹੈਂ ਰਾਮਾਨੰਦ ਚਿਤਾਏ।*
*੨. ਮਰਤੀ ਬਾਰ ਮਗਹਰਿ ਉਠਿ ਆਇਆ।*
*ਬਹੁਤੁ ਬਰਸ ਤਪੁ ਕੀਆ ਕਾਸੀ॥ ਮਰਨੁ ਭਇਆ ਮਗਹਰ ਕੀ ਬਾਸੀ॥(ਗਉੜੀ ਕਬੀਰ-੩੨੬)*
*੩. ਤੋਰੈ ਭਰੋਸੈ ਮਗਹਰ ਬਸਿਓ ਮੇਰੇ ਤਨ ਕੀ ਤਪਤ ਬੁਝਾਈ॥ (ਰਾਮਕਲੀ ਕਬੀਰ ੯੬੯)*
*੪. ਤੂੰ ਬਾਮਨੁ ਮੈ ਕਾਸੀਕ ਜੁਲਹਾ ਬੂਝਹੁ ਮੋਰ ਗਿਆਨਾ॥ (ਆਸਾ ਕਬੀਰ ਜੀ-੪੮੨)*
*੫. ਕਿਆ ਕਾਸੀ ਕਿਆ ਊਖਰੁ ਮਗਹਰੁ। ਰਾਮ ਰਿਦੈ ਜਉ ਹੋਈ॥(ਧਨਾਸਰੀ ਕਬੀਰ ਜੀ-੬੯੨)*

ਇੱਕ ਉਪਰਲੀ ਤੁਕ, ਕਬੀਰ ਪੰਥੀ ਗ੍ਰੰਥਾਂ ਵਿੱਚੋਂ ਹੈ, ਹੇਠਲੇ ਵਾਕ ਗੁਰੂ ਗ੍ਰੰਥ ਸਾਹਿਬ ਵਿੱਚੋਂ ਹਨ। ਇਨ੍ਹਾਂ ਬਚਨਾਂ ਤੋਂ ਪ੍ਰਗਟ ਹੈ, ਕਬੀਰ ਜੀ ਕਾਸ਼ੀ ਵਿੱਚ ਜੰਮੇ ਸਨ, ਸਾਰਾ ਜਨਮ ਵੀ ਉਥੇ ਬਿਤਾਇਆ ਅੰਤ ਸਮੇਂ ਜਦੋਂ ਸੰਸਾਰ ਛੱਡਣਾ ਸੀ ਮਗਹਰ ਚਲੇ ਗਏ, ਜਿਥੇ ਪਹਿਲਾਂ ਭੀ ਜਾਂਦੇ ਆਉਂਦੇ ਰਹਿੰਦੇ ਸਨ।

ਮਗਹਰ ਦੀ ਪਹਿਲਾਂ ਕੀਤੀ ਯਾਤਰਾ ਸਮੇਂ ਸੱਚੇ ਸਤਿਗੁਰ ਦੀ ਪ੍ਰਾਪਤੀ ਹੋਈ; 'ਪਹਿਲੇ ਦਰਸ਼ਨ ਮਗਹਰ ਪਾਇਓ ਫੁਨ ਕਾਸੀ ਵਸੈ ਆਈ' ਜਿਸ ਗੁਰੂ ਨੂੰ ਸਤਿਗੁਰ 'ਸਾਧੂ' ਦੇ ਨਾਮ ਨਾਲ ਉਨ੍ਹਾਂ ਯਾਦ ਕੀਤਾ ਹੈ ਅਤੇ ਸਤਿਗੁਰੂ ਦੀ ਮੋਹਰ ਨੂੰ 'ਗੁਰ ਪ੍ਰਸਾਦਿ' ਅਤੇ ਸਤਿਗੁਰੂ ਦੇ ਮੱਤ ਨੂੰ 'ਗੁਰਮਤ' ਕਿਹਾ ਹੈ। ਉਸ ਗੁਰੂ ਦੇ ਕਬੀਰ ਜੀ ਨੂੰ ਮਗਹਰ' ਵਿੱਚ ਦਰਸ਼ਨ ਹੋਏ ਸਨ:

*ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ ॥(ਰਾਮਕਲੀ ਕਬੀਰ ਜੀ-੯੬੯)*
*ਗੁਰਮਤਿ ਰਾਮੈ ਨਾਮਿ ਬਸਾਈ। ਅਸਥਿਰੁ ਰਹੈ ਨ ਕਤਹੂੰ ਜਾਈ॥(ਆਸਾ ਕਬੀਰ ਜੀ-੪੮੧)*

ਜਿਸ ਸਤਿਗੁਰ ਤੋਂ ਸਤਿਨਾਮ ਦੀ ਪ੍ਰਾਪਤੀ ਹੋਈ, ਜਿਸ ਨਾਮ ਦਾ ਉਨ੍ਹਾਂ ਫਿਰ ਸਿਮਰਨ ਕੀਤਾ ਅੱਗੋਂ ਅੱਗੇ ਕਰਾਇਆ। ਉਸ ਦਾ ਵਰਣਨ ਉਨ੍ਹਾਂ ਦੀ ਪ੍ਰਾਪਤ ਬਾਣੀ ਦੇ ਗ੍ਰੰਥਾਂ ਵਿੱਚ ਦਰਜ ਹੈ। ਕਬੀਰ ਪੰਥੀਆਂ ਦੀ ਇੱਕ ਸਤਿਨਾਮੀ ਸ਼ਾਖ ਤੋਂ ਵੀ ਇਸ ਦੀ ਪੁਸ਼ਟੀ ਹੁੰਦੀ ਹੈ। ਚੰਦ੍ਰ ਬਲੀ ਪਾਂਡੇ (ਵਿਚਾਰ ਵਿਮ੍ਰਸ਼ ਸਫਾ ੯) ਨੇ ਸਿੱਟਾ ਕੱਢਿਆ ਹੈ:

ਵਾਸਤਵ ਮੈਂ ਉਨਕਾ ਮੂਲ ਕਿਆ ਥਾ ਔਰ ਕਿਸ ਪ੍ਰਕਾਰ ਸਮਯ ਪਾ ਕਰ ਧੀਰੇ ਧੀਰੇ ਭਕਤੋਂ ਕੀ ਕ੍ਰਿਪਾ ਸੇ 'ਜਿੰਦ' ਸੇ ਸੰਤ ਬਣ ਗਏ ਔਰ ਸੂਫੀਓਂ ਕੀ ਸੰਪਰਦਾਇ ਸੇ ਨਿਕਲ

ਕਰ ਵੈਸ਼ਣਵੋਂ ਮੇਂ ਮਿਲ ਗਏ। ਏਵੰ ਨਿਰਗੁਣ ਪੰਥ ਕੇ ਪ੍ਰਵਿਤਕ ਬਣ ਬੈਠੇ'। (ਸਫਾ ੬)

ਕਬੀਰ ਜੀ ਨੇ ਆਪਣੀ ਜੁਲਾਹਾ ਜਾਤੀ ਦੀ ਹੀਣਤਾ ਬਾਰੇ ਨਿਸੰਗਤਾ ਨਾਲ ਦੱਸਿਆ ਹੈ:

*੧. ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇ ਹਾਰੁ॥*
*ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ॥(ਸਲੋਕ ਕਬੀਰ ਜੀ ੧੩੬੪)*

*੨. ਜਾਤਿ ਜੁਲਾਹਾ ਮਤਿ ਕਾ ਧੀਰੁ॥ ਸਹਜਿ ਸਹਜਿ ਗੁਣ ਰਮੈ ਕਬੀਰੁ॥*
*(ਗਉੜੀ ਕਬੀਰ ਜੀ-੩੨੮)*

*੩. ਤੂੰ ਬਾਹਮਨ ਮੈ ਕਾਸੀਕ ਜੁਲਹਾ ਬੂਝਹੁ ਮੋਰ ਗਿਆਨਾ॥ (ਆਸਾ ਕਬੀਰ ਜੀ-੪੮੨)*

*੪. ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ॥ (ਆਸਾ ਕਬੀਰ ਜੀ-੪੮੨)*

*'ਕਬੀਰ ਦਰਸ਼ਨ'* ਵਿੱਚ ਡਾ. ਦੀਨ ਦਇਆਲ ਗੁਪਤਾ ਨੇ, ਕਬੀਰ ਪੰਥ ਦੀ ਜਾਣਕਾਰੀ ਦੇਂਦਿਆਂ ਕਿਹਾ ਹੈ *'ਸਤਿਨਾਮ ਕਾ ਜਾਪ ਤਥਾ ਕੀਰਤਨ ਤਥਾ ਭਜਨ ਕਰਤੇ ਰਹਿਨਾ ਚਾਹੀਏ ਯਹ ਕਬੀਰ ਪੰਥੀਓਂ ਕੀ ਧਾਰਨਾ ਹੈ। (ਸਫਾ ੪੯੪)*

ਆਪਣੇ ਆਪ ਨੂੰ ਕਬੀਰ ਜੀ ਨੇ ਕਿਸੇ ਵੀ ਥਾਂ ਮੁਸਲਮਾਨ ਅਤੇ ਹਿੰਦੂ ਨਹੀਂ ਕਿਹਾ। ਹਿੰਦੂਆਂ ਮੁਸਲਮਾਨਾ ਦੋਵਾਂ ਦੇ ਕਰਮ ਕਾਂਡਾਂ ਅਤੇ ਜਨੂੰਨੀ ਮਜ਼ਹਬੀ ਖਿਚਾਖਿਚੀ ਨੂੰ ਨਿੰਦਿਆ ਹੈ। *'ਹਿੰਦੂ ਤੁਰਕ ਕਹਾਂ ਤੇ ਆਏ ਕਿਨਿ ਇਹ ਰਾਹ ਚਲਾਈ'।*

ਡਾ. ਬੜਥਵਾਲ ਕਹਿੰਦੇ ਹਨ, ਕੋਰੀ (ਜੁਲਾਹਾ) ਜਾਤੀ ਦੇ ਲੋਗ ਪਹਿਲਾਂ ਨਾ ਮੁਸਲਮਾਨ ਹੁੰਦੇ ਸਨ ਨਾ ਹਿੰਦੂ, ਫਿਰ ਮੁਸਲਮਾਨ ਭੀ ਬਣਨ ਲਗੇ, ਹਿੰਦੂ ਭੀ ਕਹਾਏ। ਕਬੀਰ ਜੀ ਜੁਲਾਹਿਆਂ ਦੀ ਵਿਚਕਾਰਲੀ ਸ਼੍ਰੇਣੀ ਵਿੱਚੋਂ ਸਨ, ਜਿਨ੍ਹਾਂ ਦੇ ਪੈਰੋਕਾਰ ਕਬੀਰ ਪੰਥੀ ਅਨੇਕਾਂ ਮੁਸਲਮਾਨ ਭੀ ਹਨ ਹਿੰਦੂ ਭੀ, ਇਸੇ ਕਾਰਨ ਹਨ।

*'ਕਬੀਰ ਦਾਸ ਜਿਸ ਜੁਲਾਹਾ ਵੰਸ਼ ਮੇਂ ਪਾਲਿਤ ਹੁਏ ਥੇ ਵਹਿ ਇਸੀ ਪ੍ਰਕਾਰ ਕੇ ਨਾਥ ਮਤ ਅਲੰਭੀ ਯੋਗਿਓਂ ਕਾ ਮੁਸਲਮਾਨੀ ਰੂਪ ਥਾ।'*

ਕਬੀਰ ਜੀ ਦੇ ਜਨਮ ਅਤੇ ਸੰਮਤ ਬਾਰੇ ਕੋਈ ਪੱਕਾ ਪ੍ਰਮਾਣ ਨਹੀਂ, ਇੱਕ ਕਲਪਨਾ ਅਨੁਸਾਰ ਉਨ੍ਹਾਂ ਦਾ ਜਨਮ ਸੰਮਤ ੧੪੫੫ ਹੈ। ਨੀਰੂ ਜੁਲਾਹੇ ਨੂੰ ਉਹ ਲਹਿਰਤਾਰਾ ਤਲਾਬ ਕੰਢਿਓਂ ਲੱਭੇ ਸਨ। ਕਿਹਾ ਜਾਂਦਾ ਹੈ ਕਿਸੇ ਕੁਵਾਰੀ ਬ੍ਰਹਿਮਣੀ ਦੇ ਪੇਟੋਂ ਜਨਮ ਹੋਇਆ ਸੀ। ਉਹ ਲਾਜ ਦੀ ਮਾਰੀ ਤਲਾਬ ਕੰਢੇ ਸੁੱਟ ਆਈ ਜਾਂ ਰੱਖ ਆਈ ਜਿੱਥੇ ਨੀਰੂ ਨੂੰ ਕਬੀਰ ਦੀ ਬਾਲੜੀ ਦੇਹੀ ਲੱਭੀ, ਉਸਨੇ ਪਾਲਨਾ ਪੋਸਨਾ ਆਪਣੇ ਮੁਸਲਮਾਨੀ ਕੁਟੰਬ ਵਿੱਚ ਇਸਲਾਮੀ ਰੀਤਾਂ ਨਾਲ ਕੀਤੀ।

ਕਬੀਰ ਜੀ ਨੇ ਆਪ ਹੀ ਮਾਂ ਦੇ ਮੂੰਹ ਵਿੱਚ ਪਾਕੇ ਇਹ ਗੱਲ ਦੱਸੀ ਹੈ। ਕਬੀਰ ਬਾਣੀ ਵਿੱਚ ਉਨ੍ਹਾਂ ਨੇ ਆਪਣੇ ਪਰਿਵਾਰ, ਮਾਤਾ, ਪਤਨੀ, ਪੁੱਤਰ ਬਾਰੇ ਵੀ ਜ਼ਿਕਰ ਕੀਤਾ ਹੈ, ਕਬੀਰ ਜੀ ਦੀ ਮਾਂ ਨੀਰੂ ਤੇ ਪਤਨੀ ਮੁਸਲਮਾਨੀ ਖਿਆਲਾਂ ਦੀ ਜੁਲਾਹੀ ਸੀ, ਕਬੀਰ ਜੀ ਵੈਸ਼ਨਵ ਬਣੇ, ਮਾਤਾ ਜੀ ਵਿਰੋਧ ਵਿੱਚ ਕੁਰਲਾ ਉੱਠੇ *"ਮੁਸਿ ਮੁਸਿ ਰੋਵੈ ਕਬੀਰ ਕੀ ਮਾਈ। ਏ ਬਾਰਿਕ ਕੈਸੇ ਜੀਵਹਿ ਰਘੁਰਾਈ । "ਹਮਰੀ ਕੁਲ ਕਉਨੇ ਰਾਮ ਕਹਿਓ। ਜਬਤੇ ਮਾਲਾ ਲਈ ਨਿਪੂਤੇ ਤਬਤੇ ਸੁਖ ਨ ਭਇਓ।"* ਕਬੀਰ ਜੀ ਦੀ ਮਾਤਾ ਸਿੱਧੀਆਂ ਸੁਣਾਉਂਦੀ ਸੀ। *'ਇਹੁ ਮੁੰਡੀਆ ਕਿਉ ਨਾ ਮੁਇਓ'।*

ਮਾਂ ਮਰ ਗਈ ਤਾਂ ਕਬੀਰ ਜੀ ਸੌਖੇ ਹੋਏ- *ਮੁਈ ਮੇਰੀ ਮਾਈ ਮੈਂ ਖਰਾ ਸੁਖਾਲਾ'।* ਪਤਨੀ

ਦਾ ਨਾਂ ਲੋਈ ਸੀ। *'ਕਹਿਤ ਕਬੀਰ ਸੁਨਹੁ ਰੇ ਲੋਈ'।* ਕਬੀਰ ਦੇ ਪਿਤਾ ਭਲੇ ਸਨ ਕਬੀਰ ਨੂੰ ਦਿਲਾਸਾ ਦਿੰਦੇ ਰਹਿੰਦੇ ਸੀ *''ਬਾਪ ਦਿਲਾਸਾ ਮੇਰੋ ਕੀਨਾ''। 'ਪਿਤਾ ਹਮਾਰੋ ਬਡ਼ੇ ਗੁਸਾਈਂ। ਤਿਸ ਪਿਤਾ ਪਹਿਰਿਓ ਹਉ ਕਰ ਜਾਈ'* (ਆਸਾ) ਇਨ੍ਹਾਂ ਤੁਕਾਂ ਦੇ ਭਾਵ ਦੋਹਰੇ ਅਰਥਾਂ ਵਾਲੇ ਹਨ । ਹਿੰਦੀ ਵਿਦਵਾਨਾਂ ਦਾ ਮੱਤ ਹੈ ਕਬੀਰ ਜੀ ਨੇ ਇੱਕ ਤੋਂ ਵਧੀਕ ਵਿਆਹ ਕੀਤੇ ਸਨ। ਜਿਨ੍ਹਾਂ ਵਿੱਚੋਂ ਦੂਜੀ ਪਤਨੀ ਦਾ ਨਾਮ 'ਧਨੀਆ' ਸੀ। *ਮੇਰੀ ਬਹੁਰੀਆ ਕੋ ਧਨੀਆ ਨਾਉ। ਲੇ ਰਾਖਿਓ ਰਾਮ ਜਨੀਆ ਨਾਉ'।* ਪਹਿਲੀ ਪਤਨੀ ਕੋਝੀ ਤੇ ਕਰੂਪ ਸੀ, ਸਹੁਰੇ ਅਤੇ ਪੇਕੇ ਬੁਰੀ ਸਮਝੀ ਜਾਂਦੀ ਸੀ। 'ਅਬ ਕੀ ਬਰੀ-ਦੂਜੀ ਪਤਨੀ, ਸੁੰਦਰ ਸਰੂਪ ਸੁਜਾਤ ਸੁਲੱਖਣੀ ਸੀ। ਚੰਗਾ ਹੋਇਆ ਪਹਿਲੀ ਮਰ ਗਈ ਹੁਣ ਦੀ ਬਿਆਹੀ ਜੁਗ ਜੁਗ ਜੀਵੇ । ਇੱਕ ਥਾਂ ਕਿਹਾ ਹੈ ਜਦੋਂ ਦੀ ਛੋਟੀ ਆਈ ਹੈ, ਵੱਡੀ ਦਾ ਸੁਹਾਗ ਨਹੀਂ ਰਿਹਾ। ਅਧਿਆਤਮਵਾਦੀ ਗਿਆਨੀ ਇੱਥੇ ਦੂਜੀ ਮਾਨਤਾ ਦੀ ਗੱਲ ਭੀ ਕਰਦੇ ਹਨ। ਕਈ ਹੋਰ ਅੰਦਰੂਨੀ ਅਰਥ ਭੀ ਲਾਉਂਦੇ ਹਨ। ਪਰ ਇੱਕ ਗੱਲ ਸਪੱਸ਼ਟ ਹੈ, ਕਬੀਰ ਜੀ ਇੱਕ ਵਹੁਟੀ ਦੇ ਹੁੰਦਿਆਂ ਵੀ ਦੂਜੀ ਦਾ ਆਉਣਾ ਸਵੀਕਾਰ ਕਰਦੇ ਹਨ। ਆਪਣੇ ਆਪ ਲਈ ਨਹੀਂ ਤਾਂ ਸਮਾਜਕ ਹਿਤ ਕਾਰਨ, ਘੁੰਡ ਕਢਣ ਦੀ ਰੀਤ ਬਾਰੇ ਭੀ ਉਟੰਕਣ ਕੀਤਾ ਹੈ। *'ਰਹੁ ਰਹੁ ਰੀ ਬਹੁਰੀਆ ਘੂੰਘਟ ਜਿਨ ਕਾਢੈ'।* ਗੁਰੂ ਗ੍ਰੰਥ ਸਾਹਿਬ ਅਤੇ ਕਬੀਰ ਪੰਥੀ ਲਿਖਤਾਂ ਅਨੁਸਾਰ, ਕਬੀਰ ਜੀ ਦੇ ਘਰ, 'ਕਮਾਲ' ਨਾਮ ਦਾ ਪੁੱਤਰ ਪੈਦਾ ਹੋਇਆ ਅਤੇ ਅੱਗੇ ਪਰਿਵਾਰ ਦੀ ਵੇਲ ਵਧੀ:

*'ਬੂਡਾ ਬੰਸੁ ਕਬੀਰ ਕਾ ਉਪਜਿਓ ਪੂਤੁ ਕਮਾਲ'।। (ਸਲੋਕ ਕਬੀਰ-੧੩੭੦)*

ਕਬੀਰ ਦੇ ਲੜਕੀਆਂ ਵੀ ਹੋਈਆਂ ਸਨ। ਪੁਤਰੀ ਦਾ ਨਾਂ ਕਮਾਲੀ ਦੱਸਿਆ ਗਿਆ ਹੈ। ਬਾਲ-ਬੱਚੇ ਦੀ ਪਾਲਣਾ ਦੀਆਂ ਮੁਸ਼ਕਲਾਂ ਸਾਹਮਣੇ ਆਈਆਂ: ਬਾਲ ਪਰਿਵਾਰ ਕਿੱਥੋਂ ਖਾਵੇ, ਬੱਚੇ ਖਾਣੇ ਵਲੋਂ ਭੁੱਖੇ ਰਹਿਣ ਲਗੇ:- ਵੇਹਲੜ ਪ੍ਰਾਹੁਣੇ ਸਿਰ ਮੁੰਨੇ (ਮੁੰਡੀਆ)-ਸਾਧ,- ਵਧੀਆ ਪਰੋਸੀਆ ਰੋਟੀਆਂ ਖਾਂਦੇ ਸੀ, ਘਰ, ਪਰਿਵਾਰ ਦੇ ਜੀਆਂ ਨੂੰ ਚੱਬਣ ਲਈ ਦਾਣੇ ਦਿੱਤੇ ਜਾਂਦੇ ਸੀ: 'ਹਮ ਕਉ ਚਾਬਨ ਉਨ ਕਉ ਰੋਟੀ'। ਦੂਜੇ ਪਾਸੇ ਸਾਧੂਆਂ ਲਈ ਸਦਾ ਬਰਤ ਲੱਗਾ ਰਹਿੰਦਾ ਸੀ। ਬੱਚਿਆਂ ਅਤੇ ਪਰਿਵਾਰ ਨੂੰ ਚੰਗੀ ਰੋਟੀ ਭੀ ਨਾ ਮਿਲਣ ਤੋਂ ਕਬੀਰ ਜੀ ਦੀ ਮਾਂ ਗੁੱਸੇ ਹੋਕੇ ਖਿਝਦੀ ਰਹਿੰਦੀ ਤੇ ਆਖਦੀ ਸੀ:

*ਹਮ ਕਉ ਸਾਥਰੁ ਉਨ ਕਉ ਖਾਟ ।।*
*ਮੂਡ ਪਲੋਸਿ ਕਮਰ ਬਧਿ ਪੋਥੀ ।।*
*ਹਮ ਕਉ ਚਾਬਨੁ ਉਨ ਕਉ ਰੋਟੀ ।। (ਗੋਂਡ ਕਬੀਰ-੮੭੧)*
*ਮੁਸਿ ਮੁਸਿ ਰੋਵੈ ਕਬੀਰ ਕੀ ਮਾਈ ।।*
*ਏ ਬਾਰਿਕ ਕੈਸੇ ਜੀਵਹਿ ਰਘੁਰਾਈ ।। ੧ ।। (ਗੂਜਰੀ ਕਬੀਰ-੫੨੪)*

*ਕਬੀਰ ਜੀ ਦਾ ਜਵਾਬ ਹੈ:-*

*ਕਹਤ ਕਬੀਰ ਸੁਨਹੁ ਮੇਰੀ ਮਾਈ ।।*
*ਹਮਰਾ ਇਨ ਕਾ ਦਾਤਾ ਏਕੁ ਰਘੁਰਾਈ ।। (ਗੂਜਰੀ ਕਬੀਰ- ੫੨੪)*

ਕਿਹਾ ਜਾਂਦਾ ਹੈ ਕਬੀਰ ਜੀ ਨੂੰ ਪ੍ਰਵਾਰਕ ਸੁਖ ਨਹੀਂ ਮਿਲਿਆ ਇਸ ਦੀ ਪੁਸ਼ਟੀ ਲਈ ਕਬੀਰ ਗ੍ਰੰਥਾਵਲੀ ਵਿੱਚੋਂ ਇਹ ਵਾਕ ਦਿੱਤੇ ਜਾਂਦੇ ਹਨ:

*ਜਦ ਕਾ ਭਾਈ ਜਨਮਿਆ ਕਹੂੰ ਨ ਪਾਇਆ ਸੁਖ।।*

*ਡਾਲੀ ਡਾਲੀ ਮੈ ਫਿਰੀ ਪਾਤੀ ਪਾਤੀ ਦੁਖ॥ (ਕਬੀਰ ਗ੍ਰੰਥਾਵਲੀ)*

ਕਾਸ਼ੀ ਛਡਕੇ ਮਗਹਰ ਜਾਣ ਦਾ ਇੱਕ ਕਾਰਨ ਵਿਦਵਾਨਾਂ ਨੇ ਇਹ ਭੀ ਦੱਸਿਆ ਹੈ ਕਿ ਉਨ੍ਹਾਂ ਨੂੰ ਕਾਸ਼ੀ ਵਿੱਚ ਸਿਕੰਦਰ ਲੋਧੀ ਨੇ ਬਹੁਤ ਤੰਗ ਕੀਤਾ ਹੋਇਆ ਸੀ। ਚੰਦ੍ਰਬਲੀ ਪਾਂਡੇ ਲਿਖਦੇ ਹਨ:

'ਉਸ ਸਮਯ ਕਾਸ਼ੀ ਮੇਂ ਕੱਟਰ ਸਿਕੰਦਰ ਲੋਧੀ ਕੀ ਦੁਹਾਈ ਥੀ ਔਰ ਕਬੀਰ ਅਪਨੀ ਖਰੀ ਜ਼ਿੱਦ ਕੇ ਕਾਰਨ ਉਸਕੇ ਚਿੱਤ ਪਰ ਚੜ੍ਹ ਚੁਕੇ ਥੇ'। ਜੋ 'ਤਨ ਤਾਪ' ਸਿਕੰਦਰ ਲੋਧੀ ਕੀ ਤਰਫ ਸੇ ਹੋ ਰਹਾ ਥਾ। ਵੋਹ ਮਗਹਰ ਜਾਨੇ ਮੇਂ ਨਸ਼ਟ ਹੋ ਗਯਾ'।

ਕਬੀਰ ਜੀ ਦੇ ਮਗਹਰ ਵਿੱਚ ਜਨਮ ਦੀ ਕਲਪਨਾ ਕਰਨ ਵਾਲਿਆਂ ਬਾਰੇ ਕਿਹਾ ਹੈ, ਜੋ ਮਗਹਰ ਕਾ ਜਨਮ ਕਹਿੰਦੇ ਹਨ, ਉਹ ਗਜ਼ਟੀਅਰ ਦੇਖਣ, 'ਵਹਾਂ ਸੰਨ ੧੫੭੦ ਸੇ ਪਹਿਲੇ ਮੁਸਲਮਾਨ ਮਗਹਰ ਗਏ ਹੀ ਨਹੀਂ ਥੇ। (ਸਫ਼ਾ ੧੨ ਵਿਚਾਰਵਿਮ੍ਰਸ਼)

ਕਬੀਰ ਜੀ ਨੇ ਸੂਤ ਤਣਨ, ਕਪੜੇ ਬੁਨਣ ਅਤੇ ਵੇਚਣ ਦਾ ਕੰਮ ਕੀਤਾ ਸੀ।

*ਹਮ ਘਰਿ ਸੂਤੁ ਤਨਹਿ ਨਿਤ ਤਾਨਾ॥ (ਆਸਾ- ੪੮੨)*

*ਤਨਨਾ ਬੁਨਨਾ ਸਭਿ ਤਜਿਓ ਹੈ ਕਬੀਰ॥ (ਗੁਜਰੀ ਕਬੀਰ- ੫੨੪)*

ਕਬੀਰ ਜੀ ਨੇ ਆਪਣੀ ਜਾਤੀ, ਜੁਲਾਹੇ ਦੇ ਧੰਦੇ ਨੂੰ ਕਮੀਨ ਜਾਤੀ ਦੇ ਕੰਮ ਤੋਂ ਚੁੱਕ ਕੇ, ਜਗ ਦੇ ਕਰਤੇ ਈਸ਼ਵਰ ਦੇ ਧੰਦੇ ਨਾਲ ਮੇਲ ਦਿੱਤਾ ਹੈ। ਉਨ੍ਹਾਂ ਨੇ ਇਸ ਜੱਗ ਦੀ ਰਚਨਾ ਨੂੰ ਤਾਣੇ ਪੇਟੇ ਦੀ ਉਪਮਾ ਦਿੱਤੀ ਹੈ। ਧਰਤੀ ਆਕਾਸ਼ ਦੀ ਕੰਘੀ (ਕਰਗਹਿ) ਬਣਾਈ ਹੈ। ਚੰਦ ਸੂਰਜ ਦੀਆਂ ਨਲੀਆਂ, ਪਾਉ ਜੋਰੀ-ਪੈਰਾਂ ਵਿਚ ਪਾਏ ਪਉਆਂ ਨੂੰ, ਉੱਚੇ ਨੀਵੇਂ ਕਰਕੇ ਖੱਡੀ ਬੁਣਨ ਦੇ ਕਰਮ ਨਾਲ 'ਘਰ ਲੱਭ ਲਿਆ ਦੱਸਿਆ ਹੈ। (ਤਾਣੇ ਦੀ ਤੰਦ ਟੁਟਣ ਸਮੇਂ, ਜਿਥੇ ਧਾਗਾ ਟੁੱਟਿਆ ਹੋਵੇ-ਕੰਘੀ ਉੱਚੀ ਨੀਂਵੀ ਕਰਕੇ ਘਰ ਲੱਭਿਆ ਜਾਂਦਾ ਹੈ)। ਮੈਂ ਆਪਣੇ ਘਰ (ਮਨ ਦੀ ਟੇਕ) ਲੱਭ ਲਈ ਹੈ। *(ਜੁਲਾਹੇ ਘਰ ਆਪਨਾ ਚੀਨਾ)* ਅੰਦਰ ਹੀ ਰਾਮ ਪਛਾਣ ਲਿਆ ਹੈ।

ਮੇਰਾ ਜਗਤ ਪਿਤਾ ਅਜੇਹਾ ਜੁਲਾਹਾ ਹੈ ਜਦੋਂ (ਕਾਰਗਾਰ) ਕੰਘੀ ਤੋੜਦਾ ਹੈ ਜਿਵੇਂ ਸੂਤ, ਸੂਤ ਦੇ ਵਿੱਚ ਰਲ ਜਾਂਦਾ ਹੈ, ਸਾਰੀ ਰਚਨਾ ਉਸ ਵਿੱਚ ਮਿਲ ਜਾਂਦੀ ਹੈ। ਜੁਲਾਹੇ ਦਾ ਧੰਦਾ ਕਬੀਰ ਜੀ ਦੇ ਅਪਨਾਉਣ ਨਾਲ ਸੁਭਾਗਾ ਹੋ ਗਿਆ। ਜਿਸ ਨੇ ਇੱਕ ਇੱਕ ਸੰਦ ਅਤੇ ਧਾਗਿਆ ਦੀ ਤੰਦ ਨੂੰ ਦੈਵੀ ਰੂਪਕਾਂ ਰਾਹੀਂ, ਰੱਬੀ ਰਚਨਾ, ਬਲਕਿ ਉੱਚੇ ਪ੍ਰਮੇਸ਼ਵਰੀ ਕਰਤੱਵ ਨਾਲ ਮੇਲ ਦਿੱਤਾ ਹੈ। ਜਿਸ ਵਿੱਚ ਧਰਤੀ ਅਕਾਸ਼ ਦੀ ਕੰਘੀ ਤਾਣਾ ਤਣਦੀ ਰਹਿੰਦੀ ਹੈ। ਚੰਦ ਸੂਰਜ ਨਾਲਾਂ ਵਾਂਗ ਚਲਦੇ ਰਹਿੰਦੇ ਹਨ। ਇਹ ਰਹੱਸਮਈ ਸ਼ਬਦ ਇਸ ਪ੍ਰਕਾਰ ਹੈ:

ਕੋਰੀ ਕੋ ਕਾਹੂ ਮਰਮੁ ਨਾ ਜਾਨਾਂ॥ ਸਭੁ ਜਗੁ ਆਨਿ ਤਨਾਇਓ ਤਾਨਾਂ ॥ ੧॥ ਰਹਾਉ॥<br>
ਜਬ ਤੁਮ ਸੁਨਿ ਲੇ ਬੇਦ ਪੁਰਾਨਾਂ॥ ਤਬ ਹਮ ਇਤਨਕੁ ਪਸਰਿਓ ਤਾਨਾਂ ॥੧॥<br>
ਧਰਨਿ ਅਕਾਸ ਕੀ ਕਰਗਹ ਬਨਾਈ॥ ਚੰਦੁ ਸੂਰਜੁ ਦੁਇ ਸਾਥ ਚਲਾਈ ॥੨॥<br>
ਪਾਈ ਜੋਰਿ ਬਾਤ ਇਕ ਕੀਨੀ ਤਹਿ ਤਾਂਤੀ ਮਨ ਮਨੁਮਾਨਾਂ ॥<br>
ਜੋਲਾਹੇ ਘਰੁ ਆਪਨਾ ਚੀਨਾਂ ਘਟ ਹੀ ਰਾਮੁ ਪਛਾਨਾਂ॥<br>
ਕਹਤੁ ਕਬੀਰੁ ਕਾਰਗਹ ਤੋਰੀ॥ ਸੂਤੈ ਸੂਤ ਮਿਲਾਏ ਕੋਰੀ॥*( ਆਸਾ ਕਬੀਰ ਜੀ ੪੮੪)*

ਉਸ ਮਹਾਨ ਜੁਲਾਹੇ ਦਾ ਕੋਈ ਕੀ ਭੇਦ ਜਾਣ ਸਕਦਾ ਹੈ, ਜਿਸਨੇ ਸਾਰੀ ਸ੍ਰਿਸ਼ਟੀ ਦਾ ਤਾਣਾ ਬਾਣਾ ਤਣਿਆ ਹੋਇਆ ਹੈ?

ਕਬੀਰ ਜੀ ਦੇ ਨਿੱਜੀ ਜੀਵਨ ਨਾਲ ਸੰਬੰਧਿਤ ਤੀਜਾ ਮਹੱਤਵਪੂਰਨ ਅੰਗ ਹੈ: ਸਿਕੰਦਰ ਲੋਧੀ ਵਲੋਂ ਕਸ਼ਟ ਦੇਣੇ: ਕਦੇ ਪਾਣੀ ਵਿਚ ਡੋਬਣਾ, ਕਦੇ ਅੱਗ ਵਿਚ, ਕਦੇ ਹੱਥ ਪੈਰ ਬੰਨ੍ਹ ਕੇ ਪੋਟਲੀ ਬਣਾਕੇ ਹਾਥੀ ਅੱਗੇ ਸੁਣਣਾ:।

*(1) ਭੁਜਾ ਬਾਂਧਿ ਭਿਲਾ ਕਰਿ ਡਾਰਿਓ ॥ ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ॥*
*ਹਸਤਿ ਭਾਗਿ ਕੈ ਚੀਸਾ ਮਾਰੈ ॥ ਇਆ ਮੂਰਤਿ ਕੈ ਹਉ ਬਲਿਹਾਰੈ॥*
*ਆਹਿ ਮੇਰੇ ਠਾਕੁਰ ਤੁਮਰਾ ਜੋਰੁ ॥ ਕਾਜੀ ਬਕਬੋ ਹਸਤੀ ਤੋਰੁ ॥ ੧॥ ਰਹਾਉ।*
*ਰੇ ਮਹਾਵਤ ਤੁਝੁ ਡਾਰਉ ਕਾਟਿ ॥ ਇਸਹਿ ਤੁਰਾਵਹੁ ਘਾਲਹੁ ਸਾਟਿ॥*
*ਹਸਤਿ ਨ ਤੋਰੇ ਧਰੈ ਧਿਆਨੁ ॥ ਵਾ ਕੈ ਰਿਦੈ ਬਸੈ ਭਗਵਾਨੁ॥*
*ਕਿਆ ਅਪਰਾਧੁ ਸੰਤ ਹੈ ਕੀਨਾ ॥ ਬਾਂਧਿ ਪੋਟ ਕੁੰਚਰ ਕਉ ਦੀਨਾ॥*
*ਕੁੰਚਰੁ ਪੋਟ ਲੈ ਲੈ ਨਮਸਕਾਰੈ ॥ ਬੂਝੀ ਨਹੀਂ ਕਾਜੀ ਅੰਧਿਆਰੈ॥*
*ਤੀਨਿ ਬਾਰ ਪਤੀਆ ਭਰਿ ਲੀਨਾ ॥ ਮਨ ਕਠੋਰੁ ਅਜਹੂ ਨ ਪਤੀਨਾ॥*
*ਕਹਿ ਕਬੀਰ ਹਮਰਾ ਗੋਬਿੰਦੁ॥ ਚਉਥੇ ਪਦ ਮਹਿ ਜਨ ਕੀ ਜਿੰਦੁ॥ (ਗੌਂਡ ਕਬੀਰ ੮੭੦)*

ਇਕ ਹੋਰ ਜ਼ੁਲਮ ਕਬੀਰ ਜੀ ਨੂੰ ਸੰਗਲਾਂ (ਜੰਜ਼ੀਰਾਂ) ਵਿਚ ਜਕੜ ਕੇ ਗੰਗਾ ਵਿਚ ਸੁੱਟਣ ਦਾ ਭੀ ਕੀਤਾ ਗਿਆ:

*(2) ਗੰਗ ਗੁਸਾਇਨਿ ਗਹਿਰ ਗੰਭੀਰ॥ ਜੰਜੀਰ ਬਾਂਧਿ ਕਰਿ ਖਰੇ ਕਬੀਰ॥*
*ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ॥ ਚਰਨ ਕਮਲ ਚਿਤੁ ਰਹਿਓ ਸਮਾਇ॥*
*ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ॥ ਮ੍ਰਿਗਛਾਲਾ ਪਰ ਬੈਠੇ ਕਬੀਰ॥*
*ਕਹਿ ਕਬੀਰ ਕੋਊ ਸੰਗ ਨ ਸਾਥ॥ ਜਲ ਥਲ ਰਾਖਨ ਹੈ ਰਘੁਨਾਥ॥ (ਭੈਰਉ ਕਬੀਰ ੧੧੬੨)*

ਚਮਤਕਾਰੀ ਸ਼ਕਤੀ ਦੀਆਂ ਇਨ੍ਹਾਂ ਘਟਨਾਵਾਂ ਦੇ ਪ੍ਰਮਾਣਾਂ ਦੇ ਨਾਲ ਨਾਲ ਕਬੀਰ ਜੀ ਨੂੰ ਬੰਦੀਖਾਨੇ ਵਿੱਚ ਪਾਉਣ ਦੀ ਕਥਾ ਭੀ ਆਉਂਦੀ ਹੈ, ਅੱਗ ਵਿਚ ਸੁੱਟਣ ਦੀ ਭੀ, ਕਬੀਰ ਜੀ ਨੂੰ ਦੁੱਖ ਦੇਣ ਦੇ ਹਵਾਲੇ ਬਾਣੀ ਵਿੱਚ ਹੋਰ ਥਾਂਵਾਂ ਉੱਤੇ ਭੀ ਮਿਲਦੇ ਹਨ। ਕਬੀਰ ਜੀ ਨੂੰ ਅੱਗ ਵਿੱਚ ਸੁੱਟੇ ਜਾਣ ਦਾ ਦੁਖਾਂਤ ਭੀ ਉਨ੍ਹਾਂ ਦੀ ਬਾਣੀ ਤੋਂ ਪ੍ਰਗਟ ਹੁੰਦਾ ਹੈ:

*ਆਪੇ ਪਾਵਕੁ ਆਪੇ ਪਵਨਾ॥ ਜਾਰੈ ਖਸਮੁ ਤ ਰਾਖੈ ਕਵਨਾ॥*
*ਰਾਮ ਜਪਤ ਤਨੁ ਜਰਿ ਕੀ ਨ ਜਾਇ॥ ਰਾਮ ਨਾਮ ਚਿਤੁ ਰਹਿਆ ਸਮਾਇ॥੧। ਰਹਾਉ॥*
*ਕਾ ਕੋ ਜਰੈ ਕਾਹੇ ਹੋਇ ਹਾਨਿ॥ ਨਟ ਵਟ ਖੇਲੈ ਸਾਰਿਗਪਾਨਿ॥*
*ਕਹੁ ਕਬੀਰ ਅਖਰ ਦੁਇ ਭਾਖਿ॥ ਹੋਇਗਾ ਖਸਮੁ ਤ ਲੇਇਗਾ ਰਾਖ॥(ਗਉੜੀ ਕਬੀਰ ੩੨੯)*

ਭਾਈ ਗੁਰਦਾਸ ਜੀ ਨੇ ਕਬੀਰ ਜੀ ਦੀ ਬੰਦੀਖਾਨੇ ਵਿੱਚੋਂ, ਨਿਕਲ ਜਾਣ ਦੀ ਇਕ ਹੋਰ ਚਮਤਕਾਰੀ ਘਟਨਾ ਦਾ ਭੀ ਜ਼ਿਕਰ ਕੀਤਾ ਹੈ:

*'ਭਗਤ ਕਬੀਰ ਸਦਾਇੰਦਾ ਬੰਦੀ ਖਾਨੇ ਤੋਂ ਉਠ ਜਾਈ'*

ਸਮੂਹ ਕਬੀਰ ਪੰਥੀ ਪੁਸਤਕਾਂ ਵਿੱਚ ਅਤੇ ਦਾਦੂ ਪੰਥੀ ਗ੍ਰੰਥਾਂ ਵਿੱਚ ਕਬੀਰ ਜੀ ਨੂੰ ਤਸੀਹੇ ਦੇਣ ਵਾਲਾ ਸੁਲਤਾਨ ਸਿਕੰਦਰ ਲੋਧੀ (੧੫੪੫-੧੫੭੫)(੧੪੮੨-੧੫੫੭ ਈਸਵੀ) ਮੰਨਿਆ ਗਿਆ ਹੈ। ਤਸੀਹਿਆਂ ਦੀਆਂ ਇਹ ਘਟਨਾਵਾਂ, ਕਬੀਰ ਜੀ ਦਾ ਸਮਾਂ ਭੀ ਨਿਸ਼ਚਿਤ ਕਰਦੀਆਂ ਹਨ। ਘਟਨਾਵਾਂ ਵਰਤਣ ਦੇ ਵਰ੍ਹਿਆਂ ਤੱਕ ਦਾ ਪਤਾ ਭੀ ਚਲਦਾ ਹੈ।

*ਸ਼ਾਹ ਸਕੰਦਰ ਕਾਸ਼ੀ ਆਯਾ। ਕਾਜੀ ਮੁਲਾ ਕੈ ਮਨ ਭਾਯਾ।*

*ਕਹੈ ਸਕੰਦਰ ਐਸੀ ਬਾਤਾ। ਹੂੰ ਤੋਹਿ ਦੇਖੂੰ ਦੋਜਖ ਜਾਤਾ।*
*ਗਾਫਲ ਏਕ ਨ ਮਾਨੈ ਮੇਰੀ। ਅਬ ਦੇਖੂੰ ਸਾਚੀ ਕਹਾ ਮਤਿ ਤੇਰੀ।*

*(ਪਰਚੀਆਂ ਆਨੰਤ ਦਾਸ ਸੰਮਤ ੧੬੪੫)*

*ਪੁਨਰ ਜਨਮ ਬਾਰੇ:*

ਭਗਤ ਰਵਿਦਾਸ ਜੀ ਨੇ ਕਿਹਾ ਹੈ ਕਬੀਰ ਜੀ ਜਾਤੀ ਤੇ ਮੁਸਲਮਾਨ ਸਨ:- ਉਨ੍ਹਾਂ ਦੀ ਕੁਲ ਦੇ ਲੋਕ, ਗਊਆਂ ਵਧ ਕਰਦੇ ਸਨ, ਸੇਖਾਂ ਸ਼ਹੀਦਾਂ ਪੀਰਾਂ ਨੂੰ ਮੰਨਦੇ ਸੀ:

*ਜਾ ਕੈ ਈਦਿ ਬਕਰਦਿ ਕੁਲ ਗਊ ਰੇ ਬਧੁ ਕਰਹਿ ਮਾਨੀਅਹਿ ਸੇਖ ਸਹੀਦ ਪੀਰਾ ॥*
*ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ, ਤਿਹੂ ਰੇ ਲੋਕ ਪਰਸਿਧ ਕਬੀਰਾ ॥*

*(ਮਲਾਰ-੧੨੯੩)*

ਕਬੀਰ ਜੀ ਨੇ ਆਪਣੀ ਮਾਂ ਦੇ ਮੂੰਹ ਵਿਚੋਂ ਇਹ ਵਾਕ ਨਿਕਲ ਰਹੇ ਦੱਸੇ ਹਨ: *ਹਮਰੇ ਕੁਲ ਕਉਨੇ ਰਾਮ ਕਹਿਓ।*

ਮੁਸਲਮਾਨੀ ਮਜ਼ਹਬ, ਪੁਨਰ ਜਨਮ, ਅਰਥਾਤ ਆਵਾਗਵਨ ਨੂੰ ਨਹੀਂ ਮੰਨਦਾ। ਕਬੀਰ ਜੀ ਪਹਿਲਾਂ ਸੂਫੀ (ਜਿੰਦ) ਫਕੀਰ ਸਨ। ਫਕੀਰ 'ਤਕੀ' ਦੇ ਚੇਲੇ ਰਹੇ ਸਨ, ਕਬੀਰ ਬਾਰੇ ਡਾ ਚੰਦ੍ਰਬਲੀ ਪਾਂਡੇ ਨੇ ਜਿੰਦ ਕਬੀਰ' ਵਿੱਚ ਸਬੰਧਿਤ ਚਰਚਾ ਕਰਦਿਆਂ ਕਿਹਾ ਹੈ:

"ਕਬੀਰ ਕੀ ਵਿਚਾਰਧਾਰਾ ਕੀ ਤਲੇਟੀ ਮੇਂ ਮੁਸਲਮਾਨੀ ਧਾਰਾ ਸਾਂਸ ਲੇ ਰਹੀ ਹੈ। ਅਬ ਦੇਖਨਾ ਯਹ ਹੈ ਕਬੀਰ ਕਹਾਂ ਤਕ ਸਿਧਾਂਤ ਰੂਪ ਮੇਂ ਭੀ ਉਸਕੇ ਪੋਸ਼ਕ ਹੈ। ਕਬੀਰ ਕੇ ਮੀਮਾਂਸਕੋਂ ਕੇ ਸਾਮਨੇ ਯਹਿ ਉਲਝਨ ਬਰਾਬਰ ਬਨੀ ਰਹਿਤੀ ਹੈ *ਵਸਤੂਤ ਜਨਮਾਂਤਰ ਔਰ ਅਵਤਾਰ ਕੇ ਵਿਸ਼ਯ ਕੇ ਬਾਰੇ ਉਨ ਕੀ ਧਾਰਨਾ ਕਿਆ ਹੈ?*

ਅਵਤਾਰ ਕੇ ਬਾਰੇ ਮੇਂ ਕੁਛ ਠਿਕ ਕਰ ਹੀ ਕਹਿਤੇ ਹੈ। ਕਬੀਰ ਜੀ ਉਸ ਕੋ ਮਾਨਤੇ ਥੇ। ਪਰ ਸਚ ਪੂਛਿਏ ਤੋਂ ਉਕਤ ਮੀਮਾਂਸਕੋਂ ਕੀ ਮੀਮਾਂਸਾ ਖਰੀ ਨਹੀਂ ਹੋ ਪਾਤੀ। ਇਸ ਕਾ ਮੁੱਖਯਤ: ਵਸ਼ ਕਾਰਣ ਯਹਿ ਹੋ ਜਾਤਾ ਹੈ ਕਿ ਕਬੀਰ ਉਨ ਕੇ ਸਾਹਮਣੇ ਏਕ ਹਿੰਦੂ ਸੰਤਾਨ ਕੇ ਰੂਪ ਮੇਂ ਆਤੇ ਹੈ। ਜੋ ਪ੍ਰਸੀਥਤੀ ਵਸ਼ ਮੁਸਲਮਾਨ ਭੀ ਹੋ ਜਾਤੇ ਹੈ?"

ਚੰਦ੍ਰਬਲੀ ਜੀ ਨੇ *'ਪੂਰਬ ਜਨਮ ਹਮ ਬ੍ਰਹਮਨ ਹੋਤੇ'* ਜੋ ਵਾਕ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਕਬੀਰ ਬਾਣੀ ਵਿੱਚ ਹੈ, ਕਿਸੇ ਹੋਰ ਦੀ ਪਾਈ ਹੋਈ, ਇਸ ਤੁੱਕ ਨੂੰ ਤਾਂ ਅਪੇਖਕ ਕਿਹਾ ਜਾ ਸਕਦਾ ਹੈ, ਪਰੰਤੂ ਇੱਕ ਦਰਜਨ ਤੁਕਾਂ ਉੱਤੇ ਇਹ ਕਸਵਟੀ ਲਾਗੂ ਨਹੀਂ ਹੋ ਸਕਦੀ ਜਿਨ੍ਹਾਂ ਵਿੱਚ ਕਬੀਰ ਜੀ ਨੇ ਪੂਰਬਲੇ ਕਰਮਾਂ ਦਾ ਫਲ, ਇਹ ਜਨਮ ਮਿਲਿਆ, ਅੱਗੇ ਮਿਲੇਗਾ, ਜਾਂ ਮਿਲਦਾ ਹੈ, ਦੇ ਰੂਪ ਵਿੱਚ ਆਪਣੀ ਰਚਨਾ ਵਿੱਚ ਦੋਹਰ ਤਿਹਰ ਪਾਈ ਹੈ।

*੧. ਕਹੁ ਕਬੀਰ ਜਿਸੁ ਸਤਿਗੁਰ ਭੇਟੈ ਪੁਨਰਪਿ ਜਨਮਿ ਨ ਆਵੈ॥ (ਆਸਾ ਕਬੀਰ-੪੭੬)*
*੨. ਪੂਰਬ ਜਨਮ ਹਮ ਤੁਮਰੇ ਸੇਵਕ ਅਬ ਤਉ ਮਿਟਿਆ ਨ ਜਾਈ॥ (ਰਾਮਕਲੀ ਕਬੀਰ ੯੬੯)*
*੪. ਪੂਰਬ ਜਨਮਿ ਕਰਮ ਭੂਮਿ ਬੀਜੁ ਨਾਹੀ ਬੋਇਆ॥ (ਆਸਾ ਕਬੀਰ-੪੮੧)*
*੫. ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈਹੈ॥ (ਗੂਜਰੀ ਕਬੀਰ-੫੨੪)*
*(ਅਗਲੇ ਜਨਮ ਜਦੋਂ ਪਸ਼ੂ ਬਣ ਕੇ ਜੰਮੇਗਾ ਤਾਂ ਕੈਸੇ ਗੁਣ ਗਾਏਂਗਾ)॥*
*੬. ਲਖ ਚਉਰਾਸੀਹ ਜੋਨਿ ਭ੍ਰਮਿ ਆਇਓ॥ ਅਬ ਕੇ ਛੁਟਕੇ ਠਉਰ ਨ ਠਾਇਓ॥*

*(ਗਉੜੀ ਕਬੀਰ ਜੀ -੩੩੯)*

*੭. ਪੂਰਬ ਜਨਮ ਹਉ ਤਪ ਕਾ ਹੀਨਾ॥ (ਗਉੜੀ ਕਬੀਰ-੩੨੬)*
*੮. ਆਵਾ ਗਵਨੁ ਹੋਤੁ ਹੈ ਫੁਨਿ ਫੁਨਿ ਇਹੁ ਪਰੰਸਗ ਨ ਤੂਟੈ॥ (ਰਾਮਕਲੀ-੯੭੧)*
*੯. ਗੁਰ ਪਰਸਾਦਿ ਐਸੀ ਬੁਧਿ ਸਮਾਨੀ। ਚੂਕਿ ਗਈ ਫਿਰਿ ਆਵਨ ਜਾਨੀ॥(ਗਉੜੀ ਕਬੀਰ ੩੩੭)*
*੧੦.ਗੁਰ ਸੇਵਾ ਤੇ ਭਗਤਿ ਕਮਾਈ॥ ਤਬ ਇਹ ਮਾਨਸ ਦੇਹੀ ਪਾਈ॥ (ਭੈਰਉ ਕਬੀਰ ਜੀ ੧੧੫੯)*

ਕੀ ਕਬੀਰ ਜੀ ਨੇ ਅਵਤਾਰਵਾਦ ਅਤੇ ਪੁਨਰ ਜਨਮ ਦਾ ਸਿਧਾਂਤ ਨਹੀਂ ਮੰਨਿਆ? ਇਹ ਮੱਤ ਬਣਾਉਣ ਵਾਲਿਆਂ ਨੇ ਜਾਪਦਾ ਹੈ ਕਬੀਰ ਜੀ ਦੀ ਬਾਣੀ ਨੂੰ ਧਿਆਨ ਨਾਲ ਨਹੀਂ ਵਾਚਿਆ, ਜਿੱਥੇ ਉਹ ਕ੍ਰਿਸ਼ਨ ਜੀ ਦੇ ਗੁਣ ਗਾ ਰਹੇ ਹਨ। (ਕਬੀਰ ਜੀ ਦੇ ਅਵਤਾਰਵਾਦੀ ਹੋਣ ਦੀ ਵੱਖਰੀ ਚਰਚਾ ਕੀਤੀ ਗਈ ਹੈ) ਪੁਨਰ ਜਨਮ ਸੰਬੰਧੀ ਕਬੀਰ ਜੀ ਨੇ ਆਪਣੀ ਬਾਣੀ ਵਿੱਚ ਇੱਕ ਵਾਰ ਨਹੀਂ ਕਈ ਵਾਰੀ, ਕਈ ਢੰਗਾਂ ਨਾਲ ਦੁਹਰਾ ਦੁਹਰਾ ਕੇ ਪੁਨਰ ਜਨਮ ਦੀ ਮਾਨਤਾ ਸਾਹਮਣੇ ਲਿਆਂਦੀ ਹੈ।

ਸਤਿਗੁਰ ਦੀ ਪ੍ਰਾਪਤੀ ਦੇ ਪਰਉਪਕਾਰ ਦਾ ਇੱਕ ਲੱਖਣ ਕਰਦਿਆਂ ਕਿਹਾ ਹੈ ਕਿ ਇਹ ਪੂਰਬਲੇ ਜਨਮਾਂ ਦੀ ਸੇਵਾ ਅਤੇ ਲਿਖੇ ਹੋਏ ਲੇਖਾਂ ਦਾ ਫਲ ਹੈ:

*(ਚ) ਸਤਿਗੁਰ ਕੀਨੋ ਪਰਉਪਕਾਰੁ॥ ਕਾਢਿ ਲੀਨ ਸਾਗਰ ਸੰਸਾਰ ॥*

- - - - - - - -

*ਅਪਨੀ ਭਗਤਿ ਆਪ ਹੀ ਦ੍ਰਿੜਾਈ॥ ਪੂਰਬ ਲਿਖਤੁ ਮਿਲਿਆ ਮੇਰੇ ਭਾਈ॥*
*(ਗਉੜੀ ਕਬੀਰ ਜੀ-੩੩੧)*

ਇੱਕ ਥਾਂ ਕਬੀਰ ਜੀ ਦਾ ਕਥਨ ਹੈ, ਜੋਨੀਆਂ ਵਿੱਚ ਭਰਮਦਾ ਥੱਕ ਗਿਆ ਸੀ, ਗੁਰੂ ਦੇ ਮਿਲਣ ਤੋਂ ਮਹਾਂਰਸ ਪ੍ਰਾਪਤ ਹੋਇਆ। ਪ੍ਰੇਮਾ-ਭਗਤੀ ਦੀ ਲਗਨ ਲੱਗੀ ਤਾਂ ਨਿਸਤਾਰਾ ਹੋਇਆ:

*ਧਾਵਤ ਜੋਨਿ ਜਨਮ ਭ੍ਰਮਿ ਥਾਕੇ ਅਬ ਦੁਖ ਕਰਿ ਹਮ ਹਾਰਿਓ ਰੇ॥*
*ਕਹਿ ਕਬੀਰ ਗੁਰ ਮਿਲਤ ਮਹਾ ਰਸੁ ਪ੍ਰੇਮ ਭਗਤਿ ਨਿਸਤਾਰਿਓ ਰੇ॥*
*(ਗਉੜੀ ਕਬੀਰ ਜੀ-੩੩੫)*

ਪ੍ਰੇਮਾ ਭਗਤੀ ਬਿਨ ਕਈ ਜਨਮ ਬਿਰਥੇ ਗਏ। ਅਨੇਕਾ ਜੋਨਾ ਵਿੱਚ ਕਾਲ (ਮੌਤ) ਦਾ ਖਾਜਾ ਹੀ ਬਣਦੇ ਰਹੇ:

*ਭਗਤਿ ਬਿਨੁ ਬਿਰਥੇ ਜਨਮੁ ਗਇਓ॥*
*ਸਾਧ ਸੰਗਤਿ ਭਗਵਾਨ ਭਜਨ ਬਿਨੁ ਕਹੀ ਨ ਸਚੁ ਰਹਿਓ॥ ੧॥ਰਹਾਉ॥*
*ਜਿਉ ਉਦਿਆਨ ਕੁਸਮ ਪਰਫੁਲਿਤ ਕਿਨਹਿ ਨ ਘ੍ਰਾਉ ਲਇਓ॥*
*ਤੈਸੇ ਭ੍ਰਮਤ ਅਨੇਕ ਜੋਨਿ ਮਹਿ ਫਿਰਿ ਫਿਰਿ ਕਾਲ ਹਇਓ॥*

- - - - - - - -

*ਕਹਿ ਕਬੀਰ ਭੈ ਸਾਗਰ ਤਰਨ ਕਉ ਮੈ ਸਤਿਗੁਰ ਓਟ ਲਇਓ॥(ਗਉੜੀ ਕਬੀਰ ਜੀ ੩੩੬)*
*ਅਸਥਾਵਰ ਜੰਗਮ ਕੀਟ ਪੰਤਗਾ ਅਨਿਕ ਜਨਮ ਕੀਏ ਬਹੁਰੰਗਾ॥*
*ਐਸੇ ਘਰ ਹਮ ਬਹੁਤੁ ਬਸਾਏ ॥ ਜਬ ਹਮ ਰਾਮ ਗਰਭ ਹੋਇ ਆਏ ॥ਰਹਾਉ॥*
*ਜੋਗੀ ਜਤੀ ਤਪੀ ਬ੍ਰਹਮਚਾਰੀ॥ ਕਬਹੂ ਰਾਜਾ ਛਤ੍ਰਪਤਿ ਕਬਹੂ ਭੇਖਾਰੀ॥*
*(ਗਉੜੀ ਕਬੀਰ-੩੨੫)*

ਕਬੀਰ ਜੀ ਦੇ ਇਹ ਵਾਕ ਪ੍ਰਮਾਣਤ ਕਰਦੇ ਹਨ ਕਿ ਉਹ ਪੁਨਰ-ਜਨਮ ਪ੍ਰਥਾ ਦੇ ਧਾਰਨੀ ਸਨ। ਠੀਕ ਇਹ ਜਾਪਦਾ ਹੈ, ਕਬੀਰ ਜੀ ਨੇ ਜਦੋਂ ਜਦੋਂ ਵੇਸ ਬਦਲੇ ਉਨ੍ਹਾਂ ਨੇ ਪਹਿਲੇ ਕਿਰਿਆ ਕਰਮਾਂ ਅਤੇ ਵਿਸ਼ਵਾਸਾਂ ਨੂੰ ਕੁੰਜ ਵਾਂਗ ਲਾਹ ਸੁੱਟਿਆ। ਭਾਸ਼ਾ ਅਤੇ ਖਿਆਲਾਂ ਉੱਤੇ ਜੋ ਅੰਸ਼ਕ ਅਸਰ ਹੈ ਉਹ ਕਬੀਰ ਜੀ ਦੀ ਪਿੱਛੇ ਝਾਕਣ ਦੀ ਜਾਣਕਾਰੀ ਦਿੰਦੇ ਹਨ। ਜਿਸ ਦੀਆਂ ਪੈੜਾਂ ਸੁੰਘ ਕੇ ਖੋਜੀ ਸਹਿਜੇ ਹੀ ਜਾਣ ਸਕਦੇ ਹਨ ਕਬੀਰ ਜੀ ਕਿੱਥੋਂ ਕਿੱਥੋਂ ਦੀ ਗੁਜ਼ਰੇ ਸੀ?

*ਕਬੀਰ ਅਤੇ ਇਸਲਾਮ:*

ਕਬੀਰ ਜੀ ਦਾ ਉੱਚਾ ਤੇ ਸ਼ੁੱਧ ਖਿਆਲ ਹੈ ਮਨੁੱਖ, ਮਨੁੱਖ ਹੈ। ਉਸ ਤੋਂ ਉੱਪਰ ਹੈ ਗਿਆਨੀ। ਚਾਹੇ ਉਹ ਕਿਸੇ ਰੂਪ ਵਿੱਚ ਵੀ ਹੋਵੇ। ਰੱਬ ਹਿੰਦੂਆਂ, ਮੁਸਲਮਾਨਾਂ, ਵਿੱਚ ਧਰਮਾਂ ਦੀਆਂ ਵੰਡੀਆਂ ਨਹੀਂ ਪਾਉਂਦਾ ਇਹ ਮਨੁੱਖੀ ਕਰਤੂਤਾਂ ਹਨ। *"ਹਿੰਦੂ ਤੁਰਕ ਕਹਾਂ ਤੇ ਆਏ। ਕਿਨਿ ਏਹ ਰਾਹ ਚਲਾਈ।"* ਕਬੀਰ ਜੀ ਨਿਸੰਗਤਾ ਨਾਲ ਸ਼ਰ੍ਹਾ ਦੇ ਬੰਧਨਾਂ ਬਾਰੇ ਪ੍ਰਹਾਰ ਕਰਦੇ ਹਨ:

*ਸਕਤਿ ਸਨੇਹੁ ਕਰਿ ਸੁੰਨਤਿ ਕਰੀਐ ਮੈ ਨ ਬਦਉਗਾ ਭਾਈ ॥*
*ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ ਆਪਨ ਹੀ ਕਟਿ ਜਾਈ ॥*
*ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥*
*ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ॥ (ਆਸਾ ਕਬੀਰ- ੪੭੭)*

*ਰੋਜ਼ੇ ਅਤੇ ਨਿਮਾਜ਼ਾਂ :*

*ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ॥*
*ਆਪਾ ਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ॥ (ਆਸਾ ਕਬੀਰ-੪੮੩)*
*ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ॥*
*ਹਿੰਦੂ ਤੁਰਕ ਦੁਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ॥ (ਆਸਾ ਕਬੀਰ-੪੮੩)*

ਕਬੀਰ ਜੀ ਨੇ ਇਸਲਾਮੀ ਰੀਤਾਂ, ਸਲਾਮ' 'ਬਾਂਗ' ਨਿਵਾਜ਼' 'ਰੋਜ਼ੇ' ਦਾ ਜ਼ਿਕਰ ਆਪਣੀ ਬਾਣੀ ਵਿੱਚ ਕੀਤਾ ਹੈ। ਇਸਲਾਮਕ ਥਾਂਵਾਂ ਦੇ ਨਾਮ ਵੀ ਦਿੱਤੇ ਹਨ:

*ਸਹੰਸ ਨਾਮੁ ਲੈ ਲੈ ਕਰਉ ਸਲਾਮੁ॥ (ਆਸਾ ਕਬੀਰ ਜੀ-੪੭੬)*
*ਮਨੁ ਕਰਿ ਮਕਾ ਕਿਬਲਾ ਕਰਿ ਦੇਹੀ॥ ਕਹੁ ਰੇ ਮੁਲਾਂ ਬਾਂਗ ਨਿਵਾਜ ॥*
*ਏਕ ਮਸੀਤਿ ਦਸੈ ਦਰਵਾਜ॥ (ਭੈਰਉ ਕਬੀਰ ਜੀ-੧੧੫੮)*

ਦਸ ਦਰਵਾਜ਼ਿਆਂ ਵਾਲੇ ਸਰੀਰ ਨੂੰ ਮਸੀਤ ਕਹਿਕੇ, 'ਹਿੰਦੂ ਤੁਰਕ ਕਾ ਸਾਹਿਬ ਏਕ' ਰਾਹੀਂ ਮਜ਼ਹਬੀ ਜਨੂੰਨ ਉਤੇ ਚੋਟ ਮਾਰੀ ਹੈ। *'ਹਿੰਦੂ ਤੁਰਕ ਕਹਾਂ ਤੇ ਆਏ ਕਿਨ ਇਹ ਰਾਹ ਚਲਾਈ। (ਆਸਾ)*

'ਸੋ ਮੁੱਲਾ ਜੋ ਮਨ ਸਿਉ ਲਰੈ', ਮਜ਼ਹਬੀ ਆਗੂ ਮੁੱਲਾਂ ਦਾ ਕੰਮ ਸ਼ਰ੍ਹਾ ਲਈ ਲੜਨਾ ਨਹੀਂ ਮਨ ਨਾਲ ਲੜਨਾ ਦੱਸਿਆ ਹੈ। ਇਕ ਥਾਂ, *'ਅਲਹ ਏਕ ਮਸੀਤ ਬਸਤ ਹੈ'* ਦੀ ਮਾਨਤਾ ਰੱਦ ਕੀਤੀ ਹੈ। ਫਿਰ *'ਅਵਰੁ ਮੁਲਕ ਕਿਸੁ ਕੇਰਾ'* ਕੀ ਹੋਰ ਥਾਵਾਂ ਅਲ੍ਹਾ ਤੋਂ ਬਿਨਾਂ ਹੀ ਹਨ? ਨਾਲ ਹੀ ਹਿੰਦੂ ਤੀਰਥਾਂ ਉੱਤੇ ਕਟਾਖਸ਼ ਕੀਤਾ ਹੈ:

*'ਕਬੀਰ ਗੰਗਾ ਤੀਰ ਜੁ ਘਰ ਕਰਹਿ ਪੀਵਹਿ ਨਿਰਮਲ ਨੀਰੁ। 'ਬਿਨੁ ਹਰਿ ਭਗਤ*

*ਨ ਮੁਕਤ ਹੋਏ ਇਉ ਕਹਿ ਰਮੈ ਕਬੀਰ' (ਸਲੋਕ ਕਬੀਰ-੧੩੬੭)'ਕਹਾਂ ਉਡੀਸੇ ਮਜਨੁ ਕੀਆ'* ਦੇ ਕਟਾਖਸ਼ ਕੀਤੇ ਹਨ। *'ਦੱਖਨ ਦੇਸਿ ਹਰੀ ਕਾ ਬਾਸਾ'* ਮੰਨਣ ਵਾਲੇ ਹਿੰਦੂਆਂ ਨੂੰ, ਪਛਮ ਅਲਹਿ ਮੁਕਾਮਾਂ ਸਮਝਣ ਵਾਲੇ ਮੁਸਲਮਾਨਾ ਨੂੰ ਸੁਮੱਤ ਦਿੱਤੀ ਹੈ, ਵੱਖੋ ਵੱਖਰੀਆਂ ਦਿਸ਼ਾਵਾਂ ਵਿੱਚ ਰੱਬ ਦਾ ਮੁਕਾਮ ਖੋਜਣ ਦੀ ਥਾਂ ਦਿਲਾਂ ਵਿਚ ਖੋਜੋ, ਰੱਬ ਦੀ ਅਸਲ ਇਹੀ ਥਾਂ ਹੈ। ਜੇ ਦਿਲ ਵਿਚ ਕਪਟ ਹੋਵੇ ਹੱਜ ਕਾਬੇ ਜਾਣ ਦਾ ਕੀ ਲਾਭ: *'ਦਿਲ ਮਹਿ ਖੋਜਿ ਦਿਲੈ ਦਿਲ ਖੋਜਹ ਏਹੀ ਠਉਰ ਮੁਕਾਮਾ।'*

*'ਰੋਜ਼ਾ ਧਰਹਿ ਮਨਾਵਹਿ ਅਲਹ ਸੁਆਦਤ ਜੀਅ ਸੰਘਾਰੇ'* ਰੋਜ਼ੇ ਰੱਖਕੇ ਈਦ ਵਾਲੇ ਦਿਨ ਕੁਰਬਾਨੀ ਦੇ ਨਾਮ ਉੱਤੇ ਜੀਅ ਬਧ ਕਰਨਾ, ਕੀ ਆਪਣੇ ਸੁਆਦ ਲਈ ਇੰਵ ਨਹੀਂ ਕੀਤਾ ਜਾਂਦਾ? ਅੱਗੇ ਫਿਰ ਦੁਹਰਾਇਆ ਹੈ, *'ਜਉ ਦਿਲ ਮਹਿ ਕਪਟ ਨਿਵਾਜ ਗੁਜਾਰਹ, ਕਿਆ ਹੱਜ ਕਾਬੇ ਜਾਈ'?* ਰੇ! ਨਾਪਾਕ ਬੰਦੇ! ਤੈ ਪਾਕ ਪਵਿਤ੍ਰ ਈਸ਼ਵਰ ਨੂੰ ਨਹੀਂ ਬੁੱਝਿਆ। ਭਾਲ ਬਹਿਸ਼ਤਾਂ ਦੀ ਕਰਦਾ ਹੈਂ ਰਾਹ ਦੋਜਖਾਂ ਦੇ ਪਿਆ ਹੋਇਆ ਹੈਂ। ਕੀ ਇਹੋ ਹੀ ਸਭਨਾਂ ਵਿਚ ਖੁਦਾ ਵਸਣ ਦਾ ਅਮਲ ਹੈ? ਜੀਅ ਬਧ ਕਰਨਾ, ਮੁਰਗੀਆਂ ਮਾਰਨੀਆਂ। ਬਿਸਮਿਲਾ ਕਹਿਕੇ ਜੀਅ ਮਾਰਨੇ,- *'ਪਕਰ ਜੀਉ ਆਨਿਆ'* ਕੀ ਇਹ ਭੀ ਪਵਿੱਤਰ ਕੰਮ ਹਨ? ਇਨ੍ਹਾਂ ਪ੍ਰਾਣ ਘਾਤੀ ਕੰਮਾਂ ਨੂੰ ਹਲਾਲ ਕਹਿਣਾ ਬਣਦਾ ਨਹੀਂ। 'ਉਜ਼ੂ' ਪਾਕ ਕਰਨਾ ਤੇ ਨਿਵਾਜ਼ਾਂ ਪੜ੍ਹਨ ਦੇ ਕੀ ਅਰਥ? ਜੇ ਸਭਨਾਂ ਵਿੱਚ ਖੁਦਾ ਰਹਿੰਦਾ ਹੈ ਪਰ ਮੰਨਦੇ ਨਹੀਂ। ਤੰਗ ਨਜ਼ਰੀਏ ਉੱਤੇ ਖੁਲ੍ਹੀ ਝਾਤੀ ਸੁੱਟੀ ਹੈ: *'ਅਲਹ ਏਕ ਮਸੀਤਿ ਬਸਤ ਹੈ ਅਵਰ ਮੁਲਕ ਕਿਸ ਕੇਰਾ'।* ਏਸੇ ਖਿਆਲ ਨੂੰ ਸਲੋਕਾਂ ਵਿੱਚ ਭੀ ਉਭਾਰਿਆ ਹੈ:

*'ਕਬੀਰ ਹਜ ਕਾਬੇ ਹਉ ਜਾਇ ਥਾ ਆਗੈ ਮਿਲਿਆ ਖੁਦਾਇ।।*
*ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨਿ ਫੁਰਮਾਈ ਗਾਇ।। (੧੯੭ ਸਲੋਕ ਕਬੀਰ-੧੩੭੫)*

ਇਸਲਾਮ ਦਾ ਪਰਿਚਯ, ਕਬੀਰ ਦੀ ਬਾਣੀ ਵਿੱਚ ਅੱਛੀ ਤਰ੍ਹਾਂ ਆਇਆ ਹੈ। ਜਿਸ ਤੋਂ ਪਤਾ ਚਲਦਾ ਹੈ ਕਬੀਰ ਜੀ ਇਸਲਾਮੀ ਰਹੁਰੀਤਾਂ ਤੋਂ ਚੰਗੀ ਤਰ੍ਹਾਂ ਜਾਣੂ ਸਨ। ਕਬੀਰ ਗ੍ਰੰਥਾਵਲੀ ਅਨੁਸਾਰ ਕਬੀਰ ਜੀ ਨੇ ਤੁਰਕੀ ਧਰਮ ਦੀ ਪਹਿਲਾਂ ਚੰਗੀ ਖੋਜ ਕੀਤੀ ਸੀ:

*ਤੁਰਕੀ ਧਰਮ ਹਮੇ ਬਹੁਤ ਖੋਜਾ। ਬਹੁ ਬਜਗਾਰ ਕਰੈ ਏ ਬੋਧਾ (ਕਬੀਰ ਗ੍ਰੰਥਾਵਲੀ)*

ਕੁੱਝ ਲੋਗ ਕਹਿੰਦੇ ਹਨ ਕਬੀਰ ਜੀ ਨੇ ਹੱਜ ਜਾਣ ਦਾ ਜ਼ਿਕਰ ਕੀਤਾ ਹੈ ਉਹ ਮੁਸਲਮਾਨ ਸਨ। ਜਿਸ ਢੰਗ ਦੇ ਉਨ੍ਹਾਂ ਹੱਜ ਬਾਰੇ ਕਟਾਖਸ਼ ਕਹੇ ਹਨ, ਉਨ੍ਹਾਂ ਤੋਂ ਮੁਸਲਮਾਨ ਹੋਣਾ ਪ੍ਰਮਾਣਤ ਨਹੀਂ ਹੁੰਦਾ। ਕਬੀਰ ਜੀ ਹੱਜ ਜਾਣ ਦੇ ਵਿਰੋਧੀ ਪ੍ਰਗਟ ਹੁੰਦੇ ਹਨ। ਜੇ ਮੁਸਲਮ ਪ੍ਰਭਾਵੀ ਹੁੰਦੇ ਤਾਂ ਇਸ ਤਰ੍ਹਾਂ ਕਰੜੇ ਵਾਕ ਨਾ ਕਹਿੰਦੇ:

*ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ।।*
*ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ।। (੧੮੪ ਸਲੋਕ ਕਬੀਰ-੧੩੭੪)*
*ਕਬੀਰ ਹਜ ਕਾਬੈ ਹੋਇ ਹੋਇ ਗਇਆ ਕੇਤੀ ਬਾਰ ਕਬੀਰ।।*
*ਸਾਂਈ ਮੁਝ ਮਹਿ ਕਿਆ ਖਤਾ ਮੁਖਹੁ ਨ ਬੋਲੈ ਪੀਰ।। (ਸਲੋਕ ਕਬੀਰ-੧੩੭੫)*

ਕਬੀਰ ਜੀ ਨੇ ਇਸਲਾਮ ਦੀ ਕਿਸੇ ਵੀ ਤਰ੍ਹਾਂ ਦੀ ਸਰਦਾਰੀ ਨਹੀਂ ਮੰਨੀ। ਨਾ ਕਿਸੇ ਭਾਂਤ ਦਾ ਹਮਦਰਦੀ ਦਾ ਵਤੀਰਾ ਵਰਤਿਆ ਹੈ। ਜਿਸ ਤਰ੍ਹਾਂ ਚੰਦ੍ਰ ਬਲੀ ਪਾਂਡੇ, ਡਾ. ਗੁਲਾਮ ਸਰਵਰ ਕਹਿੰਦੇ ਹਨ ਕਿ ਕਬੀਰ ਜੀ ਬਹੁਤੇ ਮੁਸਲਮਾਨ ਸਨ। ਠੀਕ ਹੈ ਕਬੀਰ ਬਾਣੀ

ਵਿੱਚ ਜਾਣਕਾਰੀ ਅਤੇ ਇਸਲਾਮੀ ਮਾਨਤਾਵਾਂ ਦਾ ਵਰਣਨ ਚੋਖਾ ਮਿਲਦਾ ਹੈ। ਪਰੰਤੂ ਕਬੀਰ ਜੀ ਨੇ ਇਸਲਾਮੀ, ਵਿਚਾਰਧਾਰਾ ਦੀ ਆਪਣੀ ਰਚਨਾ ਵਿੱਚ ਹਾਮੀ ਨਹੀਂ ਭਰੀ, ਸਗੋਂ ਤ੍ਰਿਆਕਲ ਹੋਕੇ ਵਿਅੰਗਮਈ ਗੱਲ ਕੀਤੀ ਹੈ:

*ਸਤਰਿ ਸੈਇ ਸਲਾਰੰ ਹੈ ਜਾਕੇ ।। ਸਵਾ ਲਾਖੁ ਪੈਕਾਬਰ ਤਾਕੇ।।*
*ਸੇਖ ਜੁ ਕਹੀਅਹਿ ਕੋਟਿ ਅਠਾਸੀ ।। ਛਪਨ ਕੋਟਿ ਜਾ ਕੇ ਖੇਲ ਖਾਸੀ।।੧।।*
*ਮੋ ਗਰੀਬ ਕੀ ਕੋ ਗੁਜਰਾਵੈ।। ਮਜਲਸਿ ਦੂਰਿ ਮਹਲੁ ਕੋ ਪਾਵੈ ।।੧।। ਰਹਾਉ ।।*
*(ਭੈਰਉ ਕਬੀਰ ਜੀ - ੧੧੬੧)*

"ਠੀਕ ਹੈ" ਸਤ ਹਜ਼ਾਰ ਫਰਿਸ਼ਤੇ ਵੀ ਜਬਰਾਈਲ ਦੇ ਸਾਥੀ ਹੋਣਗੇ, ਸਵਾ ਲੱਖ ਪੈਗੰਬਰ, ਅਠਾਸੀ ਕ੍ਰੋੜ ਸ਼ੇਖ, ਆਲਮ ਬਾ ਅਮਲ ਬਜ਼ੁਰਗ ਵੀ ਹੋਣਗੇ, ਛਪੰਜਾ ਕ੍ਰੋੜ ਮੁਸਾਹਬ, ਉਸਦੇ (ਖੈਲ) ਦਰਬਾਰੀ ਭੀ ਬੇਸ਼ਕ ਹੋਣ, ਪਰ ਇਹ ਵੀ ਕਹਿੰਦੇ ਹੋ 'ਮਜਲਸ ਦੂਰ ਹੈ, ਇਨੀ ਦੂਰ ਕਿ ਸਤਿ ਅਸਮਾਨ ਉੱਚੀ ਹੈ। ਉਸ ਦੀ ਹਦੂਰੀ (ਮਹਲੁ) ਵਿੱਚ ਮੈਂ (ਕਬੀਰ) ਕਿਵੇਂ ਪਹੁੰਚ ਸਕਦਾ ਹਾਂ?

"ਜੋ ਇਹ ਕਿਹਾ ਜਾਂਦਾ ਹੈ, ਬਾਬਾ ਆਦਮ ਨੇ (ਪਹਿਲੇ ਮਨੁੱਖ) ਬਹਿਸ਼ਤ ਵਾਸ ਕੀਤਾ ਸੀ ਪਰ ਜਦੋਂ ਥੋੜ੍ਹੀ ਜਿਹੀ ਨਦਰਿ (ਕੌੜੀ ਅੱਖ) ਦਿਖਾਈ ਤਾਂ ਉਸਨੂੰ ਬਹਿਸ਼ਤਾਂ ਵਿਚੋਂ ਕੱਢ ਦਿੱਤਾ ਗਿਆ। ਕੇਂਦਰੀ ਨੁਕਤਾ ਰਹਾਉ ਦੀ ਤੁਕ ਹੈ:- ਮੈਂ ਗ਼ਰੀਬ ਕੀਕੋ ਗੁਜਰਾਵੈ। ਮੇਰੇ ਗ਼ਰੀਬ ਦੀ ਉਥੇ ਗੁਜਰਾਨ ਕਿਥੇ ਹੋਵੇਗੀ"?

'ਦਿਲ ਵਿੱਚ (ਖਲਬਲੀ) ਘਬਰਾਹਟ ਹੋਵੇ, ਮਨੁੱਖ ਦਾ ਮੂੰਹ ਪੀਲਾ ਪੈ ਜਾਂਦਾ ਹੈ। 'ਕਤੇਬ' ਦੀ ਦੱਸੀ ਰਾਹ ਛੱਡਕੇ ਹੋਰ ਕਿਰਿਆਵਾਂ ਕਰਨ ਵਾਲਿਆਂ ਨੂੰ ਦੁਨੀਆਂ ਦੋਸ਼ੀ ਮੰਨਦੀ ਹੈ। ਇਹ ਗੁਨਾਂਹਗਾਰੀ (ਬਜਗਾਰੀ) ਦੰਭ ਹੈ। ਭਲੀ ਰੀਤ ਨਹੀਂ, ਪਰ ਸਭ ਕੋਈ ਆਪਣਾ ਕੀਤਾ ਪਾਉਂਦਾ ਤੇ ਆਪਣੇ ਕੰਮਾਂ ਲਈ ਆਪ ਜਵਾਬ ਦੇਹ ਹੁੰਦਾ ਹੈ। ਦਾਸ ਕਬੀਰ ਨੂੰ ਤਾਂ ਉਸ ਪ੍ਰਭੂ ਦੀ ਓਟ ਹੈ। ਮੈਨੂੰ ਕਿਸੇ ਅਜੇਹੇ ਬਹਿਸ਼ਤ ਦੀ ਲੋੜ ਨਹੀਂ ਮੇਰਾ ਬਹਿਸ਼ਤ ਤਾਂ ਉਸ ਰਹਿਮ ਦਿਲ ਮਾਲਕ ਦੇ ਨਜ਼ਦੀਕ ਰਹਿਣਾ ਹੀ ਹੈ। ਅਤੇ ਉਹ ਬਹਿਸ਼ਤੀ ਸੁਖ ਮੈਂ ਮਾਣ ਰਿਹਾ ਹਾਂ। ਮੇਰੇ ਲਈ ਇਹੋ ਬਹਿਸ਼ਤ ਹੈ।

ਜਾਪਦਾ ਹੈ ਕਬੀਰ ਜੀ ਨੂੰ ਜਦੋਂ ਮੁਸਲਮਾਨ ਹੋਣ ਦੀ ਪ੍ਰੇਰਨਾ ਕੀਤੀ ਗਈ ਉਸਦੇ ਉੱਤਰ ਵਿੱਚ ਇਹ ਰਚਨਾ ਹੋਈ। ਕਬੀਰ ਜੀ ਨੂੰ ਇਸਲਾਮ ਅਤੇ ਹਿੰਦੂਆਂ ਦੀਆਂ ਮਜ਼ਹਬੀ ਸਿਫਤਾਂ ਦੱਸਿਆਂ ਗਈਆਂ। ਕਬੀਰ ਜੀ ਬੋਲ ਉਠੇ *'ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ। ਓਇ ਲੇ ਜਾਰੇ ਉਏ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ (ਸੋਰਠ ਕਬੀਰ ਜੀ-੬੫੪)*

### *ਹਿੰਦੂ ਕਰਮਕਾਂਡ ਅਤੇ ਪਖੰਡ ਦਾ ਖੰਡਨ :*

ਕਬੀਰ ਜੀ, ਕਰੜੇ ਅਤੇ ਕਰਾਰੇ ਬੋਲਾਂ ਵਿੱਚ, ਦੰਭ ਪ੍ਰਪੰਚ ਅਤੇ ਪਖੰਡ ਦੇ ਖੰਡਨ ਕਰਨ ਵਿੱਚ ਸਭ ਤੋਂ ਅੱਗੇ ਹਨ। ਦਿਖਾਵੇ ਦੇ ਫੋਕੇ ਧਾਰਮਕ ਅਡੰਬਰਾਂ ਦੀ ਉਨ੍ਹਾਂ ਖੂਬ ਛਿੱਲ ਲਾਹੀ ਹੈ, ਧਾਰਮਕ ਭੇਖ ਧਾਰਕੇ ਲੋਕਾਂ ਨੂੰ ਮੂਰਖ ਬਣਾਕੇ ਅਪਣਾ ਧੰਦਾ ਚਲਾਉਣ ਵਾਲਿਆਂ ਨੂੰ ਖਾਸ ਤੌਰ ਤੇ ਲਤਾੜਿਆ ਹੈ।

ਲੋਕਾਂ ਵਿੱਚ 'ਬਨਾਰਸ ਦੇ ਠੱਗਾਂ' ਦੀ ਮਿਸਾਲ ਮਸ਼ਹੂਰ ਹੈ, ਇੱਥੇ ਪੁੰਨ ਦਾਨ ਕਰਨ ਦੇ ਫਲ ਕੁੱਝ ਵਧੇਰੇ ਹੀ ਲਾਭਵੰਦੇ, ਅਗਲੇ ਜਨਮਾਂ ਦੇ ਸੁੱਖਾਂ ਦੇ ਲਾਰਿਆਂ ਨਾਲ ਜੋੜੇ ਜਾਂਦੇ

ਹਨ। ਬਨਾਰਸ ਦੇ ਪਾਂਡੇ ਭਵਿੱਖ ਦੇ ਪ੍ਰਚਾਵਿਆਂ ਨਾਲ ਲੋਕਾਂ ਨੂੰ ਖੂਬ ਠਗਦੇ ਰਹੇ ਹਨ। ਬਨਾਰਸ ਵਿੱਚ ਮਰਨ ਦਾ ਫਲ, ਸਿੱਧਾ ਹੀ ਸੁਰਗ ਵਿੱਚ ਜਾਣਾ ਦੱਸ ਕੇ, ਕਈਆਂ ਭੋਲਿਆਂ ਸ਼ਰਧਾਲੂਆਂ ਨੂੰ ਇਥੇ ਕੁਦਰਤੀ ਮੌਤ ਤੋਂ ਪਹਿਲਾਂ ਹੀ ਪਾਰ ਬੁਲਾਇਆ ਜਾਂਦਾ ਰਿਹਾ ਹੈ। ਇਸ ਤਰ੍ਹਾਂ ਮਰਨ ਜਾਂ ਕਰਵੱਤ ਲੈਣ ਵਾਸਤੇ, ਬੜੇ ਬੜੇ ਰਾਜੇ ਅਮੀਰ ਆਪਣੇ ਪ੍ਰਾਣ ਦੇ ਦਿੰਦੇ, ਖੁਦ ਸਰੀਰ ਨੂੰ ਕਤਲ ਕਰਾਉਂਦੇ ਰਹੇ ਹਨ। (ਆਰੇ ਹੇਠਾਂ ਸਰੀਰ ਦੇ ਕੇ ਕਤਲ ਹੋਣ ਦੀ ਰੀਤ ਅੰਗ੍ਰੇਜ਼ ਰਾਜ ਵੇਲੇ ਬੰਦ ਹੋਈ ਹੈ)।

ਇਸ ਤਰ੍ਹਾਂ ਦੀ ਮੌਤ ਦਾ ਜ਼ਿਕਰ ਕਬੀਰ ਜੀ ਨੇ ਆਪਣੀ ਪਤਨੀ ਦੇ ਮੂੰਹ ਵਿੱਚ ਪਾਕੇ ਕਹੇ ਵਾਕਾਂ ਵਿਚ ਇੰਝ ਕੀਤਾ ਹੈ, *' ਕਰਵਤੁ ਭਲਾ ਨ ਕਰਵਟ ਤੇਰੀ'।*

ਮੈਨੂੰ ਆਰੇ (ਕਰਵੱਤ) ਨਾਲ ਆਪਣਾ ਆਪ ਚਿਰਵਾ ਲੈਣਾ ਚੰਗਾ ਹੈ ਪਰ ਤੇਰੀ ਪਿੱਠ ਕੀਤੀ ਭਲੀ ਨਹੀਂ। ਕਬੀਰ ਜੀ ਇਸ ਤਰ੍ਹਾਂ ਧਰਮ ਦੇ ਧੰਦੇ ਚਲਾ ਰਹੇ ਵਪਾਰੀਆਂ ਨੂੰ ਨਿੱਤ ਦੇਖਦੇ, ਉਨ੍ਹਾਂ ਦਾ ਵਿਰੋਧ ਵੀ ਝੱਲਦੇ ਸਨ, ਜਿਸ ਲਈ ਉਨ੍ਹਾਂ ਨੇ ਪਾਂਡਿਆਂ ਬ੍ਰਹਿਮਣਾਂ ਨੂੰ ਸੰਬੋਧਨ ਕਰਕੇ ਕਈ ਪਦਿਆਂ ਵਿੱਚ ਚੰਗੀ ਭੁਗਤ ਸਵਾਰੀ ਹੈ:

*ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥*
*ਗਲੀ ਜਿਨਾ ਜਪਮਾਲੀਆ ਲੋਟੇ ਹਥਿ ਨਿਬਗ॥*
*ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥੧॥*
*ਐਸੇ ਸੰਤ ਨ ਮੋਕਉ ਭਾਵਹਿ॥ ਡਾਲਾ ਸਿਉ ਪੇਡਾ ਗਟਕਾਵਹਿ॥੧॥ਰਹਾਉ॥*
*ਬਾਸਨ ਮਾਂਜਿ ਚਰਾਵਹਿ ਊਪਰਿ ਕਾਠੀ ਧੋਇ ਜਲਾਵਹਿ॥*
*ਬਸੁਧਾ ਖੋਦਿ ਕਰਹਿ ਦੁਇ ਚੂਲੇ ਸਾਰੇ ਮਾਣਸ ਖਾਵਹਿ॥੨॥*
*ਉਇ ਪਾਪੀ ਸਦਾ ਫਿਰਹਿ ਅਪਰਾਧੀ ਮੁਖਹੁ ਅਪਰਸ ਕਹਾਵਹਿ॥(ਆਸਾ ਕਬੀਰ-੪੭੬)*

ਡਾਲੀਆਂ ਸਮੇਤ ਹੀ ਪੇਡਾਂ ਨੂੰ ਖਾ ਜਾਣ ਵਾਲਿਆਂ ਸੰਤਾਂ ਨੂੰ ਬਨਾਰਸੀ ਠੱਗਾਂ ਦੀ ਉਪਮਾ ਦਿੱਤੀ ਹੈ। ਦਿਖਾਵੇ ਦੀ ਸੁੱਚ ਸੋਧ ਏਨੀ ਕਰਨੀ, ਵਾਸਨ (ਬਰਤਣ) ਰਗੜ ਰਗੜ ਕੇ ਮਾਂਜਣੇ ਕਿ ਧਰਤੀ ਖੋਦ ਕੇ ਚੁੱਲ੍ਹੇ ਬਣਾਉਣੇ। ਉਨ੍ਹਾਂ ਚੁਲ੍ਹਿਆਂ ਉੱਤੇ ਸ਼ੁੱਧ ਰਸੋਈ ਬਣਾਉਣੀ। ਲਾਲਚ ਏਨਾਂ ਕਿ ਮਨੁੱਖਾਂ ਨੂੰ ਭੀ ਮੌਤ ਦੇ ਘਾਟ ਉਤਾਰ ਦੇਣਾ। ਅਜੇਹੇ ਪਾਪੀ, ਸਦਾ ਅਪਰਾਧੀ ਅਤੇ ਅਭਿਮਾਨੀ ਆਪਣੇ ਆਪ ਨੂੰ 'ਅਸਪਰਸੀ' ਕਿਸੇ ਵੀ ਚੀਜ਼ ਨੂੰ ਨਾ ਛੋਹਣ ਵਾਲੇ ਕਹਾਉਣ ਦਾ ਸਵਾਂਗ ਕਰਦੇ ਹੋਏ ਘੁੰਮਦੇ ਫਿਰਦੇ ਹਨ।'

*ਸਦਾ ਸਦਾ ਫਿਰਹਿ ਅਭਿਮਾਨੀ ਸਗਲ ਕੁਟੰਬ ਡੁਬਾਵਹਿ॥੩॥(ਆਸਾ ਕਬੀਰ ਜੀ-੪੭੬)*

ਕਬੀਰ ਜੀ, ਵਿਆਪਕ ਝਾਤੀ, ਅਜੇਹੇ ਦੰਭੀਆਂ ਉੱਤੇ ਸੁੱਟਕੇ ਕਹਿੰਦੇ ਹਨ, ਚਲੋ ਜਿਸ ਕੰਮ ਵਿੱਚ ਕੋਈ ਲਗਿਆ ਹੈ ਉਹੋ ਕਰਮਾਂ ਵਿੱਚ ਲਗਿਆ ਰਹੇ। ਜਿਨ੍ਹਾਂ ਨੂੰ ਸਤਿਗੁਰੂ ਦਾ ਮਿਲਾਪ (ਭੇਟਨਾ) ਹੁੰਦਾ ਹੈ, ਮੁਕਤ ਉਹੋ ਹੁੰਦੇ ਹਨ, ਉਹ ਜਨਮ ਮਰਨ ਦੇ ਚੱਕਰ ਵਿੱਚ ਨਹੀਂ ਪੈਂਦੇ :-

*ਕਹੁ ਕਬੀਰ ਜਿਸੁ ਸਤਿਗੁਰ ਭੇਟੈ ਪੁਨਰਪਿ ਜਨਮਿ ਨ ਆਵੈ॥(ਆਸਾ ਕਬੀਰ-੪੭੬)*

ਕਬੀਰ ਜੀ ਨੇ ਉਨ੍ਹਾਂ ਦੰਭੀਆਂ ਨੂੰ ਭੀ ਲਾਈਨ ਵਿੱਚ ਖੜਾ ਕੀਤਾ ਹੈ ਜੋ ਮੱਥੇ ਉੱਤੇ ਤਿਲਕ ਖਿੱਚਕੇ ਗਲ ਵਿੱਚ ਮਾਲਾ ਸਜਾਕੇ 'ਰਾਮ' ਭਗਤ ਬਣ ਬਣ ਕੇ ਦੱਸਦੇ ਰਹਿੰਦੇ ਸੀ:-

ਮਾਥੇ ਤਿਲਕੁ ਹਥਿ ਮਾਲਾ ਬਾਨਾਂ॥ ਲੋਗਨ ਰਾਮੁ ਖਿਲਾਉਨਾ ਜਾਨਾਂ॥ *(ਭੈਰਉ ਕਬੀਰ-੧੧੫੮)*

ਗੱਲੀਂ ਬਾਤੀਂ ਅਸਮਾਨੋਂ ਤਾਰੇ ਲਾਹੁਣ ਵਾਲੇ ਬਾਤੂਨਿਆਂ ਦੀ ਵੀ ਚੰਗੀ ਸੇਵਾ ਕੀਤੀ ਹੈ:

*'ਬਾਤਨ ਹੀ ਅਸਮਾਨ ਗਿਰਾਵਹਿ'॥ (ਗਉੜੀ ਕਬੀਰ-੩੩੨)*

*ਜਾਂ 'ਬਾਤਨ ਹੀ ਬੈਕੁੰਠ ਸਮਾਨਾ'॥ (ਗਉੜੀ ਕਬੀਰ-੩੨੫)*

ਹਿਰਦੇ ਵਿੱਚ ਕਪਟ, ਮੂੰਹ ਵਿੱਚ ਗਿਆਨ, ਦੇ ਉਪਦੇਸ਼ ਕਰਨ ਵਾਲਿਆਂ ਦੀ ਆਤਮਾ ਨੂੰ ਵੰਗਾਰਿਆ ਹੈ। ਭਾਈ, ਕੁੱਝ ਤਾਂ ਅਸਲੀਅਤ ਪ੍ਰਤੀ ਫਰਜ਼ ਸਮਝੋ: *ਹਿਰਦੈ ਕਪਟ ਮੁਖ ਗਿਆਨੀ* ਵਾਲਾ ਵਰਤਾਰਾ ਠੀਕ ਨਹੀਂ।

*ਪਿਤਰ ਪੂਜਾ:*

ਜਿਉਂਦੇ ਮਾਤਾ ਪਿਤਾ ਦੇ ਅਨਾਦਰ ਅਤੇ ਮੋਇਆਂ ਦੇ ਸਰਾਧ ਕਰਨ ਵਾਲਿਆਂ ਨੂੰ ਸਿੱਖਿਆ ਦਿੱਤੀ ਹੈ, ਪਿਤਰਾਂ ਦੀ ਸੇਵਾ ਜੀਉਂਦੇ ਜੀਅ ਕਰਨੀ ਭਲੀ ਹੈ, ਮਰਿਆਂ ਉਤੇ ਸਰਾਧ ਕਰਾਉਣੇ, ਕਾਵਾਂ ਕੁੱਤਿਆਂ ਨੂੰ ਖਵਾਉਣ ਤੋਂ ਵੱਧ ਪੁੰਨਯ ਕਰਮ ਨਹੀਂ:

*ਜੀਵਤ ਪਿਤਰ ਨ ਮਾਨੈ ਕੋਊ ਮੂਏ ਸਿਰਾਧ ਕਰਾਹੀ॥*
*ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ॥ (ਗਉੜੀ ਕਬੀਰ-੩੩੨)*

ਤੀਰਥ (ਯਾਤਰਾਵਾਂ) ਖਾਸ ਸਮਿਆਂ ਉੱਤੇ ਖਾਸ ਥਾਂਵਾਂ ਉੱਤੇ ਇਸ਼ਨਾਨ ਕਰਨ ਦੀ ਰੀਤੀ ਅਤੇ ਕਿਰਿਆ ਨੂੰ ਵੀ ਉਨ੍ਹਾਂ ਹਾਸੋ ਹੀਣੀ ਸਮਝਿਆ ਹੈ: *ਅੰਤਰਿ ਮੈਲ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾ।* ਲੋਕਾਂ ਨੂੰ ਪਤਿਆਉਣ ਨਾਲ ਮਨ ਦੀ ਮੈਲ ਨਹੀਂ ਉਤਰਦੀ। ਨਾ ਰਾਮ ਏਨਾਂ ਨਿਆਣਾ ਹੈ ਕਿ ਖ਼ਾਸ ਦਿਨ ਖ਼ਾਸ ਤੀਰਥਾਂ ਉੱਤੇ ਨਹਾਉਂਦਿਆਂ ਨੂੰ ਦੇਖਕੇ ਪ੍ਰਸੰਨ ਹੋ ਜਾਂਦਾ ਹੈ।

ਅਜੇਹੇ ਲੋਕਾਂ ਸਗੋਂ 'ਤੀਰਥ' ਨੂੰ 'ਤੀਰਥ' ਨਹੀਂ ਸਮਝਿਆ। ਲਉਕੀ (ਕੌੜੀ ਤੂੰਬੀ) ਕਿੰਨੇ ਤੀਰਥਾਂ ਉੱਤੇ ਨੁਹਾਈ ਜਾਵੇ, ਜਿਵੇਂ ਉਸ ਵਿੱਚ ਕੌੜਾ ਪਨ ਨਹੀਂ ਜਾਂਦਾ, *'ਲਉਕੀ ਅਠਸਠ ਤੀਰਥ ਨਾਈ, ਕਉਰਾਪਨ ਤਉਨ ਨ ਜਾਈਂ।* ਮਨੁੱਖਾਂ ਦੀ ਭੀ ਅਜੇਹੀ ਦਸ਼ਾ ਹੈ: ਕਬੀਰ ਜੀ ਨੇ ਬੁੱਤ ਪੂਜਾ ਨੂੰ ਭੀ (ਬੁਤ ਪੂਜ ਪੂਜ ਹਿੰਦੂ ਮੂਏ) ਬੇਅਰਥੀ ਘਾਲਣਾ ਦੱਸਿਆ ਹੈ:-

*ਜੋ ਪਾਥਰ ਕਉ ਕਹਤੇ ਦੇਵ॥ ਤਾਕੀ ਬਿਰਥਾ ਹੋਵੈ ਸੇਵ॥*
*ਜੋ ਪਾਥਰ ਕੀ ਪਾਂਈ ਪਾਇ॥ ਤਿਸਕੀ ਘਾਲ ਅਜਾਂਈ ਜਾਏ॥ (ਭੈਰਉ ਕਬੀਰ-੧੧੬੦)*

ਇਨ੍ਹਾਂ ਕਿਰਿਆ ਕਰਮਾਂ ਅਤੇ ਰੀਤਾਂ ਦੀ ਪਾਲਣਾ ਨਾਲ ਆਤਮਾ ਦਾ ਕੁੱਝ ਨਹੀਂ ਸਵਰਦਾ। ਛੁਟਕਾਰਾ ਹਰਿ ਕੀ ਸੇਵਾ ਨਾਲ ਹੀ ਹੁੰਦਾ ਹੈ:

*ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ ਛੂਟਨੁ ਹਰਿ ਕੀ ਸੇਵ॥ (ਗਉੜੀ ਕਬੀਰ-੩੩੬)*

ਨੰਗੇ ਫਿਰਨਾ, ਸਿਰ ਮੁੰਡਾਉਣਾ, ਜਤੀ ਆਦਿ ਕਹਾਉਣ, ਜੋਗੀਆਂ ਵਾਲੀ ਕਰਮ ਕਿਰਿਆ ਭੀ ਕਬੀਰ ਜੀ ਦੇ ਹਮਲੇ ਤੋਂ ਬਚ ਨਹੀਂ ਸਕੀ: ਦੇਖੋ ਸ਼ਬਦ,

*'ਨਗਨ ਫਿਰਤ ਜੌ ਪਾਈਐ ਜੋਗੁ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ'॥ (ਗਉੜੀ ਕਬੀਰ ਜੀ,੩੨੪)*

*ਸਮਾਜਕ ਨੀਤੀ*

ਕਬੀਰ ਜੀ ਨੇ ਸਮਾਜਕ ਜੀਵਨ ਜੀਵਿਆ ਸੀ, ਉਨ੍ਹਾਂ ਨੇ ਲੋਕ ਜੀਵਨ ਦੇ ਰੰਗ ਢੰਗ ਵੀ ਦੇਖੇ ਸਨ, ਨਿਰਧਨਾਂ ਦਾ ਧਨਵਾਨਾਂ ਵੱਲੋਂ ਅਪਮਾਨ ਤਾਂ ਉਨ੍ਹਾਂ ਨੂੰ ਖੁਦ ਕਈ ਵਾਰ ਸਹਿਨ ਕਰਨਾ ਪਿਆ ਹੋਵੇਗਾ। ਨਿਰਧਨਾਂ ਨਾਲ ਹੋ ਰਹੇ ਦੁਰ-ਵਿਵਹਾਰ ਸਰਧਨਾਂ (ਧਨਵਾਨਾਂ)

ਦੇ ਆਦਰ ਹੁੰਦੇ, ਉਨ੍ਹਾਂ ਦੇਖੇ ਤੇ ਉਹ ਹਾਲ ਬਿਆਨ ਵੀ ਕੀਤੇ ਹਨ, ਜੋ ਸਮਾਜ ਵਿੱਚ ਵਰਤਣ ਵਾਲੀ ਇਕ ਸਚਾਈ ਹੈ:

*ਨਿਰਧਨ ਆਦਰੁ ਕੋਈ ਨ ਦੇਇ॥ ਲਾਖ ਜਤਨ ਕਰੈ ਓਹੁ ਚਿਤਿ ਨ ਧਰੇਇ॥੧॥ ਰਹਾਉ॥*

*ਜਉ ਨਿਰਧਨੁ ਸਰਧਨ ਕੈ ਜਾਇ॥ ਆਗੇ ਬੈਠਾ ਪੀਠਿ ਫਿਰਾਇ॥*

*ਜਉ ਸਰਧਨੁ ਨਿਰਧਨ ਕੈ ਜਾਇ॥ ਦੀਆ ਆਦਰੁ ਲੀਆ ਬੁਲਾਇ॥੨॥*

*ਨਿਰਧਨੁ ਸਰਧਨੁ ਦੋਨਉ ਭਾਈ॥ ਪ੍ਰਭ ਕੀ ਕਲਾ ਨ ਮੇਟੀ ਜਾਈ॥*

*ਕਹਿ ਕਬੀਰ ਨਿਰਧਨੁ ਹੈ ਸੋਈ॥ ਜਾਕੇ ਹਿਰਦੈ ਨਾਮੁ ਨ ਹੋਈ॥ (ਭੈਰਉ ਕਬੀਰ-੧੧੫੯)*

ਅੰਤ ਵਿੱਚ ਅਧਿਆਤਮਕ ਸਹਾਰਾ, ਅਤੇ ਗਿਆਨ ਦਾ ਝਲਕਾਰਾ ਦੇ ਕੇ ਸੰਤਾਂ ਭਗਤਾਂ ਵਾਲੀ ਸਿੱਖਿਆ ਦਿੱਤੀ ਹੈ *'ਕਹਿ ਕਬੀਰ ਨਿਰਧਨ ਹੈ ਸੋਈ। ਜਾਕੈ ਹਿਰਦੈ ਨਾਮੁ ਨ ਹੋਈ'।*

ਬਹੁਤਾ ਬੋਲਣ ਦੀ ਸਿੱਖਿਆ ਉਨ੍ਹਾਂ ਖਾਲੀ ਘੜੇ ਦੇ ਰੂਪਕ ਰਾਹੀਂ ਦਿੱਤੀ ਹੈ (ਖਾਲੀ ਘੜਾ ਹੀ ਵਧੇਰੇ ਬੋਲਦਾ ਹੈ) *'ਕਹੁ ਕਬੀਰ ਛੂਛਾ ਘਟੁ ਬੋਲੈ, ਭਰਿਆ ਹੋਇ ਸੁ ਕਬਹੁ ਨ ਡੋਲੈ॥ (ਗੋਂਡ ਕਬੀਰ-੮੭੦)*

ਵਧੇਰੇ ਜ਼ੋਰ ਇਸ ਨੁਕਤੇ ਉੱਤੇ ਹੈ ਕਿ, ਅਸੰਤਾਂ ਜਾਂ ਮੂਰਖਾਂ ਨਾਲ ਬੋਲਣਾ ਵਾਧੂ ਝੱਖ ਮਾਰਨ ਦਾ ਕੰਮ ਹੈ। ਅਸੰਤ (ਦੁਸ਼ਟ) ਮਿਲੇ ਤਾਂ ਚੁੱਪ ਕਰ ਰਹਿਣਾ ਹੀ ਠੀਕ ਹੈ।

*ਸੰਤੁ ਮਿਲੈ ਕਿਛੁ ਸੁਨੀਐ ਕਹੀਐ॥ ਮਿਲੈ ਅਸੰਤੁ ਮਸਟ ਕਰਿ ਰਹੀਐ॥(ਗੋਂਡ ਕਬੀਰ-੮੭੦)*

*'ਮੂਰਖ ਸਿਉ ਬੋਲੈ ਝੱਖ ਮਾਰੀ' ਵਾਲੀ ਬੋਲਚਾਲ ਸਮੇਂ ਸੂਝਬੂਝ ਵਰਤਣ ਦੀ ਸਿੱਖਿਆ ਹੈ।*

*ਅਸੰਤੁ ਅਨਾੜੀ ਕਦੇ ਨਾ ਬੂਝੇ॥ ਕਥਨੀ ਕਰੇ ਤੈ ਮਾਇਆ ਨਾਲਿ ਲੂਝੇ॥(ਗਉੜੀ ਮ: ੩,੧੬੦)*

*ਸੰਤਾਂ ਮਾਨਉ ਦੂਤਾਂ ਡਾਨਉ ਏਹ ਕੁਟਵਾਰੀ ਮੇਰੀ।* ਨਿਆਇ, ਇਨਸਾਫ ਦੀ ਕੁਤਵਾਲੀ ਦੇ ਸੁਚੱਜੇ ਫਰਜ਼ਾਂ ਨੂੰ ਉਭਾਰਿਆ ਹੈ।

ਪਟਵਾਰੀ ਦਾ ਕੰਮ ਮਾਲੀਏ ਉਗਰਾਹੀ 'ਕਨਕੂਤ' ਲਾਉਣ ਦੇ, ਦੁਖ ਦੇਣ ਵਾਲੇ ਧੰਦਿਆਂ ਕਾਰਨ ਕੋਮਲ ਭਾਵਨਾਵਾਂ ਨੂੰ ਲੂਹਣ ਵਾਲਾ ਹੋਣ ਕਾਰਨ ਕਟਾਖਸ਼ੀ ਢੰਗ ਨਾਲ ਵਰਣਨ ਕੀਤਾ ਹੈ। *ਹਰਿ ਕੇ ਲੋਗਾ ਮੋਕਉ ਨੀਤਿ ਡਸੈ ਪਟਵਾਰੀ (ਸੂਹੀ ਕਬੀਰ-੭੯੩)*। ਕਬੀਰ ਜੀ ਨੇ ਸਮਾਜਕ ਸੂਝ ਵਾਲੀਆਂ ਭੀ ਕਈ ਕੀਮਤੀ ਸਿੱਖਿਆ ਦਿੱਤੀਆਂ ਹਨ।

ਨੀਤੀ ਦੇ ਇਹ ਵਾਕ ਸਦਾ ਕੰਮ ਦੇਣ ਵਾਲੇ ਹਨ:

*ਕਬੀਰ ਸਮੁੰਦੁ ਨ ਛੋਡੀਐ ਜਉ ਅਤਿ ਖਾਰੋ ਹੋਇ॥*

*ਪੋਖਰਿ ਪੋਖਰਿ ਢੂਢਤੇ ਭਲੋ ਨ ਕਹਿਹੈ ਕੋਇ॥ (੫੦ ਸਲੋਕ ਕਬੀਰ-੧੩੬੭)*

*ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ॥*

*ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ॥ (੧੭੪ ਸਲੋਕ ਕਬੀਰ-੧੩੭੩)*

### *ਵੈਸ਼ਨਵ ਪੰਥੀ ਕਰਮ ਕਾਂਡ :*

ਵੈਸ਼ਨਵ ਧਰਮ ਦਾ ਮੁੱਖ ਕਰਮ ਸੁੱਚ ਸੋਧ ਹੈ, ਸੁੱਚ ਸੋਧ ਦੇ ਮੁੱਖ ਰੂਪ ਦੋ ਹਨ। ਪਹਿਲਾ ਚੁਲ੍ਹਾ ਚੌਕਾ ਸੁੱਚਾ ਰਖਣਾ, ਦੂਜਾ ਪਾਣੀ ਨਵਾਂ ਤੇ ਸੁੱਚਾ ਵਰਤਣਾ, ਬਾਸੇ ਪਏ ਹੋਏ ਪਾਣੀ ਵਿੱਚ, ਜੀਵ ਜੰਤੂ ਪੈਦਾ ਹੋਣ ਤੋਂ ਕਹਿੰਦੇ ਸੂਤਕ ਪੈ ਜਾਂਦਾ ਹੈ। ਇਸ ਤੋਂ ਬਚਣ ਵਾਸਤੇ ਕੋਰੇ ਭਾਂਡਿਆਂ ਨੂੰ ਮੁੱਖਤਾ ਦਿੱਤੀ ਜਾਂਦੀ ਸੀ। ਨਿਤ ਉਠ ਕੋਰੀ ਗਾਗਰ (ਘੜੇ) ਵਿੱਚ ਪਾਣੀ ਲਿਆਕੇ ਵਰਤਣਾ ਧਰਮ ਦਾ ਕਰਮ ਸਮਝਿਆ ਜਾਂਦਾ ਸੀ।

ਕਬੀਰ ਜੀ ਨੇ ਆਪਣੀ ਮਾਤਾ ਦੇ ਮੂੰਹ ਵਿਚੋਂ- *' ਨਿਤ ਉਠਿ ਕੋਰੀ ਗਾਗਰ ਆਨੈ'* ਦੇ ਕਰਮ-ਕਾਂਡੀ ਬਣਨ ਸਮੇਂ ਦਾ ਕੌੜਾ ਸੱਚ ਕਹਾਇਆ ਹੈ। ਇਹ ਉਸ ਵੇਲੇ ਦੀ ਦਸ਼ਾ ਹੈ ਜਦੋਂ ਉਨ੍ਹਾਂ ਨੇ ਵੈਸ਼ਨਵ ਮੱਤ ਧਾਰਨ ਕਰਕੇ, ਚੁਲ੍ਹੇ ਚੌਕੇ ਲਿਪੱਣ ਦੀ, ਕਿਰਿਆ ਨਿਭਾਉਣੀ ਆਰੰਭੀ ਹੋਈ ਸੀ।

*'ਲੀਪਤ ਜੀਉ ਗਇਓ'।* ਸਦਾ ਚੁਲ੍ਹਾ ਲਿੱਪਣ ਦੀ ਕਿਰਿਆ ਵਿੱਚ ਜੁੱਟੇ ਰਹਿੰਦੇ ਸੀ।

ਸੁੱਚ-ਸੋਧ ਦਾ ਦੂਜਾ ਹਿੱਸਾ ਹੈ, ਸੂਤਕ ਤੋਂ ਪ੍ਰਹੇਜ਼। ਹਿੰਦੂ ਮੱਤ ਅਨੁਸਾਰ ਜਣੇਪੇ ਸਮੇਂ ਸੰਬੰਧਿਤ ਪ੍ਰਾਣੀ, ਘਰ, ਸਥਾਨ, ਭ੍ਰਿਸ਼ਟ ਹੋ ਜਾਂਦੇ ਹਨ। ਅਪਵਿਤ੍ਰੱਤਾ ਨੂੰ ਦੂਰ ਕਰਨ ਲਈ ਬ੍ਰਹਿਮਣ ੧੩ ਦਿਨ ਕਈ ਵਾਰ ਵਧ ਘੱਟ ਵੀ ਅਜੇਹੇ (ਭ੍ਰਿਸ਼ਟੇ) ਘਰ ਭੋਜਨ ਨਹੀਂ ਕਰਦੇ। ਵੈਸ਼ਨਵ ਕਰਮ ਕਾਂਡ ਦਾ 'ਸੂਤਕ' ਇੱਕ ਅਹਿਮ ਅੰਗ ਹੈ।

ਹਿੰਦੂਆਂ, ਖਾਸ ਕਰ ਵੈਸ਼ਨਵਾਂ ਵਿੱਚ ਇਹ ਰੀਤ ਕਰੜਾਈ ਨਾਲ ਨਿਭਾਈ ਜਾਂਦੀ ਹੈ। ਜਨਮ ਮਰਨ ਸਮੇਂ, ਮਾਤਾ, ਪਿਤਾ, ਜੂਠੇ ਅਤੇ ਭਿੱਟੇ ਹੋਏ ਮੰਨੇ ਜਾਂਦੇ ਹਨ। ਕਬੀਰ ਜੀ ਦੀ ਰਚਨਾ ਵਿੱਚ ਪਹਿਲਾਂ ਇਸ ਸੁੱਚ-ਭਿੱਟ ਦਾ ਜ਼ਿਕਰ 'ਹਾਂ' ਪੱਖੀ ਰਿਹਾ, ਜਦੋਂ ਉਹ ਖੁਦ ਕਰਦੇ ਸੀ। ਫਿਰ ਕਰੜਾ ਵਿਰੋਧ ਆਇਆ ਹੈ।

ਕਬੀਰ ਬਾਣੀ ਦੱਸਦੀ ਹੈ, ਕਬੀਰ ਜੀ ਪਹਿਲਾਂ ਸੁੱਚ ਸੋਧ ਤਾਜ਼ਾ ਪਾਣੀ ਲਿਆਉਣ, ਚੁੱਲ੍ਹਾ ਚੌਕਾ ਲਿੱਪਣ ਪੋਚਣ ਦੀ ਕਿਰਿਆ ਵਿੱਚ ਖੂਬ ਪ੍ਰਵਿਰਤ ਹੋਏ ਸਨ, ਫਿਰ ਉਨ੍ਹਾਂ ਦੀ ਹੀ ਬਾਣੀ ਵਿਰੋਧੀ ਹੋਣਾ ਦੱਸਦੀ ਹੈ।

ਇੰਝ ਕਬੀਰ ਜੀ ਦੇ ਕਈ ਪਦੇ ਇੱਕ ਦੂਜੇ ਦੇ ਪੂਰਕ ਸਮਝਕੇ ਵਿਚਾਰਨੇ ਠੀਕ ਰਹਿਣਗੇ, ਇੱਕ ਪਦਾ, *'ਮਾਤਾ ਜੂਠੀ ਪਿਤਾ ਵੀ ਜੂਠਾ'* ਬਸੰਤ ਰਾਗ ਵਿੱਚ ਹੈ। ਦੂਜਾ ਪਦਾ *'ਜਲ ਹੈ ਸੂਤਕ ਥਲ ਹੈ ਸੂਤਕ'* ਗਉੜੀ ਰਾਗ ਵਿੱਚ ਹੈ। ਇਹ ਪਦੇ ਗੁਣ-ਆਤਮ:ਕ ਪ੍ਰਵਰਤਨ ਦੇ ਪ੍ਰਮਾਣ ਹਨ: ਸੂਤਕ ਅਤੇ ਸੋਧ ਦੇ ਪ੍ਰਚਾਰਕ ਵਧੇਰੇ ਪੰਡੇ (ਪੰਡਤ) ਹੁੰਦੇ ਹਨ, ਇਨ੍ਹਾਂ ਸ਼ਬਦਾਂ ਦੇ ਸੰਬੋਧਨੀ ਸੁਰ ਦਾ ਨਿਸ਼ਾਨਾ *(ਕਹੁ ਪੰਡਤ ਸੂਚਾ ਕਥਨ ਠਾਉ)* ਪੰਡਤ ਜੀ ਹੀ ਹਨ।

ਸੰਬੰਧਿਤ ਪਦਿਆਂ ਦਾ ਅਧਿਐਨ ਰਚਨਾ ਦੇ ਇਸ ਪੱਖ ਨੂੰ ਦ੍ਰਿਸ਼ਟੀ ਵਿੱਚ ਰੱਖਦਿਆਂ ਕਰਨ ਦੀ ਲੋੜ ਹੈ। ਜਿਸ ਕਬੀਰ ਜੀ ਨੇ, ਚੁੱਲਾ ਚੌਕਾ ਲਿੱਪਣ ਵਿੱਚ ਜ਼ਿੰਦਗੀ ਦੇ ਕਿੰਨੇ ਹੀ ਵਰ੍ਹੇ ਗੁਆਏ ਸਨ ਫਿਰ *'ਜੂਠੇ ਬੈਸ ਪਕਾਇਆ'* ਦੇ ਵਿਅੰਗ ਕਰਨ ਲੱਗੇ। ਰਾਗ ਬਸੰਤ (ਹਿੰਡੋਲ) ਦਾ ਸ਼ਬਦ ਬ੍ਰਹਿਮਣੀ ਸੁੱਚ ਸੋਧ ਉੱਤੇ ਖਰੇ ਖਰੇ ਕਟਾਖਸ਼ ਕਰਦਾ ਹੈ:

*ਮਾਤਾ ਜੂਠੀ ਪਿਤਾ ਭੀ ਜੂਠਾ ਜੂਠੇ ਹੀ ਫਲ ਲਾਗੇ।।*
*ਆਵਹਿ ਜੂਠੇ ਜਾਹਿ ਭੀ ਜੂਠੇ ਜੂਠੇ ਮਰਹਿ ਅਭਾਗੇ।।*
*ਕਹੁ ਪੰਡਿਤ ਸੂਚਾ ਕਵਨੁ ਠਾਉ। ਜਹਾਂ ਬੈਸਿ ਹਉ ਭੋਜਨੁ ਖਾਉ।।੧।।ਰਹਾਉ*
*ਜਿਹਬਾ ਜੂਠੀ ਬੋਲਤ ਜੂਠਾ ਕਰਨ ਨੇਤ੍ਰ ਸਭਿ ਜੂਠੇ।।*
*ਇੰਦ੍ਰੀ ਕੀ ਜੂਠ ਉਤਰਸਿ ਨਾਹੀ ਬ੍ਰਹਮ ਅਗਨਿ ਕੇ ਲੂਠੇ।।੨।।*
*ਅਗਨਿ ਭੀ ਜੂਠੀ ਪਾਨੀ ਜੂਠਾ ਜੂਠੀ ਬੈਸਿ ਪਕਾਇਆ।।*
*ਜੂਠੀ ਕਰਛੀ ਪਰੋਸਨ ਲਾਗਾ ਜੂਠੇ ਹੀ ਬੈਠਿ ਖਾਇਆ।।*
*ਗੋਬਰੁ ਜੂਠਾ ਚਉਕਾ ਜੂਠਾ। ਜੂਠੀ ਦੀਨੀ ਕਾਰਾ।।*
*ਕਹਿ ਕਬੀਰ ਤੇਈ ਨਰ ਸੂਚੇ ਸਾਚੀ-ਪਰੀ ਬਿਚਾਰਾ।।*

*(ਬਸੰਤ ਹਿੰਡੋਲ ਘਰ ੨, ਕਬੀਰ ਜੀ-੧੧੯੫)*

ਸੂਤਕ ਦੇ ਵਿਰੋਧ ਵਿਚ ਭੀ ਕਬੀਰ ਜੀ ਨੇ ਇਸੇ ਹੀ ਕਰੜੇ ਅੰਦਾਜ਼ ਵਿੱਚ ਖਰੀਆਂ ਖਰੀਆਂ ਸੁਣਾਈਆਂ ਹਨ:

*ਜਲਿ ਹੈ ਸੂਤਕੁ ਥਲਿ ਹੈ ਸੂਤਕੁ ਸੂਤਕ ਓਪਤਿ ਹੋਈ॥*
*ਜਨਮੇ ਸੂਤਕੁ ਮੂਏ ਫੁਨਿ ਸੂਤਕੁ ਸੂਤਕ ਪਰਜ ਬਿਗੋਈ॥*
*ਕਹੁ ਰੇ ਪੰਡੀਆ ਕਉਨ ਪਵੀਤਾ॥ ਐਸਾ ਗਿਆਨੁ ਜਪਹੁ ਮੇਰੇ ਮੀਤਾ॥ਰਹਾਉ॥*
*ਨੈਨਹੁ ਸੂਤਕੁ ਬੈਨਹੁ ਸੂਤਕੁ ਸੂਤਕੁ ਸ੍ਰਵਨੀ ਹੋਈ।*
*ਊਠਤ ਬੈਠਤ ਸੂਤਕੁ ਲਾਗੈ, ਸੂਤਕੁ ਪਰੈ ਰਸੋਈ॥੨॥*
*ਫਾਸਨ ਕੀ ਬਿਧਿ ਸਭੁ ਕੋਊ ਜਾਨੈ ਛੂਟਨ ਕੀ ਇਕੁ ਕੋਈ।*
*ਕਹਿ ਕਬੀਰ ਰਾਮੁ ਰਿਦੈ ਬਿਚਾਰੈ ਸੂਤਕੁ ਤਿਨੈ ਨ ਹੋਈ॥੩॥੪੨॥*

*(ਗਉੜੀ ਕਬੀਰ-੩੩੧)*

ਕਬੀਰ ਜੀ ਦੀ ਜੀਵਨ ਕਿਰਿਆ ਵਿੱਚ ਇਹ ਭੀ ਵੱਡਾ ਪਲਟਾ ਹੈ। ਇਨ੍ਹਾਂ ਪਦਿਆਂ ਦੀ ਪ੍ਰੇਰਨਾਂ ਕਿੱਥੋਂ ਮਿਲੀ? ਇਸ ਦਾ ਮੂਲ ਪ੍ਰਭਾਵ ਗੁਰੂ ਨਾਨਕ ਬਾਣੀ ਵਿੱਚੋਂ ਮਿਲਦਾ ਹੈ। ਗੁਰੂ ਨਾਨਕ ਜੀ ਆਰੰਭ ਤੋਂ ਹੀ ਸੂਤਕ ਅਤੇ ਸੁੱਚ ਜੂਠ ਵਾਲੇ ਕਿਰਿਆ ਕਰਮਾਂ ਨੂੰ ਰੱਦ ਕਰਦੇ ਆ ਰਹੇ ਸਨ:

*ਜੂਠਿ ਨ ਰਾਗੀਂ ਜੂਠ ਨ ਵੇਦੀਂ॥ ਜੂਠਿ ਨ ਚੰਦ ਸੂਰਜ ਕੀ ਭੇਦੀ॥*
*ਜੂਠਿ ਨ ਅੰਨੀ ਜੂਠਿ ਨ ਨਾਈ॥ ਜੂਠਿ ਨ ਮੀਹੁ ਵਰ੍ਹਿਐ ਸਭ ਥਾਈ॥*
*ਜੂਠਿ ਨ ਧਰਤੀ ਜੂਠਿ ਨ ਪਾਣੀ॥ ਜੂਠਿ ਨ ਪਉਣੈ ਮਾਹਿ ਸਮਾਣੀ॥*
*ਨਾਨਕ ਨਿਗੁਰਿਆ ਗੁਣੁ ਨਾਹੀ ਕੋਇ॥ ਮੁਹਿ ਫੇਰਿਐ ਮੁਹੁ ਜੂਠਾ ਹੋਇ॥*

*(ਮਹਲਾ ੧, ਵਾਰ ਸਾਰੰਗ-੧੨੪੦)*

ਆਸਾ ਦੀ ਵਾਰ ਵਿੱਚ ਸੂਤਕ ਅਤੇ ਸੁੱਚ ਦੇ ਦੋਵੇਂ ਮਸਲੇ ਗੁਰੂ ਨਾਨਕ ਜੀ ਨੇ ਖੂਬ ਨਿਖਾਰੇ ਹਨ:

*(ੳ) ਜੇਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ॥*
*ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ॥*
*ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥*
*ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥*
*ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ॥*
*ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ॥ (ਆਸਾ ਵਾਰ ਮ: ੧ ; ੪੭੨)*

*(ਅ) ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ॥*
*ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ॥*
*ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ॥*
*ਨਾਨਕ ਹੰਸਾ ਆਦਮੀ ਬਧੇ ਜਮ ਪੁਰਿ ਜਾਹਿ॥੨॥*
*ਮ: ੧ ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ॥*
*ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥*
*ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ॥*

*ਨਾਨਕ ਜਿਨੀ ਗੁਰਮੁਖਿ ਬੁਝਿਆ ਤਿਨ੍ਹਾ ਸੂਤਕੁ ਨਾਹਿ॥੩॥(ਆਸਾ ਵਾਰ ਮ: ੧-੪੭੨)*

(ਸ) *ਪਹਿਲਾ ਸੁਚਾ ਆਪਿ ਹੋਇ ਸੁਚੈ ਬੈਠਾ ਆਇ॥*
*ਸੁਚੇ ਅਗੈ ਰਖਿਓਨੁ ਕੋਇ ਨ ਭਿਟਿਓ ਜਾਇ॥*
*ਸੁਚਾ ਹੋਇ ਕੈ ਜੇਵਿਆ ਲਗਾ ਪੜਣਿ ਸਲੋਕੁ॥*
*ਕੁਹਥੀ ਜਾਈ ਸਟਿਆ ਕਿਸੁ ਏਹੁ ਲਗਾ ਦੋਖੁ॥*
*ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ*
*ਪੰਜਵਾਂ ਪਾਇਆ ਘਿਰਤੁ ॥ ਤਾ ਹੋਆ ਪਾਕੁ ਪਵਿਤੁ॥*
*ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ॥*
*ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ॥*
*ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ॥੧॥ (ਆਸਾ ਵਾਰ ਮ: ੧-੪੭੩)*

ਗੁਰੂ ਨਾਨਕ ਜੀ ਦਾ ਵਾਕ ਹੈ: *'ਗਿਆਨ ਉਤਾਰੇ ਧੋਇ'* ਕਬੀਰ ਜੀ ਦੀ ਤੁਕ ਹੈ: *'ਐਸਾ ਗਿਆਨ ਜਪਹੁ ਮੇਰੇ ਮੀਤਾ'* ਇਨ੍ਹਾਂ ਮਿਲਵੇਂ ਵਾਕਾਂ ਤੋਂ ਸੱਪਸ਼ਟ ਹੈ ਕਬੀਰ ਜੀ ਪਹਿਲਾਂ ਵਾਧੂ ਦੀ ਸੁੱਚਤਾ ਦੇ ਕਰਮਕਾਡਾਂ ਵਿੱਚ ਲਿਪਤ ਸਨ ਜਿਸ ਦਾ ਸਬੂਤ ਉਨ੍ਹਾਂ ਦੀ ਬਾਣੀ ਦਿੰਦੀ ਹੈ, ਫਿਰ ਉਹ ਅਖਾਉਤੀ ਸੁੱਚਤਾ ਦੇ ਵਿਰੁੱਧ ਗੁਰੂ ਨਾਨਕ ਜੀ ਦੇ ਪ੍ਰਭਾਵਾਂ ਕਾਰਨ ਹੋਏ। ਜਿੱਥੇ ਅਜੇਹੇ ਸ਼ਬਦ ਹਨ, ਗੁਰੂ ਨਾਨਕ ਅਤੇ ਕਬੀਰ ਜੀ ਦੇ ਲਫਜ਼ਾਂ ਅਤੇ ਖਿਆਲਾਂ ਦੀ ਸਾਂਝ ਹੈ, ਓਥੇ ਅੰਨ੍ਹੇ ਵਾਹ ਕਹਿ ਦੇਣਾ, ਇੱਥੇ ਕਬੀਰ ਜੀ ਦਾ ਪ੍ਰਭਾਵ ਗੁਰੂ ਨਾਨਕ ਜੀ ਨੇ ਕਬੂਲਿਆ, ਕਬੀਰ ਜੀ ਦੀ ਬਾਣੀ ਦੀ ਨਕਲ ਕੀਤੀ ਜਾਂ ਉਸਨੂੰ ਕੋਲ ਰੱਖਕੇ ਪੜ੍ਹਦੇ ਸਨ, ਗੁਰੂ ਨਾਨਕ ਜੀ ਦੀ ਹਸਤੀ ਦੀ ਉੱਚਤਾ ਨੂੰ ਗੌਣ ਬਣਾਉਣ ਵਾਲੀ ਹੀ ਨਹੀਂ ਸਗੋਂ ਹਸਤੀ ਉੱਤੇ ਹੀ ਹਮਲਾ ਹੈ। ਕਸਵੱਟੀ ਸਿੱਧੀ ਹੈ, ਪਹਿਲਾ ਕੌਣ ਕਿਸ ਮਸਲੇ ਬਾਰੇ ਨਿਸ਼ਚਿਤ ਸੀ। ਖਿਆਲਾਂ ਵਿੱਚ ਪਲਟਾ ਕਿਸ ਅੰਦਰ ਆਇਆ? ਜੇ ਗੁਰੂ ਨਾਨਕ ਜੀ ਪਹਿਲਾਂ ਵੱਖਰੇ ਵਿਚਾਰਾਂ ਦੇ ਸਨ, ਪਿੱਛੋਂ ਉਨ੍ਹਾਂ ਦੇ ਵਿਚਾਰ ਬਦਲੇ, ਤਾਂ ਗੁਰੂ ਨਾਨਕ ਜੀ ਦੇ ਪ੍ਰਭਾਵ ਕਬੂਲਣ ਦੀ ਹਕੀਕਤ ਤੋਂ ਕੋਈ ਸਿਰ ਨਹੀਂ ਫੇਰ ਸਕਦਾ।

ਕਬੀਰ ਜੀ ਨੇ ਬਿਰਹਾ ਦਾ ਰੂਪਕ ਦੱਸਿਆ ਹੈ:

ਸਿੰਗਾਰ ਕੀਤੇ ਪੀਆ ਮਿਲਣ ਲਈ ਪਰੰਤੂ ਹਰਿ ਨ ਮਿਲੇ ਜਗਜੀਵਨ ਗੁਸਾਈ ।

*ਹਰਿ ਮੇਰੋ ਪਿਰੁ ਹਉ ਹਰਿ ਕੀ ਬਹੁਰੀਆ ॥*
*ਰਾਮ ਬਡੇ ਮੈਂ ਤਨਿਕ ਲਹੁਰੀਆ ॥ ਰਹਾਉ ॥*
*ਧਨ ਪਿਰ ਏਕੈ ਸੰਗਿ ਬਸੇਰਾ॥ ਸੇਜ ਏਕ ਪੈ ਮਿਲਨੁ ਦੁਹੇਰਾ॥*
*ਧੰਨਿ ਸੁਹਾਗਨਿ ਜੋ ਪੀਅ ਭਾਵੈ॥ ਕਹਿ ਕਬੀਰ ਫਿਰਿ ਜਨਮਿ ਨ ਆਵੈ॥*

*(ਆਸਾ ਕਬੀਰ-੪੮੩)*

ਗੁਰੂ ਨਾਨਕ ਜੀ ਦੀ ਸੂਰ ਵਿੱਚ ਪਰਮ ਪ੍ਰਾਪਤੀ ਦਾ ਰਹੱਸ ਤੇ ਉਪਦੇਸ਼ ਵਿਚੋਂ ਹੀ ਕਬੀਰ ਜੀ ਦੀ *'ਧੰਨ ਸੁਹਾਗਨ ਜੋ ਪ੍ਰਿਯ ਭਾਵੇ'* ਵਿਚੋਂ ਨਿਕਲੀ ਬਿਰਹੋਂ ਵਿਲਕਣੀ *'ਸੇਜ ਏਕ ਪੈ ਮਿਲਨ ਦੁਹੇਰਾ'* ਇਹ ਅਧਿਆਤਮਕ ਪੀੜਾ ਭਰੀ ਅਵਸਥਾ ਦੀ ਝੀਣੀਬਾਣ ਉਭਰੀ ਹੈ। ਕਬੀਰ ਜੀ ਦੀ ਪਹਿਲੀ ਅਵਸਥਾ ਜੋ ਆਸ ਪਾਸ ਘਨ ਤੁਲਸੀ ਕਾ ਬਿਰਵਾ

ਵਿੱਚ ਹੈ, ਉਦੋਂ ਸਖੀਆਂ ਦੀ ਰੀਸ ਕਰਨ ਵਾਲੀ ਭਗਤੀ ਭਾਵਨਾ ਵਿੱਚ ਲਿਪਤ ਸਨ।

*ਜੋਗੀਆਂ ਨਾਥਾਂ ਬਾਰੇ :*

ਗੁਰੂ ਨਾਨਕ ਅਤੇ ਕਬੀਰ ਜੀ ਦੇ ਸਮੇਂ ਯੋਗੀਆਂ ਨਾਥਾਂ ਦਾ ਬੋਲਬਾਲਾ ਸੀ। ਗੁਰੂ ਨਾਨਕ ਜੀ ਨੇ ਸਮਾਜ ਨੂੰ ਅਉਝੜ ਪਾਉਣ ਵਾਲਿਆਂ ਵਿੱਚ ਇਨ੍ਹਾਂ ਤਿੰਨਾਂ ਕਿਸਮ ਦੇ ਮੁਖੀਆਂ ਦਾ ਜ਼ਿਕਰ ਕੀਤਾ ਹੈ:

*'ਕਾਦੀ ਕੂੜੁ ਬੋਲਿ ਮਲੁ ਖਾਇ।। ਬ੍ਰਾਹਮਣੁ ਨਾਵੈ ਜੀਆ ਘਾਇ।।*
*ਜੋਗੀ ਜੁਗਤਿ ਨ ਜਾਣੈ ਅੰਧੁ।। ਤੀਨੇ ਓਜਾੜੇ ਕਾ ਬੰਧੁ।। (ਧਨਾਸਰੀ ਮ. ੧-੬੬੨)*

ਯੋਗੀਆਂ ਵਿਚ ਮਨ ਨੂੰ ਮਸਤੀ ਵਿੱਚ ਰੱਖਣ ਲਈ ਸ਼ਰਾਬ ਦੀ ਵਰਤੋਂ ਕੀਤੀ ਜਾਂਦੀ ਸੀ। ਗੁਰੂ ਜੀ ਨੂੰ ਜਦੋਂ ਵੀ ਯੋਗੀ ਤੇ ਨਾਥ ਮਿਲੇ ਉਨ੍ਹਾਂ ਸ਼ਰਾਬ ਪੀਕੇ ਮਸਤੀ ਵਿੱਚ ਰਹਿਣ ਲਈ ਗੁਰੂ ਜੀ ਉੱਤੇ ਜ਼ੋਰ ਪਾਇਆ। ਗੁਰੂ ਜੀ ਨੇ ਨਾਥਾਂ ਯੋਗੀਆਂ ਨੂੰ ਸੱਚੀ ਸ਼ਰਾਬ ਕੱਢਣ ਦੀ ਸਿੱਖ ਮੱਤ ਦਿੱਤੀ। ਕਈ ਸ਼ਬਦਾਂ ਵਿੱਚ, ਉਸ ਅਧਿਆਤਮਕ ਸ਼ਰਾਬ ਦੀ ਵਿਧੀ ਅਤੇ ਅਧਿਆਤਮਕ ਨੁਸਖੇ ਦਾ ਭੀ ਵਰਣਨ ਕੀਤਾ ਹੈ:

*ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ।।*
*ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ।।*
*ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਿਜ ਰੰਗ ਰਚਿ ਰਹਿਆ।। (ਆਸਾ ਮ:੧-੩੬੦)*
*ਇਸੇ ਭਾਵ ਦੇ ਕਬੀਰ ਜੀ ਦੇ ਸ਼ਬਦ ਹਨ:*
*ਕਾਇਆ ਕਲਾਲਨਿ ਲਾਹਨਿ ਮੇਲਉ ਗੁਰ ਕਾ ਸਬਦੁ ਗੁੜੁ ਕੀਨੁ ਰੇ।।*
*ਤ੍ਰਿਸਨਾ ਕਾਮੁ ਕ੍ਰੋਧੁ ਮਦ ਮਤਸਰ ਕਾਟਿ ਕਾਟਿ ਕਸੁ ਦੀਨੁ ਰੇ।।*
*ਭਵਨ ਚਤੁਰ ਦਸ ਭਾਠੀ ਕੀਨੀ ਬ੍ਰਹਮ ਅਗਨਿ ਤਨਿ ਜਾਰੀ ਰੇ।।*
*ਮੁਦ੍ਰਾ ਮਦਕ ਸਹਜ ਧੁਨਿ ਲਾਗੀ ਸੁਖਮਨ ਪੋਚਨਹਾਰੀ ਰੇ।। (ਰਾਮਕਲੀ-ਕਬੀਰ-੯੬੯)*

ਯੋਗੀਆਂ ਨਾਥਾਂ ਨਾਲ ਕਬੀਰ ਜੀ ਅਤੇ ਗੁਰੂ ਨਾਨਕ ਜੀ ਦਾ ਕਿਸੇ ਥਾਂ ਇੱਕ ਵੇਲੇ ਭੀ ਮੇਲ ਹੋਣਾ ਸੰਭਵ ਹੋ ਸਕਦਾ ਹੈ, ਭਿੰਨ ਭਿੰਨ ਥਾਵਾਂ ਉੱਤੇ ਅਤੇ ਵੱਖਰੇ ਵੱਖਰੇ ਸਮਿਆਂ ਉੱਤੇ ਭੀ। ਵਿਚਾਰਾਂ ਦੀ ਸਾਂਝ, ਲਫਜ਼ਾਂ ਤੇ ਸ਼ਬਦਾਂ ਦੇ ਪ੍ਰਭਾਵ, ਜਿਨ੍ਹਾਂ ਬਾਰੇ ਹਿੰਦੀ ਵਿਦਵਾਨ ਕਹਿੰਦੇ ਹਨ ਕਿਸੀ ਪੰਜਾਬੀ ਸਾਧੂ ਕੇ 'ਮਿਲਣ ਮੇ ਹੀ ਆ ਸਕਤੇ ਥੇ'- ਕਬੀਰ ਜੀ ਉੱਤੇ ਅਸਰ ਪਏ। ਉਪਰ ਦਿੱਤੇ ਗਏ ਸ਼ਬਦਾਂ ਵਿੱਚ ਭਾਠੀ, ਭਵਨ, ਪ੍ਰੇਮ ਕਾ ਪੋਚਾ, ਪੋਚਨਹਾਰ, ਗੁੜ ਕਰ ਗਿਆਨ, ਆਦਿਕ ਪੰਜਾਬੀ ਮੁਹਾਵਰੇ ਵਾਲੀ ਭਰਵੀਂ ਸ਼ੈਲੀ ਤੇ ਸ਼ਬਦਾਵਲੀ ਝਲਕਾਰੇ ਮਾਰਦੀ ਹੈ।

ਰਾਮਕਲੀ ਰਾਗ ਵਿੱਚ ਸਿੱਧਾਂ, ਨਾਥਾਂ, ਯੋਗੀਆਂ ਬਾਰੇ ਗੁਰੂ ਨਾਨਕ ਜੀ ਦੇ ਸ਼ਬਦ ਵਧੇਰੇ ਆਏ ਹਨ: ਗੁਰੂ ਨਾਨਕ ਜੀ ਦਾ ਸ਼ਬਦ ਹੈ *ਜਾ ਹਰਿ ਪ੍ਰਭਿ ਕ੍ਰਿਪਾ ਧਾਰੀ, ਤਾਂ ਹਉਮੈ ਵਿਚਹੁੰ ਮਾਰੀ'।*

ਗੁਰੂ ਜੀ ਨੇ *'ਅਹਿਨਿਸਿ ਭਗਤਿ ਕਰੇ ਦਿਨ ਰਾਤੀ ਲਾਜ ਛੋਡਿ ਹਰਿਕੇ ਗੁਨ ਗਾਵੈ।।* ਨੂੰ ਕੇਂਦਰੀ ਖਿਆਲ ਰੱਖ ਕੇ ਕਿਹਾ ਹੈ:

*ਧੁਨਿ ਵਾਜੇ ਅਨਹਦ ਘੋਰਾ।। ਮਨੁ ਮਾਨਿਆ ਹਰਿ ਰਸਿ ਮੋਰਾ।।*
*ਗੁਰ ਪੂਰੇ ਸਚੁ ਸਮਾਇਆ।। ਗੁਰੁ ਆਦਿ ਪੁਰਖੁ ਹਰਿ ਪਾਇਆ ।।*
*ਸਭਿ ਨਾਦ ਬੇਦ ਗੁਰਬਾਣੀ ।। ਮਨੁ ਰਾਤਾ ਸਾਰਿਗਪਾਣੀ।। (ਰਾਮਕਲੀ ਮ. ੧-੮੭੯)*

ਕਬੀਰ ਜੀ ਦਾ ਸ਼ਬਦ ਇਸੇ ਲਹਿਜੇ (ਸ਼ੈਲੀ ਅਤੇ ਬੋਲੀ) ਅਤੇ ਤੁਕਾਂ ਵਾਲਾ, ਇਸ ਤਰ੍ਹਾਂ ਹੈ:

*ਬੰਧਚਿ ਬੰਧਨ ਪਾਇਆ।। ਮੁਕਤੈ ਗੁਰਿ ਅਨਲੁ ਬੁਝਾਇਆ।।*

*ਜਬ ਨਖਸਿਖ ਇਹ ਮਨੁ ਚੀਨਾ।। ਤਬ ਅੰਤਰਿ ਮਜਨੁ ਕੀਨਾ।। (ਰਾਮਕਲੀ ਕਬੀਰ ਜੀ ੯੭੧)*

ਗੁਰੂ ਜੀ ਦੇ ਸ਼ਬਦ ਉਤੇ ਯੋਗਿਕ ਕ੍ਰਿਆਵਾਂ ਦਾ ਪ੍ਰਭਾਵ ਨਾਮ ਮਾਤਰ ਨਹੀਂ। ਗੁਰੂ ਜੀ ਨੇ *'ਸਭਿ ਨਾਦ ਬੇਦ ਗੁਰਬਾਣੀ, ਧੁਨ ਵਾਜੈ ਅਨਹਦ ਘੋਰਾ'* ਦੀਆਂ ਅਧਿਆਤਮਕ ਵਿਵਸਥਾ ਦਾ ਨਿਰਪੂਣ ਕੀਤਾ ਹੈ। ਕਬੀਰ ਜੀ ਕਿਉਂਕਿ ਯੋਗਿਕ ਕਿਰਿਆ ਦੇ ਰਾਹੋਂ ਇਸ ਅਵਸਥਾ ਵਿੱਚ ਪੁੱਜੇ ਸਨ, ਉਨ੍ਹਾਂ ਨੇ ਜਿਨ੍ਹਾਂ ਕ੍ਰਿਆਵਾਂ ਦਾ ਜ਼ਿਕਰ ਕੀਤਾ ਹੈ, ਉਨ੍ਹਾਂ ਵਿੱਚ ਸਰੀਰਕ ਭੀ ਹਨ, ਦੇਖਣ ਤੇ ਨਿਰਖਣ ਵੱਲੋਂ ਵਜੂਦ ਵਾਲੀਆਂ ਉਪਮਾ ਤੇ ਰੂਪਕ ਆਏ ਹਨ:-

*ਬੰਧਚਿ ਬੰਧਨੁ ਪਾਇਆ।। ਮੁਕਤੈ ਗੁਰਿ ਅਨਲੁ ਬੁਝਾਇਆ ।।*

*ਜਬ ਨਖਸਿਖ ਇਹੁ ਮਨੁ ਚੀਨਾ।। ਤਬ ਅੰਤਰਿ ਮਜਨੁ ਕੀਨਾ ।।*

*ਬੇਧੀਅਲੇ ਚਕ੍ਰ ਭੁਅੰਗਾ।। ਭੇਟੀਅਲੇ ਰਾਇ ਨਿਸੰਗਾ। ਸਸਿ ਕੀਨੋ ਸੂਰ ਗਿਰਾਸਾ ।।*

*ਜਬ ਕੁੰਭਕੁ ਭਰਿਪੁਰਿ ਲੀਣਾ।। ਤਹ ਬਾਜੇ ਅਨਹਦ ਬੀਣਾ।। (ਰਾਮਕਲੀ ਕਬੀਰ ਜੀ-੯੭੧)*

ਕਬੀਰ ਜੀ ਦੇ ਸ਼ਬਦ ਵਿੱਚ *'ਮੁਕਤੈ ਗੁਰ ਅਨਲ ਬੁਝਾਇਆ'* ਵਾਕ ਆਰੰਭ ਵਿੱਚ ਹੀ ਹੈ। ਭਾਵ ਹੈ, ਗੁਰੂ ਨੇ ਅੱਗ ਬੁਝਾਈ।

ਗੁਰੂ ਨਾਨਕ ਜੀ ਦੇ ਰਾਗ ਰਾਮਕਲੀ ਵਿੱਚ ਉਚਾਰੇ ਪਦੇ ਦੀਆਂ ਤੁਕਾਂ ਹਨ:

*ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ।।*

*ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ।।*

*(ਰਾਮਕਲੀ ਮ.੧-੮੭੯)*

ਕਬੀਰ ਜੀ ਦਾ ਸਾਰੰਗ ਵਿੱਚ ਵਾਕ ਹੈ:

*ਨਾਰੀ ਤੇ ਜੋ ਪੁਰਖੁ ਕਰਾਵੈ, ਪੁਰਖਨ ਤੇ ਜੋ ਨਾਰੀ।।*

*ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ ਮੂਰਤਿ ਬਲਹਾਰੀ।। (ਸਾਰੰਗ ਕਬੀਰ-੧੨੫੨)*

ਪੁਰਖਾਂ ਵਿੱਚ ਨਾਰੀ, ਨਾਰੀਆਂ ਵਿੱਚ ਪੁਰਖ ਅਛਪ ਰੂਪ ਵਿੱਚ ਰਹਿਣ ਵਾਲੀ ਜੀਵ ਉਤਪਤੀ ਦੀ ਕਿਰਿਆ ਦੇ ਰਹੱਸ ਵੱਲ ਸੰਕੇਤ ਹੈ। ਇਹ ਤੁਕਾਂ ਗੂੜ੍ਹ ਭਾਵ ਵਾਲੇ ਗੁਰ ਸ਼ਬਦ, *'ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰ'* ਵਿਚ ਆਉਂਦੀਆਂ ਹਨ। ਜਿਵੇਂ ਸਮੁੰਦਰ ਵਿੱਚ ਬੂੰਦਾਂ ਹਨ, ਬੂੰਦਾਂ ਵਿੱਚ ਸਮੁੰਦਰ ਵਿਆਪ ਰਿਹਾ ਹੈ- ਤਿਵੇਂ ਹੀ ਈਸ਼ਵਰ ਜੀਵਾਂ ਵਿੱਚ ਪ੍ਰਵਿਰਤ ਹੈ। ਪੁਰਖਾਂ ਦੇ (ਵੀਰਜ) ਤੱਤ ਤੋਂ ਨਾਰੀਆਂ ਪੈਦਾ ਹੁੰਦੀਆਂ ਹਨ, ਨਾਰੀਆਂ ਦੇ ਰਕਤ ਤੱਤ' ਤੋਂ ਪੁਰਖ ਪੈਦਾ ਹੁੰਦੇ ਹਨ, ਇਹ (ਪ੍ਰਮੇਸ਼ਰ ਦੀ) ਅੱਕਥ ਕਹਾਣੀ ਹੈ, ਇਸੇ ਤਰ੍ਹਾਂ ਹੀ ਧੁਨੀ ਵਿੱਚੋਂ ਧਿਆਨੁ ਉਪਜਦਾ ਹੈ, ਧਿਆਨ ਰਾਹੀਂ ਧੁਨੀ ਰੂਪ ਪ੍ਰਮੇਸ਼ਰ ਦੀ ਲਖਤਾ ਹੁੰਦੀ ਹੈ। ਮਨ ਵਿੱਚ ਜੋਤ ਹੈ, ਜੋਤ ਵਿੱਚ ਮਨ ਹੈ, ਪੰਜੇ ਗਿਆਨ ਇੰਦਰੇ ਮਿਲਾ ਲੈਣ ਦੀ ਸਾਧਨਾਂ ਤੋਂ ਇਹ ਭੇਦ ਜਾਣਿਆ ਜਾਂਦਾ ਹੈ।

ਗੁਰੂ ਨਾਨਕ ਜੀ ਦੇ ਉੱਚ ਪੱਧਰ ਦਾ ਸਰਲ ਜਿਹਾ ਪ੍ਰਭਾਵ ਕਬੀਰ ਜੀ ਨੇ, *'ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ'* ਵਾਕ ਵਿੱਚ ਕਹਿਕੇ 'ਸਾਧੂ ਕੇ ਪ੍ਰੀਤਮ'-ਸਾਧੂਆਂ ਦੇ ਪ੍ਰਿਯ ਪ੍ਰਮੇਸ਼ਰ ਤੋਂ ਬਲਹਾਰਨੇ ਜਾਣ ਦਾ ਗੁਣ ਅਨੁਵਾਦ ਕੀਤਾ ਹੈ।

ਕਬੀਰ ਜੀ ਨੇ ਰੂਪਕ ਗੁਰੂ ਨਾਨਕ ਜੀ ਵਾਲਾ ਹੀ ਵਰਤਿਆ ਹੈ, ਉਸ ਲਈ ਪ੍ਰਮਾਣ ਦੇਖੇ ਅਤੇ ਨਿਰਖੇ ਜਾਣ ਵਾਲੇ ਹਨ। ਕੁਦਰਤ ਦੀ ਸਥੂਲ ਲੀਲਾ ਵਾਲੇ *'ਕੂਪ ਤੇ ਮੇਰ ਕਰਾਵੈ'* ਜਿਹੇ ਦਿੱਤੇ ਹਨ, ਗੁਰੂ ਨਾਨਕ ਜੀ ਵਾਂਗ ਮੂਲ ਵਿਸ਼ੇ ਪ੍ਰਤੀ *'ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰ'* ਵਾਲੀ ਸਿੱਧੀ ਪਹੁੰਚ ਦੀ ਥਾਂ ਬੇਨਤੀ ਰੂਪ ਹੋਕੇ, ਭੇਦ ਸਮਝਾਉਣ ਵਾਲੇ ਸੰਤਾਂ ਦੀ ਸ਼ੈਲੀ ਉੱਤੇ ਹੋਕੇ ਆਪਣੇ ਖਿਆਲ ਪ੍ਰਗਟਾਏ ਹਨ:

*ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ॥ ਤੇਰੇ ਸੰਤਨ ਕੀ ਹਉ ਚੇਰੀ॥ਰਹਾਉ॥*
*ਹਸਤੋ ਜਾਇ ਸੁ ਰੋਵਤੁ ਆਵੈ॥ ਰੋਵਤੁ ਜਾਇ ਸੁ ਹਸੈ॥*
*ਬਸਤੋ ਹੋਇ ਹੋਇ ਸੋ ਊਜਰੁ ਊਜਰੁ ਹੋਇ ਸੁ ਬਸੈ॥*
*ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ॥*
*ਧਰਤੀ ਤੇ ਆਕਾਸਿ ਚਢਾਵੈ ਚਢੇ ਅਕਾਸਿ ਗਿਰਾਵੈ॥੨॥*
*ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ॥*
*ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤ ਤੇ ਮੁਗਧਾਰੀ॥੩॥*
*ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ॥*
*ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ ਮੂਰਤਿ ਬਲਿਹਾਰੀ॥ (ਸਾਰੰਗ ਕਬੀਰ-੧੨੫੨)*

ਗੁਰੂ ਨਾਨਕ ਜੀ ਦੇ ਅਤੇ ਕਬੀਰ ਜੀ ਦੇ ਸ਼ਬਦ ਸਾਹਮਣੇ ਖੁਦ ਹੀ ਨਿਰਣੈ ਹੋ ਜਾਂਦਾ ਹੈ। ਇੱਕ ਗੁਰ ਬਾਣੀ ਹੈ ਦੂਜੀ ਭਗਤ ਬਾਣੀ। ਇੱਕ (ਕਬੀਰ) ਸਾਧੂ ਕੋ ਪ੍ਰੀਤਮ ਕਹਿੰਦੇ, ਗੁਰੂ ਨਾਨਕ ਬੂਝਹੁ 'ਬ੍ਰਹਿਮ ਗਿਆਨੀ' ਪ੍ਰਤੀ ਹੋਕਾ ਦਿੰਦੇ ਹਨ। ਪ੍ਰਭਾਵ ਪਾਉਣ ਵਾਲੇ ਵਿਚਾਰ ਤੇ ਖਿਆਲ, ਬੁੱਝੋ ਜੀ ਗਿਆਨ ਦੇ ਰਸੀਓ ਕਿਸ ਦੇ ਹੋਏ?

# ਗੁਰੂ ਨਾਨਕ ਅਤੇ ਕਬੀਰ ਜੀ ਦੇ ਮੇਲ ਦੇ ਸਬੂਤ

ਭਗਤਾਂ ਦੀ ਬਾਣੀ ਦਾ ਸਭ ਤੋਂ ਪ੍ਰਾਚੀਨ ਤੇ ਪ੍ਰਮਾਣਿਕ ਸੰਕਲਨ ਗੁਰੂ ਗ੍ਰੰਥ ਸਾਹਿਬ ਜੀ ਦੀ ਆਦਿ ਬੀੜ ਹੈ। ਇਸ ਤੋਂ ਪਹਿਲਾਂ ਭਗਤਾਂ ਦੀਆਂ ਕਾਫੀ ਰਚਨਾਵਾਂ ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਆਈਆਂ, ਜਿਨ੍ਹਾਂ ਵਿੱਚੋਂ ਦੋ ਪੋਥੀਆਂ ਪ੍ਰਾਪਤ ਹਨ। ਬਾਕੀ ਦੋ ਪੋਥੀਆਂ ਨਾ ਮਿਲਣ ਤੋਂ ਉਨ੍ਹਾਂ ਪੋਥੀਆਂ ਵਿੱਚ ਕਿੰਨੀ ਬਾਣੀ ਸੀ ਇਸ ਬਾਰੇ ਕੁੱਝ ਕਹਿਣਾ ਅਸੰਭਵ ਹੈ। ਇਹ ਪੋਥੀਆਂ ਹੁਣ ਤੱਕ ਦੀ ਖੋਜ ਅਨੁਸਾਰ ਲਿਖਤੀ ਰੂਪ ਵਿੱਚ ਬਾਣੀ ਦਾ ਸਭ ਤੋਂ ਪ੍ਰਾਚੀਨ ਸੰਗ੍ਰਹਿ ਹਨ*। ਕੁੱਝ ਚਿਰ ਨਾਗਰੀ ਪ੍ਰਚਾਰਣੀ ਸਭਾ ਕਾਂਸ਼ੀ ਵਾਲਿਆਂ ਵੱਲੋਂ ਲੱਭੀ ਇਕ ਪੋਥੀ ਕਬੀਰ ਗ੍ਰੰਥਾਵਲੀ ਦੀ ਚਰਚਾ ਚੱਲੀ ਸੀ, ਜਿਸ ਦੇ ਅਖੀਰ ਵਿੱਚ ੧੫੬੧ ਸੰਮਤ ਮੋਟੀ ਤੇ ਵੱਖਰੀ ਕਲਮ ਤੋਂ ਲਿਖਿਆ ਹੋਇਆ ਸੀ। ਜਿਸ ਮਲੂਕ ਦਾਸ ਲਈ ਇਹ ਪੋਥੀ ਲਿਖੀ ਗਈ, ਉਸ ਦੇ ਢੇਰ ਚਿਰ ਪਿੱਛੋਂ ਹੋਣ ਦਾ ਪਤਾ ਉਸ ਲਿਖਤ ਤੋਂ ਹੀ ਚੱਲ ਜਾਂਦਾ ਹੈ। ਇਸ ਲਿਖਤ ਦਾ ਸੰਮਤ ਸਾਰਗ੍ਰਾਹੀ ਵਿਦਵਾਨਾਂ ਵਿੱਚ ਜਾਹਲੀ ਹੋਣ ਦੀ ਗੱਲ ਨਾਲ ਹੀ ਚੱਲ ਪਈ ਸੀ। ਇੰਝ ਨਿਰਸੰਦੇਹ ਗੋਇੰਦਵਾਲ ਵਾਲੀਆਂ ਪੋਥੀਆਂ ਗੁਰਬਾਣੀ ਦਾ ਸਭ ਤੋਂ ਪਹਿਲਾ ਸੰਚਯ ਹੈ ਜਿਸ ਵਿੱਚ ਭਗਤ ਬਾਣੀ ਸੰਕਲਿਤ ਹੈ। ਭਾਵੇਂ ਇਸ ਤੋਂ ਪਹਿਲਾਂ ਦੀ ਪੋਥੀ, ਗੁਰੂ ਹਰਿਸਹਾਇ ਵਾਲੀ ਭੀ ਹੈ। ਹਰਿਸਹਾਇ ਵਾਲੀ ਪੋਥੀ ਵਿੱਚ ਵਾਧੇ ਹੁੰਦੇ ਰਹਿਣ ਕਾਰਣ ਉਸ ਦੇ ਮੂਲ ਪ੍ਰਾਚੀਨ ਰੂਪ ਬਾਰੇ ਦ੍ਰਿੜਤਾ ਨਾਲ ਕਹਿਣਾ ਕੁਝ ਔਖਾ ਹੈ**। ਇਸ ਪ੍ਰਸੰਗ ਵਿੱਚ ਉਸ ਪੋਥੀ ਦੀ ਚਰਚਾ ਇੱਥੇ ਨਹੀਂ ਕੀਤੀ। ਸੰਮਤ ੧੬੫੨ ਦੀ ਇੱਕ ਸੂਚਨਾ ਗੋਇੰਦਵਾਲ ਵਾਲੀਆਂ ਪੋਥੀਆਂ ਦੇ ਅਰੰਭ ਵਿੱਚ ਲਿਖੀ ਹੈ । ਪਰੰਤੂ ਪੋਥੀਆਂ ਦੇ ਵਿਚਲੇ ਸਬੂਤ ਦੱਸਦੇ ਹਨ, ਉਹ ਸੂਚਨਾ ਪੋਥੀਆਂ ਲਿਖਣ ਦੀ ਨਹੀਂ, ਉਸ ਸੂਚਨਾ ਦੇ ਲਿਖਣ ਦੀ ਹੈ, ਉਸ ਵੇਲੇ ਦੀ, ਜਦ ਗੁਰੂ ਅਰਜਨ ਜੀ ਨੇ ਆਦਿ ਬੀੜ ਲਈ ਪੋਥੀਆਂ ਪ੍ਰਾਪਤ ਕਰਨ ਦਾ ਯਤਨ ਆਰੰਭ ਕੀਤਾ। ਪੋਥੀਆਂ ਵਿੱਚ ਗੁਰੂ ਰਾਮਦਾਸ ਜੀ ਦੀ ਉਦੋਂ ਦੀ ਲਿਖਤ ਹੈ ਜਦੋਂ ਉਹ 'ਭਾਈ ਜੇਠਾ' ਹੀ ਸਨ- ਉਨ੍ਹਾਂ ਦੇ ਹੱਥਾਂ ਦੀ ਲਿਖੀ ਬਾਣੀ ਦੇ ਪੱਤਰੇ ਭੀ ਇਨ੍ਹਾਂ ਪ੍ਰਤੀਤ ਹੁੰਦੇ ਪੋਥੀਆਂ ਵਿੱਚ ਹਨ ਅਤੇ ਕੁੱਝ ਪੱਤਰਿਆਂ ਉੱਤੇ ਲਿਖੀਆਂ ਸੂਚਨਾਵਾਂ ਭੀ ਹਨ। ਜਿਨ੍ਹਾਂ ਤੋਂ ਪਤਾ ਚਲਦਾ ਹੈ ਕਿ ਪੋਥੀਆਂ ਲਿਖਣ ਦਾ ਕਾਰਜ, ਉਸ ਵੇਲੇ ਹੋਇਆ ਜਦੋਂ

---

* ਇਕ ਪੋਥੀ (ਦੇਵਨਾਗਰੀ ਅੱਖਰਾਂ ਵਿਚ) ਜਿਸ ਦਾ ਨਾਂ 'ਸੂਰਦਾਸ ਦੇ ਪਦੇ' ਹੈ ਹੁਣੇ ਹੁਣੇ ਪ੍ਰਾਪਤ ਹੋਈ ਹੈ-ਇਸ ਪੋਥੀ ਦੇ ਲਿਖਣ ਦਾ ਸੰਮਤ ੧੬੫੨ ਹੈ। ਇਸ ਪੋਥੀ ਵਿਚ ਸੂਰਦਾਸ ਦੇ ਪਦਿਆਂ ਨਾਲੋਂ ਵੱਧ ਉਤਰੀ ਭਾਰਤ ਦੇ ਹੋਰ ਭਗਤਾਂ ਦੀ ਬਾਣੀ ਸ਼ਾਮਲ ਹੈ ਇਨ੍ਹਾਂ ਵਿੱਚ ਗੁਰੂ ਗ੍ਰੰਥ ਵਿਚ ਆਏ ਛੇ ਭਗਤਾਂ ਦੀ ਬਾਣੀ ਵੀ ਲਿਖੀ ਹੋਈ ਮਿਲਦੀ ਹੈ, ਜਿਸ ਤੋਂ ਸਪਸ਼ਟ ਹੁੰਦਾ ਹੈ ਕਿ ਇਸ ਪ੍ਰਕਾਰ ਦੇ ਭਗਤ ਬਾਣੀ ਦੇ ਸੰਗ੍ਰਹਿ ਉਸ ਸਮੇਂ ਪ੍ਰਚਲਿਤ ਸਨ।

** ਇਨ੍ਹਾਂ ਸਭਨਾਂ ਪੋਥੀਆਂ ਬਾਰੇ ਆਦਿ ਪੋਥੀਆਂ ਨਾਂ ਦੇ ਵੱਖਰੇ ਗ੍ਰੰਥ ਵਿਚ ਵਿਚਾਰ ਕੀਤੀ ਗਈ ਹੈ।

ਗੁਰੂ ਰਾਮਦਾਸ ਜੀ ਗੱਦੀ ਉੱਤੇ ਸੁਭਾਇਮਾਨ ਨਹੀਂ ਹੋਏ ਸੀ ਅਤੇ ਗੁਰੂ ਅਮਰਦਾਸ ਗੁਰਗੱਦੀ ਉੱਤੇ ਬਿਰਾਜਮਾਨ ਸਨ। ਗੁਰੂ ਅਮਰਦਾਸ ਜੀ ੨ ਅਸੂ ੧੬੩੧ ਬਿ: ਨੂੰ ਜੋਤੀ ਜੋਤ ਸਮਾਏ ਸਨ, ਭਾਈ ਜੇਠਾ ਜੀ ਇਸ ਦਿਨ ਤੋਂ ਗੁਰੂ ਰਾਮਦਾਸ ਬਣੇ। ਨਿਸਚੇ ਹੀ ਪੋਥੀਆਂ ਇਸ ਤੋਂ ਪਹਿਲਾਂ ਦੀਆਂ ਲਿਖੀਆਂ ਹਨ ਜਦੋਂ ਆਪ ਜੀ ਹਾਲਾਂ ਭਾਈ ਜੇਠਾ ਜੀ ਸਨ।

ਪੋਥੀਆਂ ਵਿੱਚ ਵੱਖੋ ਵੱਖਰੇ ਰਾਗਾਂ ਵਿੱਚ ਗੁਰਬਾਣੀ ਤੋਂ ਪਿੱਛੋਂ ਭਗਤ ਬਾਣੀ ਲਿਖੀ ਗਈ ਹੈ। ਉਸ ਵਿੱਚ ਤਿੰਨ ਚਾਰ ਥਾਵਾਂ ਉੱਤੇ ਇਕ ਮਹੱਤਵਪੂਰਨ ਸੂਚਨਾ ਭਗਤ ਬਾਣੀ ਤੋਂ ਪਹਿਲਾਂ ਸਿਰਲੇਖਾਂ ਦੇ ਰੂਪ ਵਿੱਚ ਕਰਕੇ ਦਿੱਤੀ ਹੋਈ ਮਿਲਦੀ ਹੈ: *'ਨਾਮਾ ਕਬੀਰ ਭਗਤ ਗੁਰੂ ਬਾਬੇ ਕੇ'* ਇਹ ਸੂਚਨਾ ਐਵੇਂ ਹੀ ਸੁੱਟ ਪਾਉਣ ਵਾਲੀ ਨਹੀਂ, ਇਸ ਦਾ ਇਤਿਹਾਸਕ ਮਹੱਤਵ ਹੈ- ਗੰਭੀਰ ਅਰਥ ਹੈ। ਇਸ ਵਾਰਤਕ ਟੁਕੜੀ ਦਾ ਕਾਵਿ ਰੂਪ ਗੁਰੂ ਅਮਰਦਾਸ ਜੀ ਰਾਹੀਂ ਹੋਇਆ, ਇੰਝ ਮਿਲਦਾ ਹੈ:

**'ਨਾਮਾ ਛੀਬਾ ਕਬੀਰੁ ਜੁੋਲਾਹਾ ਪੂਰੇ ਗੁਰ ਤੇ ਗਤਿ ਪਾਈ।*
*ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ।*
*ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ। (ਸਿਰੀ ਰਾਗ ਮ.੩-੬੭)*

ਗੁਰੂ ਅਮਰਦਾਸ ਜੀ ਦੇ ਵਾਕ ਤੋਂ ਪ੍ਰਗਟ ਹੈ ਨਾਮੇ (ਛੀਬੇ) ਤੇ ਕਬੀਰ (ਜੁਲਾਹੇ) ਨੇ ਪੂਰੇ ਗੁਰੂ ਤੋਂ (ਗੁਰੂਆਂ ਤੋਂ ਨਹੀਂ) ਗਤ ਪਾਈ ਸੀ। ਦੂਜਾ ਪਹਿਲੂ ਇਹ ਹੈ ਕਿ ਇਨ੍ਹਾਂ ਦੀ ਬਾਣੀ ਸੁਰ ਨਰ ਗਾਉਂਦੇ ਹਨ। ਅਤੇ ਉਹ ਬਾਣੀ ਪ੍ਰਵਾਨਤ ਬਾਣੀ ਹੋ ਗਈ ਸੀ। ਜਿਸਨੂੰ ਕੱਚੀ ਬਾਣੀ ਦੇ ਘੇਰੇ ਵਿੱਚ ਨਹੀਂ ਲਿਆਂਦਾ ਜਾ ਸਕਦਾ।

ਕੁਝ ਸੱਜਣ *'ਸਤਿਗੁਰੂ ਬਿਨਾਂ ਹੋਰ ਕਚੀ ਹੈ ਬਾਣੀ'* ਗੁਰੂ ਅਮਰਦਾਸ ਜੀ ਦਾ ਹੀ ਵਾਕ ਲੈਕੇ ਉਨ੍ਹਾਂ ਵੱਲੋਂ ਹੀ *'ਕੋਇ ਨਾ ਮੇਟੈ ਭਾਈ'* ਦੇ ਭਾਵ ਮਿਟਾਉਣ ਦੀਆਂ ਗਲਤੀਆਂ ਕਰਨ ਵਿੱਚ ਜੁਟੇ ਰਹਿੰਦੇ ਹਨ। ਇਹ ਵਾਕ ਉਸ ਦ੍ਰਿਸ਼ਟੀ ਨੂੰ ਭੀ ਕੱਟਦਾ ਹੈ।
*'ਨਾਮਾ ਕਬੀਰ ਭਗਤ ਗੁਰੂ ਬਾਬੇ ਕੇ'।*

ਸੂਚਨਾ ਦਾ ਸਿੱਧਾ ਸਪੱਸ਼ਟ ਅਰਥ ਹੈ, ਇਹ ਭਗਤ ਗੁਰੂ ਬਾਬੇ ਕੇ ਨਿਵਾਜੇ ਹੋਏ ਹਨ। ਇੰਝ ਇਹ ਪੁਰਾਣੀ ਇਤਿਹਾਸਕ ਟੂਕ ਹੈ:-

ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚੋਂ ਇੱਕ ਪੋਥੀ ਦੇ ਆਰੰਭ ਵਿੱਚ ਖਾਸ ਪੱਤਰਾ ਸਜਾ ਕੇ ਆਮ ਨਾਲੋਂ ਵੱਖਰੀ ਲਿਖਤ ਵਿੱਚ ਪੋਥੀ ਲਿਖੇ ਜਾਣ ਦੀ ਸੂਚਨਾ ਇਨ੍ਹਾਂ ਅੱਖਰਾਂ ਵਿੱਚ ਦਿੱਤੀ ਹੈ:

*ਸੰਮਤ ੧੬੫੨ ਮਾਘ ਵਦੀ ੧ ਪੋਥੀ ਲਿਖੀ ਅੰਬਰ ਬਾਬੇ।*
*ਸਤਨਾਮ ਕਰਤਾਰ ਨਿਰਭਉ ਨਿਰਾਕਾਰ ਅਜੂਨੀ ਸੰਭਉ॥੧॥*

ਇਸ ਅਰੰਭਕ ਸੂਚਨਾ ਨਾਲ ਇੱਕ ਵਾਰਤਕ ਲਿਖਤ ਹੈ ਜਿਸ ਦੀ ਨਕਲ ਵਖਰੀ ਥਾਂ ਪੋਥੀਆਂ ਬਾਰੇ ਸੰਬੰਧਤ ਚਰਚਾ ਨਾਲ ਦਿੱਤੀ ਹੈ।

ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਅਮਰਦਾਸ ਜੀ ਪਿਛੋਂ ਗੁਰੂ ਰਾਮਾਦਾਸ (ਮ.੪) ਗੁਰੂ ਅਰਜਨ

---

* ਉਪਰੋਕਤ ਸ਼ਬਦ ਦਾ ਟੀਕਾ ਪ੍ਰੋ: ਸਾਹਿਬ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪੰਨਾ ੪੫੪ ਉਤੇ ਇਸ ਪ੍ਰਕਾਰ ਕੀਤਾ ਹੈ: ਵੇਖੋ, ਨਾਮਦੇਵ (ਜਾਤ ਦਾ) ਛੀਂਬਾ ਸੀ, ਕਬੀਰ ਜੁਲਾਹਾ ਸੀ, ਉਹਨਾਂ ਨੇ ਪੂਰੇ ਗੁਰੂ ਤੋਂ ਉੱਚੀ ਆਤਮਕ ਅਵਸਥਾ ਹਾਸਲ ਕੀਤੀ ।

ਦੇਵ ਜੀ (ਮ.੫) ਜਿਨ੍ਹਾਂ ਆਦਿ ਬੀੜ ਦੀ ਰਚਨਾ ਕੀਤੀ, ਉਨ੍ਹਾਂ ਦੀ ਬਾਣੀ ਵਿੱਚ ਵੀ ਭਗਤਾਂ ਦਾ ਅਜੇਹੇ ਹੀ ਪ੍ਰਸੰਗਾਂ ਵਿੱਚ ਕੀਤੇ ਗਏ ਵਰਨਣ ਦੀ ਪਿੱਛੇ ਚਰਚਾ ਕਰ ਆਏ ਹਾਂ।

*ਧੰਨੈ ਸੇਵਿਆ ਬਾਲ ਬੁਧਿ॥ ਤ੍ਰਿਲੋਚਨ ਗੁਰ ਮਿਲਿ ਭਈ ਸਿਧਿ॥*
*ਬੇਣੀ ਕਉ ਗੁਰਿ ਕੀਓ ਪ੍ਰਗਾਸੁ॥ ਰੇ ਮਨ ਤੂ ਭੀ ਹੋਹਿ ਦਾਸੁ॥੫॥*
*ਜੈ ਦੇਵ ਤਿਆਗਿਓ ਅਹੰਮੇਵ॥ ਨਾਈ ਉਧਰਿਓ ਸੈਨੁ ਸੇਵ॥*
*ਮਨੁ ਡੀਗਿ ਨ ਡੋਲੈ ਕਹੂੰ ਜਾਇ॥ ਮਨ ਤੂ ਭੀ ਤਰਸਹਿ ਸਰਣਿ ਪਾਇ॥੬॥*
*ਜਿਹ ਅਨੁਗ੍ਰਹੁ ਠਾਕੁਰਿ ਕੀਓ ਆਪਿ॥ ਸੇ ਤੈਂ ਲੀਨੇ ਭਗਤ ਰਾਖਿ॥*
*ਤਿਨ ਕਾ ਗੁਣੁ ਅਵਗਣੁ ਨ ਬੀਚਾਰਿਓ ਕੋਇ॥ ਇਹ ਬਿਧਿ ਦੇਖਿ ਮਨੁ ਲਗਾ ਸੇਵ॥੭॥*
*ਕਬੀਰਿ ਧਿਆਇਓ ਏਕ ਰੰਗ॥ ਨਾਮਦੇਵ ਹਰਿ ਜੀਉ ਬਸਹਿ ਸੰਗਿ॥*
*ਰਵਿਦਾਸ ਧਿਆਏ ਪ੍ਰਭ ਅਨੂਪ॥ ਗੁਰ ਨਾਨਕ ਦੇਵ ਗੋਵਿੰਦ ਰੂਪ॥੮॥ (ਬਸੰਤ ਮ: ੫-੧੧੯੨)*

ਫਰੀਦਕੋਟ ਵਾਲੇ ਟੀਕੇ ਦੇ ਪੰਨਾ ੨੪੩੪ ਉੱਪਰ ਇਸ ਸ਼ਬਦ ਦਾ ਟੀਕਾ ਕਰਦੇ ਹੋਏ ਵਿਦਵਾਨ ਟੀਕਾ ਕਾਰਾਂ ਨੇ ਸ਼ਬਦ ਵਿੱਚ ਆਏ ਭਗਤਾਂ ਦੀਆਂ ਪ੍ਰਾਪਤੀਆਂ ਦਾ ਸੰਖੇਪ ਵਰਣਨ ਕਰਨ ਉਪਰੰਤ 'ਗੁਰੂ ਨਾਨਕ ਦੇਵ ਗੋਵਿੰਦ ਰੂਪ' ਦਾ ਅਰਥ ਇਸ ਪ੍ਰਕਾਰ ਕੀਤਾ ਹੈ। "ਸ੍ਰੀ ਗੁਰੂ ਅਰਜਨ ਦੇਵ ਜੀ ਕਹਿਤੇ ਹੈਂ, ਹੇ ਗੋਬਿੰਦ ਗੁਰੂ ਨਾਨਕ ਦੇਵ ਜੀ ਆਪ ਕਾ ਰੂਪ ਹੈ।"

ਜਦ ਕਿ ਪ੍ਰੋ: ਸਾਹਿਬ ਸਿੰਘ ਜੀ ਇਸ ਤੁੱਕ ਦਾ ਵਿਲੱਖਣ ਅਰਥ ਕਰਦੇ ਹੋਏ ਫੁਰਮਾਉਂਦੇ ਹਨ ਕਿ ਗੁਰੂ ਤਾਂ ਗੋਬਿੰਦ ਰੂਪ ਹੀ ਹੁੰਦਾ ਹੈ।

ਭਗਤਾਂ ਦੀ ਘਾਲਣਾ ਵੱਲ ਸੰਕੇਤ ਕਰਦੇ ਹੋਇਆਂ ਉਨ੍ਹਾਂ ਦੇ ਵੇਰਵੇ ਦਿੰਦਿਆਂ 'ਗੁਰ ਮਿਲ ਭਈ ਸੁਧ' ਦੇ ਸੰਕੇਤ ਗੁਰੂ ਅਰਜਨ ਜੀ ਨੇ ਦੇ ਕੇ ਸਾਖੀ ਭਰੀ ਹੈ ਕਿ ਇਨ੍ਹਾਂ ਭਗਤਾਂ ਨੂੰ ਗੁਰੂ ਨਾਨਕ ਜੀ ਤੋਂ ਸ਼ੁੱਧ ਬੁੱਧੀ ਪ੍ਰਾਪਤ ਹੋਈ।

ਗੁਰੂ ਅਰਜਨ ਦੇਵ ਵੀ ਆਪਣੇ ਵੱਡੇ ਭਰਾਤਾ, ਪ੍ਰਿਥੀ ਚੰਦ ਜੀ ਦੇ ਸਪੁੱਤਰ, ਮੇਹਰਵਾਨ ਨਾਲ ਖਾਸ ਹਿਤ ਰੱਖਦੇ ਸੀ, ਇੱਥੋਂ ਤੱਕ ਕਿ ਪਹਿਲਾਂ ਗੁਰ ਗੱਦੀ ਲਈ ਵੀ ਇਨ੍ਹਾਂ ਨੂੰ ਯੋਗ ਬਣਾਉਣ ਹਿਤ ਤਿਆਰ ਕਰਦੇ ਰਹੇ ਸਨ, ਮੇਹਰਵਾਨ ਜੀ, ਆਪਣੀ ਕਿਸਮ ਦੀ ਬਾਣੀ ਵੀ ਰਚਦੇ ਸੀ, ਗੁਰਬਾਣੀ ਦੇ ਅਰਥ, ਪ੍ਰਮਾਰਥ, ਵਾਰਤਕ ਦੀ ਰਚਨਾ ਵੀ ਉਨ੍ਹਾਂ ਕੀਤੀ ਸੀ। ਗੁਰੂ ਨਾਨਕ ਜੀ ਦੀਆਂ ਗੋਸ਼ਟਾਂ ਉਸ ਨੇ ਰਚੀਆਂ। ਇਨ੍ਹਾਂ ਗੋਸ਼ਟਾਂ ਜਾਂ ਸਾਖੀਆਂ ਵਿਚ 'ਜਨਮ ਸਾਖੀ' ਦੇ ਸਿਰਲੇਖਾਂ ਹੇਠਾਂ (ਸੰਨ -੧੯੬੨ ਵਿਚ ਖ਼ਾਲਸਾ ਕਾਲਜ ਅੰਮ੍ਰਿਤਸਰ ਵੱਲੋਂ) ਪ੍ਰਕਾਸ਼ਿਤ ਕੀਤੀ ਗਈ ਹੈ। ਇੱਕ ਗੋਸ਼ਟ ਇਸ ਤਰ੍ਹਾਂ ਹੈ:

### *ਗੋਸ਼ਟਿ ਗੁਰੂ ਬਾਬੇ ਨਾਨਕ ਜੀ ਕੀ ਗੁਸਾਈ ਕਬੀਰ ਜੀ ਨਾਲ :*

ਤਬ ਉਸ ਹਰਿ ਨਾਥ (ਕਾਂਸੀ) ਨਗਰੀ ਤੇ ਜਹਾਂ ਗੁਸਾਈ ਕਬੀਰ ਕੇ ਘਰ ਥਾ ਤਹਾਂ ਜਾਇ ਨਿਕਲਾ। ਤਬ ਕਬੀਰ ਗੁਸਾਈ ਕਹਿਆ ਜਿ, 'ਏ ਰਾਮ! ਇਹਾ ਇਸ ਧਰਤੀ ਬਾਬਾ ਨਾਨਕ ਜੀ ਆਇਆ ਹੈ, ਅਰੁ ਈਹਾਂ ਨਾਮ ਪੜਤਾ ਹੈ, ਜਿ ਕਬੀਰ ਕਾ ਅਸਥੂਲ ਸਥਾਨ ਹੈ'। ਕਬੀਰ ਗੁਸਾਈ ਆਇ ਮਿਲੇ। ਤਬ ਬਾਬੇ ਨਾਨਕ ਜੀ ਪਛਾਨਿਆ, ਕਬੀਰ ਬਾਬਾ ਪਛਾਨਿਆ। ਬਾਬਾ ਉਠਿ ਖੜੇ ਹੋਇ। ਕਬੀਰ ਕਹਿਆ: ਜਿਹ ਹਰਿ ਹਰਿ ਹਰਿ ਹਰਿ ਹਰਿ ਹਰਿ, ਜੀਉ ਬੈਠੇ ਰਹੀਐ ਹਰਿ ਬੋਲੀਐ! ਹਰਿ ਬੋਲੀਐ, ਹਮ ਐਸੇ ਕਵਨ ਕਹਾਵਹਿ ਜਿਨਿ, ਕਉ ਉਠਿ ਉਠਿ ਠਾਢੇ ਭਏ ਤੁਮ?' ਤਬ ਗੁਰੂ ਨਾਨਕ ਜੀ ਕਹਿਆ, ਜਿ ਅਮਰ ਆਏ ਲੋਕੀ ਕਉ ਬੈਠੇ

ਹੈ'। ਤਬ ਕਬੀਰ ਕਹਿਆ 'ਨਾ ਜੀ, ਤੂੰ ਜਗਤ ਗੁਰੂ ਹੈ, ਹਮ ਤੇਰੇ ਦਾਸ ਹੈ'। ਤਬ ਗੁਰੂ ਬਾਬਾ ਨਾਨਕ ਜੀ ਰਾਗ ਗਉੜੀ ਮਹਿ ਬਾਨੀ ਬੋਲਿ ਉਠਾ, ਸਿਫਤਿ ਜਿ:

*ਐਸੋ ਦਾਸੁ ਮਿਲੈ ਸੁਖੁ ਹੋਈ। ਦੁਖੁ ਵਿਸਰੈ ਪਾਵੈ ਸਚੁ ਸੋਈ।।*
*ਦਰਸਨੁ ਦੇਖਿ ਭਈ ਮਤਿ ਪੂਰੀ। ਅਠਸਠਿ ਮਜਨੁ ਚਰਨਹ ਧੂਰੀ।।੧।। ਰਹਾਉ।।*

*(ਗਉੜੀ ਮ: ੧-੨੨੪)*

ਤਬ ਕਬੀਰ ਕਹਿਆ ਜਿ, *ਨਾਨਕ ਜੀ ਤੁਮ ਜਗਤ ਉਧਾਰਨ ਕਉ ਹਉ, ਤੁਮਰੈ ਪੀਛੈ ਜਗਤ ਉਧਰੇਗਾ'।* ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, '*ਜੀ, ਜਗਤ ਕੀ ਹਮ ਕਿਛੁ ਨਾਹੀਂ ਜੇ ਹਮਾਰਾ ਜੀਓ ਕਬ ਹੀ ਉਧਰੈ'।* ਤਬ ਕਬੀਰ ਗੁਸਾਈਂ ਕਹਿਆ ਜਿ, *ਬਾਬਾ ਜੀ! ਆਗਿਆ ਪਾਰਬ੍ਰਹਿਮ ਕੀ ਹੈ ਜਿ ਤੁਮਾਰੇ ਪੀਛੇ ਜਗਤ ਨਿਸਤਰੇਗਾ। ਤੁਮ ਜਗਤੁ ਤਾਰਨ ਕਉ ਹਉ'। ਕਹੈ, 'ਜੀ ਹਮ ਤਉ ਆਜੁ ਨਿਹਾਲ ਹੁਏ। ਅਵਰ ਕੀ ਕਿਆ ਜਾਨਉ'।* ਤਬ ਗੁਰੂ ਬਾਬੇ ਨਾਨਕ ਜੀ ਕਹਿਆ: *'ਨੇਤ੍ਰ ਸੰਤੋਖ ਏਕ ਲਿਵਤਾਰਾ।। ਜਿਹਵਾ ਸੂਚੀ ਹਰਿ ਰਸ ਸਾਰਾ ।।੨।।੨੨੪*

*ਤਿਸ ਕਾ ਪਰਮਾਰਥ*

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਬਲਹਾਰ ਜਾਉ। ਜਹਾਂ ਕਹਾਂ ਤਹਾਂ ਸਾਚਾ ਹੀ ਸਾਚਾ ਹੈ। ਜੇ ਸਮਝੇ ਤਉ। ਏਹ ਭੀ ਸਾਚਾ ਹੋਇ ਇਸ ਕਾ ਪਿੰਡ ਨਾ ਪੜਈ। ਪਰਮੇਸ਼ਰ ਕਉ ਬੂਝਤਾ ਨਾਹੀਂ, ਤਿਸ ਤੇ ਜਾਇ ਕਰਿ ਇਸ ਮਨੁੱਖ ਕਾ ਪਿੰਡ ਕੱਚਾ ਹੋਇ ਜਾਤਾ ਹੈ। ਭੀ ਸੋ ਜੰਮਣ ਮਰਨ ਮਹਿ ਪੜਤਾ ਹੈ'। ਤਬ ਕਬੀਰ ਗੁਸਾਈਂ ਕਹਿਆ, ਜਿ *'ਏ ਗੁਸਾਈਂ ਜੀ!"ਗੁਰੁ ਸਮਝਾਵੈ ਸੋਝੀ ਹੋਈ। ਗੁਰਮੁਖਿ ਵਿਰਲਾ ਬੂਝੈ ਕੋਇ।" (ਗਉੜੀ ਮ: ੧, ੨੨੪)*

*ਤਿਸ ਕਾ ਪਰਮਾਰਥ*

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, *'ਗੁਸਾਈਂ ਜੀ! ਜਬ ਗੁਰ ਪੂਰਾ ਮਿਲੈ ਅਰ ਸਮਝਾਇ ਦੇਇ ਤਬ ਏਸ ਕਉ ਸੋਝੀ ਹੋਇ। ਕੋਈ ਕੋਟ ਮਧੇ ਗੁਰ ਕੇ ਪ੍ਰਸ਼ਾਦਿ ਜਾਨੇ ਤਉ ਜਾਨੇ। ਨਾਤਰੁ ਇਸ ਬਾਤ ਕਉ ਕੋਈ ਨਹੀਂ ਜਾਨਤਾ, ਸਮਝਤਾ।* ਤਬ ਗੁਸਾਈ ਕਬੀਰ ਕਹਿਆ ਜੀ, ਬਾਬਾ ਜੀ ਸਲਾਮਤਿ! *ਸੇ ਗੁਰ ਤੁਮ ਹਉ, ਜਿਸ ਮਿਲਿਐ ਸੋਝੀ ਹੋਤੀ ਹੈ"*

ਕਬੀਰ- 'ਜੀ ਜਿਸ ਕਉ ਤੁਮ ਕਿਰਪਾਲ ਹੋਵਹਿ ਤਿਸ ਕਉ ਏਹ ਬਾਤ ਸਮਝਾਵਾਹੁ। ਪਰ ਜੀ ਜਿਨਹ ਏਹ ਬਾਤ ਬੂਝੀ ਨਹੀ ਤਿਨ ਕੀ ਕਵਣ ਗਤਿ'?

ਤਬ ਕਬੀਰ ਗੁਸਾਈਂ ਕਹਿਆ ਜਿ, *ਬਾਬਾ ਨਾਨਕ ਜੀ! ਕਿ ਜਿਨਹੁ ਨਹੀਂ ਬੂਝਿਆ ਤਿਨ ਕਉ ਨਾ ਪੂਜੀਐ'।* ਤਬ ਫਿਰ ਗੁਰੂ ਬਾਬੇ ਨਾਨਕ ਜੀ ਕਹਿਆ ਜਿ:

*'ਗੁਰਿ ਕਹਿਆ ਅਵਰੁ ਨਹੀ ਦੂਜਾ।। ਕਿਸੁ ਕਹੁ ਦੇਖਿ ਕਰਉ ਅਨ ਪੂਜਾ।।੨।*

*(ਗਉੜੀ ਮ: ੧-੨੨੪)*

*ਤਿਸ ਕਾ ਪਰਮਾਰਥ:*

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, *'ਗੁਸਾਈਂ ਜੀ! ਗੁਰੂ ਹਮ ਕਉ ਕਹਿਆ ਜਿ ਇਨਾ ਮਹਿ ਪਰਮੇਸਰੁ ਹੈ ਅਰੁ ਇਨਾ ਮਹਿ ਨਾਹੀਂ, ਇਨ ਕਉ ਜਪਣਾ ਅਰੁ ਇਨ ਕਉ ਨਾਹੀ ਜਪਣਾ।* ਤਾਂ, ਗੁਰੂ ਜੀ ਕਹਿਆ ਜਿ *ਪੂਤ ਸਭ ਮਹਿ ਪਰਮੇਸਰੁ ਹੈ। ਸਭਸ ਕੀ ਪੂਜਾ ਕਰਣੀ। ਸਭ ਮਹਿ ਆਪ ਹੈ, ਦੂਜਾ ਕੋਈ ਨਾਹੀਂ।* ਤਬ ਕਬੀਰ ਗੁਸਾਈਂ ਕਹਿਆ

ਜਿ, *'ਬਾਬਾ ਨਾਨਕ ਜੀ ਸਲਾਮਤਿ! ਜਬ ਸਭ ਮਹਿ ਪ੍ਰਮੇਸਰ ਹੈ ਅਰੁ ਸਭ ਕੀ ਪੂਜਾ ਏਕ ਸੀ ਕਰਣੀ, ਤਉ ਸੰਤ ਮਹਿ ਅਰ ਸਾਕਤ ਮਹਿ ਫਰਕ ਨਾ ਜੀ, ਈਉਂ ਕਿਉਂ ਹੋਤੀ ਹੈ? ਕਹੇ, ਜੀ ਜਿਉ ਹੈ ਤਿਉਂ ਸਮਝਾਈਆਂ'*। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:

*ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ॥ ਆਤਮੁ ਚੀਨੈ ਸੁ ਤਤੁ ਬੀਚਾਰੇ॥੮॥ (ਗਉੜੀ ਮ: ੧-੨੨੪)*

*ਤਿਸ ਕਾ ਪਰਮਾਰਥ:*

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, 'ਸੁਨਹ ਗੁਸਾਈਂ ਕਬੀਰ ਜੀ! *ਸੰਤ ਅਰੁ ਸਾਕਤ ਮਹਿ ਇਤਨਾ ਫਰਕੁ ਹੈ। ਸੰਤ ਜਿ ਹੈ ਸਿ ਪਰਮੇਸ਼ਰ ਕਾ ਹਿਤ ਚਿਤੁ ਹੈ। ਅਰੁ ਸੰਤ ਕੇ ਹਿਤੁ ਕਾ ਬਿਸੇਖੁ ਕਿਉ ਕਰ ਜਾਈਐ? ਸੰਤਾਂ ਸਾਥਿ ਜਿ ਸੰਤ ਕੇ ਹਿਤ ਕਰ ਤ੍ਰੈਲੋਕ ਪੈਦਾ ਕੀਏ ਹੈ। ਸੰਤਾਂ ਕੇ ਹੇਤੁ ਪਰਮੇਸ਼ਰ ਬੈਕੁੰਠ ਰਚਿਆ ਹੈ। ਏਹ ਸੁਖ ਜਿ ਹੈ ਸਿ ਸੰਤਾ ਕੇ ਹਿਤ ਕਰਿ ਪਰਮੇਸੁਰ ਰਚਿਆ ਹੈ। ਸੰਤਾ ਮਹਿ ਅਰੁ ਸਾਕਤਾਂ ਮਹਿ, ਕਬੀਰ ਗੁਸਾਈਂ ਜੀ! ਇਤਨਾ ਫਰਕੁ ਹੈ। ਪਰ ਸੰਤ ਸੋਈ ਜਿਨ ਨਿਜ ਆਤਮਾ ਪਰ ਆਤਮਾ ਏਕੋ ਕਰ ਜਾਨਿਆ ਹੈ। ਸੋਈ ਸੰਤ ਹੈ। ਪਰਮੇਸ਼ਰ ਕਉ ਸੋਈ ਜਾਣੇ ਜਿਨਿ ਆਤਮੁ ਰਾਮ ਪਛਾਨਿਆ। ਆਤਮਾ ਰਾਮ ਕਾ ਪਛਾਨਣਾ ਕਿਆ ਹੈ? ਜਿ ਤੈਸੀ ਆਪਣੇ ਕੀ ਪੂਜਾ ਕਰੈ, ਤੈਸੀ ਪਰ ਆਤਮੈ ਕੀ ਪੂਜਾ ਕਰੈ, ਭਿੰਨ ਨ ਕਿਸੀ ਕਉ ਜਾਣੈ। ਸੁ ਸੰਤ ਪਰਮੇਸ਼ਰ ਕਾ ਉਸ ਹੀ ਸਿਉ ਹਿਤ ਪਰਮੇਸ਼ਰ ਕਾ, ਜਿ ਹਰ ਆਤਮੈ ਕਉ ਏਕ ਕਰ ਜਾਣੇ। ਕੋਈ ਜੀਉ ਹੋਇ ਤਿਸ ਕਉ ਆਪਣਾ ਜੀਉ ਕਰ ਜਾਣੈ। ਤਬ ਗੁਰੂ ਬਾਬੇ ਨਾਨਕ ਜੀ ਕਹਿਆ:*

*ਸਾਚੁ ਰਿਦੈ ਸਚੁ ਪ੍ਰੇਮ ਨਿਵਾਸ॥ ਪ੍ਰਣਵਤਿ ਨਾਨਕ ਹਮ ਤਾਕੇ ਦਾਸ॥੯॥੮॥*

*(ਗਉੜੀ ਮ: ੧-੨੨੪)*

*ਤਿਸ ਕਾ ਪਰਮਾਰਥ:*

ਤਬ ਗੁਰੂ ਬਾਬੇ ਨਾਨਕ ਜੀ ਕਿਹਾ ਜਿ, 'ਸੁਨਹੋ ਕਬੀਰ ਗੁਸਾਈਂ ਜੀ! ਜਿਸ ਕੇ ਹਿਰਦੇ ਸਚੁ ਹੈ ਅਰੁ ਜਿਸ ਕਾ ਸਚੁ ਸਿਉਂ ਪ੍ਰੇਮ ਹੈ, ਸਚੁ ਹੀ ਕੀ ਰਹਤ ਹੈ ਸਚ ਹੀ ਸਚੁ ਬੋਲਤਾ ਹੈ, ਸਚ ਹੀ ਕਮਾਵਤਾ ਹੈ, ਹਮ ਤਿਸ ਜਨ ਕੇ ਦਾਸ ਹੈ, ਉਹ ਹਮਾਰਾ ਗੁਰੂ ਹੈ, ਉਹ ਹਮਾਰਾ ਪ੍ਰਭੂ ਹੈ ਜਿ ਸਚ ਕੀ ਪਰ ਕਿਰਤ ਹੈ'। ਤਬ ਗੁਰੂ ਬਾਬੇ ਨਾਨਕ ਜੀ ਕਿਹਾ ਜਿ, 'ਏਹੁ ਦੁਲੰਭ ਦਰਸਨੁ ਹਮ ਕਉ ਹੂਆ। ਤਬ ਗੁਰੂ ਬਾਬੇ ਨਾਨਕ ਕਬੀਰ ਗੁਸਾਈਂ ਆਪ ਮਹਿ ਬਿਦਾਕਰ ਰਾਮ ਰਵਤ ਭਏ। ਬੋਲਹੁ ਭਾਈ ਵਾਹਿਗੁਰੂ, ਧੰਨ ਗੁਰੂ ਸਤਿਗੁਰੂ।

*ਸਲੋਕ॥*

*ਸਚੁ ਨਾਮ ਅਗਾਧਿਆ, ਸਚੀ ਕਾਰ ਕਮਾਇ॥*
*ਨਾਨਕ ਦਾਸ ਤਿਨ ਜਨਹ ਕਉ ਸਦ ਬਲਿਹਾਰੈ ਜਾਏ॥*
*ਬੋਲਹੁ ਭਾਈ ਵਾਹਿਗੁਰੂ ਧੰਨ ਗੁਰੂ ਸਤਿਗੁਰੂ।*

ਮੇਹਰਵਾਨ ਦੀ ਸਿੱਖੀ ਦੀ ਵਿਚਾਰਧਾਰਾ ਰਲਵੀਂ ਜਿਹੀ ਸੀ। ਪਿੱਛੋਂ ਜਾਕੇ ਉਹ ਦੀਨ ਇਲਾਹੀ ਜਿਹੀ ਘੁਸ ਮੁਸੀ ਤੇ ਮਿਲ ਗੋਭਾ ਜਿਹੀ ਸਿੱਖੀ ਦੇ ਵੀ ਵਿਆਖਿਆਕਾਰ ਬਣ ਗਏ ਸਨ। ਗੋਸ਼ਟਾਂ ਲਿਖਣ ਸਮੇਂ ਖੁੱਲ੍ਹੇ ਖੁਲਾਸੇ ਵਿਚਰੇ। ਉਨ੍ਹਾਂ ਨੇ ਉਸ ਸਮੇਂ ਤੱਕ ਪ੍ਰਸਿੱਧ ਹੋਏ ਸੰਤਾਂ ਭਗਤਾਂ, ਮੁਹੰਮਦ ਸਾਹਿਬ, ਪੀਰਾਂ, ਪੈਗੰਬਰਾਂ, ਔਲੀਆਂ, ਫਕੀਰਾਂ ਵਿੱਚੋਂ ਸ਼ਾਇਦ ਹੀ ਕੋਈ ਆਪਣੇ ਘੇਰੇ ਤੋਂ ਬਾਹਰ ਰਹਿਣ ਦਿੱਤਾ ਹੋਵੇ। ਕਬੀਰ ਜੀ ਪ੍ਰਤੀ ਉਨ੍ਹਾਂ ਦਾ ਝੁਕਾਉ

ਕਬੀਰ ਪੰਥੀਆਂ ਜਿਹਾ ਹੀ ਮਿੱਸਾ ਘਿੱਸਾ ਸੀ, ਮਨੋ ਵਿਰਤੀ ਵੀ ਉਜੇਹੀ ਹੀ ਰਲ-ਗੱਡ ਬਣ ਗਈ ਸੀ। ਜਿਸ ਕਾਰਨ ਉਨ੍ਹਾਂ ਕਬੀਰ ਦੀਆਂ ਵੱਖਰੀਆਂ ਗੋਸ਼ਟਾਂ ਲਿਖੀਆਂ ਜਾਂ ਲਿਖਵਾਈਆਂ। ਉਪਰ ਦਿੱਤਾ, ਗੁਰੂ ਨਾਨਕ ਕਬੀਰ ਜੀ ਦੀ ਮਿਲਣ ਦਾ ਪ੍ਰਸੰਗ ਹੈ। ਇਸ ਮਿਲਣੀ ਸਮੇਂ ਕਬੀਰ ਜੀ ਨੂੰ ਗੁਰੂ ਨਾਨਕ ਜੀ ਵਲੋਂ ਉਪਦੇਸ਼ ਦੇਣ ਦੀ ਸੁਰ ਉੱਭਰ ਕੇ ਸਾਹਮਣੇ ਆਉਂਦੀ ਹੈ। ਕਬੀਰ ਜੀ ਵੱਲੋਂ ਗੁਰੂ ਜੀ ਪ੍ਰਤਿ ਸਤਿਕਾਰ ਅਤੇ ਮਹਾਨਤਾ ਦਾ ਪ੍ਰਬਲ ਪ੍ਰਗਟਾਵਾ ਕੀਤਾ ਹੋਇਆ ਹੈ।

ਪੁਰਾਤਨ ਜਨਮ ਸਾਖੀ ੧੮੮੩ ਈ. ਵਿਚ ਕਰੋਲਬੁੱਕ ਸਾਹਿਬ ਵੱਲੋਂ ਫੋਟੋ ਕਰਕੇ ਵਿਲਾਇਤ ਤੋਂ ਮੰਗਵਾਈ ਗਈ। ਗਵਰਨਰ ਪੰਜਾਬ ਵਲੋਂ ਇੱਕ ਇੱਕ ਕਾਪੀ ਵੱਡੇ ਵੱਡੇ ਸਿੱਖ ਸਰਦਾਰਾਂ ਨੂੰ ਤੋਹਫੇ ਵੱਜੋਂ ਭੇਂਟ ਕੀਤੀ ਗਈ। ਜ਼ਿੰਕੋਗਰਾਫੀ ਹੋਈ ਪੋਥੀ ਸੌਖੀ ਨਾ ਪੜ੍ਹੇ ਜਾਣ ਕਰਕੇ ਵਧੇਰੇ ਪਾਠਕਾਂ ਦੇ ਲਾਭ ਲਈ ਇਹ ਪੋਥੀ ਸਿੰਘ ਸਭਾ ਲਾਹੌਰ ਨੇ ਪੱਥਰ ਦੇ ਛਾਪੇ ਵਿੱਚ ਛਾਪੀ। ਇਸ ਦਾ ਨਾਂ ਦੇਹਰਾਦੂਨ ਵਾਲੀ ਜਨਮਸਾਖੀ ਪਿਆ। ਹਾਫਜ਼ਾਬਾਦ ਵਾਲੀ ਜਨਮਸਾਖੀ ਵੀ ਇਸਦੇ ਨਾਲ ਮਿਲਦੀ ਸੀ। ਹਾਫਜ਼ਾਬਾਦ ਗੁਰਦੁਆਰੇ ਦੀ ਮੁਰੰਮਤ ਸਮੇਂ ਇੱਕ ਪੋਥੀ ਲੱਭੀ। ਉਸ ਜਨਮਸਾਖੀ ਦੀ ਪੱਤਰੀ ਪ੍ਰੋ: ਗੁਰਮੁਖ ਸਿੰਘ ਜੀ ਨੇ ਲਾਹੌਰ ਲਿਆਂਦੀ, ਵਲੈਤ ਵਾਲੀ ਜਨਮਸਾਖੀ ਨਾਲ ਮੇਲ ਕੇ ਮੈਕਾਲਫ ਸਾਹਿਬ ਨੇ ਇਹ ਜਨਮਸਾਖੀ ਪ੍ਰੋ. ਗੁਰਮੁਖ ਸਿੰਘ ਹੁਰਾਂ ਦੀ ਮੱਦਦ ਨਾਲ ਛਪਾਈ। ਇਨ੍ਹਾਂ ਪੋਥੀਆਂ ਦੇ ਮੇਲ ਤੋਂ ਪਿੱਛੋਂ ਹੁਣ ਇਹ ਜਨਮਸਾਖੀ (ਪੁਰਾਤਨ ਜਨਮਸਾਖੀ) ਵਲਾਇਤ ਵਾਲੀ ਜਨਮਸਾਖੀ ਦੇ ਨਾਮ ਹੇਠਾਂ ਪ੍ਰਚੱਲਤ ਹੋਈ ਮਿਲਦੀ ਹੈ। ਇਸ ਦਾ ਲਿਖਣ ਸਮਾਂ ਛੇਵੇਂ ਗੁਰੂ ਜੀ ਵੇਲੇ ਦਾ ਮੰਨਿਆ ਗਿਆ ਹੈ। ਇਸ ਜਨਮਸਾਖੀ ਵਿੱਚ ਪ੍ਰਾਣ ਸੰਗਲੀ ਲਿਖਣ ਦੀ ਸਾਖੀ (੪੨) ਵੀ ਆਉਂਦੀ ਹੈ। ਉਸੇ ਪ੍ਰਾਣ ਸੰਗਲੀ ਬਾਰੇ ਇਹ ਲੇਖ ਹੈ, ਜਿਸਦਾ ਹਿੰਦੀ ਅਨੁਵਾਦ ਸੰਤ ਸੰਪੂਰਨ ਸਿੰਘ ਜੀ ਨੇ ਕੀਤਾ । ਜਿਸ ਵਿੱਚ ਕਬੀਰ ਰਾਮਾਨੰਦ ਦੀਆਂ ਗੋਸ਼ਟੀਆਂ ਸੈਦੋ ਜੱਟ, ਛੀਂਬੇ ਸੀਹੋਂ ਦੀਆਂ ਲਿਖੀਆਂ ਹੋਈਆਂ ਹਨ, ਜਿਨ੍ਹਾਂ ਨੇ ਹੋਰ ਬਾਣੀ ਭੀ ਲਿਖੀ ਹੈ।

ਇੱਕ ਹੋਰ ਪੁਰਾਤਨ ਜਨਮਸਾਖੀ ਹੁਣੇ ਲੱਭੀ ਤੇ ਛਾਪੀ ਗਈ ਹੈ ਇਸ ਦੀ ਲਿਖਤੀ ਪੱਤਰੀ ਇੰਡੀਆ ਆਫਸ ਲਾਇਬਰੇਰੀ (ਹੱਥ ਲਿਖਤ) ਵਿੱਚ ਸੰਭਾਲੀ ਹੋਈ ਮਿਲਦੀ ਹੈ। ਇਸ ਪੱਤਰੀ ਦੀ ਇੱਕ ਹੱਥ ਲਿਖਤ ਨਕਲ (ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਦੀ ਲਾਇਬਰੇਰੀ ਹੱਥ ਲਿਖਤਾਂ ਵਿੱਚ) ਸੁਰਖਸ਼ਤ ਹੈ। ਵਲੈਤ ਵਿੱਚ ਭੀ ਇਹ ਜਨਮਸਾਖੀ ਵਿਸ਼ੇਸ਼ ਵਸਤੂਆਂ ਵਿੱਚ (ਪੰਜਾਬੀ ਬੀ 40) ਸੰਭਾਲੀ ਹੋਈ ਹੈ। ਓਥੋਂ ਭੀ ਅਸੀਂ ਕੁੱਝ ਫੋਟੋ ਪ੍ਰਾਪਤ ਕੀਤੇ ਹਨ।

ਇਸ ਜਨਮਸਾਖੀ ਦੇ ਅੰਤ ਵਿੱਚ ਨਕਲ ਕਰਨ ਵਾਲੇ ਨੇ ਆਪਣੇ ਬਾਰੇ ਵੇਰਵਾ ਅਤੇ ਸੰਮਤ ਅੰਕਤ ਕੀਤਾ ਹੈ। *ਸੰਮਤ ੧੭੯੦ ਮਿਤੀ ਭਾਦ੍ਰੋ ਸੁਦੀ ਤਿੰਨ। ਵਾਰ ਸ਼ੁਕਰ। ਜੋਗ ਸੰਪੂਰਣ ਹੋਈ। ਲਿਖਤੂ ਫਕੀਰ ਹਕੀਰ ਤਕਸੀਰ ਸੰਗਤ ਕਾ ਗੁਲਾਮ ਸੰਗਤ ਕਾ ਟਾਲੀਆ ਦਇਆ ਰਾਮ ਅਬਰੋਲ ਕਾ ਪੈਰੀ ਪਵਣਾ ਵਾਚਣਾ।*

ਇਸੇ ਸੰਮਤ ਮਾਘ ਦੂਜ ਐਤਵਾਰ ਨੂੰ ਇਸੇ ਲੇਖਕ ਦੀ 'ਧਿਆਉ ਬਿਹੰਗਮ ਕਾ' ਇੱਕ ਹੋਰ ਲਿਖਤ ਮਿਲਦੀ ਹੈ। ਜਨਮਸਾਖੀ ਦਾ ਲਿਖਣ ਸਮਾਂ ਸਾਰੇ ਪੱਖਾਂ ਤੋਂ ਪੜਤਾਲਕੇ ਵਿਦਵਾਨਾਂ ਨੇ ਸੰਮਤ ੧੭੯੦ ਸੰਨ ੧੭੩੩ ਮੰਨਿਆ ਹੈ। ਰਚਣਕਾਲ ਹੀ ਪਹਿਲਾਂ ਦਾ ਨਿਸ਼ਚੇ ਹੋ ਸਕਦਾ ਹੈ।

ਇਸ ਜਨਮਸਾਖੀ ਵਿੱਚ ਕੁੱਝ ਕਲਮੀ ਚਿੱਤਰ (ਤਸਵੀਰਾਂ) ਭੀ ਹਨ। ਉਨ੍ਹਾਂ ਵਿੱਚ ਕਬੀਰ ਜੀ ਨਾਲ ਗੁਰੂ ਨਾਨਕ ਜੀ ਦਾ ਚਿੱਤਰ ਹੋਣਾ ਵਿਸ਼ੇਸ਼ ਧਿਆਨ ਯੋਗ ਹੈ। ਚਿਤਰ ਕਬੀਰ ਜੀ ਨਾਲ ਗੁਰੂ ਨਾਨਕ ਸਮੇਂ ਹੋਈ ਗੋਸ਼ਟ ਦੇ ਸਾਹਮਣੇ ਸਫਾ ੧੦੩ ਚਿੱਤਰ ਦੇ ਅੱਗੇ ਦਿੱਤੀ ਕਬੀਰ ਜੀ ਨਾਲ ਹੋਈ ਗੋਸ਼ਟੀ ਅੰਕਤ ਹੈ:

*ਸਾਖੀ ਬਾਬੇ ਜੀ ਕੀ ਕਬੀਰ ਭਗਤ ਨਾਲ ਹੋਈ:*

*ਫਿਰ ਬਾਬਾ ਜੀ ਉਥੋਂ ਚਲੇ। ਕੰਬੀਰ ਭਗਤੁ ਨਾਲ ਗੋਸ਼ਟ ਹੋਈ।*

*ਕੰਬੀਰ ਵਾਚ:*

*'ਚਰਨਿ ਲਾਗ ਕਰਉ ਬੇਨਤੀ ਕੋਪੁ ਨ ਕਰੀਐ ਦੇਵਾ।*
*ਅਗਮ ਅਗਾਧ ਬਿਖਮ ਪਦੁ ਕਹੀਐ ਸੋ ਪਾਈਐ ਕਿਤ ਸੇਵਾ।*
*ਮੋਹ ਸਮਝਾਇ ਕਹੋ ਗੁਰ ਪੂਰੇ ਭਿਨ ਭਿਨ ਅਰਥੁ ਦਿਖਾਵੋ।*
*ਜਿਸ ਬਿਧੁ ਪ੍ਰੇਮ ਅਭੇਦ ਪਦੁ ਪਾਈਐ ਸਾ ਬਿਧ ਦੇਹੁ ਬਤਾਵੋ।*
*ਮਨ ਬਚ ਕਰਮੁ ਕ੍ਰਿਪਾ ਕਰ ਦੀਜੈ ਸ਼ਬਦ ਅਚਾਰੋ।*
*ਕਹਤ ਕੰਬੀਰ ਸੁਨਹੁ ਗੁਰੂ ਪੂਰੇ ਕਿਉ ਪਾਈਆ ਪ੍ਰਭ ਪਾਰੋ॥੧॥*

ਇਨ੍ਹਾਂ ਭਾਵਾਂ ਨਾਲ ਮਿਲਦਾ ਜੁਲਦਾ ਕਬੀਰ ਜੀ ਦਾ ਗੁਰੂ ਗ੍ਰੰਥ ਸਾਹਿਬ ਜੀ ਦੇ ਆਸਾ ਰਾਗ ਵਿੱਚ ਸ਼ਬਦ ਮੇਲਕੇ ਪੜ੍ਹਨ ਯੋਗ ਹੈ:

*ਗੁਰ ਚਰਨ ਲਾਗਿ ਹਮ ਬਿਨਵਤਾ ਪੂਛਤ ਕਹਿ ਜੀਉ ਪਾਇਆ।*
*ਕਵਨ ਕਾਜਿ ਜਗੁ ਉਪਜੈ ਬਿਨਸੈ ਕਹਹੁ ਮੋਹਿ ਸਮਝਾਇਆ।*
*ਦੇਵ ਕਰਹੁ ਦਇਆ ਮੋਹਿ ਮਾਰਗਿ ਲਾਵਹੁ ਜਿਤੁ ਭੈ ਬੰਧਨ ਤੂਟੈ।*
*ਜਨਮ ਮਰਨ ਦੁਖ ਫੇੜ ਕਰਮ ਸੁਖ ਜੀਅ ਜਨਮ ਤੇ ਛੂਟੈ।੧।*
*ਮਾਇਆ ਫਾਸ ਬੰਧ ਨਹੀਂ ਫਾਰੈ ਅਰੁ ਮਨ ਸੁੰਨਿ ਨ ਲੂਕੇ।*
*ਆਪਾ ਪਦੁ ਨਿਰਬਾਣੁ ਨ ਚੀਨਿਆ ਇਨ ਬਿਧਿ ਅਭਿਓ ਨ ਚੂਕੇ।੨॥*
*ਕਹੀ ਨ ਉਪਜੈ ਉਪਜੀ ਜਾਣੈ ਭਾਵ ਅਭਾਵ ਬਿਹੂਣਾ।*
*ਉਦੈ ਅਸਤ ਕੀ ਮਨ ਬੁਧਿ ਨਾਸੀ ਤਉ ਸਦਾ ਸਹਜਿ ਲਿਵਲੀਣਾ।*
*ਜਉ ਪ੍ਰਤਿਬਿੰਬੁ ਬਿੰਬ ਕਉ ਮਿਲੀ ਹੈ ਉਦਕ ਕੁੰਭੁ ਬਿਗਰਾਨਾ।*
*ਕਹੁ ਕਬੀਰ ਐਸਾ ਗੁਣ ਭ੍ਰਮੁਭਾਗਾ ਤਉ ਮਨ ਸੁੰਨਿ ਸਮਾਨਾ॥੪॥੧॥ (ਆਸਾ ਕਬੀਰ-੪੭੫)*

ਮੂਲ ਵਾਰਤਾ ਹੋਰ ਅੱਗੇ ਚਲਦੀ ਹੈ। ਗੋਸ਼ਟੀ ਦਾ ਭਾਗ ਇਸ ਤਰ੍ਹਾਂ ਹੈ:

*ਸਤਿਗੁਰ ਵਾਚ:*

*ਸੁਨਹੁ ਰੇ ਚੇਲਾ ਸਿਖਿਆ ਏਕ ਹਮਾਰੀ*
*ਮਨ ਤਨ ਪਵਣ ਕਰਹੁ ਜਬ ਏਕੋ ਸੁੰਨੇ ਲਾਵਹੁ ਤਾੜੀ।*
*ਕਰਮ ਅਕਰਮ ਦੋਊ ਪਖਿ ਤਿਆਗਹੁ ਸੁਰਤਿ ਨਿਰਤੁ ਬਿਧ ਮੇਲੋ।*
*ਜਾਗ੍ਰਿਤ ਕਲਾ ਰਹੋ ਤੁਮ ਨਿਸ ਦਿਨ ਸਹਿਜ ਕਲਾ ਮਹਿ ਖੇਲੋ।*
*ਤਜਿ ਮਾਇਆ ਨਿਰਮਾਇਲ ਹੋਵਹੁ ਮਨ ਕੇ ਤਜਹੁ ਬਿਕਾਰਾ।*
*ਨਾਨਕ ਕਹੈ ਸੁਨਹੁ ਕੰਬੀਰਾ ਇਤਿ ਬਿਧ ਮਿਲੇ ਅਪਾਰਾ।੨।*

*ਕਬੀਰ ਵਾਚ:*

*ਸੁਆਮੀ ਮਾਇਆ ਪ੍ਰਬਲੁ ਜਨ ਤੇਰਾ ਨਿਰਬਲ ਕਿਵ ਮਨ ਅਸਥਿਰੁ ਹੋਈ।*
*ਕਾਮ ਕ੍ਰੋਧ ਬਿਆਪਤਿ ਹੈ ਮੋ ਕਉ ਸੁਰਤਿ ਨਿਰਤਿ ਬਿਧਿ ਖੋਈ।*
*ਮਨ ਰਾਖੋ ਤਉ ਪਉਨ ਸਿਧਾਰੇ ਪਉਨ ਰਹੇ ਮਨ ਜਾਈ।*
*ਸੁਆਮੀ ਮਨ ਤਨੁ ਪਉਨ ਹੋਇ ਜਬ ਏਕੋ ਸਾ ਬਿਧਿ ਦੇਹੁ ਬਤਾਈ।੩।*
*ਆਸਣ ਥਿਰੁ ਕਰਿ ਬੈਠੇਹੁ ਪੂਤਾ ਉਨਮਨ ਧਿਆਨ ਲਗਾਵਹੁ।*
*ਭੋਜਨ ਅਲੁਖ ਖੰਡਿਤ ਕਰ ਨਿੰਦ੍ਰਾ ਕਾਮ ਕ੍ਰੋਧ ਜਲਾਵਹੁ।*
*ਦਹਿ ਦਿਸ ਧਾਵਤ ਇਕਤ ਘਰਿ ਰਾਖਹੁ ਸੁਰਤਿ ਨਿਰਤ ਰਸੁ ਪੀਜੈ।*
*ਜੋ ਅੰਤਰਿ ਸੋ ਬਾਹਰਿ ਦੇਖਹੁ ਇਸ ਬਧਿ ਮਨ ਬਸਿ ਕੀਜੈ।੪।*
*ਕਿਆ ਲੈ ਸੋਵਉ ਕਿਆ ਲੈ ਜਾਗਉ ਕਿਆ ਲੈ ਰਹਉ ਉਦਾਸਾ।*
*ਕਵਨ ਅਗਨਿ ਕੀ ਧੂਈ ਤਾਪੋ ਕਵਨ ਮੜੀ ਮਹਿ ਬਾਸਾ।*
*ਸੁਰਤਿ ਲੈ ਜਾਗਹ ਕਰਮ ਲੈ ਸੋਵਹੁ ਬ੍ਰਹਮ ਅਗਨਿ ਤੁਮ ਤਾਪੋ।*
*ਨਿਸ ਬਾਸਰ ਤੁਮੁ ਖੋਜ ਖੋਜਾਵਹੁ ਇਉ ਕਰਿ ਰਹੋ ਉਦਾਸੋ।੫।*
*ਇਹ ਬੀਚਾਰ ਸੁਨਹੁ ਰੇ ਚੇਲਾ ਇਹ ਲੱਛਣ ਤੁਮ ਭਾਖਹੁ।*
*ਗੁਰ ਪ੍ਰਸ਼ਾਦਿ ਸੁਰਤਿ ਜੀਆ ਰਾਖਹੁ ਸੁੰਨਿ ਮੁੰਡਲ ਮਹਿ ਧ੍ਰਾਪਹੁ।੬।*
*ਉਹਾ ਜਾਇ ਨਾ ਕਹੋ ਸੰਦੇਸ਼ਾ ਕਿਆ ਅਚਰਜ ਹੋਇ ਜਾਈ।*
*ਮਮ ਭੈ ਹੋਇ ਕਹਾ ਗੁਰ ਪੂਰੇ ਸਾ ਬਿਧਿ ਦੇਹੁ ਬਤਾਈ।੭।*
*ਸਸੀਅਰੁ ਚੜਿ ਦੇਖੇ ਤਬ ਲੋਕਾ ਤਹਾਂ ਚੀਟੀ ਫੇਰ ਨਾ ਹੋਤਾ।*
*ਨਾਨਕ ਕਹੈ ਸੁਨਹੁ ਕਬੀਰਾ ਇਉ ਮਿਲੈ ਪਰਮੁ ਤਤ ਜੋਤਾ।੮।*
*ਧੰਨ ਧੰਨ ਗੁਰੂ ਨਾਨਕ ਜਿਹ ਸੰਗ ਮੋਹਿ ਉਧਾਰੇ।*
*ਮੁਕਤਿ ਮਿਲਾਵਣ ਹਾਰੇ।*

*ਸ਼ਬਦ ਕਬੀਰ ਭਗਤ ਕਾ:*

*ਜਬ ਹਮ ਭਗਤ ਭਏ ਸੁਖਦੇਉ। ਜਨਕ ਬਿਦੇਹ ਕੀਆ ਗੁਰਦੇਉ।*
*ਕਲਿ ਮਹਿ ਜੁਲਾਹਾ ਨਾਉ ਕੰਬੀਰ। ਥਕਥਕਾ ਚਿਤ ਰਹੈ ਨਾ ਧੀਰੁ।*
*ਬਹੁਤ ਭਾਂਤਿ ਜਬ ਸਿਮਰਨ ਕੀਨਾ। ਤਉ ਭੀ ਏਹੁ ਮਨ ਚੰਚਲ ਨਾਹੀਂ ਭੀਨਾ।*
*ਹਾਰਿ ਪਰਿਉ ਸਤਿਗੁਰੂ ਕੇ ਦੁਆਰ। ਗੁਰ ਰਾਮੁ ਨਾਮ ਦੇ ਲੀਏ ਉਬਾਰੁ।*
*ਕਰ ਗਿਆਨ ਜਬ ਭਏ ਉਦਾਸੀ। ਤਬ ਕਾਟੀ ਜਮੁ ਕੀ ਫਾਸੀ।*
*ਸਤਿ ਪੁਰਖੁ ਸਤਿਗੁਰ ਤੇ ਜਾਤਾ ਗਏ ਸੁ ਸੰਹਸਾ ਪੀਰ।*
*ਜੁਗੋ ਜੁਗੋ ਗੁਰੂ ਨਾਨਕ ਜਪਿਆ ਕੀਟ ਮੁਰੀਦ ਕਬੀਰ।*
*ਸੁਨਿ ਉਪਦੇਸ਼ ਪੂਰੇ ਸਤਿਗੁਰ ਕਾ ਮਨ ਭਇਆ ਅਨੰਦ।*
*ਮੁਕਤਿ ਕਾ ਦਾਤਾ ਬਾਬਾ ਨਾਨਕ ਰੰਚਕ ਰਾਮਾਨੰਦ।੧। (ਸਫਾ ੧੦੫)*

ਤਬ ਬਾਬਾ ਜੀ ਨਿਰੰਕਾਰ ਕਾ ਸਰੂਪ ਉੱਥੇ ਜੋ ਅੰਤਰ ਧਿਆਨ ਧਰਿ ਹੋਏ ਕਰਤਾਰਪੁਰ ਆਏ ਨਿਕਲੇ ਕੀਰਤਨ ਹੋਵੈ ਸਬਦ ਗਾਵੀਐ। (ਪੁਰਾਤਨ ਜਨਮਸਾਖੀ)

ਇਸ ਜਨਮਸਾਖੀ ਵਿੱਚ ਗੁਰੂ ਨਾਨਕ ਅਤੇ ਕਬੀਰ ਜੀ ਦੀ ਗੋਸ਼ਟੀ ਦਾ ਸਾਰ ਦਿੱਤਾ ਹੈ। ਵਧੇਰੇ ਵਿਸਥਾਰ ਇੱਕ ਹੋਰ ਪੁਰਾਣੀ ਲਿਖਤੀ ਜਨਮਸਾਖੀ ਵਿੱਚ ਮਿਲਦਾ ਹੈ, ਜੋ ਲੇਖਕ ਨੂੰ ਬੁਰਹਾਨਪੁਰ ਦੇ ਇਕ ਡੇਰੇ ਤੋਂ ਪ੍ਰਾਪਤ ਹੋਈ ਹੈ:-

ਇਹ ਮਹੱਤਵਪੂਰਨ ਰਚਨਾ 'ਗੋਸ਼ਟ ਕਬੀਰ ਜੀ ਦੀ' ਦੇ ਸਿਰਲੇਖ ਹੇਠਾਂ ਕਈ ਪੁਰਾਣੀਆਂ ਹੱਥ ਲਿਖਤਾਂ ਵਿੱਚ ਆਈ ਹੈ। ਜਿਸ ਦੀ ਦੋ ਸੌ ਸਾਲ ਪਹਿਲਾਂ ਦੀ ਨਕਲ ਬੁਰਹਾਨਪੁਰ ਵਾਲੀ ਜਨਮਸਾਖੀ ਦੀ ਪੋਥੀ ਵਿੱਚ ਮਿਲਦੀ ਹੈ। ਇਸ ਜਨਮਸਾਖੀ ਜਿਸਦੀਆਂ ਬਾਕੀ ਸਾਖੀਆਂ ਪੁਰਾਤਨ ਜਾਂ ਆਦਿ ਸਾਖੀਆਂ ਨਾਲ ਮਿਲਦੀਆਂ ਹਨ ਵਿਚ ਪ੍ਰਾਣ ਸੰਗਲੀ ਵਾਲਾ ਭਾਗ ਵੀ ਸ਼ਾਮਲ ਹੈ। ਸੰਤ ਸੰਪੂਰਨ ਸਿੰਘ ਜੀ (ਤਰਨਤਾਰਨ ਵਾਲਿਆਂ) ਤਿੰਨ ਭਾਗਾਂ ਵਿੱਚ ਪ੍ਰਾਣ ਸੰਗਲੀ (ਹਿੰਦੀ ਵਿੱਚ) ਛਾਪੀ ਹੈ, ਉਸਦੇ ਦੂਜੇ ਭਾਗ ਵਿੱਚ ਸਫਾ ੨੫੦ ਤੇਰ੍ਹਵੇਂ ਅਧਿਆਏ ਦੇ ਰੂਪ ਵਿੱਚ,ਇਹ ਰਚਨਾ ਪ੍ਰਕਾਸ਼ਤ ਹੈ। ਇਹ ਪ੍ਰਾਣ ਸੰਗਲੀ ਪੋਥੀ, ਸੰਨ ੧੯੧੭ ਵਿੱਚ ਪ੍ਰਕਾਸ਼ਿਤ ਕਰ ਦਿੱਤੀ ਗਈ ਸੀ, ਉਸਦੇ ਵਿੱਚ ਇਸਦਾ ਸਿਰਲੇਖ ਹੈ:

*'ਗੋਸ਼ਟ ਕਬੀਰ ਜੀ ਨਾਲ ਹੋਈ, ਮਹਲਾ ੧'*

ਜਿਵੇਂ ਰਾਮਾਨੰਦ ਨਾਲ ਹੋਈ ਗੋਸ਼ਟ ਵਿੱਚ ਪੜ੍ਹ ਆਏ ਹਾਂ, ਪਤਾ ਲੱਗਣ ਤੋਂ ਕਬੀਰ ਜੀ ਨੂੰ ਗੁਰੂ ਨਾਨਕ ਜੀ ਨਾਲ ਮਿਲਣ ਲਈ ਅਤੇ ਕੁੱਝ ਜਾਨਣ ਲਈ ਕਿਵੇਂ ਖਿਆਲ ਉਪਜੇ? ਇਹ ਵਾਰਤਕ ਰੂਪ ਵਿੱਚ ਭੂਮਕਾ ਪ੍ਰਾਣ ਸੰਗਲੀ ਸਟੀਕ ਵਿੱਚੋਂ ਹੀ ਦਿੱਤੀ ਜਾਂਦੀ ਹੈ, ਜੋ ਇੱਕ ਤਰ੍ਹਾਂ ਉਪਰ ਦਿੱਤੀਆਂ ਗੋਸ਼ਟੀਆਂ ਦੀ ਭੂਮਿਕਾ ਹੈ:

*'ਕਬੀਰ ਜੀ ਨੇ ਜਾਂ ਕਥਾ ਸੁਣੀ, ਜੁ ਸ੍ਰੀ ਰਾਮਾਨੰਦ ਜੀ, ਸ੍ਰੀ ਬਾਬੇ ਜੀ ਦਾ ਸ਼ਿਸ਼ ਹੋਯਾ ਤਾ ਕਬੀਰ ਜੀ ਫੂਲ ਪਾਨ ਲੈ ਕੇ ਬਾਬੇ ਕਾ ਦਰਸ਼ਨ ਕਰਨ ਆਏ। ਆਇ ਕਰਤਾਰ ਕਰਤਾਰ ਕਰ ਬੈਠ ਗਏ। ਤਾਂ ਬਾਬੇ ਕਹਾ, ਆਉ ਭਗਤ ਕਬੀਰ ਕੁਸ਼ਲ ਹੈ ਜੀ! ਮੈਨੇ ਸੁਨਿਆ ਹੈ ਆਪਨੇ, ਰਾਮਾਨੰਦ ਜੀ ਕਾ ਸੰਸਯ ਦੂਰ ਕੀਆ ਹੈ। ਹਮਾਰੇ ਭਰਮ ਕਾ ਭੀ ਛੇਦਨ ਕਰੋ। ਤੁਮ ਜੋ ਭਗਤਾਂ ਵਿਖੇ 'ਗੁਰੂ' ਸੂਰਜ ਪ੍ਰਕਾਸ਼ ਭਏ ਹੋ, ਸਰਬ ਜਗਤ ਕਲਿਆਣ ਲਈ ਤੁਮਾਰਾ ਅਵਤਾਰ ਹੈ। ਤਾਂ ਬਾਬੇ ਕਹਾ ਤੁਸੀਂ ਭੀ ਬਚਨ ਕਰੋ।*

ਏਹੋ ਲਿਖਤ, ਨਕਲ ਦੇ ਪਾਏ ਕੁਝ ਪਾਠ ਭੇਦਾਂ ਸਮੇਤ ਭਾਸ਼ਾ ਵਿਭਾਗ ਪਟਿਆਲਾ ਦੇ ਛਾਪੇ 'ਗੋਸ਼ਟੀਆਂ' ਗ੍ਰੰਥ ਵਿੱਚ, ਹੋਰ ਕਈ ਲਿਖਤੀ ਗੋਸ਼ਟਾਂ ਦੇ ਨਾਲ ਸੰਗ੍ਰਹਿ ਕਰਕੇ ਸੰਨ ੧੯੭੦ ਵਿੱਚ ਛਾਪੀ ਹੋਈ ਹੈ। ਗੋਸ਼ਟ ਦਾ ਸਿਰਲੇਖ ਹੈ 'ਗੋਸ਼ਟੀ ਬਾਬੇ ਨਾਨਕ ਜੀ ਕਬੀਰ ਨਾਲ ਕੀਤੀ'। ਛਾਪਣ ਵੇਲੇ ਪ੍ਰਾਣ ਸੰਗਲੀ ਵਾਂਗ 'ਮਹਲਾ ੧ ਲਿਖਤ ਹੋਣ ਦੀ ਸੂਚਨਾ ਕਿਸੇ ਨੇ ਦਿੱਤੀ ਹੈ ਕਿਸੇ ਨੇ ਨਹੀਂ ਦਿੱਤੀ। ਦੋਵਾਂ ਗੋਸ਼ਟਾਂ ਵਿੱਚ ਮੇਲ ਕੀਤਿਆਂ ਮਮੂਲੀ ਪਾਠ ਭੇਦ ਛੱਡ ਕੇ ਮੂਲ ਭਾਵ ਇੱਕ ਭਾਂਤ ਦਾ ਹੈ। ਪੋਥੀਆਂ ਤੋਂ ਪ੍ਰਗਟ ਹੈ ਕਿ ਇਹ ਉਤਾਰਾ ਕਿਸੇ ਹੋਰ ਪੁਰਾਣੀ ਲਿਖਤ ਤੋਂ ਕੀਤਾ ਗਿਆ ਹੈ। ਅੱਗੇ ਸੰਤ ਸੰਪੂਰਨ ਸਿੰਘ ਜੀ ਵੱਲੋਂ ਪ੍ਰਾਣ ਸੰਗਲੀ ਹਿੰਦੀ ਵਿੱਚ ਛਾਪੀ ਪੁਸਤਕ ਵਿੱਚੋਂ ਮੂਲ ਰੂਪ ਵਿੱਚ ਪਾਠ ਦੇ ਰਹੇ ਹਾਂ, ਜਿਸ ਵਿੱਚ ਕੁਝ ਕੁ ਹਿੰਦੀ ਤੇ ਗੁਰਮੁਖੀ ਲਿਖਾਰੀਆਂ ਦੇ ਪਾਏ ਪਾਠ ਭੇਦਾਂ ਤੋਂ ਬਿਨਾਂ ਵਧੇਰੇ ਅੰਤਰ ਨਹੀਂ:

### *ਗੋਸ਼ਟ ਕਬੀਰ ਜੀ ਨਾਲ ਹੋਈ ਮਹਲਾ ੧:*

*ਕਹੈ ਕਬੀਰਾ ਚਰਨ ਲਾਗ ਕਰਿ ਕ੍ਰਿਪਾ ਕੀਜੈ ਦੇਵਾ।*
*ਅਗਮ ਅਗਾਧ ਬਿਖਮ ਪਦ ਕਹੀਐ ਸੋ ਕਿਤ ਪਾਈਐ ਸੇਵਾ।*

*ਮੁਹਿ ਸਮਝਾਇ ਕਹੋ ਗੁਰ ਪੂਰੇ ਭਿੰਨ ਭਿੰਨ ਅਰਥ ਦਿਖਾਵਹੁ।*
*ਜਿਹ ਬਿਧਿ ਪ੍ਰਮ ਅਭੈ ਪਦ ਪਾਇਐ ਸੋ ਬਿਧਿ ਮੋਹਿ ਬਤਾਵਹੁ।*
*ਮਨ ਬਚ ਕਰਮ ਕ੍ਰਿਪਾ ਕਰਿ ਕਹੀਐ ਕਿਉਂ ਕਰਿ ਮਿਲੈ ਅਪਾਰੋ।*
*ਚੇਲਾ ਕਹੈ ਸੁਣੋ ਸਤਿਗੁਰ ਜੀ ਦੀਜੈ ਸ਼ਬਦ ਬਿਚਾਰੋ।੧।*

*ਗੁਰੂ ਨਾਨਕ ਵਾਚ:*

*ਨਾਨਕ ਕਹੈ ਸੁਣੋਂ ਕਬੀਰ ਜੀ ਸਿਖਿਯਾ ਏਕ ਹਮਾਰੀ।*
*ਮਨ ਤਨ ਪਵਨ ਜੀਉ ਕਰਿ ਏਕਾ ਸੁੰਨ ਲਗਾਵਹੁ ਤਾਰੀ।*
*ਕਰਮ ਅਕਰਮ ਦੋਉ ਪਖ ਤਿਆਗਹੁ ਸ਼ਬਦ ਸੁਰਤਿ ਨਿਰਤ ਬਿਧ ਮੇਲਹੁ।*
*ਨਿਸ ਬਾਸਰ ਭ੍ਰਮ ਖੋਜਤ ਖੋਜਤ ਸਹਿਜ ਕਲਾ ਮੈ ਖੇਲਹੁ।*
*ਤਜਿ ਮਾਯਾ ਨਿਰਮਾਇਲ ਹੋਵਹੁ ਮਨ ਕੇ ਤਜਹੁ ਵਿਕਾਰਾ।*
*ਸਤਿਗੁਰ ਕਹੈ ਸੁਨਹੁ ਰੇ ਚੇਲਾ ਇਹ ਬਿਧਿ ਮਿਲੈ ਅਪਾਰਾ।।੨।।*

*ਭਗਤ ਕਬੀਰ ਜੀ:ਕਬੀਰ ਕਹੈ ਜੀ ਮਾਇਆ ਪ੍ਰਬਲ ਨਿਵਲ ਹਉ ਕਿਉ ਮਨ ਅਸਥਿਰ ਹੋਈ।*
*ਕਾਮ ਕ੍ਰੋਧ ਵਿਆਪਤ ਸਦਾਸਦ ਸੁਰਤ ਨਿਰਤ ਦੋਇ ਖੋਈ ।*
*ਮਨ ਰਾਖਉ ਤਉ ਪਵਨ ਸਿਧਾਰੇ ਰਹੇ ਪਵਨ ਮਨ ਜਾਈ।*
*ਮਨ ਤਉ ਪਵਨ ਜਿਉ ਹੋਇ ਏਕਾ ਸੋ ਬਿਧ ਦੇਉ ਬਤਾਈ ।।੩।।*

*ਗੁਰੂ ਨਾਨਕ ਜੀ: ਨਾਨਕ ਆਸਣ ਦ੍ਰਿੜ ਕਰ ਪੂਤਾ, ਉਨ ਮਨ ਧਿਆਨ ਲਗਾਵਹੁ।*
*ਅਲਪ ਆਹਤ ਖੰਡਤ ਕਹਿ ਨਿੰਦਰਾ ਕਾਮ ਕ੍ਰੋਧ ਪਰਜਾਲਹੁ।*
*ਦਹਿ ਦਿਸ ਰੋਕ ਏਕ ਦਰ ਰਾਖਹੁ ਸੁਰਤ ਨਿਰਤ ਰਸ ਪੀਜੈ।*
*ਜੋ ਅੰਤਰ ਸੋ ਬਾਹਰ ਦੀਸੈ ਇਤ ਬਿਧ ਮਨ ਵਸਿ ਕੀਜੈ।।੪।।*

*ਭਗਤ ਕਬੀਰ ਜੀ:ਕਬੀਰ ਕਵਨ ਸੂਖਮ ਕਵਨ ਅਸਥੂਲ, ਕਵਨ ਡਾਲ ਕਵਨ ਹੈ ਮੂਲ।*
*ਕਯਾ ਲੈ ਸੋਵੈ ਕਯਾ ਲੈ ਜਾਗਹਿ ਕਯਾ ਲੈ ਰਹੇ ਉਦਾਸਾ।*
*ਕਵਨ ਅਗਨਿ ਕੀ ਧੂਣੀ ਤਾਪਉ ਕਵਨ ਮੰਡਲ ਮਹਿ ਵਾਸਾ।।੫।।*

*ਗੁਰੂ ਨਾਨਕ ਜੀ: ਨਾਨਕ ਬ੍ਰਹਮ ਸੂਖਮ ਸੁੰਨ ਅਸਥੂਲ, ਮਨ ਹੈ ਪਵਨ ਡਾਲ ਹੈ ਮੂਲ।*
*ਕਰਮ ਲੈ ਸੋਵਹੁ ਸੁਰਤ ਲੈ ਜਾਗੋ ਬ੍ਰਹਮ ਅਗਨਿ ਤੁਮ ਤਾਪਹੁ।*
*ਨਿਸ ਬਾਸਰ ਤੁਮ ਖੋਜਹੁ ਨਿਜ ਘਰ ਇਹ ਬਿਧ ਰਹੋ ਉਦਾਸੋ।*
*ਸਤਿਗੁਰ ਕਹੈ ਸੁਨਹੁ ਰੇ ਚੇਲਾ ਇਹ ਲਛਣ ਪਰਗਾਸੋ।*
*ਗੁਰ ਪ੍ਰਸ਼ਾਦਿ ਸਰਬ ਮਹਿ ਪੇਖਹੁ ਸੁੰਨ ਮੰਡਲ ਕਰ ਬਾਸੋ।।੬।।*

*ਭਗਤ ਕਬੀਰ ਜੀ:ਉਹਾ ਜਾਇ ਨ ਦੇਇ ਸੰਦੇਸ਼ਾ। ਕਿਆ ਅਸਚਰਜ ਹੋਇ ਜਾਈ।*
*ਮੈ ਭੈ ਚਕ੍ਰ ਭਇਓ ਗੁਰ ਪੂਰੇ ਇਹ ਬਿਧ ਦੇਹੁ ਬਤਾਈ।*
*ਆਪਣਾ ਅਨੁਭਵ ਕਹੋ ਗੁਰੂ ਜੀ ਪਰਮ ਜੋਤਿ ਕਯੋ ਪਾਈ।।੭।।*

*ਗੁਰੂ ਨਾਨਕ ਜੀ: ਨਾਨਕ, ਸਸੀਅਰ ਰਲਤ ਦੇਖ ਤੁਮ ਲਾਖਉ ਜਹਿ ਕੀਟੀ ਭੀਰ ਨਾ ਹੋਤਾ।*
*ਸਤਿਗੁਰ ਕਹੈ ਸੁਨਹੁ ਰੇ ਚੇਲਾ, ਮਿਲੈ ਪਰਮ ਤਤੁ ਜੇਤਾ।।੮।।*

*ਭਗਤ ਕਬੀਰ ਜੀ:ਧੰਨ ਧੰਨ ਗੁਰ ਨਾਨਕ, ਜੋਗੀ ਸਤਿਗੁਰ ਪਰਮ ਉਦਾਰਾ।*

*ਨਿਰਮਲ ਪਦ ਦਿਖਰਾਇਓ ਮੋਕਉ ਰਮਤਾ ਰਾਮ ਅਪਾਰਾ।।੯।।*
*ਜਬ ਹਮ ਭਗਤ ਭਏ ਸੁਖ ਦੇਵਾ, ਜਨਕ ਵਿਦੇਹ ਕੀਆ ਗੁਰਦੇਵਾ।*
*ਕਲਿ ਮੈਂ ਕੋਰੀ ਜੁਲਾਹਾ ਨਾਮ ਕਬੀਰਾ ਢੂੰਢ ਥਕੇ ਮਨ ਭਯੋ ਨਾ ਥੀਰਾ।*
*ਬਹੁਤ ਭਾਂਤਿ ਤਪ ਸਿਮ੍ਰਨ ਕੀਨੋ। ਤਉ ਨ ਇਹ ਮਨ ਚੰਚਲ ਭੀਨਾ।*
*ਹਾਰ ਪਰੇ ਸਤਿਗੁਰ ਕੇ ਦੁਆਰੇ। ਗੁਰੂ ਨਾਮ ਦਾਨ ਲੇ ਲੀਉ ਉਬਾਰੇ।।੧੦।।*
*ਸਮਝ ਪਰੀ ਤਬ ਭਯੋ ਉਦਾਸੀ। ਤਬ ਕਾਟੀ ਜਮ ਕਾਲ ਕੀ ਫਾਸੀ।*
*ਜਾਤਿ ਕਮੀਨ ਜੁਲਹਾ ਅਪਰਾਧੀ, ਗੁਰ ਕ੍ਰਿਪਾ ਤੇ ਭਗਤ ਸਮਾਧੀ।*
*ਸਤਿਪੁਰਖ ਸਤਿਗੁਰ ਤੇ ਪਾਯਾ। ਤਬ ਸਤਿਨਾਮ ਲੈ ਰਿਦੈ ਵਸਾਯਾ।*
*ਮੁਕਤ ਭਏ ਸਤਿਗੁਰ ਕੇ ਸ਼ਬਦੀ, ਬਿਨਸੀ ਸਭਿ ਹੀ ਪੀਰਾ।*
*ਜੁਗ ਜੁਗ ਸਤਿਗੁਰ ਨਾਨਕ ਜਪਿਆ, ਕੀਟ ਮੁਰੀਦ ਕਬੀਰਾ।।੧੧।।*
*ਲੈ ਉਪਦੇਸ਼ ਪੂਰਣ ਗੁਰ ਕਾ, ਮਨ ਮਹਿ ਭਇਆ ਅਨੰਦ।*
*ਮੁਕਤ ਕਰੀ ਨਾਨਕ ਗੁਰੂ ਰੰਚਕ ਰਾਮਾਨੰਦ।।੧।।*
*ਨਾ ਪਿੰਜਰ ਨਾ ਸੂਹਟਾ ਨਾ ਬਾਣੀ ਨਾ ਬੇਦ।*
*ਕਲ ਕੀਰਤ ਨਾਨਕ ਰਹੀ ਪਇਓ ਅਲਖ ਅਛੇਦ।*
*ਚੰਦ ਸੂਰਜ ਨਹੀਂ ਬਾਸਨਾ ਨਹਿ ਵਿਦਿਆ ਨਹਿ ਬੇਦ।*
*ਦਾਸ ਕਬੀਰ, ਗੁਰੂ ਭਏ, ਗੁਰ ਨਾਨਕ ਦੀਨੋ ਭੇਦ।*
*ਕਹਾਂ ਨਾਥ ਕਹਾਂ ਸਿਧ ਹੈ ਕੋਉ ਨਾ ਯਾ ਜਗਬੀਰ।*
*ਨਾਨਕ ਗੁਰੂ ਸਰਵਤਰ ਥਿਰ, ਇਹੋ ਗਹਿ ਰਹੈ ਕਬੀਰ।।੧੨।।*

'ਜਬ ਐਸਾ ਉਪਦੇਸ਼, ਸ੍ਰੀ ਬਾਬੇ ਜੀ, ਕਬੀਰ ਯੋਗ ਕੀਤਾ ਤੇ ਸਤਿਨਾਮ ਕਾ ਨਾਮ ਮੰਤਰ ਦਿੱਤਾ, ਤਾਂ ਬਾਬੇ ਆਖਿਆ, ਇਹੁ ਚਾਰ ਅੱਖਰ ਤੇਰੇ ਹਿਰਦੇ ਕਾ ਤਮ ਹਰਨ ਹਾਰੇ ਹੈਂ। ਕਲਿਯੁਗ ਮੇ ਕਲੇਸ਼ ਮਿਟਾਵਨੇ ਕੋ ਵਿਸਨਵਤ ਸਮ੍ਰਥ ਹੈ। ਹਿਰਦੇ ਕੇ ਵਿਖੇ ਧਾਰਣੇ ਕਰਿ ਮਨ ਕੇ ਸੰਕਲਪ ਵਿਕਲਪ ਕੋ ਛੇਦਣੇਹਾਰ ਹੈ। ਸਰਵ ਸ਼ਾਸਤ੍ਰੋ ਕਾ ਅਰ ਸਰਵ ਸਲੋਕਾਂ ਅਰ ਸਰਵ ਦੇਵਤਿਉਂ ਕਾ ਇਹੋ ਬੀਜ ਹੈ, ਜੈਸੇ ਬ੍ਰਿਛ ਕਾ ਬੀਜ ਹੈ, ਤੈਸੇ ਸਰਵ ਕਾ ਬੀਜ ਸਤ ਹੈ। ਜਾ ਬਾਬੇ ਜੀ ਕਹਿਆ ਤਾਂ ਕਬੀਰ ਜੀ ਬਹੁਤ ਪ੍ਰਸੰਨ ਹੋਏ ਤੇ ਆਖਿਉਸ ਜੀ ਅੱਜ ਮੇਰੀ ਭਗਤਿ ਸੰਪੂਰਨ ਹੋਈ ਤੇ ਸਰਵ ਪੁੰਨ ਕਾ ਫਲ ਮੈਨੇ ਪਾਇਆ ਹੈ ਕਿਉਂ ਜੁ ਪ੍ਰਤੱਖ ਪ੍ਰਮੇਸ਼ਰ ਕਾ ਦਰਸ਼ਨ ਹੋਇਆ ਹੈ। ਧੰਨ ਭਾਗ ਹੈ ਮੇਰੇ। ਇਹ ਬਚਨ ਕਹਿ ਕਰ ਕਬੀਰ ਜੀ ਗੁਰੂ ਜੀ ਕੇ ਚਰਨੋਂ ਪਰ ਮੱਥਾ ਟੇਕਿਆ।' (ਪ੍ਰਾਣ ਸੰਗਲੀ ਹਿੰਦੀ ਭਾਗ ਦੂਜਾ ਸਫਾ ੨੫੪ ਨਵੀਂ ਛਪੀ ਐਡੀਸ਼ਨ ਤ੍ਰਿਤੀਯ ਭਾਗ ਸਫਾ ੬੨)

ਸੰਤ ਜੀ ਨੇ ਵਿਸਥਾਰ ਸਹਿਤ ਲਿਖੀ ਭੂਮਿਕਾ ਵਿੱਚ (ਸਫਾ ੫੭ ਕਬੀਰ ਤੇ ਗੁਰੂ ਨਾਨਕ ਜੀ ਦਾ ਮੇਲ ਅਤੇ ਉਨ੍ਹਾਂ ਦੀਆਂ ਪ੍ਰਸਪਰ ਹੋਈਆਂ ਵਿਚਾਰਾਂ ਦਾ ਸਾਰ ਇਸ ਗੋਸ਼ਟੀ ਵਿਚ ਦੱਸਿਆ ਹੈ। ਸੰਤ ਜੀ ਲਿਖਦੇ ਹਨ: 'ਗੁਰੂ ਨਾਨਕ ਜੀ ਸੰਮਤ ੧੫੬੩ ਮੇ ਕਾਂਸੀ ਜੀ ਪਧਾਰੇ। ਕਬੀਰ ਭਗਤ ਜੀ ਨਗਰ ਕੇ ਬਾਹਰ ਰਾਘੁਨਾਥਪੁਰ ਗਾਂਵ ਮੇ ਗਏ ਹੋਏ ਥੇ। ਗੁਰੂ ਸਾਹਿਬ ਕਾ ਆਗਮਨ ਸੁਨ ਕਰ ਮਿਲਨੇ ਕੀ ਅਭਿਲਾਸ਼ਾ ਸੇ ਉਧਰ ਸੇ ਕਾਂਸੀ ਲੌਟ ਰਹੇ ਥੇ ਗੁਰੂ ਨਾਨਕ ਜੀ ਰਘੁਨਾਥਪੁਰ ਜਾ ਰਹੇ ਥੇ, ਰਸਤੇ ਮੇ ਹੀ ਦੋਨੋ ਮਹਾਂਪੁਰਸ਼ੋ ਕਾ ਮਿਲਾਪ

ਹੂਆ। ਕਈ ਦਿਨ ਤੱਕ ਵਹਾਂ ਹੀ ਚਰਚਾ ਚਲਤੀ ਰਹੀ, ਜਿਸ ਦਾ ਸਾਰ ਗਰਭਿਤ ਭਾਵ ਪ੍ਰਾਣ ਸੰਗਲੀ ਕੇ ਗ੍ਰੰਥ ਮੇਂ ਕਬੀਰ ਕੀ ਗੋਸ਼ਟੀ ਕੇ ਨਾਮ ਸੇ ਪ੍ਰਗਟ ਹੈ।'

ਸੰਤ ਜੀ ਨੇ ਕਬੀਰ ਜੀ ਦੇ ਚਲਾਣੇ ਉੱਤੇ ਸੰਖੇਪ ਜਿਹੀ ਬਹਿਸ ਕਰਕੇ ਦੱਸਿਆ ਹੈ ਕਿ ਕਬੀਰ ਜੀ ਨੇ ੧੫੭੫ ਵਿੱਚ ਚਲਾਣਾ ਕੀਤਾ ਸੀ ਤੇ ਇਹ ਕਬੀਰ ਪੰਥੀਆਂ ਦੀ ਆਪਣੀ ਹੀ ਮੰਨੀ ਹੋਈ ਪ੍ਰਮਾਣਿਕ ਤਿਥੀ ਦੱਸੀ ਗਈ ਹੈ। ਵਿਦਵਾਨਾਂ ਦੇ ਲੇਖਾਂ ਤੋਂ ਇਹ ਦੱਸ ਆਏ ਹਾਂ, ਇਹੋ ੧੫੭੫ ਤਿਥੀ ਵਾਲਾ ਸੰਮਤ ਕਬੀਰ ਜੀ ਦੇ ਚਲਾਣੇ ਦਾ ਹੁਣ ਤੱਕ ਸਭਨਾਂ ਨੇ ਠੀਕ ਮੰਨਿਆ ਹੈ। ਪ੍ਰਾਣ ਸੰਗਲੀ ਅਤੇ ਉਸ ਵਿੱਚ ਆਈ ਇਹ ਗੋਸ਼ਟੀ ਦਾ ਲਿਖਣ ਕਾਲ ਇਕਦਮ ਨਿਰਧਾਰਤ ਕਰਨਾ, ਬਿਨਾ ਪੁਰਾਤਨ ਹੱਥ ਲਿਖਤ ਜੋ ਤਿੱਥੀ ਬਧ ਹੋਵੇ ਬੇਸ਼ੱਕ ਅਸੰਭਵ ਹੈ, ਪਰ ਆਦਿ ਬੀੜ ਦੀ ਰਚਨਾ ਸਮੇਂ ਇਹ ਗ੍ਰੰਥ ਚਰਚਿਤ ਰਿਹਾ ਹੈ।

ਲੇਖਕ ਨੇ ਕੁੱਝ ਅਜੇਹੀਆਂ 'ਪ੍ਰਾਚੀਨ ਬੀੜਾਂ ਦੇ ਦਰਸ਼ਨ ਕੀਤੇ ਹਨ, ਜਿਨ੍ਹਾਂ ਵਿੱਚ ਪ੍ਰਾਣ ਸੰਗਲੀ ਕਿਤੇ ਥੋੜ੍ਹੀ ਕਿਤੇ ਬਹੁਤੀ ਲਿਖੀ ਹੋਈ ਹੈ। ਕਈ ਹੋਰ ਪ੍ਰਾਚੀਨ ਹੱਥ ਲਿਖਤਾਂ ਵਿੱਚ ਪ੍ਰਾਣ ਸੰਗਲੀ ਦੇ ਵੱਖੋ ਵੱਖਰੇ ਅਧਿਆਇ ਲਿਖੇ ਮਿਲਦੇ ਹਨ, ਜਿਨ੍ਹਾਂ ਵਿੱਚੋਂ ਦੋ ਲਿਖਤੀ ਪੋਥੀਆਂ ਅਸਾਡੇ ਪਾਸ ਹਨ। ਪਹਿਲੀ ਵਲੈਤ ਵਾਲੀ ਜਨਮਸਾਖੀ ਵਿੱਚ ਭੀ ਪ੍ਰਾਣ ਸੰਗਲੀ ਲਿਖਣ ਦਾ ਵ੍ਰਿਤਾਂਤ ਆਉਂਦਾ ਹੈ, ਜਿਸ ਤੋਂ ਪ੍ਰਗਟ ਹੁੰਦਾ ਹੈ, ਇਹ ਲਿਖਤ ੧੬੬੦-੭੦ ਸੰਮਤ ਵਿੱਚ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਤੋਂ ਪਹਿਲਾਂ ਪ੍ਰਸਿੱਧ ਸੀ। ਪ੍ਰਾਣ ਸੰਗਲੀ ਨੂੰ ਮਹੱਤਵ ਪੂਰਨ ਗ੍ਰੰਥ ਸਮਝਕੇ ਗੁਰੂ ਅਰਜਨ ਦੇਵ ਜੀ ਨੇ ਸੰਮਤ ੧੬੬੧ ਤੋਂ ਪਹਿਲਾਂ ਆਦਿ ਬੀੜ ਤਿਆਰ ਕਰਨ ਵੇਲੇ ਖਾਸ ਤੌਰ ਤੇ ਪੈੜਾ ਮੋਖਾ ਨਾਂ ਦੇ ਸਿੱਖ ਨੂੰ ਭੇਜ ਕੇ ਸਿੰਘਲਾ ਦੀਪ ਤੋਂ ਮੰਗਾਇਆ ਸੀ। ਸੰਤ ਸੰਪੂਰਨ ਸਿੰਘ ਜੀ ਨੇ ਕਿਸ ਪੁਰਾਣੀ ਹੱਥ ਲਿਖਤ ਨੁਸਖੇ ਤੋਂ ਨਕਲ ਕਰਕੇ ਹਿੰਦੀ ਰੂਪ ਕੀਤਾ ਹੈ, ਇਹ ਉਨ੍ਹਾਂ ਦੱਸਿਆ ਨਹੀਂ।

ਗਿਆਨੀ ਗਿਆਨ ਸਿੰਘ ਜੀ ਨੇ ਆਪਣੇ ਜੀਵਨ ਭਰ ਦੀ ਖੋਜ ਤੇ ਅਧਾਰਿਤ 'ਤਵਾਰੀਖ ਗੁਰੂ ਖ਼ਾਲਸਾ' ਸੰਨ ੧੮੯੧ (ਬਿਕ੍ਰਮੀ ੧੯੪੮) ਵਿੱਚ ਸਿਆਲਕੋਟ ਤੋਂ ਛਪਾਈ ਸੀ। ਤਵਾਰੀਖ 'ਗੁਰੂ ਖ਼ਾਲਸਾ' ਵਿੱਚ ਦੇਸ ਵਿਦੇਸ਼ ਵਿਚਰਕੇ ਲੋਕਾਂ ਨੂੰ ਮਿਲਕੇ ਸਾਰੇ ਹਾਲਾਤ ਸੁਣ ਪੁੱਛ ਕੇ ਸਭ ਤੋਂ ਪੂਰੀ ਤਵਾਰੀਖ ਲਿਖੀ। ਇਤਿਹਾਸਕ ਘਟਨਾਵਾਂ ਦੇ ਪਹਿਲੀ ਵਾਰ ਖੋਜ ਕੇ ਵੇਰਵੇ ਦਿੱਤੇ। ਇਸ ਸਿੱਖ ਤਵਾਰੀਖ ਵਿੱਚ ਕਬੀਰ ਜੀ ਅਤੇ ਗੁਰੂ ਨਾਨਕ ਜੀ ਦੇ ਮਿਲਣ ਦੀ ਵਾਰਤਾ ਇਸ ਤਰ੍ਹਾਂ ਲਿਖੀ ਹੋਈ ਹੈ:-

*'ਕਬੀਰ ਜੀ ਕਾਂਸੀ ਨਹੀਂ ਰਘੁਨਾਥਪੁਰ ਵਿੱਚ, ਜਿੱਥੇ ਬਿਜਲੀ ਖਾਂ ਨਵਾਬ ਉਨ੍ਹਾਂ ਦਾ ਸੇਵਕ ਸੀ ਓਥੇ ਗਏ ਹੋਏ ਸੀ। ਜਦ ਉਸਦੇ ਮਿਲਣ ਲਈ ਗੁਰੂ ਜੀ ਕਾਸੀਓਂ ਚਲੇ ਤਾਂ ਓਧਰੋਂ ਉਹ ਭੀ ਆਯਾ, ਰਸਤੇ ਵਿੱਚ ਪੂਸੇ ਪਿੰਡ ਪਾਸ ੨੨ ਅੱਸੂ ਸੰਮਤ ੧੫੬੩ ਬਿ. ਨੂੰ ਦੋਹਾਂ ਦਾ ਮੇਲ ਹੋਯਾ। ਬਹੁਤ ਖੁਸ਼ੀ ਹੋਏ। ਪ੍ਰਸਪਰ ਸ਼ਬਦ ਸੁਣੇ ਸੁਣਾਏ। ਆਤਮਾ ਪ੍ਰਮਾਤਮਾ ਦੇ ਨਿਰਨੇ ਦੀ ਚਰਚਾ ਕਰਦੇ ਰਹੇ ਆਪਸ ਮੇਂ ਬਹੁਤ ਅਨੰਦ ਹੋਏ ਸੱਤ ਦਿਨ ਕਬੀਰ ਅਤੇ ਗੁਰੂ ਸਾਹਿਬ ਜੀ ਇਕੱਠੇ ਰਹੇ। ਫੇਰ ਬਾਬਾ ਜੀ ਉਥੋਂ ਚਲਕੇ ਜੌਨਪੁਰ ਆਕੇ ਬਕਸਰ ਆਦਿਕ ਸ਼ਹਿਰਾਂ, ਤੀਰਥਾਂ ਆਦਿ ਉੱਤੇ ਹੁੰਦੇ ਹੋਏ ਇੱਕ ਜੰਗਲ ਵਿਚ ਜਾ ਰਹੇ'।*

ਉਨ੍ਹਾਂ ਇਹ ਭੀ ਲਿਖਿਆ ਹੈ:

ਕਈ ਅਣਜਾਣ ਲੋਕ ਆਖਿਆ ਕਰਦੇ ਹਨ, ਕਬੀਰ ਬਾਬੇ ਨਾਨਕ ਤੋਂ ਪਹਿਲਾਂ ਹੋਇਆ

ਹੈ। ਏਸ ਵਾਸਤੇ ਉਸਦੇ ਜਨਮ ਦਿਨ ਤੇ ਹੋਰ ਸੰਮਤ ਦਿਖਾਉਂਦੇ ਹਾਂ'। ਅੱਗੇ ਜਾਕੇ ਗਿਆਨੀ ਜੀ ਨੇ ਕਬੀਰ ਪੰਥੀਆਂ ਦੀਆਂ ਲਿਖਤਾਂ ਤੇ ਪੋਥੀਆਂ ਵਿੱਚੋਂ ਸੰਮਤ ਦਿੱਤੇ ਹਨ। ੧੫੭੫ ਵਿਚ ਮੱਘਰ ਸੁਦੀ ੧੧ ਨੂੰ ਪ੍ਰਲੋਕ ਗਵਨ ਕੀਤਾ, ਇਹ ਤਿੱਥਾਂ ਦਿੱਤੀਆਂ ਹਨ। (ਵੇਖੋ ਤਵਾਰੀਖ ਗੁਰੂ ਖ਼ਾਲਸਾ-੯੧)

ਗਿਆਨੀ ਜੀ ਨੇ ਗੁਰੂ ਨਾਨਕ, ਅਤੇ ਕਬੀਰ ਜੀ ਦੇ ਮੇਲ ਦਾ ਜੋ ਸੰਮਤ ਦਿੱਤਾ ਹੈ ਇਹ ਦੂਜੀ ਵਾਰ ਦਾ ਹੋ ਸਕਦਾ ਹੈ। ਪਹਿਲਾ ਮੇਲ ਪਹਿਲਾਂ ਦਾ ਲਿਖਿਆ ਮਿਲਦਾ ਹੈ।

ਸ੍ਰ. ਨਿਹਾਲ ਸਿੰਘ ਸੂਰੀ ਨੇ ਆਪਣੀ ਖੋਜ ਭਰੀ ਪੁਸਤਕ ਕਬੀਰ ਜੀ ਬਾਰੇ ੧੯੧੭ ਵਿੱਚ ਛਪਵਾਈ ਸੀ, ਭੂਮਿਕਾ ਸੰਤ ਤੇਜਾ ਸਿੰਘ ਜੀ (ਡਬਲ ਐਮ.ਏ.) ਨੇ ਲਿਖੀ ਸੀ। ਉਨ੍ਹਾਂ ਇਸ ਪੁਸਤਕ ਵਿੱਚ ਦੱਸਿਆ ਹੈ, ਰਾਮ ਦਇਆਲ ਆਰਿਫ, ਨਿਵਾਸੀ ਕੋਟ ਪਿੰਡੀ ਦਾਸ, ਜ਼ਿਲ੍ਹਾ ਲਾਹੌਰ ਦਾ ਇੱਕ ਪ੍ਰੇਮੀ ਵਿਦਵਾਨ ਹੋਇਆ ਹੈ। ਉਸ ਨੇ ਪੁਰਾਤਨ ਨੁਸਖਿਆਂ ਤੋਂ ਤਿਆਰ ਕਰਕੇ ੧੯੦੪ ਵਿੱਚ ਗੁਰੂ ਨਾਨਕ ਜੀ ਦੀ ਤਵਾਰੀਖ ਜਾਂ ਇੱਕ ਜਨਮਸਾਖੀ ਉਰਦੂ ਵਿੱਚ ਪ੍ਰਕਾਸ਼ਿਤ ਕੀਤੀ ਸੀ। ਉਸ ਜਨਮ ਸਾਖੀ ਦੀ ਸਫਾ ੩੫ ਉੱਤੇ ਇਹ ਲਿਖਤ ਦਿੱਤੀ ਗਈ ਹੈ:

*ਜਿਨ ਦਿਨੋਂ ਗੁਰੂ ਜੀ ਦਿੱਲੀ ਪਹੁੰਚੇ, ਸਿਕੰਦਰ ਲੋਧੀ ਤਖ਼ਤ ਦਿਲੀਪਰ ਮੁੰਤਮਕਨ ਥਾ। ਅਰ ਵੋ ਅਹਲ ਅਲਮ ਫੁਕਰਾ ਕੋ ਕੈਦਖਾਨੇ ਮੇ ਡਾਲ ਦੇਤਾ ਔਰ ਉਨ ਸੇ ਚੱਕੀ ਪਿਸਵਾਯਾ ਕਰਤਾ ਥਾ, ਚੁਨਾਚਿ ਗੁਰੂ ਸਾਹਿਬ ਭੀ ਕੈਦਖਾਨੇ ਮੇਂ ਡਾਲੇ ਗਏ, ਮਗਰ ਉਨਕੇ ਹੁਕਮ ਸੇ ਭਾਈ ਮਰਦਾਨਾ ਨੇ ਰਬਾਬ ਬਜਾ ਕਰ ਭਜਨ ਗਾਨੇ ਸ਼ੁਰੂ ਕੀਏ, ਤਉ ਚੱਕੀਆਂ ਖ਼ੁਦ ਬਖ਼ੁਦ ਚਲਨੇ ਲੱਗੀ। ਇਸੇ ਪਾਤਸ਼ਾਹ ਕੀ ਤੰਬੀਹ ਹੁਈ ਔਰ ਉਸਨੇ ਸਭੀ ਫੁਕਰਾ ਕੋ ਕੈਦ ਸੇ ਰਿਹਾਈ ਬਖਸ਼ੀ। ਔਰ ਆਇੰਦਾ ਐਸੀ ਹਰਕਤ ਸੇ ਤੋਬਾ ਕੀ। ਸ਼ਾਹ ਸ਼ਰਫ ਚਿਸ਼ਤੀ ਕਾਦਰੀ ਜੋ ਏਕ ਮੁਸਲਮਾਨ ਫਕੀਰ ਹੋ ਗੁਜਰੇ ਹੈਂ, ਜਿਨ ਕੀ ਵਫਾਤ ੯੮੭ 'ਹਿਜਰੀ' ਮੇਂ ਹੁਈ, ਗੁਰੂ ਜੀ ਕੀ ਮੁਲਾਕਾਤ ਪਾ ਕਰ ਬਹੁਤ ਖੁਸ਼ ਹੁਏ। ਔਰ ਉਨਕੀ ਆਰਫਾਨਾ ਕਲਾਮ ਕੋ ਬਹੁਤ ਪਸੰਦ ਕੀਆ। ਸ਼ਾਹ ਦਿੱਲੀ ਸਿਕੰਦਰ ਲੋਧੀ ਨੇ ਗੁਰੂ ਜੀ ਕੀ ਕਰਾਮਾਤੇਂ ਦੇਖਕਰ ਚਾਹਾ ਕਿ ਅਪਨੇ ਪਾਸ ਰਖੇਂ। ਮਗਰ ਉਸਕੀ ਯਿਹ ਕਾਮਨਾ ਪੂਰੀ ਨਾ ਹੁਈ ਕਿਉਂਕਿ ਗੁਰੂ ਸਾਹਿਬ ਸਫਰ ਕੇ ਇਰਾਦੇ ਕੋ ਮੁੱਸਮਮ ਕੀਏ ਹੁਏ ਅਲੀਗੜ੍ਹ ਕੀ ਜਾਨਬ ਕੋ ਰਵਾਨਾ ਹੁਏ ਔਰ ਮਥੁਰਾ, ਬ੍ਰਿੰਦਾਬਨ ਬ੍ਰਾਹਮਨੋ ਔਰ ਫਕੀਰੋਂ ਸੇ ਮਾਰਫਤ ਇਲਾਹੀ ਕਰਤੇ ਆਗਰੇ ਮੇਂ ਜਾ ਪਹੁੰਚੇ ਜਹਾਂ ਮਾਈਥਾਨ ਨਾਮੀ ਏਕ ਮਕਾਨ ਗੁਰੂ ਸਾਹਿਬ ਕੀ ਧਰਮਸ਼ਾਲਾ ਕੇ ਨਾਮ ਸੇ ਅਬ ਤੱਕ ਯਾਦਗਾਰ ਹੈ।*

*ਆਗਰੇ ਸੇ ਰਵਾਨਾ ਹੋਕਰ ਗੁਰੂ ਸਾਹਿਬ ਅਯੁਧਿਆ, ਲਖਨਊ, ਕਾਨਪੁਰ ਵਗੈਰਾ, ਮੁਕਾਮਾਤ ਪਰ ਉਪਦੇਸ਼ ਕਰਤੇ ਹੁਏ ਬਨਾਰਸ ਜਾ ਪਹੁੰਚੇ ਔਰ ਵਹਾਂ ਕਬੀਰ, ਭਗਤ ਨਾਮਦੇਵ ਔਰ ਰਵਿਦਾਸ ਵਗੈਰਾ ਭਗਤੋਂ ਸੇ ਗਿਆਨ ਧਿਆਨ ਕੇ ਜ਼ਿਕਰੋਂ ਮੈਂ ਵਕਤ ਬਸਰ ਕੀਆ। (ਸਫਾ ੩੪)*

ਕਬੀਰ ਪੰਥੀ ਗ੍ਰੰਥਾਂ ਵਿੱਚ (ਕਬੀਰ ਮਨਸੂਰ ਸਫਾ ੧੩੫੮) ਗੁਰੂ ਨਾਨਕ ਜੀ ਦਾ ਕਬੀਰ ਜੀ ਨਾਲ ਮੇਲ ਦਾ ਸਮਾਂ ਇਹੋ ਲਿਖਿਆ ਹੋਇਆ ਹੈ। ਇੱਕ ਹੋਰ ਥਾਂ ੧੫੫੩ ਭੀ ਮਿਲਣ ਦਾ ਸੰਮਤ ਦਿੱਤਾ ਹੈ। ਦੂਜੀ ਥਾਂ ਲਿਖਤ ਇਸ ਪ੍ਰਕਾਰ ਹੈ:

'ਨਾਨਕਸ਼ਾਹ ਪੰਜਾਬ ਸੇ ਭਰਮਣ ਕਰਤੇ ਹੁਏ ਕੁਰਕਸ਼ੇਤਰ ਗਏ। ਵਹਾਂ ਸੇ ਹਰਿਦਵਾਰ ਪਹੁੰਚੇ। ਵਹਾਂ ਸੇ ਪੀਲੀਭੀਤ ਹੋਤੇ ਹੁਏ ਅਯੁੱਧਿਆ ਆ ਬਿਰਾਜੇ। ਵਹਾਂ ਸੇ ਕਾਂਸੀ ਮੇਂ ਜਾ

ਕਰ ਕਬੀਰ ਜੀ ਸੇ ਮਿਲੇ। (ਸਫਾ ੬੪੧ ਕਬੀਰ ਮਨਸੂਰ)

ਗੁਰੂ ਨਾਨਕ ਜੀ ਅਯੁੱਧਿਆ ਵਿੱਚ ਬਿਰਾਜ ਰਹੇ ਸਨ, ਜਨਮਸਾਖੀ ਮੇਹਰਵਾਨ ਜੀ ਅਨੁਸਾਰ, ਭਗਤ ਮੰਡਲੀ ਉਸ ਵੇਲੇ ਅਯੁਧਿਆ ਵਿੱਚ ਟਿਕੀ ਹੋਈ ਸੀ, ਜਿਥੇ ਗੁਰੂ ਨਾਨਕ ਜੀ ਨਾਲ ਭਗਤਾਂ ਦਾ ਮੇਲ ਹੋਇਆ। (ਸਫਾ ੯੦)

ਸ੍ਰ. ਨਿਹਾਲ ਸਿੰਘ ਸੂਰੀ ਜੀ ਨੇ (ਦਇਆ ਰਾਮ ਲਿਖਤ) ਜਨਮਸਾਖੀ ਦੇ ਹਵਾਲੇ ਦਿੱਤੇ ਹਨ। ਉਸ ਜਨਮਸਾਖੀ ਨੂੰ ਛਾਪਣ ਵਾਲਿਆਂ ਨੇ ਹਾਸ਼ੀਆ ਅਰਾਈ ਕਰਦਿਆਂ ਲਿਖਿਆ ਸੀ।

*ਨੋਟ: ਕਬੀਰ ਭਗਤ ਕੀ ਵਫਾਤ ੧੦੦੩ ਹਿਜਰੀ ਮੁਤਾਬਕ ੧੬੬੧ ਬਿਕ੍ਰਮੀ ਯਾਨੀ ਅਕਬਰ ਕੇ ਸਮੇਂ ਮੇਂ ਹੁਈ। ਗੁਰੂ ਸਾਹਿਬਾਨ ਉਨਕੀ ਵਫਾਤ ਸੇ ਕੋਈ ਸੌ ਬਰਸ ਪਹਿਲੇ ਸਿਕੰਦਰ ਲੋਧੀ ਕੇ ਜ਼ਮਾਨੇ ਮੇਂ ਆਗਰੇ ਗਏ ਥੇ। (ਸਫਾ ੩੫)*

ਇਹ ਲਿਖਤ ਛਾਪਣ ਵਾਲੇ ਦੀ ਮਨ ਮਰਜ਼ੀ ਦਾ ਫਲ ਨਹੀਂ-ਪੁਰਾਣੇ ਗ੍ਰੰਥਾਂ ਵਿੱਚ ਕਬੀਰ ਜੀ ਦੀ ਤਾਰੀਖ ਇਓਂ ਭੀ ਲਿਖੀ ਜਾਂਦੀ ਰਹੀ ਹੈ।

ਖਜੀਨਾਤੁਲ ਅਸਫੀਆ ਜਿਲਦ ਅੱਵਲ ਸਫਾ ੪੪੬-੪੭ ਉੱਤੇ ਕਬੀਰ ਜੀ ਸਬੰਧੀ ਇਸ ਤਰ੍ਹਾਂ ਲਿਖਿਆ ਹੈ: ਸ਼ੇਖ ਕਬੀਰ ਜੁਲਾਹਾ ਜੋ ਕਿ ਖਲੀਫਾ ਸ਼ੇਖ ਤਕੀ ਕਾ ਚੇਲਾ ਥਾ। ਸੰਨ ੧੦੦੩ ਹਿਜ਼ਰੀ ੧੬੦੫ ਈਸਵੀ ਮੇ ਸੁਰਗਵਾਸ ਹੂਆ।

*ਸ਼ੇਖ ਕਬੀਰ ਸੰਨ ੧੦੦੩ ਹਿਜਰੀ ਵਿੱਚ ਸੁਰਗਵਾਸ ਹੋਇਆ। (ਸਫਾ ੨੨)*

ਕਬੀਰ ਜੀ ਨੂੰ, ਜੇ ਇੱਕ ਸੌ ਸਾਲ ਪਹਿਲਾਂ ਹੋਇਆ ਦੱਸਣ ਦੀਆਂ ਲਿਖਤਾਂ ਹਨ, ਤਾਂ ਉਨ੍ਹਾਂ ਨੂੰ ੧੦੦ ਵਰ੍ਹੇ ਪਿੱਛੋਂ ਦੱਸਣ ਵਾਲੀਆਂ ਭੀ ਹਨ। ਅਸਲ ਵਿੱਚ ਕਬੀਰ ਜੀ ਬਾਰੇ ਸੰਨ ੧੯੦੦ ਤੋਂ ਪਹਿਲਾਂ ਕਿਸੇ ਤਰ੍ਹਾਂ ਦੀ ਘੋਖਵੀਂ ਤਿਥੀ ਨਹੀਂ ਮਨੀਂ ਗਈ ਸੀ, ਕੋਈ ਗ੍ਰੰਥ ਉਨ੍ਹਾਂ ਬਾਰੇ ਨਹੀਂ ਸੀ। 'ਕਬੀਰ ਇੱਕ ਵਿਵੇਚਨ' ਗ੍ਰੰਥ ਦੇ ਲੇਖਕ ਨੇ ਇਸ ਪਹਿਲੂ ਤੋਂ ਪੜਤਾਲ ਕਰਕੇ ਲਿਖਿਆ ਹੈ:

*'ਈਸਾ ਕੀ ਬੀਸਵੀਂ ਸ਼ਤਾਬਦੀ ਕੇ ਪੂਰਬ ਕਬੀਰ ਪਰ ਸੁਤੰਤਰ ਰੂਪ ਮੇਂ ਕੋਈ ਗ੍ਰੰਥ ਨਹੀਂ ਨਿਕਲਾ। ਕਬੀਰ ਕੇ ਅਧਯਨ ਕਾ ਸ੍ਰੀ ਗਣੇਸ਼ ਕਬੀਰ ਮਨਸੂਰ ਕੋ ਮਾਨਨਾ ਚਾਹੀਏ। ਜਿਸਕਾ ਪ੍ਰਕਾਸ਼ਨ ਬੰਬਈ ਮੇਂ ਸੰਨ ੧੯੦੩-੪ ਮੇਂ ਹੁਆ। (ਕਬੀਰ ਏਕ ਵਿਵੇਚਨ ਸਫਾ ੨੨)*

ਕਬੀਰ ਜੀ ਦੇ ਨਾਮ ਤੋਂ ਕਿਤਨਾ ਚਿਰ ਭੁਲੇਖੇ ਪੈਂਦੇ ਰਹੇ, ਕੀ ਇਹ ਕਿਸੇ ਵਿਅਕਤੀ ਦਾ ਨਾਮ ਹੈ, ਜਾਂ ਤਖੱਲਸ। ਕਬੀਰ ਦਾ ਅਰਥ ਵੱਡਾ ਹੈ। ਮੁਸਲਮਾਨਾਂ ਨਾਲ ਕਬੀਰ ਜੀ ਦਾ ਪਿਛੋਕੜ ਮਿਲਦਾ ਦੇਖਕੇ ਚੰਗੀ ਬਹਿਸ ਚੱਲੀ ਸੀ। ਬਹਿਸ ਦਾ ਦੂਜਾ ਚੱਕਰ ਚਲਿਆ ਗੁਰੂ ਨਾਨਕ ਜੀ ਨੂੰ ਕਬੀਰ ਜੀ ਦੇ ਚੇਲੇ ਬਣਾਉਣ ਦਾ। ਗੁਰੂ ਨਾਨਕ ਜੀ ਦੀ ਵਡਿਆਈ ਦੇਖਕੇ ਜਿਵੇਂ ਸਿੱਧਾਂ ਦੇ ਮਨ ਵਿਚ ਆਇਆ ਸੀ- *'ਕਿਵੇਂ ਦਰਸ਼ਨ ਲੇਵੈ ਇਹ ਬਾਲਾ'।* ਸਾਡੇ ਨਾਥ ਪੰਥ ਵਿੱਚ ਕਿਵੇਂ ਆਵੇ? ਦੀ ਭਾਵਨਾ ਕਈ ਪੰਥਾਂ ਵਿੱਚ ਕਈ ਰੂਪ ਧਾਰਨ ਕਰਦੀ ਹੈ। ਉਪਰਲੀ ਪਹਿਲੀ ਬਹਿਸ ਨੂੰ ਸਮੇਟਣ ਵਾਲੇ ਸਨ ਪੰਡਤ ਅਯੁਧਿਆ ਸਿੰਘ ਉਪਾਧਯ (ਹਰਿਔਧ) ਪ੍ਰੋ. ਹਿੰਦੂ ਯੂਨੀਵਰਸਿਟੀ ਬਨਾਰਸ। ੧੯੧੭ ਵਿੱਚ ਉਨ੍ਹਾਂ ਦੇ ਭਾਸ਼ਣਾਂ ਦਾ ਖੋਜ ਭਰਿਆ ਸੰਗ੍ਰਹਿ ਛਪਿਆ। ਉਪਾਧਯ ਜੀ ਨੇ ਪੰਦਰ੍ਹਵੀਂ ਸਦੀ ਦੀ ਵਿਚਾਰ ਧਾਰਾ ਉੱਤੇ ਝਾਤੀ ਮਾਰਕੇ ਭਾਸ਼ਣ ਵਿੱਚ ਕਿਹਾ ਸੀ:

*'ਕਿਸ ਪ੍ਰਕਾਰ ਇਸ ਨਿਰਗੁਣਵਾਦ ਔਰ ਭਗਤੀ ਰਸ ਕੀ ਧਾਰਾ ਬਹੀ। ਉਤਰਵਾਤੀ*

*ਕਾਲ ਮੇਂ ਵਿਵਿਧ ਰੂਪ ਸੇ ਪ੍ਰਭਾਵਿਤ ਹੋਕਰ ਹਿੰਦੂ ਜਾਤੀ ਕੇ ਸੂਖਤੇ ਧਰਮਭਾਵ ਕੇ ਪੌਧੇ ਕੋ ਹਰਾ ਭਰਾ ਬਨਾਨੇ ਕੇ ਸਮਰਥ ਹੁਈਂ। ਇਸੀ ਸ਼ਤਾਬਦੀ ਮੇਂ ਪੰਜਾਬ ਪ੍ਰਾਂਤ ਮੇਂ ਗੁਰੂ ਨਾਨਕ ਦੇਵ ਕਾ ਅਵੀਭਾਵ ਹੂਆ ਔਰ ਵੇ ਅਪਨੇ ਸਮਯ ਕੇ ਪ੍ਰਸਿੱਧ ਧਰਮ ਪ੍ਰਚਾਰਕ ਥੇ। ਕੁੱਛ ਲੋਗੋਂ ਨੇ ਉਨਕੋ ਕਬੀਰ ਸਾਹਿਬ ਸੇ ਪ੍ਰਭਾਵਤ ਬਤਲਾਯਾ ਹੈ। ਕਿਸੀ ਕਿਸੀ ਨੇ ਤੋਂ ਉਨਕੋ ਇਨਕਾ ਸ਼ਿਸ਼ ਤੱਕ ਲਿਖ ਦੀਆ ਹੈ, ਕਿੰਤੂ ਯਹਿ ਸੱਤਯ ਨਹੀਂ ਹੈ। ਇਸ ਵਿਸ਼ਯ ਮੇਂ ਬਹੁਤ ਵਾਦ-ਵਿਵਾਦ ਹੋ ਚੁਕਾ ਹੈ। ਮੈਂ ਉਨ ਕਾ ਯਹ ਲਿਖਨਾ ਕੌਤੂਹਲ ਮਾਤਰ ਸਮਝਤਾ ਹੂੰ। ਕਿੰਤੂ ਯਹਿ ਨਿਸ਼ਚਿਤ ਬਾਤ ਹੈ ਕਿ ਕਬੀਰ ਸਾਹਿਬ ਕਾ ਗੁਰੂ ਨਾਨਕ ਦੇਵ ਪਰ ਕੁੱਛ ਪ੍ਰਭਾਵ ਨਹੀਂ ਥਾ। ਪ੍ਰਤੱਖਸ਼ ਪ੍ਰਮਾਣ ਯਹ ਹੈ ਕਿ ਗੁਰੂ ਨਾਨਕ ਦੇਵ ਗੁਰੂ ਥੇ ਵੇ ਏਕ ਨਵੀਨ ਧਰਮ ਕਾ ਪ੍ਰਚਾਰ ਕਰਨਾ ਚਾਹਤੇ ਥੇ। ਔਰ ਵੇ ਹਿੰਦੂ ਧਰਮ ਕੇ ਸੰਰਖਸ਼ਣ ਕੇ ਲੀਏ ਯਤਨਵਾਨ ਥੇ।*

*(ਹਿੰਦੀ ਭਾਸ਼ਾ ਔਰ ਸਾਹਿਤਯ ਕਾ ਵਿਕਾਸ, ਸਫਾ ੧੯੩)*

ਪੁਰਾਤਨ ਤਵਾਰੀਖਾਂ ਅਤੇ ਸਾਹਿੱਤ, ਦੇ ਇਤਿਹਾਸ ਦੀਆਂ ਪੁਸਤਕਾਂ ਨੇ ਕਬੀਰ ਜੀ ਦਾ ਸਮਾਂ ਗੁਰੂ ਨਾਨਕ ਜੀ ਨਾਲ ਮਿਲਣ ਦਾ ਭੀ ਨਿਰਸੰਸੇ ਕੀਤਾ ਹੈ। ਇਹ ਭੀ ਕਿ ਗੁਰੂ ਨਾਨਕ ਜੀ ਉਪਰ ਕਬੀਰ ਜੀ ਕਾ ਕੋਈ ਪ੍ਰਭਾਵ ਨਹੀਂ ਪਿਆ। ਇਸ ਦੇ ਢੁਕਵੇਂ ਪ੍ਰਮਾਣ ਕਬੀਰ ਬਾਣੀ ਅੰਦਰ ਗੁਰੂ ਨਾਨਕ ਬਾਣੀ ਦੇ ਚਾਨਣੇ ਵਿੱਚ ਦੇਖਣ ਨਾਲ ਵਧੇਰੇ ਪ੍ਰਕਾਸ਼ ਪਾਉਂਦੇ ਹਨ।

ਕੀ, ਸਾਡੇ ਕਈ ਵਿਆਖਿਆਕਾਰਾਂ ਨਾਲੋਂ ਇਨ੍ਹਾਂ ਵਿਦਵਾਨਾਂ ਨੂੰ ਠੀਕ ਨਹੀਂ ਸਮਝਿਆ ਜਾ ਸਕਦਾ ਜੋ ਗੁਰੂ ਜੀ ਬਾਰੇ ਉਪ੍ਰੋਕਤ ਭਾਵਨਾ ਰੱਖਦੇ ਹਨ? ਸਿੱਖ ਵਿਦਵਾਨ ਪੈਰ ਪੈਰ ਉੱਤੇ ਗੁਰੂ ਜੀ ਨੂੰ ਨਕਲਚੀ ਸਿੱਧ ਕਰਨ ਲਈ ਝੂਠੀਆਂ ਨਿਰਅਧਾਰ ਕਲਪਨਾ ਘੜਕੇ ਸਤਿਗੁਰੂ ਦੀ ਨੂਰੀ ਜੋਤਿ ਉੱਤੇ ਚਿੱਕੜ ਸੁੱਟਣ ਦੇ ਕੰਮ ਵਿੱਚ ਜੁਟੇ ਹੋਏ ਹਨ।

*ਕਹਿ ਕਬੀਰ ਜਿਸੁ ਉਦਰੁ ਤਿਸੁ ਮਾਇਆ॥*
*ਤਬ ਛੂਟੇ ਜਬ ਸਾਧੂ ਪਾਇਆ॥ (ਭੈਰਉ ਕਬੀਰ-੧੧੬੦)*
*ਕਬੀਰ ਥੂਨੀ ਪਾਈ ਥਿਤਿ ਭਈ ਸਤਿਗੁਰ ਬੰਧੀ ਧੀਰ॥*
*ਕਬੀਰ ਹੀਰਾ ਬਣਜਿਆ ਮਾਨ-ਸਰੋਵਰ ਤੀਰ॥ (੧੬੧ ਸਲੋਕ ਕਬੀਰ-੧੩੭੩)*
*ਕਬੀਰ ਕੂਕਰੁ ਭਉਕਨਾ ਕਰੰਗ ਪਿਛੈ ਉਠਿ ਧਾਇ॥*
*ਕਰਮੀ ਸਤਿਗੁਰੁ ਪਾਇਆ ਜਿਨਿ ਹਉ ਲੀਆ ਛਡਾਇ॥ (੨੦੯ ਸਲੋਕ ਕਬੀਰ-੧੩੭੫)*
*ਕਬੀਰ ਘਾਣੀ ਪੀੜਤੇ ਸਤਿਗੁਰ ਲੀਏ ਛਡਾਏ॥*
*ਪਰਾ ਪੂਰਬਲੀ ਭਾਵਨੀ ਪਰਗਟੁ ਹੋਈ ਆਏ॥ (੨੦੭ ਸਲੋਕ ਕਬੀਰ-੧੩੭੫)*

# ਗੁਰੂ ਨਾਨਕ ਅਤੇ ਕਬੀਰ ਜੀ

ਗੁਰੂ ਨਾਨਕ ਅਤੇ ਕਬੀਰ ਜੀ, ਦੋਹਾਂ ਹਸਤੀਆਂ ਦਾ ਸਮਾਂ ਮੇਲ ਖਾਂਦਾ ਹੈ। ਬਾਣੀ ਬਾਰੇ ਕਿਸੇ ਸ਼ੰਕਾ ਰਹਿਤ ਲਿਖਤ ਵਿੱਚ ਸਭ ਤੋਂ ਪਹਿਲਾਂ ਦਾ ਪ੍ਰਮਾਣ ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਮਿਲਦਾ ਹੈ। ਗੁਰੂ ਨਾਨਕ ਜੀ ਦੇ ਚਲਾਣੇ ਪਿੱਛੋਂ ਪੰਝੀ ਕੁ ਸਾਲ ਬਾਅਦ ਇਹ ਪੋਥੀਆਂ ਲਿਖੀਆਂ ਗਈਆਂ। ਪੋਥੀਆਂ ਵਿੱਚ ਲਿਖਤ ਹੈ: 'ਕਬੀਰ ਨਾਮਾ ਭਗਤ ਗੁਰੂ ਬਾਬੇ ਕੇ'।

ਕਬੀਰ ਜੀ ਦੀ ਬਾਣੀ ਦਾ ਇੱਕ ਸੰਗ੍ਰਹਿ ੧੫੬੧ ਸੰਮਤ ਦਾ ਲਿਖਿਆ ਹੋਇਆ ਕਿਹਾ ਜਾਂਦਾ ਹੈ। ਜੋ ਕਬੀਰ ਪੰਥੀ ਲਿਖਤਾਂ ਅਤੇ ਪਿੱਛੋਂ ਦੋ ਪੋਥੀਆਂ ਵਿੱਚੋਂ ਇੱਕ ਕਬੀਰ ਗ੍ਰੰਥਾਵਲੀ' ਸੰਚਿਤ ਕੀਤੀ ਗਈ ਹੈ। ਪਹਿਲਾਂ ਦਿਤੀ ਜਾਣਕਾਰੀ ਮੁੜ ਦਰਸਾਉਣ ਦੀ ਲੋੜ ਹੈ ਕਿ ਡਾ. ਸ਼ਿਆਮ ਸੁੰਦਰ ਦਾਸ ਕਾਸ਼ੀ ਨਾਗਰੀ ਪ੍ਰਚਾਰਣੀ ਸਭਾ ਦੇ ਸੰਸਥਾਪਕਾਂ ਵਿੱਚੋਂ ਸਨ। ਉਨ੍ਹਾਂ ਨੇ ਦੋ ਪੱਤ੍ਰੀਆਂ ਦੇ ਮਿਲਾਨ ਕਰ ਕੇ, ਕਬੀਰ ਗ੍ਰੰਥਾਵਲੀ ੧੯੮੭ ਵਿੱਚ ਛਾਪੀ ਹੈ। ਇਨ੍ਹਾਂ ਵਿੱਚ ਇੱਕ ਪਤ੍ਰੀ ਸੰਮਤ ੧੫੬੧ ਦੀ, ਅਤੇ ਦੂਜੀ ੧੮੮੧ ਦੀ ਲਿਖਤ ਦੱਸੀ ਗਈ ਹੈ। ਪਹਿਲੇ ਗ੍ਰੰਥ ਦੇ ਆਰੰਭ ਵਿੱਚ ਲਿਖਤੀ ਪੱਤਰੀ ਦਾ ਚਿੱਤਰ ਭੀ ਛਾਪਿਆ ਗਿਆ ਹੈ। ਜਿਸ ਦੇ ਹੇਠਾਂ ਪੋਥੀ ਲਿਖੇ ਜਾਣ ਦਾ ਸੰਮਤ ੧੫੬੧ ਹੈ। ਇਹ ਲਿਖਤ ਅਤੇ ਸੰਮਤ ਆਪਣੇ ਆਪ ਵਿੱਚ ਹੀ ਸ਼ੱਕੀ ਹੈ। ਨਾਲ ਗਲਤ ਭੀ ਹੈ। ਉਪਰਲੀ ਇੱਕ ਭਾਂਤ ਦੀ ਚਲ ਰਹੀ ਲਿਖਤ ਤੋਂ ਹੇਠਾਂ ਵੱਖਰੀ ਮੋਟੀ ਕਲਮ ਨਾਲ ਸੰਮਤ ਵਾਲੀ ਨਵੀਂ ਇਬਾਰਤ ਹਿੰਦੀ ਵਿੱਚ ਇਉਂ ਲਿਖੀ ਗਈ ਹੈ:

'ਸੰਪੂਰਣ ਸੰਮਤ ੧੫੬੧ ਲਿਪੀ ਕ੍ਰਿਤ ਬਨਾਰਸ ਮਧਯ ਖੇਮ ਚੰਦ ਪਠਨਾਰਥ ਮਲੂਕ ਦਾਸ ਬਾਚਸੀ ਅਰਥ।' ਇਹ ਪੋਥੀ ਖੇਮ ਚੰਦ ਜੀ ਨੇ ਮਲੂਕ ਦਾਸ ਜੀ ਦੇ ਵਿਚਾਰਾਰਥ ਲਿਖੀ ਸੀ। ਮਲੂਕ ਦਾਸ ਜੀ ਕਬੀਰ ਜੀ ਦੀ ਦੂਜੀ ਮਰਨ ਸਮਾਧੀ, ਜੋ ਜਗਨ ਨਾਥ ਪੁਰੀ ਵਿੱਚ ਹੈ, ਉਸਦੇ ਮੁਖੀ ਮੰਨੇ ਗਏ ਹਨ, ਜਿਨ੍ਹਾਂ ਦੇ ਨਾਮ ਉੱਤੇ ਜਗਨ ਨਾਥ ਮੰਦਰ ਵਿੱਚ ਮਲੂਕ ਦਾਸ ਦੀ ਖਿਚੜੀ ਦਾ ਚੜ੍ਹਾਵਾ ਚੜ੍ਹਦਾ ਹੈ। ਡਾ. ਸੁੰਦਰ ਦਾਸ ਜੀ ਨੇ ਇਸ ਲਿਖਤ ਨੂੰ ਭੀ ਸ਼ੱਕੀ ਕਰਾਰ ਦਿੱਤਾ ਹੈ। ਡਾ. ਸੁੰਦਰ ਦਾਸ ਜੀ ਨੇ ਲਿਖਿਆ ਹੈ: 'ਯਦੀ ਯਹਿ ਅਸਲ ਨਾ ਭੀ ਹੋ ਤਬ ਭੀ ਇਸ ਪਤ੍ਰੀ ਕਾ ਮੋਲ ਕੰਮ ਨਹੀਂ' (ਸਫਾ ੨ ਕਬੀਰ ਗ੍ਰੰਥਾਵਲੀ)

ਡਾ. ਸੁੰਦਰ ਦਾਸ ਜੀ ਨੇ ਕਬੀਰ ਜੀ ਦਾ ਚਲਾਣਾ ੧੫੭੫ ਬਿਕ੍ਰਮੀ ਦਾ ਹੀ ਦ੍ਰਿੜ੍ਹਤਾ ਨਾਲ ਮੰਨਿਆ ਹੈ। (ਸਫਾ ੨)।

ਜੇ ੧੫੬੧ ਸੰਮਤ (ਬਿਕ੍ਰਮੀ) ਵਿਚ ਪੋਥੀ ਲਿਖੀ ਮੰਨੀ ਭੀ ਜਾਵੇ, ਜੋ ਵਿਦਵਾਨਾਂ ਦੇ ਕਥਨ ਅਨੁਸਾਰ ਲਿਖੀ ਨਹੀਂ ਗਈ, ਤਾਂ ਇਹ ਕਬੀਰ ਜੀ ਨੇ ਚਲਾਣੇਂ ਤੋਂ ੧੬ ਵਰਸ਼ ਪਹਿਲਾਂ ਦੀ ਲਿਖਤ ਬਣਦੀ ਹੈ। ਕਬੀਰ ਬਾਣੀ ਵਿੱਚ ਕੁੱਝ ਮਹੱਤਵਪੂਰਨ ਇਤਿਹਾਸਕ ਇਸ਼ਾਰੇ ਉਨ੍ਹਾਂ ਦੇ ਆਪਣੇ ਜੀਵਨ ਬਾਰੇ ਹਨ। ਸਿਕੰਦਰ ਲੋਧੀ ਵੱਲੋਂ ਉਨ੍ਹਾਂ ਨੂੰ ਸਤਾਏ ਜਾਣ ਦੀਆਂ

ਘਟਨਾਵਾਂ ਇੱਕ ਪਾਸੇ ਰੱਖ ਦਿੱਤੀਆ ਜਾਣ। ਕਬੀਰ ਜੀ ਦਾ ਮਗਹਰ ਜਾਕੇ ਸਰੀਰ ਤਿਆਗਣ ਵਾਲੇ ਸ਼ਬਦ, ਜੀਵਨ ਤੋਂ ਨਖੇੜੇ ਨਹੀਂ ਜਾ ਸਕਦੇ। ਉਨ੍ਹਾਂ ਪਦਿਆਂ ਦੇ ਚਾਨਣੇ ਵਿੱਚ ਕਬੀਰ ਗ੍ਰੰਥਾਵਲੀ ਦਾ ਸੰਮਤ ਲਿਖਣ ਵਾਲੇ ਦੀ ਭੁੱਲ ਸ਼ਪੱਸ਼ਟ ਉਘੜ ਆਉਂਦੀ ਹੈ। ਕਬੀਰ ਜੀ ਦੀਆ ਤੁਕਾਂ ਹਨ:

*੧. ਮਰਤੀ ਬਾਰ ਮਗਹਰਿ ਉਠਿ ਆਇਆ।। (ਗਉੜੀ ਕਬੀਰ- ੩੨੬)*

*੨. ਮਰਨੁ ਭਇਆ ਮਗਹਰ ਕੀ ਬਾਸੀ।। (ਗਉੜੀ ਕਬੀਰ- ੩੨੬)*

ਸਾਡਾ ਤਰਕ ਹੈ ਕਿ ਇਹ ਰਚਨਾਵਾਂ ਜੋ ਮਰਨ ਸਮੇਂ ਰਚੀਆਂ ਗਈਆਂ ਪੰਦਰ੍ਹਾਂ ਸਾਲ ਪਹਿਲਾਂ ਲਿਖੀ ਪੋਥੀ ਵਿੱਚ ਆ ਨਹੀਂ ਸਕਦੀਆਂ। ਡਾ. ਸੁੰਦਰ ਦਾਸ ਜੀ ਨੇ ਪਹਿਲਾਂ, ਕਬੀਰ ਜੀ ਅਤੇ ਸਿਕੰਦਰ ਵਿਚਕਾਰ ਹੋਈ ਖਟਪਟੀ ਦੀਆਂ ਘਟਨਾਵਾਂ ਨੂੰ ਮੁੱਖ ਰੱਖਕੇ, ਦੂਜਾ ਗੁਰੂ ਨਾਨਕ ਜੀ ਦਾ ਕਬੀਰ ਨਾਲ ਮੇਲ ਹੋਣ ਵਾਲੀ ਬਾਣੀ ਦੇ ਪ੍ਰਮਾਣ ਨੂੰ ਲੈਕੇ ਕਬੀਰ ਜੀ ਦੇ ਚਲਾਣੇ ਦੀ ਤਿਥੀ ਨੂੰ ਪਹਿਲਾਂ ਕਹਿਣ ਵਾਲੀਆਂ ਸਾਰੀਆਂ ਕਲਪਨਾਂ ਰੱਦ ਕਰਕੇ ਕਬੀਰ ਜੀ ਦਾ ੧੫੭੫ ਦਾ ਚਲਾਣਾ ਹੀ ਮੰਨਿਆ ਹੈ। ਜਿਵੇਂ ਅਸੀਂ ਚਲਾਣੇ ਦੀ ਤਿਥੀ ਸੰਬੰਧੀ ਪੁਰਾਤਨ ਗ੍ਰੰਥਾਂ ਦੇ ਪ੍ਰਮਾਣ ਦਿੱਤੇ ਹਨ, ਚਲਾਣੇ ਦੀ ਤਾਰੀਖ ਏਹੋ ਮੰਨੀ ਗਈ ਹੈ। ਸ਼ਿਆਮ ਸੁੰਦਰ ਦਾਸ ਜੀ ਦੀ ਇੱਕ ਭੁਲੇਖੇ ਭਰੀ ਟੂਕ ਹੈ।

'ਨਾਨਕ ਦੇਵ ਜੀ ਪਰ ਕਬੀਰ ਜੀ ਕਾ ਇਤਨਾ ਸਪੱਸ਼ਟ ਪ੍ਰਭਾਵ ਦਿਖਾਈ ਦੇਤਾ ਹੈ ਕਿ ਇਸ ਘਟਨਾ ਕੋ ਸੱਤਯ ਮਾਨਨੇ ਕੀ ਪ੍ਰਵਿਰਤੀ ਹੋਤੀ ਹੈ।' (ਕਬੀਰ ਗ੍ਰੰਥਾਵਲੀ ਸਫਾ ੨੦)

ਉਨ੍ਹਾਂ ਇਹ ਵੀ ਲਿਖਿਆ ਹੈ ਗੁਰੂ ਨਾਨਕ ਜੀ ਨਾਲ ਜਦੋਂ ਕਬੀਰ ਜੀ ਦਾ ਮੇਲ ਹੋਇਆ, ਗੁਰੂ ਜੀ ੨੭ ਵਰ੍ਹਿਆਂ ਦੇ ਸਨ। ਕਬੀਰ ਪੰਥੀ ਗ੍ਰੰਥਾਂ ਵਿੱਚ ਗੁਰੂ ਨਾਨਕ ਜੀ ਨਾਲ ਕਬੀਰ ਦੇ ਪਹਿਲੇ ਮੇਲ ਦਾ ਸਮਾਂ ਏਹੋ ਹੀ ਦੱਸਿਆ ਜਾਂਦਾ ਹੈ। ਕਬੀਰ ਜੀ ਦੇ ਗੁਰੂ ਨਾਨਕ ਜੀ ਉੱਤੇ ਪ੍ਰਭਾਵੀ ਹੋਣ ਦੀ ਅਗਿਆਨਤਾ ਕਬੀਰ ਬਾਣੀ ਅਤੇ ਗੁਰੂ ਨਾਨਕ ਬਾਣੀ ਦਾ ਠੀਕ ਅਧਿਐਨ ਨਾ ਕਰਨ ਕਰਕੇ ਹੈ, ਅਸਲੀਅਤ ਦੇ ਅਧਾਰ ਉੱਤੇ ਗੱਲ ਇਸ ਤੋਂ ਉਲਟ ਸਿੱਧ ਹੁੰਦੀ ਹੈ। ਸਭ ਤੋਂ ਵੱਧ ਪ੍ਰਮਾਣ ਕਬੀਰ ਬਾਣੀ ਵਿੱਚੋਂ ਜ਼ੋਰਦਾਰ ਤੇ ਸਪੱਸ਼ਟ ਮਿਲਦੇ ਹਨ: *ਬੁਧਿ ਬਦਲੀ ਸਿਧਿ ਪਾਈ'* ਪ੍ਰਾਪਤੀ ਦੀ ਮੰਜ਼ਿਲ ਉੱਤੇ ਚੜ੍ਹਨ ਪਿੱਛੋਂ ਕਬੀਰ ਬਾਣੀ ਵਿੱਚ ਸਤਿਗੁਰਾਂ ਦੀ ਕ੍ਰਿਪਾ ਦੀ ਸ੍ਰੀਕ੍ਰਿਤੀ ਦੇ ਅਨੇਕਾਂ ਪ੍ਰਮਾਣ ਹਨ। ਬੇਸ਼ੱਕ ਸਾਡਾ ਕੇਂਦਰੀ ਨੁਕਤਾ ਦੋਵਾਂ ਦੀ ਬਾਣੀ ਦਾ ਟਾਕਰਾ ਹੈ, ਫਿਰ ਭੀ ਗੁਰੂ ਜੀ ਦੇ ਮੇਲ ਬਾਰੇ ਇਤਿਹਾਸਕ ਲਿਖਤਾਂ ਭੀ ਅਰਥ ਰੱਖਦੀਆਂ ਹਨ।

ਇੱਕ ਪੁਰਾਤਨ ਲਿਖਤ ਦੀ ਦੱਸ ਗਿਆਨੀ ਗਿਆਨ ਸਿੰਘ ਨੇ ਆਪਣੀ ਤਵਾਰੀਖ ਵਿੱਚ ਪਾਈ ਹੈ ਜੋ ਇਸ ਗ੍ਰੰਥ ਦੇ ਪੰਨਾ ੧੩੬ ਉੱਤੇ ਦਿੱਤੀ ਗਈ ਹੈ ।

ਗਿਆਨੀ ਜੀ ਨੇ ਇਸ ਇਬਾਰਤ ਦੇ ਫੁਟ ਨੋਟ ਵਿੱਚ ਲਿਖਿਆ ਹੈ, 'ਇਹ ਕਥਾ ਅਤੇ ਚਰਚਾ ਦੇ ਸ਼ਬਦ, 'ਨਾਨਕ ਪ੍ਰਬੋਧ' ਪੋਥੀ ਵਿੱਚੋਂ ਲਿਖੇ ਹਨ। ਓਥੋਂ ਲੈਕੇ ਅਸੀਂ ਸੰਖੇਪ ਸੂਰਜ ਪ੍ਰਕਾਸ਼ ਵਿੱਚ ਰੱਖੇ ਹਨ। (ਛਾਪਕ ਸ਼੍ਰੋਮਣੀ ਕਮੇਟੀ ਸਫਾ ੧੬੭)

ਗਿਆਨੀ ਜੀ ਨੇ ਜਿਸ ਸੰਖੇਪ ਸੂਰਜ ਪ੍ਰਕਾਸ਼ ਵੱਲ ਇਸ਼ਾਰਾ ਕੀਤਾ ਹੈ, ਉਸ ਪੁਸਤਕ ਦੇ ਸਫਾ ੧੫੮ ਉੱਤੇ ਭੀ ਇਹੋ ਕਥਾ ਉਨ੍ਹਾਂ ਲਿਖੀ ਹੈ। 'ਨਾਨਕ ਬੋਧ' ਵਿੱਚੋਂ ਜੋ ਵਾਕ, ਗਿਆਨੀ ਜੀ ਨੇ ਲਏ ਹਨ, ਉਹ ਕੇਵਲ ਕਬੀਰ ਜੀ ਦੇ ਜੰਮਣ ਮਰਨ ਵਾਲੀਆਂ ਤਿਥੀਆਂ

ਦੱਸਣ ਵਾਲੇ ਹਨ। ਜਿੱਥੇ ਚਲਾਣੇ ਦੀ ਤਿਥੀ ੧੫੭੫ ਬਿਕ੍ਰਮੀ ਦਿੱਤੀ ਹੈ:

*ਪੁਨ: ਪੰਦਰਾਂ ਸੌ ਪਛੱਤਰਾ ਮਗਹਰ ਕੀਉ ਗਉਨ।*
*ਮਾਘ ਸੁਦੀ ਇਕਾਦਸ਼ੀ ਮਿਲੀ ਪਉਨ ਸੇ ਪਉਨ। (ਸੰਖੇਪ ਸੂਰਜ ਪ੍ਰਕਾਸ਼ ਸਫਾ ੧੫੯)*

ਨਾਨਕ ਬੋਧ ਵਿੱਚ, ਜਿਸਦੇ ਕੁੱਝ ਅੰਸ਼ 'ਕਬੀਰ ਮਨਸੂਰ' ਗ੍ਰੰਥ ਨੇ ਭੀ ਦਿੱਤੇ ਹਨ ਗੁਰੂ ਨਾਨਕ ਅਤੇ ਕਬੀਰ ਜੀ ਦੀ ਪ੍ਰਸਪਰ ਚਰਚਾ ਦਾ ਪ੍ਰਸੰਗ ਹੈ। ਇਸ ਚਰਚਾ ਦੀ ਇਸ ਲਈ ਕਲਪਨਾ ਕੀਤੀ ਗਈ ਸੀ ਕਿ ਕਬੀਰ ਜੀ ਤੋਂ ਗੁਰੂ ਨਾਨਕ ਜੀ ਪ੍ਰਭਾਵਤ ਹੋਏ ਦਿਖਾਏ ਜਾਣ, ਜਦੋਂ ਕਿ ਇਸ ਧਾਰਨਾ ਨੂੰ ਕਬੀਰ ਬਾਣੀ ਥਾਂ ਥਾਂ ਕਟਦੀ ਹੈ। 'ਨਾਨਕ ਬੋਧ' ਜਿਸ ਬਾਰੇ ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਸੀ, ਹੁਣ ਭੀ ਇਕ ਅਪ੍ਰਮਾਣਿਤ ਜਿਹੀ ਰਚਨਾ ਦੇ ਰੂਪ ਵਿੱਚ ਮਿਲਦਾ ਹੈ। ਕਬੀਰ ਜੀ ਦੇ ਚੇਲਿਆਂ ਸ਼ਰਧਾਲੂਆਂ ਵੱਲੋਂ ਬੰਬਈ ਤੋਂ ਕਬੀਰ ਸਾਗਰ ਦੇ ਨਾਂ ਹੇਠਾਂ ਅੰਦਾਜ਼ਨ ਦੋ ਦਰਜਨ ਗ੍ਰੰਥਾਂ ਦੇ ਰੂਪ ਵਿੱਚ ਛਪਿਆ, ਕਬੀਰ ਸਾਗਰ ਗ੍ਰੰਥ ਮਿਲਦਾ ਹੈ। ਲੇਖਕ, ਜਾਂ ਕਈ ਲੇਖਕਾਂ ਨੇ ਆਪਣਾ ਪਤਾ ਤੇ ਰਚਨਾ ਜਾਂ ਲਿਖਣ ਕਾਲ ਦੱਸਣ ਦੀ ਲੋੜ ਨਹੀਂ ਸਮਝੀ। ਬੋਧ ਸਾਗਰ, ਕਬੀਰ ਗ੍ਰੰਥਾਂ ਦੀ ਲੜੀ ਦਾ ਨੌਵਾਂ ਮਣਕਾ ਹੈ। ਇਸ ਬੋਧ ਸਾਗਰ ਵਿੱਚ, ਆਤਮ ਬੋਧ, ਜੈਨ ਬੋਧ, ਧਰਮ ਬੋਧ, ਸਰਵ ਸੰਦੇਸ਼ ਬੋਧ ਆਦਿਕ ਉਪਦੇਸ਼ਾਂ ਦਾ ਸੰਗ੍ਰਹਿ ਕੀਤਾ ਹੈ। ਸਭ ਰਚਨਾਵਾਂ ਵਿੱਚ ਕਬੀਰ ਜੀ, ਸਭਨਾਂ ਧਰਮਾਂ, ਈਸਾਈ, ਮੁਸਾਈ ਮਜ਼ਹਬਾਂ ਦੇ ਮੁਖੀਆਂ ਨੂੰ ਬੋਧ ਦੇਣ ਵਾਲੇ ਦਿਖਾਏ ਗਏ ਹਨ। ਏਸੇ ਪ੍ਰਸੰਗ ਵਿੱਚ, 'ਨਾਨਕ ਬੋਧ' ਆਉਂਦਾ ਹੈ। ਗੁਰੂ ਨਾਨਕ ਜੀ ਬਾਰੇ ਲਿਖਿਆ ਹੈ, ਉਨ੍ਹਾਂ ਨੂੰ ਕਬੀਰ ਜੀ ਨੇ ਅਗੰਮੀ ਤਰੀਕੇ ਨਾਲ ਦਰਿਆ ਉੱਤੇ ਪਹੁੰਚਕੇ ਬੋਧ ਦਿੱਤਾ ਸੀ।

*ਨਾਨਕ ਸਾਹ ਕੀਨ ਤਪ ਭਾਰੀ। ਸਭਿ ਬਿਧ ਭਏ ਗਿਆਨ ਅਧਿਕਾਰੀ।*
*ਭਗਤੀ ਭਾਵ ਤਾਕੋ ਲਖਿ ਪਾਇਆ। ਤਾਪਰ ਸਤਿਗੁਰੂ ਕੀਨੀ ਦਇਆ।*
*'ਜਿੰਦ-ਰੂਪ' ਧਰਿਯੋ ਤਬ ਸਾਈ। ਪ੍ਰਭੂ ਪੰਜਾਬ ਦੇਸ ਚਲ ਆਈ।*
*ਅਨਹਦ ਬਾਨੀ ਕੀਉ ਪੁਕਾਰਾ। ਸੁਨਕੇ ਨਾਨਕ ਦਰਸ਼ ਨਿਹਾਰਾ।*
*ਸੁਨਕੇ ਅਮਰ ਲੋਕ ਕੀ ਬਾਨੀ। ਜਾਨ ਪਰਾ ਨਿਜ ਸਮਰਥ ਗਿਆਨੀ।*
*ਜਬ ਨਾਨਕ ਬਹੁਤੇ ਤਪ ਕੀਨਾ। ਨਿਰੰਕਾਰ ਬਹੁਤੇ ਦਿਨ ਚੀਨਾ।*
*ਨਿਰੰਕਾਰ ਤੇ ਪੁਰਸ ਨਿਰਾਰਾ। ਅਜਰ ਦੀਪ ਤਾਕੀ ਟਕਸਾਰਾ।*
*ਜਬਤੇ ਹਮਤੋ ਬਿਛਰੋਂ ਭਾਈ। ਸਾਠ ਹਜ਼ਾਰ ਜਨਮ ਤੁਮ ਪਾਈ।*
*ਧਰਿ ਧਰਿ ਜਨਮ ਭਗਤ ਭਲ ਕੀਨਾ। ਫਿਰ ਕਾਲ ਚੱਕਰ ਨਿਰੰਜਨ ਦੀਨਾ।*
*(ਕਬੀਰ ਸਾਗਰ, ਨਾਨਕ ਬੋਧ ਸਫਾ ੧੬੮)*

ਇਸ ਕਾਵਿ ਟੁਕੜੀ ਵਿੱਚ ਕਬੀਰ ਜੀ ਗੁਰੂ ਨਾਨਕ ਜੀ ਨੂੰ 'ਭਾਈ'ਦਾ ਸੰਬੋਧਨ ਕਰਕੇ ਲਿਖਿਆ ਹੈ। 'ਜਬ ਤੇ ਹਮ ਤੋਂ ਬਿਛਰੇ ਭਾਈ'। ਨਾਲ ਹੀ ਲਿਖਿਆ ਗੁਰੂ ਜੀ ਨੇ ਨਿਰੰਜਨ ਚੀਨਿਆ ਸੀ। ਕਬੀਰ ਜੀ ਜੇ ਮਿਲੇ ਸੀ, ਉਪਦੇਸ਼ ਦੇਣ ਵਾਲੇ ਕਿਵੇਂ ਬਣ ਗਏ?

ਸੁਵਾਲ ਜੁਆਬ ਵਿੱਚ ਗੁਰੂ ਨਾਨਕ ਜੀ ਨੂੰ ਇਸ ਲਈ ਧੰਨ ਕਿਹਾ ਹੈ, ਜਿਨ੍ਹਾਂ ਕਲਜੁਗ ਵਿੱਚ ਜਨਮ ਧਾਰਕੇ ਦੁਨੀਆਂ ਤਾਰੀ। ਇੱਕ ਥਾਂ ਲਿਖਿਆ ਹੈ *'ਗੁਰੂ ਨਾਨਕ ਜੀ ਕੀ ਦੇਹੀ ਦਿਵਯ ਰੂਪ ਹੋ ਗਈ ਥੀ ਜਹਾਂ ਜਾਤੇ ਥੇ ਸਾਥੀਓਂ ਕੋ ਨਾਲ ਉਡਾਕਾਰ ਲੇ ਜਾਤੇ ਥੇ।*

ਕਬੀਰ ਸਾਗਰ ਨੂੰ ਮੁੱਖ ਰੱਖਕੇ ਇੱਕ ੧੭੯੭ ਸਫੇ ਦਾ ਗ੍ਰੰਥ ਕਬੀਰ ਮਨਸੂਰ ਇਸ

ਸਦੀ ਤੋਂ ਪਹਿਲਾਂ ੧੮੮੮ ਦਾ ਛਪਿਆ ਮਿਲਦਾ ਹੈ। ਇਸ ਗ੍ਰੰਥ ਤੋਂ ਕਬੀਰ ਜੀ ਬਾਰੇ ਗ੍ਰੰਥ ਲਿਖਣ ਦੀ ਰੀਤ ਅਰੰਭ ਹੋਈ ਮੰਨੀ ਜਾਂਦੀ ਹੈ। ਕਬੀਰ ਬੋਧ ਸਾਗਰ ਵਿੱਚ ਕਬੀਰ ਜੀ ਵਲੋਂ ਸਭ ਨੂੰ ਬੋਧ ਕਰਾਉਣਾ ਇਤਿਹਾਸ ਅਤੇ ਸੋਚ ਸਮਝ ਤੋਂ ਉੱਪਰ ਦੀ ਗੱਲ ਹੈ। ਰਾਮਾਨੰਦ ਸਵਾਮੀ ਨੂੰ ਭੀ ਜਿਸ ਤੋਂ ਕਬੀਰ ਜੀ ਭਗਤੀ ਵੱਲ ਪ੍ਰੇਰਤ ਹੋਏ ਸਨ ਕਬੀਰ ਬੋਧ ਕਰਾਉਣ ਦੀ ਵਾਰਤਾ ਲਿਖੀ ਹੈ। ਇਹੋ ਨਹੀਂ ਉਨ੍ਹਾਂ ਦੇ ਚੌਦਾਂ ਪੀੜ੍ਹੀਆਂ ਪਹਿਲਾਂ ਹੋਏ, 'ਰਾਮਾਨੁਜ' ਨੂੰ ਬਾਰ੍ਹਵੀਂ ਵਾਰ, ਬੋਧ ਕਰਾਉਣ ਦੀ ਕਥਾ ਭੀ ਘੜ ਮਾਰੀ ਹੈ। ਫਿਰ ਭੀ ਗ੍ਰੰਥ ਦੇ ਮੰਗਲਾਚਰਨ ਵਾਲੀਆਂ ਪੰਕਤੀਆਂ ਪੜ੍ਹਨਯੋਗ ਹਨ:

*ਧੰਨ ਸਤਿ ਗੁਰੂ ਸਤਿ ਪੁਰਖ ਸਤਿਨਾਮ ਇਹ ਧੀਰ।*

ਲੇਖਕ ਸਤਿਨਾਮ ਰਾਹੀਂ ਸਤਿਪੁਰਖ ਕਬੀਰ ਨੂੰ ਸਥਿਰਤਾ ਪ੍ਰਾਪਤ ਹੋਈ ਮੰਨਦਾ ਹੈ।

ਘੜੀ ਗਈ ਕਥਾ ਦੀ ਮੁਖ ਕਲਪਨਾ ਹੈ, ਗੁਰੂ ਨਾਨਕ ਜੀ ਨੇ ਜਦੋਂ ਦਰਿਆ (ਵੇਂਈ) ਵਿੱਚ ਟੁਭੀ ਮਾਰੀ ਜਿੰਦ-ਕਬੀਰ ਜੀ ਤਦੋਂ ਓਥੇ ਦੈਵੀ ਸਰੂਪ ਵਿੱਚ ਜਾਕੇ ਮਿਲੇ। ਇਹ ਵੀ ਲਿਖਿਆ ਹੈ; 'ਕਬੀਰ ਸਾਹਿਬ ੧੫੭੫ ਵਿੱਚ ਅੰਤਰਧਯਾਨ ਕਰ ਗਏ' ਪਰ ਨਾਨਕ ਸਾਹਿਬ ਅਪਨਾ ਧਰਮ ਪ੍ਰਚਲਤ ਕਰਤੇ ਹੁਏ 'ਸਤਿਪੁਰਖ' ਕੀ ਭਗਤੀ ਕਾ ਉਪਦੇਸ਼ ਕਰਤੇ ਫਿਰੇ (ਸਫਾ ੬੪੮) ਹੋਰ ਵੀ ਕਈ ਮਨੋਰੰਜਕ ਕਥਾਵਾਂ ਰਚਕੇ ਕਬੀਰ ਜੀ ਦੇ ਗੁਰੂ ਨਾਨਕ ਨਾਲ ਮੇਲ ਕਰਾਏ ਹਨ। ਇਹ ਠੀਕ ਹੈ,ਗੁਰੂ ਨਾਨਕ ਅਤੇ ਕਬੀਰ ਜੀ ਪੰਜਾਹ ਸਾਲ ਦੇ ਕਰੀਬ ਸਮਕਾਲੀ ਰਹੇ। ਮੇਲ ਹੋਣ ਦੇ ਭੀ ਪ੍ਰਮਾਣ ਇਤਿਹਾਸ ਗ੍ਰੰਥਾਂ ਵਿੱਚੋਂ ਮਿਲਦੇ ਹਨ। ਕੌਣ ਕਿਸ ਤੋਂ ਪ੍ਰਭਾਵਤ ਹੋਇਆ, ਇਸਦੇ ਪ੍ਰਮਾਣ ਗੁਰੂਬਾਣੀ ਅਤੇ ਕਬੀਰ ਜੀ ਦੀ ਆਪਣੀ ਬਾਣੀ ਵਿੱਚੋਂ ਦੇਖੇ ਜਾ ਸਕਦੇ ਹਨ। ਜਿਸਦੇ ਵਿਸ਼ਲੇਸ਼ਣ ਤੋਂ ਪਤਾ ਚਲਦਾ ਹੈ, ਕਬੀਰ ਜੀ ਅਜੇਹੇ ਗੁਰੂ ਦੀ ਕ੍ਰਿਪਾ ਤੋਂ ਸਦਕੜੇ ਸਨ, ਜਿਸ ਗੁਰੂ ਤੋਂ ਸਤਿਨਾਮ ਦੀ ਪ੍ਰਾਪਤੀ ਹੋਈ। ਉਸੇ ਸਤਿਨਾਮ ਤੋਂ ਕਬੀਰ ਮਨਸੂਰ ਗ੍ਰੰਥ ਦਾ ਅਰੰਭ ਕੀਤਾ ਗਿਆ। ਦੇਖਣ ਵਾਲੀ ਗੱਲ ਹੈ, ਧਰਮ ਦਾਸ (ਕਬੀਰ ਜੀ ਦੇ ਪਹਿਲੇ ਮੁੱਖ ਚੇਲੇ) ਦੇ ਨਾਂ ਉਤੇ ਰਚੇ ਗਏ ਗ੍ਰੰਥ ਵਿੱਚ ਭੀ 'ਸਤਿਨਾਮ' ਦੇ ਜਾਪ ਦੀ ਧੁਨੀ ਥਾਂ ਥਾਂ ਗੂੰਜਦੀ ਹੈ:

*ਘਰ ਘਰ ਦੇਖੇ ਬੋਧ ਵਿਚਾਰਾ। ਸਤਿਨਾਮ ਸਬਿ ਠੌਰ ਉਚਾਰਾ। (ਸਫਾ ੧੭੧)*

*ਸਤਿਨਾਮ ਕੇ ਪ੍ਰਾਪਤ ਪਰਮ ਹੰਸ ਘਰ ਕੋ ਚਲੇ। (ਬੋਧ ਸਾਗਰ ਨਵਮਾਂ ਮਣਕਾ)*

ਕਬੀਰ ਪੰਥੀ, ਜਾਂ ਕੋਈ ਹੋਰ, ਇਹ ਦੱਸੇ ਸ੍ਰੀ ਕਬੀਰ ਜੀ ਅੰਤ ਸਮੇਂ ਜਿਸ ਸਤਿਨਾਮ ਦਾ ਜਾਪ ਕਰਦੇ ਹੋਏ ਨਿਜਧਾਮ ਨੂੰ ਗਏ, ਉਹ ਸਤਿਨਾਮ ਕਿਥੋਂ ਪ੍ਰਾਪਤ ਹੋਇਆ ਸੀ? ਜਦ ਕਿ ਪ੍ਰਚਲਿਤ ਧਾਰਨਾ ਹੈ ਕਿ ਰਾਮਾਨੰਦ ਜੀ ਨੇ ਉਨ੍ਹਾਂ ਨੂੰ ਰਾਮ ਮੰਤਰ ਦਿੱਤਾ ਸੀ।

ਪ੍ਰਸਿੱਧ ਮਾਨਤਾ ਹੈ ਧਰਮ ਦਾਸ ਕਬੀਰ ਜੀ ਦੇ ਅਜੇਹੇ ਉੱਤਰਧਿਕਾਰੀ ਸਨ, ਜਿਨ੍ਹਾਂ ਨੂੰ ਕਬੀਰ ਜੀ ਨੇ ਚਲਾਣੇ ਸਮੇਂ ਆਪਣੀ ਸਿੱਖਿਆ ਦੇ ਪ੍ਰਚਾਰ ਲਈ ਮੁਖੀ ਥਾਪਿਆ, ਅਤੇ ਦੀਖਿਆ 'ਸਤਿਨਾਮ' ਦੀ ਦਿੱਤੀ ਸੀ। ਉਸ ਸਤਿਨਾਮ ਦੀ ਜਿਸ ਬਾਰੇ ਕਬੀਰ ਜੀ ਦਾ ਕਥਨ ਹੈ:

*ਸਤਿਨਾਮ ਸਤਿਗੁਰ ਤੇ ਪਾਇਆ ਮਨ ਮਹਿ ਭਇਆ ਅਨੰਦ।*

*ਪੂਰਨ ਗੁਰ ਨਾਨਕ ਗੁਰੂ ਕਿੰਚਤ ਰਾਮਾਨੰਦ। (ਪੁਰਾਤਨ ਜਨਮ ਸਾਖੀ ਸਫਾ ੧੩੪)*

ਇਸ ਪ੍ਰਸੰਗ ਵਿੱਚ ਸਾਡਾ ਧਰਮ ਦਾਸ ਦੀ ਰਚਨਾ ਦਾ ਨਾਮ ਲਿਆਉਣ ਦਾ ਖਾਸ ਕਾਰਨ ਹੈ, ਕਿ ਕਬੀਰ ਜੀ ਦਾ ਪਹਿਲਾ ਚੇਲਾ ਧਰਮ ਦਾਸ, ਗੁਰੂ ਨਾਨਕ ਅਤੇ ਕਬੀਰ

ਜੀ ਦਾ ਮੇਲ ਹੋਇਆ ਮੰਨਦਾ ਹੈ। ਗੁਰੂ ਨਾਨਕ ਜੀ ਦਾ ਆਤਮਕ ਮੰਡਲ ਵਿੱਚ ਕੀ ਸਥਾਨ ਸੀ, ਅਤੇ ਕਬੀਰ ਜੀ ਦਾ ਕੀ ਪਦ ਹੈ ਸੀ, ਇਸ ਦਾ ਨਿਰਣੈ ਇੱਕ ਹੋਰ ਪ੍ਰਾਚੀਨ ਪ੍ਰਮਾਣਿਤ ਸਮੱਗਰੀ ਕਰਦੀ ਹੈ। ਦਾਦੂ ਪੰਥੀਆਂ ਨੂੰ ਕਬੀਰ ਪੰਥੀ ਆਪਣੇ ਪੰਥ ਤੋਂ ਪ੍ਰਭਾਵਤ ਦੱਸਦੇ ਹਨ। ਮਹਾਤਮਾ ਦਾਦੂ ਜੀ ਅਤੇ ਉਨ੍ਹਾਂ ਦੇ ਜਾਂ ਨਸ਼ੀਨਾਂ ਦੇ ਪੁਰਾਤਨ ਗ੍ਰੰਥਾਂ ਤੋਂ ਗੁਰੂ ਨਾਨਕ ਜੀ ਦਾ ਕੀ ਸਥਾਨ ਸੀ ਅਤੇ ਕਬੀਰ ਜੀ ਦਾ ਕੀ ਦਰਜਾ ਸੀ ਇਸਦਾ ਪਤਾ ਚਲਦਾ ਹੈ:

'ਭਗਤ ਮਾਲਾ' ਦੇ ਨਾਮ ਹੇਠਾਂ ਅਤੇ ਇਹੋ ਜਿਹੀਆਂ ਹੋਰ ਜਿੰਨੀਆਂ ਵੀ ਪੋਥੀਆਂ ਲਿਖੀਆਂ ਗਈਆਂ ਹਨ, ਉਨ੍ਹਾਂ ਵਿੱਚ ਮੁਖ ਰੂਪ ਵਿੱਚ ਅਵਤਾਰਵਾਦੀ ਵੈਸ਼ਣਵ ਭਗਤਾਂ ਦਾ ਵਰਣਨ ਹੈ, ਭਗਤ ਮਾਲਾ ਗ੍ਰੰਥ ਲਿਖਣ ਵਾਲੇ ਬਹੁਤੇ ਵੈਸ਼ਣਵ ਪੰਥੀ ਸਨ। ਭਗਤਮਾਲਾ ਲੇਖਕਾਂ ਨੇ ਪੌਰਾਣਕ ਸਮਿਆਂ ਤੋਂ ਚਲੇ ਆਉਂਦੇ ਪ੍ਰਸਿੱਧ ਨਾਂਵਾਂ ਵਾਲੀਆਂ ਹਸਤੀਆਂ ਦਾ ਵਿਰਤਾਂਤ ਲਿਖਕੇ ਆਪਣੇ ਮੱਤ ਅਤੇ ਗ੍ਰੰਥਾਂ ਦੀ ਮਹੱਤਤਾ ਖੂਬ ਬਣਾਈ ਹੈ।

ਲਿਖੀਆਂ ਗਈਆਂ ਵੈਸ਼ਣਵ ਭਗਤਮਾਲਾਵਾਂ ਵਿੱਚ ਗੁਰੂ ਨਾਨਕ ਸਾਹਿਬ ਅਤੇ ਦਸਾਂ ਗੁਰੂਆਂ ਵਿੱਚੋਂ ਕਿਸੇ ਭੀ ਗੁਰੂ ਸਾਹਿਬ ਦਾ ਜ਼ਿਕਰ ਤੱਕ ਨਹੀਂ ਕੀਤਾ ਗਿਆ। ਹਾਲਾਂਕਿ ਪਹਿਲੀਆਂ ਭਗਤਮਾਲਾ ਅਤੇ ਭਗਤਾਂ ਦੀਆਂ ਪਰਚੀਆਂ ਲਿਖਣ ਦਾ ਸਮਾਂ ਗੁਰੂ ਨਾਨਕ ਜੀ ਦੇ ਤਤਕਾਲ ਪਿੱਛੋਂ ਦਾ ਹੈ। ਅਨੰਤਦਾਸ ਦੀ ਪਰਚਈ ਦਾ ਸਮਾਂ ੧੬੪੫ ਸੰਮਤ ਦਾ ਹੈ। ਭਗਤਮਾਲਾ ਨਾਭਾ ਜੀ ਦਾ ੧੬੪੦ ਤੋਂ ੧੬੬੦ ਤੱਕ ਦਾ ਸਮਾਂ ਮੰਨਿਆ ਜਾਂਦਾ ਹੈ।

ਭਗਤਮਾਲਾ ਗ੍ਰੰਥਾਂ ਦੇ ਲੇਖਕਾਂ ਨੇ ਇੱਕ ਪੱਖੋਂ ਇੰਝ ਕਰਕੇ ਠੀਕ ਹੀ ਕੀਤਾ ਹੈ। ਗੁਰੂ ਨਾਨਕ ਸਾਹਿਬ ਦਾ ਧਰਮ-ਪੰਥ, ਪ੍ਰਮੇਸ਼ਵਰ ਦੀ ਭਗਤੀ ਦਾ ਤਾਂ ਨਿਸਚੇ ਹੀ ਹੈ। ਪ੍ਰੰਤੂ ਵੈਸ਼ਣਵ ਅਵਤਾਰਵਾਦੀਆਂ ਦੀ ਭਗਤ ਪ੍ਰਣਾਲੀ ਵਿੱਦ ਲਿਆਉਣ ਵਾਲਾ ਬਿਲਕੁੱਲ ਨਹੀਂ ਸੀ, ਦੂਜੇ ਪਾਸਿਓਂ ਦੇਖਿਆ ਜਾਵੇ ਭਗਤੀ ਮੱਤ ਖੜ੍ਹਾ ਹੀ ਅਵਤਾਰਵਾਦ ਦੇ ਸਿਧਾਂਤ ਉੱਤੇ ਹੈ। ਜੁਗਾਂ ਜੁਗਾਂ ਦੇ ਰਾਜਿਆਂ ਨੂੰ ਅਵਤਾਰ ਬਣਾਇਆ ਗਿਆ ਹੈ। ਪ੍ਰਮੇਸ਼ਰੀ ਗੁਣਾਂ ਦੇ ਮਾਲਕ ਦਰਸਾਕੇ ਭਗਤਾਂ ਵੱਲੋਂ ਰੱਬ ਬਣਾਕੇ ਗੁਣਗਾਨ ਕੀਤੇ ਜਾਂਦੇ ਰਹੇ ਹਨ।

*ਜੁਗਹ ਜੁਗਹ ਕੇ ਰਾਜੇ ਕੀਏ ਗਾਵਹਿ ਕਰਿ ਅਵਤਾਰੀ॥ (ਆਸਾ ਮ.੩, ੪੨੩)*

ਭਗਤੀ ਮੱਤ ਦਾ ਮੂਲ ਗੀਤਾ ਵਿੱਚ ਆਇਆ ਇਕ ਸਲੋਕ ਹੈ। ਜਿਸ ਵਿੱਚ ਕਿਹਾ ਗਿਆ ਹੈ, 'ਜਦੋਂ ਜਦੋਂ ਇਸ ਸੰਸਾਰ ਵਿੱਚ ਗਲਾਨੀ ਫੈਲਦੀ ਹੈ, ਉਸ ਦੇ ਵਿਨਾਸ਼ ਲਈ ਵਿਸ਼ਨੂੰ ਅਵਤਾਰ ਧਾਰਕੇ ਭਗਤਾਂ ਦੀ ਸਹਾਇਤਾ ਕਰਦਾ ਹੈ'।

*ਯਦਾ ਯਦਹਿ ਧਰਮਸਯ ਗਲਾਨਿ ਭਵਤਿ, ਭਾਰਤ:*
*ਅਭਯੁਥਾਨਮ ਧਰਮਸਯ ਤਦ ਤਮਾਨੰ ਸਿਰਜਾਮਯੰਹੰ ॥*

ਗੁਰੂ ਨਾਨਕ ਦੇਵ ਜੀ ਨੇ ਅਵਤਾਰ ਪ੍ਰਸਤੀ ਨੂੰ ਕਿਸੇ ਰੂਪ ਵਿਚ ਵੀ ਪ੍ਰਵਾਨ ਨਹੀਂ ਕੀਤਾ। ਉਹ ਇੱਕ ਪ੍ਰਮੇਸ਼ਰ ਦੇ ਭਗਤ ਸਨ, ਕਿਸੇ ਅਵਤਾਰ ਨੂੰ, ਕਿਸੇ ਦਰਵੇਸ਼, ਔਲੀਏ, ਪੈਗੰਬਰ ਨੂੰ ਆਪਣਾ ਅਰਾਧਯ ਜਾਂ ਆਪਣੇ ਚਿੰਤਨ ਦਾ ਅਧਾਰ ਨਹੀਂ ਬਣਾਇਆ। ਗੁਰੂ ਨਾਨਕ ਜੀ ਨੇ ਜਿਸ ਨਿਰੰਜਨ ਦੀ ਭਗਤੀ ਪ੍ਰਗਟਾਈ, ਅਤੇ ਪ੍ਰਚਾਰੀ, ਉਸ ਨਿਰੰਕਾਰੀ ਭਗਤੀ ਦੇ ਵੈਸ਼ਨਵ ਪੰਥੀ ਸੁਰਗੁਣਵਾਦੀ ਲੋਕ ਵਿਰੋਧੀ ਸਨ। ਇਸ ਪਾਸਿਓਂ ਝਾਤੀ ਮਾਰੀਏ ਕਿਸੇ 'ਭਗਤਮਾਲਾ' ਵਿੱਚ ਗੁਰੂ ਸਾਹਿਬਾਨ ਨੂੰ ਭਗਤਾਂ ਵਿੱਚ ਸ਼ਾਮਲ ਕਰਨਾ ਠੀਕ ਹੀ ਨਹੀਂ ਸੀ, ਕਿਉਂਕਿ ਗੁਰੂ ਨਾਨਕ ਭਗਤ ਨਹੀਂ, ਗੁਰੂ ਸਨ। ਅਵਤਾਰਵਾਦੀ ਨਹੀਂ, ਨਿਰੰਕਾਰਵਾਦੀ ਸਨ।

ਜਿਨ੍ਹਾਂ ਭਗਤਾਂ ਦੀ ਬਾਣੀ ਗੁਰੂ ਗ੍ਰੰਥ ਵਿਚ ਹੈ, ਉਨ੍ਹਾਂ ਵਿਚੋਂ ਕਬੀਰ, ਰਵਿਦਾਸ, ਸੈਣ, ਪੀਪਾ ਆਦਿਕ, ਕੁੱਝ ਭਗਤਾਂ ਦਾ ਭਗਤਮਾਲਾ ਵਿੱਚ ਜ਼ਿਕਰ ਇਸ ਲਈ ਹੈ ਕਿ ਉਹ ਪਹਿਲਾਂ ਵੈਸ਼ਣਵ ਪੰਥੀ ਭਗਤ ਸਨ, ਕੁਝ ਰਾਮਾਨੰਦ ਦੇ ਚੇਲੇ ਬਣਕੇ ਭਗਤੀ ਵਿਚ ਪ੍ਰਵਿਰਤ ਹੋਏ ਸੀ। ਜੋ ਪਿੱਛੋਂ ਸਮੇਤ ਰਾਮਾਨੰਦ ਦੇ, ਨਿਰੰਜਨ, ਪ੍ਰਮੇਸ਼ਵਰ ਅਵਿਨਾਸ਼ੀ ਦੀ ਭਗਤੀ ਦੇ ਧਾਰਨੀ ਬਣੇ।

ਗੁਰੂ ਨਾਨਕ ਜੀ ਨੇ, ਨਿਰੰਕਾਰੀ ਭਗਤੀ ਦਾ ਸੱਚਾ ਧਰਮ ਚਲਾਇਆ। ਕਬੀਰ ਜੀ ਨੇ ਅਵਤਾਰਵਾਦੀ ਵੈਸ਼ਣਵ ਭਗਤੀ, ਜਿਸ ਵਿੱਚ ਉਹ ਪਹਿਲਾਂ ਰੁੱਝੇ ਰਹੇ, ਛੱਡ ਕੇ ਗੁਰਮਤਿ ਨੂੰ ਧਾਰਨ ਕੀਤਾ। ਜਿਨ੍ਹਾਂ ਹੋਰ ਮਹਾਂਪੁਰਸ਼ਾਂ ਨੇ ਇਸ ਨਿਰੰਕਾਰ ਭਗਤੀ ਨੂੰ ਦਿਰੜਾਇਆ, ਉਨ੍ਹਾਂ ਵਿਚੋਂ ਗੁਰੂ ਨਾਨਕ ਜੀ ਅਤੇ ਉਨ੍ਹਾਂ ਦੀ ਗੁਰ ਗੱਦੀ ਉੱਤੇ ਬਿਰਾਜੇ ਸਤਿਗੁਰ ਸਨ। ਇਨ੍ਹਾਂ ਤੋਂ ਇਲਾਵਾ ਦੂਜੀ ਪ੍ਰਥਾ ਦੇ ਮੁਖੀਆਂ ਵਿੱਚ ਕਬੀਰ ਜੀ, ਤੀਜੇ ਦਾਦੂ ਜੀ, ਚੌਥੇ ਸਨ ਜਗਜੀਵਨ, ਜਿਨ੍ਹਾਂ ਸਤਿਨਾਮੀ ਪੰਥ ਭੀ ਚਲਾਇਆ।

ਦਾਦੂ ਪੰਥੀ ਸਾਧੂ, ਰਾਘਵ ਦਾਸ ਜੀ ਦੀ ਇੱਕ 'ਭਗਤਮਾਲਾ'* ਗੁਰੂ ਹਰਿਕ੍ਰਿਸ਼ਨ ਜੀ ਦੇ ਸਮੇਂ ਦੀ ਲਿਖੀ ਹੋਈ, (ਹੁਣ ਛਪੀ ਹੋਈ ਭੀ) ਮਿਲਦੀ ਹੈ। ਗੁਰੂ ਸਾਹਿਬਾਨ ਦੇ ਸਮੇਂ ਉਸਦਾ ਰਚਨਕਾਲ (ਸੰਮਤ ੧੭੧੭)ਹੈ। ਇਸ ਗ੍ਰੰਥ ਦੀਆਂ ਲਿਖਤੀ ਪਤ੍ਰੀਆਂ ਤੋਂ ਸੰਪਾਦਨ ਰੂਪ ਤੇ ਟੀਕੇ ਰਾਜਿਸਥਾਨ ਵਿੱਚ ਮਿਲਦੇ ਹਨ। ਇੱਕ ਪਤ੍ਰੀ 'ਰਾਜਿਸਥਾਨ' ਦੇ ਜੋਧਪੁਰ ਪ੍ਰਾਚੀਨ ਪ੍ਰਤਿਸ਼ਠਾਨ ਵੱਲੋਂ 'ਚਤਰਦਾਸ ਦੇ ਟੀਕੇ' ਸਹਿਤ ਪ੍ਰਾਚੀਨ ਗ੍ਰੰਥਮਾਲਾ ਲੜੀ ਵਿੱਚ ਮੁਨੀ, 'ਜਿਨ ਬਿਜਯ' ਦੀ ਦੇਖ ਰੇਖ ਹੇਠਾਂ ਛਾਪੀ ਗਈ ਸੀ। ਅਗਰ ਚੰਦ ਨਾਹਟਾ (ਬੀਕਾਨੇਰ) ਨੇ ਇਸ ਗ੍ਰੰਥ ਦਾ ਸੰਪਾਦਨ ਕੀਤਾ ਹੈ, **ਦੂਜਾ ਟੀਕਾ, ਪੁਸ਼ਕਰ (ਅਜਮੇਰ) ਦੇ ਸਵਾਮੀ ਰਾਮ ਨਰਾਇਣ ਦਾਸ ਜੀ ਦਾ ਵਿਸਥਾਰ ਨਾਲ ਕੀਤਾ ਹੋਇਆ ਮਿਲਦਾ ਹੈ। ਪਹਿਲੀ ਪੱਤ੍ਰੀ ਦੇ ੧੯੪ ਸਫੇ ਉੱਤੇ ਦੂਜੇ ਵਿਸ਼ਾਲ ਟੀਕਾ-ਗ੍ਰੰਥ ਦੇ ੬੩੪ ਉਪਰ ਨਿਰਗੁਨ ਭਗਤੀ ਦੇ ਚਾਰ ਮੋਢੀਆਂ ਦਾ ਵਰਣਨ ਚਲਦਾ ਹੈ। ਇਸ ਵਿਚ ਗੁਰੂ ਨਾਨਕ ਦੇਵ ਜੀ ਦੀ ਸਰਬੋਤਮ ਮਹਾਨਤਾ ਦਰਸਾਈ ਗਈ। ਫਿਰ ਗੁਰੂ ਜੀ ਦੇ ਸਪੁੱਤਰਾਂ ਸ੍ਰੀ ਚੰਦ, ਲਖਮੀ ਦਾਸ ਦੀ ਕਥਾ ਹੈ। ਗੁਰੂ ਨਾਨਕ ਜੀ ਤੋਂ ਲੈ ਕੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਤੱਕ, ਗੁਰੂ ਪ੍ਰਸੰਗਾਂ ਦੀ ਵਿਥਿਆ ਹੈ। ਟੀਕਾਕਾਰ, ਨਰਾਇਣ ਦਾਸ ਜੀ ਨੇ ਕਿਹਾ ਹੈ, *'ਸਿਖੋਂ ਕੇ ਗੁਰੂ ਤੇਗ ਬਹਾਦਰ ਜੀ ਤਥਾ ਗੁਰੂ ਗੋਬਿੰਦ ਸਿੰਘ ਜੀ ਗ੍ਰੰਥ ਲਿਖਣੇ ਕੇ ਪਸਚਾਤ ਹੁਏ ਹੈਂ। ਇਸ ਕਾਰਨ ਉਨਕਾ ਨਾਮ ਨਹੀਂ ਆਇਆ। (ਸਫਾ ੬੪੯)*

---

* ਕਵੀ ਕੀਰਤ ਸਿੰਘ ਨੇ ਭਗਤੀ ਪ੍ਰਭਾਕਰ ਟੀਕੇ ਵਿਚ ਨਾਭਾ ਜੀ ਦੇ ਛੱਪਯ ਜਿਹਾ ਹੀ ਇਕ ਛਪਯ ਪਿੱਛੋਂ ਕਿਧਰੋਂ ਲੈ ਕੇ ਜਾਂ ਰਚਨਾ ਕਰਕੇ ਸ਼ਾਮਲ ਕੀਤਾ ਹੈ :-
ਤੇਤਾ ਜੁਗ ਸ੍ਰੀ ਜਨਕ ਜੀਵ ਬਹੁ ਲਏ ਉਬਾਰੀ ।
ਸੋਈ ਦਯਾ ਚਿਤ ਰਾਖ ਲੀਨ ਕਲਿ ਮੋਂ ਅਵਿਤਾਰੀ ।
ਸ੍ਰੀ ਗੁਰੂ ਨਾਨਕ ਰੂਪ ਪ੍ਰਗਟੇ ਬੇਦੀ ਕੁਲ ਮਾਹੀ ।
ਬਾਨੀ ਬਿਮਲ ਉਚਾਰ ਸਿਖਯ ਉਪਦੇਸੇ ਤਾਹੀ ।
ਜਾਪਿਨਾਮ ਪਤਿਤ ਤਰਏ ਨਾਨਕ ਰਸ ਪੁਕਾਰਿਯੋ ਧਰਮ ਪਹਿ ।
ਜੋ ਕੁਲਜੁਗ ਹੋ ਰੀਤੋ ਅਵਰ ਜੁਗਨ ਕੀ ਆਸ ਕਹਿ ੧੦੨ । (ਟੀਕਾ ਕੀਰਤ ਸਿੰਘ, ਭਗਤ ਮਾਲ ਨਾਭਾ ਜੀ)

** ਰਾਘਵ ਦਾਸ ਦੀ ਭਗਤ ਮਾਲ ਦੇ ਸੰਪਾਦਕ ਅਗਰ ਚੰਦ ਨਾਹਟ ਜੀ ਨੇ ਭੂਮਿਕਾ ਵਿੱਚ ੨੧ ਭਗਤ ਮਾਲਾਵਾਂ ਦੀ ਸੂਚੀ ਦਿੱਤੀ ਹੈ ।

ਇਸ ਭਗਤਮਾਲ ਵਿੱਚ ਨਿਰਗੁਣ ਜਾਂ ਨਿਰੰਕਾਰ ਭਗਤੀ ਦੇ ਮੁਖੀਆਂ ਵਿੱਚ ਪਹਿਲਾ ਨਾਮ ਗੁਰੂ ਨਾਨਕ ਜੀ ਦਾ ਹੈ। ਗੁਰੂ ਨਾਨਕ ਜੀ ਤੋਂ ਪਿੱਛੋਂ ਕਬੀਰ ਜੀ ਦਾ ਅਤੇ ਉਨ੍ਹਾਂ ਦੇ ਪੰਥੀਆਂ ਦਾ ਹੈ। ਫਿਰ ਦਾਦੂ ਜੀ ਅਤੇ ਹੋਰਨਾਂ ਦਾਦੂ ਪੰਥੀਆਂ ਦਾ ਹੈ। ਗੁਰੂ ਨਾਨਕ ਜੀ ਨੂੰ ਨਿਰਗੁਣ ਪੰਥ ਦੇ ਸੂਰਜ ਮੰਨਿਆ ਹੈ, ਕਬੀਰ ਨੂੰ ਮੇਘ (ਬੱਦਲ) ਗੁਰੂ ਨਾਨਕ ਜੀ ਦਾ ਨਿਰਗੁਣ ਪੱਧਤੀ ਦੇ ਮਹਾਂਪੁਰਸ਼ਾਂ ਵਿੱਚ ਜਿੱਥੇ ਕਿਤੇ ਵੀ ਇਸ ਭਗਤ ਮਾਲ ਵਿੱਚ ਵਰਣਨ ਆਇਆ ਹੈ ਹਰ ਥਾਂ ਸਤਿਗੁਰਾਂ ਦਾ ਨਾਮ ਪਹਿਲਾਂ ਅਤੇ, ਵਿਸ਼ੇਸ਼ ਕਰਕੇ ਹੈ। ਗੁਰੂ ਨਾਨਕ ਜੀ ਨੂੰ ਗਿਆਨ ਦੇ ਸੂਰਜ ਦਾ ਰੂਪਕ ਦੇ ਕੇ ਉਨ੍ਹਾਂ ਦਾ ਮਹੱਤਵ ਇੰਞ ਦਰਸਾਇਆ ਗਿਆ ਹੈ:

*ਨਾਨਕ, ਕਬੀਰ, ਦਾਦੂ ਜਗਨ ਰਾਘਵ ਪਰਮਾਤਮ ਜਪੇ।*
*ਨਾਨਕ 'ਸੂਰਜ' ਰੂਪ ਭੂਪ ਸਾਰੇ ਸੋ ਪ੍ਰਕਾਸ਼ੇ।*
*ਮਘਵਾ ਦਾਸ ਕਬੀਰ ਸੁਸਰ ਉਸਰ ਬਰਖਾਸੇ।*
*ਦਾਦੂ 'ਚੰਦ', ਸਰੂਪ ਅਮੀ ਕਰ ਸਭ ਕੋ ਪੋਛੇ।*
*ਬਰਨੇ ਨਿਰੰਜਨੀ ਮਨੋ ਤ੍ਰਿਖਾ ਹਰਿ ਜੀਵ ਸੰਤੋਸ਼ੇ।*
*ਯੇ ਚਯਾਰ ਮਹੰਤ ਚਹੂ ਚੱਕ ਮੇ ਚਾਰ ਪੰਥ ਨਿਰਗੁਨ ਥਪੇ।*
*ਨਾਨਕ ਕਬੀਰ ਦਾਦੂ ਜਗਨ ਰਾਘਵ ਪਰਮਾਤਮ ਜਪੇ। (੪੨੭) (ਸਫਾ ੬੩੫)*

*ਟੀਕਾਕਾਰ ਸਵਾਮੀ ਰਾਮ ਨਰਾਇਨ ਦਾ ਲੇਖ ਹੈ:*

ਇਨ ਉਕਤ ਨਾਨਕ ਆਦਿ ਚਾਰ ਨਿਰਗੁਣੀ ਮਹਤੋਂ ਕੀ ਸਾਧਨਾ ਪੱਧਤੀ (ਰੀਤੀ) ਨਿਰੰਜਨ ਬ੍ਰਹਮ ਕੀ ਕ੍ਰਿਪਾ ਸੇ ਹੀ ਇਨ ਕੋ ਪ੍ਰਾਪਤ ਹੂਈ। *ਜਬ ਕਿ ਰਾਮਾਨੁਜ ਜੀ ਅਚਾਰਯੋਂ ਕੀ ਪੱਧਤੀ ਅਵਤਾਰੋਂ ਸੇ ਚਲੀ ਹੈ। ਅਰ ਨਾਨਕ ਆਦਿ ਚਾਰ ਨਿਰਗੁਣੀ ਮਹੰਤੋਂ ਕੀ ਸਾਧਨਾ ਪੱਧਤੀ ਨਿਰੰਜਨ* ਪਾਰ ਬ੍ਰਹਮ ਕੀ ਕ੍ਰਿਪਾ ਸੇ ਪ੍ਰਾਪਤ ਹੂਈ ਹੈ।

ਅੱਗੇ ਭਗਤੀ ਮਤ ਦੀਆਂ ਵੱਖੋ ਵੱਖਰੀਆਂ ਪੱਧਤੀਆਂ ਦੇ ਸੰਚਾਲਕਾਂ ਦੇ ਇੱਕ ਛੱਪਯ ਵਿੱਚ ਨਾਮ ਦਿੱਤੇ ਹਨ।

ਗੁਰੂ ਨਾਨਕ ਜੀ ਨੂੰ ਸੂਰਜ ਰੂਪ ਜਿਵੇਂ ਕਬੀਰ ਪੰਥੀਆਂ ਦੀ ਹੀ ਮੰਨੀ ਜਾਂਦੀ ਸਾਖ ਦਾਦੂ ਪੰਥੀਆਂ ਨੇ ਪ੍ਰਵਾਨ ਕੀਤਾ ਹੈ, ਉਸ ਕਥਨ ਨੂੰ ਇੱਕ ਵਾਰ ਨਹੀਂ ਉਨ੍ਹਾਂ ਮੁੜ ਮੁੜ ਦੁਹਰਾਇਆ ਹੈ:

੧. *ਜਨ ਨਾਨਕ ਦਾਦੂ ਦੁਇਆਲ ਰਾਘਵ ਰਵਿ ਸਸਿ ਜਯੋਂ ਦਿਪੇ।*

੨. *ਉਤਰ ਦਿਸਿ ਉਤਮ ਭਇਓ ਨਿਰਗੁਣ ਭਗਤ ਨਾਨਕ ਗੁਰੂ।*
*ਛਤ੍ਰੀ ਕੁਲ ਉਤਪਤੀ ਤਾਹਿ ਸਬ ਜਗ ਹੀ ਜਾਨੈ।*
*ਮਿਲੈ ਆਏ ਪਾਰ ਬ੍ਰਹਿਮ ਚਰਾਵਤ ਪਾਂਡੀ (ਪਸੂ) ਤਾਨੈ।*
*ਕਹਯੋ ਪਾਇਰੇ ਦੂਧ ਕਹੀਂ ਯਹ ਛੇਟੀ ਪਾਡੀ।*
*ਦੂਹਣ ਕੋ ਤੋ ਬੈਠਿ ਦੂਹੀ ਤਬ ਆਈ ਆਡੀ।*
*ਸੀਸ ਹਾਥ ਧਰ ਕੇ ਕਹਯੋ ਨਿਰਗੁਣ ਭਗਤ ਵਿਸਤਾਰ ਕਰੂ।*
*ਉਤਰ ਦਿਸ ਉਤਮ ਭਏ ਨਿਰਗੁਣ ਭਗਤ ਨਾਨਕ ਗੁਰੂ।*

੩. *ਚਿਤ ਕੀ ਵਿਰਤੀ ਜੀਤ ਕਰੀ ਕਰੋ ਪ੍ਰੀਤੀ ਨਾਮ ਸੇ ਰਤ ਭਏ ਏਸੇ ਨਾਨਕ।*
*ਗਯਾਨ ਕਰੈ ਮੁਖ ਆਨ ਨ ਉਚਰੇ ਰਾਮ ਭਜੇ ਰਸ ਪ੍ਰੇਮ ਕੋ ਪਾਨਕ।*

*ਕੇਵਲ ਏਕ ਅਦਵੈਤ ਰੂਪ ਸਿਮਰਸੁ ਉਤਰ ਦੇਸ ਮੇ ਉਪਜੈ ਮਾਨਕ।*
*ਰਾਘੋ ਕਰਾਰੋ ਮਹਾਕਰਣੀ ਜਿਤ, ਕਾਲ ਕਮ ਕੇ ਦੇ ਗਯੋ ਚਾਨਕ।।*
*(ਦਾਦੂ ਪੰਥੀ ਭਗਤਮਾਲ)*

ਗੁਰੂ ਨਾਨਕ ਜੀ ਦੀ ਪ੍ਰਵਿਰਤ ਹੋਈ ਪ੍ਰਣਾਲੀ ਵਿੱਚ ਸਿਰੀ ਚੰਦ ਅਤੇ ਲੱਖਮੀ ਦਾਸ ਜੀ ਦੇ ਸੰਖੇਪ ਜੀਵਨ ਪ੍ਰੀਚਯ ਦੇਕੇ ਅੱਗੇ ਗੁਰੂ ਪ੍ਰਣਾਲੀ ਦਾ ਵਰਣਨ ਕਰਦਿਆਂ ਪਹਿਲੀ ਤੁਕ ਵਿੱਚ ਲਿਖਿਆ ਹੈ ਕਿ ਗੁਰੂ ਨਾਨਕ ਨੂੰ ਨਿਰੰਜਨ ਨਿਰੰਕਾਰ ਆਪ ਮਿਲਿਆ ਸੀ:

*ਨਿਰੰਕਾਰ ਨਿਰਲੇਪ ਨਿਰੰਜਨ ਨਾਨਕ ਮਿਲਿਆ।*
*ਉਨਕੇ ਅੰਗਦ ਭਏ ਰਾਮ ਭਜ ਰਾਮਹਿ ਰਲਿਆ।*
*ਅੰਗਦ ਕੇ ਪੁਨਿ ਅਮਰ ਦਾਸ, ਅਮਰਾ ਪਦ ਪਾਯੋ।*
*ਰਾਮਦਾਸ ਤਾ ਪਾਟ੍ਰ ਰਾਮ ਕੇ ਅਰਜੁਨ ਭਾਯੋ।*
*ਹਰਗੋਬਿੰਦ ਹਰਿ ਰਾਇ ਜਨ ਹਰਿਕ੍ਰਿਸ਼ਣ ਤਜੀ ਦੇਹ ਜੂ।*
*ਸ੍ਰੀ ਨਾਨਕ ਗੁਰ ਪਧਤੀ ਚਲੀ ਤਾ ਕੋ ਕਰਉਂ ਵਖਾਨਜੂ।।੪੨੫।।*

ਦੱਸਿਆ ਜਾ ਚੁਕਿਆ ਹੈ ਇਹ ਭਗਤਮਾਲ ਗੁਰੂ ਹਰਿਕ੍ਰਿਸ਼ਨ ਜੀ ਦੇ ਸਮੇਂ ਸੰਮਤ ੧੭੧੭ ਬਿਕ੍ਰਮੀ ਵਿੱਚ ਲਿਖੀ ਗਈ। ਇਸ ਲਈ ਗੁਰੂ ਪ੍ਰਸੰਗ, ਏਥੋਂ ਤੱਕ ਹੀ ਲਿਖੇ ਗਏ। ਗੁਰੂ ਨਾਨਕ ਜੀ ਅਤੇ ਉਨ੍ਹਾਂ ਦੀ ਗੁਰੂ ਪ੍ਰਣਾਲੀ ਨੂੰ ਨਿਰਗੁਣ ਪੰਥਾਂ ਵਿੱਚ ਸਾਰੀਆਂ ਥਾਂਵਾਂ ਉੱਤੇ ਮੁੱਖਤਾ ਦਿੱਤੀ ਹੈ, ਦੂਜੀ ਪ੍ਰਣਾਲੀ ਕਬੀਰ ਪੰਥੀਆਂ ਦੀ (ਛੰਦ ੪੨੫, ਸਫਾ ੬੪੯) ਤੋਂ ਅਰੰਭੀ ਹੈ ਜਿਸ ਦੀ ਪਹਿਲੀ ਤੁਕ ਹੈ:

*ਪੂਰਵ ਮਹਿ ਪ੍ਰਗਟਿ ਭਏ ਜਨ ਕਬੀਰ ਨਿਰਗੁਣ ਭਗਤ।।੪੨੫।।*
*ਕਾਸੀ ਬਾਹਿਰ ਨਿਕਸ ਕਹੂ ਤੋ ਜਾਓ ਜੁਲਾਹੋ।*

ਇਹ ਨੋਟ ਕਰਨ ਵਾਲੀ ਗੱਲ ਹੈ ਗੁਰੂ ਨਾਨਕ ਜੀ ਨੂੰ 'ਗੁਰੂ' ਅਤੇ ਕਬੀਰ ਜੀ ਨੂੰ 'ਭਗਤ' ਲਿਖਿਆ ਹੈ। ਕਬੀਰ-ਪ੍ਰੀਚਯ ਵਿੱਚ ਉਨ੍ਹਾਂ ਵਾਰਤਾਂ ਦਾ ਵੀ ਜ਼ਿਕਰ ਕੀਤਾ ਹੈ, ਜਿਨ੍ਹਾਂ ਕਰਕੇ ਕਬੀਰ ਜੀ ਨੂੰ ਦੁੱਖ ਝੱਲਣੇ ਪਏ। ਸਿਕੰਦਰ ਵੱਲੋਂ ਦੁਖਾਏ ਜਾਣ ਦੀ ਇਤਿਹਾਸਕ ਮਹੱਤਤਾ ਵਾਲੀ ਟੂਕ ਇਸ ਤਰ੍ਹਾਂ ਹੈ:

*ਸ਼ਾਹ ਸਿਕੰਦਰ ਜੀਤਿਓ ਸਭਾ ਬੀਚ ਨਰ ਸਿੰਘ ਬਨ।*
*ਜਗਤ ਭਕਤ ਖੁਦ ਦਰਸ ਸੇ ਰਹੈ ਕਬੀਰ ਨਿਸੰਕ ਮਨ।।੪੩੬।।*

ਅੱਗੇ ਕਬੀਰ ਜੀ ਦੇ ਸ਼ਿਸ਼ ਦੱਸੇ ਹਨ, ਉਨ੍ਹਾਂ ਵਿੱਚ ਪਹਿਲਾਂ ਉਨ੍ਹਾਂ ਦੇ ਪਰਿਵਾਰ ਦੀ ਪ੍ਰਣਾਲੀ ਹੈ। ਕਮਾਲੂ ਪੁੱਤਰ, ਕਮਾਲੀ ਪੁੱਤਰੀ, ਪਦਮ ਨਾਭ, ਨੀਰੂ, ਸਤਵੀਂ ਥਾਂ ਚੇਲੇ ਧਰਮ ਦਾਸ ਜੀ ਨੂੰ ਦਿੱਤੀ ਹੈ।

*ਸ੍ਰੀ ਕਬੀਰ ਕਿਰਪਾ ਕਰੀ ਧਰਮ ਦਾਸ ਪਰ ਧਰਮ ਕੀ।*
*ਕਰਤਾ ਸਤਿ ਸਾਹਿਬ ਔਰ ਦੂਸਰੋ ਨਹਿ ਜਾਵੇ।।੪੨੩।।*

ਧਰਮ ਦਾਸ ਦੇ ਪੰਜ ਚੇਲੇ ਦੱਸਕੇ ਇਸ ਸ਼ਾਖ ਦਾ ਲੰਮਾ ਵੇਰਵਾ ਦਿੱਤਾ ਹੈ। ਅੱਗੇ ਤੀਜੇ ਨਿਰਗੁਣ ਪੰਥੀ, ਦਾਦੂ ਜੀ ਦੀ ਕਥਾ ਆਰੰਭੀ ਹੈ। ਦਾਦੂ ਜੀ ਵੱਲੋਂ ਅਨੇਕਾਂ ਗ੍ਰੰਥਾਂ ਨੂੰ ਮੰਥ ਕੇ ਪੰਥ ਚਲਾਉਣ ਦੀ ਲੰਮੀ ਕਥਾ ਹੈ। ਦਾਦੂ ਜੀ ਦਾ ਅਕਬਰ ਨਾਲ ਮੇਲ ਭੀ ਦੱਸਿਆ ਹੈ-

*ਅਕਬਰ ਸ਼ਾਹ ਸੇ ਮਿਲੇ ਤੇਜ ਤਯਤਪ ਤਦਿ ਧਾਬੋ।।੪੩੬।।*

ਦਾਦੂ ਜੀ ਦੇ ਜੀਵਨ ਪ੍ਰਸੰਗਾਂ ਵਿੱਚ ਇਹ ਇਤਹਾਸਕ ਮਹੱਤਵ ਦੀ ਟੂਕ ਹੈ। ਅਕਬਰ ਵੱਲੋਂ ਦਾਦੂ ਜੀ ਨੂੰ ਸੀਕਰੀ (ਆਗਰੇ) ਵਿੱਚ ਯਾਦ ਕਰਨਾ ਅਤੇ ਦਾਦੂ ਜੀ ਦਾ ਅਕਬਰ ਨੂੰ ਉੱਥੇ ਜਾਕੇ ਮਿਲਣਾ:

*ਸੀਕਰੀ ਸ਼ਾਹ ਅਕਬਰ ਨੇ ਸੁਨੇ, ਦਾਦੂ ਅਸਲੀ ਫਕੀਰ ਖ਼ੁਦਾਈ।*

ਜਹਾਂਗੀਰ ਦੇ ਅਜਮੇਰ ਜਾਣ ਸਮੇਂ ਰਸਤੇ ਵਿਚ ਦਾਦੂ ਪੰਥੀ ਗਰੀਬ ਦਾਸ ਨੂੰ ਮਿਲਣ ਤੇ ਤਲਾਬ ਬਣਾਉਣ ਦੀ ਕਥਾ ਭੀ ਦਿੱਤੀ ਹੈ। ਦਾਦੂ ਪੰਥੀਆਂ, ਸੰਤਾਂ, ਭਗਤਾਂ, ਸੇਵਕਾਂ, ਸੇਵਕਾਵਾਂ, (ਬਾਈਆਂ) ਦੀ ਕਥਾ ਵੱਡੇ ਵਿਸਥਾਰ ਨਾਲ ਲਿਖੀ ਗਈ ਹੈ। ਉਪਰਲੀ ਚਰਚਾ ਵਿੱਚੋਂ ਇਹ ਚੀਜ਼ਾਂ ਧਿਆਨ ਵਿੱਚ ਲਿਆਉਣ ਵਾਲੀਆਂ ਹਨ:

੧. ਸ੍ਰੀ ਗੁਰੂ ਨਾਨਕ ਜੀ ਨਿਰਗੁਣ ਭਗਤੀ ਦੇ ਆਦਿ ਪਵਿੱਤ੍ਰ ਅਤੇ ਮੁਖੀ ਸੂਰਜ ਰੂਪ ਸਨ।
੨. ਗੁਰੂ ਨਾਨਕ ਜੀ ਨੂੰ ਪਾਰ ਬ੍ਰਹਮ ਪ੍ਰਮੇਸ਼ਰ ਤੋਂ ਸਿੱਧੀ (ਸਾਖਿਆਤ) ਪ੍ਰਾਪਤ ਹੋਈ ਦੱਸੀ ਹੈ।
੩. ਕਬੀਰ ਜੀ ਅਤੇ ਉਨ੍ਹਾਂ ਦੀ ਪ੍ਰਣਾਲੀ ਦੂਜੇ ਨੰਬਰ ਉੱਤੇ ਆਉਂਦੀ ਹੈ।
੪. ਕਬੀਰ ਜੀ ਨੂੰ 'ਭਗਤ' ਗੁਰੂ ਨਾਨਕ ਜੀ ਨੂੰ 'ਗੁਰੂ' ਅਤੇ ਨਿਰਗੁਣ ਪੰਥੀਆਂ ਦੇ ਆਦਿ ਮੰਨਿਆ ਹੈ।
੫. ਕਬੀਰ ਜੀ ਦਾ ਸ਼ਾਹ ਸਿਕੰਦਰ ਨਾਲ ਮੇਲ ਤੇ ਖਟਪਟੀ ਹੋਣ ਵਾਲੀ ਕਥਾ ਇਸ ਪੁਰਾਣੇ ਸਮੇਂ ਦੇ ਗ੍ਰੰਥਾਂ ਤੋਂ ਭੀ ਪ੍ਰਮਾਣਤ ਹੈ।
੬. ਦਾਦੂ ਜੀ ਅਕਬਰ ਦੇ ਸਮਕਾਲੀ ਸਨ। ਉਸਨੂੰ ਮਿਲੇ ਸੀ।
੭. ਦਾਦੂ ਜੀ ਨੇ ਆਪਣਾ ਪੰਥ, ਕਈ ਗ੍ਰੰਥ ਮੰਥਨ ਕਰਕੇ ਚਲਾਇਆ ਸੀ।

ਦਾਦੂ ਬਾਣੀ ਉੱਤੇ ਗੁਰੂ ਨਾਨਕ ਬਾਣੀ ਦਾ ਕਿਤਨਾ ਪ੍ਰਭਾਵ ਹੈ? ਇਹ ਇੱਕ ਵੱਖਰਾ ਵਿਸ਼ਾ ਹੈ। ਇਸ ਭਗਤਮਾਲਾ ਵਿੱਚ ਦਾਦੂ ਪੰਥੀਆਂ ਨੇ ਕਬੀਰ ਪੰਥੀਆਂ ਦੀਆਂ ਉਨ੍ਹਾਂ ਕਲਪਨਾ ਦਾ ਵੀ ਧੂੰਆਂ ਸਾਫ ਕੀਤਾ ਹੈ ਜੋ ਕਬੀਰ ਪੰਥੀ ਗੁਰੂ ਨਾਨਕ ਜੀ ਨੂੰ ਕਬੀਰ ਜੀ ਤੋਂ ਪ੍ਰਭਾਵਤ ਹੋਏ ਕਹਿੰਦੇ ਸਨ। ਗੁਰੂ ਨਾਨਕ ਜੀ ਪਹਿਲੀ ਥਾਂ ਸੂਰਜ ਰੂਪ ਸਨ। ਉਨ੍ਹਾਂ ਨੂੰ ਪ੍ਰਕਾਸ਼ ਦੀ ਜੋਤ ਧੁਰੋਂ ਪ੍ਰਾਪਤ ਹੋਈ ਸੀ। ਜਿਸ ਨੂਰ ਦਾ ਪ੍ਰਕਾਸ਼ ਗੁਰੂ ਜੀ ਨੇ ਦੇਸ਼ ਵਿਦੇਸ਼ ਵਿੱਚ ਵੰਡਿਆ।

## *ਗੁਰੂ ਨਾਨਕ ਜੀ ਦਾ ਗੁਰੂ ਕੌਣ ਸੀ ?*

ਗੁਰੂ ਨਾਨਕ ਜੀ ਦੀ ਬਾਣੀ ਵਿੱਚ ਕਿਸੇ ਸੰਸਾਰੀ ਜਾਂ ਦੇਹਧਾਰੀ ਗੁਰੂ ਤੋਂ ਗਿਆਨ ਹਾਸਲ ਕਰਨ ਬਾਰੇ ਕੋਈ ਸੰਕੇਤ ਤੱਕ ਨਹੀਂ। ਉਨ੍ਹਾਂ ਨੇ 'ਸੈਭੰ' ਤੋਂ ਅਜੋਨੀ ਦੀ ਪ੍ਰਾਪਤੀ ਦਾ ਪ੍ਰਗਟਾਉ ਆਪਣੀ ਰਚਨਾ ਵਿੱਚ ਆਪ, ਇੱਕ ਤੋਂ ਵਧੀਕ ਥਾਂ ਕੀਤਾ ਹੈ। ਗੁਰੂ ਨਾਨਕ ਜੀ ਨੇ ਆਪਣਾ ਗੁਰੂ *'ਆਦਿ ਪੁਰਖ ਪ੍ਰਭੁ ਪਾਇਆ'* ਅਕਾਲ ਮੂਰਤ, ਨਿਰੰਕਾਰ, ਪਰਾਬ੍ਰਹਮ, ਪ੍ਰਮੇਸ਼ਵਰ ਮੰਨਿਆ ਹੈ:

*ਤਤ ਨਿਰੰਜਨ ਜੋਤਿ ਸਬਾਈ ਸੋਹੰ ਭੇਦ ਨ ਕੋਈ ਜੀਓ॥*

*ਅਪਰੰਪਾਰ ਪਾਰਬ੍ਰਹਮ ਪਰਮੇਸ਼ਰ ਨਾਨਕ ਗੁਰੂ ਮਿਲਿਆ ਸੋਈ ਜੀਉ॥(ਸੋਰਠ ਮ.੧, ੫੯੯)*

ਕਾਇਮ ਦਾਇਮ ਰਹਿਣ ਵਾਲੇ ਨਿਰੰਕਾਰ ਦੇ ਅਜੋਨੀ ਸੱਤ ਸਰੂਪ ਨੂੰ ਗੁਰੂ ਪ੍ਰਵਾਨ ਕੀਤਾ ਹੈ:

*ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕ ਸਮਾਈ॥* (ਰਾਮਕਲੀ ਮ: ੧-੯੦)

*ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥* (ਵਾਰ ਮਲਾਰ ਮ: ੧, ੧੨੯੧)

*ਏਕੋ ਸਿਮਰੋ ਨਾਨਕਾ ਜੋ ਜਲ ਥਲ ਰਹਿਆ ਸਮਾਇ ॥*
*ਦੂਜਾ ਕਾਹੇ ਸਿਮਰੀਐ ਜੋ ਜੰਮੈ ਤੇ ਮਰ ਜਾਇ ॥*

*ਸਾਹਿਬੁ ਮੇਰਾ ਏਕੋ ਹੈ ਏਕੋ ਹੈ ਭਾਈ ਏਕੋ ਹੈ॥* (ਆਸਾ ਮਹਲਾ ੧, ੩੫੦)

*ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ॥* (ਰਾਮਕਲੀ ਮਹਲਾ ੧, ੯੩੬)

*ਅਗਮ ਅਗੋਚਰੁ ਅਨਾਥੁ ਅਜੋਨੀ ਗੁਰਮਤਿ ਏਕੋ ਜਾਨਿਆ॥*
(ਸਾਰੰਗ ਮਹਲਾ ੧ ਅਸ਼ਟਪਦੀਆਂ-੧੨੩੩)

ਸਤਿਗੁਰੂ ਨਾਨਕ ਦੇਵ ਜੀ ਨੇ ਆਪਣੀ ਰਚਨਾ ਮਾਝ ਕੀ ਵਾਰ ਵਿੱਚ ਪ੍ਰਾਪਤੀ ਦਾ ਇਹ ਪ੍ਰਸੰਗ ਖੋਲ੍ਹ ਕੇ ਲਿਖਿਆ ਹੈ: 'ਮੈਨੂੰ ਆਪਣੇ ਢਾਢੀ ਨੂੰ ਅਕਾਲ ਪੁਰਖ ਨਿਰੰਕਾਰ ਨੇ ਆਪਣੀ ਹਜ਼ੂਰੀ ਵਿੱਚ ਸੱਦਿਆ। ਮੇਰੇ ਅਕਾਰਥ (ਬੇਕਾਰ) ਜਾ ਰਹੇ ਜੀਵਨ ਨੂੰ ਸਕਾਰਥ ਕਰਨ ਲਈ ਧੁਰਹੁੰ ਬਖਸ਼ਸ ਹੋਈ। ਸੱਚੀ ਸਿਫਤ-ਸਲਾਹ ਦਾ ਸਰੋਪਾਉ ਪ੍ਰਾਪਤ ਹੋਇਆ। ਅੰਮ੍ਰਿਤ ਨਾਮ ਦੀ ਪ੍ਰਾਪਤੀ ਹੋਈ। ਮੈ ਅੰਮ੍ਰਿਤ ਭੋਜਨ, (ਨਾਮ) ਰੱਜ ਕੇ ਖਾਧਾ। ਗੁਰਮਤੀ, ਰੱਜ ਰੱਜ ਕੇ ਖਾਧੇ ਭੋਜਨ ਤੋਂ ਸੰਪੂਰਨ ਤ੍ਰਿਪਤੀ ਮਿਲੀ। ਧੁਰੋਂ ਹੁਕਮੁ ਹੋਇਆ, ਹੁਣ ਏਹੋ ਕਾਰ ਤੁਸਾਂ ਅੱਗੇ ਕਰਨੀ ਹੈ'। ਮੈਂ ਉਹ ਸਵੀਕਾਰ ਕੀਤੀ।

ਸੱਚੀ ਸਿਫਤ ਸਲਾਹ ਦੀ ਪ੍ਰਾਪਤੀ ਸ੍ਰੀ ਗੁਰੂ ਜੀ ਨੂੰ ਪ੍ਰਮੇਸ਼ਵਰ ਦੀ ਹਜ਼ੂਰੀ ਵਿੱਚ ਪਹੁੰਚਣ ਤੋਂ ਹੋਈ। ਪ੍ਰਮੇਸ਼ਵਰੀ ਆਵਾਜ਼ ਨੇ ਪੁੱਛਿਆ, 'ਕਿਸ ਅਰਥ ਤੂੰ ਆਇਆ ਹੈਂ? ਫਿਰ ਪ੍ਰਮੇਸ਼ਵਰ ਦੇ ਸਾਖਿਆਤ ਹੋਣ ਤੋਂ ਵਿਸਮਾਦੀ ਦਸ਼ਾ ਵਰਤ ਗ਼ਈ ਜਿਸ ਦਾ ਵਰਨਣ ਮਹਲਾ ੫ ਅਤੇ ਮਹਲਾ ੪ ਨੇ ਵੀ ਕੀਤਾ ਹੈ :

*'ਪ੍ਰਭ ਦੇਖਦਿਆ ਦੁਖ ਭੁਖ ਗਈ ਢਾਢੀ ਕਉ ਮੰਗਣੁ ਚਿਤਿ ਨ ਆਵੈ॥*
(ਮਾਰੂ ਵਾਰ ਮ: ੫, ੧੦੯੭)

*ਹਰਿ ਪੁਛਿਆ ਢਾਢੀ ਸਦਿ ਕੈ ਕਿਤੁ ਅਰਥਿ ਤੂੰ ਆਇਆ॥*
(ਵਾਰ ਸਿਰੀ ਰਾਗ ਮ: ੪-੯੧)

*ਨਿਤ ਦੇਵਹੁ ਦਾਨੁ ਦਇਆਲੁ ਪ੍ਰਭ ਹਰਿ ਨਾਮੁ ਧਿਆਇਆ॥*
(ਵਾਰ ਸਿਰੀ ਰਾਗ ਮ: ੪, ੯੧)

ਗੁਰੂ ਰਾਮ ਦਾਸ ਜੀ ਨੇ ਇਸਦੀ ਇਸ ਤਰ੍ਹਾਂ ਵੀ ਸਾਖ ਭਰੀ ਹੈ।

*ਭਾਈ ਵੇਖਹੁ ਨਿਆਉ ਸਚੁ ਕਰਤੇ ਕਾ ਜੇਹਾ ਕੋਈ ਕਰੇ ਤੇਹਾ ਕੋਈ ਪਾਇ॥*
*ਜਨ ਨਾਨਕ ਕਉ ਸਭ ਸੋਝੀ ਪਾਈ ਹਰਿ ਦਰ ਕੀਆ ਬਾਤਾ ਆਖਿ ਸੁਣਾਇ॥*
(ਗਉੜੀ ਕੀ ਵਾਰ ਮ.੪, ੩੦੮)

ਮਹਾਂਵਾਕਾਂ ਦੀ ਵਿਆਖਿਆ ਦਾ ਅਧਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਨ੍ਹਾਂ ਬਚਨਾਂ ਉੱਤੇ ਹੈ:

*ਹਉ ਢਾਢੀ ਵੇਕਾਰੁ ਕਾਰੈ ਲਾਇਆ॥*
*ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥*
*ਢਾਢੀ ਸਚੈ ਮਹਲਿ ਖਸਮਿ ਬੁਲਾਇਆ॥*

*ਸਚੀ ਸਿਫਤਿ ਸਾਲਾਹ ਕਪੜਾ ਪਾਇਆ॥*
*ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ॥*
*ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ॥*
*ਢਾਢੀ ਕਰੇ ਪਸਾਉ ਸਬਦੁ ਵਜਾਇਆ॥*
*ਨਾਨਕ ਸਚੁ ਸਾਲਾਹਿ ਪੂਰਾ ਪਾਇਆ॥ (ਮਾਝ ਵਾਰ ਮ: ੧, ੧੫੦)*
*ਖਸਮੈ ਕੈ ਦਰਬਾਰਿ ਢਾਢੀ ਵਸਿਆ॥*
*ਸਚਾ ਖਸਮੁ ਕਲਾਣਿ ਕਮਲੁ ਵਿਗਸਿਆ॥*
*ਖਸਮਹੁ ਪੂਰਾ ਪਾਇ ਮਨਹੁ ਰਹਸਿਆ॥*
*ਦੁਸਮਨ ਕਢੇ ਮਾਰਿ ਸਜਣ ਸਰਸਿਆ॥*
*ਸਚਾ ਸਤਿਗੁਰੁ ਸੇਵਨਿ ਸਚਾ ਮਾਰਗੁ ਦਸਿਆ॥*
*ਸਚਾ ਸਬਦੁ ਬੀਚਾਰਿ ਕਾਲੁ ਵਿਧਉਸਿਆ॥*
*ਢਾਢੀ ਕਥੇ ਅਕਥੁ ਸਬਦਿ ਸਵਾਰਿਆ॥*
*ਨਾਨਕ ਗੁਣ ਗਹਿ ਰਾਸਿ, ਹਰਿ ਜੀਉ ਮਿਲੇ ਪਿਆਰਿਆ॥ (ਵਾਰ ਮਾਝ ਮ: ੧, ੧੪੮)*

ਗੁਰੂ ਨਾਨਕ ਜੀ ਪ੍ਰਮੇਸ਼ਵਰ ਦੀ ਹਜ਼ੂਰੀ ਵਿੱਚ ਬੁਲਾਏ ਗਏ, ਉਥੇ ਸੱਚੀ ਸਿਫਤ ਸਲਾਹ ਦਾ ਸਿਰੋਪਾਉ ਪਹਿਨਾਇਆ ਗਿਆ। ਇਹ ਉਨ੍ਹਾਂ ਦੇ ਆਪਣੇ ਬਚਨ ਹਨ। ਇਸ ਸਤਿਗੁਰ ਦੀ ਬਾਣੀ ਹੈ ਜਿਸ ਨੂੰ ਸਤਿ ਸਤਿ ਕਰ ਜਾਨਣਾ ਚਾਹੀਏ।

*ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ*
*ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ॥ (ਗਉੜੀ ਵਾਰ ਮ : ੪-੩੦੮)*

ਇਸ ਵਾਰਤਾ ਦਾ ਉਲੇਖ ਸਾਰੀਆਂ ਪੁਰਾਤਨ ਜਨਮਸਾਖੀਆਂ ਵਿੱਚ ਥੋੜ੍ਹੇ ਬਹੁਤ ਫਰਕ ਅਤੇ ਘੱਟ ਵੱਧ ਲਫਜ਼ਾਂ ਵਿੱਚ ਕਿਤੇ ਸੰਖੇਪ ਅਤੇ ਕਿਤੇ ਵਿਸਥਾਰ ਨਾਲ ਆਉਂਦਾ ਹੈ। ਜਨਮਸਾਖੀਆਂ ਦੀ ਵਾਰਤਾ ਉੱਪਰਲੇ ਗੁਰਵਾਕਾਂ ਦੀ ਵਿਆਖਿਆ ਵੀ ਹੈ ਅਤੇ ਇਤਿਹਾਸਕ ਪ੍ਰਮਾਣੀਕਤਾ ਭੀ ਦਰਸਾਉਂਦੀ ਹੈ*। ਪੁਰਾਤਨ ਜਨਮਸਾਖੀਆਂ ਵਿੱਚ ਇਹ ਵਾਰਤਾ ਇਸ ਰੂਪ ਵਿੱਚ ਆਈ ਹੈ:

* ਮਾਝ ਦੀ ਵਾਰ ਵਿਸ਼ੇਸ਼ ਕਰਕੇ ਪਉੜੀਆਂ ਵਿੱਚ, ਪ੍ਰਭੂ ਨਾਲ ਸਾਖਿਆਤ ਹੋਣ ਦੀ ਕਥਾ, ਹਜ਼ੂਰੀ ਵਿੱਚ ਹਾਜ਼ਰ ਹੋਣ ਦੇ ਦਰਸ਼ਨ ਝਲਕੇ ਅਤੇ ਪ੍ਰਭੂ ਦੇ ਗੁਣਗਾਨ ਧੁਨੀ ਦੀ ਅਨੇਕਾਂ ਥਾਈਂ ਦੀ ਗੂੰਜ ਸੁਣਦੀ ਹੈ: (ਤੂੰ ਕਰਤਾ ਪੁਰਖ ਅਗੰਮ ਹੈ) ਪਉੜੀ ਪਹਿਲੀ-"ਸਚਾ ਤੇਰਾ ਹੁਕਮ ਗੁਰਮੁਖਿ ਜਾਣਿਆ। ਗੁਰਮਤੀ ਆਪ ਗਵਾਇ ਸਚੁ ਪਛਾਣਿਆ। ਸਚੁ ਤੇਰਾ ਦਰਬਾਰੁ ਸਬਦੁ ਨੀਸਾਣਿਆ। ਨਾਨਕ ਪਾਰਖੁ ਆਪ ਜਿਨ ਖੋਟਾ ਖਰਾ ਪਛਾਣਿਆ" (ਪਉੜੀ, ੧੩) ਹਉ ਢਾਡੀ ਵੇਕਾਰੁ ਕਾਰੈ ਲਾਇਆ, ਨਾਲ ਮੇਲ ਕੇ ਪੜੋ,-ਪੂਰੇ ਗੁਰ ਕੀ ਕਾਰ ਕਰਮਿ ਕਮਾਈਐ। ਗੁਰਮਤੀ ਆਪੁ ਗਵਾਇ ਨਾਮੁ ਧਿਆਈਐ। ਦੂਜੀ ਕਾਰੈ ਲਗਿ ਜਨਮ ਗਵਾਈਐ। ਸਚਾ ਸਬਦ ਸਲਾਹਿ ਸਚਿ ਸਮਾਈਐ। ਪਉੜੀ ੧੪ ਅਤੇ ਪਉੜੀ ਪੰਦਰ੍ਹਵੀ ਵਿੱਚ ਬਚਨ ਹਨ: "ਸਤਿਗਰ ਆਖੈ ਤ ਕਾਰ ਸੁ ਕਾਰ ਕਮਾਈਐ। ਸਤਿਗੁਰੁ ਹੋਏ ਦਇਆਲ ਤ ਨਾਮੁ ਧਿਆਈਐ। ਸਚੈ ਦੇ ਦਰਿ ਜਾਇ ਸਚੁ ਚਵਾਈਐ। ਸਚੈ ਅੰਦਰਿ ਮਹਲਿ ਸਚਿ ਬੁਲਾਈਐ। ਨਾਨਕ ਸਚ ਸਦਾ ਸਚਿਆਰ ਸਚਿ ਸਮਾਈਐ। ਪਉੜੀ ਅਠਾਰ੍ਹਵੀਂ ਵਿੱਚ ਤੁਕਾਂ ਹਨ:"ਸਚਾ ਭੋਜਨੁ ਭਾਉ ਸਤਿਗੁਰਿ ਦਸਿਆ। ਸਚੇ ਹੀ ਪਤਿਆਇ ਸਚਿ ਵਿਗਸਿਆ"। ਪ੍ਰਧਾਨ ਵਿਸ਼ਾ ਪ੍ਰਭੂ ਦੀ ਹਾਜ਼ਰੀ ਦਾ ਹੈ। ਉਸਦੀ ਪ੍ਰਾਪਤੀ ਪਿੱਛੋਂ ਅੱਗੇ ਸੱਚੀ ਕਾਰ ਕਰਨ ਦਾ ਹੈ।

*ਵੇਈਂ ਪ੍ਰਵੇਸ਼:*

*'ਬਾਬਾ ਜੀਓ ਦਰੀਆਉ ਨਾਵਣ ਜਾਂਦਾ। ਇਕ ਨਫਰ ਨਾਲਿ ਹੋਵੇ। ਉਹ ਕਪੜੇ ਲੈ ਖੜੋਂਦਾ। ਬਾਬੇ ਨੇ ਇਕ ਦਿਨ ਜੁ ਟੁਬੀ ਮਾਰੀ ਤਾਂ ਫਿਰਿ ਨ ਨਿਕਲਿਆ, ਦਰਿਆਇ ਵਿਚੋ। ਕਰਤੇ ਪੁਰਖੁ ਕੀ ਆਗਿਆ ਪਾਇ ਕਰ ਬਾਬੇ ਨੋ ਲੈ ਗਏ। ਤਬ ਆਗਿਆ ਆਈ ਨਾਨਕ ਕਉ ਆਗੇ ਲਿਆਵਹੁ, ਤਾਂ ਬਾਬਾ ਜੀ ਹਥ ਜੋੜ ਖੜਾ ਹੋਇਆ ਰਹਿਆ। ਤਬ ਕੋਈ ਕੁਦਰਤ ਕਾ ਰੂਪ ਆਗੈ ਥਾ। ਆਗਹੁ ਆਗਿਆ ਆਈ, ਬਾਬੇ ਜੀ ਕਉ, ਦੁਧ ਦੇਹੁ, ਤਾਂ ਭੈਂਸ ਦੁਹਾ ਕਰ ਕਟੋਰਾ ਭਰਿ ਕਰ ਬਾਬੇ ਪਾਸ ਲੈ ਆਏ। ਆਗਿਆ ਆਈ ਜਿ ਪੀਓ। ਤਾਂ ਬਾਬੇ ਬੇਨਤੀ ਕੀਤੀ ਜੀ ਗਰੀਬ ਨਵਾਜ ਪਹਿਲੇ ਤੁਸੀਂ ਪੀਵਹੁ। ਤਾਂ ਅਗਹੁ ਆਗਿਆ ਹੋਈ ਇਹ ਆਗਿਆ ਤੈਨੂੰ ਪੀਵਣ ਦੀ ਹੈ ਏਹ ਤੁਧ ਨੋਂ ਮੇਹਰ ਦਾ ਪਿਆਲਾ ਹੈ। ਤੂੰ ਪੀਓ। ਤਾਂ ਬਾਬਾ ਆਗਿਆ ਲੈ ਕਰ ਦੁਧ ਦਾ ਪਿਆਲਾ ਪੀਤਾ। ਤਾਂ ਫਿਰ ਪੈਰੀਂ ਪਇਆ। ਅਗੈ ਤੇ ਆਗਿਆ ਆਈ ਜੋ ਤੇਰੇ ਨਾਲ ਲਗੇਗਾ ਸੋ ਸਭ ਮੁਕਤ ਹੋਵੇਗਾ। ਤਾਂ ਬਾਬੇ ਅਰਦਾਸ ਕੀਤੀ ਜੀ, 'ਜੀਉ ਮੇਹਰਬਾਨ! ਕਲਯੁਗ ਖਰਾ ਅੰਧਘੋਰ ਹੈ। ਜਿਉਂ ਆਗਿਆ ਤੇਰੀ। ਬਾਬੇ ਅਗਹੁ ਆਗਿਆ ਆਈ, ਤੁਧਨੋ ਪਿਆਲਾ ਜੋ ਦਿੱਤਾ ਜਿ ਤੁਧ ਨੋ ਕਿਹੁ ਨ ਪੋਹੈਗਾ। ਜੋ ਮੇਰਾ ਰੂਪ ਸੋ ਤੇਰਾ ਰੂਪ ਹੋਇਆ ਮੈਂ ਤੈਨੂੰ ਆਪਣਾ ਨਾਉ ਦਿੱਤਾ ਤੈਨੂੰ ਆਪਣੀ ਮੇਹਰ ਦਿੱਤੀ। ਤੂੰ ਡਰਹਿ ਮਤ। ਤੂੰ ਡਰਹਿ ਮਤ। ਜਾਹਿ ਨਿਹਾਲ ਕੀਤੋ। ਨਉ ਨਿਧੀ ਅਠਾਰਹ ਸਿਧੀ ਆਇ ਪੈਰੀ ਪਈਆ। ਜਾ ਬਾਬਾ ਜੀ ਆਇਆ, ਤਾਂ ਦ੍ਰਿਸ਼ਟ ਹੋਈ। ਹੋਰ ਰੂਪ ਹੋਇ ਗਇਆ। ਆਗਿਆ ਆਈ ਇਸੇ ਲੈ ਜਾਹੁ, ਤਾਂ ਬਾਬਾ ਤੀਸਰੇ ਦਿਨ ਬਾਹਰ ਆਇਆ। ਅਕਰਿ ਘਰ ਕੀ ਚੀਜ ਥੀ ਸਭ ਲੁਟਾਇ ਦਿੱਤੀ, ਕਪੜੇ ਗਲ ਤੇ ਦੂਰ ਕੀਏ। ਕਫਨੀ ਪਹਿਰ ਬੈਠਾ। ਲੋਕ ਕਹਿਣ ਦੀਵਾਨਾ ਹੂਆ (ਜਨਮ ਸਾਖੀ ਗੁਰੂ ਨਾਨਕ ਦੇਵ ਜੀ, ਗੁਰੂ ਨਾਨਕ ਯੂਨੀਵਰਸਿਟੀ ਸਫਾ, ੪੩)*

ਭਾਈ ਮਨੀ ਸਿੰਘ ਜੀ ਵਾਲੀ ਜਨਮਸਾਖੀ ਵਿੱਚ ਅੱਠ ਦਿਨ ਵੇਈਂ ਵਿੱਚ ਰਹੇ, ਦੱਸੇ ਹਨ ਜੋ ਬਹੁਤ ਲੰਮਾ ਸਮਾਂ ਹੈ। ਭਾਈ ਮਨੀ ਸਿੰਘ ਜੀ ਨੇ ਲਿਖਿਆ ਹੈ: ਗੁਰੂ ਜੀ ਨੂੰ ਦਰਗਾਹੀ ਹੁਕਮ ਹੋਇਆ ਕਿ ਤੁਸੀਂ ਤੀਰਥਾਂ ਉਤੇ ਜਾਕੇ ਪ੍ਰਚਾਰ ਕਰਕੇ ਜਗਤ ਨੂੰ ਸਿੱਧੇ ਰਾਹ ਪਾਵੋ। ਤੀਰਥਾਂ ਉੱਤੇ ਜਾਣ ਦਾ ਮਤਲਬ ਸੀ ਲੋਕਾਂ ਦੀਆਂ ਜੁੜੀਆਂ ਭੀੜਾਂ ਵਿਚ ਸੱਚ ਦਾ ਪ੍ਰਕਾਸ਼ ਕਰੋ।

ਗੁਰਬਾਣੀ ਦੀਆਂ ਆਦਿ ਪੋਥੀਆਂ ਵਿੱਚੋਂ ਇੱਕ ਪੋਥੀ ਗੁਰੂ ਹਰਿ ਸਹਾਇ ਵਾਲੀ ਹੈ। ਜੋ ਗੁਰਗੱਦੀ ਦੇ ਚਿੰਨ੍ਹ ਦੇ ਰੂਪ ਵਿੱਚ ਅੱਗੇ ਤੋਂ ਅੱਗੇ ਚਲਦੀ ਆਉਂਦੀ ਮੰਨੀ ਜਾਂਦੀ ਹੈ। ਇਹ ਪੋਥੀ ਮੇਹਰਵਾਨ ਜੀ ਪਿੱਛੋਂ ਉਸ ਦੇ ਵੰਸ਼ ਵਿੱਚ ਸੰਭਾਲੀ ਰਹੀ ਹੈ, ਨਾਲੋ ਨਾਲ ਹੀ ਕੁੱਝ ਵਾਧੇ ਪ੍ਰਾਪਤ ਕਰਦੀ, ਸਾਡੀ ਦੇਖਣ ਤੱਕ ਪੁਜੀ ਹੈ। ਇਸ ਪੋਥੀ ਦੇ ਮੈਂ ੧੯੬੦ ਵਿੱਚ ਦਰਸ਼ਨ ਕੀਤੇ ਅਤੇ ਨੋਟ ਤੇ ਫੋਟੋ ਲਏ ਸਨ। ਪੋਥੀ ਵਿੱਚ ਕੀਮਤੀ ਸੂਚਨਾਵਾਂ ਅਤੇ ਬਾਣੀ ਦੇ ਪਹਿਲੇ ਰੂਪ ਭੁਰ ਭੁਰ ਪੈਂਦੇ ਅਤਿਅੰਤ ਪੁਰਾਣੇ ਪਤ੍ਰਿਆਂ ਵਿੱਚੋਂ ਜੋ ਪੜ੍ਹੇ ਜਾਂਦੇ ਸਨ, ਤੋਂ ਫੋਟੋ ਲੈ ਲਈਆਂ ਸਨ। ਇਸ ਪੋਥੀ ਦੇ ਪੱਤਰਾ ੭੧੦ ਤੇ ਇਕ ਲਿਖਤ ਹੈ।

ੴ ਸਤਿਗੁਰ ਪ੍ਰਸਾਦਿ।।

*ਸ੍ਰੀ ਠਾਕਰ ਜੀ ਪਹਿ ਆਇਆ ਗੁਰੂ ਬਾਬਾ ਨਾਨਕ ਜੀ! ਲਾਗੇ ਮੁਜਰਾ ਕਰਨ। (ਭਾਵ ਸ਼ਬਦ ਗਾਉਣ)। ਸ੍ਰੀ ਠਾਕਰ ਜੀ ਕੇ ਆਗੇ। ਪਹਿਲਾਂ ਸੋਲਹਾ ਗਾਇਆ। ਜੈ ਘਰਿ ਕੀਰਤ ਆਖੀਅਹਿ ਕਰਤੇ ਕਾ ਹੋਇ ਬੀਚਾਰੋ। ਇਹ ਸੋਹਿਲਾ ਗਾਇ ਕਰ, ਫਿਰ ਕੀਰਤ ਗਾਈ।*

*ਆਸਾ ਰਾਗ ਮਹਿ ਗੁਰੂ ਬਾਬੇ ਠਾਕਰ ਜੀ ਕੀ ਕੀਰਤ ਕਹੀ।।ਮ.੧।। ਛਿਅ ਘਰ ਛਿਅ ਗੁਰ ਤੋਂ ਨਾਨਕ ਕਰਤੇ ਕੇ ਕੇਤੇ ਵੇਸ ਤੱਕ (ਆਸਾ ਮ: ੧, ੩੫੭)। ਪ੍ਰਮੇਸ਼ਵਰ ਜੀ ਕੀ ਏਹ ਆਰਤੀ ਗੁਰੂ ਬਾਬੇ ਜੀ ਕਹੀ। ਰਾਗ ਧਨਾਸਿਰੀ ਮਹਲਾ ੧।। ਗਗਨ ਮਹਿ ਥਾਲ ਰਵਿ ਚੰਦ। ਕੈਸੀ ਆਰਤੀ ਹੋਏ ਜਗ ਜੀਵਨਾ ਤੇਰੀ ਆਰਤੀ।।* (ਧਨਾਸਰੀ-੧- ੬੬੩, ਪਤਰਾ-੭੧੦)*

ਪੁਰਾਤਨ ਜਨਮਸਾਖੀ ਨੇ ਭੀ ਗਗਨ ਮੈ ਥਾਲ ਅਤੇ ਸੋਦਰ ਕੇਹਾ, ਸ਼ਬਦ ਏਸੇ ਹਜ਼ੂਰੀ ਵਿੱਚ ਉਚਾਰਿਆ ਦੱਸਿਆ ਹੈ। ਸੋਲਹੇ ਅਤੇ ਏਨ੍ਹਾਂ ਸ਼ਬਦਾਂ ਦੀ ਸਭ ਤੋਂ ਪੁਰਾਣੀ ਤੇ ਪ੍ਰਮਾਣਿਕ ਉਥਾਨਕਾ ਮੰਨਣ ਵਿੱਚ ਆਉਂਦੀ ਹੈ। ਵੇਈਂ ਪ੍ਰਵੇਸ਼ ਦੀ ਸਾਖੀ, ਮੇਹਰਵਾਨ ਲਿਖਤ ਜਨਮਸਾਖੀ ਵਿੱਚ ਹੋਰਨਾਂ ਨਾਲੋਂ ਵਧੇਰੇ ਵੇਰਵੇ ਨਾਲ ਦਿੱਤੀ ਹੈ। ਲੇਖਕ ਉੱਤੇ ਕੁੱਝ ਆਪਣੀ ਰਹੁ ਰੀਤੀ ਦੇ ਪ੍ਰਭਾਵ ਭੀ ਹਨ, ਜਿਵੇਂ ਗੁਰੂ ਨਾਨਕ ਜੀ ਨੂੰ ਨਦੀ ਨਾਵਣ ਜਾਣ ਸਮੇਂ ਗਾਇਤ੍ਰੀ ਮੰਤਰ ਦਾ ਜਾਪ ਕਰਦੇ ਦੱਸਿਆ ਹੈ। ਵੇਈਂ ਪ੍ਰਵੇਸ਼ ਦੇ ਸੰਮਤ ਦੋ ਦੱਸੇ ਜਾਂਦੇ ਹਨ। ਪਹਿਲਾ ੨੭-੨੮ ਵਰ੍ਹਿਆਂ ਦੀ ਉਮਰ ਵਿੱਚ ਗੁਰੂ ਜੀ ਨੇ ਵੇਈਂ ਪ੍ਰਵੇਸ਼ ਤੇ ਘਰ ਤਿਆਗ ਦਾ ਨਿਸਚੈ ਕੀਤਾ, ਦੂਜਾ ਜੋ ਮੇਹਰਵਾਨ ਜੀ ਨੇ ਸੰਮਤ ਦੱਸਿਆ ਹੈ ਭਾਦੋਂ ਪੂਰਨਮਾ, ੧੫੬੪, ਇਹ ਵਧੇਰੇ ਹੀ ਪਿੱਛੋਂ ਹੈ। ਆਮ ਪ੍ਰਚੱਲਤ ਹੈ, ਆਰਤੀ ਦਾ ਉਚਾਰਨ ਜਗਨ ਨਾਥ ਹੋਇਆ। ਜਗਨ ਨਾਥ ਇਸ ਸ਼ਬਦ ਦਾ ਮੁੜ ਪੜ੍ਹਿਆ ਕਹਿਣਾ ਯੋਗ ਹੈ, ਪੋਥੀ ਹਰਿ ਸਹਾਇ ਵਾਲੀ ਅਤੇ ਪੁਰਾਤਨ ਜਨਮਸਾਖੀ ਵਿੱਚ ਦੱਸੀ ਉਥਾਨਕਾ ਠੀਕ ਅਤੇ ਮੰਨਣ ਯੋਗ ਹੈ। ਗੁਰੂ ਨਾਨਕ ਜੀ ਹਰ ਬੀਤੀ ਘਟਨਾ ਜਿਹੀ ਸਥਿਤੀ ਵੇਲੇ ਜ਼ਰੂਰੀ ਨਹੀਂ ਸੀ ਨਵੇਂ ਸ਼ਬਦ ਦੀ ਰਚਨਾ ਕਰਦੇ, ਪਹਿਲੇ ਉਚਰੇ ਸ਼ਬਦਾਂ ਦੇ ਗਾਇਨ ਤੇ ਉਚਾਰਨ ਭੀ ਕਰਦੇ ਸਨ। ਜਗਨ ਨਾਥ ਵਾਲੀ ਉਥਾਨਕਾ ਪਿੱਛੇ ਕੋਈ ਵਿਸ਼ੇਸ਼ ਕਾਰਣ ਨਹੀਂ ਸਿਵਾਏ ਇਸਦੇ ਕਿ ਓਥੇ ਆਰਤੀ ਕੀਤੀ ਜਾ ਰਹੀ ਸੀ ਸਤਿਗੁਰਾਂ ਨੇ ਸੱਚੀ ਆਰਤੀ ਦੀ ਧੁਨ ਛੇੜ ਦਿੱਤੀ ਜੋ ਅਕਾਲ ਪੁਰਖ ਦੀ ਹਜ਼ੂਰੀ ਵਿੱਚ ਆਪ ਜੀ ਨੇ ਕੀਤੀ ਸੀ।

ਪ੍ਰੋ. ਸਾਹਿਬ ਸਿੰਘ ਜੀ ਨੇ ਇਸ ਸ਼ਬਦ ਦੀ ਉਥਾਨਕਾ ਨੂੰ ਲੈ ਕੇ ਅਜੀਬ ਕਲਪਨਾ ਕੀਤੀ ਹੈ: ਭਗਤ ਰਵਿਦਾਸ ਜੀ ਦਾ ਭੀ 'ਆਰਤੀ' ਬਾਰੇ ਇੱਕ ਸ਼ਬਦ ਹੈ, ਅਤੇ ਇਹ ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਧਨਾਸਰੀ ਰਾਗ ਵਿੱਚ ਹੀ ਦਰਜ ਹੈ। ਇਹ ਸਾਂਝ ਕਿਸੇ ਸਬੱਬ ਨਾਲ ਹੀ ਨਹੀਂ ਬਣ ਗਈ। ਇਹ ਠੀਕ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਨੇ 'ਆਰਤੀ' ਵਾਲਾ ਸ਼ਬਦ ਜਗਨ ਨਾਥ ਪੁਰੀ ਜਾ ਕੇ ਉਚਾਰਿਆ, ਪਰ ਪਹਿਲੀ 'ਉਦਾਸੀ' ਵਿੱਚ ਬਨਾਰਸ ਤੋਂ ਲੰਘਦਿਆਂ ਰਵਿਦਾਸ ਜੀ ਦਾ 'ਆਰਤੀ' ਵਾਲਾ ਸ਼ਬਦ ਸਤਿਗੁਰੂ ਜੀ ਨੂੰ ਮਿਲ ਜ਼ਰੂਰ ਗਿਆ ਹੈ। ਕਿਉਂਕਿ ਭਾਵੇਂ ਬਨਾਰਸ ਤੋਂ ਜਗਨ ਨਾਥ ਪੁਰੀ ਅੱਪੜਨ ਤੱਕ ਸਾਲ ਤੋਂ ਵਧੀਕ ਸਮਾਂ ਲੱਗ ਗਿਆ, ਫਿਰ ਭੀ ਸਤਿਗੁਰੂ ਜੀ ਦੇ ਖਿਆਲਾਂ ਉੱਤੇ ਰਵਿਦਾਸ ਜੀ ਦੇ ਸ਼ਬਦ ਦਾ ਅਸਰ ਪਿਆ ਹੋਇਆ ਜਾਪਦਾ ਹੈ। (ਗੁਰਮਤ ਪ੍ਰਕਾਸ਼ ੫੦)(ਪੂਰੀ ਬਹਿਸ ਵਖਰੀ ਥਾਂ ਕੀਤੀ ਗਈ ਹੈ)

ਜਗਨਨਾਥ ਪੁਰੀ ਸ਼ਬਦ ਉਚਾਰਣ ਦੇ ਸਬੂਤ ਵੱਜੋਂ ਕਿਸੇ ਗ੍ਰੰਥ ਦਾ ਪ੍ਰਮਾਣ ਨਹੀਂ ਦਿੱਤਾ। ਜੇ ਕਿਸੇ ਥਾਂ ਲਿਖਿਆ ਹੋਵੇ ਭੀ, ਤਾਂ ਉਪਰਲੀਆਂ ਲਿਖਤਾ ਸਾਹਮਣੇ ਗ਼ਲਤ ਹੈ। ਗੁਰੂ ਨਾਨਕ ਜੀ ਨੇ ਰਵਿਦਾਸ ਜੀ ਦਾ ਸ਼ਬਦ ਸੁਣਿਆ, ਨਕਲ ਕੀਤਾ ਜਾਂ ਲਿਖਕੇ ਸੰਭਾਲਿਆ। ਵਰ੍ਹਾ ਭਰ ਉਸਨੂੰ ਪੜ੍ਹਦੇ ਰਹੇ। ਜਗਨਨਾਥ ਜਾ ਕੇ ਉਸ ਪ੍ਰਭਾਵ ਹੇਠਾਂ ਸ਼ਬਦ ਦੀ ਰਚਨਾ

* ਜਗਜੀਵਨਾਂ ਦੀ ਥਾਂ ਹੁਣ ਪ੍ਰਮਾਣਿਕ ਪਾਠ 'ਭਵ ਖੰਡਨਾ' ਤੇਰੀ ਆਰਤੀ ਹੈ'।

ਕੀਤੀ, ਇਕ ਦੂਸ਼ਤ ਕਲਪਨਾ ਹੈ। ਗੁਰੂ ਨਾਨਕ ਜੀ ਨੂੰ ਨਕਲਚੀ ਬਣਾਉਣ ਦੀ ਦੁਰਭਾਵਨਾ ਹੈ। ਯਾਦ ਰਹੇ ਏਸੇ ਆਰਤੀ ਵਾਲੇ ਸ਼ਬਦ ਵਿਚ, *'ਸਤਿ ਨਾਮ ਹੈ ਹਰਿ ਭੋਗ ਤਿਹਾਰੋ'* ਵਾਕ ਭੀ ਹੈ। ਜੋ ਵਿਆਖਿਆ ਨੂੰ ਸਹੀ ਸੇਧ ਦਿੰਦਾ ਹੈ।

## ਵੇਈਂ ਪ੍ਰਵੇਸ਼

ਇਕਿ ਦਿਨਿ ਆਗਿਆ ਪਰਮੇਸ਼ਰ ਕੀ ਹੋਈ, ਜੋ ਨਿਤਾਪ੍ਰਤਿ ਦਰਿਆਉ ਵੈਂਦਾ ਆਹਾ, ਸੁ ਇਕਿ ਦਿਨਿ ਇਕੁ ਖਿਜਮਤਿ ਦਾਰ ਲੇਕਰ ਗਇਆ, ਕਪੜੇ ਲਾਹਿ ਖਿਜਮਤਿਦਾਰ ਕੇ ਹਵਾਲੇ ਕੀਤੇ, ਆਪਿ ਨਾਵਣਿ ਪਇਆ। ਜਿਉਂ ਪਇਆ ਤਿਉਂ ਆਗਿਆ ਪਰਮੇਸਰ ਕੀ ਨਾਲਿ, ਸੇਵਕ ਲੈ ਗਏ ਦਰਗਾਹ ਪਰਮੇਸਰ ਕੀ ਸੇਵਕਾਂ ਜਾਇ ਅਰਜ਼ ਕੀਤੀ 'ਜੀ ਨਾਨਕ ਹਾਜ਼ਰੁ ਹੈ'। ਤਬਿ ਉਹੁ ਖਿਜਮਤਦਾਰੁ ਕਪੜਿਆ ਉਤੇ ਖੜਾ ਆਹਾ, ਸੋ ਖੜਾ ਖੜਾ ਹੁਟਿ ਗਇਆ। ਓਨਿ ਆਖਿਆ, ਜੋ 'ਨਾਨਕ ਦਰੀਆਇ ਵਿਚ ਪਇਆ ਆਹਾ ਸੋ ਨਿਕਲਿਓ ਨਾਹੀਂ। ਓਸਿ ਆਇ ਖਾਨ ਪਾਸ ਅਰਜੁ ਕੀਤੋ ਸੁ, 'ਖਾਨ ਸਲਾਮਤਿ' ਨਾਨਕ ਦਰੀਆਉ ਵਿਚ ਪਇਆ ਆਹਾ ਸੋ ਨਿਕਲਿਓ ਨਹੀਂ'! ਤਬਿ ਖਾਨੁ ਅਸਵਾਰੁ ਹੋਇਆ, ਬਾਹਿਰ ਆਇਆ। ਦਰੀਆਉ ਉਪਰਿ ਆਇਆ, ਮਲਾਹ ਬੁਲਾਏ ਅਰੁ ਜਾਲ ਬੰਧਿ ਪਵਾਏ। ਤਬਿ ਮਲਾਹ ਸੋਧਿ ਥਕੇ, ਪਰ ਲਧਾ ਨਹੀਂ। ਤਬਿ ਖਾਨੁ ਬਹੁਤੁ ਦਿਲਗੀਰ ਹੁਆ। ਫਿਰਿ ਅਸਵਾਰੁ ਹੋਆ, ਅਖਿਓਸੁ, 'ਨਾਨਕ ਭਲਾ ਵਜੀਰੁ ਥਾ'।ਖਾਨੁ ਘਰਿ ਆਇਆ ।

*ਆਗਿਆ ਪਰਮੇਸਰ ਕੀ ਹੋਈ, ਜੋ ਨਾਨਕ ਭਗਤੁ ਹਾਜਰੁ ਹੋਆ, ਤਾਂ ਅੰਮ੍ਰਿਤ ਦਾ ਕਟੋਰਾ ਭਰਿ ਆਗਿਆ ਨਾਲ ਮਿਲਿਆ। ਹੁਕਮੁ ਹੋਆ' ਨਾਨਕ!' ਇਹ ਅੰਮ੍ਰਿਤ ਮੇਰੇ ਨਾਮ ਕਾ ਪਿਆਲਾ ਹੈ। ਤੂੰ ਪੀਉ! ਤਣ ਗੁਰੂ ਨਾਨਕ ਤਸਲੀਮ ਕੀਤਾ, ਪਿਆਲਾ ਪੀਤਾ, ਸਾਹਿਬੁ ਮਿਹਰਵਾਨੁ ਹੋਆ, ਨਾਨਕ ਮੈਂ ਤੇਰੇ ਨਾਲ ਹਾਂ! ਮੈਂ ਤੇਰੇ ਤਾਈਂ ਨਿਹਾਲੁ ਕੀਆ ਹੈ, ਅਰੁ ਜੋ ਤੇਰਾ ਨਾਉ ਲੇਵੇਗਾ ਸੋ ਸਭ ਮੈਂ ਨਿਹਾਲੁ ਕੀਤੇ ਹੈਨਿ। ਤੂ ਜਾਇ ਕਰਿ ਮੇਰਾ ਨਾਮੁ ਜਪਿ, ਅਰ ਲੋਕਾਂ ਥੀਂ ਭੀ ਜਪਾਇ। ਅਰੁ ਸੰਸਾਰ ਥੀਂ ਨਿਰਲੇਪ ਰਹੁ। ਨਾਮੁ, ਦਾਨੁ, ਇਸਨਾਨੁ, ਸੇਵਾ, ਸਿਮਰਨ ਵਿਚ ਰਹੁ। ਮੈਂ ਤੇਰੇ ਤਾਈਂ ਆਪਣਾ ਨਾਮ ਦੀਆ ਹੈ। ਤੂੰ ਸੋਵਾ ਕਿਰਤਿ ਕਰਿ'। ਤਬਿ ਗੁਰੂ ਨਾਨਕ ਸਲਾਮ ਕੀਤਾ, ਖੜਾ ਹੋਇਆ, ਤਬਿ ਹੁਕਮੁ ਆਇਆ, ਆਗਿਆ ਹੋਈ, 'ਨਾਨਕ ਮੇਰੇ ਨਾਮ ਦੀ ਵਡਿਆਈ ਕੈਸੀ ਹੈ? ਕਹੁ! ਤਬ ਬਾਬਾ ਬੋਲਿਆ ਧੁੰਨਿ ਅਨਹਦ ਉਠੀ :*

*ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ॥*

*ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ॥ (ਸਿਰੀ ਰਾਗ ਮ: ੧-੧੪)*

ਤਬਿ ਫਿਰ ਆਵਾਜ ਹੋਆ, ਨਾਨਕ ਮੇਰਾ ਹੁਕਮੁ ਤੇਰੀ ਨਦਰੀ ਆਇਆ ਹੈ, ਤੂੰ ਮੇਰੇ ਹੁਕਮ ਕੀ ਸਿਫਤਿ ਕਰੁ! ਜੋ ਕਿਸੀ ਕਿਆ ਕਿਆ ਹੋਆ ਹੈ, ਅਤੇ ਮੇਰੇ ਦਰਿ ਵਿਚ ਕਿਆ ਕਿਆ ਸੁਣਿਆ ਬਜੰਤ੍ਰ ਗਾਵਨ ਹਾਰੇ। ਤਬਿ ਬਾਬਾ ਬੋਲਿਆ, 'ਧੁਨਿ ਉਠੀ: ਰਾਗ ਆਸਾ ਮ:੧॥ਸਲੋਕ॥

*ਆਦਿ ਸਚੁ ਜੁਗਾਦਿ ਸਚੁ॥ ਹੈਭੀ ਸਚੁ ਨਾਨਕ ਹੋਸੀ ਭੀ ਸਚੁ॥੧॥ ਜਪੁ ਸੰਪੂਰਣ ਕੀਤਾ।*

*ਤਬਿ ਫਿਰ ਆਗਿਆ ਆਈ, ਹੁਕਮੁ ਹੋਆ, 'ਨਾਨਕ ਜਿਸੁ ਉਪਰਿ ਤੇਰੀ ਨਦਰਿ, ਤਿਸੁ ਉਪਰਿ ਮੇਰੀ ਨਦਰਿ। ਜਿਸੁ ਉਪਰਿ ਤੇਰਾ ਕਰਮੁ, ਤਿਸੁ ਉਪਰਿ ਮੇਰਾ ਕਰਮ! ਮੇਰਾ ਨਾਉ ਪਾਰਬ੍ਰਹਮ ਪਰਮੇਸਰੁ, ਅਰੁ ਤੇਰਾ ਨਾਉ, ਗੁਰੂ ਪਰਮੇਸਰੁ, ਤਬ ਗੁਰੂ ਨਾਨਕ ਪੈਰੀ*

*ਪਇਆ, ਸਿਰਪਾਉ ਦਰਗਾਹੋਂ ਬਾਬੇ ਨੂੰ ਮਿਲਿਆ, ਸਬਦੁ ਧੁਨਿ ਉਠੀ ਰਾਗੁ ਧਨਾਸਰੀ ਹੋਆ, ਮਹਲਾ ੧ ਆਰਤੀ:*

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥

*(ਰਾਗ ਧਨਾਸਰੀ ਮ: ੧-੧੩)*

*ਤਬਿ ਆਗਿਆ ਉਨ੍ਹਾਂ ਸੇਵਕਾਂ ਨੋ ਹੋਈ, ਜੋ 'ਨਾਨਕ ਕਉ ਉਸੀ ਘਾਟਿ ਪਹੁਚਾਇ ਆਵਹੁ।' ਤਬਿ ਗੁਰੂ ਨਾਨਕ ਕੇ ਤਾਈਂ ਤੀਸਰੇ ਦਿਨਿ ਉਸੀ ਘਾਟ ਆਣਿ ਨਿਕਾਲਿਆ। ਦਰੀਆਉ ਵਿਚ ਨਿਕਲਿਆ ਤਬ ਲੋਕਾਂ ਡਿਠਾ। ਲੋਕਾਂ ਕਹਿਆ, 'ਯਾਰੋ ਇਹੁ ਤਾਂ ਦਰੀਆਇ ਵਿਚਿ ਪਇਆ ਆਹਾ, ਏਹੁ ਕਿਥੁ ਪੈਦਾ ਹੋਆ? ਤਬਿ ਗੁਰੂ ਨਾਨਕ ਡੇਰੇ ਆਇ ਕਰਿ ਵੜਿਆ। ਡੇਰਾ ਸਭੁ ਲੁਟਾਇ ਦੂਰਿ ਕੀਤੋ ਸੁ। ਲੋਕ ਬਹੁਤ ਜੁੜਿ ਗਏ, ਖਾਨੁ ਭੀ ਆਇ ਗਇਆ, ਅਖਿਓਸੁ 'ਨਾਨਕ ਤੇਰੇ ਤਾਈਂ ਕਿਆ ਹੋਆ ਹੈ'।*

*ਤਬ ਲੋਕਾਂ ਕਹਿਆ, 'ਜੀ ਏਹੁ ਦਰੀਆਉ ਵਿਚ ਪਇਆ ਆਹਾ, ਦਰੀਆਉ ਵਿਚੋਂ ਚੋਟਿ ਖਾਧੀ। ਤਬਿ ਖਾਨ ਕਹਿਆ, 'ਯਾਰੋ ਵਡਾ ਹੈਫੁ ਹੋਆ। ਖਾਨ ਦਿਲਗੀਰ ਹੋਇ ਕਰ ਉਠਿ ਗਇਆ। ਤਬ ਗੁਰੂ ਨਾਨਕ ਕੇ ਤੇੜਿ ਇਕਾ ਲੰਗੋਟੀ ਰਾਖੀ, ਹੋਰੁ ਰਖਿਓਸੁ ਕਿਛੁ ਨਾਹੀਂ। ਫਕੀਰਾਂ ਨਾਲਿ ਜਾਇ ਬੈਠਾ। ਨਾਲ ਮਰਦਾਨਾ ਡੂਮੁ ਜਾਇ ਬੈਠਾ।*

*(ਪੁਰਾਤਨ ਜਨਮ ਸਾਖੀ, ਵਜੀਰ ਹਿੰਦ ਪ੍ਰੈਸ ਸਫਾ ੩੯-੪੦)*

ਜਨਮਸਾਖੀ ਮੇਹਰਵਾਨ ਜੀ ਅਨੁਸਾਰ ਵੇਈਂ ਪ੍ਰਵੇਸ਼ ਦਾ ਪ੍ਰਸੰਗ ਵਡਅਕਾਰੀ ਵੀ ਹੈ ਮਹੱਤਵਪੂਰਣ ਵਿਸਥਾਰ ਵਾਲਾ ਭੀ ਜਿਸ ਵਿੱਚੋਂ ਖਾਸ ਖਾਸ ਅੰਸ਼ ਪੜ੍ਹਨੇ ਜ਼ਰੂਰੀ ਹਨ।

ਗੁਰੂ ਨਾਨਕ ਜੀ ਦਾ ਪ੍ਰਭੂ ਦੀ ਹਜ਼ੂਰੀ ਵਿੱਚ ਪਹੁੰਚ ਕੇ ਬਖਸ਼ਸ਼ ਹਾਸਲ ਕਰਨ ਦੀ ਸਾਖੀ ਦੇ ਕਈ ਪੱਖ ਗੁਰੂ ਘਰ ਦੇ ਲਿਖਾਰੀ ਦੇ ਲਿਖੇ ਹੋਏ ਦਿਲ ਟੁੰਬਣ ਵਾਲੇ ਹਨ। ਅਤੇ ਵੱਡਾ ਵਿਸਥਾਰ ਅੰਤ ਵਿੱਚ ਦਿੱਤਾ ਗਿਆ ਹੈ:

ਪੁਰਾਤਨ ਜਨਮਸਾਖੀ, ਆਦਿ ਸਾਖੀਆਂ ਵਿੱਚ ਵੇਈਂ ਪ੍ਰਵੇਸ਼ ਦੀ ਸਾਖੀ ਸੰਖੇਪ ਰੂਪ ਵਿੱਚ ਆਈ ਹੈ। ਮੇਹਰਵਾਨ ਵਾਲੀ ਜਨਮਸਾਖੀ ਵਿੱਚ ਇਹ ਵਿਸਥਾਰ ਨਾਲ ਦਿੱਤਾ ਗਿਆ ਸੰਬਧਿਤ ਪ੍ਰਸੰਗ ਭਾਗ ਦੇ ਰੂਪ ਵਿੱਚ ਪੜ੍ਹਨ ਯੋਗ ਹੈ।

*ਤਬ ਗੁਰੂ ਬਾਬਾ ਨਾਨਕ ਸੀ ਸਦਾ 'ਸਰਬਦਾ ਇਸ਼ਨਾਨ ਕਰਣੇ ਦਰਿਆਇ ਜਾਤਾ। ਜਦਿ ਸਵਾ ਪਹਰੁ ਰਾਤਿ ਰਹਤੀ, ਤਬ ਗੁਰੂ ਨਾਨਕ ਜੀ ਇਸ਼ਨਾਨ ਕਰਣੈ ਦਰਿਆਇ ਜਾਤਾ। ਏਕੁ ਨਫਰ ਸਾਥ ਜਾਤਾ। ਤਬ ਗੁਰੂ ਬਾਬਾ ਨਾਨਕੁ ਜੀ ਇਸ਼ਨਾਨ ਕਰਤਾ, ਉਹ ਕਪੜੇ ਪਕੜਿ ਨਫਰੁ ਘਾਟ ਉਪਰਿ ਬੈਠਿ ਰਹਤਾ। ਜਦਿ ਗੁਰੂ ਨਾਨਕ ਜੀ ਇਸ਼ਨਾਨ ਕਰਿ ਨਿਕਲਤਾ ਤਬ ਉਹ ਕਪੜੇ ਅਗੈ ਆਣਿ ਧਰਤਾ। ਬਾਬਾ ਨਾਨਕ ਜੀ ਪਗ ਬਾਂਧਿ ਕਰਿ, ਧੋਤੀ ਕਸਿ ਕਰਿ, ਚਾਦਰ ਓਢਿ ਕਰਿ, ਤਰਪਨ ਨੇਮ ਗਾਇਤ੍ਰੀ ਪੜ੍ਹਿ ਕਰਿ, ਸਿਮਰਨੁ ਧਿਆਨੁ ਪਰਮੇਸ਼ਰ ਕਾ ਕਰਿ ਕਰਿ, ਬਾਹਰਿ ਦਰੀਆਵ ਉਪਰਿ ਤੇ ਫੇਰਿ ਘਰਿ ਆਇਕੈ ਪਰਮੇਸ਼ਰ ਕਾ ਕੀਰਤਨ ਕਰਤਾ।*

*ਜਿਉ ਕਪੜੇ ਉਤਾਰਿ ਨਫਰ ਕਉ ਪਕੜਾਏ, ਜੂੜਾ ਕਰਿ ਕਰਿ ਜੀਉ ਦਰੀਆਵ ਵਿਚ ਟੁਬਕੀ ਮਾਰੀ, ਤਿਉ ਫੇਰਿ ਨਾ ਨਿਕਲਿਆ। ਪਰਮੇਸਰੁ ਕੇ ਲੋਕ ਗੁਰੂ ਬਾਬੇ ਕਉ ਨਿਰੰਜਨ, ਨਿਰੰਕਾਰ ਪਾਸਿ ਲੈ ਗਏ। ਜਬ ਗੁਰੂ ਬਾਬੇ ਘੜੀ ਕਿ ਟੁਬਕੀ ਮਾਰੀ ਹੋਇਆ, ਤਬ ਉਨਿ ਨਫਰਿ ਕਿਹਾ ਜਿ 'ਏ ਪਰਮੇਸਰੁ' ਏਹ ਜੇ ਆਵਾਜੁ ਆਵਤਾ ਹੈ ਸਿ ਕਿਥਹੁ ਆਵਦਾ ਹੈ?'*

*ਤਹ ਗੁਰੂ ਬਾਬੇ ਨਾਨਕ ਜੀ ਟੂਬਕੀ ਮਾਰੀ ਪਹਰੁ ਏਕ ਹੋਆ, ਤਬ ਉਨਿੰ ਨਫਰ ਓਦੂ ਥਾਂਵਹੁ ਦੇਖਦਾ ਰਹਿਆ, ਹਾਇ ਹਾਇ ਕਰਦਾ ਫਿਰੈ, ਜਿ ਹਾਇ ਕਿਥੈ ਗਾਇਆ, ਕਿਥੈ ਰਹਿਆ। ਹਾਇ ਹਾਇ ਕਿਆ ਹੋਇਆ?' ਓਹੁ ਬਹੁਤ ਬਾਬੇ ਨਾਨਕ ਜੀ ਕਾ ਹਿਤਕਾਰੀ ਥਾ। ਹਾ ਹਾ ਬਿਲਾਪ ਕਰਦਾ ਫਿਰੈ, ਨਾ ਘਰਿ ਜਾਇ ਸਕੈ, ਨਾ ਦਰਿਆਵ ਵਿਚੀ ਵੜਿ ਸਕੈ। ਲਾਗਾ ਬੈਰਾਗੁ ਕਰਣੈ। ਕਦੇ ਹੇਠਾੜਿ ਜਾਇ ਕਦੇ ਉਤਾੜਿ ਜਾਇ। ਦਰੀਆਵ ਦੇ ਕਨਾਰੇ ਫੇਰੀਆ ਕ਼ਰੈ। ਕਹਿ ਕਿਛੁ ਨ ਸਕਈ। ਤਬ ਗੁਰੂ ਬਾਬਾ ਨਾਨਕ ਜੀ ਦਰੀਆਵ ਵਿਚ ਪਹਰੁ ਰਾਤ ਹੋਈ, ਪ੍ਰਾਤ ਸਮੇਂ ਹੋਆ। ਤਬ ਲੋਕ ਸ਼ਹਰ ਕੇ ਲਾਗੇ ਦਰੀਆਵ ਊਪਰ ਫਿਰਣੈ। ਕੋਈ ਨਾਵਣੈ ਕੋਈ ਉਜੂ ਸਾਜਣ, ਕੋਈ ਨਿਵਾਂਜੀ- ਕੋਈ ਪੁਜਾਰੀ, ਕੋਈ ਹਾਜਤਵੰਤੁ ਕੋਈ ਹਥੁ ਮੁਹ ਧੋਵੈ। ਦਰਿਆਵ ਊਪਰਿ ਲੋਕ ਵਹੁ ਗਿਆ। ਤਬ ਗੁਰੂ ਬਾਬਾ ਨਾਨਕ ਦਰੀਆਵ ਵਿਚ ਰਹਿਆ। ਤਬ ਉਨਿ ਨਫਰਿ ਕਹਿਆ ਜਿ, 'ਭਾਈ' ਮੈਂ ਏਸੁ ਜਾਇ ਕਿਆ ਖੜ੍ਹਾ ਕਰਦਾ ਹਾਂ, ਮੈਂ ਘਰੀ ਜਾਇ'। ਤਬ ਗੁਰੂ ਬਾਬੇ ਕੇ ਦਰਬਾਰਿ ਜਾਇ ਜਾਇ ਖੜਾ ਹੋਆ, ਤਬ ਅਉਤਾਰੀ ਲੋਕੁ ਗੁਰੂ ਬਾਬੇ ਨਾਨਕ ਜੀ ਕੇ ਦਰਬਾਰਿ ਜਾਇ ਖੜੇ ਹੋਏ ਹੈਨ।*

*ਆਪਣੇ ਬਿਗਾਨੇ ਦੇਵ ਕੇ ਲੋਕ ਸਭਿ ਜਿਤਨੇ ਥੇ ਸਭਿ ਗੁਰੂ ਬਾਬੇ ਨਾਨਕ ਜੀ ਕਉ ਉਡੀਕਦੇ ਹੈਨਿ, ਜਿ ਨਾਨਕੁ ਆਵੈ ਤਬ ਕਿਸੀ ਕਉ ਕਿਛੁ ਪਲੈ ਪਵੈ ਤਬ ਉਨਿ ਨਫਰਿ ਦਰਬਾਰਿ ਜਿਉ ਲੋਕ ਉਡੀਕਦੇ ਥੇ ਬਾਬੇ ਕਉ ਸਿ ਬਾਬੇ ਬਿਨਾ ਉਸ ਕਾ ਮਨੁ ਫੁਟਿ ਗਇਆ, ਗਦ ਗਦ ਹੋਇ ਗਇਆ, ਲਾਗਾ ਰੋਵਣੇ। ਤਬ ਲੋਕਹੁ ਕਹਿਆ, ਹਾਇ ਹਾਇ ਰੇ ਬਾਬੇ ਨਾਨਕ ਜੀ ਨਫਰੁ! ਤੂੰ ਕਿਉਂ ਰੋਤਾ ਹੈ? ਤਬ ਉਸ ਕਉ ਕਹਣਾ ਕਿਛੂ ਆਵੈ ਨਹੀਂ, ਓਹੁ ਰੋਇਆ ਹੀ ਰਹੈ, ਬੋਲਿ ਕਿਛੁ ਨ ਸਕਈ। ਜਬ ਓਹੁ ਰੋਇ ਰੋਇ ਸਾਬਤ ਹੂਆ ਤਬ ਓਹੁ ਲੋਕਹੇ ਪੁਛਿਆ ਜਿ, ਕਿਉਰੇ ਰਾਮ ਕੇ, ਕਿਉਂ ਭਾਈ, ਕਿਆ ਹੂਆ'? ਤੂ ਕਿਉਂ ਰੋਤਾ ਹੈ ? ਕਹੇ, ਜੀ ਕਿਆ ਨਾ ਰੋਵਉ, ਜਿਉ ਪ੍ਰਾਤ ਕਾਲਿ ਨਾਨਕ ਜੀ ਦਰੀਆਇ ਨਾਵਣ ਜਾਂਦਾ ਜਿਉ ਨਾਵਣੈ ਵੜਿਆ ਅਰੁ ਟੂਬਕੀ ਮਾਰੀ ਤਿਉ ਫੇਰਿ ਨਾ ਨਿਕਲਿਆ, ਮੈ ਦੇਖਿ ਢੂੰਡੇ ਰਹਿਆ, ਨਾ ਜਾਣੀਐ ਜਿ ਕਿਸੁ ਤਰਫ ਗਇਆ ਹੈ? ਕਈ ਹਜਾਰੁ ਲੋਕ ਲਾਗੈ ਰੋਵਣੈ। ਤਬ ਜੈ ਰਾਮ ਕਉ ਖਬਰਿ ਭਈ ਤਿਨਿ ਲਾਹਿ ਪਗ ਭੁੰਇ ਨਾਲਿ ਮਾਰੀ, ਸਿਆਪਾ ਹੁਆ। ਆਇ ਕਹੀਂ ਖਬਰਿ ਕੀਨੀ। ਖਾਨਿ ਜੀ ਸਲਾਮਤਿ ਇਉ ਹਕੀਕਤੀ ਹੋਈ ਹੈ।' ਤਬ ਖਾਨਿ ਕਹਿਆ ਜਿ, 'ਯਾਰਹੁ! ਕੋਈ ਖੁਦਾਇ ਕਾ ਲੋਕ ਥਾ'। ਤਬ ਖਾਨਿ ਹਥ ਫਾਟੇ ਜਿ, 'ਹਾਇ ਹਾਇ ਕਿਆ ਦਿਆਨਤਦਾਰੁ ਹਿੰਦੂ ਥਾ'। ਸਿਰੁ ਫੇਰਿ ਕਹਿਆ, ਕਹਿਆ ਦਵਲਤ ਖਾਨਿ ਜਿ, ਐ ਜੈ ਰਾਮ! ਅਬ ਦਰੀਆਵ ਮਹਿ ਜਾਲ ਬਾਹੀਅਹਿ ਜਿ ਜਾਲ ਬਲਾਇ ਖਾਇ ਨਹੀਂ ਗਈ ਉਸਕਾ ਕਲਬੂਤ ਪਾਈਐਗਾ। ਅਰੁ ਜੋ ਡੂਬਾ ਹੈ, ਅਰੁ ਜੇ ਕਾਇ ਬਲਾਇ ਖਾ ਗਈ ਹੈ ਤਾਂ ਖੁਦਾਇ ਦੇ ਹਵਾਲੇ। ਤਬ ਬਹੁਤ ਜਾਲ ਲੇ ਕਰਿ ਮਲਾਹ ਲਾਵਹੁ ਅਰੁ ਬੇੜੀਆਂ ਸਾਥਿ ਜਾਲ ਮਾਹਿ ਬਹਾਇ ਕੇਰ ਦਰੀਆਵ ਕੇ ਉਰਵਾਰੇ ਪਾਰ ਜਲ ਰਖਾਇ ਕਰਿ ਕੋਸ ਤੀਨ ਚਾਰਿ ਊਪਰਿ ਦਰੀਆਉ ਸੋਧੀਐ। ਜੇ ਮਤੁ ਕਲਬੂਤ ਨਾਨਕ ਜੀ ਕਾ ਪਾਈਐ। ਤਬ ਆਪਿ ਦਵਲਤ ਖਾਨੁ ਚੜ੍ਹਿਆ, ਮਲਾਹਿ ਬੁਲਾਇ ਕਰਿ ਘਾਉ ਜਾਲ ਬਹਾਇ, ਕੋਸ ਤੀਨਿ ਚਾਰਿ ਮਹਿ ਪਾਨੀ ਦਰੀਆਉ ਗਾਹਨੁ ਕੀਆ। ਕਲਬੂਤ ਕਹੀ ਨਾ ਪਇਆ। ਚਾਰ ਪਹਰਿ ਦਿਨਿ ਦਵਲਤ ਖਾਨੁ ਢੂਢਿ ਰਹਿਆ ਦਰੀਆਉ, ਸਾਂਝਿ ਕਉ ਘਰ ਆਇਆ। ਆਇ ਕਰਿ ਜੈ ਰਾਮ ਕਉ ਸਰਪਾਉ ਪਹਰਾਇਆ। ਜੈ ਰਾਮੁ ਕਉ ਕਹਿਆ ਦਵਲਤ ਖਾਨੁ, ਜਿ 'ਐ ਜੇ ਰਾਮ। ਤੂ*

*ਖਾਤਰਿ ਜਮਾ ਰਖੁ। ਏਹ ਖੁਦਾਇ ਬਾਤ ਹੋਇ ਹੈ, ਚਾਰਾ ਖੁਦਾਇ ਸਿਉ ਕਿਸੀ ਕਾ ਨਾਹੀਂ ਚਲਤਾ। ਖੁਦਾਇ ਏਵੈ ਚਾਹੀਦਾ ਸੀ। ਤੂੰ ਖਾਤਿਰ ਕਰਾਰਿ ਲਿਆਉ। ਜੈ ਰਾਮ ਕਉ ਖਾਨ ਸਰਪਾਉ ਪਹਿਰਾਇਆ। ਜੈਰਾਮੁ ਤਸਲੀਮ ਕਰੀ। ਬਹੁੜਿ ਖਾਨਿ ਕਹਿਆ ਜਿ, ਐ ਜੈ ਰਾਮ! ਹਮਾਰੀ ਸਰਕਾਰ ਕਾ ਹਿਸਾਬੁ ਹੈ ਸਿ ਨਾਨਕ ਕੇ ਕਾਗਦ ਮੰਗਾਇ ਕਰਿ ਤੂ ਜਮਾ ਸਮਝਿ ਲੇਹਿ। ਤਬ ਜੈ ਰਾਮੁ ਕਹਿਆ ਜਿ, 'ਖਾਨ ਸਲਾਮਤਿ। ਨਾਨਕ ਰੋਜ ਕਾਗਦੁ ਪਹੁਚਾਵਦਾ ਥਾ। ਈਵ ਨਾਹੀਂ ਜਿ ਇਕੁ ਫਲੂਸ ਤਾਈ ਕਿਛੁ ਤਮਾ ਹੋਇ। ਉਹੁ ਬਡਾ ਬੇ ਤਮਾਉ ਥਾ, ਉਸ ਕਉ ਕਿਛੁ ਤਮਾ ਕੀ ਪਰਵਾਹ ਨ ਸੀ, ਓਹ ਗਉਸ ਕੋਈ ਉਸ ਖੁਦਾਇ ਕਾ ਥਾ। ਓਹ ਇਸੁ ਜਹਾਨੁ ਕੀ ਬਾਤ ਕਾਈ ਨ ਥਾ ਕਰਤਾ। ਤਬ ਖਾਨਿ ਕਹਿਆ ਜਿ, ਐ ਜੈ ਰਾਮ! ਮੈਂ ਭੀ ਬਹੁਤ ਕਹਿ ਜਾਣਦਾ ਥਾ। ਜੋ ਨਾਨਕ ਖੁਦਾਈ ਬੰਦਾ ਹੈ'। ਜੈ ਰਾਮ ਪਾਸਿ ਖਾਨਿ ਕਹਿਆ, ਜਿ 'ਸਾਦਕੇ ਨੋ ਖੁਦਾਇ ਏਸੁ ਮਾਮਲੇ ਵਿਚ ਰਹਣੇ ਨਾਹੀਂ ਦੇਂਦਾ। ਇਸ ਜਾਹਗਾ ਉਸ ਨਾਹਾ ਰਹਣਾ, ਪਰ ਜਿਸੁ ਜਾਹਗਾ ਦਾ ਸੀ ਸੋ ਖੁਦਾਇ ਤਿਸੀ ਜਾਹਗਾ ਲਿਜਾਇ ਰਖਿਆ। ਤਬ ਜੈ ਰਾਮਿ ਕਹਿਆ ਜਿ ਖਾਨ ਜੀ ਸਲਾਮਤਿ। ਜੋ ਕਿਛੁ ਸਰਕਾਰ ਥੀ ਪਾਵਦਾ ਥਾ ਸੋ ਸਭੁ ਕਿਛੁ ਖੁਦਾਇ ਕੈ ਰਾਹਿ ਦੇਤੇ। ਅਰੁ ਜੋ ਕਿਛੁ ਹੋਤਾ ਸਿ ਏਕ ਦੰਮੜਾ ਪਰਾਇਆ ਹਕੁ ਥਾ, ਹਵਾ ਕਿਸੀ ਕਾ ਨ ਰਖਤਾ, ਹੈਫੁ ਹੈ ਖਾਨਿ ਜੀ ਸਲਾਮਤਿ! ਹਮ ਕਉ ਖੁਦਾਇ ਤਾਲਹ ਫਉਤੁ ਨਾਹੀਂ ਕਰਤਾ'। ਤਬ ਦਵਲਤ ਖਾਨਿ ਕਹਿਆ ਜਿ, 'ਏ ਜੈ ਰਾਮ! ਕਿਛੁ ਓਹੁ ਤੁਮਾਰੇ ਹੀ ਕਾਮ ਕਉ ਨਾ ਥਾ, ਓਹ ਹਮਾਰੀ ਸਰਕਾਰ ਕਾ ਕੰਮੁ ਬਹੁਤ ਸਵਾਰਤਾ ਥਾ, ਬਹੁਤ ਦਿਆਨਤਦਾਰ ਥਾ, ਪਣੁ ਕਿਛੁ ਖੁਦਾਇ ਸੰਉ ਕਿਆ ਚਲਤਾ ਹੈ। ਜਾਹੁ ਤੁਮ ਡੇਰੈ, ਖੁਦਾਇ ਸੁਭ ਭਲਾ ਕਰੈਗਾ'। ਜੈ ਰਾਮ ਬਿਦਾ ਹੋਇ ਕੈ ਡੇਰੇ ਆਇਆ। ਤਬ ਜੈ ਰਾਮ ਆਇ ਕੈ ਡੇਰੈ ਜਿ ਕੋਈ ਲੋਕੁ ਥਾ ਤਿਸ ਕਉ ਨਿਸਾ ਕਿਆ ਜਿ, 'ਬਾਬਾ! ਖੁਦਾਈ ਬਾਤ ਸੰਉ ਚਾਰਾ ਕਿਛੁ ਨਾਹੀਂ'। ਤਬ ਲੋਕ ਰੋਇ ਪੀਟਿ ਕਰਿ ਬੈਠਿ ਰਹੇ।*

*ਤਬ ਨਿਰੰਜਨ ਨਿਰੰਕਾਰ ਕਹਿਆ ਜਿ, 'ਰੇ ਜਾਹੁ, ਜਾਇ ਕਰਿ ਤੁਮੁ ਨਾਨਕੁ ਕਉ ਮੇਰੇ ਪਾਸਿ ਲੈ ਆਵਹੁ'। ਤਬ ਨਾਨਕ ਜੀ ਕਉ ਆਇ ਕਰਿ ਕਰਤੇ ਪੁਰਖੁ ਕੇ ਲੋਕ ਲੇ ਗਏ, ਲਿਜਾਇ ਜਹਾਂ ਕਰਤਾ ਪੁਰਖ ਥਾ ਉਹਾ ਹੀ ਲਿਜਾਇ ਖੜਾ ਕੀਆ। ਅਗੈ ਨਿਰੰਜਨ ਪੁਰਖੁ ਕਰਤਾ ਬੈਠਾ ਹੈ। ਸੁਪੇਦ ਦਾੜੀ ਹੈ, ਲਾਲੁ ਬਾਣਾ ਹੈ, ਸੁਨਹਰੀ ਪਲੰਘ ਹੈ, ਤਿਸ ਉਪਰਿ ਸੁਪੇਦ ਨਿਹਾਲੀ ਹੈ ਵਿਛਾਈ ਹੋਈ। ਉਸੁ ਉਪਰਿ ਕਰਤਾ ਪੁਰਖੁ ਬੈਠਾ ਹੈ ਬਡਾ ਤਕੀਆ ਹੈ। ਆਸ ਪਾਸਿ ਜਿਮੀ ਸਬਜ ਹੈ, ਲਾਲ ਸਿਆਹ ਜਰਦੁ ਸੁਪੇਦ ਮੂੰਗੇ ਸਬਜ ਰੰਗ ਰੰਗ ਕੇ ਬਿਛਾਵਣੇ ਬਿਛਾਏ ਹੋਏ ਹੈ, ਜਿਤਨੇ ਟੈਹਲੂਏ ਸਾਥਿ ਹੈ ਏਤਨੀਆਂ ਸਭਿ ਲਾਲ ਬਾਣੇ ਹੈ। ਏਕ ਭੈਂਸ ਅਗੇ ਘਾਸੁ ਖੜੀ ਚਰਤੀ ਹੈ। ਉਸ ਕੈ ਪਾਸਿ ਦੁਇ ਜਣੇ ਲਾਲੀ ਕਪੜੀ ਖੜੇ ਝਲਤੇ ਹੈ। ਬਾਬਾ ਨਾਨਕੁ ਉਨਹੁ ਪ੍ਰਮੇਸੁਰ ਕੇ ਲੋਕਹੁੰ ਲਿਜਾਇ ਨਿਰੰਜਨ ਨਿਰੰਕਾਰ ਕੇ ਆਗੈ ਖੜਾ ਕੀਆ ਤਬ ਦੇਖ ਕਰ ਨਾਨਕ ਹੈਰਾਨ ਹੋਇਸ ਇਹ ਕਹਿਓਸੁ ਜਿ, 'ਵਾਹੁ, ਵਾਹ ਤੂ ਵਾਹ ਵਾਹੁ! ਤੂ ਨਿਰੰਕਾਰੁ ਤੂ ਵਾਹੁ ਵਾਹੁ। ਤਾਂ ਬਾਬੇ ਨਾਨਕ ਕਉ ਪਰਮੇਸਰ ਕਹਿਆ ਜਿ 'ਏ ਨਾਨਕ! ਜੀਉ ਤੇਰਾ ਭਲਾ ਹੈ?' ਕਹੈ ਜੀ, ਤੇਰੇ ਦਰਸਨਿ ਦੇਖੇ ਭਲਾ ਹੈ'। ਕਹੈ ਨਾਨਕ, 'ਤੂੰ ਖਰਾ ਚੰਗਾ ਹੈ?' ਕਹੈ ਜੀ, 'ਅਜੁ ਚੰਗਾ ਹੰਉ ਜਾ ਤੇਰਾ ਦਰਸਨੁ ਦੇਖਿਆ ਹੈ। ਤਬ ਨਿਰੰਜਨੁ ਨਿਰੰਕਾਰ ਬੈਠਾ ਹੈ ਮੂਰਤਿਮਾਨ ਜੀਆਂ ਕਾ ਦਾਤਾ। ਸੇਤ ਕੇਸ ਲਾਲ ਰੂਪੁ। ਨਿਰੰਜਨ ਨਿਰੰਕਾਰ ਜੀਆ ਕਾ ਦਾਤਾ ਕਰਤਾ ਪੁਰਖ ਅਬਿਨਾਸੀ ਘਟਿ ਘਟਿ ਵਾਸੀ ਅਕਾਲ ਮੂਰਤਿ ਬੈਠਾ ਹੈ ਅਰੁ ਕਰਤੇ*

*ਪੁਰਖਿ ਕਹਿਆ, ਜਿ 'ਏ ਨਾਨਕ! ਤੂੰ ਅਗੇ ਆਉ। ਅਗੈ ਆਇ ਕਰ ਤੂੰ ਮੇਰੇ ਚਰਨਾ ਊਪਰਿ ਸਿਰੁ ਰਾਖੁ'। ਤਬ ਬਾਬੇ ਨਾਨਕ ਜੀ ਚਰਨ ਕਮਲ ਸ੍ਰੀ ਠਾਕੁਰ ਜੀ ਕੇ ਊਪਰਿ ਸਿਰੁ ਰਾਖਾ। ਤਬ ਕਰਤੇ ਪੁਰਖਿ ਓਹੁ ਭੈਂਸ ਦੁਹਾਈ। ਦੁਹਾਈ ਕਰਿ ਕਟੋਰਾ ਦੂਧ ਕਾ ਭਰਿਆ, ਭਰਿ ਕਰਿ ਹਾਥਿ ਲੀਆ। ਤਬ ਕਰਤੇ ਪੁਰਖ ਕਹਿਆ ਏ ਨਾਨਕ ਇਹ ਦੂਧ ਨਾਹੀ ਜਿ ਤੂ ਦੂਧ ਜਾਣਤਾ। ਹਾਥਿ ਲੇਕਰ ਬਾਬੇ ਨਾਨਕ ਜੀ ਕਉ ਕਹਿਆ, ਜਿ, ਏ ਨਾਨਕ ਤੂੰ ਦੂਧ ਪੀਓ ਤੁਮ ਕਉ ਨਾਮ ਸਿਮਰਣ ਕਾ ਭਗਤਿ ਭਾਵ ਕਾ, ਸਤ ਸੰਤੋਖ ਕਾ, ਸੀਲ ਸੰਜਮ ਕਾ ਪਿਆਲਾ ਮਿਲਤਾ ਹੈ। ਏਹੁ ਦੂਧ ਨਾਹਿ ਤੁਮ ਕਉ ਏਹੁ ਅੰਮ੍ਰਿਤੁ ਨਾਮ ਮਿਲਤਾ ਹੈ, ਤੂ ਲੇ ਕਰਿ ਪੀਉ। ਤਬ ਆਗਿਆ ਕਰਤੇ ਪੁਰਖਿ ਕੀ ਸਾਥਿ ਕਟੋਰਾ ਦੂਧ ਦਾ ਬਾਬੇ ਨਾਨਕ ਜੀ ਪਰਮੇਸੁਰ ਕੇ ਹਾਥ ਤੀ ਪੀ ਲਇਆ। ਪੀਵਤੇ ਸਾਰਿ ਮਸਤਾਨਾ ਹੋਇ ਗੈਆ। ਅਰੁ ਸਗਲ ਭਵਨ ਕੀ ਸੋਝੀ ਹੋਈ। ਤਬ ਗੁਰੂ ਬਾਬਾ ਨਾਨਕ ਜੀ ਚਰਨੀ ਲਾਗਾ ਸ੍ਰੀ ਪਾਰਬ੍ਰਹਮ ਕੀ। ਲਾਗਾ ਡੰਡਉਤੁ ਕਰਨੈ। ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, 'ਏ ਨਾਨਕ! ਤੂੰ ਮੈਂ ਮੁਕਤਾ ਕੀਆ। ਜਿ ਕੋਈ ਤੁਮੁ ਕਉ ਦੇਖਾਹਿਗੇ ਸਿ ਮੁਕਤੇ ਕੀਏ। ਜੋ ਤੁਮਕੋ ਸੁਣਹਿਗੇ ਸੇ ਮੁਕਤੇ ਕੀਏ। ਜਿ ਤੇਰਾ ਨਾਮੁ ਲਹੇਹਿਗੇ ਸੋ ਮੈਂ ਮੁਕਤੇ ਕੀਏ। ਜਿਨ ਕਉ ਤੂ ਬਖਸਹਿਗਾ ਤਿਨ ਕਉ ਬਖਸਊਂਗਾ, ਤੂ ਮੈਂ ਨਿਹਾਲ ਕੀਆ ਹੈ । ਅਰ ਜੋ ਤੇਰਾ ਨਾਮੇ ਲੇਹਿਗੇ ਤੇ ਮੈਂ ਨਿਹਾਲੁ ਕੀਏ ਹੈ। ਇਹ ਨਾਨਕ! ਤੈ ਮੇਰਾ ਨਾਮ ਕਲਯੁਗ ਕੈ ਬਿਖੈ ਜਪਾਣਾ, ਨਾਮ ਦਾਨ ਇਸ਼ਨਾਨੁ ਕਲਿਜੁਗ ਕੇ ਬਿਖੈ ਜਪਾਵਣਾ ਅਰੁ ਦ੍ਰਿੜ੍ਹਾਵਣਾ ਸੰਸਾਰ ਕਉ ਮੇਰਾ ਜਸੁ ਕਰਾਵਣਾ। ਸੁਧਰਮੁ ਦ੍ਰਿੜ੍ਹਾਵਣਾ, ਬਤਾਵਣਾ, ਜਿਸ ਤੇ ਸੰਸਾਰ ਕਾ ਭਲਾ ਹੋਇ ਅਰੁ ਮੁਕਤਾ ਹੋਇ'। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, 'ਏ ਸ੍ਰੀ ਪਾਰਬ੍ਰਹਮ ਜੀ! ਤੂੰ ਦੈਆ ਕਰਿ ਕਰਿ ਕ੍ਰਿਪਾਲ ਹੋਹਿ ਜਿ ਤੂੰ ਮੇਰੀ ਰਖੁ ਕਲੀ ਕਾਲੁ ਮਹਾਂ ਕਠਨੁ ਹੈ, ਤੂੰ ਦਇਆ ਕਰਿ ਕਰ ਕਲਜੁਗ ਤੇ ਰਾਖੁ। ਸੈਸਾਰੁ ਕਲਜੁਗਿ ਭਰਮਾਇ ਸਟਿਆ ਹੈ, ਕਲਜੁਗ ਤੇ ਰਾਖੁ। ਤਬ ਤਬ ਸ੍ਰੀ ਪਾਰਬ੍ਰਹਿਮ ਜੀ ਕਹਿਆ ਜਿ, 'ਜਾਹਿ ਨਾਨਕ! ਤੂੰ ਮੈ ਬਕਸਿਆ ਹੈ, ਤੇਰੇ ਪੀਛੇ ਜਗਤੁ ਬਖਸਊਂਗਾ। ਤਬ ਸ੍ਰੀ ਪਾਰਬ੍ਰਹਮ ਜੀ ਨਾਨਕੁ ਬਿਦਾ ਕੀਆ। ਊਹਾ ਕਾ ਏਕੁ ਦਿਨੁ ਈਹਾ ਸੈਸਾਰ ਮਹਿ ਤੀਨਿ ਦਿਨ ਵਰਤੈ, ਪਾਰਬ੍ਰਹਮ ਜੀ ਨਾਨਕੁ ਬਿਦਾ ਕੀਆ। ਸਾਥਿ ਸੇਵਕ ਦੀਨੇ। ਤਬ ਤੀਸਰੈ ਦਿਨਿ ਗੁਰੂ ਬਾਬਾ ਜੀ ਨਿਕਲ ਆਇਆ। ਸੰਮਤਿ ੧੫੬੪ ਭਾਦੋਂ ਸੁਦੀ ੧੫ ਪੂਰਨਮਾ ਕੈ ਦਿਨ ਭਲਕੇ ਹੀ ਪਰਮੇਸ਼ੁਰ ਕੇ ਨਾਵ ਕਾ ਪਰਗਾਸੁ ਹੁਆਸੀ ਪਾਰਬ੍ਰਹਮ ਸਾਵਧਾਨ ਨਦੀ ਕੈ ਬਿਖੈ ਮਿਲਿਆ, ਬਾਬੇ ਨਾਨਕ ਜੀ ਕਉ। ੩੬ ਵਰ੍ਹਿਆਂ ਸਾਢਿਆ ਛਿਆ ਮਹੀਨਿਆਂ ਕੇ ਨੋ ਸ੍ਰੀ ਪਾਰਬ੍ਰਹਮ। ਪਰਮੇਸੁਰ ਸਾਵਧਾਨੁ ਮਿਲਿਆ। ਜਿਸੁ ਵਖਤਿ ਇਸਨਾਨੁ ਕਰਨੇ ਵੜਿਆ ਥਾ ਉਸੀ ਵਖਤਿ ਨਿਕਲਿ ਆਇਆ। ਉਸ ਨਫਰ ਕਉ ਅਭਿਆਸੁ ਜਿ ਬਾਬੇ ਜੀ ਕਾ ਲਾਗਾ ਉਹੁ ਹਰਿ ਦਿਨ ਉਸੇ ਹੀ ਘਾਟ ਊਪਰਿ ਪਹਰ ਰਾਤਿ ਰਹਤੀ ਕਉ ਉਹਾ ਜਾਇ ਬੈਠੇ। 'ਨਾਨਕ ਜੀ ਨਾਨਕ ਜੀ' ਬੈਠਾ ਕਰੈ। ਜਿਉਂ ਨਾਨਕ ਜੀ ਨਾਨਕ ਜੀ ਬੈਠਾ ਕਰਤਾ ਥਾ ਤਿਉਂ ਬਾਬਾ ਨਾਨਕੁ ਜੀ ਨਜਰਿ ਆਇ ਗੈਆ। ਉਹ ਉਰਿ ਪੈਰੀ ਪੜਿਆ ਬਾਬੇ ਨਾਨਕ ਜੀ ਕੀ।' ਧੰਨ ਗੁਰੂ ਬਾਬਾ ਨਾਨਕੁ ਜੀ ਅਹੁ ਧੰਨੁ ਪਰਮੇਸਰੁ ਜਿਨਿ ਨਾਨਕ ਜੀ ਮੇਰੇ ਤਾਈ ਦੇਖਾਲਿਆ'। ਉਨਿ ਕਪੜੇ ਅਗੈ ਰਖੇ। ਬਾਬੇ ਨਾਨਕ ਜੀ ਕਪੜੇ ਪਹਰਿ ਕਰਿ ਘਰ ਆਇਆ। ਬੋਲਹੁ ਭਾਈ ਜੀ ਵਾਹੁਗੁਰੂ ਧੰਨੁ ਗੁਰੂ ਸਤਿਗੁਰੁ।।*

*(ਸਾਖੀ ਵੇਈ ਪ੍ਰਵੇਸ਼, ਜਨਮ ਸਾਖੀ ਗੁਰੂ ਨਾਨਕ ਦੇਵ, ਮਿਹਰਵਾਨ ਸੋਢੀ, ਸਫਾ ੮੫-੮੯)*

# ਕਬੀਰ ਜੀ ਉੱਪਰ ਗੁਰੂ ਨਾਨਕ ਜੀ ਦਾ ਪ੍ਰਭਾਵ

ਕਬੀਰ ਜੀ ਦੀ ਰਚਨਾ ਅਤੇ ਜੀਵਨ ਦੇ ਭਿੰਨ ਭਿੰਨ ਪਹਿਲੂਆਂ ਤੋਂ ਹੋਏ ਵਿਕਾਸ ਨੂੰ ਗੰਭੀਰਤਾ ਨਾਲ ਦੇਖਿਆ ਜਾਣਾ ਚਾਹੀਦਾ ਹੈ। ਉਹ ਪਹਿਲਾਂ ਮੁਸਲਮਾਨ ਅਤੇ ਸੂਫੀਆਂ ਦੇ ਪ੍ਰਭਾਵਾਂ ਹੇਠ ਰਹੇ, ਫਿਰ ਕ੍ਰਿਸ਼ਨ ਭਗਤ, ਰਾਮ ਭਗਤ ਅਤੇ ਅਵਤਾਰਵਾਦੀ ਬਣੇ।

ਉਨ੍ਹਾਂ ਦੇ ਪਹਿਲੇ ਸ਼ਬਦਾਂ ਵਿੱਚ ਕ੍ਰਿਸ਼ਨ ਭਗਤੀ ਦੀ ਧੁਨੀ ਜ਼ੋਰਦਾਰ ਉੱਠਦੀ ਹੈ। ਉਹੋ ਕਬੀਰ ਜੀ ਫਿਰ ਕੱਟਰ ਕ੍ਰਿਸ਼ਨ ਵਿਰੋਧੀ ਹੋ ਟੱਕਰੇ। ਜਨਮ ਮਰਨ ਵਿੱਚ ਆਉਣ ਵਾਲੇ, 'ਠਾਕਰ' ਨੂੰ ਸਵਾਮੀ ਮੰਨਣ ਦਾ ਵਿਰੋਧ ਕੀਤਾ। ਰਾਮ ਨੂੰ ਦਸਰਥ ਦੇ ਪੁੱਤਰ ਨਾਲੋਂ ਵੱਖਰਾ ਜਾਣਿਆ ਅਤੇ ਜਣਾਇਆ। *'ਦਸਰਥ ਸੁਤ ਤਿਹ ਕੋ ਬਖਾਨਾ ਰਾਮ ਨਾਮ ਕਾ ਮਰਮ ਨ ਜਾਨਾ'।*

ਫਿਰ ਵੈਸ਼ਨਵ ਬਣੇ, ਇੱਕ ਬੰਨੇ ਕੋਰੀ ਗਾਗਰ ਵਿੱਚ ਸੁੱਚਾ ਪਾਣੀ ਢੋਂਦੇ ਚੁੱਲ੍ਹਾ ਚੌਕਾ ਲਿਪੱਣ ਦੀ ਕਿਰਿਆ, ਸੁੱਚ ਸੋਧ ਵਿੱਚ ਜੁਟੇ ਹੋਏ, ਸੂਤਕ ਦੇ ਭਰਮਾਂ ਵਿੱਚ ਗ੍ਰਸੇ ਦੇਖਦੇ ਹਾਂ। ਵਿੱਚੋਂ ਹੀ ਉਨ੍ਹਾਂ ਦੇ ਮੂੰਹੋ *'ਕਹੁ ਪੰਡਤ ਸੂਚਾ ਕਵਨ ਠਾਉ'* ਦਾ ਆਵਾਜ਼ਾ ਉੱਠਦਾ ਹੈ। ਪਹਿਲਾਂ ਮਾਲਾ ਦੇ ਧਾਰਨੀ ਬਣੇ, *'ਜਬ ਤੇ ਮਾਲਾ ਲਈ ਨਿਪੂਤੇ'* ਫਿਰ ਇਸ ਕਿਰਿਆ ਨੂੰ ਰੱਦ ਕੀਤਾ। ਏਸੇ ਭਾਂਤ ਕਈ ਵਿਚਾਰ ਬਦਲਣ ਦੇ ਪ੍ਰਮਾਣ ਕਬੀਰ ਜੀ ਦੀਆਂ ਰਚਨਾਵਾਂ ਤੋਂ ਸਾਹਮਣੇ ਆਉਂਦੇ ਹਨ। ਸਾਫ਼ ਹੈ ਕਬੀਰ ਜੀ ਆਰੰਭ ਤੋਂ ਇੱਕ ਖਿਆਲ ਦੇ ਨਹੀਂ ਰਹੇ, ਉਨ੍ਹਾਂ ਦੀਆਂ ਜੀਵਨ ਰੀਤਾਂ, ਵਿਚਾਰ ਅਤੇ ਵੇਸ ਬਦਲਦੇ ਰਹੇ। ਜਿਵੇਂ ਚੰਦ੍ਰਬਲੀ ਪਾਂਡੇ ਦਾ ਵਿਚਾਰ ਹੈ, *'ਪਹਿਲੇ ਸੂਫੀ, ਫਿਰ ਭਗਤ, ਉਸ ਪਿੱਛੋ ਵੈਸ਼ਨਵ ਸੰਤ ਤੇ ਅੰਤ ਨਿਰਗੁਣਵਾਦੀ ਬਣ ਬੈਠੇ। ਅੰਤਮ ਪਲਟਾ ਜਿਵੇਂ ਉਨ੍ਹਾਂ ਦੀ ਰਚਨਾ ਤੋਂ ਪ੍ਰਗਟ ਹੈ, ਕਬੀਰ ਜੀ ਦੀ ਆਤਮਾ ਅੰਦਰ, ਸਤਿਗੁਰ ਦੇ ਮੇਲ ਕਾਰਨ ਹੋਇਆ। 'ਕਹਿ ਕਬੀਰ ਮੈ ਪੂਰਾ ਪਾਇਆ ਭਏ ਰਾਮ ਪ੍ਰਸਾਦਾ (ਆਸਾ ਕਬੀਰ ੪੮੩)* ਗੁਰੂ ਤੋਂ ਰੂਹਾਨੀ ਸ਼ਾਂਤੀ ਅਤੇ ਮਨ ਨੂੰ ਅਨੰਦਮਈ ਟਿਕਾਉ ਮਿਲਿਆ। ਇਹ ਪਰਿਵਰਤਨ ਕਾਸ਼ੀ ਦੇ ਕਿਸੇ ਅਚਾਰਯ, ਸਵਾਮੀ, ਨਾਥ ਯੋਗੀ ਦੀ ਸੰਗਤ ਜਾਂ ਉਪਦੇਸ਼ ਕਾਰਨ ਨਹੀਂ ਆਇਆ। ਅਜੇਹੀ ਰਚਨਾ ਅਤੇ ਖੁੱਲ-ਖੁਲਾਸੇ ਜੀਵਨ ਜੀਉਣ ਦੀ ਪ੍ਰੇਰਨਾ ਅਧਿਆਤਮਕ ਸਾਧਨਾਂ ਦੇ ਅਤੇ ਮਾਨਤਾ ਨੂੰ ਰਾਮਾਨੰਦੀ ਬੈਰਾਗੀਆਂ ਦੀ ਪੱਧਤੀ ਨੇ ਕਿਸੇ ਰੂਪ ਵਿੱਚ ਭੀ ਪ੍ਰਵਾਨ ਨਹੀਂ ਕੀਤਾ। ਰਾਮਾਨੰਦ ਜੀ ਦਾ ਕੋਈ ਵੀ ਬਚਨ ਅਤੇ ਮਾਨਤਾ ਜਾਂ ਉਪਦੇਸ਼ ਅਜੇਹਾ ਸੰਕੇਤ ਨਹੀਂ ਦਿੰਦਾ, ਫਿਰ ਸਿੱਧਾਂਤਕ ਸੋਝੀ ਦੇ ਪਲਟੇ ਦੇਣਾ, ਭਟਕਣਾ ਅਤੇ ਜਿਸ ਦੇ ਮੱਤ ਨੂੰ 'ਗੁਰੂਮਤ' ਦੀ ਸੰਗਿਆ ਮਿਲੀ ਹੋਈ ਹੈ। *'ਗੁਰਮਤਿ ਰਾਮੈ ਨਾਮ ਬਸਾਈ ਅਸਥਿਰ ਰਹੈ ਨ ਕਤਹੂੰ ਜਾਈ'। ਵਹਿਮ ਤੋਂ ਮੁਕਤ ਕਰਨ ਵਾਲਾ ਕੌਣ ਸਤਿਗੁਰੂ ਹੋਇਆ? ਉਸਦੀ ਸਰਣ ਕਿਵੇਂ ਪ੍ਰਾਪਤ ਹੋਈ।* ਆਸਾ ਰਾਗ ਵਿਚ ਕਬੀਰ ਜੀ ਦਾ ਪਹਿਲਾ ਸ਼ਬਦ ਹੈ:

*ਗੁਰ ਚਰਣ ਲਾਗਿ ਹਮ ਬਿਨਵਤਾ ਪੂਛਤ ਕਹ ਜੀਉ ਪਾਇਆ।।*
*ਕਵਨ ਕਾਜਿ ਜਗੁ ਉਪਜੈ ਬਿਨਸੈ ਕਹਹੁ ਮੋਹਿ ਸਮਝਾਇਆ।੧।।*

*ਦੇਵ ਕਰਹੁ ਦਇਆ ਮੋਹਿ ਮਾਰਗਿ ਲਾਵਹੁ ਜਿਤੁ ਭੈ ਬੰਧਨ ਤੂਟੈ॥*
*ਜਨਮ ਮਰਨ ਦੁਖ ਫੇੜ ਕਰਮ ਸੁਖ ਜੀਅ ਜਨਮ ਤੇ ਛੂਟੈ॥ ਰਹਾਉ॥*
*ਮਾਇਆ ਫਾਸ ਬੰਧ ਨਹੀ ਫਾਰੈ ਅਰੁ ਮਨ ਸੁੰਨਿ ਨ ਲੂਕੇ॥*
*ਆਪਾ ਪਦੁ ਨਿਰਬਾਣੁ ਨ ਚੀਨਿਆ ਇਨ ਬਿਧਿ ਅਭਿਉ ਨ ਚੂਕੇ॥੨॥*
*ਕਹੀ ਨ ਉਪਜੈ ਉਪਜੀ ਜਾਣੈ ਭਾਵ ਅਭਾਵ ਬਿਹੂਣਾ॥*
*ਉਦੈ ਅਸਤ ਕੀ ਮਨ ਬੁਧਿ ਨਾਸੀ, ਤਉ ਸਦਾ ਸਹਜਿ ਲਿਵ ਲੀਣਾ॥੩॥*
*ਜਿਉ ਪ੍ਰਤਿਬਿੰਬੁ ਬਿੰਬ ਕਉ ਮਿਲੀ ਹੈ ਉਦਕ ਕੁੰਭੁ ਬਿਗਰਾਨਾ॥*
*ਕਹੁ ਕਬੀਰ ਐਸਾ ਗੁਣ ਭ੍ਰਮੁ ਭਾਗਾ ਤਉ ਮਨੁ ਸੁੰਨਿ ਸਮਾਨਾਂ॥(ਆਸਾ ਕਬੀਰ ਜੀ- ੪੭੫)*

ਇਸ ਪਦੇ ਵਿੱਚ ਕਬੀਰ ਜੀ ਨੇ ਜੀਵ ਦੇ ਮਰਨ ਜੀਵਨ, ਜੱਗ ਦੇ ਉਪਜਣ ਬਿਨਸਣ ਦੀ ਪ੍ਰਸ਼ਨੋਤਰੀ ਦਾ ਮਸਲਾ ਸਾਹਮਣੇ ਰੱਖਿਆ ਹੈ। ਕਬੀਰ ਜੀ ਦੇ ਸ਼ੰਕੇ ਨਵਿਰਤ ਹੋਏ, ਜੋਤ ਪ੍ਰਗਟੀ ਤਾਂ ਉਨ੍ਹਾਂ ਉਸ ਉੱਚੀ ਅਵਸਥਾ ਵਿੱਚ ਪਹੁੰਚ ਕੇ ਦੂਜਾ ਪਦਾ ਰਚਿਆ:

*ਮਰਨ ਜੀਵਨ ਕੀ ਸੰਕਾ ਨਾਸੀ। ਆਪਨ ਰੰਗਿ ਸਹਿਜ ਪਰਗਾਸੀ।*
*ਪ੍ਰਗਟੀ ਜੋਤਿ ਮਿਟਿਆ ਅੰਧਿਆਰਾ। ਰਾਮ ਰਤਨੁ ਪਾਇਆ ਕਰਤ ਬੀਚਾਰਾ ।੧। ਰਹਾਉ।*
*ਜਹ ਅਨੰਦੁ ਦੁਖ ਦੂਰਿ ਪਇਆਨਾ। ਮਨੁ ਮਾਨਕੁ ਲਿਵ ਤਤੁ ਲੁਕਾਨਾ।*
*ਜੋ ਕਿਛੁ ਹੋਆ ਸੋ ਤੇਰਾ ਭਾਣਾ। ਜੋ ਇਵ ਬੂਝੈ ਸੁ ਸਹਜਿ ਸਮਾਣਾ।*
*ਕਹਤੁ ਕਬੀਰੁ ਕਿਲ ਬਿਖ ਗਏ ਖੀਣਾ। ਮਨੁ ਭਇਆ ਜਗਜੀਵਨ ਲੀਣਾ॥੪॥*
*(ਪ੍ਰਭਾਤੀ ਕਬੀਰ-੧੩੪੯)*

ਕਬੀਰ ਜੀ ਕਹਿੰਦੇ ਹਨ: *'ਰਾਮ ਰਤਨ ਪਾਇਆ ਕਰਤ ਬੀਚਾਰਾ'* ਕਿਸ ਨਾਲ ਵਿਚਾਰ ਕਰਕੇ ਸ਼ੰਕੇ ਦੂਰ ਹੋਏ? ਕਿੱਥੋਂ ਰਾਮ ਰਤਨ ਪਾਇਆ, ਉਨ੍ਹਾਂ ਦਾ ਵਾਕ ਹੈ 'ਸਤਿਗੁਰੂ ਦੀ ਕ੍ਰਿਪਾ ਨਾਲ ਜਗਤ ਪਿਤਾ (ਨਿਰੰਕਾਰ) ਦੇ ਦਰਸ਼ਨ ਹੋਏ ਅਤੇ ਸਮਦਰਸ਼ੀ ਦ੍ਰਿਸ਼ਟੀ ਭੀ, ਗੁਰੂ ਕ੍ਰਿਪਾ ਕਰਕੇ ਪ੍ਰਾਪਤ ਹੋਈ:

*ਸਤਿਗੁਰ ਮਿਲੇ ਤ ਮਾਰਗੁ ਦਿਖਾਇਆ॥ ਜਗਤ ਪਿਤਾ ਮੇਰੈ ਮਨਿ ਭਾਇਆ॥੩॥*

\- - - - - - - - - -

*ਕਹੁ ਕਬੀਰ ਜਨਿ ਏਕੋ ਬੂਝਿਆ। ਗੁਰਪ੍ਰਸਾਦਿ ਮੈ ਸਭੁ ਕਿਛੁ ਸੂਝਿਆ। (ਆਸਾ ਕਬੀਰ-੪੭੬)*
*ਰਾਮ ਰਮਤ ਮਤਿ ਪਰਗਟੀ ਆਈ॥ ਕਹੁ ਕਬੀਰ ਗੁਰਿ ਸੋਝੀ ਪਾਈ॥ (ਗਉੜੀ ਕਬੀਰ-੩੨੬)*
*ਸਤਿਗੁਰ ਕੀਨੋ ਪਰਉਪਕਾਰੁ॥ ਕਾਢਿ ਲੀਨ ਸਾਗਰ ਸੰਸਾਰ॥*
*ਚਰਨ ਕਮਲ ਸਿਉ ਲਾਗੀ ਪ੍ਰੀਤਿ॥ ਗੋਬਿੰਦੁ ਬਸੈ ਨਿਤਾ ਨਿਤ ਚੀਤ॥(ਗਉੜੀ ਕਬੀਰ-੩੩੧)*
*ਅਗਮ ਅਗੋਚਰੁ ਰਹੈ ਨਿਰੰਤਰਿ ਗੁਰ ਕਿਰਪਾ ਤੇ ਲਹੀਐ॥*
*ਕਹੁ ਕਬੀਰ ਬਲਜਾਉ ਗੁਰ ਅਪੁਨੇ ਸਤਿ ਸੰਗਤਿ ਮਿਲਿ ਰਹੀਐ॥ (ਗਉੜੀ ਕਬੀਰ- ੩੩੩)*

ਕਬੀਰ ਜੀ ਨੇ ਗੁਰੂ ਪ੍ਰਾਪਤੀ ਦੀ ਗੱਲ ਸਿੱਧੀ ਸਪੱਸ਼ਟ ਅਤੇ ਨਿਧੜਕ ਕਹੀ ਹੈ:

*ਨਿਜ ਧਨੁ ਗਿਆਨੁ ਭਗਤਿ ਗੁਰਿ ਦੀਨੀ ਤਾਸੁ ਸੁਮਤਿ ਮਨੁ ਲਾਗਾ॥*
*ਜਲਤ ਅੰਭ ਥੰਭਿ ਮਨੁ ਧਾਵਤ ਭਰਮ ਬੰਧਨ ਭਉ ਭਾਗਾ॥ (ਗਉੜੀ ਕਬੀਰ-੩੩੬)*

ਧਿਆਨ ਦੇਣ ਯੋਗ ਹੈ, ਅਗਮ ਅਗੋਚਰ ਨੂੰ ਗੁਰ ਕ੍ਰਿਪਾ ਨਾਲ ਲੱਭਿਆ। ਉਸ ਗੁਰੂ ਤੋਂ ਬਲਿਹਾਰੇ ਜਾਂਦਾ ਹਾਂ। ਕਬੀਰ ਜੀ ਕਹਿੰਦੇ ਹਨ ਸਤਿਗੁਰ ਨੇ ਮੇਰਾ ਭਰਮ ਜਾਲ ਕੱਟ

ਦਿੱਤਾ ਹੈ। ਇਸ ਪਿੱਛੋਂ ਇਹ ਸ਼ੰਕਾ ਨਹੀਂ ਰਹਿੰਦੀ ਕਿ ਕਬੀਰ ਜੀ ਨੇ ਕੋਈ ਗੁਰੂ ਧਾਰਨ ਨਹੀਂ ਕੀਤਾ ਸੀ।

ਕਬੀਰ ਜੀ ਨੇ ਸਾਧਨਾ ਭਗਤੀ ਦੇ ਜਿੰਨ੍ਹੇ ਵੀ ਰੂਪ ਧਾਰਨ ਕੀਤੇ, ਅੱਗੇਂ ਤੋਂ ਉਜੇਹੇ (ਸਵਾਂਗ) ਰੂਪ ਧਾਰਨ ਤੋਂ ਤੋਬਾ ਕੀਤੀ। ਉਨ੍ਹਾਂ ਕਿਹਾ ਹੁਣ ਮੈਂ ਕੋਈ ਰੂਪ,ਸਵਾਂਗ, ਜਿੰਦ ਫਕੀਰ, ਯੋਗੀ ਜਾਂ ਵੈਸ਼ਨਵ ਬਣਨ ਦਾ ਨਹੀਂ ਧਾਰਨਾ।*

*ਜਉ ਮੈ ਰੂਪ ਕੀਏ ਬਹੁਤੇਰੇ ਅਬ ਫੁਨਿ ਰੂਪੁ ਨ ਹੋਈ।।*
*ਤਾਗਾ ਤੰਤੁ ਸਾਜੁ ਸਭੁ ਥਾਕਾ ਰਾਮਨਾਮ ਬਸਿ ਹੋਈ।।*
*ਅਬ ਮੋਹਿ ਨਾਚਨੋ ਨ ਆਵੈ। ਮੇਰਾ ਮਨੁ ਮੰਦਰੀਆ ਨ ਬਜਾਵੈ।।੧।।ਰਹਾਉ।।*
*ਕਾਮੁ ਕ੍ਰੋਧੁ ਮਾਇਆ ਲੈ ਜਾਰੀ ਤ੍ਰਿਸਨਾ ਗਾਗਰਿ ਫੂਟੀ।*
*ਕਾਮ ਚੋਲਨਾ ਭਇਆ ਹੈ ਪੁਰਾਨਾ ਗਇਆ ਭਰਮੁ ਸਭੁ ਛੂਟੀ।।੨।।*
*ਸਰਬ ਭੂਤ ਏਕੈ ਕਰਿ ਜਾਨਿਆ ਚੂਕੇ ਬਾਦ ਬਿਬਾਦਾ।*
*ਕਹਿ ਕਬੀਰ ਮੈ ਪੂਰਾ ਪਾਇਆ ਭਏ ਰਾਮ ਪਰਸਾਦਾ। (ਆਸਾ ਕਬੀਰ, ੪੮੩)*

ਆਪਣੇ ਗੁਰੂ ਦੀ ਕ੍ਰਿਪਾ ਨਾਲ ਮੈਂ ਪੂਰਾ ਪਾਇਆ। ਵਾਕ ਧਿਆਨ ਦੇਣ ਯੋਗ ਹੈ। ਕਬੀਰ ਜੀ ਨੇ ਗੁਰੂ ਦੀ ਕ੍ਰਿਪਾ ਨਾਲ ਪੂਰਾ ਪਾਇਆ। ਗੁਰੂ ਦੀ ਕ੍ਰਿਪਾ ਕਿਸ ਜੁਗਤ ਨਾਲ, ਕਿਸ ਤਰ੍ਹਾਂ ਪ੍ਰਾਪਤ ਹੋਈ। ਇਸ ਬਾਰੇ ਕਥਨ ਹੈ: *ਸੋ ਗੁਰਨਾਮ ਦਇਓ। ਗੁਰ ਕੈ ਸਬਦਿ ਲਇਓ।੨੨।* ਉਹ ਨਾਮ ਸਿਮਰਨ- ਸਤਿਗੁਰੂ ਤੋਂ ਪਾਇਆ *'ਇਹ ਸਿਮਰਨ ਸਤਿਗੁਰ ਤੇ ਪਾਇਆ।*

## *ਸਤਿਨਾਮ ਦੀ ਪ੍ਰਾਪਤੀ:*

ਕਬੀਰ ਜੀ ਦੀ ਰਚਨਾ ਤੋਂ ਇਹ ਵੀ ਪ੍ਰਗਟ ਹੈ ਕਿ ਉਨ੍ਹਾਂ ਨੂੰ ਨਾਮ ਦੇਣ ਵਾਲਾ ਸਤਿਗੁਰ ਆਕੇ ਭੀ ਮਿਲਿਆ ਸੀ:

*ਗਿਆਨ ਪ੍ਰਕਾਸਿਆ ਗੁਰ ਮਿਲਿਆ ਸੋ ਜਿਨਿ ਬੀਸਰ ਜਾਇ।।*
*ਜਬ ਗੋਬਿੰਦ ਕ੍ਰਿਪਾ ਕਰੀ ਤਬ ਗੁਰ ਮਿਲੀਆ ਆਇ।। (ਕਬੀਰ ਗ੍ਰੰਥਾਵਲੀ)*

'ਕਬੀਰ ਦਰਸ਼ਨ' ਪੁਸਤਕ ਦੇ ਲੇਖਕ, 'ਰਾਮ ਜੀਵਤ ਸਹਾਇ' ਨੇ ਅਜੇਹੇ ਸਲੋਕਾਂ ਦੇ ਅਧਾਰ ਉੱਤੇ ਡਾ. ਦੀਵਾਨਾ ਜਿਹਿਆਂ ਦੀ ਇਹ ਕਲਪਨਾ ਰੱਦ ਕੀਤੀ ਹੈ: *'ਕਬੀਰ ਜੀ ਮੰਨਦੇ ਹਨ ਗੁਰੂ ਦੀ ਕ੍ਰਿਪਾ ਹੋਈ ਤਾਂ ਗੋਬਿੰਦ ਮਿਲਿਆ'* ਯਦਿ 'ਗੁਰੂ' ਸ਼ਬਦ ਕਾ ਅਰਥ

---

* ਮੁਹਸਨਫਾਨੀ ਨੇ 'ਦਬਿਸਤਾਨ ਮਜ਼ਾਹਬ' ਵਿੱਚ ਲਿਖਿਆ ਹੈ: ਕਹਿਤੇ ਹੈਂ ਕਬੀਰ ਗੁਰੂ ਕੀ ਤਲਾਸ਼ ਮੇਂ ਮੁਸਲਮਾਨੋਂ ਔਰ ਹਿੰਦੂਔਂ ਕਾਮਲੋਂ ਕੇ ਪਾਸ ਗਯਾ। ਜੋ ਢੂੰਢਤਾ ਥਾ ਨਾ ਪਾਇਆ। ਆਖਰ ਏਕ ਸਖਸ਼ ਨੇ ਪੀਰ ਰੋਸ਼ਨ ਰਾਮਾਨੰਦ ਬ੍ਰਹਿਮਨ ਕੀ ਦੱਸ ਪਾਈ।

* ਮੌਲਵੀ ਗੁਲਾਮ ਸਰਵਰ ਨੇ ਆਪਣੀ ਪੁਸਤਕ 'ਖਜੀਨਤੁਲ ਅਸੂਫੀਆਂ' ਮੇਂ ਲਿਖਾ ਹੈ; ਸ਼ੇਖ ਕਬੀਰ ਜੁਲਾਹਾ ਸ਼ੇਖ ਤਕੀ ਕੇ ਉਤਰਾਧਿਕਾਰੀ ਤਥਾ ਚੇਲੇ ਥੇ। ਵੋ ਪਹਿਲੇ ਮਨੁੱਸ਼ ਥੇ ਜਿਨ੍ਹੋਂ ਨੇ ਪ੍ਰਮੇਸ਼ਰ ਔਰ ਉਨਕੀ ਸੱਤਾ ਕੇ ਵਿਸ਼ਯੇ ਮੇਂ ਹਿੰਦੀ ਮੈਂ ਲਿਖਾ। ਧਾਰਮਕ ਸਹਿਨਸ਼ੀਲਤਾ ਕੇ ਕਾਰਨ ਹਿੰਦੂ ਔਰ ਮੁਸਲਮਾਨੋਂ ਨੇ ਆਪਣਾ ਨੇਤਾ ਮਾਨਾ। ਉਨ ਕੀ ਮ੍ਰਿਤੂ ਸੰਨ ੧੬੯੫ ਮੇਂ ਹੂਈ ਉਨਕੇ ਪੀਰ ਸ਼ੇਖ ਤਕੀ ਸੰਨ ੧੫੧੫ ਮੇਂ ਮਰੇ ਥੇ।

* ਪਰਸ਼ੂ ਰਾਮ ਚਤੁਰਵੇਦੀ ਨੇ ਇਹ ਹਵਾਲੇ ਦੇਕੇ ਕਿਹਾ ਹੈ, 'ਗੁਲਾਮ ਸਰਵਰ ਕਾ ਬਤਾਇਆ ਸਮਾਂ ਕਬੀਰ ਕੇ ਮ੍ਰਿਤੂ ਕਾਲ ਕੋ ਬਹੁਤ ਪੀਛੇ ਲੈ ਜਾ ਰਿਹਾ ਹੈ, ਮਾਨਕਪੁਰ ਕੇ ਪੀਰ ਤਕੀ ਕਾ ਚਲਾਣਾ ਸੰਮਤ ੧੬੦੨ ਮੇਂ ਆਤਾ ਹੈ। ਜਿਸ ਕਾ ਸੰਨ ੧੫੪੫ ਬੈਠਤਾ ਹੈ।(ਉਤਰੀ ਭਾਰਤ ਕੀ ਸੰਤ ਪ੍ਰੰਪਰਾ)

ਬ੍ਰਹਮ ਕੇ ਅਰਥ ਮੇਂ ਆ ਗਿਆ ਤੋਂ ਗੋਬਿੰਦ ਸ਼ਬਦ ਦਾ ਕਿਆ ਹੋਗਾ? ਇਸ ਅਧਾਰ ਪਰ ਨਿਸ਼ਚੈ ਹੀ ਕਬੀਰ ਕੇ ਮਾਨਵ ਗੁਰੂ ਥੇ। (ਸਫਾ ੨੬) ਉਨ੍ਹਾਂ ਨੇ ਇੱਕ ਹੋਰ ਪਦ ਦਿੱਤਾ ਹੈ:

*ਪੀਛੈ ਲਾਗ ਜਾਇ ਥਾ ਲੋਕ ਬੈਦ ਕੇ ਸਾਥਾ ।*

*ਅਗੈ ਤੇ ਸਤਿਗੁਰ ਮਿਲਿਆ ਦੀਆ ਦੀਪਕ ਹਾਥਾ ।*

ਕਬੀਰ ਜੀ ਬਾਰੇ ਖੋਜ ਕਰਨ ਵਾਲੇ ਕਈ ਵਿਦਵਾਨ ਭਲੇ ਹੀ ਉਨ੍ਹਾਂ ਨੂੰ 'ਵੋਹ ਕਾਸ਼ੀ ਸੇ ਬਾਹਰ ਗਏ ਨਹੀਂ; ਭੀ ਮਾਨਤੇ ਹੈਂ'। ਭਾਵੇਂ ਆਸ ਪਾਸ ਦੋ ਤਿੰਨ ਯਾਤਰਾ ਦੇ ਹਾਲਾਤ ਮਿਲਦੇ ਹਨ: ਪਰਸ਼ੂ ਰਾਮ ਚਤਰਵੇਦੀ ਨੇ ਆਪਣੀ ਪੁਸਤਕ 'ਸੰਤ ਪਰੰਪਰਾ' (ਸਫਾ ੨੨੬) ਕਬੀਰ ਜੀ ਦੇ ਸਮਕਾਲੀ ਪੀਪਾ ਰਵਿਦਾਸ ਦੀ ਸਾਂਝੀ ਯਾਤਰਾ ਦਾ ਜ਼ਿਕਰ ਕੀਤਾ ਹੈ। ਪੀਪਾ ਜੀ ਦੀ ਬਾਣੀ ਵਿੱਚੋਂ ਟੂਕ ਦੇ ਕੇ ਚਤੁਰਵੇਦੀ ਜੀ ਨੇ ਕਿਹਾ ਹੈ ਏਕ, ਪਦ ਸੇ ਸੂਚਤ ਹੋਤਾ ਹੈ ਕਿ *ਕਬੀਰ ਜੀ ਨੇ ਇਸ ਸਤਿਨਾਮ ਕਾ ਪ੍ਰਚਾਰ ਕੀਆ ਥਾ ਉਸੀ ਸੇ ਉਨ੍ਹੋਂ (ਪੀਪਾ ਜੀ ਨੇ) ਲਾਭ ਉਠਾਇਆ ਥਾ'।* ਰਵਿਦਾਸ ਜੀ ਦੀ ਬਾਣੀ ਵਿੱਚ ਵੀ (ਸਤਿਨਾਮ ਹੈ ਹਰਿ ਭੋਗ ਤਿਹਾਰੋ) ਸਤਿਨਾਮ ਦਾ ਸਪੱਸ਼ਟ ਉਲੇਖ ਹੈ, ਇਨ੍ਹਾਂ ਭਗਤਾਂ ਨੂੰ 'ਸਤਿਨਾਮ' ਓਸੇ ਗੁਰੂ ਨੇ ਦਿੱਤਾ ਜੋ ਕਬੀਰ ਜੀ ਨੂੰ ਆਕੇ ਮਿਲੇ ਸੀ, ਵਿਦਵਾਨਾਂ ਨੇ ਇਹ ਵੀ ਲਿਖਿਆ ਹੈ, ਧਰਮਦਾਸ ਜੀ ਨੂੰ ਅੰਤ ਵੇਲੇ ਕਬੀਰ ਜੀ ਨੇ ਸਤਿਨਾਮ ਦੇ ਮੰਤਰ ਦੀ ਦੀਖਿਆ ਦਿੱਤੀ ਸੀ। ਆਪ ਖੁਦ ਸਤਿਨਾਮ ਦਾ ਜਾਪ ਜਪਦੇ ਸੰਸਾਰ ਤੋਂ ਗਏ।

ਪਰਸ਼ੂ ਰਾਮ ਚਤੁਰਵੇਦੀ ਜੀ ਨੇ ਸੰਤ ਪਰੰਪਰਾ (ਸਫਾ ੫੧੮) ਉੱਤੇ, 'ਸਤਨਾਮੀ ਸੰਪਰਦਾਇ ਦੇ ਸਿਰਲੇਖ ਅਧੀਨ ਸਤਿਨਾਮ ਦੀ ਵਿਆਖਿਆ, ਅੱਗੇ ਲਿਖੇ ਸ਼ਬਦਾਂ ਵਿੱਚ ਕੀਤੀ ਹੈ, ਜਿਸ ਤੋਂ ਸਤਿਨਾਮ ਦੇ ਜਾਪ ਜਪਣ ਵਾਲੀ ਸੰਤਮਤੀ ਸ਼ਾਖਾ ਵਿੱਚ ਸਤਿਨਾਮ ਸ਼ਬਦ ਦੀ ਮਹੱਤਤਾ ਦਾ ਪਤਾ ਚਲਦਾ ਹੈ। ਕਬੀਰ ਪੰਥੀ ਗ੍ਰੰਥਾਂ ਤੇ ਰਚਨਾਵਾਂ ਦੇ ਆਰੰਭ ਵਿੱਚ 'ਓਅੰਮ ਸ੍ਰੀ ਗਣੇਸ਼ਾਯਨਮ: ਜਾਂ ਹੋਰ ਮੰਗਲ ਕਰਨ ਦੀ ਥਾਂ ਸਤਿਨਾਮ ਦੀ ਵਰਤੋਂ ਹੁੰਦੀ ਹੈ। ਇਸ ਦੀ ਪੁਸ਼ਟੀ ਪਰਸਰਾਮ ਜੀ ਨੇ ਕੀਤੀ ਹੈ। ਪਰਸਪਰ ਮਿਲਣੀ ਸਮੇਂ ਜਿਵੇਂ ਸਿੱਖ ਫਤਿਹ ਬੁਲਾਉਂਦੇ ਹਨ, ਮੁਸਲਮਾਨ ਸਲਾਮ ਲੇਕਮ, ਹਿੰਦੂ, ਜੈ ਰਾਮ ਜੀ ਕੀ ਜਾਂ ਨਮਸਤੇ ਕਹਿੰਦੇ ਹਨ, *ਕਬੀਰ ਪੰਥੀ 'ਸਤਿਨਾਮ' ਦੀ ਵਰਤੋਂ ਕਰਦੇ ਹਨ।* ਉਨ੍ਹਾਂ ਇਹ ਭੀ ਲਿਖਿਆ ਹੈ ਨਾਮ ਸਿਮਰਨ ਸਮੇਂ 'ਰਾਮ' ਦੀ ਥਾਂ ਸਤਿਨਾਮ ਦੇ ਜਾਪ ਨੂੰ ਸਥਾਨ ਦਿੱਤਾ ਜਾਂਦਾ ਹੈ। ਲੇਖਕ ਦੇ ਆਪਣੇ ਸ਼ਬਦ ਇਹ ਹਨ:

*'ਸਤ' ਸ਼ਬਦ 'ਸਤਯ' ਕਾ ਰੂਪਾਂਤਰ ਭੀ ਹੈ, ਜਿਸਕੇ ਅਰਥ ਵਹ ਨਿਤਯ ਵ ਸ਼ਾਸਵਤ ਵਸਤੂ ਹੈ ਜਿਸੇ ਦੂਸਰੇ ਸ਼ਬਦ ਮੇਂ 'ਪ੍ਰਮਾਤਮਾ' ਭੀ ਕਹਾ ਕਰਤੇਂ ਹੈ ਔਰ ਇਸੀ ਪ੍ਰਕਾਰ 'ਨਾਮੀ' ਕਾ ਭੀ ਤਾਤਪਰਅ ਨਾਮ ਦੁਆਰਾ ਸੂਚਿਤ ਕੀਏ ਜਾਨੇ ਵਾਲੇ 'ਨਾਮਧਾਰੀ' ਅਭੀਧੇਯ ਵਸਤੂ ਮੇਂ ਹੈ। 'ਸਤਿਨਾਮੀ' ਸ਼ਬਦ ਸੇ ਅਭਿਪਰਾਅ ਇਸੀ ਕਾਰਨ ਉਸ ਸਤਿਨਾਮ ਸੇ ਪਰਿਚਿਤ ਕੀਏ ਜਾਨੇ ਵਾਲੇ ਸੱਤਯ ਸਵਰੂਪ ਈਸ਼ਵਰ ਕਾ ਹੀ ਹੋ ਸਕਤਾ ਹੈ। ਪ੍ਰੰਤੂ ਯਹ ਸ਼ਬਦ ਸੰਤ-ਪ੍ਰੰਪਰਾ ਕੀ ਰੁੜਿਓ ਕੇ ਅਨੁਸਾਰ ਅਪਨੇ ਸਾਥ, ਵਿਆਪਕ ਭਾਵੋਂ ਕੋ ਭੀ ਵਿਅਕਤ ਕਰਤਾ ਹੈ। ਉਦਾਹਰਣ ਦੇ ਲੀਏ 'ਸਤ' ਸ਼ਬਦ ਕੇ ਸੰਯੋਗ ਸੇ ਨਾਮ ਸਿਮਰਨ ਦੁਆਰਾ ਉਸੇ ਆਜੀਵਨ ਆਰਖਸ਼ਨ ਰੂਪ ਮੇਂ ਏਕ ਰਸ ਬਨਾਏ ਰਖਨਾ ਭੀ ਲਖਿਤ ਹੋਤਾ ਹੈ। ਕਬੀਰ ਸ਼ਾਖਾਯੋਂ ਨੇ 'ਸਤਿਨਾਮ' ਸ਼ਬਦ ਕੋ ਇਤਨਾ ਮਹੱਤਵ ਪ੍ਰਦਾਨ ਕੀਆ ਹੈ। ਉਸੇ ਉਨਕੇ ਯਹਾਂ ਆਜ ਭੀ ਪ੍ਰਾਯ: ਵਹੀ*

*ਸਥਾਨ ਪ੍ਰਾਪਤ ਹੈ, ਜੋ ਸਰਬ ਪ੍ਰਥਮ ਕਬੀਰ ਸਾਹਬ ਕੇ ਸਮਯ ਮੇਂ ਪ੍ਰਾਪਤ ਥਾ ਔਰ ਅਨੇਕ ਏਸੇ ਪੰਥ ਵਾਲੋਂ ਨੇ ਤੋਂ 'ਓਅੰਮ' ਅਥਵਾ ਕਭੀ ਕਭੀ 'ਸ੍ਰੀ ਗਣੇਸ਼ਾਨਮ:' ਕੀ ਭਾਂਤ, ਸਤਿਨਾਮ ਕੋ ਆਰੰਭ ਕੇ ਸਮਯ, ਗ੍ਰੰਥ ਰਚਨਾ ਕੇ ਪਹਿਲੇ, ਮੰਗਲ ਸੂਚਕ ਸ਼ਬਦ ਤੱਕ ਕੇ ਰੂਪ ਮੈਂ ਇਸਕੇ ਪ੍ਰਯੋਗ ਕੀਏ ਹੈਂ। ਬਹੁਦਾ ਇਸਕਾ ਪ੍ਰਯੋਗ ਉਨਕੇ ਪਰਸਪਰ ਕੇ ਅਭਿਵਾਦਨ ਮੇਂ ਭੀ ਹੂਆ ਕਰਤਾ ਹੈ ਔਰ ਇਸੇ ਨਾਮਸਮਰਨ ਕੇ ਅਸਰ ਪਰ ਰਾਮ ਕਾ ਸਥਾਨ ਭੀ ਦੀਆ ਕਰਤੇ ਹੈਂ। (ਉਤਰੀ ਭਾਰਤ ਕੀ ਸੰਤ ਪਰੰਪਰਾ, ਪਰਸ਼ੂ ਰਾਮ ਚਤੁਰਵੇਦੀ ਪ੩੮)*

ਸਤਿਨਾਮ ਰਾਮਾਨੰਦੀ ਪੱਧਤੀ ਦੇ ਅਚਾਰੀਆਂ ਦਾ ਜਾਪ ਜਾਂ ਮੰਤਰ ਨਹੀਂ। ਗੁਰੂ ਨਾਨਕ ਜੀ ਦਾ ਰਾਮਾਨੰਦ ਨਾਲ ਮੇਲ ਦਾ ਪ੍ਰਗਟ ਪ੍ਰਮਾਣ ਸੁਆਮੀ ਜੀ ਦਾ, ਬਸੰਤ ਰਾਗ ਵਿੱਚ ਉਚਾਰਿਆ ਸ਼ਬਦ ਹੈ। ਜਿਸ ਵਿੱਚ ਰਾਮਾਨੰਦ ਜੀ ਨੇ ਭੀ ਸਤਿਗੁਰੂ ਦੇ, ਘਰ ਆਕੇ ਮਿਲਣ ਤੇ ਭਰਮ ਕੱਟਣ ਦੀ ਸ੍ਵੀਕਿਰਤੀ ਦੱਸੀ ਹੈ। ਸਤਿਨਾਮ ਉਸੇ ਸਤਿਗੁਰੂ ਦਾ ਦਿੱਤਾ ਜਪ ਮੰਤਰ ਹੈ। ਕਬੀਰ ਜੀ ਵਾਰ ਵਾਰ ਆਖ ਰਹੇ ਹਨ, ਮੈਨੂੰ ਇਸ ਸਤਿਨਾਮ ਦੀ ਸਤਿਗੁਰੂ ਤੋਂ ਪ੍ਰਾਪਤੀ ਹੋਈ। ਇਹ ਗੱਲ ਪਰਸ਼ੂ ਰਾਮ ਜੀ ਤੇ ਹੋਰਨਾ ਭੀ ਮੰਨੀ ਹੈ। *'ਸਤਿਗੁਰ ਮਿਲਿਆ ਮਾਰਗ ਦਿਖਾਇਆ, ਜਗਤ ਪਿਤਾ ਮੇਰੈ ਮਨਿ ਭਾਇਆ।*

ਸਤਿਨਾਮ ਸ਼ਬਦ ਕਬੀਰ ਪੰਥੀ ਗ੍ਰੰਥਾਂ ਤੇ ਸ਼ਾਖਾ ਵਿਚ ਪ੍ਰਚੱਲਤ ਹੈ। ਬਹੁਤੇ ਗ੍ਰੰਥਾਂ ਦਾ ਆਰੰਭ ਸਤਿਨਾਮ ਲਿਖਕੇ ਕੀਤਾ ਜਾਂਦਾ ਹੈ। ਇਹ ਗੱਲ ਪਰਸ਼ੂ ਰਾਮ ਜੀ ਦੀ ਕਹੀ ਹੋਈ ਹੀ ਕਾਫ਼ੀ ਨਹੀਂ ਕਬੀਰ ਜੀ ਦੇ ਛਾਪੇ ਗਏ ਗ੍ਰੰਥਾਂ ਅਤੇ ਉਨ੍ਹਾਂ ਵਿਚ ਦਿੱਤੇ ਚਿੱਤ੍ਰਾਂ ਤੋਂ ਸਹੀ ਹੁੰਦੀ ਹੈ।

ਵੈਕੰਟੇਸ਼ਵਰ ਸਟੀਮ ਵਿੱਚ ਛਾਪੀਆਂ ਪੁਸਤਕਾਂ ਦੇ ਆਰੰਭ ਵਿੱਚ ਕਬੀਰ ਜੀ ਦਾ ਚਿੱਤਰ ਦੇ ਕੇ ਉਪਰ 'ਸਤਿਨਾਮ' (ਸਤਯਨਾਮ) ਲਿਖਿਆ ਮਿਲਦਾ ਹੈ। ਇੱਕ ਪੁਸਤਕ ਕਬੀਰ ਸਾਗਰ ਹੈ, ਇਸ ਦੇ ਅੰਤਰ ਗਤ, ਬੋਧ ਸਾਗਰ ਹੈ, ਇਹ ਕਬੀਰ ਗ੍ਰੰਥ ਮਾਲਾ ਦਾ ਨਵਮ ਮਣਕਾ ਹੈ। ਵੱਖੋ ਵੱਖਰੇ ਪ੍ਰਸੰਗਾਂ ਵਿੱਚ ਕਬੀਰ ਜੀ ਨੂੰ ਸਤਿਨਾਮ ਦੇ ਪ੍ਰਚਾਰਕ ਦੱਸਕੇ, ਉਨ੍ਹਾਂ ਦਾ ਜਾਪ ਅਤੇ ਕਲਮਾ ਸਤਿਨਾਮ ਮੰਨਿਆ ਹੈ:

*(ੳ) ਸਤਿਨਾਮ ਸਨੇਹ ਸੁ ਧਾਮੁ ਚੜੇ।*
*ਕਲਮਾ ਕਮਲਾ, ਕਲ ਮਾਹਿ ਪੜੇ। (ਸਫ਼ਾ ੧੧੪)*

*(ਅ) ਘਰ ਦੇਖਯੋ ਬੋਧ ਬਿਚਾਰਾ। ਸਤਿਨਾਮ ਸਰਬ ਉਚਾਰਾ।*
*ਪੰਚ ਹਜ਼ਾਰ ਪਾਂਚ ਸੋ ਪੰਚਾ। ਤਬ ਯਹਿ ਬਪੁਨ ਹੋਇਆ ਸਾਚਾ।।(ਸਫ਼ਾ ੧੩੧)*

*(ੲ) ਸਤਿਨਾਮ ਕੇ ਪ੍ਰਤਾਪ ਪਰਮ ਹੰਸ ਨਿਜ ਘਰ ਕੋ ਚਲੇ।*
*ਕਬੀਰ ਜੀ ਬਾਰੇ ਲਿਖਿਆ ਹੈ:*
*ਸਤਿਨਾਮ ਕੀ ਸੇਵਾ ਧਾਰਾ। ਸੁਮਿਰਣ ਧਿਆਨ ਨਾਮ ਨਿਰਧਾਰਾ*
*ਸਤਿਗੁਰੂ ਬਚਨ ਪ੍ਰੀਤ ਸੁਹਾਇ ਕੋ ਨਹਿ ਸੀਸ ਨਵਾਏ।*
*ਤੀਰਥ ਵਰਤ ਮੂਰਤਿ ਭਰਮ ਜਾਲਾ। ਸਤ ਨਾਮ ਗਹੀਏ ਸਮਚਾਲਾ।।*
*(ਕਬੀਰ ਬੋਧ ਸਾਗਰ)*

ਕਬੀਰ ਜੀ ਜਿਸ ਸਤਿਨਾਮ ਦਾ ਸਿਮਰਣ ਕਰਦੇ ਧਿਆਨ ਧਰਦੇ ਸਨ, ਉਹ ਸਤਿਨਾਮ ਗੁਰੂ ਨਾਨਕ ਦੇਵ ਜੀ ਤੋਂ ਬਿਨਾ ਹੋਰ ਕਿਸੀ ਨੇ ਨਾ ਪ੍ਰਗਟਾਇਆ, ਨਾ ਹੀ ਪ੍ਰਚਾਰਿਆ ਸੀ।

*ਸਤਿਰੂਪ ਸਤਿਨਾਮ ਕਰ ਸਤਿਗੁਰ ਨਾਨਕ ਦੇਉ ਜਪਾਇਆ॥(ਭਾਈ ਗੁਰਦਾਸ-ਵਾਰ ੨੪)*

ਰਾਮਾਨੁਜੀ ਸ਼ਾਖ ਦਾ *'ਓਮ੍ਹ ਕ੍ਰਿਸ਼ਣਾ ਵਾਸਦੇਵਾ ਏ ਨਮ':* ਦੀਖਿਆ ਅਤੇ ਸਿਮਰਣ ਮੰਤਰ ਸੀ, ਦੂਜਾ ਮੰਤਰ ਰਾਮਾਨੰਦ ਨੇ ਪ੍ਰਚੱਲਤ ਕੀਤਾ, *ਓਮ੍ਹ ਰਾਮਏ ਏ ਨਮਹਿ'।* ਰਾਮਾਨੰਦ ਜੀ ਰਾਮ ਨਾਮ ਜਪਦੇ ਤੇ ਜਪਾਉਂਦੇ ਸਨ। ਰਾਮਾਨੰਦੀ ਵੈਰਾਗੀਆਂ ਵਿੱਚ ਹੁਣ ਵੀ, ਉੱਪਰ ਦਸਿਆ, ਖੋੜਸਾ ਦੀਖਿਆ ਮੰਤਰ ਚਲਦਾ ਹੈ।

ਜਨਮ ਸਾਖੀ ਅਤੇ ਪ੍ਰਾਣ ਸੰਗਲੀ (ਪੁਰਾਤਨ ਲਿਖਤਾਂ) ਵਿੱਚ ਕਬੀਰ ਜੀ ਅਤੇ ਗੁਰੂ ਨਾਨਕ ਜੀ ਦੇ ਮੇਲ ਦੇ ਪ੍ਰਸੰਗ ਵਿੱਚ ਸਤਿਗੁਰੂ ਨਾਨਕ ਜੀ ਤੋਂ ਸਤਿਨਾਮ ਪ੍ਰਾਪਤ ਕਰਨ ਦਾ ਲੇਖ ਮਿਲਦਾ ਹੈ:

*ਸਤਿਪੁਰਖ ਸਤਿਗੁਰ ਤੇ ਪਾਇਆ॥ ਤਬ ਸਤਿਨਾਮ ਲੈ ਰਿਦੈ ਬਸਾਇਆ॥*

ਸਤਿਨਾਮ ਸ਼ਬਦ ਦੀ ਪ੍ਰਾਪਤੀ ਕਬੀਰ ਜੀ ਨੂੰ ਗੁਰੂ ਨਾਨਕ ਜੀ ਪਾਸੋਂ ਹੋਈ, ਜਿਨ੍ਹਾਂ ਨੇ ਪ੍ਰਮੇਸ਼ਵਰ ਦੇ ਕਿਰਤਮ ਨਾਂਵਾਂ ਦੀ ਥਾਂ ਸਤਿਨਾਮ ਮੰਤਰ ਪ੍ਰਗਟ ਕੀਤਾ ਸੀ:

*ਕਿਰਤਮ ਨਾਮ ਕਥੇ ਤੇਰੇ ਜਿਹਬਾ॥*
*ਸਤਿਨਾਮੁ ਤੇਰਾ ਪਰਾ ਪੂਰਬਲਾ॥ (ਮਾਰੂ ਮ: ੫-੧੦੮੩)*

ਗੁਰੂ ਜੀ ਦਾ ਜੀਵਨ ਮਨੋਰਥ 'ਸਤਿਨਾਮ' ਦ੍ਰਿੜਾਉਣਾ ਸੀ, ਗੁਰੂ ਜੀ ਇਹੋ ਸੰਦੇਸ਼ ਦਿੰਦੇ ਰਹੇ:

*ਜਪਿ ਮਨ ਸਤਿਨਾਮੁ ਸਦਾ ਸਤਿਨਾਮੁ॥ (ਧਨਾਸਰੀ ਮ: ੪-੬੭੦)*
*ਜਿਤੀ ਨਉ ਖੰਡ ਮੇਦਨੀ ਸਤਿਨਾਮੁ ਦਾ ਚਕ੍ਰ ਫਿਰਾਇਆ॥ (ਭਾਈ ਗੁਰਦਾਸ)*

ਗੁਰਬਾਣੀ ਵਿੱਚ ਸਤਿਨਾਮ ਨੂੰ 'ਮਹਾਂਮੰਤਰ' ਦੀ ਸਿਫਤ ਭੀ ਦਿੱਤੀ ਹੈ। ਆਰੰਭਕ ਮੂਲ ਮੰਤਰ ਵਿੱਚ ਓਅੰਕਾਰ ਪਿੱਛੋਂ ਸਤਿਨਾਮ ਦਾ ਵਰਣਨ ਹੈ:'ੴ ਸਤਿਨਾਮ ਕਰਤਾ ਪੁਰਖ'।

ਭਾਈ ਗੁਰਦਾਸ ਜੀ ਨੇ, 'ਸਤਿਨਾਮ ਪੜ੍ਹ ਮੰਤਰ ਸੁਣਾਇਆ' ਲਿਖਕੇ ਹੋਰ ਸਪੱਸ਼ਟ ਕੀਤਾ ਹੈ। ਸਿੱਧ ਹੈ, ਕਬੀਰ ਜੀ ਅਤੇ ਉਨ੍ਹਾਂ ਦੇ ਪੰਥੀਆਂ ਵੱਲੋਂ ਜਪਿਆ ਜਾ ਰਿਹਾ ਸਤਿਨਾਮ ਗੁਰੂ ਨਾਨਕ ਜੀ ਦੀ ਬਖਸ਼ਿਸ਼ ਹੈ। ਇਹ ਇੱਕ ਮੁੱਢਲਾ ਬੁਨਿਆਦੀ ਪ੍ਰਭਾਵ ਹੈ, ਕਬੀਰ ਉੱਪਰ ਗੁਰੂ ਨਾਨਕ ਜੀ ਦਾ।

# ਕਬੀਰ ਜੀ ਉੱਪਰ ਭਾਸ਼ਾਈ ਪ੍ਰਭਾਵ

ਕਬੀਰ ਜੀ ਦਾ ਪ੍ਰਭਾਵ ਗੁਰੂ ਨਾਨਕ ਜੀ ਉੱਤੇ ਪਿਆ ਕਿ ਕਬੀਰ ਜੀ ਉੱਪਰ ਗੁਰੂ ਨਾਨਕ ਜੀ ਪ੍ਰਭਾਵੀ ਹੋਏ, ਇਹ ਪੜਤਾਲ ਕਈ ਪੱਖਾਂ ਤੋਂ ਕੀਤੀ ਜਾ ਸਕਦੀ ਹੈ। ਮੁੱਖ ਰੂਪ ਵਿੱਚ ਪਹਿਲਾਂ ਬਾਣੀ ਵਿੱਚ ਆਏ ਵਾਕ, ਵਾਕੰਸ਼ ਅਤੇ ਰੂਪਕ ਪੱਖ ਦੇਖਣ ਵਾਲੇ ਹਨ। ਦੂਜਾ ਪਹਿਲੂ ਬੋਲੀ ਸ਼ੈਲੀ ਅਤੇ ਖ਼ਿਆਲਾਂ ਦਾ, ਕਿਸ ਉੱਤੇ ਕਿਸਦਾ ਸਿਧਾਂਤਕ ਅਸਰ ਹੋਇਆ? ਪਹਿਲੀ ਸੋਚ ਕਿਵੇਂ, ਅਤੇ ਕਿਸ ਦੀ ਪਲਟੀ? ਇਹ ਜਾਨਣਾ ਜ਼ਰੂਰੀ ਹੈ। ਗੁਰੂ ਨਾਨਕ ਜੀ ਨੇ ਜੋ ਸਿਧਾਂਤ ਆਰੰਭ ਵਿਚ ਨਿਸ਼ਚੇ ਕੀਤੇ ਉਹੋ ਜੀਵਨ ਭਰ ਪ੍ਰਚਾਰੇ, ਆਦਰਸ਼ਾਂ ਵਿੱਚ ਕੋਈ ਤਬਦੀਲੀ ਨਹੀਂ ਆਈ ਇਹ ਤੱਥ ਉਨ੍ਹਾਂ ਦੀ ਬਾਣੀ ਤੋਂ ਪ੍ਰਮਾਣਿਤ ਹਨ। ਕਬੀਰ ਸਾਹਿਬ ਨੇ ਕਈ ਪੰਥ, ਗੁਰੂ ਅਤੇ ਖ਼ਿਆਲ ਕਈ ਮੰਜ਼ਲਾਂ ਉੱਤੇ ਬਦਲੇ। ਇਹ ਉਨ੍ਹਾਂ ਦੀ ਬਾਣੀ ਦੱਸਦੀ ਹੈ।

ਕਬੀਰ ਜੀ ਦੀ ਭਾਸ਼ਾ ਉੱਤੇ, ਹਿੰਦੀ ਭਾਸ਼ੀ ਕਹਿੰਦੇ ਹਨ, ਪੰਜਾਬੀ ਦਾ ਗੂੜ੍ਹਾ ਰੰਗ ਹੈ, ਅਸੀਂ ਕਹਿੰਦੇ ਹਾਂ ਗੁਰਮਤਿ ਦਾ ਰੰਗ ਹੈ। ਅਨੇਕ ਥਾਂਵਾਂ ਉੱਤੇ ਗੁਰਬਾਣੀ ਨਾਲ ਇਤਨੇ ਮਿਲਦੇ ਜੁਲਦੇ ਭਾਵਾਂ ਵਾਲੀ ਬਾਣੀ ਮਿਲਦੀ ਹੈ ਜਿਸਦਾ ਰੰਗ ਰੂਪ ਨਿਖੇੜਨਾ ਔਖਾ ਹੋ ਜਾਂਦਾ ਹੈ। ਜੋ ਬਾਣੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਹੋਰ ਪੋਥੀਆਂ ਜਾਂ 'ਕਬੀਰ ਬੀਜਕ, ਵਿੱਚ ਹੈ, ਉਸ ਵਿੱਚ ਵੀ ਪੰਜਾਬੀ ਪ੍ਰਭਾਵ ਪ੍ਰਤੱਖ ਹੈ। ਕਬੀਰ ਜੀ ਦੀ ਲਿਖਤੀ ਜਾਂ ਲਿਖਾਈ ਪ੍ਰਮਾਣਿਕ ਪੋਥੀ ਕੋਈ ਹੁੰਦੀ ਤਾਂ ਨਿਰਣੇ ਕਰਨਾ ਹੋਰ ਸੌਖਾ ਹੁੰਦਾ ਕਿ ਉਨ੍ਹਾਂ ਦੀ ਬਾਣੀ ਦਾ ਪਹਿਲਾਂ ਕੀ ਰੂਪ ਸੀ? ਫਿਰ ਭੀ ਜੋ ਲਿਖਤਾਂ ਪ੍ਰਾਪਤ ਹਨ ਉਹੋ ਪ੍ਰਮਾਣ ਰੂਪ ਹਨ।

ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਈ ਕਬੀਰ ਬਾਣੀ ਇਸ ਤੋਹਮਤ ਤੋਂ ਉੱਚੀ ਹੈ ਕਿ, ਭਗਤ ਬਾਣੀ ਵਿੱਚ ਗੁਰੂ ਸਾਹਿਬ ਨੇ ਆਪ ਤਬਦੀਲੀਆਂ ਕਰ ਲਈਆਂ ਹੋਣਗੀਆਂ। ਇਹ ਗੱਲ 'ਕਬੀਰ' ਗ੍ਰੰਥ ਦੇ ਲੇਖਕ, ਰਾਮ ਕੁਮਾਰ ਵਰਮਾ ਨੇ ਕਬੀਰ ਗ੍ਰੰਥ (ਸਫ਼ਾ ੨੮) ਵਿੱਚ ਕਹੀ ਹੈ। ਆਦਿ ਬੀੜ ਸੰਪਾਦਨ ਕਰਨ ਸਮੇਂ ਗੁਰੂ ਅਰਜਨ ਦੇਵ ਜੀ ਨੇ ਮਮੂਲੀ ਲਫਜ਼ੀ ਅਦਲਾ ਬਦਲੀ ਕੀਤੀ ਹੋਵੇ, ਇਹ ਅਚੰਭੇ ਵਾਲੀ ਗੱਲ ਨਹੀਂ ਉਨ੍ਹਾਂ ਹਰ ਪੱਖ ਤੋਂ ਪ੍ਰਪੱਕ ਧਰਮ-ਗ੍ਰੰਥ ਨੂੰ ਰੂਪਮਾਨ ਕਰਨਾ ਸੀ। ਜਿਸ ਦੀਆਂ ਲਗਾਂ ਮਾਤਰਾਂ ਤੱਕ ਸੋਧੀਆਂ, ਰਾਗ ਕ੍ਰਮ ਅਤੇ ਕਾਵਿ ਰੂਪਾਂ ਨੂੰ ਦੇਖ ਸਵਾਰ ਕੇ ਦਰਜ ਕੀਤਾ। ਫਿਰ ਵੀ ਮੂਲ ਖਿਆਲ ਅਤੇ ਸਿੱਧਾਂਤਾਂ ਨੂੰ ਅਛੋਹ ਰੱਖਿਆ। ਇਸਦਾ ਪ੍ਰਮਾਨ ਥਾਂ ਥਾਂ ਦਿੱਤੀਆਂ ਸੰਸ਼ੋਧਕ ਸੂਚਨਾਵਾਂ ਹਨ। ਭਗਤ ਬਾਣੀ; ਖਾਸ ਕਰ ਕਬੀਰ ਜੀ ਦੀ ਬਾਣੀ ਦੇ ਪਹਿਲੇ ਰੂਪ, ਜਿਵੇਂ ਕਬੀਰ ਗ੍ਰੰਥਾਵਲੀ, ਜਾਂ ਕਬੀਰ ਬੀਜਕ' ਵਿੱਚ ਲਿਖਣ ਵਿਧੀ ਵਰਤੀ ਹੈ ਉੱਥੋ ਵੱਖੋ ਵੱਖਰੇ ਵਿਸ਼ਿਆਂ ਅਨੁਸਾਰ ਲਿਖੇ ਹੋਏ ਹਨ। ਗੁਰੂ ਅਰਜਨ ਦੇਵ ਜੀ ਨੇ ਰਾਗ ਕ੍ਰਮ ਅਨੁਸਾਰ ਆਦਿ ਗ੍ਰੰਥ ਦੀ ਰਚਨਾ ਕੀਤੀ ਹੈ। ਇਹ ਰੀਤੀ ਗੋਇੰਦਵਾਲ ਵਾਲੀਆਂ ਪੋਥੀਆਂ ਤੋਂ ਸਿਵਾਇ ਹੋਰ ਕਿਸੇ ਪੁਰਾਣੀ ਪੋਥੀ ਵਿੱਚ ਕਿਧਰੇ ਪ੍ਰਾਪਤ ਨਹੀਂ।

ਕਬੀਰ ਬਾਣੀ ਉਪਰ ਪੰਜਾਬੀ ਸ਼ੈਲੀ ਦਾ ਹੀ ਨਹੀਂ ਪੰਜਾਬੀ ਮੁਹਾਵਰੇ ਅਤੇ ਉਚਾਰਣ ਦਾ ਪ੍ਰਭਾਵ ਵੀ ਗੂੜ੍ਹਾ ਪਿਆ। ਸ਼ਿਆਮ ਸੁੰਦਰ ਦਾਸ ਜੀ ਦੀ ਸੰਪਾਦਿਤ,- 'ਕਬੀਰ ਗ੍ਰੰਥਾਵਲੀ' ਦੀ ਭੂਮਿਕਾ ਵਿੱਚ, ਇਸ ਬਹਿਸ ਨੇ ਕਈ ਸਫੇ ਮੱਲੇ ਹਨ। ਉਨ੍ਹਾਂ ਨੇ ਹੈਰਾਨੀ ਪ੍ਰਗਟ ਕਰਦਿਆਂ ਕਬੀਰ ਜੀ ਦੀ ਕਾਂਸ਼ੀ ਵਿੱਚ ਰਹਿੰਦਿਆਂ ਰਚੀ ਹੋਈ ਬਾਣੀ ਦੀਆਂ ਉਥੋਂ ਹੀ ਲਿਖੀਆਂ ਲੱਭੀਆਂ ਪੁਰਾਤਨ ਪੋਥੀਆਂ ਵਿੱਚ ਭੀ ਕਬੀਰ ਬਾਣੀ ਉੱਤੇ ਪੰਜਾਬੀ ਦਾ ਗੂੜ੍ਹਾ ਪ੍ਰਭਾਵ ਪਿਆ ਦੇਖਿਆ ਤਾਂ ਹੈਰਾਨ ਹੋਏ । ਕਬੀਰ ਗ੍ਰੰਥਾਵਲੀ ਦੇ ਸੰਪਾਦਕ, ਸ਼ਿਆਮ ਸੁੰਦਰ ਜੀ ਲਿਖਦੇ ਹਨ:

*"ਏਕ ਔਰ ਬਾਤ ਵਿਸ਼ੇਸ਼ ਧਿਆਨ ਦੇਨੇ ਯੋਗਯ ਹੈ ਕਿ ਕਬੀਰ ਜੀ ਕੀ ਭਾਸ਼ਾ ਮੇਂ ਪੰਜਾਬੀਪਨ ਬਹੁਤ ਮਿਲਤਾ ਹੈ। ਕਬੀਰ ਦਾਸ ਨੇ ਸਵਯੰ ਕਹਾ ਹੈ ਕਿ ਮੇਰੀ ਬੋਲੀ ਬਨਾਰਸੀ ਹੈ. ਇਸ ਅਵਸਥਾ ਮੇਂ ਪੰਜਾਬੀ ਪਨ ਕਹਾਂ ਸੇ ਆਇਆ? ਗ੍ਰੰਥ ਸਾਹਿਬ ਮੇਂ ਕਬੀਰ ਦਾਸ ਕੀ ਬਾਣੀ ਕਾ ਜੋ ਸੰਗ੍ਰਹਿ ਕੀਆ ਗਯਾ ਹੈ, ਉਸ ਮੇਂ ਜੋ ਪੰਜਾਬੀਪਨ ਦੇਖ ਪੜਤਾ ਹੈ. ਉਸਕਾ ਕੁਛ ਕਾਰਨ ਸਮਝ ਆ ਸਕਤਾ ਹੈ. ਪਰ ਮੂਲ ਭਾਗ ਮੇਂ ਅਥਵਾ ਦੋਨੋ ਹਸਤ ਲਿਖਤ ਪਤ੍ਰਯੋਂ ਮੇਂ ਜੋ ਪੰਜਾਬੀ ਪਨ ਦੇਖ ਪੜਤਾ ਹੈ. ਉਸ ਕਾ ਕੁਛ ਕਾਰਨ ਸਮਝ ਮੇਂ ਨਹੀਂ ਆਤਾ। ਯਹਿ ਲਿਪੀ ਕਰਤਾ ਕੀ ਕਿਰਪਾ ਕਾ ਫਲ ਹੈ ਅਥਵਾ 'ਪੰਜਾਬੀ ਸਾਧੂਓਂ ਕੀ ਸੰਗਤ ਕਾ ਪ੍ਰਭਾਵ ਹੈ। ਕਹੀਂ ਕਹੀਂ ਤੋਂ ਸਪੱਸ਼ਟ ਪੰਜਾਬੀ ਸ਼ਬਦ ਔਰ ਮੁਹਾਵਰੇ ਆ ਜਾਤੇ ਹੈਂ। (ਸਫਾ ੭)*

ਏਸੇ ਗ੍ਰੰਥ ਦੇ ਸਫਾ ੬੮ ਉਪਰ, ਸੁੰਦਰ ਦਾਸ ਜੀ ਫਿਰ ਲਿਖਦੇ ਹਨ:

*'ਪੰਜਾਬੀ ਕੇ ਕੇਵਲ ਬਹੁਤ ਸੇ ਸ਼ਬਦ ਹੀ ਨਹੀਂ, ਮੁਹਾਵਰੇ ਭੀ (ਪੰਜਾਬੀ) ਮਿਲਤੇ ਹੈਂ।*
ਜੈਸੇ: *ਰਲ ਗਿਆ ਆਟੇ ਲੂਣ, ਲੂਣ ਵਿਲਗਾ ਪਾਣੀਆਂ ਪਾਣੀ ਲੂਣ ਵਿਲਗ।*

*'ਇਨਕੇ ਉਚਾਰਨ ਪਰ ਭੀ ਪੰਜਾਬੀ ਕਾ ਪ੍ਰਭਾਵ ਦ੍ਰਿਸ਼ਟੀ ਗੋਚਰ ਹੋਤਾ ਹੈ। 'ਨ' ਕੋ 'ਣ' ਕਹਿਣਾ ਪੰਜਾਬੀ ਕੀ ਹੀ ਵਿਸ਼ੇਸ਼ਤਾ ਹੈ। ਪੰਜਾਬੀ ਵਿਵੇਕ ਕਾ ਉਚਾਰਣ ਬਿਬੇਕ ਕਰਤੇ ਹੈਂ। ਕਬੀਰ ਬਾਣੀ ਮੇਂ ਭੀ ਯਹੀ ਸ਼ਬਦ ਇਸੀ ਰੂਪ ਮੇਂ ਮਿਲਤਾ ਹੈ।'*

ਕਬੀਰ ਦੀ ਭਾਸ਼ਾ ਉੱਤੇ ਪੰਜਾਬੀ ਪ੍ਰਭਾਵ ਹਿੰਦੀ ਦੇ ਸਾਰੇ ਭਾਸ਼ਾ ਵਿਗਿਆਨੀ ਸਵੀਕਾਰ ਕਰਦੇ ਹਨ। ਡਾ. ਧਰਿੰਦਰ ਵਰਮਾ ਆਪਣੇ ਗ੍ਰੰਥ 'ਹਿੰਦੀ ਭਾਸ਼ਾ ਕਾ ਇਤਿਹਾਸ' ਦੇ ਸਫਾ ੭੬ ਉੱਤੇ ਲਿਖਦੇ ਹਨ:

*'ਕਬੀਰ ਕੇ ਗ੍ਰੰਥੋਂ ਕਾ ਸੰਗ੍ਰਹਿ ਛਪਾ ਹੈ, ਉਸਕੀ ਪ੍ਰਤੀਲਿਪੀ ਯਦਯਪ ੧੫੦੪ ਈਸਵੀ ਕੀ ਹਸਤ ਲਿਖਤ ਪਤ੍ਰੀ ਕੇ ਅਧਾਰ ਪਰ ਤਿਆਰ ਕੀ ਗਈ ਕਹਿਤੇ ਹੈਂ। ਕਿੰਤੂ ਉਸ ਮੇਂ ਪੰਜਾਬੀ ਪਨ ਇਤਨਾ ਅਧਿਕ ਹੈ ਕਿ ਉਸ ਪਰ ਕਾਂਸ਼ੀ ਮੇਂ ਰਹਿਣ ਵਾਲੇ ਕਬੀਰ ਦਾਸ ਕੀ ਮੂਲ ਬਾਨੀ ਹੋਨੇ ਕਾ ਬਹੁੰਤ ਸੰਦੇਹ ਹੈ।*

*ਡਾ. ਰਾਮ ਕੁਮਾਰ ਵਰਮਾ ਜੀ ਆਪਣੇ ਗ੍ਰੰਥ 'ਹਿੰਦੀ ਸਾਹਿਤ ਕਾ ਆਲੋਚਨਾਤਮਕ ਇਤਿਹਾਸ' ਅਤੇ 'ਸੰਤ ਕਬੀਰ ਗ੍ਰੰਥ' ਵਿਚ ਮੰਨਦੇ ਹਨ, ਕਿ ਕਬੀਰ ਬਾਣੀ ਉਪਰ ਪੰਜਾਬੀ ਦਾ ਗੂੜ੍ਹਾ ਪ੍ਰਭਾਵ ਹੈ। ਉਹ ਲਿਖਦੇ ਹਨ:*

*'ਇਸ ਪ੍ਰਤੀ ਮੇਂ ਪੰਜਾਬੀਪਨ ਬਹੁਤ ਹੈ ਜਬ ਕਿ, ਬਨਾਰਸ ਮੇਂ ਲਿਖੀ ਜਾਨੇ ਸੇ ਇਸ ਮੇਂ ਪੂਰਵੀਪਨ ਅਧਿਕ ਹੋਨਾ ਚਾਹੀਏ। ਫਿਰ ਕਬੀਰ ਜੀ ਕੀ ਬੋਲੀ ਪੂਰਵੀ ਹੀ ਅਧਿਕ ਹੋਨੀ ਚਾਹੀਏ। ਕਿਉਂਕਿ ਉਨ੍ਹੋਂ ਨੇ ਕਹਾ ਭੀ ਹੈ, ਕਿ ਉਨਕਾ ਸਾਰਾ ਜਨਮ ਸ਼ਿਵ*

*ਪੁਰੀ ਕਾਸ਼ੀ ਮੇਂ ਹੀ ਵਤੀਤ ਹੂਆ।*

*ਸਗਲ ਜਨਮ ਸ਼ਿਵਪੁਰੀ ਗਵਾਇਆ। ਮਰਤੀ ਬਾਰ ਮਗਹਰਿ ਉਠਿ ਆਇਆ (ਸੰਤ ਕਬੀਰ, ਸਫਾ ੮)*

ਸਭ ਤੋਂ ਮਹਤੱਵਪੂਰਨ ਨੁਕਤਾ ਰਾਮ ਕੁਮਾਰ ਵਰਮਾ ਦਾ ਉਠਾਇਆ ਹੋਇਆ ਸੱਚ ਨੂੰ ਸਪੱਸ਼ਟ ਕਰਨ ਵਾਲਾ ਹੋਰ ਹੈ,-*ਕਬੀਰ ਨੇ 'ਰਾਗ ਗਉੜੀ' ਮੇਂ ਜੋ 'ਬਾਵਨ ਅਖਰੀ' ਲਿਖੀ ਹੈ, ਉਸ ਮੇਂ ਪ੍ਰਤਯੇਕ ਅਖਸ਼ਰ ਕਾ ਰੂਪ ਗੁਰਮੁਖੀ ਵਰਣਮਾਲਾ ਕੇ ਵਯੰਜਨ ਕੇ ਉਚਾਰਨ ਕੇ ਅਨੁਸਾਰ ਹੈ, ਉਦਾਹਰਣ ਕ, ਖ, ਗ, ਘ, ਆਦਿ ਕੇ ਕੱਕਾ, ਖੱਖਾ ਗੁਰਮੁਖੀ ਉਚਾਰਣ ਕੇ ਅਨੁਰੂਪ ਹੋਤੇ ਹੂਏ ਭੀ ਵਰਣ ਮਾਲਾ ਦੇਵ ਨਾਗਰੀ ਕੀ ਹੀ ਹੈ। (ਕਬੀਰ ੨੫) (ਰਾਮ ਕੁਮਾਰ ਵਰਮਾ)*

*ਪੰਜਾਬੀ ਮੇਂ ਧਾਤੂ ਸੇ ਭੂਤਕਾਲਿਕ ਕ੍ਰਿਦੰਤ 'ਆ' ਅਥਵਾ 'ਹਯਾ ਲਗਾ ਕਰ ਬਨਾਏ ਜਾਤੇ ਹੈਂ। 'ਈ' ਮੇਂ ਅੰਤ ਹੋਨੇ ਵਾਲੀ ਏ ਧਾਤੂ ਏ 'ਅ' ਮ ਸੇ ਜੁੜ ਕਰ ਭੂਤਕਾਲਿਕ ਕ੍ਰਿਦੰਤ ਬਨਤੀ ਹੈ ਔਰ ਆਉ ਅਥਵਾ 'ਆਹੁ' ਮੇਂ ਅੰਤ ਹੋਣੇ ਵਾਲੇ ਅੰਤ ਕਾ 'ਉ' ਛੋੜ ਕਰ 'ਇਯਾ' ਸੇ ਜੁੜਕਰ ਕ੍ਰਿਦੰਤ ਬਨਤਾ ਹੈ। ਐਸੇ ਅਨੇਕ ਉਦਾਹਰਣ ਕਬੀਰ ਕੀ ਰਚਨਾ ਮੇਂ ਪਾਏ ਜਾਤੇ ਹੈਂ।'*

*ਬਾਵਨ ਅੱਖਰੀ ਦੇ ਅੱਖਰ :*

ਬਾਵਨ ਅੱਖਰੀ ਤੋਂ ਇਲਾਵਾ ਇਸ ਭਾਂਤ ਦੀ ਇੱਕੋ ਇੱਕ ਰਚਨਾ, ਗੁਰੂ ਨਾਨਕ ਜੀ ਦੀ ਪੱਟੀ ਹੈ, ਜਿਸ ਦਾ ਗੁਰਮੁਖੀ ਉਚਾਰਨ ਗੁਰੂ ਨਾਨਕ ਜੀ ਦੀ ਪੱਟੀ ਵਿੱਚ ਹੈ, ਦੂਜਾ ਕਬੀਰ ਜੀ ਦੀ ਬਾਵਨ ਅੱਖਰੀ ਵਿੱਚ। ਗੁਰੂ ਨਾਨਕ ਜੀ ਦੀ ਪੱਟੀ ਰਚਨਾ ਦਾ ਸਿੱਧਾਂਤਕ ਪੱਖ ਖਾਸ ਕਰਕੇ ਗੁਰਮੁਖੀ ਅੱਖਰਾਂ ਦੇ ਕੱਕਾ, ਖੱਖਾ, ਗੱਗਾ, ਆਦਿ ਉਚਾਰਣ ਵਰਤਣਾ ਕਬੀਰ ਉਤੇ ਸਪੱਸ਼ਟ ਰੂਪ ਵਿਚ ਪ੍ਰਭਾਵ ਪਿਆ- ਹਰ ਕੋਈ ਪੜ੍ਹਕੇ ਦੇਖ ਸਕਦਾ ਹੈ।

ਰਾਮ ਕੁਮਾਰ ਵਰਮਾ ਜੀ ਨੇ ਕਬੀਰ ਬਾਣੀ ਵਿੱਚੋਂ, ਪੰਜਾਬੀ ਪ੍ਰਭਾਵੀ ਸ਼ਬਦਾਂ ਦੇ ਕਈ ਉਦਾਹਰਣ ਦਿੱਤੇ ਹਨ, ਜਿਵੇਂ ਮਾਨਿਆ, ਪਾਇਆ, ਬੁਝਾਇਆ, ਤਰਾਸਿਆ, ਮਰਣਾਰੇ, ਪਛਾਣਿ, ਮਿਲਣਾ, ਆਖਣਾ, ਆਖੀਐ, ਆਦਿ (ਸਫਾ ੨੯) ਇਹ ਵੀ ਉਪ੍ਰੋਕਤ ਵਿਚਾਰਾਂ ਦੀ ਹੀ ਪੁਸ਼ਟੀ ਕਰਦੇ ਹਨ, ਕਿ ਕਬੀਰ ਜੀ ਉੱਤੇ ਪੰਜਾਬੀ, ਰੰਗ ਦਾ ਗੂੜ੍ਹਾ ਅਸਰ ਪਿਆ।

ਰਾਮ ਕੁਮਾਰ ਜੀ ਨੇ ਇੱਕ ਹੋਰ ਹੈਰਾਨੀ ਪ੍ਰਗਟ ਕੀਤੀ ਹੈ, ਜਿਸ ਤੋਂ ਸਹੀ ਹੁੰਦਾ ਹੈ ਕਿ ਕਬੀਰ ਜੀ ਦੀ ਭਾਸ਼ਾ; ਗੁਰੂ ਸਾਹਿਬਾਨ ਨੇ ਆਪ ਪੰਜਾਬੀ ਰੰਗ ਵਿੱਚ ਨਹੀਂ ਰੰਗੀ ਸੀ, ਮੂਲ ਰੂਪ ਵਿੱਚ ਇਹੋ ਹੀ 'ਬੀਜਕ' ਵਿੱਚ ਮਿਲਦੀ ਹੈ। *'ਪ੍ਰਮੁਖਤ: ਕਬੀਰ ਕੀ ਕਵਿਤਾ ਪੂਰਵੀ ਹਿੰਦੀ ਕੇ ਰੂਪ ਲੀਏ ਹੁਏ ਹੈਂ ਔਰ ਯਹ ਦੇਖ ਕਰ ਅਸਚਰਯ ਹੋਤਾ ਹੈ ਕਿ ਪੰਜਾਬੀ ਭਾਸ਼ਾ ਕੀ ਧਰਮ ਪੁਸਤਕ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਮੇਂ ਕਬੀਰ ਕੀ ਕਵਿਤਾ ਕਾ ਪੰਜਾਬੀ ਸੰਸਕਾਰ ਨਹੀਂ ਹੂਆ। ਵਹਿ ਅਪਨੇ ਸੁਭਾਵਕ ਰੂਪ ਮੇਂ ਵਰਤਮਾਨ ਹੈ। (ਸਫਾ ੨੯ ਕਬੀਰ)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਭਗਤ ਬਾਣੀ ਖਾਸ ਕਰ ਕਬੀਰ ਜੀ ਦੀ ਰਚਨਾ ਦਾ ਭਾਸ਼ਾਈ ਸੰਸਕਾਰ ਨਹੀਂ ਕੀਤਾ ਗਿਆ, ਵਿਦਵਾਨਾਂ ਦਾ ਇਹ ਕਹਿਣਾ ਅਤੇ ਮਨੰਣਾ ਮਹੱਤਵਪੂਰਨ ਹੈ। ਮੂਲ ਰੂਪ ਵਿਚ ਉਨ੍ਹਾਂ ਦੀ ਬੋਲੀ ਉੱਤੇ ਪੰਜਾਬੀ ਮੁਹਾਵਰੇ ਤੇ ਸ਼ੈਲੀ ਸ਼ਬਦਾਵਲੀ ਦੇ ਪ੍ਰਭਾਵ, ਜਿੱਥੇ ਕਬੀਰ ਜੀ ਉੱਪਰ, ਹਿੰਦੀ ਵਿਦਵਾਨ ਇੱਕ ਜ਼ਬਾਨ ਮੰਨਦੇ ਹਨ, ਉੱਥੇ ਨਾਲ ਹੀ ਵਿਦਵਾਨਾਂ ਦਾ ਇਹ ਭੀ ਵਿਚਾਰ ਹੈ ਕਿ ਇਹ ਪ੍ਰਭਾਵ ਪੰਜਾਬ ਦੇ ਸਾਧੂਆਂ ਦੀ

ਸੰਗਤ ਦੇ ਕਾਰਨ ਪਿਆ ਸੀ। ਜੇ ਕਬੀਰ ਜੀ ਅਤੇ ਗੁਰੂ ਨਾਨਕ ਜੀ ਦੇ ਮੇਲ ਨੂੰ ਠੀਕ ਅੱਖ ਨਾਲ ਦੇਖਿਆ ਜਾਵੇ ਤਾਂ ਕਬੀਰ ਜੀ ਉਪਰ ਪ੍ਰਭਾਵ ਪਾਉਣ ਵਾਲਾ ਗੁਰੂ ਨਾਨਕ ਜੀ ਤੋਂ ਬਿਨਾ ਹੋਰ ਕੌਣ ਸਾਧੂ ਹੋ ਸਕਦਾ ਹੈ ਜਿਸ ਦੀ ਉਦੋਂ ਰਚਨਾ ਦੇ ਪ੍ਰਭਾਵ ਦੂਰ ਦੁਰਾਡੇ ਪੈਂਦੇ? ਜਿਸ ਦੀ ਰਚਨਾ, 'ਪੱਟੀ ਲਿਖੀ' ਬਾਣੀ ਵਿੱਚ ਗੁਰਮੁਖੀ ਦੀ ਨੀਂਹ ਅਧਾਰ ਬਣ ਰਹੀ ਸੀ। ਜਿਸ ਸਾਧੂ ਦੇ ਮੇਲ ਕਾਰਨ ਇਹ ਕੁੱਝ ਹੋਇਆ ਇਹ ਪ੍ਰਭਾਵ ਉਸੇ ਹੀ, ਪੰਜਾਬੀ ਸਾਧੂ ਦਾ ਸੀ, ਜਿਸ ਬਾਰੇ ਕਬੀਰ ਜੀ ਨੇ ਖੁਦ ਲਿਖਿਆ ਹੈ:

> *'ਏਕੁ ਜੁ ਸਾਧੂ ਮੋੁਹਿ ਮਿਲਿਓ ਤਿਨਿ ਲੀਆ ਅੰਚਲਿ ਲਾਇ।। (ਸਲੋਕ ਕਬੀਰ-੧੩੬੮)*
> *ਸਾਧੂ ਸੰਗਤਿ ਦੀਓ ਰਲਾਇ।। ਪੰਚ ਦੂਤ ਤੇ ਲੀਓ ਛਡਾਇ।। (ਗਉੜੀ ਕਬੀਰ-੩੩੧)*
> *ਕਹਿ ਕਬੀਰ ਜਿਸੁ ਉਦਰੁ ਤਿਸੁ ਮਾਇਆ।। ਤਬ ਛੂਟੇ ਜਬ ਸਾਧੂ ਪਾਇਆ।।*
> *(ਭੈਰਉ ਕਬੀਰ-੧੧੬੦)*

*'ਸਾਧ ਰੂਪ ਆਪਣਾ ਤਨ ਧਾਰਿਆ'*। ਅਨੁਸਾਰ ਇਹ ਸਾਧੂ ਗੁਰੂ ਨਾਨਕ ਜੀ ਸਨ, ਜਿਨ੍ਹਾਂ ਦੇ ਭਾਖਾ ਤੇ ਵਿਚਾਰਾਂ ਦੇ ਪ੍ਰਭਾਵ ਨੇ, ਅਵਤਾਰਵਾਦੀ ਕਬੀਰ ਜੀ ਨੂੰ ਨਿਰਗੁਣ ਬ੍ਰਹਮ ਦੇ ਲੜ ਲਾਇਆ। *'ਸਤਿਗੁਰ ਮਿਲੈ ਅੰਧੇਰਾ ਚੂਕੇ ਇਨ ਬਿਧਿ ਮਾਣਕ ਲਹੀਐ।*

ਇਤਿਹਾਸ ਦੱਸਦਾ ਹੈ ਅਤੇ ਕਬੀਰ ਪੰਥੀ ਮੰਨਦੇ ਹਨ ਕਿ ਗੁਰੂ ਨਾਨਕ ਜੀ ਕਬੀਰ ਜੀ ਨੂੰ ਕਾਸ਼ੀ ਵਿੱਚ ਮਿਲੇ। ਕਬੀਰ ਜੀ ਨੇ 'ਮਗਹਰ' ਵਿੱਚ ਦਰਸ਼ਨ ਪਾਉਣ ਦੀ ਸਾਖ ਵੀ ਭਰੀ ਹੈ। 'ਕਬੀਰ ਬੀਜਕ ਗ੍ਰੰਥ' ਜੋ ਕਾਸ਼ੀ ਦੇ ਕਬੀਰ ਚੌਰਾ ਵਿੱਚ ਸਥਾਪਤ ਹੈ, ਉਸ ਵਿੱਚ ਇਹੋ ਬਾਵਨ ਅਖਰੀ, *'ਗਯਾਨ ਚਉਂਤੀਸਾ'* ਦੇ ਨਾਮ ਹੇਠਾਂ, ਗ੍ਰੰਥ ਦੇ ਲਿਖਣ ਕਾਲ ਤੋਂ ਦਰਜ ਹੈ। ਆਰੰਭਕ ਅੱਖਰ ਦੇ ਉਚਾਰਣ ਦਾ ਆਰੰਭ, ਗੁਰੂ ਨਾਨਕ ਜੀ ਦੀ ਪੱਟੀ, ਪੰਜਾਬੀ ਰੰਗ ਵਾਲੇ ਕੱਕਾ, ਖੱਖਾ, ਗੱਗਾ ਅੱਖਰਾਂ ਨਾਲ ਚਲਦਾ ਹੈ, ਜਦੋਂ ਕਿ ਕਾਸ਼ੀ ਵਿੱਚ ਚਾਹੀਦਾ ਸੀ, ਹਿੰਦੀ ਅਤੇ ਸੰਸਕ੍ਰਿਤ ਪ੍ਰਭਾਵੀ, ਕੈ, ਖੈ, ਗੈ ਦਾ ਉਚਾਰਣ। ਰਾਮ ਕੁਮਾਰ ਵਰਮਾ ਨੇ ਠੀਕ ਥਾਂ ਉਂਗਲ ਰੱਖੀ ਹੈ ਜਿਸ ਵੱਲ ਹੋਰਨਾ ਦੀ ਦ੍ਰਿਸ਼ਟੀ ਨਹੀਂ ਗਈ । ਇਹ ਅਤਿਅੰਤ ਹੀ ਮਹੱਤਵਪੂਰਨ ਨੁਕਤਾ ਹੈ ਜਿਸ ਤੋਂ ਕਬੀਰ ਜੀ ਦੇ ਸਮੇਂ ਅਤੇ ਗੁਰੂ ਨਾਨਕ ਜੀ ਦੀ ਹਸਤੀ ਬਾਰੇ ਨਵਾਂ ਚਾਨਣ ਮਿਲਦਾ ਹੈ।

ਗੋਬਿੰਦ ਤ੍ਰਿਗੁਣਾਇਤ ਜੀ ਨੇ, ਕਬੀਰ ਜੀ ਦੀ ਭਾਸ਼ਾ ਉੱਤੇ ਪੰਜਾਬੀ ਪ੍ਰਭਾਵਾਂ ਬਾਰੇ ਚਰਚਾ ਕਰਦਿਆਂ ਕੁੱਝ ਭਿੰਨ ਤਰੀਕੇ ਨਾਲ ਆਪਣਾ ਮੱਤ ਕਿਹਾ ਹੈ:

'ਕਬੀਰ ਕੀ ਭਾਸ਼ਾ ਕੀ ਪਹਿਲੀ ਵਿਸ਼ੇਸ਼ਤਾ ਪੰਜਾਬੀਪਨ ਹੈ। ਕਬੀਰ ਗ੍ਰੰਥਾਵਲੀ ਔਰ ਸੰਤ ਕਬੀਰ ਦੋਨੋਂ ਕੀ ਭਾਸ਼ਾ ਮੇਂ ਪੰਜਾਬੀਪਨ ਕਾ ਪੁੱਠ ਹੈ। ਇਸ ਸੰਬੰਧ ਮੇਂ ਯਹਿ ਪ੍ਰਸ਼ਨ ਉਠਾਇਆ ਜਾ ਸਕਤਾ ਹੈ ਕਿ ਕਬੀਰ ਜੀ ਜਬ ਬਨਾਰਸ ਕੇ ਵਾਸੀ ਥੇ ਉਨ ਮੇਂ ਪੰਜਾਬੀ ਪਨ ਕਹਾਂ ਸੇ ਆਯਾ? ਇਸ ਸੰਬੰਧ ਮੇਂ ਅਨੁਮਾਨ ਹੈ ਕਿ ਕਬੀਰ ਜੀ ਨੇ ਅਪਨੇ ਜੀਵਨ ਕਾ ਬੜਾ ਭਾਗ ਦੇਸ਼ ਰਟਨ ਕਰਨੇ ਮੇਂ ਬਿਤਾਯਾ ਥਾ। ਵੋਹ ਕਈ ਬਾਰ ਤੋਂ ਹੱਜ ਹੀ ਗਏ ਥੇ। ਹੱਜ ਜਾਨੇ ਕੇ ਸਮਯ ਪੰਜਾਬ ਮੇਂ ਗੁਜ਼ਰਨਾ ਪੜਾ ਹੋਗਾ। ਸੰਭਵ ਹੈ ਵਹਿ ਕੁੱਛ ਦਿਨ ਵਹਾਂ ਰਹੇ ਭੀ ਹੋਂ। ਉਸ ਸਮਯ ਪੰਜਾਬ ਸੂਫੀ ਸੰਤੋਂ ਕਾ ਕੇਂਦਰ ਥਾ। ਉਸ ਮੇਂ ਥੋੜ੍ਹੇ ਦਿਨ ਰਮ ਰਹਿਨਾ ਅਸਚਰਜ ਬਾਤ ਨਹੀਂ ਪੰਜਾਬ ਮੇਂ ਰਹਿਨੇ ਕੇ ਕਾਰਨ ਉਨ੍ਹ ਮੇਂ ਪੰਜਾਬੀਪਨ ਕਾ ਆ ਜਾਨਾ ਸੁਭਾਵਕ ਹੈ। (ਕਬਰਿ ਕੀ ਵਿਚਾਰ ਧਾਰਾ ੩੭੩)

ਜੇ ਇਹ ਗੱਲ ਮੰਨੀ ਜਾਵੇ ਤਾਂ ਸਾਰਾ ਮਸਲਾ ਹੱਲ ਹੋ ਜਾਂਦਾ ਹੈ। ਕਬੀਰ ਜੀ ਗੁਰੂ ਨਾਨਕ ਜੀ ਨੂੰ ਪੰਜਾਬ ਵਿੱਚ ਆਉਂਦੇ ਜਾਂਦੇ ਮਿਲੇ ਅਤੇ ਇੱਥੇ ਗੁਰੂ ਜੀ ਦੇ ਖ਼ਿਆਲਾਂ ਦੇ ਪ੍ਰਭਾਵ, ਬੋਲੀ, ਸ਼ੈਲੀ ਗੁਰਮੁਖੀ ਉਚਾਰਣ ਅਤੇ ਸਿੱਧਾਂਤ ਗ੍ਰਹਿਣ ਕੀਤੇ।

ਸਿੱਧਾਂਤਕ ਅਤੇ ਭਾਸ਼ਾਈ ਪ੍ਰਭਾਵ, ਗੁਰੂ ਨਾਨਕ ਜੀ ਦਾ ਕਬੀਰ ਜੀ ਉਤੇ ਬੋਲੀ ਦੇ ਮੁਹਾਵਰਿਆਂ, ਵਾਕਾਂ, ਵਾਕੰਸ਼ਾਂ, ਲਫ਼ਜ਼ਾਂ ਉੱਤੇ ਪੈਣ ਦਾ ਪਹਿਲੂ ਵੱਖਰਾ ਹੈ। ਕਿਸੇ ਵੀ ਭਾਸ਼ਾ ਦੀ ਬੁਨਿਆਦ, ਲਿਪੀ ਦੇ ਅੱਖਰ ਹੁੰਦੇ ਹਨ। ਗੁਰੂ ਨਾਨਕ ਅਤੇ ਕਬੀਰ ਜੀ ਨੇ ਇਨ੍ਹਾਂ ਅੱਖਰਾਂ ਦੀਆਂ ਧੁਨੀਆਂ ਨੂੰ ਅਧਿਆਤਮਕ ਉਪਦੇਸ਼ਾਂ, ਸਿਖਿਆਵਾਂ ਅਤੇ ਮਨ ਪ੍ਰਬੋਧਣ ਦੀ ਪ੍ਰੇਰਨਾ ਲਈ ਵਰਤਿਆ ਹੈ। ਗੁਰੂ ਨਾਨਕ ਜੀ ਦੀ ਰਚਨਾ ਪੱਟੀ ਵਿੱਚ ਅਤੇ ਕਬੀਰ ਜੀ ਦੀ ਬਾਵਨ ਅੱਖਰੀ ਵਿੱਚ ਅੱਖਰਾਂ ਦੀ ਕੀਤੀ ਗਈ ਵਰਤੋਂ ਦੇਖਣ ਵਾਲੀ ਹੈ, ਜੋ ਦੋਵਾਂ ਦੀ ਰਚਨਾ ਦੇ ਟਾਕਰੇ ਤੋਂ ਪ੍ਰਗਟ ਹੁੰਦੀ ਹੈ:

| *ਪਟੀ ਗੁਰੂ ਨਾਨਕ ਜੀ ਕੀ* | *ਬਾਵਨ ਅਖਰੀ ਕਬੀਰ ਜੀ ਕੀ* |
|---|---|
| *ਊੜੈ ਉਪਮਾ ਤਾ ਕੀ ਕੀਜੈ* | *ਓਅੰਕਾਰ ਆਦਿ ਮੈ ਜਾਨਾ॥* |
| *ਜਾ ਕਾ ਅੰਤੁ ਨ ਪਾਇਆ॥* | *ਲਿਖਿ ਅਰੁ ਮੇਟੈ ਤਾਹਿ ਨ ਮਾਨਾ॥* |
| *ਕਕੈ ਕੇਸ ਪੁੰਡਰ ਜਬ ਹੂਏ* | *ਕਕਾ ਕਿਰਣਿ ਕਮਲ ਮਹਿ ਪਾਵਾ॥* |
| *ਵਿਣੁ ਸਾਬੂਣੈ ਉਜਲਿਆ॥* | *ਸਸਿ ਬਿਗਾਸ ਸੰਪਟ ਨਹੀ ਆਵਾ॥* |
| *ਖਖੈ ਖੁੰਦਕਾਰੁ ਸਾਹ ਆਲਮੁ* | *ਖਖਾ ਇਹੈ ਖੋੜਿ ਮਨ ਆਵਾ॥* |
| *ਕਰਿ ਖਰੀਦਿ ਜਿਨਿ ਖਰਚੁ ਦੀਆ॥* | *ਖੋੜੇ ਛਾਡਿ ਨ ਦਹ ਦਿਸ ਧਾਵਾ॥* |
| *ਗਗੈ ਗੋਇ ਗਾਇ ਜਿਨਿ ਛੋਡੀ* | *ਗਗਾ ਗੁਰ ਕੇ ਬਚਨ ਪਛਾਨਾ॥* |
| *ਗਲੀ ਗੋਬਿਦੁ ਗਰਬਿ ਭਇਆ॥* | *ਦੂਜੀ ਬਾਤ ਨ ਧਰਈ ਕਾਨਾ॥* |
| *ਘਘੈ ਘਾਲ ਸੇਵਕੁ ਜੇ ਘਾਲੈ* | *ਘਘਾ ਘਟਿ ਘਟਿ ਨਿਮਸੈ ਸੋਈ॥* |
| *ਸਬਦਿ ਗੁਰੂ ਕੈ ਲਾਗਿ ਰਹੈ॥* | *ਘਟ ਫੂਟੇ ਘਟਿ ਕਬਹਿ ਨ ਹੋਈ॥* |
| *ਚਚੈ ਚਾਰਿ ਵੇਦ ਜਿਨਿ ਸਾਜੇ* | *ਚਚਾ ਰਚਿਤ ਚਿਤ੍ਰ ਹੈ ਭਾਰੀ।* |
| *ਚਾਰੇ ਖਾਣੀ ਚਾਰਿ ਜੁਗਾ॥* | *ਤਜਿ ਚਿਤ੍ਰੈ ਚੇਤਹੁ ਚਿਤਕਾਰੀ॥* |
| *ਛਛੈ ਛਾਇਆ ਵਰਤੀ ਸਭ ਅੰਤਰਿ* | *ਛਛਾ ਇਹੈ ਛਤ੍ਰਪਤਿ ਪਾਸਾ॥* |
| *ਤੇਰਾ ਕੀਆ ਭਰਮੁ ਹੋਆ॥* | *ਛਕਿ ਕਿ ਨ ਰਹਹੁ ਛਾਡਿ ਕਿ ਨ ਆਸਾ* |
| *ਜਜੈ ਜਾਨੁ ਮੰਗਤ ਜਨੁ ਜਾਚੈ* | *ਜਜਾ ਜਉ ਤਨ ਜੀਵਤ ਜਰਾਵੈ॥* |
| *ਲਖ ਚਉਰਾਸੀਹ ਭੀਖ ਭਵਿਆ॥* | *ਜੋਬਨ ਜਾਰਿ ਜੁਗਤਿ ਸੋ ਪਾਵੈ॥* |
| *ਝਝੈ ਝੂਰਿ ਮਰਹੁ ਕਿਆ ਪ੍ਰਾਣੀ* | *ਝਝਾ ਉਰਝਿ ਸੁਰਝਿ ਨਹੀ ਜਾਨਾ॥* |
| *ਜੋ ਕਿਛੁ ਦੇਣਾ ਸੁ ਦੇ ਰਹਿਆ॥* | *ਰਹਿਓ ਝਝਕਿ ਨਾਹੀ ਪਰਵਾਨਾ॥* |
| *ਞੰਞੈ ਨਦਰਿ ਕਰੇ ਜਾ ਦੇਖਾ* | *ਞੰਞਾ ਨਿਕਟਿ ਜੁ ਘਟ ਰਹਿਓ* |
| *ਦੂਜਾ ਕੋਈ ਨਾਹੀ॥* | *ਦੂਰਿ ਕਹਾ ਤਜਿ ਜਾਇ॥* |
| *(ਆਸਾ ਮ: ੧, ੪੩੨-੩੩)* | *(ਗਉੜੀ ਕਬੀਰ-੩੪੦)* |

ਸਰਲ ਰੀਤੀ ਨਾਲ ਕਬੀਰ ਜੀ ਨੇ ਗੁਰੂ ਨਾਨਕ ਜੀ ਦੇ ਵਰਤੇ ਗੁਰਮੁਖੀ ਉਚਾਰਣ

ਅਪਣਾਏ ਹਨ। ਇੱਥੇ ਕਬੀਰ ਜੀ ਦੇ ਵਾਕ- *ਗਗਾ ਗੁਰ ਕੇ ਬਚਨ ਪਛਾਨਾ। ਦੂਜੀ ਬਾਤ ਨ ਧਰਈ ਕਾਨਾ-* ਨੂੰ ਸਾਧਾਰਨ ਤੌਰ ਤੇ ਹੀ ਪੜ੍ਹ ਲੈਣਾ ਕਾਫੀ ਹੋਵੇਗਾ। ਚਰਚਾ ਦਾ ਮੁੱਖ ਵਿਸ਼ਾ ਅੱਖਰਾਂ ਦੇ ਮੂਲ ਉਚਾਰਣ ਨਾਲ ਜੁੜ ਕੇ ਚਲਦਾ ਹੈ, ਕੱਕਾ, ਖੱਖਾ, ਗੱਗਾ, ਘੱਘਾ, ਆਦਿ ਰੂਪ ਪ੍ਰਤੱਖ ਹਨ। ਕਬੀਰ ਪੰਥੀ ਗ੍ਰੰਥ 'ਕਬੀਰ ਬੀਜਕ' ਵਿੱਚ ਇਸ ਦਾ ਨਾਮ, 'ਚੌਤੀਸਾ' ਲਿਖਿਆ ਹੈ। ਅੱਖਰਾਂ ਦੇ ਉਚਾਰਣ ਵਾਲੇ ਮੁੱਢਲੇ ਸੰਬੰਧਿਤ ਵਾਕ ਉੱਪਰਲੇ ਹੀ ਹਨ: 'ਜੱਜਾ', 'ਝੱਜਾ' ਅੱਖਰਾਂ ਅਧੀਨ ਆਈਆਂ ਤੁਕਾਂ ਦਾ ਭਾਵ ਇੱਕੋ ਹੈ । ਇਸ ਤਰ੍ਹਾਂ 'ਬਾਵਨ ਅੱਖਰੀ' ਦੇ ਵਾਕਾਂ ਦੀ 'ਪੱਟੀ' ਨਾਲ ਭਾਵਾਤਮਕ ਏਕਤਾ ਵੀ ਵੇਖੀ ਜਾ ਸਕਦੀ ਹੈ ।

ਪ੍ਰਸ਼ਨ ਉਠਦਾ ਹੈ, ਕਬੀਰ ਜੀ ਨੇ ਗੁਰਮੁਖੀ ਦੀ ਪੱਟੀ ਕਿੱਥੋਂ ਪੜ੍ਹੀ? ਜਿਸ ਵਿੱਚ ਉਨ੍ਹਾਂ ਅੱਖਰਾਂ ਦਾ ਉਚਾਰਣ ਓਹੋ ਰੱਖਿਆ, ਜੋ ਗੁਰੂ ਨਾਨਕ ਜੀ ਦਾ ਹੈ। ਕੀ ਪੱਟੀ ਗੁਰੂ ਨਾਨਕ ਜੀ ਨੇ ਬਨਾਰਸ (ਕਾਸ਼ੀ) ਵਿਚ ਜਾਕੇ ਕਬੀਰ ਜੀ ਤੋਂ ਪੜ੍ਹੀ ਸੀ? ਕਾਸ਼ੀ ਸੰਸਕ੍ਰਿਤ ਵਿੱਦਿਆ ਦੇ ਗੜ੍ਹ ਵਿੱਚ ਕੀ ਕੋਈ ਪ੍ਰਾਚੀਨ ਗੁਰਮੁਖੀ ਦਾ ਵਿਦਿਆਲਾ ਭੀ ਸੀ? ਬਿਨਾਂ ਸੰਸੇ ਮੰਨਣ ਯੋਗ ਹੈ, ਗੁਰਮੁਖੀ ਉਚਾਰਣ ਵਾਲੇ ਅੱਖਰਾਂ ਦਾ ਉਚਾਰਣ ਕਬੀਰ ਜੀ ਨੇ, ਗੁਰੂ ਨਾਨਕ ਜੀ ਦੇ ਮੇਲ ਤੋਂ ਗ੍ਰਹਿਣ ਕੀਤਾ। ਡਾ. ਗੋਬਿੰਦ ਤ੍ਰਿਗੁਣਾਇਤ ਦਾ ਸੁਝਾਉ ਅਰਥ ਰਖਦਾ ਹੈ, ਕਬੀਰ ਜੀ, ਜਿਨ੍ਹਾਂ ਦਾ ਉਨ੍ਹਾਂ ਨੇ ਚਲਾਣਾ ੧੫੭੫ ਵਿਚ ਹੀ ਮੰਨਿਆ ਹੈ, ਦੇਸ਼ ਰਟਨ ਕਰਦੇ ਪੰਜਾਬ ਪੁੱਜੇ, ਪੰਜਾਬ ਵਿੱਚ ਪੰਜਾਬ ਦੇ ਸਾਧੂ ਸੰਤਾਂ ਨੂੰ ਮਿਲਣ ਲਈ ਵਿਚਰਦੇ ਰਹੇ, ਉਸ ਵੇਲੇ ਗੁਰੂ ਨਾਨਕ ਜੀ ਨਾਲ ਮੇਲ ਹੋਇਆ। ਗੁਰਮੁਖੀ ਪੱਟੀ, ਅਰਥਾਤ ਗੁਰਮੁਖੀ ਉਚਾਰਣ ਗ੍ਰਹਿਣ ਕੀਤਾ। ਨਾਲ ਹੀ ਹੋਰ ਬਹੁਤ ਕੁਝ ਪ੍ਰਾਪਤ ਹੋਇਆ ਜਿਸ ਦਾ ਕਬੀਰ ਜੀ ਦੀ ਬਾਣੀ ਵਿੱਚ ਥਾਂ ਥਾਂ ਜ਼ਿਕਰ ਆਉਂਦਾ ਹੈ।

ਬੋਲੀ ਦੇ ਪੱਖੋਂ, ਕਬੀਰ ਜੀ ਦੀਆਂ ਰਚਨਾਵਾਂ ਵਿੱਚ ਪੰਜਾਬੀ ਵਾਕਾਂ ਦੀ ਭਰਮਾਰ, ਪੰਜਾਬੀ ਮੁਹਾਵਰਿਆਂ ਅਖਾਣਾਂ ਦੀ ਵਰਤੋਂ, ਹਿੰਦੀ ਵਿਦਵਾਨ, ਭਾਸ਼ਾਈ ਪੱਖ ਤੋਂ ਦੇਖਕੇ ਹੈਰਾਨ ਹੁੰਦੇ ਹੋਏ ਕਲਪਨਾ ਕਰਦੇ ਹਨ, ਅਜੇਹਾ 'ਪੰਜਾਬੀ ਸਾਧੂਓਂ ਕੇ ਪ੍ਰਭਾਵ ਸੇ ਹੂਆ'। ਜਿਸ ਸਾਧੂ ਦੇ ਪ੍ਰਭਾਵ ਤੋਂ ਇਹ ਕੁੱਝ ਹੋਇਆ ਉਸ ਸਾਧੂ ਦੀ ਗੁਰਮਤਿ ਸ਼ੈਲੀ ਦੇ ਮੂੰਹ ਦੇ ਬੋਲ ਸਨ: ਨਿਰੰਜਨ ਨਿਰੰਕਾਰ, ਸਤਿਕਰਤਾਰ, ਸਤਿਨਾਮ, ਜੋ ਕਬੀਰ ਜੀ ਦੀ ਬਾਣੀ ਵਿੱਚ ਹਰ ਰੰਗ ਦੇ ਪਦਿਆਂ ਵਿੱਚ ਦੇਖਦੇ ਹਾਂ।

ਸ਼ਿਆਮ ਸੁੰਦਰ ਜੀ ਨੇ ਕਬੀਰ ਗ੍ਰੰਥਾਵਲੀ' ਵਿੱਚ, ਰਾਮ ਕੁਮਾਰ ਵਰਮਾ ਨੇ 'ਕਬੀਰ' ਵਿੱਚ, ਧੀਰੇਂਦਰ ਵਰਮਾ ਨੇ 'ਹਿੰਦੀ ਭਾਸ਼ਾ ਕੇ ਇਤਿਹਾਸ ਵਿੱਚ ਕਬੀਰ ਜੀ ਦੀ ਬਾਣੀ ਵਿੱਚੋਂ ਵੰਨਗੀਆਂ ਦੇ ਕੇ ਪੰਜਾਬੀ ਦੇ ਪਏ ਪ੍ਰਭਾਵ ਦੱਸੇ ਹਨ। ਅਸੀਂ ਇਸ ਸੰਬੰਧੀ ਪਾਠਕਾਂ ਦਾ ਲਿੱਪੀ ਦੇ ਗੁਰਮੁਖੀ ਉਚਾਰਣ ਵੱਲ ਮੁੜ ਧਿਆਨ ਖਿੱਚਦੇ ਹਾਂ।

ਲਿੱਪੀ ਦੇ ਗੁਰਮੁਖੀ ਉਚਾਰਣ ਪਿਛੋਂ 'ਵਾਕ' ਬਣਤਰ ਦੀ ਗੱਲ ਚੱਲਦੀ ਹੈ। ਹਿੰਦੀ ਦੇ ਵਿਦਵਾਨਾਂ ਨੇ ਅਜੇਹੇ ਵਾਕ ਤੋਂ ਵਿਆਕਰਣ ਦੇ ਰੂਪ ਅਨੇਕ ਦਿੱਤੇ ਹਨ, ਜਿਨ੍ਹਾਂ ਤੁਕਾਂ ਦਾ ਸਭੋ ਕੁੱਝ ਪੰਜਾਬੀ ਹੈ, ਜਿਵੇਂ ਰਲ ਗਿਆ ਆਟੇ ਲੂਣ'। ਕਬੀਰ ਜੀ ਦੀ ਭਾਸ਼ਾ ਉੱਤੇ ਪੰਜਾਬੀ ਪ੍ਰਭਾਵੀ ਰੰਗ ਤਾਂ ਹੈ ਹੀ, ਗੁਰਮਤੀ ਰੰਗ ਹੋਰ ਭੀ ਗੂੜ੍ਹਾ ਹੈ। ਪਹਿਲਾਂ 'ਗੁਰਮਤਿ' ਸ਼ਬਦ ਦੀ ਵਰਤੋਂ ਨੂੰ ਹੀ ਦੇਖਿਆ ਜਾਵੇ:

*ਗੁਰਮਤਿ ਰਸਿ ਰਸਿ ਹਰਿ ਗੁਨ ਗਾਵੈ॥*

*ਰਾਮੈ ਰਾਮ ਰਮਤ ਸੁਖੁ ਪਾਵੈ॥ (ਗਉੜੀ ਕਬੀਰ ਜੀ-੩੨੬)*
*ਗੁਰਮਤਿ ਮਨੂਆ ਅਸਥਿਰੁ ਰਾਖਹੁ॥*
*ਇਨ ਬਿਧਿ ਅੰਮ੍ਰਿਤ ਪੀਓਈਐ॥ (ਗਉੜੀ ਕਬੀਰ ਜੀ-੩੩੨)*
*ਗੁਰਮਤਿ ਰਾਮੈ ਨਾਮਿ ਬਸਾਈ।*
*ਅਸਥਿਰੁ ਰਹੈ ਨ ਕਤਹੂੰ ਜਾਈ॥ (ਆਸਾ ਕਬੀਰ ਜੀ-੪੮੧)*

ਗੁਰਮਤਿ ਕੀ ਹੈ? ਗੁਰੂ ਕੀ ਸਿਖਿਆ ਗੁਰੂ ਕੇ ਬਚਨ:

*ਗਗਾ ਗੁਰ ਕੇ ਬਚਨ ਪਛਾਨਾ। ਦੂਜੀ ਬਾਤ ਨ ਧਰਈ ਕਾਨਾ॥ (ਕਬੀਰ, ਬਾਵਨ ਅਖਰੀ-੩੪੦)*

ਸਤਿਗੁਰੂ ਦੇ ਬਚਨਾਂ ਵਿੱਚ ਇੱਕ ਹੁੰਦੇ ਹਨ ਉਪਦੇਸ਼, ਸਿੱਖਿਆ, ਗਿਆਨ, ਦੂਜਾ ਸਿਮਰਨ ਲਈ ਗੁਰਮੰਤ੍ਰ ਜਾਂ ਨਾਮ, ਤੇ ਉਸ ਦੇ ਜਪਣ ਦੀ ਜੁਗਤ। ਕਬੀਰ ਜੀ ਨੇ ਇਨ੍ਹਾਂ ਦੋਵਾਂ ਪ੍ਰਸੰਗਾਂ ਵਿਚ 'ਗੁਰੂ ਸ਼ਬਦ' ਦੇ ਲਾਭ ਗੁਰੂ ਤੋਂ ਪ੍ਰਾਪਤ ਹੋਏ ਦੱਸੇ ਹਨ:

*ਗੁਰ ਕੈ ਬਾਣਿ ਬਜਰ ਕਲ ਛੇਦੀ ਪ੍ਰਗਟਿਆ ਪਦੁ ਪ੍ਰਗਾਸਾ॥*
*(ਗਉੜੀ ਕਬੀਰ-੩੩੨)*

*ਗੁਰ ਪ੍ਰਸਾਦਿ ਮੈ ਡਗਰੋ ਪਾਇਆ॥ ਜੀਵਨ ਮਰਨੁ ਦੋਊ ਮਿਟਵਾਇਆ॥*
*(ਗੋਂਡ ਕਬੀਰ-੮੭੧)*

*ਗੁਰ ਪਰਸਾਦੀ ਹਰਿ ਧਨੁ ਪਾਇਓ ਅੰਤੇ ਚਲਦਿਆ ਨਾਲਿ ਚਲਿਓ॥*
*(ਆਸਾ ਕਬੀਰ-੪੭੯)*

ਇਹ ਸਾਰੀ ਅਧਿਆਤਮਕ ਸੰਕੇਤਾਵਲੀ (ਗੁਰਮਤਿ) ਗੁਰੂ ਨਾਨਕ ਮਾਰਗ ਦੀ ਹੈ। ਖ਼ਾਸ ਕਰਕੇ, 'ਗੁਰਪ੍ਰਸਾਦਿ' 'ਨਾਮ' ਨਿਰੰਜਨ ਆਦਿਕ ਅਨੇਕ ਲਫਜ਼। ਗੁਰ ਦੀ ਕਿਰਪਾ ਵਾਲੇ 'ਗੁਰਪ੍ਰਸਾਦਿ' ਵਾਕ ਨੂੰ ਕਬੀਰ ਜੀ ਨੇ ਥਾਂ ਥਾਂ ਦੁਹਰਾਇਆ ਹੈ:

ਹਰ ਧਨ ਦੀ ਪ੍ਰਾਪਤੀ 'ਗੁਰਪ੍ਰਸਾਦਿ' ਗੁਰੂ ਕ੍ਰਿਪਾ ਨਾਲ ਹੋਈ ਕਬੀਰ ਜੀ ਇਉਂ ਕਹਿੰਦੇ ਹਨ:

*ਗੁਰ ਕਿੰਚਤ ਕਿਰਪਾ ਕੀਨੀ॥ ਸਭੁ ਤਨੁ ਮਨੁ ਦੇਹ ਹਰਿ ਲੀਨੀ॥*
*ਕਹਿ ਕਬੀਰ ਰੰਗਿ ਰਾਤਾ॥ ਮਿਲਿਓ ਜਗ ਜੀਵਨ ਦਾਤਾ॥ (ਰਾਗ ਸੋਰਠ ਕਬੀਰ-੬੫੫)*
*ਕਹਿ ਕਬੀਰ ਮੈ ਪੂਰਾ ਪਾਇਆ ਭਏ ਰਾਮ ਪਰਸਾਦਾ॥ (ਆਸਾ ਕਬੀਰ-੪੮੩)*

ਸਾਧੂ, 'ਗੁਰਮੁਖ' ਸ਼ਬਦ ਗੁਰਮੱਤ ਵਿੱਚ ਗੁਰੂ ਅਰਥਾਤ ਵਿਸ਼ੇਸ਼ ਕਰ ਗੁਰੂ ਨਾਨਕ ਦੇਵ ਜੀ ਪ੍ਰਤੀ ਆਉਂਦਾ ਹੈ':

*ਥੰਮੇ ਕੋਇ ਨ ਸਾਧੁ ਬਿਨ ਸਾਧੁ ਨ ਦਿਸੈ ਜਗ ਵਿਚ ਕੋਆ।*
*ਗੁਰਮੁਖ ਕਲ ਵਿਚ ਪ੍ਰਗਟ ਹੋਆ। (ਭਾਈ ਗੁਰਦਾਸ ਵਾਰ ਪਹਿਲੀ)*

ਕਬੀਰ ਜੀ ਨੇ ਇਨ੍ਹਾਂ ਸ਼ਬਦਾਂ ਦੀ ਵਰਤੋਂ ਭੀ ਕਈ ਵਾਰ ਕੀਤੀ ਹੈ:

*ਜਾਕਉ ਗੁਰਮੁਖਿ ਆਪਿ ਬੁਝਾਈ॥ ਤਾ ਕੇ ਹਿਰਦੈ ਰਹਿਆ ਸਮਾਈ॥*
*(ਸੋਰਠ ਕਬੀਰ-੬੫੫)*

ਗੁਰਮਤਿ, ਗੁਰਪ੍ਰਸਾਦਿ, ਗੁਰਮੁਖ, ਸਾਧੂ ਆਦਿਕ ਸ਼ਬਦਾਵਲੀ ਦੀ ਵਰਤੋਂ ਦੱਸਦੀ ਹੈ ਕਬੀਰ ਜੀ ਗੁਰਮਤਿ ਦੇ ਸਥਾਪਤ ਮੋਢੀ ਗੁਰੂ ਨਾਨਕ ਜੀ ਤੋਂ ਪ੍ਰਭਾਵਤ ਹੋਏ ਸਨ। ਗੁਰੂ

ਨਾਨਕ ਜੀ ਦੀ ਗੁਰਮਤਿ ਅਤੇ ਗੁਰਮਤਿ ਪ੍ਰਭਾਵੀ ਸਿੱਧਾਂਤਾਂ ਉੱਤੇ ਚੱਲਕੇ ਮਨ ਦੀ ਸਥਿਰਤਾ ਪਾਈ, ਅੰਮ੍ਰਿਤ ਰਸ ਪੀਤਾ; ਇਹ ਵਾਕ ਫਿਰ ਧਿਆਨ ਮੰਗਦੇ ਹਨ:

*ਗੁਰਮਤਿ ਰਾਮੈ ਨਾਮਿ ਬਸਾਈ॥ ਅਸਥਿਰੁ ਰਹੈ ਨ ਕਤਹੂੰ ਜਾਈ॥*

*(ਆਸਾ ਕਬੀਰ ਜੀ-੪੮੧)*

*ਗੁਰਮਤਿ ਰਸਿ ਰਸਿ ਹਰਿ ਗੁਨ ਗਾਵੈ॥ ਰਾਮੈ ਰਾਮ ਰਮਤ ਸੁਖੁ ਪਾਵੈ॥*

*(ਗਉੜੀ ਕਬੀਰ ਜੀ-੩੨੬)*

*ਗੁਰਮਤਿ ਮਨੂਆ ਅਸਥਿਰੁ ਰਾਖਹੁ ਇਨ ਬਿਧਿ ਅੰਮ੍ਰਿਤੁ ਪੀਓਈਐ॥*

*(ਗਉੜੀ ਕਬੀਰ ਜੀ-੩੩੨)*

ਇਹ ਵਾਕ, ਇਨ੍ਹਾਂ ਸ਼ਬਦਾਂ ਵਿੱਚ ਆਇਆ ਗੁਰਮਤਿ ਸ਼ਬਦ, ਕਬੀਰ ਜੀ ਨੂੰ ਗੁਰਮਤੀ ਘੇਰੇ ਤੋਂ ਬਾਹਰ ਨਹੀਂ ਨਿਕਲਣ ਦਿੰਦੇ। ਇਤਿਹਾਸਕ ਤੱਥ, ਬੋਲੀ ਤੇ ਖਿਆਲਾਂ ਦੇ ਪ੍ਰਭਾਵ ਇਸਦੀ ਪੁਸ਼ਟੀ ਲਈ ਸਨਿਮਰਤਾ ਨਾਲ ਹਥ ਜੋੜੀ ਖੜ੍ਹੇ ਹਨ।

# ਕਬੀਰ ਜੀ ਉੱਤੇ ਪ੍ਰਭਾਵ ਪੈਣ ਦੇ ਅੰਦਰੂਨੀ ਸਬੂਤ

ਹਿੰਦੀ ਦੇ ਵਿਦਵਾਨਾਂ ਨੇ ਇੱਕ ਜ਼ਬਾਨ ਮੰਨਿਆ ਹੈ ਕਬੀਰ ਜੀ ਦੀ ਭਾਸ਼ਾ ਉੱਤੇ ਪੰਜਾਬੀ ਦਾ ਗੂੜ੍ਹਾ ਪ੍ਰਭਾਵ ਹੈ, ਅਨੇਕਾਂ ਵਾਕ ਪੰਜਾਬੀ ਦੇ ਹਨ। ਅਸਾਡਾ ਮੱਤ ਹੈ ਕਬੀਰ ਜੀ ਉੱਤੇ ਪੰਜਾਬੀ ਦਾ ਪ੍ਰਭਾਵ ਵੀ ਪਿਆ, ਉਸ ਤੋਂ ਵੀ ਵਧੇਰੇ ਅਧਿਆਤਮਕ ਰੰਗ-ਰੰਗੀਜੇ, ਸਾਧੂ, ਗੁਰੂ ਨਾਨਕ ਜੀ ਦੇ ਬਚਨਾਂ, ਵਾਕੰਸ਼ਾਂ, ਖਿਆਲਾਂ ਤੇ ਲਫਜ਼ਾਂ ਦਾ ਪ੍ਰਭਾਵ ਪਿਆ। ਕਬੀਰ ਜੀ ਦੀ ਬਾਣੀ ਨੂੰ ਇਸ ਪਹਿਲੂ ਤੋਂ ਦੇਖੀਏ ਉਨ੍ਹਾਂ ਦੀ ਬਾਣੀ ਉੱਤੇ ਅਨੇਕਾਂ ਗੁਰਵਾਕਾਂ ਦਾ ਸਿੱਧਾਂਤਕ ਤੇ ਵਿਚਾਰਾਂ ਦੇ ਰੂਪ ਵਿੱਚ ਵੀ ਪ੍ਰਭਾਵ ਹੈ। ਪ੍ਰਮਾਣ ਲਈ ਕੁੱਝ ਹਵਾਲੇ ਹਾਜ਼ਰ ਹਨ:

ਗੁਰੂ ਜੀ ਨੇ *'ਮਨਿ ਜੀਤੈ ਜਗ ਜੀਤੁ'* ਜਪੁਜੀ ਵਿੱਚ ਕਿਹਾ ਹੈ, ਕਬੀਰ ਜੀ ਨੇ ਮਨੁ ਜੀਤੇ ਜਗੁ ਜੀਤਿਆ ਇਹੋ ਪਦ (ਮਾਰੂ ਕਬੀਰ-੧੧੦੩) ਵਰਤਿਆ ਹੈ। ਇਸ ਤਰ੍ਹਾਂ 'ਸੂਤਕ ਪਵੈ ਰਸੋਏ' ਵਾਕ ਹੈ, *'ਅੰਜਨ ਮਾਹਿ ਨਿਰੰਜਨਿ ਰਹੀਐ'* ਸੂਹੀ ਰਾਗ ਦੀ ਵਾਰ-੭੩੦ ਵਿਚ, ਗੁਰੂ ਨਾਨਕ ਜੀ ਦਾ ਵਾਕ ਹੈ, ਕਬੀਰ ਜੀ ਨੇ ਇਹੋ ਵਾਕ ਗਉੜੀ ਵਿੱਚ ਵਰਤਿਆ ਹੈ। 'ਬਿਨੁ ਸਤਿਗੁਰ ਬਾਟ ਨਾ ਪਾਵੈ।'-੧੩੫੮ ਗੁਰੂ ਨਾਨਕ ਜੀ ਦੀ ਸਹਿਸਕ੍ਰਿਤੀ ਅਤੇ ਆਸਾ ਦੀ ਵਾਰ ਦੀ ਇੱਕ ਤੁਕ ਹੈ: *ਬਿਨੁ ਸਤਿਗੁਰ ਬਾਟ ਨਾ ਪਾਈ।* ਇਹੋ ਤੁੱਕ ਕਬੀਰ ਜੀ ਦੀ ਬਾਣੀ (ਬਸੰਤ-੧੧੯੬) ਵਿੱਚ ਆਉਂਦੀ ਹੈ:

*'ਕਾਇਆ ਕੀ ਅਗਨਿ ਬ੍ਰਹਮੁ ਪਰਜਾਲੈ'*।-੯੫੨ ਬਿਲਕੁਲ ਉਸੇ ਰੂਪ ਵਿੱਚ ਵਰਤੀ ਹੈ ਜਿਸ ਰੂਪ ਵਿੱਚ ਗੁਰੂ ਨਾਨਕ ਜੀ ਨੇ ਵਰਤੀ ਹੈ। ਹੋਰ ਵੇਰਵੇ ਲਈ ਕੁੱਝ ਵਾਕ ਤੇ ਤੁਕਾਂ ਇਉਂ ਹਨ: *ਸੁਪਨੈ ਬਿੰਦੁ ਨ ਦੇਈ ਝਰਣਾ-੯੫੨* ਗੁਰੂ ਨਾਨਕ ਜੀ, *ਸੁਪਨੈ ਬਿੰਦੁ ਨ ਦੇਈ ਝਰਨਾ* (ਕਬੀਰ) ਗੁਰੂ ਨਾਨਕ ਜੀ ਨੇ ਕਿਹਾ ਹੈ, *ਸੋ ਪਾਖੰਡੀ ਜਿ ਕਾਇਆ ਪਖਾਲੈ'।* ਕਬੀਰ ਜੀ ਦਾ ਵਾਕ ਹੈ: *ਸੋ ਮੁਲਾਂ ਜੋ ਮਨ ਸਿਉ ਲਰੈ'-੧੧੫੯।*

*ਸਾਸੁ ਬੁਰੀ ਘਰਿ ਵਾਸੁ ਨ ਦੇਵੈ (ਆਸਾ ਮ: ੧-੩੫੫)*

*ਸਾਸੁ ਕੀ ਦੁਖੀ ਸਸੁਰ ਕੀ ਪਿਆਰੀ (ਆਸਾ-ਕਬੀਰ ਜੀ-੪੮੨)*

*ਭਾਠੀ ਭਵਨ-੩੬੦* ਗੁਰੂ ਨਾਨਕ ਜੀ ਦਾ ਵਾਕ ਹੈ, ਇਹੋ ਲਫਜ਼ *ਭਵਨ ਚਤੁਰ ਦਸ ਭਾਠੀ' (ਰਾਮਕਲੀ ਕਬੀਰ-੯੬੯)*

ਕਬੀਰ ਜੀ ਦੀ ਬਾਣੀ ਵਿੱਚ ਆਉਂਦਾ ਹੈ।

ਗੁਰੂ ਨਾਨਕ ਜੀ ਨੇ *ਪ੍ਰੇਮ ਕਾ ਪੋਚਾ'* ਕਿਹਾ ਹੈ, ਕਬੀਰ ਜੀ ਨੇ *ਪੋਚਨਹਾਰੀ'* ਲਫਜ਼ ਵਰਤਿਆ ਹੈ।

*ਕਿਆ ਮਦ ਛੂਛੈ ਭਾਉ ਧਰੈ-੩੬੦* ਕਬੀਰ ਜੀ ਨੇ *'ਸਗਲੇ ਮਦਛੂਛੇ (ਰਾਮਕਲੀ-੯੬੯)* ਵਾਕ ਵਰਤਿਆ ਹੈ।

ਕਬੀਰ ਜੀ ਨੇ ਸ਼ਰਾਬ ਕੱਢਣ ਵਿੱਚ ਪਾਏ ਜਾਂਦੇ, 'ਕਸੁ', ਬਾਰੇ ਕਿਹਾ ਹੈ, *ਕਾਟਿ*

*ਕਾਟਿ ਕਸੁ ਦੀਨੁ ਰੇ' (ਰਾਮਕਲੀ-੯੬੮)* ਗੁਰੂ ਨਾਨਕ ਜੀ ਕਰਣੀ ਨੂੰ 'ਕਸ' ਕਹਿੰਦੇ ਹਨ।

ਗੁਰੂ ਨਾਨਕ ਜੀ ਨੇ *ਗੁੜ ਕਰ ਗਿਆਨ'-੩੬੦*, ਕਿਹਾ ਹੈ ਕਬੀਰ ਜੀ ਨੇ ਵੀ ਇਸੇ ਵਾਕ ਦੀ ਹੂਬਹੂ ਵਰਤੋਂ ਕੀਤੀ ਹੈ।

ਇਹੋ ਢੰਗ ਅੱਗੇ ਚਲਦਾ ਹੈ, ਗੁਰੂ ਨਾਨਕ ਕਹਿੰਦੇ ਹਨ, *ਬਾਬਾ ਮਨੁ ਮਤਵਾਰੋ-੩੬੦*, ਕਬੀਰ ਜੀ ਦਾ *ਅਉਧੂ ਮੇਰਾ ਮਨ ਮਤਵਾਰਾ(ਰਾਮਕਲੀ ਕਬੀਰ-੯੬੯)* ਵਾਕ ਹੈ।

ਗੁਰੂ ਨਾਨਕ ਜੀ ਦਾ ਵਾਕ ਹੈ *ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈ॥* (ਰਾਗ ਬਿਲਾਵਲ-੭੯੫) ਕਬੀਰ ਜੀ ਕਹਿੰਦੇ ਹਨ *ਹਮ ਕੂਕਰ ਤੇਰੇ ਦਰਬਾਰਿ। ਭਉਕਹਿ ਆਗੈ ਬਦਨੁ ਪਸਾਰਿ (ਰਾਮਕਲੀ ਕਬੀਰ ਜੀ-੯੬੯)*

ਗੁਰੂ ਨਾਨਕ ਜੀ ਦਾ ਵਾਕ ਹੈ *ਨਾਰਦੁ ਨਾਚੈ ਕਲਿ ਕਾ ਭਾਉ* ਕਬੀਰ ਜੀ ਵੀ *'ਕਲ ਕਾ ਭਾਉ* (ਬਸੰਤ) ਵਿੱਚ ਕਹਿੰਦੇ ਹਨ। ਗੁਰੂ ਨਾਨਕ ਜੀ ਨੇ ਜੋਗ ਦੇ ਗੰਭੀਰ ਮਸਲੇ ਬਾਰੇ ਕਿਹਾ ਹੈ:

*ਤ੍ਰਿਬਿਧਿ ਕਰਮ ਕਮਾਈਅਹਿ ਆਸ ਅੰਦੇਸਾ ਹੋਇ॥*

*ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲਿਆ ਸੁਖੁ ਹੋਇ॥(ਸ੍ਰੀ ਰਾਗ ਮ:੧-੧੮)*

ਭਾਵ ਹੈ: ਗੁਰ ਬਿਨਾਂ ਤ੍ਰਿਕੁਟੀ ਛੁੱਟਦੀ ਨਹੀਂ ਕਬੀਰ ਜੀ ਦੀ ਗੁਰੂ ਕ੍ਰਿਪਾ ਨਾਲ ਤ੍ਰਿਕੁਟੀ ਛੁਟੀ ਤਾਂ ਉਨ੍ਹਾਂ ਅਨੁਭਵ ਕੀਤੇ ਆਤਮ ਅਨੰਦ ਬਾਰੇ ਇਸ ਤਰ੍ਹਾਂ ਦਸਿਆ ਹੈ:-

*ਜੀਵਤ ਸੁੰਨਿ ਸਮਾਨਿਆ ਗੁਰ ਸਾਖੀ ਜਾਗੀ॥੧॥ਰਹਾਉ॥*

\- - - - - - -

*ਤ੍ਰਿਕੁਟੀ ਸੰਧਿ ਮੈ ਪੇਖਿਆ ਘਟ ਹੂ ਘਟ ਜਾਗੀ॥*

*ਐਸੀ ਬੁਧਿ ਸਮਾਚਰੀ ਘਟ ਮਾਹਿ ਤਿਆਗੀ॥ (ਬਿਲਾਵਲ ਕਬੀਰ-੮੫੭)*

ਭਾਵ: ਮੇਰੇ ਅੰਦਰ ਸਤਿਗੁਰੂ ਦੀ ਕ੍ਰਿਪਾ ਨਾਲ ਐਸੀ ਬੁੱਧ ਜਾਗ ਪਈ ਹੈ ਕਿ ਮੈਂ ਜਗਤ ਵਿੱਚ ਵਿਚਰਦਾ ਹੋਇਆ ਵੀ ਸੁਰਤ ਟਿਕਾਈ ਰੱਖਦਾ ਹਾਂ। ਇਹ ਸਹਿਜ ਯੋਗ, ਹਠ ਯੋਗ, ਤੋਂ ਉੱਪਰ ਵਿਚਰਨ ਵਾਲੀ ਅਵਸਥਾ ਹੈ।

ਕਬੀਰ ਜੀ ਵੱਲੋਂ ਵਰਤੇ ਗਏ ਵਾਕ, ਸਾਹਮਣੇ ਹਨ। ਕੋਈ ਵਾਕ, ਕੋਈ ਲਫਜ਼, ਅਵਧੀ, ਭੋਜਪੁਰੀ, ਬਨਾਰਸੀ ਭਾਸ਼ਾ ਦਾ ਨਹੀਂ। ਜਿਸ ਅਧਾਰ ਤੇ ਕਿਹਾ ਜਾ ਸਕਦਾ ਹੋਵੇ, ਕਬੀਰ ਜੀ ਦਾ ਇਹ ਲਫਜ਼ੀ ਪ੍ਰਭਾਵ ਗੁਰੂ ਨਾਨਕ ਜੀ ਉੱਪਰ ਪਿਆ। ਉੱਪਰਲੇ ਲਫਜ਼ਾਂ ਤੇ ਤੁਕਾਂ ਨੂੰ, ਸ਼ਾਮ ਸੁੰਦਰ ਦਾਸ ਜੀ ਦੇ ਕਹੇ: ਪੰਜਾਬੀ ਪ੍ਰਭਾਵ, 'ਕਿਸੀ ਸਾਧੂ ਕੇ ਮਿਲਨੇ ਸੇ ਪੜਾ ਹੋਗਾ' ਇਸੇ ਪ੍ਰਸੰਗ ਵਿੱਚ ਵਾਚਣ ਤੋਂ ਭੇਦ ਖੁੱਲ੍ਹਦਾ ਹੈ ਕਿਸ ਪੰਜਾਬੀ ਸਾਧੂ ਦਾ ਪ੍ਰਭਾਵ ਪਿਆ।

ਕਬੀਰ ਜੀ ਦੇ ਅਨੇਕ ਸ਼ਬਦਾਂ, ਖਾਸ ਕਰ ਉੱਪਰ ਦਿੱਤੇ ਵਾਕਾਂ ਪਦਿਆਂ ਅਤੇ ਸ਼ਬਦਾਂ ਵਿੱਚ 'ਗੁਰਸਾਖੀ ਜਾਗੀ' 'ਗੁਰੂ ਗੁੜ ਦੀਨਾ ਮੀਠਾ'। ਆਖਕੇ ਸ੍ਵੀਕਾਰ ਕੀਤਾ ਹੈ।

ਲਫਜ਼ੀ ਖਿਆਲੀ ਸਾਂਝਾਂ ਬਾਰੇ ਇਹ ਭੀ ਕਿਹਾ ਜਾ ਸਕਦਾ ਹੈ, ਇਨ੍ਹਾਂ ਦੋਵਾਂ ਹਸਤੀਆਂ ਦੇ ਮਿਲਣ ਸਮੇਂ ਇੱਕ ਦੂਜੇ ਨਾਲ ਆਦਾਨ ਪ੍ਰਦਾਨ ਕਾਰਨ ਹੋਇਆ, ਇਹ ਉਸ ਹਾਲਾਤ ਵਿੱਚ ਸੰਭਵ ਹੋ ਸਕਦਾ ਸੀ ਜਿਸ ਵਿੱਚ ਕਬੀਰ ਜੀ ਦਾ, ਖਾਸ ਪ੍ਰਸੰਗ ਵਿੱਚ ਕਹੇ ਗਏ, ਗੁਰੂ ਜੀ ਪ੍ਰਤੀ ਕਿਸੇ ਸ਼ਬਦ ਵਿੱਚ ਕੋਈ ਸੰਕੇਤ ਪ੍ਰਾਪਤ ਹੁੰਦਾ, ਜਾਂ ਉਨ੍ਹਾਂ ਦੇ ਘਰੋਗੀ ਧੰਦੇ ਅਤੇ ਜੀਵਨ ਚਰਯ ਵਾਲਾ ਸ਼ਬਦ, ਨਿੱਜੀ ਜੀਵਨ ਘਟਨਾ ਨਾਲ ਜੁੜਿਆ ਇਸ ਪ੍ਰਸੰਗ ਵਿੱਚ

ਵਰਤਿਆ ਹੁੰਦਾ।

ਅਜੇਹੇ ਪ੍ਰਮਾਣਾਂ ਬਿਨਾਂ ਨਹੀਂ ਕਿਹਾ ਜਾ ਸਕਦਾ, ਨਾ ਮੰਨਿਆ ਜਾ ਸਕਦਾ ਹੈ, ਕਬੀਰ ਜੀ ਦੇ ਕਿਸੇ ਵਾਕ ਦਾ ਪ੍ਰਭਾਵ ਗੁਰੂ ਨਾਨਕ ਜੀ ਉੱਪਰ ਪਿਆ। ਕਬੀਰ ਜੀ ਦੀ ਭਾਸ਼ਾ, ਭਾਸ਼ਾ ਦੇ ਲਫਜ਼, ਲਫਜ਼ਾਂ ਨੂੰ ਲਿਖਤੀ ਰੂਪ ਦੇਣ ਵਾਲੇ ਅੱਖਰ ਦੱਸਦੇ ਹਨ, ਪ੍ਰਭਾਵ ਬੋਲੀ ਦਾ, ਸਿੱਧਾਂਤਾ ਦਾ ਹੀ ਨਹੀਂ; ਲਿੱਪੀ ਦੇ ਅੱਖਰਾਂ ਦੇ ਉਚਾਰਣ ਦਾ ਭੀ ਕਬੀਰ ਜੀ ਉੱਤੇ ਪਿਆ।

ਕਬੀਰ ਜੀ ਦਾ ਗੁਰੂ ਨਾਨਕ ਜੀ ਉੱਪਰ ਪ੍ਰਭਾਵ ਪੈਣ ਦੇ ਦਾਅਵੇ ਕਰਨ ਵਾਲੇ ਤਾਂ ਇਹ ਵੀ ਆਖ ਸਕਦੇ ਹਨ, ਗੁਰੂ ਨਾਨਕ ਜੀ ਨੇ ਗੁਰਮੁਖੀ ਉਚਾਰਣ, ਕੱਕਾ, ਖੱਖਾ, ਗੱਗਾ ਅੱਖਰਾਂ ਦੀ ਵਿਧੀ ਕਬੀਰ ਜੀ ਦੀ ਬਾਵਨ ਅੱਖਰੀ ਤੋਂ ਕਾਸ਼ੀ ਜਾਕੇ ਸਿੱਖੀ ਸੀ। ਸ਼ਾਇਦ ਇਹ ਭੀ ਕਹਿਣ ਸੱਸੇ ਸੋਇ ਸ੍ਰਿਸ਼ਟ ਵਾਲੀ ਪੱਟੀ ਕਬੀਰ ਜੀ ਪਾਸੋਂ ਨਕਲ ਕਰ ਕੇ ਲਿਆਂਦੀ ਸੀ ਅਤੇ ਉਸ ਨੂੰ ਸਾਹਮਣੇ ਰੱਖਕੇ ਪੱਟੀ ਦੀ ਰਚਨਾ ਕੀਤੀ ਸੀ। ਜਿਵੇਂ ਕਬੀਰ ਜੀ ਬਨਾਰਸ ਦੀ ਥਾਂ ਰਾਇ ਭੋਇ ਦੀ ਤਲਵੰਡੀ ਦੇ ਵਾਸੀ ਹੋਣ, ਗੁਰੂ ਨਾਨਕ ਜੀ ਯੂ.ਪੀ. ਜਾਂ ਬਨਾਰਸ ਵਿੱਚ ਜਨਮੇ ਤੇ ਪੜ੍ਹੇ ਹੋਣ।

ਬੋਲੀ, ਸ਼ੈਲੀ ਅਤੇ ਲਫਜ਼ੀ ਸਾਂਝਾਂ ਤੱਕ ਗੱਲ ਖਤਮ ਨਹੀਂ ਹੁੰਦੀ, ਇੱਥੋਂ ਚਲਦੀ ਹੈ। ਜਿਸ ਨੂੰ ਪ੍ਰਮਾਣਤ ਕਰਨ ਵਾਲੀ ਭਰਪੂਰ ਸਮੱਗਰੀ ਗੁਰੂ ਨਾਨਕ ਜੀ ਅਤੇ ਕਬੀਰ ਬਾਣੀ ਵਿੱਚੋਂ ਮਿਲਦੀ ਹੈ।

*'ਏਕ ਸੁਆਨ ਕੈ ਘਰ ਗਾਵਣਾ'* ਸਿਰੀ ਰਾਗ ਵਿੱਚ ਭਗਤ ਬਾਣੀ ਦਾ ਪਹਿਲਾ ਸ਼ਬਦ ਕਬੀਰ ਜੀ ਦਾ ਹੈ- *ਜਨਨੀ ਜਾਨਤ ਸੁਤ ਵਡਾ ਹੋਤ ਹੈ'(ਸ੍ਰੀ ਰਾਗ ਕਬੀਰ ੯੧)* ਇਸ ਸ਼ਬਦ ਉੱਪਰ ਸੂਚਨਾ ਜਾਂ ਸਿਰਲੇਖ ਦਿੱਤਾ ਹੈ, *ਏਕ ਸੁਆਨ ਕੈ ਘਰ ਗਾਵਣਾ'* ਸੂਚਨਾ ਦੇ ਲਫਜ਼ੀ ਅਰਥ ਕਰਨ ਨਾਲ ਇਸਦੀ ਵਿਚਲੀ ਗੰਢ ਨਹੀਂ ਖੁੱਲ੍ਹਦੀ। ਇਸ ਲਈ ਦੇਖਣ ਦੀ ਲੋੜ ਹੈ,' ਏਕ ਸੁਆਨ' ਵਾਲੇ ਕਿਸ ਸ਼ਬਦ ਦੀ ਰੀਤੀ ਦੇ ਘਰ ਗਾਉਣ ਦੀ ਹਦਾਇਤ ਹੈ। ਇਸੇ ਹੀ ਸਿਰੀ ਰਾਗ ਵਿਚ ਗੁਰੂ ਨਾਨਕ ਜੀ ਦਾ ਸ਼ਬਦ ਹੈ:*ਏਕੁ ਸੁਆਨੁ ਦੁਇ ਸੁਆਨੀ ਨਾਲ। ਭਲਕੇ ਭਉਕਹਿ ਸਦਾ ਬਇਆਲ'। (ਸ੍ਰੀ ਰਾਗ ਮ: ੧-੨੪)* ਇਸ ਸ਼ਬਦ ਦੇ ਉੱਪਰ ਕਬੀਰ ਜੀ ਦਾ ਸ਼ਬਦ ਗਾਉਣ ਦੀ ਸੂਚਨਾ ਹੈ।ਇਹ ਸੂਚਨਾ ਗੁਰੂ ਅਰਜਨ ਦੇਵ ਜੀ ਦੀ ਲਿਖੀ ਜਾਂ ਲਿਖਾਈ ਹੋਈ ਹੈ। ਕਬੀਰ ਜੀ ਦੇ ਸ਼ਬਦ ਨੂੰ ਗੁਰੂ ਨਾਨਕ ਜੀ ਦੀ ਸੁਰ ਰੀਤ ਵਿੱਚ ਗਾਉਣ ਦੀ ਹਿਦਾਇਤ ਇਸ ਲਈ ਕੀਤੀ ਗਈ, ਕਿ ਕਬੀਰ ਜੀ ਨੇ ਆਪਣਾ ਸ਼ਬਦ ਓਸੇ ਸ਼ੈਲੀ ਵਿੱਚ ਰਚਿਆ, ਜਿਸ ਵਿੱਚ ਗੁਰੂ ਨਾਨਕ ਜੀ ਦਾ ਸ਼ਬਦ ਰਚਿਆ ਹੋਇਆ ਸੀ। ਸ਼ਬਦ ਦਾ ਬੁਨਿਆਦੀ ਖਿਆਲ ਵੀ ਇੱਕੋ ਹੈ।

*ਐਸਾ ਤੈਂ ਜਗੁ ਭਰਮਿ ਲਾਇਆ।। ਕੈਸੇ ਬੂਝੈ ਜਬ ਮੋਹਿਆ ਹੈ ਮਾਇਆ।।*

*(ਸਿਰੀ ਰਾਗ ਕਬੀਰ-੯੨)*

ਗੁਰੂ ਨਾਨਕ ਜੀ ਕਾ ਵਾਕ ਹੈ, *'ਤੇਰਾ ਏਕੁ ਨਾਮੁ ਤਾਰੇ ਸੰਸਾਰੁ। ਮੈਂ ਏਹਾ ਆਸ ਏਹੋ ਆਧਾਰੁ।* ਗੁਰੂ ਦੀ ਕ੍ਰਿਪਾ ਨਾਲ, *ਭਰਮ ਭੁਲਾਵਾ ਵਿਚਹੁ ਜਾਏ ਉਪਜੈ ਸਹਜੁ ਗਿਆਨ ਮਤ ਜਾਗੈ* (ਸ੍ਰੀ ਰਾਗ ਕਬੀਰ ੯੨) ਇਹ ਸ਼ਬਦ ਕਬੀਰ ਜੀ ਦੇ ਸਾਹਮਣੇ ਹੁੰਦਾ ਤਾਂ ਇਸ ਦੀ ਉਸੇ ਸ਼ੈਲੀ ਵਿੱਚ ਰਚਨਾ ਨਾ ਕੀਤੀ ਜਾਂਦੀ, ਜਿਸ ਸ਼ਬਦ ਦੀ ਸੁਰ ਉੱਤੇ ਗਾਉਣ ਦੀ ਇਹ ਸੂਚਨਾ ਹੈ।

ਗੁਰੂ ਨਾਨਕ ਜੀ ਦਾ ਆਸਾ ਰਾਗ ਵਿੱਚ *'ਕਰਿ ਕਿਰਪਾ ਆਪਣੈ ਘਰਿ ਆਇਆ'* ਸ਼ਬਦ ਵਿੱਚ ਆਤਮਕ ਵਿਵਾਹ ਦਾ ਰੂਪਕ ਦਰਸਾਇਆ ਹੈ। ਗੁਰੂ ਜੀ ਦੇ ਵਾਕ ਹਨ:

*ਗਾਵਹੁ ਗਾਵਹੁ ਕਾਮਣੀ ਬਿਬੇਕ ਬੀਚਾਰੁ॥*

*ਹਮਰੈ ਘਰਿ ਆਇਆ ਜਗਜੀਵਨੁ ਭਤਾਰੁ॥ (ਆਸਾ ਮਹਲਾ ੧-੩੫੧)*

ਆਸਾ ਰਾਗ ਵਿਚ ਹੀ ਕਬੀਰ ਜੀ ਦਾ ਇੱਕ ਅਜੇਹਾ ਵਿਆਹ ਦੇ ਰੂਪਕ ਵਾਲਾ ਸ਼ਬਦ ਹੈ *'ਤਨ ਰੈਨੀ ਮਨੁ ਪੁਨਰਪਿ ਕਰਹਉ ਪਾਚਉ ਤਤੁ ਬਰਾਤੀ'(ਆਸਾ ਕਬੀਰ ਜੀ-੪੮੨)*। ਗੁਰੂ ਨਾਨਕ ਜੀ ਦੇ ਸ਼ਬਦ ਵਾਂਗ ਕਬੀਰ ਜੀ ਦੇ ਸ਼ਬਦ ਦੇ ਰਹਾਉ ਦੀਆਂ ਤੁਕਾਂ ਭੀ ਉਸੇ ਭਾਂਤ ਦੀਆਂ ਹਨ:-

*ਗਾਉ ਗਾਉ ਰੀ ਦੁਲਹਨੀ ਮੰਗਲਚਾਰਾ॥*

*ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ॥ (ਆਸਾ ਕਬੀਰ-੪੮੨)*

ਕਬੀਰ ਜੀ ਰਾਮ ਭਗਤੀ ਦੇ ਪਹਿਲੇ ਸੰਸਕਾਰਾਂ ਕਾਰਨ, ਈਸ਼ਵਰ ਨੂੰ 'ਰਾਜਾ ਰਾਮ' ਕਹਿੰਦੇ ਹਨ। ਗੁਰੂ ਨਾਨਕ ਜੀ ਨੇ 'ਜਗ ਜੀਵਨ ਭਤਾਰ' ਕਿਹਾ ਹੈ।

ਗੁਰੂ ਨਾਨਕ ਜੀ ਕਹਿੰਦੇ ਹਨ।*'ਗੁਰੂਦੁਆਰੇ ਹਮਰਾ ਵੀਆਹ ਜਿ ਹੋਆ, ਜਾਂ ਸਹੁ ਮਿਲਿਆ ਤਾਂ ਜਾਨਿਆ।'(ਆਸਾ ਮ: ੧-੩੫੧)* ਕਬੀਰ ਨੇ *'ਰਾਮ ਰਾਇ ਸਿਉ ਭਾਵਰ* (ਭਵਾਰੀਆ ਲਾਵਾਂ) ਲੈਣ ਦੀ ਗੱਲ ਕੀਤੀ ਹੈ।

*ਕਹਿ ਕਬੀਰ ਮੋਹਿ ਬਿਆਹਿ ਚਲੇ ਹੈ ਪੁਰਖ ਏਕ ਭਗਵਾਨਾ। (ਆਸਾ ਕਬੀਰ-੪੮੨)*

ਗੁਰੂ ਨਾਨਕ ਜੀ ਨੇ ਜੋਗ ਮੱਤ ਵਾਲਿਆਂ ਬਾਰੇ ਕਿਹਾ ਹੈ:

*ਸੋ ਪਾਖੰਡੀ ਜਿ ਕਾਇਆ ਪਖਾਲੇ॥ ਕਾਇਆ ਕੀ ਅਗਨਿ ਬ੍ਰਹਮੁ ਪਰਜਾਲੇ॥*

*ਸੁਪਨੈ ਬਿੰਦੁ ਨ ਦੇਈ ਝਰਣਾ॥ ਤਿਸੁ ਪਖੰਡੀ ਜਰਾ ਨਾ ਮਰਣਾ॥*

*ਬੋਲੈ ਚਰਪਟੁ ਸਤਿ ਸਰੂਪੁ॥ ਪਰਮ ਤੰਤੁ ਮਹਿ ਰੇਖ ਨਾ ਰੂਪੁ॥*

*(ਰਾਮਕਲੀ ਕੀ ਵਾਰ ਸਲੋਕ ਮ:੧-੯੫੨)*

ਗੁਰੂ ਨਾਨਕ ਜੀ ਨੇ ਇਹ ਸ਼ਬਦ ਚਰਪਟ ਨਾਥ ਨਾਲ ਵਿਚਾਰ ਚਰਚਾ ਸਮੇਂ ਉਚਾਰਿਆ ਹੈ। ਚਰਪਟ ਨਾਥ ਦਾ ਸ਼ਬਦ ਵਿੱਚ ਨਾਮ ਹੈ।

ਕਬੀਰ ਜੀ ਨੇ ਇਹੋ ਭਾਵ ਕਿਸੇ ਕਾਜ਼ੀ ਮੁੱਲਾਂ ਨਾਲ ਚਰਚਾ ਕਰਦਿਆਂ ਕਹੇ ਹਨ। ਨਾਥਾਂ ਜੋਗੀਆਂ ਵਿੱਚ ਬ੍ਰਹਮ ਚਰਯ, ਇੰਦ੍ਰੀ ਵਸ ਕਰਨ, ਬਲਕਿ ਕਈ ਜਨੂੰਨੀ, ਇੰਦ੍ਰੀ ਨੱਥ ਦੇਣ ਦੀ ਕਿਰਿਆ ਵੀ ਕਰਦੇ ਹਨ। ਕਾਜ਼ੀਆਂ, ਮੁੱਲਾਂ ਤੇ ਇਸਲਾਮ ਵਿੱਚ ਜਤੀ ਰਹਿਣ ਦੀ ਮਾਨਤਾ ਨਾਂਹ ਬਰਾਬਰ ਹੈ। ਯੋਗੀ ਇਸਤ੍ਰੀਆਂ ਨੂੰ ਬਾਘਣੀ ਕਹਿਕੇ ਮਾਵਾਂ ਧੀਆਂ, ਭੈਣਾਂ ਦੇ ਸੰਬੰਧਾਂ ਤੋਂ ਵੀ ਭੱਜਦੇ ਰਹੇ ਹਨ, ਕਬੀਰ ਜੀ ਨੇ ਇਸੇ ਖਿਆਲ ਨੂੰ ਕਿਸੇ ਕਾਜ਼ੀ ਨਾਲ ਚਰਚਾ ਕਰਨ ਸਮੇਂ ਕਿਹਾ ਹੈ:

*ਕਾਜੀ ਸੋ ਜੁ ਕਾਇਆ ਬੀਚਾਰੈ॥*

*ਕਾਇਆ ਕੀ ਅਗਨਿ ਬ੍ਰਹਮੁ ਪਰਜਾਰੈ॥ (ਭੈਰਉ ਕਬੀਰ, ੧੧੬੦)*

ਕਾਜ਼ੀ ਨਾਲ ਚਰਚਾ ਕਰਦਿਆਂ ਇੰਝ ਕਹਿਣ ਨਾਲੋਂ ਗੁਰੂ ਨਾਨਕ ਜੀ ਦੀ ਯੋਗੀਆਂ ਨੂੰ ਸਿੱਖ ਮੱਤ ਦੇਣੀ ਵਧੇਰੇ ਯਥਾਰਥੀ ਅਤੇ ਢੁੱਕਵੀਂ ਹੈ।

ਗੁਰੂ ਨਾਨਕ ਜੀ ਨੇ, ਪ੍ਰੇਮ ਭਾਵ ਨੂੰ ਜੋ ਭਗਤੀ ਮੱਤ ਵਾਲਿਆਂ ਨੇ 'ਸਖੀ ਭਾਵ' ਦੀ

ਕਾਮ ਕ੍ਰੀੜਾ ਦੇ ਮੰਡਲ ਤੱਕ ਲੈ ਆਂਦਾ ਸੀ, ਬੰਦੇ ਭੀ ਗੋਪੀਆਂ ਬਣਕੇ ਕ੍ਰਿਸ਼ਨ ਲੀਲਾ ਕਰਨ ਲੱਗ ਪਏ ਸਨ: *'ਗਾਵਨ ਗੋਪੀਆਂ ਗਾਵਨ ਕਾਨ'*- ਇਸ ਖਿਆਲ ਨੂੰ ਨਿਵਾਣਾਂ ਤੋਂ ਚੁੱਕ ਕੇ 'ਪਤੀ ਪਤਨੀ' ਦੇ ਪਵਿੱਤ੍ਰ ਭਾਵਾਂ ਨਾਲ ਜੋੜਿਆ ਹੈ। ਪ੍ਰਮੇਸ਼ਰ ਨੂੰ ਪਤੀ, ਜੀਵ ਆਤਮਾ ਨੂੰ ਪਤਨੀ ਦਾ ਰੂਪਕ ਦੇ ਕੇ ਬਿਰਹੁੰ ਮਿਲਾਪ ਅਤੇ ਆਤਮਕ ਮਿਲਣੀ ਦੇ ਵਿਲਾਸ ਤੇ ਹੁਲਾਸ ਦੇ ਰੂਪਕ ਦਿੱਤੇ ਹਨ। ਭੈ-ਭਾਵ ਦੇ ਸ਼ਿੰਗਾਰ ਕਰਨ ਦੀ ਸਿੱਖਿਆ ਦਿੱਤੀ ਹੈ, ਤਾਂਕਿ ਪ੍ਰਮਾਤਮਾ ਨਾਲ ਸਦਾ ਅਨੰਦ ਦਾਇਕ ਮੇਲ ਬਣਿਆ ਰਹੇ। ਇਹ ਪ੍ਰੀਤਮ ਪਿਆਰਾ *'ਸਹੁ ਹਮਾਰਾ ਇਕੋ ਹੈ ਦੂਜਾ ਕੋ ਨਾਹੀ'* ਦੇ ਰੂਪ ਵਿੱਚ ਪ੍ਰਗਟਾਇਆ ਹੈ। ਕਬੀਰ ਜੀ ਪਹਿਲਾਂ ਗਵਾਲਨਾਂ ਦੇ ਕ੍ਰਿਸ਼ਨ ਪ੍ਰਤੀ ਪ੍ਰੇਮ ਭਾਵ ਨੂੰ ਦੇਖ ਕੇ (ਰਾਗ ਗਉੜੀ ਵਿੱਚ) ਕਹਿੰਦੇ ਸਨ *ਮੋਕਉ ਛਾਡ ਨ ਆਉ ਨਾ ਜਾਹੁ ਰੇ'* ਉਨ੍ਹਾਂ ਨੇ ਇਸ ਪਤੀ ਪਤਨੀ ਭਾਵ ਵਾਲੇ ਉੱਚੇ ਖਿਆਲ ਨੂੰ ਗ੍ਰਹਿਣ ਕੀਤਾ ਹੈ।

# ਕਬੀਰ ਜੀ ਉੱਤੇ ਗੁਰੂ ਨਾਨਕ ਜੀ ਦੇ ਸਮਦਰਸ਼ੀ ਪ੍ਰਭਾਵ:

ਕਬੀਰ ਗ੍ਰੰਥਾਵਲੀ ਦਾ ਇੱਕ ਟੀਕਾ, ੧੯੯੨ ਵਿੱਚ ਛਪਿਆ ਹੈ। ਲੇਖਕ ਹਨ ਪ੍ਰੋ: ਪੁਸ਼ਪਪਾਲ ਸਿੰਘ। ਅਤੇ ਭੂਮਿਕਾ ਲੇਖਕ ਗੋਬਿੰਦ ਤ੍ਰਿਗੁਣਾਇਤ। ਆਰੰਭ ਵਿੱਚ ਹੀ ਸਿਰਲੇਖ ਹੈ:
*ਕਬੀਰ ਪਰ ਅਧਿਆਤਮਕ ਪ੍ਰਭਾਵ:*

ਅਗਲੇ ਸਫ਼ਿਆਂ ਵਿੱਚ ਵੈਦਕ ਪ੍ਰਭਾਵ, ਸੂਫੀਆਂ ਦੇ ਪ੍ਰਭਾਵ, ਜੋਗੀਆਂ ਦੇ ਪ੍ਰਭਾਵ ਦੱਸੇ ਹਨ। ਲੇਖਕ ਨੇ ਸੰਕੇਤ ਕੀਤਾ ਹੈ, ਕਿਉਂਕਿ ਕਬੀਰ ਜੀ ਪੜ੍ਹਨ ਲਿਖਣ ਵਿੱਚ ਯਕੀਨ ਨਹੀਂ ਕਰਦੇ ਸੀ, ਇਸ ਲਈ ਉਨ੍ਹਾਂ ਦੇ ਪ੍ਰਭਾਵ (ਮੌਖਿਕ) ਸੁਣੇ ਸੁਣਾਏ ਨੇ। ਲੇਖਕ ਦਾ ਵਿਚਾਰ ਹੈ: *'ਕਬੀਰ ਪਰ ਪੜਨੇ ਵਾਲੇ ਅਧਿਆਤਮਕ ਪ੍ਰਭਾਵੋਂ ਪਰ ਦ੍ਰਿਸ਼ਟੀਪਾਤ ਕਰਨੇ ਸੇ ਹਮ ਨਿਸ਼ਕ੍ਰਸ ਨਿਕਾਲ ਸਕਤੇ ਹੈਂ ਕਿ ਕਬੀਰ ਭਾਰਤੀ ਯ ਵਿਦੇਸ਼ੀ ਪਰੰਪਰਾ ਮੇਂ ਕਿਸਕੇ ਅਧਕ ਨਿਕਟ ਹੈ। (ਸਫਾ ੧)*

ਕਬੀਰ ਜੀ ਬਾਰੇ ਬਹੁਤੇ ਗ੍ਰੰਥ ਪਿਛਲੇ ਤਿੰਨ ਕੁ ਦਹਾਕਿਆਂ ਤੋਂ ਲਿਖਣੇ ਸ਼ੁਰੂ ਹੋਏ ਹਨ। ਸਭਨਾਂ ਲੇਖਕਾਂ ਵੱਲੋਂ ਕਬੀਰ ਗ੍ਰੰਥਾਵਲੀ, ਕਬੀਰ ਬਚਨਾਵਲੀ, ਕਬੀਰ ਬੀਜਕ ਆਦਿ ਗ੍ਰੰਥਾਂ ਵਿਚ ਆਈ ਕਬੀਰ ਰਦਨਾ, ਪ੍ਰਮਾਣਿਕ ਸਮਝ ਕੇ ਵਰਤੀ ਜਾਂਦੀ ਹੈ। ਕੁੱਝ ਨਵੇਂ ਵਿਦਵਾਨਾਂ ਨੇ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਕਬੀਰ ਜੀ ਦੀ ਬਾਣੀ ਸਾਹਮਣੇ ਰੱਖਕੇ ਅਧਯਨ ਕੀਤਾ ਹੈ ਪਰ ਜਿੰਨਾਂ ਗੰਭੀਰ ਤੁਲਨਾਤਮਕ ਅਧਯਨ ਕਰਨਾ ਚਾਹੀਦਾ ਸੀ, ਨਹੀਂ ਕੀਤਾ ਗਿਆ। ਜਿਸ ਕਾਰਨ ਉਨ੍ਹਾਂ ਦੇ ਕੱਢੇ ਹੋਏ ਕੱਚੇ ਸਿੱਟੇ ਸਾਹਮਣੇ ਆਏ ਹਨ।

ਕਈ ਗੈਰ ਸਿੱਖ ਵਿਦਵਾਨਾਂ ਦੀ ਗੁਰਬਾਣੀ ਬਾਰੇ ਵਾਕਫੀ ਇਤਨੀ ਪਤਲੀ ਹੈ ਕਿ ਰਾਮ ਚੰਦ੍ਰ ਸ਼ੁਕਲ ਜਿਹੇ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਨੂੰ ਹੀ ਗੁਰੂ ਨਾਨਕ ਬਾਣੀ ਮੰਨੀ ਤੇ ਕਹੀ ਜਾ ਰਹੇ ਹਨ। ਡਾ. ਤ੍ਰਿਗੁਣਾਇਤ ਨੇ ਗੁਰੂ ਅਰਜਨ ਦੇਵ ਜੀ ਨੂੰ ਗੁਰੂ ਅਰਜਨ ਸਿੰਘ ਲਿਖਿਆ ਹੈ। ਗੁਰੂ ਅਮਰਦਾਸ ਜੀ ਦੇ ਵਾਕ- *'ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ'*- ਨੂੰ ਤਕਰੀਬਨ ਸਾਰੇ ਹੀ ਹਿੰਦੀ ਦੇ ਵਿਦਵਾਨ ਗੁਰੂ ਨਾਨਕ ਜੀ ਦਾ ਆਖਕੇ, ਜੈਕਾਰੇ ਛਡੀ ਜਾ ਰਹੇ ਹਨ- ਦੇਖੋ ਗੁਰੂ ਨਾਨਕ ਜੀ ਕਹਤੇ ਹੈਂ- ਕਬੀਰ ਜੀ ਨੇ ਪੂਰੇ ਗੁਰੂ (ਰਾਮਾਨੰਦ) ਸੇ ਪ੍ਰਾਪਤੀ ਕੀ ਥੀ। ਅਜੇਹੇ ਸੱਜਣਾਂ ਦੀ ਸੇਵਾ ਵਿੱਚ, ਇੱਕ ਪ੍ਰਾਚੀਨ ਲਿਖਤ ਦੀ ਇੱਕ ਗੋਸ਼ਟੀ ਵਿੱਚੋਂ ਸੰਬੰਧਿਤ ਅੰਸ਼ ਦਿੱਤੇ ਜਾਂਦੇ ਹਨ। ਜਿਸ ਮੁਤਾਬਕ ਗੁਰੂ ਨਾਨਕ ਜੀ ਨੇ ਕਬੀਰ ਜੀ ਨੂੰ ਸਮਦਰਸ਼ੀ ਬਣਾਇਆ। ਕਬੀਰ ਜੀ ਦੇ ਜੀਵਨ ਅਤੇ ਰਚਨਾ ਉੱਤੇ ਉਸਦੀਆਂ ਜੀਵਨ ਸੋਚਾਂ ਪਲਟਨ ਵਾਲੇ ਪ੍ਰਭਾਵ ਕਿਵੇਂ ਪਏ: ਇੱਕ ਲਿਖਤ ਹੈ ਮੇਹਰਬਾਨ ਜੀ ਦੀ ਜਨਮਸਾਖੀ, ਜਿਸ ਵਿੱਚ ਗੁਰੂ ਨਾਨਕ ਜੀ ਦੇ ਕਬੀਰ ਜੀ ਨਾਲ ਮਿਲਣ ਸਮੇਂ ਦੀ ਵਾਰਤਾ ਹੈ ਜੋ ਇਸ ਪਹਿਲੂ ਉੱਤੇ ਚਾਨਣਾ ਪਾਉਂਦੀ ਹੈ:-

ਗੁਰੂ ਨਾਨਕ ਜੀ ਦੇ ਇਸ ਪੱਖ ਨੂੰ ਪ੍ਰਗਟਾਉਣ ਵਾਲਾ ਇੱਕ ਵਾਕ ਆਮ ਤੌਰ ਤੇ

ਲੋਕਾਂ ਦੀ ਲੋਕ-ਜ਼ਬਾਨ ਉੱਤੇ ਖੇਡਦਾ ਰਿਹਾ ਹੈ:-

*'ਬੁਰਿਆਂ ਦੇ ਨਾਲ ਕਰਨ ਬੁਰਾਈ ਇਹ ਤਾਂ ਹਰ ਕੋਈ ਜਾਣੇ।*
*ਬੁਰਿਆਂ ਦੇ ਨਾਲ ਕਰਨ ਭਲਾਈ ਇਹ ਗੁਰੂ ਨਾਨਕ ਜਾਣੇ।*
*ਬੁਰੇ ਨਾਲ ਬੁਰਿਆਈ ਕਰਨੀ, ਮਾਫ਼ ਕਰਨ ਕਈ ਸਿਆਣੇ ।*
*ਬੁਰੇ ਨਾਲ ਫੇਰ ਨੇਕੀ ਕਰਨੀ ਇਹ ਗੁਰੂ ਨਾਨਕ ਜਾਣੇ ।*

ਮੇਹਰਵਾਨ ਦੀ ਲਿਖਤ ਜੋ ਗੁਰੂ ਨਾਨਕ ਅਤੇ ਕਬੀਰ ਜੀ ਦੀ ਗੋਸ਼ਟੀ ਵਿੱਚ ਇੱਕ ਸਿਧਾਂਤਕ ਨੁਕਤਾ ਆਇਆ ਹੈ। ਇਸ ਤੋਂ ਪਹਿਲਾਂ ਗੋਸ਼ਟੀ ਪੁਰਾਣੀ ਜਨਮ ਸਾਖੀ ਅਤੇ ਪ੍ਰਾਣ ਸੰਗਲੀ ਵਿੱਚ ਆਈ, ਦੋਵਾਂ ਗੋਸ਼ਟੀਆਂ ਵਿੱਚ ਭੀ ਹੈ। ਮੇਹਰਵਾਨ ਵਾਲੀ ਜਨਮ ਸਾਖੀ ਵਿੱਚ ਗੁਰੂ ਨਾਨਕ ਅਤੇ ਕਬੀਰ ਜੀ ਦੇ ਮੇਲ ਸਮੇਂ ਪ੍ਰਮਾਰਥ ਦੀਆਂ ਹੋਰ ਗੱਲਾਂ ਤੋਂ ਇਲਾਵਾ ਇਹ ਸੂਖਮ ਸਿੱਧਾਂਤਕ ਚਰਚਾ ਹੈ:

*ਤਬ ਕਬੀਰ ਗੁਸਾਈ ਕਹਿਆ ਜਿ, 'ਬਾਬਾ ਨਾਨਕ ਜੀ ਸਲਾਮਤਿ! ਪੀਛੈ ਜਿਨਹੁ ਬੁਝਿਆ ਹੈ ਤਿਨਾ ਕਉ ਪੂਜੀਐ, ਜਿਨਹੁ ਨਾਹੀ ਬੂਝਿਆ ਤਿਨ ਕਉ ਨਾ ਪੂਜੀਐ। ਤਬ ਫਿਰ ਗੁਰੂ ਬਾਬੈ ਨਾਨਕ ਜੀ ਕਹਿਆ, ਜਿ:-*

*ਗੁਰਿ ਕਹਿਆ ਅਵਰੁ ਨਹੀ ਦੂਜਾ॥ ਕਿਸੁ ਕਹੁ ਦੇਖਿ ਕਰਉ ਅਨ ਪੂਜਾ॥੭॥*
*(ਗਉੜੀ ਮ: ੧-੨੨੪)*

*ਤਾਂ ਗੁਰੂ ਬਾਬੇ ਨਾਨਕ ਜੀ ਕਹਿਆ! ਸਭਿ ਮਹਿ ਆਪ ਹੈ, ਦੂਜਾ ਕੋਈ ਨਾਹੀਂ। ਤਬ ਕਬੀਰ ਗੁਸਾਂਈ ਕਹਿਆ ਜਿ, ਬਾਬਾ ਨਾਨਕ ਜੀ ਸਲਾਮਤਿ! ਜਬ ਸਭ ਮਹਿ ਏਕੋ ਹੀ ਹੈ ਅਰੁ ਸਭ ਕ੍ਰੀ ਪੂਜਾ ਏਕ ਸੀ ਕਰਣੀ, ਤਉ ਸੰਤ ਮਹਿ ਅਰੁ ਸਾਕਤ ਮਹਿ ਫਰਕੁ ਭੀ ਹੈ ਕਿ ਨਾ? ਸੰਤ ਅਰ ਸਾਕਤ ਏਕ ਸੇ ਹੈ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, 'ਨਾ ਜੀ? ਈਉ ਕਿਉਂ ਹੋਤੀ ਹੈ?" ਕਹੈ, ਜੀ ਜਿਉ ਹੈ ਤਿਉ ਸਮਝਾਈਐ'। ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ: ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ॥ ਆਤਮੁ ਚੀਨੈ ਸੁ ਤੱਤੁ ਬੀਚਾਰੇ॥੮॥੧॥ (ਗਉੜੀ ਮ: ੧-੨੨੪)*

*ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁਨਹੋ ਗੁਸਾਈਂ ਕਬੀਰ ਜੀ! ਸੰਤ ਅਰੁ ਸਾਕਤ ਮਹਿ ਇਤਨਾ ਫਰਕੁ ਹੈ। ਸੰਤ ਜਿ ਹੈ ਸਿ ਪਰਮੇਸਰ ਕਾ ਹਿੱਤ ਚਿੱਤੁ ਹੈ। ਅਰੁ ਸੰਤ ਮੇ ਹਿੱਤ ਕਾ ਬਿਸੇਖ ਕਿਉਂ ਕਰ ਜਾਣੀਐ? ਸੰਤਾ ਸਾਥਿ ਜਿ ਸੰਤਾ ਕੇ ਹਿੱਤ ਕਰ ਕਰ ਤਿਹੁੰ ਲੋਕ ਪੈਦਾ ਕੀਏ ਹੈ। ਸੰਤਾਂ ਕੈ ਹਿੱਤ, ਪਰਮੇਸਰੁ ਰਚਿਆ ਹੈ।*

*ਅਰੁ ਸਾਕਤ ਕੈ ਲੀਏ ਠਾਕੁਰੁ ਸਰਬ ਦੁਖ ਕੀਏ ਹੈ। ਸਾਕਤ ਕੇ ਲੀਏ ਨਰਕ ਰਚਿਆ ਹੈ। ਸੰਤਾਂ ਮਹਿ ਅਰੁ ਸਾਕਤ ਮਹਿ, ਕੰਬੀਰ ਗੁਸਾਈ ਜੀ, ਇਤਨਾ ਫਰਕ ਹੈ। ਪਰੁ ਸੰਤ ਸੋਈ ਜਿਨਿ ਆਤਮਾ ਪਰਮਾਤਮਾ ਏਕੋ ਕਰਿ ਜਾਂਨਿਆ ਹੈ। ਸੋਇ ਸੰਤ ਹੈ। ਪਰਮੇਸਰ ਕਉ ਸੋਈ ਜਾਣੈ ਜਿਨਿੰ ਆਤਮੁ ਰਾਮੁ ਪਛਾਨਿਆ। ਆਤਮਾ ਰਾਮ ਕਾ ਪਛਾਨਣਾ ਕਿਆ ਹੈ? ਜਿ ਤੈਸੀ ਆਪਣੈ ਆਤਮੈ ਕੀ ਪੂਜਾ ਕਰੈ, ਤੈਸੀ ਪਰਮਾਤਮਾ ਕੀ ਪੂਜਾ ਕਰੈ, ਭਿੰਨ ਨ ਕਿਸੀ ਕਉ ਜਾਣੇ। ਕੋਈ ਜੀਉ ਹੋਇ, ਤਿਸ ਕਉ ਆਪਣਾ ਜੀਉ ਕਰ ਜਾਣੈ'।* ਤਬ ਗੁਰੂ ਬਾਬੇ ਨਾਨਕ ਕਹਿਆ:

*ਸਾਚੁ ਰਿਦੈ ਸਚੁ ਪ੍ਰੇਮ ਨਿਵਾਸ॥*

*ਪ੍ਰਣਵਤਿ ਨਾਨਕ ਹਮ ਤਾਕੇ ਦਾਸ ॥੯॥੮॥ (ਗਉੜੀ ਮ: ੧-੨੨੪)*
*ਤਬ ਗੁਰੂ ਨਾਨਕ ਕਉ ਨਮਸਕਾਰ ਕੀਆ। ਧੰਨ ਗੁਰੂ ਧੰਨ ਸਤਿਗੁਰੂ॥*

ਕਬੀਰ ਜੀ ਵਲੋਂ ਸਾਕਤਾਂ ਦੇ ਵਿਰੋਧ ਵਿੱਚ ਉੱਪਰ ਉਠਾਇਆ ਨੁਕਤਾ ਉਨ੍ਹਾਂ ਦੀ ਪੱਕੀ ਹੋਈ ਮਨੋਵਿਰਤੀ ਦਾ ਇੱਕ ਪ੍ਰਤੀਬਿੰਬ ਹੈ, ਕਬੀਰ ਜੀ ਦੀ ਬਾਣੀ ਵਿੱਚ ਸਾਕਤਾਂ ਪ੍ਰਤੀ (ਸਲੋਕਾਂ ਵਿੱਚ) ਕਰੜੇ ਵਿਰੋਧ ਦੀ ਸੁਰ ਉਠਦੀ ਹੈ:-

*ਕਬੀਰ ਸਾਕਤੁ ਐਸਾ ਹੈ ਜੈਸੀ ਲਸਨ ਕੀ ਖਾਨਿ॥*
*ਕੋਨੇ ਬੈਠੇ ਖਾਈਐ ਪਰਗਟ ਹੋਇ ਨਿਦਾਨਿ॥ (੧੨ ਸਲੋਕ ਕਬੀਰ ਜੀ-੧੩੬੫)*
*ਕਬੀਰ ਬੈਸਨਉ ਕੀ ਕੂਕਰਿ ਭਲੀ ਸਾਕਤ ਕੀ ਬੁਰੀ ਮਾਇ॥*
*ਓਹ ਨਿਤ ਸੁਨੈ ਹਰਿ ਨਾਮ ਜਸੁ ਉਹ ਪਾਪ ਬਿਸਾਹਨ ਜਾਇ॥(੫੨ ਸਲੋਕ ਕਬੀਰ ਜੀ-੧੩੬੭)*
*ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ॥*
*ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥ (੧੩੧ ਸਲੋਕ ਕਬੀਰ-੧੩੭੧)*
*ਕਬੀਰ ਸੰਗਤਿ ਸਾਧ ਕੀ ਦਿਨ ਦਿਨ ਦੂਨਾ ਹੇਤੁ॥*
*ਸਾਕਤ ਕਾਰੀ ਕਾਂਬਰੀ ਧੋਏ ਹੋਇ ਨ ਸੇਤੁ॥ (੧੦੦ ਸਲੋਕ ਕਬੀਰ-੧੩੬੯)*
*ਕਬੀਰ ਪਾਪੀ ਭਗਤਿ ਨ ਭਾਵਈ ਹਰਿ ਪੂਜਾ ਨ ਸੁਹਾਇ॥*
*ਮਾਖੀ ਚੰਦਨ ਪਰਹਰੈ ਜਹ ਬਿਗੰਧ ਤਹ ਜਾਇ॥ (੯੮ ਸਲੋਕ ਕਬੀਰ-੧੩੬੮)*

ਗੁਰਮਤਿ ਦਾ ਪ੍ਰਭਾਵ, ਵਿਸ਼ੇਸ਼ ਕਰ ਕਬੀਰ ਜੀ ਨਾਲੋਂ ਉਚੇਰਾ ਅਤੇ ਵਿਆਪਕ ਨਜ਼ਰੀਏ ਵਾਲਾ ਹੈ। *ਜੋ ਸਰਣਿ ਆਵੈ ਤਿਸੁ ਕੰਠਿ ਲਾਵੈ, ਇਹੁ ਬਿਰਦੁ ਸੁਆਮੀ ਸੰਦਾ'। (ਬਿਹਾ.ਮ:੫-੫੪੪)* ਕਬੀਰ ਜੀ ਨੇ ਗੁਰੂ ਨਾਨਕ ਜੀ ਦੇ ਪ੍ਰਭਾਵ ਹੇਠ ਆਕੇ ਕਿਹਾ ਸੀ, 'ਧੰਨ ਦਰਸ਼ਨ। ਧੰਨ ਇਹ ਚਰਨ॥

ਸਤਿਗੁਰੂ ਨਾਨਕ ਜੀ ਦਾ ਇਹ ਸਰਬੱਤ ਕੇ ਭਲੇ ਵਾਲਾ ਨਜ਼ਰੀਆ, *ਸਤਿਗੁਰੁ ਸਭਨਾਂ ਦਾ ਭਲਾ ਮਨਾਇਦਾ'* ਏਹ ਦੇ ਉਦੇਸ਼ *'ਵੈਰੀ ਮਿਤ੍ਰ ਸਭਿ ਕੀਤਿਆ'* ਵਾਲੀ ਸਮਦ੍ਰਿਸ਼ਟੀ ਸੰਸਾਰ ਨੂੰ ਗੁਰੂ ਦੀ ਵੱਡੀ ਕ੍ਰਿਪਾ ਦ੍ਰਿਸ਼ਟੀ ਭਰੀ ਦੇਣ ਹੈ। ਜਿਸ ਬਾਰੇ ਗੁਰੂ ਰਾਮਦਾਸ ਜੀ ਦਾ ਵਾਕ ਹੈ:

*ਧਨੁ ਧੰਨੁ ਗੁਰੂ ਨਾਨਕੁ ਸਮਦਰਸੀ ਜਿਨਿ ਨਿੰਦਾ ਉਸਤਤਿ ਤਰੀ ਤਰਾਂਤਿ'॥(ਮਲਾਰ ਮ: ੪-੧੨੬੪)*

ਕਬੀਰ ਜੀ ਦੇ ਗੁਰੂ ਜੀ ਨਾਲ ਮੇਲ ਪਿੱਛੋਂ ਸ਼ਬਦਾਂ ਵਿੱਚ ਇਸ ਭਾਵ ਦੇ ਝਲਕਾਰੇ ਮਿਲਦੇ ਹਨ:

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥ (ਪ੍ਰਭਾਤੀ ਕਬੀਰ-੧੩੪੯)*

ਸਮਦ੍ਰਿਸ਼ਟੀ ਵਾਲੇ ਪ੍ਰਭਾਵਾਂ ਕਾਰਨ ਹੀ ਅਜੇਹੇ ਖਿਆਲ ਪ੍ਰਗਟ ਹੋਏ, ਜਿਸ ਦੀ ਸਵੀਕ੍ਰਿਤੀ ਦਾ ਇਸ ਸ਼ਬਦ ਵਿੱਚ ਸਪੱਸ਼ਟ ਇਕਬਾਲ ਹੈ ਕਿ ਗੁਰੂ ਨੇ ਮੈਨੂੰ ਗੁੜ ਜਿਹੀ ਮਿੱਠੀ ਸਿੱਧਾਂਤਕ ਦ੍ਰਿਸ਼ਟੀ ਬਖਸ਼ੀ ਹੈ:

*ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ॥*
*ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ॥ (ਪ੍ਰਭਾਤੀ ਕਬੀਰ-੧੩੫੦)*

ਇਸਤ੍ਰੀ ਬਾਰੇ ਕਬੀਰ ਜੀ ਦੀ ਦ੍ਰਿਸ਼ਟੀ ਅਤਿ ਕਰੂਰ ਰਹੀ ਹੈ। ਕਈ ਲਿਖਤੀ ਪੋਥੀਆਂ ਅਤੇ ਕਬੀਰ ਪੰਥੀ ਗ੍ਰੰਥਾਂ ਵਿੱਚ ਜੋ ਇਸ ਦੇ ਪ੍ਰਮਾਣ ਮਿਲਦੇ ਹਨ। ਇਸਤਰੀ ਨੂੰ ਕਾਮਣੀ

ਸੁੰਦਰ ਸਰਪਣੀ *ਜੋ ਛੇੜੈ ਸੋ ਡੰਗ ਖਾਇ ਜਾਂ 'ਹਾਥੋਂ ਮਹਿੰਦੀ ਲਾ ਕਰ ਬਾਘੁਨ ਖਾਇਆ ਦੇਸ਼।* ਕਬੀਰ ਜੀ ਨੇ ਪਹਿਲਾਂ ਇਸਤ੍ਰੀ ਬਾਰੇ ਬਹੁਤ ਮੰਦੇ ਸ਼ਬਦ, ਵਿਹੁ ਦੀਆਂ ਗੰਦਲਾਂ, ਬਘਿਆੜੀ ਵੀ ਕਿਹਾ ਹੈ । ਸਮਦਰਸ਼ੀ ਦ੍ਰਿਸ਼ਟੀ ਪ੍ਰਾਪਤ ਹੋਈ ਤਾਂ ਕਬੀਰ ਜੀ ਦੀ ਰਾਏ ਸ਼ੁਧ ਹੋ ਗਈ ਅਤੇ ਪੁਕਾਰ ਉੱਠੇ:-

*ਏਤੇ ਅਉਰਤ ਮਰਦਾ ਸਾਜੇ ਏ ਸਭ ਰੂਪ ਤੁਮਾਰੇ।। (ਪ੍ਰਭਾਤੀ ਕਬੀਰ-੧੩੪੯)*

ਕਬੀਰ ਜੀ ਦੀ ਰਚਨਾ ਵਿੱਚ 'ਸਮਦਰਸ਼ੀ' ਸਤਿਗੁਰ ਦੇ ਮੇਲ ਅਤੇ ਜੀਵਨ ਪਲਟੇ ਦੇ ਪ੍ਰਮਾਣ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਬਾਣੀ ਵਿੱਚੋਂ ਤਾਂ ਮਿਲਦੇ ਹੀ ਹਨ, ਕਬੀਰ ਪੰਥੀਆਂ ਅਤੇ ਕਬੀਰ ਜੀ ਨਾਲ ਸੰਬੰਧਿਤ ਗ੍ਰੰਥਾਂ ਵਿੱਚੋਂ ਵੀ ਘੱਟ ਪ੍ਰਾਪਤ ਨਹੀਂ। ਸਤਿਗੁਰੂ ਦੀ ਬਖਸ਼ਿਸ਼ ਨਾਲ ਇਸ ਪ੍ਰਾਪਤੀ ਦੇ ਅਹਿਸਾਸ ਨਾਲ ਅਨੁਭਵ ਹੋਏ ਬੜੇ ਸੁੰਦਰ ਬਚਨ ਪ੍ਰਾਪਤ ਹਨ, ਪ੍ਰਮਾਣ ਵੱਜੋਂ ਕੁੱਝ ਵਾਕ ਇਸ ਤਰ੍ਹਾਂ ਹਨ:

*ਸਮਦ੍ਰਿਸ਼ਟੀ ਸਤਿਗੁਰ ਕੀਆ ਦੀਆ ਅਬਚਲ ਗਯਾਨ।।*
*ਜਹਿ ਦੇਖਾ ਤਹਿ ਏਕ ਹੂ ਦੂਜੀ ਨਹੀਂ ਆਨ।।*
*ਸਮਦ੍ਰਿਸ਼ਟੀ ਸਤਿ ਗੁਰੂ ਕੀਆ ਮੇਟਾ ਜਗਤ ਬਿਕਾਰ।।*
*ਜਹਿ ਦੇਖਾ ਤਹਿ ਏਕ ਹੀ ਸਾਹਿਬ ਕਾ ਦੀਦਾਰ।।(੧੨ ਕਬੀਰ ਬਚਨਾਵਲੀ-ਸਫਾ ੮੩)*
*ਸੱਚੇ ਸਤਿਗੁਰ ਕੇ ਬਲਹਾਰੀ। ਜਿਨ ਯਹਿ ਕੁੰਚੀ ਕੁਲਫ ਉਘਾਰੀ।।*
*ਦੁਬਰੇ ਦੇਬਰੇ, ਪਾਂਚ ਕੈਹਰਵਾ। ਤਾਲਾ ਕੁੰਜੀ ਔ ਗੁਰ ਦੀਨੀ।।*
*ਜਬ ਚਾਹੋ ਜਬ ਖੋਲੋ ਕਹਿਰਵਾ। (ਕਬੀਰ ਰਚਨਾਵਲੀ)*
*ਜਬ ਲਗ ਪੂਰਾ ਗੁਰੂ ਨਾ ਪਾਵੈ। ਤਬ ਲਗ ਭਵਜਲ ਫਿਰ ਫਿਰ ਆਵੈ।।*
*ਪਾਯੋ ਸਤਿਨਾਮ ਗਾਹਿ ਕਹਿਰਵਾਂ ਪਾਕਰ ਖਟੋਲਨ ਰਹਿਨਿ ਹਮਾਰੀ।।*
*ਸੇਵਕ ਕੇ ਸਤਿਗੁਰੂ ਮਿਲੇ ਕਛ ਨ ਤਬਾਹੀ।।*
*ਕਹੈ ਕਬੀਰ ਨਿਜ ਘਰ ਚਲੈ ਜਹਿ ਕਲਾ ਨ ਜਾਹੀ।।*
*ਸਾਧੋ ਸਤਿਗੁਰ ਅਲਖ ਲਖਾਇਆ। ਆਪਾ ਆਪ ਦਰਸਾਇਆ।।(ਕਬੀਰ ਬਚਨਾਵਲੀ ਸਫਾ ੧੨੩)*

ਕਬੀਰ ਜੀ ਦੇ ਨਾਮ ਤੇ ਬਹੁਤ ਸਾਰੀ ਰਚਨਾ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਮਿਲਦੀ ਹੈ। ਕਬੀਰ ਪੰਥੀ ਅਤੇ ਹਿੰਦੀ ਦੇ ਵਿਦਵਾਨ ਉਨ੍ਹਾਂ ਰਚਨਾਵਾਂ ਨੂੰ ਕੁੱਝ ਵਧੇਰੇ ਹੀ ਪ੍ਰਮਾਣਿਕ ਤੇ ਪ੍ਰਾਚੀਨ ਮੰਨਕੇ ਉਲਾਰ ਦ੍ਰਿਸ਼ਟੀ ਨਾਲ, ਉਸ ਦੇ ਅਰਥ, ਪ੍ਰਮਾਰਥ ਕਰਦੇ ਹਨ ਅਤੇ ਦਾਰਸ਼ਨਿਕ, ਸਾਹਿਤਕ ਮਹੱਤਵ ਪ੍ਰਗਟਾਉਂਦੇ ਰਹਿੰਦੇ ਹਨ। ਅਜੇਹਾ ਇੱਕ ਗ੍ਰੰਥ 'ਕਬੀਰ ਬਚਨਾਵਲੀ' ਪੰਡਿਤ ਅਯੁਧਿਆ ਸਿੰਘ ਦਾ ਸੰਪਾਦਤ ਕੀਤਾ ਹੋਇਆ ਹੈ, ਜਿਸ ਵਿੱਚੋਂ ਉਪਰ ਲਿਖੇ ਬਚਨ ਦਿੱਤੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਭਗਤ ਬਾਣੀ ਵਿੱਚ ਕਿਸੇ ਨੇ ਹਸਤਅਛੇਪ ਕੀਤਾ; ਕਹਿਕੇ ਕਿੰਤੂ ਕੀਤਾ ਜਾ ਸਕਦਾ ਸੀ, ਕਬੀਰ ਜੀ ਦੀ ਬਾਹਰਲੀ ਬਾਣੀ ਵਿੱਚ ਤਾਂ ਕਿਸੇ ਨੂੰ ਅਜੇਹਾ ਕਹਿਣ ਦੀ ਗੁੰਜਾਇਸ਼ ਨਹੀਂ। ਬੇਸ਼ਕ ਵਿਦਵਾਨ ਪਹਿਲੀ ਪ੍ਰਮਾਣਿਕ ਲਿਖਤ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਸਵੀਕਾਰ ਕਰਦੇ ਹਨ। ਗੁਰੂ ਗ੍ਰੰਥ ਸਾਹਿਬ ਵਿੱਚ ਆਈ ਕਬੀਰ ਬਾਣੀ ਵਿੱਚ ਸਤਿਗੁਰੂ ਦੀ ਭਗਤੀ ਸਤਿਗੁਰੂ ਦੀ ਕ੍ਰਿਪਾ ਦੇ ਉਲੇਖ ਥਾਂ ਥਾਂ ਮਿਲਦੇ ਹਨ- ਜਿਨ੍ਹਾਂ ਵਿੱਚੋਂ ਕੁੱਝ ਤੁਕਾਂ ਜਿਨ੍ਹਾਂ ਵਿੱਚ ਢੁਕਵੇਂ ਵਰਣਨ ਇਸ ਤਰ੍ਹਾਂ ਹਨ :

*ਗੁਰ ਪਰਸਾਦਿ ਅਕਲਿ ਭਈ ਅਵਰੈ ਨਾਤੁਰ ਥਾ ਬੇਗਾਨਾ।।(ਗਉੜੀ ਬੈਰਾਗਣ, ਕਬੀਰ-੩੩੩)*

*ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ॥*
*ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ॥ (ਸਲੋਕ ਕਬੀਰ-੧੩੭੪)*
*ਸਤਿਗੁਰ ਕੀਨੋ ਪਰਉਪਕਾਰ ॥ ਕਾਢਿ ਲੀਨ ਸਾਗਰ ਸੰਸਾਰ॥ (ਗਉੜੀ ਕਬੀਰ-੩੩੧)*

ਨਾਮਦੇਵ ਜੀ ਨੇ ਆਪ ਜ਼ਿਕਰ ਕੀਤਾ ਹੈ *'ਹੀਨੜੀ ਜਾਤਿ ਮੇਰੀ ਜਾਦਿਮ ਰਾਇਆ'।* (ਭੈਰਉ ਨਾਮਦੇਵ-੧੧੬੪) ਕਬੀਰ ਜੀ ਨੇ ਕਾਸ਼ੀ ਦੇ ਨੀਚ ਜੁਲਾਹੇ ਹੋਣ ਦਾ ਜ਼ਿਕਰ ਕੀਤਾ ਹੈ *'ਮੈਂ ਕਾਸ਼ੀ ਕਾ ਜੁਲਹਾ' ( ੪੮੨)।* ਰਵਿਦਾਸ ਜੀ ਨੇ ਆਪਣੇ ਕੰਮ ਤੇ ਜਾਤੀ ਪ੍ਰਤੀ ਲੋਕ ਤ੍ਰਿਸਕਾਰ ਦੀ ਚਰਚਾ ਕੀਤੀ ਹੈ *'ਮੇਰੀ ਜਾਤਿ ਬਖਿਆਤ ਚਮਾਰ'। (੧੨੯੩)*

ਗੁਰੂ ਅਰਜਨ ਦੇਵ ਜੀ ਨੇ ਭਗਤ ਜਨਾਂ ਦੇ ਇਸ ਪਿੱਛੇ ਨੂੰ ਮੁੱਖ ਰੱਖਕੇ ਦੱਸਿਆ ਹੈ। ਇਨ੍ਹਾਂ ਭਗਤਾਂ ਨੇ 'ਸਾਧੂ' ਗੁਰੂ ਨਾਨਕ ਦੀ ਸੰਗਤ ਪਾਈ। ਸਭ ਲੋਕ ਇਨ੍ਹਾਂ ਭਗਤਾਂ ਨੂੰ ਨਮਸ਼ਕਾਰਾਂ ਕਰਨ ਲੱਗੇ। ਕਿਸੇ ਨੇ ਜਾਤ ਬਰਣ ਪੁਛਿਆ ਦੇਖਿਆ ਤੱਕ ਨਹੀਂ:

*ਪਤਿਤ ਪਵਿਤ੍ਰ ਲੀਏ ਕਰਿ ਆਪੁਨੇ ਸਗਲ ਕਰਤ ਨਮਸਕਾਰੋ॥*
*ਬਰਨੁ ਜਾਤਿ ਕੋਊ ਪੂਛੈ ਨਾਹੀ ਬਾਛਹਿ ਚਰਨ ਰਵਾਰੋ।੧॥*
*ਠਾਕੁਰ ਐਸੋ ਨਾਮੁ ਤੁਮਾਰੋ॥*
*ਸਗਲ ਸ੍ਰਿਸਟਿ ਕੋ ਧਣੀ ਕਹੀਜੈ ਜਨਕੋ ਅੰਗੁ ਨਿਰਾਰੋ॥੧॥ਰਹਾਉ॥*
*ਸਾਧ ਸੰਗਿ ਨਾਨਕ ਬੁਧਿ ਪਾਈ ਹਰਿ ਕੀਰਤਨੁ ਆਧਾਰੋ॥*
*ਨਾਮ ਦੇਉ ਤ੍ਰਿਲੋਚਨੁ ਕਬੀਰ ਦਾਸਰੋ ਮੁਕਤਿ ਭਇਓ ਚੰਮਿਆਰੋ॥(ਗੂਜਰੀ ਮਹਲਾ-੫, ੪੯੮)*

ਹੋਰ ਵਾਕ ਹਨ:

*ਭਲੋ ਕਬੀਰੁ ਦਾਸੁ ਦਾਸਨ ਕੋ ਊਤਮੁ ਸੈਨੁ ਜਨੁ ਨਾਈ॥*
*ਊਚ ਤੇ ਊਚ ਨਾਮਦੇਉ ਸਮਦਰਸੀ ਰਵਿਦਾਸ ਠਾਕੁਰ ਬਣ ਆਈ॥*
*ਜੀਉ ਪਿੰਡੁ ਤਨੁ ਧਨੁ ਸਾਧਨ ਕਾ ਇਹ ਮਨੁ ਸੰਤ ਰੇਨਾਈ॥*
*ਸੰਤ ਪ੍ਰਤਾਪਿ ਭਰਮ ਸਭਿ ਨਾਸੇ ਨਾਨਕ ਮਿਲੇ ਗੁਸਾਈ॥੨॥ (ਸਾਰੰਗ ਮ.੫, ੧੨੦੭)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਰਾਗ ਬਸੰਤ ਵਿੱਚ, ਜਿਨ੍ਹਾਂ ਭਗਤਾਂ ਦੀ ਗੁਰੂ ਗ੍ਰੰਥ ਸਾਹਿਬ ਵਿੱਚ ਬਾਣੀ ਆਈ ਹੈ, ਮੁਸਲਮਾਨ ਭਗਤਾਂ ਬਿਨਾਂ ਤਕਰੀਬਨ, ਸਭਨਾਂ ਦਾ ਜ਼ਿਕਰ ਕੀਤਾ ਹੈ। ਭਗਤਾਂ ਦੇ ਉਧਰਣ ਦਾ ਅਧਾਰ ਨਾਮ (ਸਤਿਨਾਮ) ਦੱਸਿਆ ਹੈ। ਇਸ ਪਦੇ ਵਿੱਚ ਸ੍ਰੀ ਗੁਰੂ ਨਾਨਕ ਜੀ ਅਤੇ ਭਗਤਾਂ ਦੀ ਪਦ-ਪਦਵੀ ਦਾ ਨਿਰਣੈ ਭੀ ਕੀਤਾ ਹੈ। ਜਿਨ੍ਹਾਂ ਦੀ ਕ੍ਰਿਪਾ ਨਾਲ ਇਨ੍ਹਾਂ ਭਗਤਾਂ ਨੂੰ ਨਿਰਗੁਣ ਨਿਰੰਜਨ ਦੀ ਪ੍ਰਾਪਤੀ ਹੋਈ, ਉਹ ਕੌਣ ਸਨ? ਉਹ ਸਨ 'ਗੁਰੂ ਨਾਨਕ ਦੇਵ ਗੋਬਿੰਦ ਰੂਪ'। ਪਦਾ ਇਸ ਤਰ੍ਹਾਂ ਹੈ:

*ਧੰਨੈ ਸੇਵਿਆ ਬਾਲ ਬੁਧਿ॥ ਤ੍ਰਿਲੋਚਨ ਗੁਰ ਮਿਲਿ ਭਈ ਸਿਧਿ॥*
*ਬੇਣੀ ਕਉ ਗੁਰਿ ਕੀਓ ਪ੍ਰਗਾਸੁ॥ ਰੇ ਮਨ ਤੂੰ ਭੀ ਹੋਹਿ ਦਾਸੁ॥*
*ਜੈ ਦੇਵ ਤਿਆਗਿਓ ਅੰਹਮੇਵ॥ ਨਾਈ ਓਧਰਿਓ ਸੈਨੁ ਸੇਵ॥*
*ਮਨ ਡੀਗਿ ਨ ਡੋਲੈ ਕਹੂੰ ਜਾਇ॥ ਮਨ ਤੂ ਭੀ ਤਰਸਹਿ ਸਰਣਿ ਪਾਇ॥*
*ਕਬੀਰਿ ਧਿਆਇਓ ਏਕ ਰੰਗ॥ ਨਾਮਦੇਵ ਹਰਿ ਜੀਉ ਬਸਹਿ ਸੰਗਿ॥*
*ਰਵਿਦਾਸ ਧਿਆਏ ਪ੍ਰਭ ਅਨੂਪ॥ ਗੁਰ ਨਾਨਕ ਦੇਵ ਗੋਵਿੰਦ ਰੂਪ॥*
*(ਬਸੰਤ ਮ.੫, ੧੧੯੨)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਪਦੇ ਵਿੱਚ ਭਗਤਾਂ ਦਾ ਵਿਅਕਤੀਗਤ ਜ਼ਿਕਰ ਕੀਤਾ ਹੈ। ਜੋ ਵੀ ਅੱਖਾਂ ਖੋਲ੍ਹਕੇ ਪੜ੍ਹੇਗਾ, ਉਸ ਨੂੰ ਸਮਝ ਆਵੇਗੀ। ਭਗਤਾਂ ਨਾਲੋਂ ਗੁਰੂ ਅਰਜਨ ਜੀ ਨੇ, ਗੁਰੂ ਨਾਨਕ ਜੀ ਨੂੰ ਨਿਖੇੜ ਕੇ, ਸਤਿਗੁਰਾਂ ਦੀ ਹਸਤੀ ਵੱਖਰੀ ਕੋਟੀ ਦੀ ਦਸੀ ਹੈ, ਟੀਕਾ ਫਰੀਦਕੋਟ ਨੇ ਇਸਦਾ ਅਰਥ ਇੰਝ ਕੀਤਾ ਹੈ:

ਸ੍ਰੀ ਗੁਰੂ ਅਰਜਨ ਦੇਵ ਜੀ ਕਹਿਤੇ ਹੈਂ, ਹੇ ਗੋਬਿੰਦ, ਸ੍ਰੀ ਗੁਰੂ ਨਾਨਕ ਦੇਵ ਆਪਕਾ ਹੀ ਰੂਪ ਹੈ।'

ਇਸ ਭਾਵ ਦੇ ਅਨੇਕਾਂ ਸ਼ਬਦਾਂ ਦੇ ਪ੍ਰਮਾਣ ਹੋਰ ਭੀ ਮਿਲਦੇ ਹਨ: ਕਬੀਰ ਬਚਨਾਵਲੀ, ਕਬੀਰ ਗ੍ਰੰਥਾਵਲੀ, ਕਬੀਰ ਬੀਜਕ; ਆਦਿ ਗ੍ਰੰਥਾਂ ਵਿੱਚ ਬਹੁਤ ਸਾਰੇ ਸ਼ਬਦਾਂ, ਸਲੋਕ (ਦੋਹਰੇ) ਸਾਖੀ ਪੱਦੇ ਜਿਨ੍ਹਾਂ ਵਿੱਚ ਸਤਿਗੁਰ ਦੀ ਸਿੱਖਿਆ ਤੇ ਸਮਦ੍ਰਿਸ਼ਟੀ ਦੀ ਪ੍ਰਾਪਤੀ, ਸਤਿਗੁਰੂ ਤੋਂ ਸਤਿਨਾਮ ਦੀ ਪ੍ਰਾਪਤੀ ਦਾ ਉਲੇਖ ਹੈ:

*ਕਹੁ ਕਬੀਰ ਜਨਿ ਏਕੋ ਬੂਝਿਆ ॥ ਗੁਰ ਪ੍ਰਸਾਦਿ ਮੈ ਸਭੁ ਕਿਛੁ ਸੂਝਿਆ ॥*
*(ਆਸਾ ਕਬੀਰ ੪੭੬)*

*ਸਾਧੋ ਸੋ ਸਤਿਗੁਰ ਮੁਹ ਭਾਵੇ।*
*ਸਤਿਨਾਮ ਕਾ ਭਰਿਆ ਪਿਆਲਾ ਆਪ ਪਿਵੈ ਮੋਹਿ ਪਿਆਵੈ।(ਕਬੀਰ ਬਚਨਾਵਲੀ ਸਫਾ ੧੮੫)*

## ਕਬੀਰ ਜੀ ਦੀ ਪਦਵੀ ਬਾਰੇ ਗੁਰਬਾਣੀ ਵਿੱਚ ਹਵਾਲੇ

ਸ੍ਰੀ ਗੁਰੂ ਨਾਨਕ ਅਤੇ ਸ੍ਰੀ ਭਗਤ ਕਬੀਰ ਜੀ ਦੀ ਪਦ-ਪਦਵੀ ਬਾਰੇ ਮਹੱਤਵਪੂਰਨ ਨਿਰਣਾ ਸਿੱਖੀ ਦੇ ਮੂਲ ਸਾਹਿਤ ਵਿੱਚੋਂ ਮਿਲਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ, ਗੁਰੂ ਸਾਹਿਬਾਨ ਦੀ ਬਾਣੀ ਅੰਦਰ ਕਬੀਰ ਜੀ ਅਤੇ ਹੋਰਨਾਂ ਭਗਤਾਂ ਦਾ ਵੇਰਵੇ ਸਹਿਤ ਵਰਣਨ ਹੈ। ਗੁਰੂ ਅਰਜਨ ਦੇਵ ਜੀ ਨੇ ਤਾਂ ਬਸੰਤ ਰਾਗ ਵਿੱਚ ਭਗਤਾਂ ਦੀ ਸੰਖੇਪ ਭਗਤਮਾਲਾ' ਹੀ ਲਿਖ ਦਿੱਤੀ ਹੈ।

ਗੁਰੂਬਾਣੀ ਵਿੱਚ ਭਗਤਾਂ ਬਾਰੇ ਪਹਿਲਾ ਜ਼ਿਕਰ ਮਹਲਾ ਤੀਜਾ (ਗੁਰੂ ਅਮਰਦਾਸ ਜੀ) ਤੋਂ ਆਰੰਭ ਹੁੰਦਾ ਹੈ, ਜਿਨ੍ਹਾਂ ਦੇ ਸਮੇਂ ਭਗਤਾਂ ਦੀ ਬਾਣੀ ਪੋਥੀਆਂ ਵਿੱਚ ਲਿਖਣ ਦੀ ਉਦਾਰਤਾ ਵਰਤੀ ਗਈ:-

*ਨਾਮਾ ਛੀਬਾ ਕਬੀਰੁ ਜੁੋਲਾਹਾ ਪੂਰੇ ਗੁਰ ਤੇ ਗਤਿ ਪਾਈ॥*
*ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ॥*
*ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ॥(ਸ੍ਰੀ ਰਾਗ ਮਹਲਾ ੩-੬੭)*

ਇਨ੍ਹਾਂ ਤੁਕਾਂ ਦਾ ਅਰਥ ਉਸੇ ਵਾਰਤਕ ਟੋਟੇ ਨਾਲ ਮਿਲਾਇਆਂ ਖੁੱਲ੍ਹਦਾ ਹੈ, ਜੋ ਗੁਰੂ ਅਮਰਦਾਸ ਜੀ ਦੀਆਂ ਲਿਖਾਈਆਂ ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਲਿਖਿਆ ਮਿਲਦਾ ਹੈ:

*'ਨਾਮਾ ਕਬੀਰ ਭਗਤ ਗੁਰੂ ਬਾਬੇ ਕੇ'।*

ਇਸਦਾ ਅਰਥ ਹੈ 'ਗੁਰੂ ਬਾਬੇ ਕੇ ਇਨ੍ਹਾਂ ਭਗਤਾਂ ਨੇ ਪੂਰੇ ਗੁਰੂ (ਗੁਰੂ ਨਾਨਕ ਜੀ) ਤੋਂ ਗਤਿ ਪਾਈ। ਸ਼ਬਦ (ਗੁਰਮਤਿ ਗਿਆਨ) ਪਛਾਣਿਆ, ਬ੍ਰਹਿਮ ਕੇ ਬੇਤੇ ਬਣੇ, ਆਪਣੀ ਜਾਤਿ (ਹਸਤੀ) ਦੀ ਹਉਮੈ ਗਵਾ ਕੇ ਉਸ ਪਦਵੀ ਉੱਤੇ ਪੁੱਜੇ। ਉਸ ਪਦਵੀ ਉੱਤੇ, ਜਿੱਥੇ ਉਨ੍ਹਾਂ ਦੀ ਬਾਣੀ ਸੁਰ ਨਰ, ਮੁਨ, ਜਨ, ਦੇਵਤੇ ਉੱਚ ਪਦਾਂ ਵਾਲੇ (ਨਰ) ਮਨੁੱਖ, ਮੁਨਿ ਜਨ, (ਸਾਧਕ) ਅਤੇ ਜਨ ਸਾਧਾਰਨ ਭੀ ਗਾਉਣ ਲਗੇ । ਉਨ੍ਹਾਂ ਦੀ ਇਸ ਹੈਸੀਅਤ ਨੂੰ ਕੋਈ ਮੇਟ ਨਹੀਂ ਸਕਦਾ, ਕੋਈ ਉਨ੍ਹਾਂ ਦੀ ਬਾਣੀ ਗਉਣ ਤੋਂ ਰੋਕ ਨਹੀਂ ਸਕਦਾ।

*ਗੁਰੂ ਰਾਮਦਾਸ ਜੀ ਦੀ ਰਚਨਾ ਹੈ:*

*ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ ਸਭਿ ਦੋਖ ਗਏ ਚਮਰੇ॥*
*ਗੁਰਮੁਖਿ ਨਾਮਿ ਲਗੇ ਸੇ ਉਧਰੇ ਸਭਿ ਕਿਲਬਿਖ ਪਾਪ ਟਰੇ॥ (ਮਾਰੂ ਮ:੪-੯੯੫)*
*ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ ਅਉਜਾਤਿ ਰਵਿਦਾਸ ਚਮਿਆਰੁ ਚਮਈਆ ॥*
*ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ ਜਟੁ ਸੈਣੁ ਮਿਲਿਆ ਹਰਦਈਆ॥*
*(ਬਿਲਾਵਲ ਮ:,੪-੮੩੫)*

ਗੁਰੂ ਰਾਮਦਾਸ ਜੀ ਦੇ ਇਹ ਵਾਕ, ਉੱਪਰ ਆਈ ਗੁਰੂ ਅਮਰਦਾਸ ਜੀ ਦੀ ਬਾਣੀ

ਦੀ ਹੀ ਵਿਆਖਿਆ ਹਨ, ਜਿਸ ਵਿੱਚ ਭਗਤਾਂ ਦੇ ਨਾਮ ਵੇਰਵੇ ਨਾਲ ਆਏ ਹਨ।

ਭਾਈ ਵੀਰ ਸਿੰਘ ਜੀ ਨੇ ਆਸਾ ਰਾਗ ਵਿਚ ਭਗਤ ਧੰਨਾ ਜੀ ਦੇ *'ਗੋਬਿੰਦ ਗੋਬਿੰਦ ਗੋਬਿੰਦ ਸੰਗ ਨਾਮਦੇਉ ਮਨ ਲੀਣਾ'*, ਸ਼ਬਦ ਵਿੱਚ ਆਏ ਭਗਤਾਂ ਸਬੰਧੀ ਨੋਟ ਲਿਖਿਆ ਹੈ:

*ਗੋਬਿੰਦ ਗੋਬਿੰਦ ਗੋਬਿੰਦ ਸੰਗ ਸ਼ਬਦ ਵਿਚ, ਸਭ ਨੂੰ ਪੁਜੇ ਹੋਏ ਭਗਤ ਦਸਕੇ ਗੁਰੂ ਨਾਨਕ ਦੇਵ ਜੀ ਨੂੰ ਸਭਿ ਤੋਂ ਸ੍ਰੇਸ਼ਟ ਗੋਬਿੰਦ ਰੂਪ ਕਹਿ ਕੇ ਯਾਦ ਕੀਤਾ ਹੈ। ਜਿਸ ਤੋਂ ਪਤਾ ਲੱਗ ਗਿਆ ਕਿ ਗੁਰੂ ਨਾਨਕ ਦੇਵ ਜੀ, ਜੋ ਜੋਤ ਇਲਾਹੀ ਵਿਚ ਸਨ, ਵਾਹਿਗੁਰੂ ਰੂਪ, ਜੋ ਗੁਰੂ ਹੈ, ਉਹ ਹਨ। ਵਾਹਿਗੁਰੂ ਦੀ ਗੁਰਤੱਤ੍ਰ ਗੁਰੂ ਨਾਨਕ ਦੇਵ ਹੈਨ। ਸੰਥਿਆ ਪੋਥੀ ਛੇਵੀਂ ੩੦੬੭)*

ਭਾਈ ਵੀਰ ਸਿੰਘ ਜੀ ਦੀ ਵਿਆਖਿਆ ਠੀਕ ਹੈ। ਗੁਰੂ ਜੀ ਦੇ ਖਿਆਲਾਂ ਦੇ ਪਰਛਾਵਿਆਂ ਹੇਠਾਂ ਚਲਦੀ ਹੈ, ਜਿਸ ਦਾ ਪ੍ਰਤੱਖ ਅਰਥ ਸਤਿਗੁਰੂ ਅਰਜਨ ਦੇਵ ਜੀ ਦੇ, ਸਵਈਏ ਮਹਲੇ ਪੰਜਵੇਂ ਕੇ' ਵਿੱਚ ਟੇਕ ਬਣਾਕੇ ਰੱਖਿਆ ਹੈ:

*ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ॥*

*ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰ॥ (ਸਵਯੇ ਸ੍ਰੀ ਮੁਖਬਾਕ ਮ: ੫-੧੩੮੬)*

ਇਸ ਤੁਕ ਦੇ ਟੀਕਾਕਾਰਾਂ, ਫਰੀਦਕੋਟੀ ਟੀਕਾ-ਸੰਤ ਸੰਪੂਰਨ ਸਿੰਘ ਜੀ ਲਿਖਤ ਭਗਤ ਬਾਣੀ ਸਟੀਕ ਸਫਾ (੫੪੯) ਪ੍ਰੋ: ਸਾਹਿਬ ਸਿੰਘ ਜੀ ਨੇ ਇੱਕੋ ਅਰਥ ਦਾ ਹੀ ਪ੍ਰਗਟਾਉ ਕੀਤਾ ਹੈ। ਪ੍ਰੋ: ਸਾਹਿਬ ਸਿੰਘ ਜੀ ਦੀ ਵਿਆਖਿਆ ਇਸ ਤਰ੍ਹਾਂ ਹੈ:

(ਹਰੀ ਦਾ) ਸੇਵਕ (ਗੁਰ) ਨਾਨਕ ਹਰੀ ਦੇ ਦਰ ਤੇ ਪ੍ਰਵਾਨ (ਹੋਇਆ ਹੈ) ਤੇ ਹਰੀ ਵਰਗਾ ਹੀ ਹੈ। (ਮੇਰੀ) ਇੱਕ ਜੀਭ ਉਸ ਗੁਰੂ ਨਾਨਕ ਜੀ ਦੇ ਕੀਹ (ਗੁਣ) ਕਥਨ ਕਰ ਸਕਦੀ ਹੈ। ਮੈਂ ਗੁਰੂ ਨਾਨਕ ਤੋਂ ਸਦਕੇ ਹਾਂ! ਸਦਕੇ ਹਾਂ!! ਸਦਕੇ ਹਾਂ!!!

ਭੱਟਾਂ ਦੇ ਸਵੱਈਆਂ ਵਿੱਚ ਮਹਲੇ ਪਹਿਲੇ ਕੇ ਸਵਈਏ, ਕਲ ਭੱਟ ਦੇ ਆਉਂਦੇ ਹਨ। ਇਨ੍ਹਾਂ ਸਵੱਈਆਂ ਵਿੱਚ ਅੱਠਵੇਂ ਪਦ ਵਿੱਚ ਭਗਤਾਂ ਦਾ ਜ਼ਿਕਰ ਹੈ:

*ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ ਤ੍ਰਿਲੋਚਨ॥*
*ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮਲੋਚਨ॥*
*ਭਗਤੁ ਬੇਣਿ ਗੁਣ ਰਵੈ ਸਹਜਿ ਆਤਮ ਰੰਗੁ ਮਾਣੈ॥*
*ਜੋਗ ਧਿਆਨਿ ਗੁਰ ਗਿਆਨਿ ਬਿਨਾ ਪ੍ਰਭ ਅਵਰੁ ਨ ਜਾਣੈ॥*
*(ਸਵਈਏ ਮਹਲੇ ਪਹਿਲੇ ਕੇ, ੧੩੯੦)*

ਇਸ ਦੀ ਵਿਆਖਿਆ ਭੀ ਸਾਹਿਬ ਸਿੰਘ ਹੁਰਾਂ ਇਸ ਤਰ੍ਹਾਂ ਕੀਤੀ ਹੈ:

*ਜੋ (ਗੁਰੂ ਨਾਨਕ) ਅਡੋਲਤਾ ਵਿੱਚ ਇੱਕ ਟਿਕ ਕੇ ਪ੍ਰਮਾਤਮਾ ਦੇ ਮਿਲਾਪ ਸੁਆਦ ਨੂੰ ਜਾਣਦਾ ਹੈ। ਜੋ (ਗੁਰੂ ਨਾਨਕ) ਗੁਰੂ ਗਿਆਨ ਦੀ ਬਰਕਤ ਨਾਲ ਅਕਾਲ ਪੁਰਖ ਵਿੱਚ ਸੁਰਤੀ ਜੋੜਕੇ ਉਸ ਤੋਂ ਬਿਨਾਂ ਕਿਸੇ ਹੋਰ ਨੂੰ ਨਹੀਂ ਜਾਣਦਾ। ਉਸ ਦੇ ਗੁਣਾਂ ਨੂੰ ਭਗਤ ਰਵਿਦਾਸ ਗਾ ਰਿਹਾ ਹੈ। ਜੈਦੇਵ ਤ੍ਰਿਲੋਚਨ ਗਾ ਰਹੇ ਹਨ। ਨਾਮਦੇਵ ਕਬੀਰ ਭਗਤ ਗਾ ਰਹੇ ਹਨ। ਜੋ ਅਕਾਲ ਪੁਰਖ ਨੂੰ ਆਪਣੇ ਨੇਤਰਾਂ ਨਾਲ ਦੇਖ ਰਿਹਾ ਹੈ। ਜੋ ਅਕਾਲ ਪੁਰਖ ਵਿੱਚ ਸੁਰਤੀ ਜੋੜ ਕੇ ਹੋਰ ਕਿਸੇ ਨੂੰ ਨਹੀਂ ਜਾਣਦਾ। ਉਸਦੇ ਗੁਣਾਂ ਨੂੰ ਬੇਣੀ ਗਾ ਰਿਹਾ ਹੈ।*

*(ਸਫਾ ੧੩੯ ਸਵੱਈਏ ਭੱਟਾਂਦੇ, ਗੁਰੂ ਗ੍ਰੰਥ ਦਰਪਣ)*

ਗੁਰੂ ਅਰਜਨ ਦੇਵ ਜੀ ਨੇ ਆਪਣੇ ਸਵੱਈਆਂ ਵਿੱਚ ਗੁਰੂ ਨਾਨਕ ਜੀ ਬਾਰੇ ਇੱਕ ਥਾਂ ਹੋਰ ਆਪਣਾ ਮੱਤ ਸਪੱਸ਼ਟ ਰੂਪ ਵਿੱਚ ਪ੍ਰਗਟਾਇਆ ਹੈ:-

*ਬਲਿਓ ਚਰਾਗੁ ਅੰਧ੍ਯ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ॥*

*ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਿਮ॥*

*(ਸਵਈਏ ਸ੍ਰੀ ਮੁਖ ਵਾਕ ਮ: ੫-੧੩੮੭)*

ਹੇ ਹਰੀ, ਤੇਰਾ ਸੇਵਕ, ਹੇ ਪਾਰਬ੍ਰਹਮ ਤੇਰਾ ਰੂਪ ਗੁਰੂ ਨਾਨਕ, ਸਾਰੇ ਜਗਤ ਵਿੱਚ ਪ੍ਰਗਟ ਹੋਇਆ ਹੈ। ਗੁਰੂ ਨਾਨਕ ਹਨੇਰੇ ਵਿੱਚ ਦੀਵਾ ਬਲ ਪਿਆ ਹੈ। ਉਸ ਦੇ ਦੱਸੇ ਹੋਏ ਨਾਮ ਦੀ ਬਰਕਤ ਨਾਲ ਸਾਰੀ ਸ੍ਰਿਸ਼ਟੀ ਪਾਰ ਲੰਘ ਰਹੀ ਹੈ। (ਸਫਾ ੮ ਭੱਟ ਬਾਣੀ ਸਟੀਕ ਪ੍ਰੋ: ਸਾਹਿਬ ਸਿੰਘ)

ਇਨ੍ਹਾਂ ਸਭਨਾਂ ਵਾਕਾਂ ਤੇ ਬਾਣੀ ਦੇ ਹਵਾਲਿਆਂ ਬਾਰੇ ਉਨ੍ਹਾਂ ਦੀ ਵਿਆਖਿਆ ਤੋਂ ਸਪੱਸ਼ਟ ਹੈ, ਗੁਰੂ ਨਾਨਕ ਦੇਵ ਗੋਬਿੰਦ ਰੂਪ ਦਾ ਅਰਥ, 'ਤੁਲ ਬ੍ਰਹਿਮ ਸਮਸਰ' ਓਹੋ ਹੈ ਜੋ ਗੁਰੂ ਅਰਜਨ ਦੇਵ ਜੀ ਨੇ ਆਪ ਕੀਤਾ ਹੈ। ਟੀਕਾਕਾਰਾਂ ਵਿਚੋਂ ਪ੍ਰੋ. ਸਾਹਿਬ ਸਿੰਘ ਦੇ ਹਵਾਲੇ ਖ਼ਾਸ ਤੌਰ ਤੇ ਨੋਟ ਕਰਨ ਵਾਲੇ ਹਨ।

ਉਨ੍ਹਾਂ ਸਾਹਮਣੇ ਜਦੋਂ ਇਸ ਤੁਕ, *'ਗੁਰੂ ਨਾਨਕ ਦੇਵ ਗੋਬਿੰਦ ਰੂਪ'* ਦੇ ਅਰਥ ਕਰਨ ਦੀ ਜ਼ਿੰਮੇਵਾਰੀ ਆਈ ਤਾਂ ਠਠੰਬਰ ਗਏ, ਸ਼ਾਇਦ ਅਤਿ ਕਥਨੀ ਸਮਝਕੇ ਜਾਂ ਭਗਤਾਂ ਤੋਂ ਗੁਰੂ ਨਾਨਕ ਜੀ ਨੂੰ ਪ੍ਰਭਾਵਤ ਕਰਨ ਵਾਲੀਆਂ ਆਪਣੀਆਂ ਲਿਖਤਾਂ ਰੱਦ ਹੁੰਦੀਆਂ ਸਮਝਕੇ, ਅਰਥਾਂ ਦੇ ਅਨਰਥ ਕਰ ਦਿੱਤੇ:

*ਹੇ ਨਾਨਕ! ਕਬੀਰ ਨੇ ਇਕ-ਰਸ, ਪਿਆਰ ਵਿੱਚ ਟਿਕ ਕੇ ਪ੍ਰਮਾਤਮਾ ਦਾ ਧਿਆਨ ਧਰਿਆ। ਪ੍ਰਭੂ ਜੀ ਨਾਮਦੇਵ ਜੀ ਦੇ ਭੀ ਨਾਲ ਵਸਦੇ ਹਨ। ਰਵਿਦਾਸ ਨੇ ਭੀ ਸੋਹਣੇ ਪ੍ਰਭੂ ਦਾ ਸਿਮਰਨ ਕੀਤਾ। (ਇਨ੍ਹਾਂ ਸਭਨਾਂ ਉੱਤੇ ਗੁਰੂ ਨੇ ਹੀ ਕ੍ਰਿਪਾ ਕੀਤੀ) ਹੇ ਨਾਨਕ! ਗੁਰੂ ਪ੍ਰਮਾਤਮਾ ਦਾ ਰੂਪ ਹੈ।*

............... ਹੇ ਨਾਨਕ! ਦੋ ਵਾਰ ਵਰਤਕੇ ਆਪ ਨੇ ਸਪਸ਼ੱਟ ਕੀਤਾ ਹੈ, "ਨਾਨਕ ਸੰਬੋਧਨ ਮਾਤਰ ਹੈ ਵਿਅਕਤੀ ਜਾਂ ਹਸਤੀ ਦਾ ਵਾਚਕ ਨਹੀਂ।

ਗੁਰੂ ਅਰਜਨ ਦੇਵ ਜੀ ਦੇ ਬਾਣੀ ਵਿੱਚ ਕੀਤੇ ਅਰਥ ਅਤੇ ਦੂਜੇ ਥਾਂ ਖ਼ੁਦ ਆਪਣੇ ਕੀਤੇ ਅਰਥਾਂ *ਜਨੁ ਨਾਨਕ ਭਗਤਿ ਤੁਲਿ ਬ੍ਰਹਮ ਸਮਸਰਿ* (ਹਰੀ ਵਰਗਾ) ਨੂੰ ਏਥੇ ਸਾਹਮਣੇ ਰੱਖਿਆ ਜਾਂਦਾ, ਤਾਂ ਸ਼ੁੱਧ ਅਰਥ ਬਣਦੇ ਸਨ:

*ਭਗਤ ਉਤਮ ਹਨ ਪੂਜਣ ਯੋਗ ਹਨ, ਗੁਰੂ ਨਾਨਕ ਗੋਬਿੰਦ ਰੂਪ ਹਨ।*

ਆਪ ਨੇ ਅਰਥ ਕੀਤਾ ਹੈ' ਹੇ ਨਾਨਕ ਗੁਰੂ ਪ੍ਰਮਾਤਮਾ ਦਾ ਰੂਪ ਹੈ। ਕਿਸ ਭਗਤ ਦਾ ਕੇਹੜਾ ਗੁਰੂ ਪ੍ਰਮਾਤਮਾ ਦਾ ਰੂਪ ਹੈ? ਜਾਂ ਉਨ੍ਹਾਂ ਦੇ ਸਾਰੇ ਹੀ, ਗੁਰੂ ਜਾਂ ਫਿਰ ਜਿਸ ਕਿਸੇ ਨੂੰ ਵੀ ਗੁਰੂ ਮੰਨ ਲਿਆ ਜਾਵੇ, ਉਹੋ ਪ੍ਰਮਾਤਮਾ ਦਾ ਰੂਪ ਹੋ ਜਾਂਦਾ ਹੈ? ਮੂਲ ਪਦੇ ਵਿੱਚ 'ਨਾਨਕ' ਪਦ ਇੱਕ ਵਾਰ ਆਇਆ ਹੈ। ਅਰਥ ਕਰਨ ਸਮੇਂ ਆਪਜੀ ਨੇ 'ਹੇ ਨਾਨਕ!' ਦੋ ਵਾਰ ਵਰਤਿਆ ਹੈ। ਤਾਂਕਿ ਕਿਧਰੇ ਗੁਰੂ ਨਾਨਕ ਜੀ ਨੂੰ 'ਗੋਬਿੰਦ ਰੂਪ' ਸਮਝਣ ਵਾਲੇ ਅਰਥ ਠੀਕ ਮੰਨਣ ਦੀ ਗੁੰਜਾਇਸ਼ ਨ ਰਹਿ ਜਾਵੇ। ਜਿੱਥੇ, ਬ੍ਰਹਮ ਤੁਲ 'ਸਮਸਰ' ਹੈ ਉੱਥੇ ਕੀ ਕਿਹਾ ਜਾਵੇਗਾ?

ਜੇ ਇਸ ਸੰਕੋਚ ਦਾ ਸਾਹਮਣਾ ਹੈ ਸੀ ਤਾਂ ਸਵੱਈਆਂ ਦੇ ਅਰਥ ਕਰਨ ਵੇਲੇ, ਜਿਨ੍ਹਾਂ ਦੇ ਉਪਰ ਹਵਾਲੇ ਦਿੱਤੇ ਗਏ ਹਨ, ਭੀ ਕੋਈ ਅਜੇਹਾ 'ਅਨਰਥ' ਕਰਨ ਵਾਲੀ ਜੁਗਤੀ ਵਰਤ ਲੈਣੀ ਸੀ।

ਗੁਰੂ ਨਾਨਕ ਜੀ ਦੀ ਜੋ ਪਦ-ਪਦਵੀ ਸਤਿਗੁਰੂ ਅਰਜਨ ਜੀ ਨੇ ਦੱਸੀ ਹੈ, ਓਥੇ ਭਗਤ ਉਨ੍ਹਾਂ ਦੇ ਗੁਣਗਾਨ ਕਰਦੇ ਦੱਸੇ ਹਨ, ਉਨ੍ਹਾਂ ਨੇ ਇਹ ਮਾਨਤਾ ਗਲਤ ਮਲਤ ਕਰ ਦਿੱਤੀ ਹੈ, ਪਤਾ ਨਹੀਂ ਗੁਰੂ ਨਾਨਕ ਜੀ ਨੂੰ ਏਥੇ 'ਗੋਬਿੰਦ ਰੂਪ' ਕਹਿਣਾ ਆਪ ਨੂੰ ਕਿਉਂ ਗੈਰ ਮੁਨਾਸਬ ਲਗਿਆ ਹੈ?

ਜਿਸ ਲਈ ਸਭ ਟੀਕਾ ਕਾਰ ਇਕ ਮਤ ਗੁਰੂ ਨਾਨਕ ਦੇਵ ਜੀ ਨੂੰ ਗੋਬਿੰਦ ਰੂਪ ਮੰਨਦੇ ਹਨ ।

*ਭਾਈ ਗੁਰਦਾਸ ਜੀ ਦੀ ਰਚਨਾ ਵਿਚ ਭਗਤ:*

ਭਾਈ ਗੁਰਦਾਸ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਦਿ ਬੀੜ ਦੇ ਲਿਖਾਰੀ ਸਨ। ਉਨ੍ਹਾਂ ਪਾਸੋਂ ਗੁਰੂ ਅਰਜਨ ਦੇਵ ਜੀ ਨੇ ਬਾਣੀ ਲਿਖਾਈ। ਇਤਿਹਾਸਕ ਕਥਾਵਾਂ ਹਨ, ਭਾਈ ਸਾਹਿਬ ਜੀ ਨੂੰ ਭਗਤ ਬਾਣੀ ਬਾਰੇ ਸ਼ੰਕੇ ਉਪਜੇ, ਜੋ ਗੁਰੂ ਅਰਜਨ ਦੇਵ ਜੀ ਨੇ ਨਵਿਰਤ ਕੀਤੇ। ਭਾਈ ਸਾਹਿਬ ਆਪਣੇ ਜੀਵਨ ਵਿਚ, ਬਨਾਰਸ (ਕਾਸ਼ੀ) ਵਿੱਚ ਵੀ ਰਹੇ ਸਨ, ਜੋ ਭਗਤਾਂ ਦਾ ਪ੍ਰਸਿੱਧ ਕੇਂਦਰ ਸੀ। ਉਨ੍ਹਾਂ ਨੂੰ ਭਗਤਾਂ ਬਾਰੇ ਲਿਖੇ ਗ੍ਰੰਥਾਂ ਦੀ ਜਾਣਕਾਰੀ ਭੀ ਸੀ, ਆਪ ਜੀ ਵੱਡੀ ਭਗਤ ਮਾਲਾ ਦੇ ਪ੍ਰਸਿੱਧ ਲੇਖਕ 'ਨਾਭਾ' ਜੀ ਦੇ ਸਮਕਾਲੀ ਸਨ, ਆਪ ਦੀ ਦਸਵੀਂ ਵਾਰ ਵਿੱਚ ਭਗਤਮਾਲਾ ਵਿੱਚ ਦੱਸੇ ਗਏ ਚੋਣਵੇਂ ਭਗਤਾਂ ਦੇ ਪ੍ਰਸੰਗਾਂ ਦਾ ਸਰਲ ਜਿਹਾ ਅਨੁਵਾਦ ਵੀ ਪਉੜੀਆਂ ਵਿਚ ਕੀਤਾ ਹੋਇਆ ਹੈ।

੧੯੧੭ ਵਿੱਚ ਇਸ 'ਵਾਰ' ਉਤੇ ਪੰਥ ਸੇਵਕ ਅਖ਼ਬਾਰ ਵਿੱਚ ਖੋਜ ਭਰਿਆ ਲੇਖ ਅਕਾਲੀ ਨਿਹਾਲ ਸਿੰਘ ਸੂਰੀ ਜੀ ਦਾ ਛਪਿਆ ਸੀ ਜਿਨ੍ਹਾਂ ਨੇ ਇਸ ਵਾਰ ਨੂੰ ਸੰਦਿਗਧ ਕਰਾਰ ਦਿੱਤਾ ਸੀ । ਗਿਆਨੀ ਬੁਧ ਸਿੰਘ, ਭਾਈ ਅਵਤਾਰ ਸਿੰਘ ਵਹੀਰੀਆ ਅਤੇ ਸ੍ਰ. ਨਿਹਾਲ ਸਿੰਘ ਸੂਰੀ ਦੀ ਇਸ ਚਰਚਾ ਵਿੱਚ ਨਾ ਪੈਂਦੇ ਹੋਏ, ਅਸੀਂ ਇਸ ਵਾਰ ਨੂੰ ਸਿਧਾਂਤਕ ਮਹੱਤਤਾ ਨਹੀਂ ਦਿੰਦੇ। ਭਗਤ ਮਾਲਾ ਵਿੱਚੋਂ ਕੁੱਝ ਭਗਤਾਂ ਦੇ ਪ੍ਰਸੰਗਾਂ ਸੰਬੰਧੀ ਭਾਈ ਗੁਰਦਾਸ ਜੀ ਦਾ ਉਲੱਥਾ ਕੀਤਾ ਹੋਇਆ ਮੰਨਦੇ ਹਾਂ। ਕਿਉਂਕਿ ਭਾਈ ਸਾਹਿਬ ਜੀ ਦੀ ਆਪਣੀ ਦੂਜੀ ਵਾਰ ਵਿੱਚ ਹੀ ਹੋਰਸ ਥਾਂਵਾਂ ਉੱਤੇ ਭਗਤਾਂ ਬਾਰੇ ਅਜੇਹੇ ਹਵਾਲੇ ਹਨ, ਜਿਨ੍ਹਾਂ ਦਾ ਸਿਧਾਂਤਕ ਮਹੱਤਵ ਹੈ, ਇੱਥੇ ਸਿਧਾਂਤਕ ਨਿਰਣੇ ਵਾਲੀ ਬਾਣੀ ਲੈਣੀ ਹੀ ਉਚਿਤ ਹੈ:

ਭਾਈ ਗੁਰਦਾਸ ਜੀ ਨੇ ਤਿੰਨ ਵਾਰਾਂ ਵਿੱਚ ਭਗਤਾਂ ਸੰਬੰਧੀ ਲਿਖਿਆ ਹੈ। ਇੱਕ ਵਾਰ ਵਿੱਚ ਤਾਂ ਭਗਤ ਮਾਲਾ ਦਾ ਹੀ ਅਨੁਵਾਦ ਮਾਤਰ ਹੈ, ਦੂਜੀ ਵਾਰ ਵਿੱਚ ਸਿਧਾਂਤਕ ਮਹੱਤਤਾ ਵਾਲੀ ਇੱਕ ਪਉੜੀ (ਬਾਰ੍ਹਵੀਂ ਵਾਰ ਵਿੱਚ) ਇਸ ਤਰ੍ਹਾਂ ਹੈ:

੧. *ਕਲਿਜੁਗ ਨਾਮਾ ਭਗਤ ਹੋਇ ਫੇਰਿ ਦੇਹੁਰਾ ਗਾਇ ਜਿਵਾਈ।*
*ਭਗਤ ਕਬੀਰ ਵਖਾਣੀਐ ਬੰਦੀ ਖਾਨੇ ਤੇ ਉਠਿ ਜਾਈ।।*
*ਧੰਨਾ ਜਟੁ ਉਧਾਰਿਆ ਸਧਨਾ ਜਾਤ ਅਜਾਤ ਕਸਾਈ।*
*ਜਨ ਰਵਿਦਾਸ ਚਮਾਰ ਹੋਇ ਚਹੁੰ ਵਰਨਾਂ ਵਿੱਚ ਕਰਿ ਵਡਿਆਈ।*
*ਬੇਣਿ ਹੋਆ ਅਧਿਆਤਮੀ ਸੈਣ ਨੀਚ ਕੁਲ ਅੰਦਰ ਨਾਈ।*

*ਪੈਰੀਂ ਪੈ ਪਾਖਾਕ ਹੋਇ ਗੁਰਸਿਖਾਂ ਵਿਚਿ ਵਡੀ ਸਮਾਈ।*
*ਅਲਖ ਲਖਾਇ ਨ ਅਲਖੁ ਲਖਾਈ।।(ਵਾਰ ਬਾਰ੍ਹਵੀ ਪਉੜੀ ੧੫)*

2. *ਭਗਤ ਕਬੀਰ ਵਖਾਣੀਆ ਜਨ ਰਵਿਦਾਸ ਬਿਦਰ ਗੁਰ ਭਾਏ।*
*ਜਾਤ ਅਜਾਤਿ ਸਨਾਤਿ ਵਿਚਿ ਗੁਰਮੁਖ ਚਰਣ ਕਵਲ ਚਿਤ ਲਾਏ। (ਵਾਰ-ਪਉੜੀ ੧੫)*

3. *ਭਗਤ ਕਬੀਰ ਜੁਲਾਹੜਾ ਨਾਮਾ ਛੀਬਾਂ ਹਰਿ ਗੁਣ ਗਾਈ।*
*ਕਲ ਰਵਿਦਾਸ ਚਮਾਰੁ ਹੈ ਸੈਣ ਸਨਾਤੀ ਅੰਦਰਿ ਨਾਈ। (ਵਾਰ ੨੫ ਪਉੜੀ ੫)*

ਬਾਰ੍ਹਵੀਂ ਵਾਰ ਅੰਦਰ, ਆਪਣਾ ਆਪਾ ਜਾਂ ਨਾਮ ਜਨਾਉਣ ਵਾਲਿਆਂ ਦੇ ਪ੍ਰਸੰਗਾਂ ਵਿੱਚ ਕਲਯੁਗ ਦੇ ਸੰਬੰਧਿਤ ਭਗਤਾਂ ਦਾ ਨਾਮ ਆਇਆ ਹੈ। ਇਸ ਤੋਂ ਪਹਿਲੀ ਚੋਧਵੀਂ ਪਉੜੀ ਵਿੱਚ, ਪਹਿਲੇ ਭਗਤਾਂ, ਧਰੂ, ਪ੍ਰਹਿਲਾਦ ਤੇ ਭਬੀਖਣ ਦਾ ਭੀ ਜ਼ਿਕਰ ਹੈ। ਜਨਕ ਨੂੰ ਭੀ ਆਪਣਾ ਆਪਾ ਜਨਾਉਣ ਵਾਲਿਆਂ ਵਿੱਚ ਗਿਣਿਆ ਹੈ:

*ਪੈਰ ਕੜਾਹੇ ਜਨਕ ਦਾ ਕਰਿ ਪਾਖੰਡ ਧਰਮ ਧਿਙਾਣਾ।*
*ਆਪ ਗਣਾਇ ਵਿਗੁਚਣਾ ਦਰਗਹਿ ਪਾਏ ਮਾਣ ਨਿਮਾਣਾ। (ਵਾਰ ਪਉੜੀ ੧੪)*

ਨਿਰਮਾਣਤਾ ਦੀ ਮਹੱਤਤਾ ਸਾਰੀ ਵਾਰ ਵਿੱਚ ਉਤਮ ਦਰਸਾਈ ਅਤੇ:

*ਜਿਨਿ ਹਰਿ ਪਾਇਓ ਤਿਨਹਿ ਛਪਾਇਆ'* ਦੇ ਅਧਿਆਤਮਕ ਮਹੱਤਵ ਨੂੰ ਦ੍ਰਿੜਾਇਆ ਹੈ। ਨਾਮਦੇਵ ਕਬੀਰ ਆਦਿ ਭਗਤਾਂ ਵਾਲੀ ਪਉੜੀ ਭੀ ਇਸੇ ਪ੍ਰਣਾਲੀ ਵਿੱਚ ਹੈ, ਨਾਮੇ ਨੇ ਗਊ ਜੀਵਾਇਕੇ, ਕਬੀਰ ਦੇ ਬੰਦਖਾਨੇ ਤੋਂ ਨਿਕਲਕੇ, ਆਪਾ ਗਣਾਇਆ ਸੀ, ਭਾਈ ਸਾਹਿਬ ਨੇ ਇਹ ਪ੍ਰਸੰਗ ਵੀ ਦੱਸਿਆ ਹੈ। ਗੁਰਸਿੱਖਾਂ ਦੀ ਸਹਿਨਸ਼ੀਲਤਾ-ਸਮਾਈ-ਭਗਤਾਂ ਨਾਲੋਂ ਵੱਡੀ ਕਥੀ ਹੈ। ਜਿਨ੍ਹਾਂ ਨੂੰ ਅਲੱਖ ਦੀ ਲਖਤਾ ਹੈ। ਪਰ ਆਪ 'ਅਲਖ ਰਹਿੰਦੇ ਹਨ- *'ਅਲੱਖ ਲਖਾਇ ਨਾ ਅਲਖ ਲਖਾਈ'।* ('ਟੀਕਾ ਵਾਰਾਂ ਭਾਈ ਗੁਰਦਾਸ ਜੀ ਸਫਾ-੨੦੨)

ਪੰਡਤ ਹਜ਼ਾਰਾ ਸਿੰਘ ਗਿਆਨੀ ਜੀ ਨੇ ਵੀ ਇਸ ਵਾਰ ਦੀ ਵਿਆਖਿਆ ਇਸੇ ਭਾਂਤ ਹੀ ਕੀਤੀ ਹੈ।

ਗੁਰੂ ਨਾਨਕ ਅਤੇ ਭਗਤ ਕਬੀਰ ਜੀ ਦੇ ਸਿੱਖ ਸਾਹਿਤ ਦੀਆਂ ਜਿਨ੍ਹਾਂ ਲਿਖਤਾਂ ਵਿੱਚ ਸਾਂਝੇ ਨਾਮ ਆਏ ਹਨ, ਉਪਰਲੀ ਚਰਚਾ ਵਿੱਚ ਵੇਰਵੇ ਸਹਿਤ ਉਨ੍ਹਾਂ ਦਾ ਵਰਣਨ ਆਇਆ ਹੈ।

ਪਹਿਲੀਆਂ ਪੁਰਾਤਨ ਪੋਥੀਆਂ, ਗੁਰੂ ਗ੍ਰੰਥ ਸਾਹਿਬ ਵਿੱਚ, ਗੁਰੂ ਸਾਹਿਬਾਨ ਵੱਲੋਂ ਭਿੰਨ ਭਿੰਨ ਥਾਂਵਾਂ ਉੱਤੇ ਕੀਤੇ ਗਏ ਜ਼ਿਕਰ ਅਤੇ ਭਾਈ ਗੁਰਦਾਸ ਜੀ ਦੇ ਹਵਾਲਿਆਂ ਤੋਂ ਪਤਾ ਚਲਦਾ ਹੈ। (੧) ਭਗਤ ਗੁਰੂ ਨਾਨਕ ਜੀ ਤੋਂ ਵਰੋਸਾਏ ਸਨ। (੨) ਗੁਰੂ ਨਾਨਕ ਵੱਖਰੀ ਕੋਟੀ ਦੀ ਧੁਰੋਂ ਪਠਾਏ ਆਪ ਪ੍ਰਭੂ ਦੇ ਗੋਬਿੰਦ ਰੂਪ ਹਸਤੀ ਸਨ। (੩) ਭਗਤ ਸਾਹਿਬਾਨ ਆਪੋ ਆਪਣੇ ਮਾਰਗਾਂ ਤੋਂ ਉੱਠਕੇ ਨਿਰਬਾਣ ਪਦ ਚੀਨਣ ਤੱਕ ਪੁੱਜੇ ਸਨ। (੪) ਭਗਤਾਂ ਵਾਂਗ ਹੀ ਉਸੇ ਤਰ੍ਹਾਂ ਵੱਖੋ ਵੱਖਰੇ ਮਾਰਗਾਂ ਉੱਤੇ ਚਲਦੇ ਹੋਏ ਪ੍ਰਾਣੀ ਉਸੇ ਸਤਿਗੁਰੂ ਦੇ ਲੜ ਲਗ ਕੇ ਆਤਮ ਤੱਤ ਚੀਨਣ ਤੱਕ ਦੀ ਸਿਖਰ ਤੱਕ ਪੁਜ ਸਕਦੇ ਹਨ। ਸਭ ਤੋਂ ਸਿੱਧਾ ਅਤੇ ਸਰਲ ਗੁਰੂ ਨਾਨਕ ਜੀ ਦਾ ਮਾਰਗ ਹੈ।

*ਗੁਰਮੁਖ ਗਾਡੀ ਰਾਹ ਚਲਾਇਆ'। (ਭਾਈ ਗੁਰਦਾਸ)*
*ਖਟੁ ਦਰਸਨੁ ਵਰਤੈ ਵਰਤਾਰਾ।। ਗੁਰ ਕਾ ਦਰਸਨੁ ਅਗਮ ਅਪਾਰਾ। (ਆਸਾ ਮ. ੩,੩੬੦)*
*ਮਾਰਿਆ ਸਿਕਾ ਜਗਤ ਵਿਚ ਨਾਨਕ ਨਿਰਮਲ ਪੰਥ ਚਲਾਇਆ। (ਭਈ ਗੁਰਦਾਸ)*

ਭਾਈ ਗੁਰਦਾਸ ਜੀ ਨੇ ਆਦਿ ਬੀੜ ਲਿਖੀ ਸੀ, ਛੇਵੇਂ ਪਾਤਸ਼ਾਹ ਤੱਕ- ਜਿਨ੍ਹਾਂ ਦਾ ਉਨ੍ਹਾਂ ਦੀਆਂ ਵਾਰਾਂ ਵਿੱਚ ਜ਼ਿਕਰ ਕੀਤਾ ਗਿਆ ਹੈ, ਭਾਈ ਸਾਹਿਬ ਜੀ ਸਰੀਰ ਰੂਪ ਵਿੱਚ ਵਿਚਰਦੇ ਰਹੇ। ਗੁਰਸਿੱਖੀ ਦੇ ਸਿਧਾਂਤਾਂ ਅਤੇ ਆਦਰਸ਼ਾਂ ਨੂੰ ਮੂਰਤੀਮਾਨ ਕੀਤਾ। ਗੁਰੂ ਸਾਹਿਬਾਨ ਦੇ ਉਦੇਸ਼ਾਂ ਉੱਤੇ ਚੱਲਣ ਵਾਲੇ ਗੁਰੂਆਂ ਜਿਹੇ ਗੁਰ-ਭਗਤੀ ਵਿੱਚ ਲੀਨ ਸੱਚੇ ਸਿੱਖਾਂ ਦੇ ਆਤਮ ਦਰਸ਼ਨ ਕਰਾਏ ਹਨ।

ਭਾਈ ਗੁਰਦਾਸ ਜੀ ਨੇ ਭਗਤਾਂ ਦੀ ਪਦ-ਪਦਵੀ ਦਾ ਮੁਲਾਂਕਣ, ਉਨ੍ਹਾਂ ਦੇ ਜੀਵਨ ਦੇ ਅਧਿਆਤਮਕ ਰੂਪ ਤੇ ਪ੍ਰਾਪਤੀਆਂ ਦਾ ਤੋਲਵਾਂ ਅਧਯਨ ਕਰਕੇ ਦੱਸਿਆ ਹੈ। ਬੇਸ਼ੱਕ ਭਗਤ ਪੁੱਜੇ ਹੋਏ ਸਮਦਰਸ਼ੀ ਹੋ ਨਿੱਬੜੇ ਸਨ, ਪਰ ਭਗਤਾਂ ਨਾਲੋਂ ਉੱਚੀ ਗੁਰਸਿੱਖਾਂ ਦੀ ਘਾਲ ਕਮਾਈ ਅਤੇ ਸਮਾਈ ਸਮਰੱਥਾ- ਅਤੇ ਨਿਰਮਾਣਤਾ ਦੱਸੀ ਹੈ। ਸਤਿਗੁਰ ਦੀ ਕਿਰਪਾ ਨਾਲ ਗੁਰਸਿੱਖ ਭਗਤਾਂ ਤੋਂ ਉੱਚੇ ਮੰਡਲਾਂ ਵਿੱਚ ਵਿਚਰਦੇ ਸਨ।

ਜੋ ਵਿਅਕਤੀ ਸੱਚ ਦੀ ਟੇਕ ਪਕੜਕੇ ਆਪਣੇ ਆਪ ਨੂੰ ਸੱਚ ਦੇ ਖੋਜੀਆਂ ਦੀ ਲੜੀ ਵਿੱਚ ਜੋੜਦਾ ਹੈ, ਉੱਪਰ ਦਿੱਤੇ ਹਵਾਲਿਆਂ ਨਾਲੋਂ ਉਸਦੀ ਵੱਖਰੀ ਕਿਸਮ ਦੀ ਸੋਚ, ਅਰਥ ਕਰਨ ਦੀ ਸ਼ੈਲੀ, ਵਿਆਖਿਆ ਕਰਨ ਦੀ 'ਹੁੱਜਤ' ਨਹੀਂ ਰਹਿੰਦੀ। ਜੋ ਇਸ ਮਿਸ਼ਨ ਤੋਂ ਭਿੰਨ ਰਾਹ ਅਪਣਾਉਂਦਾ ਹੈ, ਅਪਣੀ ਸੋਚ ਵਿਚਾਰ ਗੁਰਮਤਿ ਰੰਗ ਨਾਲੋਂ ਵੱਖਰੀ ਬਣਾਉਂਦਾ ਹੈ, ਉਹ ਜਾਂ ਅਣਭੋਲ ਹੈ ਜਾਂ ਜਾਣ ਬੁਝਕੇ ਵਿਪ੍ਰੀਤ ਤੇ ਦੂਸ਼ਤ ਮਾਰਗ ਦਾ ਰਾਹ ਖੋਲ੍ਹਦਾ ਹੈ ਜਿਸ ਤੋਂ ਚੇਤੰਨ ਹੋਕੇ ਬਚਣ ਅਤੇ ਬਚਾਉਣ ਦੀ ਲੋੜ ਹੈ।

## ਕਬੀਰ ਪੰਥੀਆਂ ਤੇ ਹੋਰਨਾਂ ਦੀਆਂ ਗਲਤ ਬਿਆਨੀਆਂ

ਭਗਤ ਕਬੀਰ ਜੀ ਬਾਰੇ ਇੱਕ ਵੱਡ ਅਕਾਰੀ ਗ੍ਰੰਥ, 'ਕਬੀਰ ਮਨਸੂਰ' ਕਬੀਰ ਪੰਥੀਆਂ ਨੇ ਲਿਖਿਆ ਹੈ। ਇਸਦੀ ਰਚਨਾ ਕਬੀਰ-ਪੰਥੀ, ਸਵਾਮੀ ਪਰਮਾਨੰਦ ਜੀ ਨੇ ਉਰਦੂ ਵਿੱਚ ਕੀਤੀ। ਉਰਦੂ ਤੋਂ ਹਿੰਦੀ ਅਨੁਵਾਦ ਪੰਡਤ ਮਾਧਵਾ ਚਾਰਿਆ ਜੀ (ਰੀਸਰਚ ਸਕਾਲਰ) ਨੇ ਕੀਤਾ। ਲਖਸ਼ਮੀ ਵੈਂਨਕਟੇਸ਼ਵਰ ਪ੍ਰੈਸ ਵਿੱਚ ਹਿੰਦੀ ਗ੍ਰੰਥ (੧੯੮੦) ਛਾਪਿਆ ਗਿਆ। ੨੪ ਅਧਿਆਵਾਂ ਦੇ ੧੭੯੭ ਸਫ਼ੇ ਦੇ ਵੱਡੇ ਸਾਈਜ਼ ਦਾ ਇਹ ਗ੍ਰੰਥ ਇੱਕ ਤਰ੍ਹਾਂ ਦਾ, ਕਬੀਰ ਪੁਰਾਣ' ਜਾਂ ਅਲਫ ਲੈਲਾ ਹੈ। ਇਸ ਗ੍ਰੰਥ ਵਿੱਚ ਕਬੀਰ ਜੀ ਨੂੰ ਥਾਂ ਥਾਂ ਪ੍ਰਮੇਸ਼ਰ ਸਿੱਧ ਕੀਤਾ ਹੈ। ਅਵਤਾਰਾਂ ਵਾਂਗ ਕਬੀਰ ਜੀ ਦੇ ਇਸ ਜੱਗ ਵਿੱਚ ਆਉਣ ਦੀ ਲੰਮੀ ਕਥਾ ਬਣਾਈ ਹੈ। ਇਤਿਹਾਸਕ ਘਟਨਾਵਾਂ ਨੂੰ ਭੀ ਪੌਰਾਣਕ ਕਿਸਮ ਦੀ ਰੰਗਤ ਦਿੱਤੀ ਗਈ ਹੈ। ਕਬੀਰ ਬਾਣੀ ਤੋਂ ਪ੍ਰਗਟ ਹੈ ਕਬੀਰ ਜੀ ਨੂੰ (ਸਿਕੰਦਰ ਲੋਧੀ ਨੇ) ਗੰਗਾ ਵਿਚ ਡੁਬੋਇਆ ਸੀ *(ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ)* ਫਿਰ ਕਬੀਰ ਜੀ ਦੀ ਪੋਟਲੀ ਬੰਨ੍ਹ ਕੇ ਮਸਤ **ਹਾਥੀ ਸਾਹਮਣੇ ਸੁੱ**ਟਿਆ ਸੀ। *ਕਿਆ ਅਪਰਾਧੁ ਸੰਤ ਹੈ ਕੀਨਾ ਬਾਂਧਿ ਪੋਟ ਕੁੰਚਰ ਕਉ ਦੀਨਾ।* (ਗੌਂਡ ਕਬੀਰ-੮੭੧)

ਇਸ ਗ੍ਰੰਥ ਦੇ ਲੇਖਕ ਨੇ 'ਸਫ਼ਾ ੨੬੫' ਵਿੱਚ ਇਸ ਵਿਰਤਾਂਤ ਨੂੰ 'ਅਦਭੁਤ' ਰੰਗਤ ਦਿੱਤੀ ਹੈ। ਸਿਕੰਦਰ ਲੋਧੀ ੧੫੪੫ (ਪਦੰਰਾਂ ਸੌ ਪੰਤਾਲੀ) ਸੰਮਤ ਵਿੱਚ ਕਾਸ਼ੀ ਪੁੱਜਿਆ ਕਿਹਾ ਹੈ, ਨਾਲ ਹੀ ਕਰਾਮਾਤੀ ਕਥਾ ਘੜੀ ਹੈ, ਸਿਕੰਦਰ ਲੋਧੀ ਨੂੰ ਜਲਨ ਦਾ ਰੋਗ ਸੀ। ਸੁਲਤਾਨ ਲੋਧੀ ਨੇ ਕਾਸ਼ੀ ਵਿੱਚ ਇਸ ਦੁੱਖ ਨਵਿਰਤੀ ਦੀ ਗੱਲ ਕੀਤੀ, *'ਕੀ ਕੋਈ ਐਸੀ ਹਸਤੀ ਹੈ ਜਿਸ ਪਾਸੋਂ ਇਸ ਰੋਗ ਦੀ ਨਵਿਰਤੀ ਹੋਵੇ?* ਈਰਖਾਲੂਆਂ ਨੇ ਕਬੀਰ ਦਾ ਨਾਮ ਲੈ ਦਿੱਤਾ। ਕਬੀਰ ਜੀ ਬੁਲਾਏ ਗਏ। ਗ੍ਰੰਥ ਲੇਖਕ ਅਨੁਸਾਰ ਕਬੀਰ ਜੀ ਦੇ ਦਰਸ਼ਨ ਮਾਤਰ ਨਾਲ ਹੀ ਸਿਕੰਦਰ ਲੋਧੀ ਦਾ ਰੋਗ ਖੈ ਹੋ ਗਿਆ। (ਹੋਰ ਗ੍ਰੰਥਾਂ ਵਿੱਚ ਲਿਖਿਆ ਹੈ ਇਹ ਪੀੜਾ ਫਕੀਰ ਤਕੀ ਨੇ ਹਟਾਈ ਸੀ ਜਿਸ ਤੋਂ ਸਿਕੰਦਰ ਲੋਧੀ 'ਤਕੀ' ਦਾ ਚੇਲਾ ਬਣਿਆ ਸੀ) ਕਬੀਰ ਜੀ ਦੀ ਸ਼ੋਭਾ ਵਧੀ ਤਾਂ ਕਾਜ਼ੀ ਦੁਖੀ ਹੋਏ। ਸਭ ਤੋਂ ਵੱਧ ਫਕੀਰ 'ਤਕੀ' ਨੂੰ ਦੁੱਖ ਹੋਇਆ। ਉਸ ਨੇ ਕਬੀਰ ਨੂੰ ਮਰਵਾਉਣ ਦੀਆਂ ਸਾਜ਼ਸ਼ਾਂ ਰਚੀਆਂ। ਬ੍ਰਹਮਣਾਂ ਅਤੇ ਕਾਜ਼ੀਆਂ ਨੇ ਉਸਦਾ ਮਿਲ ਕੇ ਸਾਥ ਦਿੱਤਾ। ਸੇਖ 'ਤਕੀ' ਦੇ ਕਹਿਣ ਉੱਤੇ ਗ੍ਰੰਥਕਾਰ ਲਿਖਦਾ ਹੈ ਬਾਦਸ਼ਾਹ ਨੇ ਆਪਣੇ ਪੀਰ ਨੂੰ ਸਮਝਾਇਆ:'ਕਬੀਰ ਤਾਂ ਖੁਦ ਪ੍ਰਮੇਸ਼ਰ ਹੈ'। ਇੱਥੇ 'ਕਬੀਰ ਸਾਗਰ' ਵਿੱਚ ਲੰਮੀ ਚੌੜੀ ਗੋਸ਼ਟੀ ਸਿਕੰਦਰ ਲੋਧੀ ਤੇ ਪੀਰ ਤਕੀ ਦੀ ਇਸ ਵਾਕੇ ਨਾਲ ਜੋੜ ਕੇ ਲਿਖ ਛੱਡੀ ਹੈ। ਸ਼ੇਖ 'ਤਕੀ' ਅਤੇ ਕਾਜ਼ੀਆਂ, ਬ੍ਰਹਮਣਾਂ ਦੇ ਜ਼ੋਰ ਦੇਣ ਤੋਂ ਕਿ, ਕਬੀਰ ਵੇਦ-ਨਿੰਦਕ ਹੈ ਇਸਲਾਮ ਦੀ ਨਜ਼ਰ ਵਿੱਚ ਕਾਫ਼ਰ ਹੈ, ਇਸਤੋਂ ਸੁਲਤਾਨ ਲੋਧੀ ਨੇ ਮਜਬੂਰ ਹੋਕੇ ਕਬੀਰ ਨੂੰ ਗੰਗਾ ਵਿੱਚ ਸੁੱਟਿਆ। ਕਬੀਰ ਗੰਗਾ ਵਿੱਚ ਨਾ ਡੁੱਬੇ ਤਾਂ ਸ਼ੇਖ ਨੇ ਕਿਹਾ, ਕਬੀਰ ਨੇ ਜਾਦੂ ਕੀਤਾ ਹੈ। 'ਕਬੀਰ ਮਨਸੂਰ' ਗ੍ਰੰਥ ਦੀ ਲਿਖਤ ਮੁਤਾਬਕ ਸਿਕੰਦਰ ਨੇ (ਕਬੀਰ ਸਾਗਰ) ਅਨੁਸਾਰ ਕਿਹਾ:

*ਸ਼ਾਹ ਸਿਕੰਦਰ ਜ਼ੋਰ ਕਰ, ਕਹੇ ਸੁਨੋ ਤੁਮ ਪੀਰ।*
*ਕਿਸ ਕੋ ਬਾਧ ਦਵਾਸ ਹੈ ਨਿਰਭਯੁ ਦਾਸ ਕਬੀਰ।*

ਸ਼ੇਖ 'ਤਕੀ' ਹੱਥ ਬੰਨ੍ਹ ਕੇ ਖੜ੍ਹੇ ਹੋ ਗਏ ਤੇ ਕਿਹਾ- ਕਬੀਰ ਜੀ ਆਪ ਤੋ ਪ੍ਰਮੇਸ਼ਵਰ ਹੈਂ (ਸਫ਼ਾ ੨੯੨) ਇਸ ਗ੍ਰੰਥ ਅਨੁਸਾਰ ਕਬੀਰ ਜੀ ਦੇ ਸਭਾ ਵਿੱਚ ਪੁੱਜਦਿਆਂ ਹੀ ਸਿਕੰਦਰ ਲੋਧੀ ਨੂੰ ਸ਼ਾਂਤੀ ਪ੍ਰਾਪਤ ਹੋਈ ਸੀ। ਉਹ ਸਿਕੰਦਰ ਪਾਗਲ ਹੀ ਹੋਵੇਗਾ ਜਿਸਨੇ ਫਿਰ ਵੀ ਫਕੀਰ 'ਤਕੀ' ਦੇ ਕਹੇ, ਕਬੀਰ ਜੀ ਨੂੰ ਇੱਕ ਤੋਂ ਬਾਅਦ ਦੂਜੇ ਕਸ਼ਟਾਂ ਦੇ ਬੂਹੇ ਝੋਕਿਆ। ਪਰ ਗ੍ਰੰਥ ਲੇਖਕ ਨੂੰ ਅਜੇਹੀਆਂ ਗੱਲਾਂ ਨਾਲ ਕੀ ਵਾਸਤਾ?

ਗ੍ਰੰਥ ਲੇਖਕ ਨੇ ਕਬੀਰ ਜੀ ਦੀ ਰਾਮਾਨੰਦ ਤੋਂ ਚਤੁਰਾਈ ਨਾਲ ਗੁਰਮੰਤਰ ਲੈਣ ਦੀ ਕਥਾ ਤਾਂ ਉਵੇਂ ਜਿਵੇਂ ਲਿਖੀ ਹੈ। ਰਾਤ ਨੂੰ ਰਸਤੇ ਵਿੱਚ ਮਣੀਕਰਣਕਾ ਘਾਟ ਉੱਤੇ ਲੰਮਾਂ ਪੈਕੇ ਰਾਮ ਮੰਤਰ, ਲਿਆ ਸੀ, ਨਾਲ ਹੋਰ ਮਸਾਲਾ ਭੀ ਥੱਪਿਆ ਹੈ, ਕਿ ਕਬੀਰ ਜੀ ਉਸ ਸਮੇਂ ਛੋਟੇ ਬਾਲਕ ਦਾ ਰੂਪ ਧਾਰਨ ਕਰਕੇ ਗੰਗਾ ਦੇ ਉਸ ਘਾਟ ਦੇ ਰਾਹ ਉੱਤੇ ਲੇਟ ਗਏ ਸਨ। ਰਾਮਾਨੰਦ ਜੀ ਨੇ ਜਦੋਂ ਕਬੀਰ ਨੂੰ ਬੁਲਾਕੇ ਪੁਛਿਆ 'ਮੈਂ ਤੈਨੂੰ ਕਦੋਂ ਚੇਲਾ ਬਣਾਇਆ ਹੈ? ਕਬੀਰ ਜੀ ਨੇ ਅੱਗੇ ਹੋਕੇ ਜੁਆਬ ਦਿੱਤਾ, ਜਿਸ ਦਿਨ ਰਾਤ ਨੂੰ ਮੇਰੇ ਖੜ੍ਹਾਵ ਲਗੀ ਸੀ, ਤੁਸੀਂ ਕਿਹਾ ਸੀ, 'ਬੋਲੋ ਰਾਮ'। ਗ੍ਰੰਥ ਲੇਖਕ ਲਿਖਦਾ ਹੈ ਕਬੀਰ ਜੀ ਨੇ ਆਪਣੀ ਬਾਤੋਂ *ਸੇ ਰਾਮਾਨੰਦ ਜੀ ਕੋ ਨਿਰੁੱਤਰ ਕਰ ਦੀਆ।* ਕਬੀਰ ਜੀ ਚੇਲੇ ਬਣਨ ਗਏ ਸੀ ਕਿ ਗੁਰੂ? ਗ੍ਰੰਥ ਕਾ ਲੇਖਕ ਕਬੀਰ ਭਗਤੀ ਦੇ ਜੋਸ਼ ਵਿੱਚ ਇਹ ਤੱਥ ਭੁੱਲ ਗਿਆ। ਜੇ ਕਬੀਰ ਜੀ ਪ੍ਰਮੇਸ਼ਵਰ ਹੀ ਸਨ ਪਹਿਲਾਂ ਰਾਮਾਨੰਦ ਦੇ ਰਾਹ ਵਿੱਚ ਲੇਟਕੇ ਮੰਤਰ ਲੈਣ ਦੀ ਲੋੜ ਹੀ ਕਿਉਂ ਪਈ?

ਰਾਮਾਨੰਦ ਦੇ ਕਹਿਣ ਤੇ ਕਿ ਮੇਰੇ ਰਸਤੇ ਵਿੱਚ ਤਾਂ ਇੱਕ ਖ਼ਾਲਕ ਪਿਆ ਸੀ, ਤੂੰ ਤਾਂ ਵੱਡੇ ਕੱਦ ਦਾ ਪੂਰਾ ਆਦਮੀ ਹੈਂ? ਲਿਖਾਰੀ ਨੇ ਮਦਾਰੀਆਂ ਦੇ ਤਮਾਸ਼ੇ ਵਾਂਗ, ਉੱਥੇ ਹੀ ਕਬੀਰ ਜੀ ਨੂੰ ਝੱਟਾਪੱਟ ਬਾਲਕ ਦਾ ਰੂਪ ਧਾਰਨ ਕਰਵਾ ਦਿੱਤਾ। ਰਾਮਾਨੰਦ ਜੀ ਦੇ ਚਰਨਾ ਉੱਤੇ- ਜੋ ਗੁਫ਼ਾ ਦੀ ਤੰਗ ਦਰਵਾਜ਼ੇ ਵਾਲੀ ਕੰਦਰਾ ਪਿੱਛੇ ਛਿਪੇ ਹੋਏ ਸੀ- ਬਾਲਕ ਰੂਪ ਧਾਰਕੇ ਜਾ ਦਰਸ਼ਨ ਦਿੱਤੇ। ਰਾਮਾਨੰਦ ਕਬੀਰ ਜੀ ਦਾ ਬਾਲਕ ਰੂਪ ਦੇਖਕੇ ਹੈਰਾਨ ਹੋ ਗਏ। (ਸਫਾ ੨੫੨) ਲੋਕਾਂ ਕਿਹਾ ਕਬੀਰ ਸਿੱਧ ਪੁਰਸ਼ ਹੈ। ਅਵਤਾਰ ਹੈ ਖ਼ੁਦ ਰੱਬ ਹੈ। ਜੇ ਇਹ ਗੱਲਾਂ ਠੀਕ ਸਨ ਤਾਂ ਫਿਰ ਰਾਮਾਨੰਦ ਜੀ ਨੂੰ ਕਬੀਰ ਜੀ ਦਾ ਚੇਲਾ ਬਣਨਾ ਚਾਹੀਦਾ ਸੀ?

ਕਬੀਰ ਜੀ ਨੇ ਰਾਮਾਨੰਦ ਨਾਲ ਜੋ ਗੋਸ਼ਟ ਕੀਤੀ ਉਸ ਵਿੱਚ ਕਬੀਰ ਜੀ ਨੂੰ ਏਡਾ ਜੇਤੂ ਦਿਖਾਇਆ ਹੈ ਜਿਵੇਂ ਕਬੀਰ ਜੀ ਰਾਮਾਨੰਦ ਨੂੰ ਭਾਂਤ ਸਭਾਂਤੀ ਸਿੱਖਿਆ ਦੇ ਰਹੇ ਹੋਣ। ਕੀ ਕਬੀਰ ਜੀ ਨੇ ਚੇਲੇ ਹੋਕੇ ਗੁਰੂ ਵਾਲੇ ਫਰਜ਼ ਪੂਰੇ ਕਰਨੇ ਸੀ? ਲੇਖਕ ਨੇ 'ਕਬੀਰ ਪੁਰਾਣ' ਜੋ ਲਿਖਣਾ ਸੀ।

ਇੱਕ ਪੁਰਾਣਿਕ ਸ਼ੈਲੀ ਹੈ ਜਿਸ ਦੇਵਤੇ ਬਾਰੇ 'ਪੁਰਾਣ ਲਿਖਿਆ ਜਾਂਦਾ ਹੈ ਉਸ ਨੂੰ ਇਤਨਾ ਚੁੱਕਿਆ ਜਾਂਦਾ ਹੈ ਅਤੇ ਇਤਨੀਆਂ ਸ਼ਕਤੀਆਂ ਦਾ ਮਾਲਕ ਦੱਸਿਆ ਜਾਂਦਾ ਹੈ ਕਿ ਉਸ ਦੀ ਕਲਾ (ਸ਼ਕਤੀ) ਹੋਰਨਾਂ ਦੇਵਤਿਆਂ ਤੇ ਸਭ ਅਵਤਾਰਾਂ ਨਾਲੋਂ ਵੱਧ ਲੱਗੇ। ਹੋਰ ਸਾਰੇ ਦੇਵਤੇ ਉਸ ਦੀ ਤਾਬਿਆ ਖੜ੍ਹੇ ਕਰ ਦਿੱਤੇ ਜਾਂਦੇ ਹਨ। ਕਬੀਰ ਪੁਰਾਣ (ਕਬੀਰ ਮਨਸੂਰ) ਨੇ ਇਸ ਰੀਤੀ ਨੂੰ ਪੂਰਾ ਕਰਨ ਵਿੱਚ ਕੋਈ ਕਸਰ ਨਹੀਂ ਰਹਿਣ ਦਿੱਤੀ। ਹੋਰਨਾਂ ਪੁਰਾਣਾਂ ਵਿੱਚ ਕੇਵਲ ਹਿੰਦੂ ਦੇਵੀ ਦੇਵਤਿਆਂ ਦੇ ਪ੍ਰਸੰਗ ਹੁੰਦੇ ਹਨ, 'ਕਬੀਰ ਮਨਸੂਰ' ਵਿਚ

ਵਾਧਾ ਇਹ ਹੈ ਹਜ਼ਰਤ ਨੂਹ, ਬਾਬਾ ਆਦਮ ਤੋਂ ਲੈਕੇ ਪੱਛਮ ਦੇ ਸਾਰੇ ਮਹਾਂ ਪੁਰਖਾਂ ਈਸਾ, ਮੂਸਾ ਨਾਲ ਵੀ ਕਬੀਰ ਜੀ ਮਿਲਾਏ ਅਤੇ ਸਭਨਾਂ ਤੋਂ ਉੱਚ ਪਾਏ ਦੇ ਕਬੀਰ ਸਿੱਖਿਆ ਦਾਤੇ ਦੱਸੇ ਹਨ। ਲੇਖਕ ਨੇ ਪੰਜ ਹਜ਼ਾਰ ਵਰ੍ਹਿਆਂ ਦੇ ਇਤਿਹਾਸ ਜਾਂ ਮਿਥਿਹਾਸ ਦਾ ਹੀਰੋ, ਕਬੀਰ ਜੀ ਨੂੰ ਸਿੱਧ ਕੀਤਾ ਹੈ। ਕਬੀਰ ਜੀ ਬਾਰੇ ਮਿਥਿਹਾਸਕ ਕਲਪਨਾ ਦੇ ਪੰਦਰ੍ਹਾਂ ਸੌ ਸਫੇ ਸਭ ਤਰ੍ਹਾਂ ਦੇ ਅਲੌਕਿਕ ਪ੍ਰਸੰਗ ਰਚਕੇ ਸਭਨਾਂ ਪ੍ਰਸਿੱਧ ਤੇ ਦੈਵੀ ਹਸਤੀਆਂ ਨਾਲ ਕਬੀਰ ਜੀ ਨੂੰ ਜੋੜਿਆ ਹੈ। ਇੰਝ ਪਹਿਲੇ ਪੁਰਾਣਾਂ ਨੂੰ ਮਾਤ ਪਾਉਣ ਵਾਲੀ ਇਹ ਰਚਨਾ ਹੈ। ਜਿਸ ਵਿੱਚ ਕਬੀਰ ਜੀ ਸਭ ਤੋਂ ਵੱਡੇ ਕਲਾਧਾਰੀ ਦੱਸੇ ਹਨ।

*ਗੁਰੂ ਨਾਨਕ ਜੀ ਬਾਰੇ ਮਨੋਕਲਪਨਾ:*

ਗ੍ਰੰਥ ਦੇ ਅੰਤ ਵਿੱਚ ਇੱਕ ਪੂਰਾ ਅਧਿਆਇ ਕਬੀਰ ਜੀ ਨੂੰ ਗੁਰੂ ਨਾਨਕ ਦੇਵ ਜੀ ਦੇ ਗੁਰੂ ਦੱਸਣ ਲਈ ਲਿਖਿਆ ਹੈ। ਕੁੱਝ ਪੱਛਮੀ ਵਿਦਵਾਨਾਂ ਦੀਆਂ ਸੁਣੀਆਂ ਸੁਣਾਈਆਂ ਅਧੂਰੀ ਖੋਜ ਤੇ ਆਧਾਰਤ ਘੜੀਆਂ ਗੱਲਾਂ ਲਿਖੀਆਂ ਹਨ, ਜਿਨ੍ਹਾਂ ਦੀ ਕਲਪਨਾਂ ਹੈ ਕਿ *ਨਾਨਕ ਪੰਥ ਉਪਰ ਕਬੀਰ ਜੀ ਦਾ ਪ੍ਰਭਾਵ ਹੈ ਜਾਂ ਸਿੱਖ ਧਰਮ ਦੀਆਂ ਜੜ੍ਹਾਂ ਕਬੀਰ ਦੇ ਖਿਆਲਾਂ ਵਿੱਚ ਹਨ ਤੇ ਗੁਰੂ ਨਾਨਕ ਕਬੀਰ ਦੇ ਚੇਲੇ ਸਨ।* ਪਰ ਪਿੱਛੋਂ ਆਕੇ ਉਨ੍ਹਾਂ ਦੇ ਉਤਰਾਧਿਕਾਰੀ ਸਿੱਖ ਇਹ ਸੱਚਾ ਮਾਰਗ ਛੱਡ ਗਏ। ਛੇਵੇਂ ਸਤਿਗੁਰਾਂ ਪਿੱਛੋਂ ਸਿੱਖੀ ਲਹਿਰ ਜਾਂ ਗੁਰੂ ਨਾਨਕ ਪੰਥ ਬਦਲ ਦਿੱਤਾ ਗਿਆ।

ਲੇਖਕ ਦੀ 'ਅਹਿਮ' ਦਲੀਲ ਅਤੇ ਤਰਕ ਇਉਂ ਹੈ:-

*'ਵਰਤਮਾਨ ਕਾਲ ਮੇ ਕਬੀਰ ਪੰਥ, ਅੰਤਰਗਤ ਨਾਨਕ ਪੰਥ ਕੇ ਨਾਨਕਸ਼ਾਹ ਬਿਮੁਖ ਨਹੀਂ ਥੇ। ਵੇ ਸਦਾ ਆਪਨੇ ਗੁਰੂ ਕੀ ਉਸਤਤ ਕੀਆ ਕਰਤੇ ਥੇ।*

ਪ੍ਰਮਾਣ ਲਈ ਸ਼ਬਦ ਦਿੱਤਾ ਹੈ:

*ਊਚ ਅਪਾਰ ਬੇਅੰਤ ਸੁਆਮੀ, ਕੌਣ ਜਾਣੇ ਗੁਨ ਤੇਰੇ।*

*ਗਾਵਤੇ ਉਧਰੇ ਸੁਨਤੇ ਉਧਰੇ, ਬਿਨਸੇ ਪਾਪ ਘਨੇਰੇ।*

*ਪਸ਼ੂ ਔਰ ਪ੍ਰੇਮ ਮੁਗਧ ਕੋ ਤਾਰੇ, ਪਾਹਨ ਪਾਰ ਉਤਾਰੇ।(ਲੇਖਕ ਦਾ ਦਿਤਾ ਪਾਠ ਏਵੇਂ ਹੈ।)*

ਸ਼ਬਦ ਦੀ ਅਸ਼ੁਧਤਾ ਦਾ ਪੱਖ ਇੱਕ ਪਾਸੇ ਰੱਖਕੇ ਦੇਖਿਆ ਜਾਵੇ, ਇਹ ਸ਼ਬਦ ਗੁਰੂ ਨਾਨਕ ਜੀ ਦਾ ਹੈ ਹੀ ਨਹੀਂ, (ਬਿਲਾਵਲ ਮਹਲਾ ੫) ਗੁਰੂ ਅਰਜਨ ਦੇਵ ਜੀ ਦਾ ਹੈ। ਸ਼ਬਦ ਅਕਾਲ ਪੁਰਖ ਪ੍ਰਤੀ ਹੈ ਨਾ ਕਿ ਕਬੀਰ ਜੀ ਪ੍ਰਤੀ। ਲੇਖਕ ਨੇ ਭਾਵ ਅਰਥਾਂ ਨੂੰ ਰਤਾ ਭਰ ਭੀ ਸੋਚਣ ਤੇ ਵਿਚਾਰਨ ਦੀ ਲੋੜ ਨਹੀਂ ਸਮਝੀ। ਕਬੀਰ ਭਗਤ ਦੇ ਇਹ ਅਨਿੰਨ ਭਗਤ ਜੀ ਲਿਖਦੇ ਹਨ: *'ਇਸ ਸ਼ਬਦ ਕੇ ਊਪਰ ਧਿਆਨ ਦੇਕੇ ਬਿਚਾਰ ਕਰੋ ਕਿ, ਯਹ ਕਿਸਕੇ ਵਿਸ਼ਯ ਮੇਂ ਹੈ।' ਕਾਸ਼! ਲੇਖਕ ਖੁਦ ਭੀ ਇਹ ਕਰੱਤਵ ਕਰਦਾ। ਇਸ ਪੁਸਤਕ ਵਿੱਚ ਲਿਖਿਆ ਹੈ ਕਿ, 'ਕਬੀਰ ਸਾਹਿਬ ਨੇ, ਕੁੱਤੇ ਕੇ ਬੱਚੇ ਕੋ ਪ੍ਰਥਮ ਬਾਦਸ਼ਾਹ ਬਨਾ ਦੀਆ ਫਿਰ ਮੋਖ ਦੀ। ਇਸੀ ਪ੍ਰਕਾਰ ਅਨਯੰਤ ਭੂਤ, ਪ੍ਰੇਤ, ਮੂਰਖ, ਪਾਪੀ, ਅਤਿਆਚਾਰੀ, ਹਤਿਆਰੇ ਆਦਿ ਕੋ ਗਿਆਨ ਦੇ ਕਰ ਉਨਕਾ ਬੁਰਾ ਕਰਮ ਛੁਡਾ ਕਰ ਮੋਖਸ਼ ਕਰ ਦੀਆ। ਉਸ ਮੇਂ ਪਸ਼ੂਯੋਂ ਕੋ ਭੀ ਮੋਖਸ਼ ਦੇਨੇ ਕੀ ਸਮਰਥਾ ਹੈ। ਉਸੀ ਨੇ (ਭਾਵ ਕਬੀਰ ਜੀ ਨੇ ਹੀ) ਰਾਮ ਚੰਦਰ ਕੇ ਲੀਏ ਪਾਨੀ ਪਰ ਪੱਥਰ ਚਲਾਏ ਥੇ'।*

ਸਿੱਖ ਗੁਰੂ ਸਾਹਿਬਾਨ ਉੱਪਰ ਪੂਰੇ ਜ਼ੋਰ ਦਾ ਹਮਲਾ ਕਰਦਾ ਲੇਖਕ ਕਹਿੰਦਾ ਹੈ:

*'ਕਾਲ ਪੁਰਖ ਨੇ ਅੰਧਾ ਕਰ ਦੀਆ, ਜਿਨਕੇ ਮੱਥੇ ਪਰ ਅਸੱਤਯ ਆਤਮਾ ਨੇ ਵਾਸਾ ਕੀਆ, ਵੈ ਗੁਰੁ ਸੇ ਬਿਮੁਖ ਹੋ ਗਏ'।* ਲੇਖਕ ਦਾ ਇਹ ਇਸ਼ਾਰਾ ਸਿੱਖ ਗੁਰੂਆਂ ਬਾਰੇ ਹੈ। ਗੁੱਸਾ ਇਹ ਹੈ, ਸਿੱਖ ਗੁਰੂ ਸਾਹਿਬਾਨ ਨੇ ਕਬੀਰ ਜੀ ਨੂੰ ਗੁਰੂ ਨਾਨਕ ਜੀ ਦਾ ਗੁਰੂ ਨਹੀਂ 'ਭਗਤ' ਮੰਨਿਆ ਹੈ। ਕਬੀਰ ਜੋ ਕੁੱਝ ਹੈ ਸਨ ਅਤੇ ਜਿਵੇਂ ਮੰਜ਼ਿਲਾਂ ਚੜ੍ਹਕੇ ਜਿੱਥੇ ਪੁੱਜੇ ਉਹ ਸੱਚ ਉਨ੍ਹਾਂ ਦੀ ਬਾਣੀ ਤੋਂ ਪ੍ਰਗਟ ਹੈ। ਪਰ ਇਹ ਸਾਹਿਬਾਨ ਫਿਰ ਭੀ ਕਬੀਰ ਨੂੰ ਪਰਮੇਸ਼ਵਰ ਬਣਾਉਣ ਵਿਚ ਮਸਤ ਚਾਲ ਚਲੀ ਜਾ ਰਹੇ ਹਨ। ਅੱਗੇ ਚਲ ਕੇ ਇਹ 'ਮਹਾਨੁਭਾਵ' ਲਿਖਦੇ ਹਨ:-

*ਨਾਨਕ ਸ਼ਾਹ ਸਾਹਿਬ ਨੇ ਆਪਣੇ ਗੁਰੂ ਕੇ ਆਗਿਆਕਾਰੀ ਹੋ ਕਰ 'ਸੱਤ ਪੁਰਸ਼' ਕੀ ਭਗਤੀ ਪ੍ਰਚੱਲਤ ਕੀ ਥੀ, ਉਨਕੋ ਨਯਾ ਗ੍ਰੰਥ, ਔਰ ਨਈ ਬਾਨੀ ਬਨਾਨੇ ਕੀ ਅਵਸ਼ਕਤਾ ਨਾ ਥੀ, ਕਿਉਂਕਿ ਕੇਵਲ ਸੰਬਾਦ ਹੀ ਹੰਸ ਕਬੀਰ ਕੇ ਲੀਏ ਯਥੇਸ਼ਟ ਹੈ। ਯਦਿ ਨਾਨਕ ਸਾਹਿਬ ਨੇ ਕੋਈ ਗ੍ਰੰਥ ਬਨਾਯਾ ਭੀ ਹੈ ਤੋ ਅਬ ਉਸਕਾ ਠੀਕ ਠੀਕ ਪਤਾ ਨਹੀਂ ਹੈ।*

*(ਕਬੀਰ ਮਨਸੂਰ ਸਫਾ ੧੩੪੪)*

ਇਹ ਹੈ ਗੁਰੂ ਨਾਨਕ ਬਾਣੀ ਬਾਰੇ ਗ੍ਰੰਥ ਲੇਖਕ ਦਾ ਗਿਆਨ। ਕਬੀਰ ਜੀ ਨੇ ਕਦੋਂ ਅਤੇ ਕੇਹੜਾ ਗ੍ਰੰਥ ਬਣਾਇਆ ਸੀ? ਉਹ ਤਾਂ ਆਪਣੇ ਆਪ ਨੂੰ *'ਮਸ ਕਾਗਦ ਛੂਹਿਓ ਨਹੀਂ। ਕਲਮ ਗਹੀਂ ਨਾਹੀ ਹਾਥ'* ਕਹਿੰਦੇ ਹਨ। ਗੁਰੂ ਨਾਨਕ ਜੀ ਦੀ ਪੋਥੀ ਦਾ ਲੇਖਕ ਨੂੰ ਪਤਾ ਹੀ ਨਹੀਂ। ਗ੍ਰੰਥ ਰਚਨਾ ਕਬੀਰ ਜੀ ਆਪ ਕਹਿੰਦੇ ਹਨ ਮੈਂ ਕੀਤੀ ਹੀ ਨਹੀਂ। ਜੇ ਗ੍ਰੰਥ ਬਣਾਇਆ ਸੀ ਤਾਂ ਉਹ 'ਕਬੀਰ ਬੀਜਕ' ਹੋ ਸਕਦਾ ਹੈ। ਜਿਸ ਵਿੱਚ ਕਬੀਰ ਜੀ ਨੇ ਗਿਆਨ ਚੌਤੀਸਾ ਵਿੱਚ ਅੱਖਰਾਂ ਦਾ ਉਚਾਰਣ ਗੁਰਮੁਖੀ ਵਾਲਾ, ਗੁਰੂ ਨਾਨਕ ਜੀ ਤੋਂ ਲੈ ਕੇ ਵਰਤਿਆ ਹੈ।

ਗੁਰੂ ਨਾਨਕ ਜੀ ਨੇ ਅਨੇਕਾਂ ਥਾਂ *'ਖਸਮ ਕੀ ਬਾਣੀ ਆਈ'* ਦੀ ਧੁਨਿ ਉਠਾਈ ਹੈ। 'ਪੱਟੀ ਲਿਖੀ' ਦੇ ਸੰਕੇਤ ਦੱਸਦੇ ਸਨ, ਗੁਰੂ ਜੀ ਬਾਣੀ ਖੁਦ ਲਿਖਦੇ ਭੀ ਸਨ।

ਸੁਆਮੀ ਜੀ ਨੇ ਹੋਰ ਗੱਪ ਮਾਰੀ ਹੈ' *ਨਾਨਕ ਸਾਹਿਬ ਨੇ ਆਪਣੇ ਜੀਵਨ ਮੇਂ ਕਬੀਰ ਸਾਹਿਬ ਕੀ ਆਗਿਆ ਕੋ ਪ੍ਰਚਲਿਤ ਰਖਾ, ਪਰ ਉਨਕੇ ਪੀਛੇ ਉਨਕੇ ਸਥਾਨ ਪੁਤਰੋਂ ਕੀ ਸਮਝ ਮੇ ਭਰਮ ਔਰ ਭੇਦ ਹੋਨੇ ਸੇ ਪਾਂਚਵੇਂ ਗੁਰੂ ਅਰਜਨ ਜੀ ਕਾ ਸਮਯ ਆਯਾ ਤੋ ਉਨ੍ਹੋਂ ਨੇ ਗੁਰੂ ਗ੍ਰੰਥ ਸਾਹਿਬ ਬਨਾਯਾ, 'ਕਬੀਰ ਗੁਰੂ ਕੋ ਏਕਦਮ ਛੋਡ ਦੀਆ। ਨਾਨਕ ਸਾਹਿਬ ਨੇ ਤੋ ਗੁਰੁ ਕੇ ਸਥਾਨ ਮਾਨਾ ਥਾ, ਗੁਰੂ ਅਰਜਨ ਨੇ ਕਬੀਰ ਸਾਹਿਬ ਕੋ ਭਗਤੋਂ ਮੇਂ ਮਿਲਾ ਕਰ ਲਿਖਾ। ਚਾਰ ਪੀੜ੍ਹੀ ਤੱਕ ਤੋ ਬਾਤ ਸੰਦੇਹ ਮੇਂ ਰਹੀ ਪਰ ਪਾਂਚਵੀਂ ਪੀੜ੍ਹੀ ਨੇ ਪ੍ਰਗਟ ਕਰਕੇ ਸਪੱਸ਼ਟ ਕਰ ਦੀਆ ਹੈ ਕਿ ਵਹ ਗੁਰੂ ਨਾਨਕ ਕਾ ਮਤ ਛੋੜ ਗਏ, ਜੋ ਕਬੀਰ ਜੀ ਨੇ ਉਨ੍ਹ ਕੋ ਸਿਖਾਇਆ ਥਾ। ਛੇਵੇਂ ਗੁਰੂ ਔਰ ਰਸਤੇ ਪਰ ਚਲ ਪੜੇ।'*

ਇਸ ਗ੍ਰੰਥ ਦੇ ਲੇਖਕ ਨੇ ਜੋ ਗੱਪਾਂ ਘੜੀਆਂ, ਉਹ ਇਕ ਤੋਂ ਇੱਕ ਵਧੀਕ ਹਨ। ਸੱਚ ਤਾਂ ਇਹ ਹੈ ਕਿ ਏਨੀ ਕੱਚੀ ਗੱਲ ਕੋਲੋਂ ਅਣਗੌਲਿਆਂ ਹੀ ਲੰਘ ਜਾਣਾ ਭਲਾ ਸੀ। ਪਰ ਜਗਿਆਸਾ ਦੀ ਚੇਤਨਾ ਚੂੰਢੀ ਭਰਦੀ ਹੈ ਕਿ ਨੂਰੀ ਗੁਰੂ ਨਾਨਕ ਜੀ ਦੇ ਪਾਵਨ ਨਾਮ ਅਤੇ ਕਲਾਧਾਰੀ ਹਸਤੀ ਉੱਤੇ ਸੁੱਟਿਆ ਕੂੜਾ ਕਰਕਟ ਫਰੋਲ ਕੇ ਧੂੜ ਲਾਹੁਣ ਦਾ ਕੰਮ ਕਰਨਾ ਹੀ ਚਾਹੀਦਾ ਹੈ।

ਲੇਖਕ ਦਾ ਕਥਨ ਹੈ, ਗੁਰੂ ਨਾਨਕ ਜੀ ਤਾਂ ਕਬੀਰ ਜੀ ਨੂੰ ਸਤਿਗੁਰੂ ਮੰਨਦੇ ਸੀ।

ਗੁਰੂ ਅਰਜਨ ਜੀ ਨੇ ਕਬੀਰ ਜੀ ਨੂੰ ਪਿੱਛੇ ਸੁੱਟਕੇ ਭਗਤਾਂ ਵਿੱਚ ਸ਼ਾਮਲ ਕੀਤਾ। ਸਬੂਤ ਇਸ ਦਾ ਉਸ ਦੀ ਆਪਣੀ ਕੋਰੀ ਕਥਨੀ ਤੇ ਮਨ ਘੜਤ ਕਲਪਨਾ ਹੈ। ਜਿਸ ਲਈ ਖ਼ਾਹਮਖ਼ਾਹ ਕਾਗਜ਼ ਕਾਲੇ ਕੀਤੇ ਗਏ ਹਨ।

ਗੁਰੂ ਨਾਨਕ ਜੀ ਦੀ ਆਪਣੀ ਬਾਣੀ ਪ੍ਰਾਪਤ ਹੈ। ਉਸ ਬਾਣੀ ਦੇ ਪੁਰਾਣੇ ਰੂਪ ਪੋਥੀਆਂ ਵਿੱਚ ਮਿਲਦੇ ਹਨ। (ਕਬੀਰ ਜੀ ਨੂੰ ਗੋਸਾਈਂ ਕਿਹਾ ਹੈ) ਗੁਰੂ ਹਰ ਸਹਾਇ ਵਾਲੀ ਪੋਥੀ, ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਕਬੀਰ ਨੂੰ ਕਿਸੇ ਥਾਂ ਗੁਰੂ ਨਹੀਂ ਲਿਖਿਆ। ਕਬੀਰ ਬਾਣੀ ਦੀ ਪ੍ਰਮਾਣਿਕਤਾ ਬਾਰੇ ਕਬੀਰ ਪੰਥੀਆਂ ਅਤੇ ਹਿੰਦੀ ਵਿਦਵਾਨਾਂ ਨੂੰ ਭਾਰੀ ਸੰਦੇਹ ਹੈਨ ਕਿ ਪੋਥੀਆਂ ਦੀ ਪ੍ਰਮਾਣੀਕਤਾ ਸੰਦਿਗਧ ਹੈ। ਏਸੇ ਭਾਵ ਦੀਆਂ ਕੁੱਝ ਹੋਰ ਟਿਪਣੀਆਂ ਪੜ੍ਹਨ ਯੋਗ ਹਨ।

*ਕਬੀਰ ਸਾਹਿਬ ਨਾਨਕ ਸ਼ਾਹ ਕੇ ਪਾਸ ਪੰਜਾਬ ਦੇਸ ਆਏ ਨਾਨਕ ਸ਼ਾਹ ਨੇ ਅਤਿਅੰਤ ਆਵਭਗਤ ਤਥਾ ਸਨਮਾਨ ਸਾਥ ਦੇ ਉਨ ਸੇ ਮਿਲ ਕਰ ਕਹਾ ਕਿ ਮੈਂ ਜਿਸ ਸੇਵਾ ਕੇ ਨਮਿਤ ਆਪ ਆਗਿਆ ਦੇ 'ਉਸ ਕੋ ਮੈਂ ਕਰੂੰ' (ਸਫ਼ਾ ੩੧੮)*

ਗੁਰੂ ਅਮਰਦਾਸ ਜੀ ਨੇ ਆਪਣੀਆਂ ਲਿਖਾਈਆਂ ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਭਗਤ ਬਾਣੀ ਨੂੰ ਹਰ ਰਾਗ ਵਿੱਚ ਗੁਰਬਾਣੀ ਤੋਂ ਪਿੱਛੋਂ ਥਾਂ ਦਿੱਤੀ ਹੈ *'ਨਾਮਾ ਕਬੀਰ ਭਗਤ ਗੁਰੂ ਬਾਬੇ ਕੇ'* ਦੇ ਸਿਰਲੇਖ ਵਿੱਚ ਲਿਖੇ ਹੋਏ ਹਨ। ਭਗਤਾਂ ਦਾ ਜੋ ਸਥਾਨ ਗੁਰਮਤਿ ਵਿੱਚ ਹੈ ਉਸ ਬਾਰੇ ਚਰਚਾ ਵੱਖਰੀ ਥਾਂ ਕੀਤੀ ਗਈ ਹੈ। ਬਾਣੀ ਦੀ ਤਰਤੀਬ ਤੋਂ ਹੀ ਪ੍ਰਗਟ ਹੈ ਭਗਤਾਂ ਦੀ ਬਾਣੀ ਗੁਰਬਾਣੀ ਪਿੱਛੋਂ ਰੱਖੀ ਗਈ ਹੈ। ਗੁਰੂ ਅਰਜਨ ਦੇਵ ਜੀ ਨੇ ਆਦਿ ਬੀੜ ਨਿਯਮਤ ਕਰਨ ਸਮੇਂ ਕੁੱਝ ਸਿੱਖਾਂ ਸੇਵਕਾਂ, ਸੁੰਦਰ, ਮਰਦਾਨਾ, ਡੂੰਮਾਂ, ਭੱਟਾਂ ਤੋਂ ਵੀ ਪਿੱਛੋਂ ਦਾ ਸਥਾਨ ਭਗਤਾਂ ਨੂੰ ਦਿੱਤਾ ਹੈ। ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿੱਚ ਗੁਰਮਤਿ ਨਜ਼ਰੀਆ ਪ੍ਰਗਟਾਉਂਦਿਆਂ, *'ਗੁਰਸਿਖਾਂ ਦੀ ਵਡੀ ਸਮਾਈ'* ਅਤੇ ਸਮਰੱਥਾ ਦੱਸੀ ਹੈ। ਪੁਸਤਕ ਲੇਖਕ ਨੇ ਗੁਰਬਾਣੀ ਜਾਂ ਇਤਿਹਾਸ ਵਿੱਚੋਂ ਪ੍ਰਮਾਣ ਦੇਣ ਦੀ ਥਾਂ ਆਪਣੇ ਕਥਨ ਨੂੰ ਆਪ ਪ੍ਰਮਾਣਿਕ ਮੰਨਣ ਦੀ ਮਿਸਾਲ਼ ਪੈਦਾ ਕੀਤੀ ਹੈ।

ਗੁਰੂ ਨਾਨਕ ਜੀ ਨੇ; ਕ੍ਰਿਸ਼ਨ ਜੀ ਤੇ ਰਾਮ ਚੰਦਰ ਜੀ ਨੂੰ ਪੂਜਯ ਸਵੀਕਾਰ ਨਹੀਂ ਕੀਤਾ। ਕਬੀਰ ਜੀ ਉਨ੍ਹਾਂ ਦੇ ਪਹਿਲਾਂ ਉਪਾਸ਼ਕ ਰਹੇ ਸਨ। ਜਿਸ ਲੇਖਕ ਨੇ ਰਾਮ ਜੀ ਦੇ ਸਾਗਰ ਉੱਤੇ ਪੱਥਰ ਤਾਰਨ ਵਾਲੇ ਕਬੀਰ ਜੀ ਦੱਸੇ ਹੋਣ, ਉਥੇ ਇਤਿਹਾਸਕ ਗੱਲਾਂ ਦਾ ਕੀ ਅਰਥ? ਸ੍ਰੀ ਮਾਨ ਜੀ! ਅੱਗੇ ਲਿਖਦੇ ਹਨ *'ਜਿੰਦ' ਰੂਪ ਧਾਰਕੇ ਕਬੀਰ ਜੀ ਗੁਰੂ ਨਾਨਕ ਜੀ ਨੂੰ ਉਪਦੇਸ਼ ਦੇਣ ਗਏ'।* ਜਿੰਦ ਪੀਰ, ਜਿਸ ਨੂੰ ਆਪ ਸ਼ਾਇਦ ਸਾਰਿਆਂ ਵਿੱਚ ਜਿੰਦ ਪਾਉਣ ਹਾਰ ਮੰਨਦੇ ਹਨ, ਜੋ ਇਹ ਪ੍ਰਮੇਸ਼ਵਰ ਤੋਂ ਮੁਰਾਦ ਹੈ, ਇਹ ਕਬੀਰ ਜੀ ਹਰਗਿਜ਼ ਨਹੀਂ ਹੋ ਸਕਦੇ। ਕਬੀਰ ਜੀ ਦੇ ਰਚੇ ਹੋਇ *'ਰਾਜਨ ਕਉਨ ਤੁਮਾਰੇ ਆਵੈ, 'ਆਸ ਪਾਸ ਘਨ ਤੁਰਸੀ ਕਾ ਬਿਰਵਾ'* ਸ਼ਬਦ ਦੱਸਦੇ ਹਨ ਇਕ ਸਮੇਂ ਕਬੀਰ ਜੀ ਕ੍ਰਿਸ਼ਨ ਭਗਤ ਸਨ ਗੋਪੀਆਂ ਦੀ ਸੁਰ ਵਿੱਚ ਸੁਰ ਮਿਲਾਕੇ ਜੋ ਜਿਸਮਾਨੀ ਤੌਰ ਤੇ ਨਹੀਂ ਤਾਂ ਰੂਹਾਨੀ ਤੌਰ ਤੇ ਕੁੰਜ ਗਲੀਆਂ ਵਿੱਚ ਘੁੰਮਦੇ ਹੋਏ ਗਾਉਂਦੇ ਸਨ, *'ਮੋ ਕਉ ਛੋਡਿ ਨ ਆਉ ਨ ਜਾਹੁ ਰੇ'*-(੩੩੮) ਜੋ ਕਬੀਰ ਜੀ 'ਤਕੀ ਫਕੀਰ' ਦੇ ਤਕੀਏ ਵਿੱਚ ਰਹੇ, ਪਿੱਛੋਂ ਰਾਮਾਨੰਦ ਦੇ ਚੇਲੇ ਬਣੇ। ਉਹ ਕਬੀਰ ਨਿਰਜਿੰਦ ਜਾਂ 'ਦਿਬੱਯ' ਰੂਪ ਵਿਚ ਕਿਵੇਂ ਹੋਏ? ਕਬੀਰ ਜੀ ਨੇ ਤਾਂ ਕੁੱਝ ਭਗਤਾਂ ਨੂੰ ਭੀ ਆਪਣੇ ਨਾਲੋਂ ਉੱਤਮ ਮੰਨਿਆਂ ਹੈ *'ਜੈਦੇਉ ਨਾਮਾ ਬਿਪ*

*ਸੁਦਾਮਾ'-(੮੫੬)* ਦੇ ਗੁਣ ਗਾਏ ਹਨ। ਰਾਜਬਲੀ ਪਾਂਡੇ ਨੇ ਕਬੀਰ ਦੇ ਜਿੰਦ ਫਕੀਰ ਦੀ ਪਰਿਭਾਸ਼ਾ, 'ਇਸਲਾਮੀ ਪ੍ਰਭਾਵਾਂ ਅਧੀਨ, ਵਿਕਸਤ ਹੋਏ ਸੂਫ਼ੀ ਫ਼ਕੀਰ' ਦੀ ਕੀਤੀ ਹੈ। ਉਨ੍ਹਾਂ ਇਹ ਵੀ ਲਿਖਿਆ ਹੈ, ਸਿਕੰਦਰ ਲੋਧੀ ਕਿਉਂਕਿ ਕਾਸ਼ੀ ਵਿਚ ਕਬੀਰ ਨੂੰ ਦੁਖੀ ਕਰਦਾ ਸੀ, ਉਸ ਤੋਂ ਬਚਣ ਲਈ ਕਬੀਰ ਜੀ ਕਾਸ਼ੀ ਛੱਡ ਕੇ ਮਗਹਰ ਚਲੇ ਗਏ ਸਨ। ਕਾਸ਼ੀ ਛੋਡਣ ਦਾ ਸੰਤਾਪ ਉਨ੍ਹਾਂ ਨੂੰ ਸਤਾਉਂਦਾ ਰਿਹਾ। *'ਜਿਉ ਜਲ ਛੋਡਿ ਬਾਹਰਿ ਭਇਓ ਮੀਨਾ'-(੩੨੬)*, ਦੀ ਤਿਲਮਲਾਹਟ ਮਗਹਰ ਜਾ ਕੇ ਭੀ ਲੱਗੀ ਰਹੀ।

*ਲੇਖਕ ਨੇ ਹੋਰ ਕੱਚ ਘੋਲਿਆ ਹੈ:*

*'ਨਾਨਕ ਸ਼ਾਹ ਦਾਦੂ ਰਾਮ ਆਦਿ ਹੰਸ', ਕਬੀਰ ਸਤ ਪੁਰਸ਼ ਕੀ ਭਗਤੀ ਸਿਖਾਤੇ ਔਰ ਉਪਦੇਸ਼ ਆਪਨੇ ਗੁਰੂ ਕੀ ਪ੍ਰਸ਼ੰਸ਼ਾ ਕੇ ਕਰਤੇ ਰਹੇ। (ਲੇਖਕ ਦਾਦੂ ਜੀ ਨੂੰ ਵੀ ਗੁਰੂ ਨਾਨਕ ਜੀ ਦਾ ਸਮਕਾਲੀ ਮੰਨਦਾ ਹੈ ਜੋ ਪਿੱਛੋਂ ਅਕਬਰ ਦੇ ਸਮੇਂ (੧੬੬੦) ਕਰੀਬ ਹੋਏ'।)*

*ਲੇਖਕ ਇੱਕ ਥਾਂ ਕਹਿੰਦਾ ਹੈ:*

*ਏਕ ਸਮਯ ਕਿਸੀ ਨੇ ਨਾਨਕ ਸਾਹਬ ਸੇ ਕਹਾ ਕਿ, ਬਾਬਾ ਜੀ ਦੰਡਵਤ। ਤਬ ਨਾਨਕ ਸਾਹਿਬ ਕਿਹਾ ਕਿ, 'ਤੂ ਮੁਝੇ ਬਾਬਾ! ਮਤ ਕਹਿ, ਬਾਬਾ ਜੀ ਕੀ ਪਦਵੀ ਕੇਵਲ 'ਜਿੰਦ ਬਾਬਾ' ਕੀ ਹੈ ਦੂਸਰੇ ਕੋ ਯਹ ਪਦਵੀ ਸ਼ੋਭਦੀ ਨਹੀਂ। ਇਸੀ ਜਿੰਦ ਬਾਬਾ ਕੀ ਪ੍ਰਸ਼ੰਸਾ, ਧਰਮ ਦਾਸ ਜੀ ਤਥਾ ਗਰੀਬ ਦਾਸ ਵ ਰਿਸ਼ੀ ਮੁਨੀ ਸਦਾ ਸੇ ਕਰਤੇ ਆਏ ਹੈਂ। ਵਹੀ ਜਿੰਦ ਬਾਬਾ ਸਭ ਸੰਸਾਰ ਕਾ ਗੁਰੂ ਅਚਾਰਯ ਹੈ"।*

*ਗੁਰੂ ਨਾਨਕ ਜੀ ਦੇ ਮੂੰਹ ਵਿੱਚ ਇਹ ਅਜੀਬ ਲਫਜ਼ ਪਾਏ ਹਨ:*

*'ਨਾਨਕ ਸ਼ਾਹ ਸਾਹਿਬ ਕੋ ਕਬੀਰ ਸਾਹਿਬ ਨਦੀ ਪਰ ਮਿਲੇ ਇਸੀ ਕਾਰਨ ਸਿੱਖ ਨਦੀ ਕੋ ਪੂਜਤੇ ਹੈਂ, ਉਸਕੋ ਗੁਰੂ ਦਰਿਆ ਬੋਲਤੇ ਹੈ। (ਲੇਖਕ ਦੀ ਨਦੀ ਤੋਂ ਮੁਰਾਦ ਸੁਲਤਾਨਪੁਰ ਦੀ 'ਵੇਈਂ ਨਦੀ' ਦੀ ਸਾਖੀ ਵੱਲ ਜਾਪਦੀ ਹੈ, ਸਿੱਖ ਉਸ ਨਦੀ ਨੂੰ ਪੂਜਦੇ ਹਨ ਨਾ ਕਿਸੇ ਹੋਰ ਨਦੀ ਨੂੰ। ਗੁਰੂ ਨਾਨਕ ਜੀ ਦੇ ਵਾਕ ਹਨ) 'ਢਾਢੀ ਸਚੈ ਮਹਲਿ ਖਸਮਿ ਬੁਲਾਇਆ'- ਮਾਝ ਮ: ੧-੧੫੦ ਉੱਥੇ ਜਿੰਦ ਕਬੀਰ ਕਿੱਥੋਂ ਆ ਟਪਕੇ?*

ਸਿੱਖੀ ਗੁਰੂ ਦਰਿਆ ਕਿਸ ਨੂੰ ਮੰਨਦੀ ਹੈ, ਅਤੇ ਨਹਾਉਣਾ ਕਿਸ ਦਰਿਆ ਦਾ ਸਕਾਰਥਾ ਹੈ, ਇਹ ਗੁਰਬਾਣੀ ਦੱਸਦੀ ਹੈ *'ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ -(ਪ੍ਰਭਾਤੀ ਮ: ੧-੧੩੨੮) ਨਾਨਕ ਸ਼ਾਹ ਨੇ ਕਬੀਰ ਸਾਹਿਬ ਕੋ 'ਵਾਹਿਗੁਰੂ' ਕਹਾ ਸੋ ਤੋ ਸਿੱਖ ਲੋਗ ਵਾਹਿਗੁਰੂ ਕੋ ਭੂਲ ਗਏ ਆਪਨੇ ਮਨ ਮਾਨਾ ਅਰਥ ਕਰ ਦੀਆ (ਸਫਾ ੧੧੩)।* ਕਬੀਰ ਜੀ ਨੂੰ ਗੁਰੂ ਨਾਨਕ ਜੀ ਨੇ ਵਾਹਿਗੁਰੂ ਕਿਥੇ ਕਿਹਾ? ਕੋਈ ਪ੍ਰਮਾਣ? ਗੁਰੂ ਨਾਨਕ ਜੀ ਦੀ, ਬਲਕਿ ਸਾਰੀ ਗੁਰਬਾਣੀ ਵਿੱਚ 'ਵਾਹਿਗੁਰੂ' ਸ਼ਬਦ ਦੀ ਵਰਤੋਂ ਪ੍ਰਗਟ ਰੂਪ ਵਿੱਚ ਪ੍ਰਾਪਤ ਨਹੀਂ, ਭੱਟ ਬਾਣੀ, ਸੰਬੰਧਤ ਗ੍ਰੰਥਾਂ, ਜਨਮ ਸਾਖੀਆਂ ਆਦਿਕ ਵਿੱਚ ਬੋਲੋ ਜੀ ਵਾਹਿਗੁਰੂ ਜ਼ਰੂਰ ਮਿਲਦਾ ਹੈ। ਕਬੀਰ ਗ੍ਰੰਥਾਂ ਵਿੱਚ ਭੀ ਵਾਹਿਗੁਰੂ ਕਿਤੇ ਨਹੀਂ ਆਇਆ। ਵਾਹਿਗੁਰੂ ਗੁਰੂ ਨਾਨਕ ਜੀ ਵਲੋਂ ਅਕਾਲ ਪੁਰਖ ਵਾਚਕ ਨਾਮ ਪ੍ਰਗਟ ਕੀਤਾ ਗਿਆ ਹੈ। ਕਬੀਰ ਜੀ ਨੂੰ ਵਾਹਿਗੁਰੂ ਕਿਤੇ ਕਹੇ ਜਾਣ ਦਾ ਸੰਕੇਤ ਵੀ ਪ੍ਰਾਪਤ ਨਹੀਂ ।

*ਅੱਗੇ ਲਿਖਿਆ ਹੈ:*

*"ਕਬੀਰ ਸਾਹਿਬ ਕੇ ਚੇਲੋਂ ਮੇਂ ਸੇ ਨਾਨਕ ਸਾਹਿਬ ਔਰ ਧਰਮ ਦਾਸ ਸਾਹਿਬ ਇਨ*

*ਦੋ ਚੇਲੋਂ ਕਾ ਬੜਾ ਪ੍ਰਭਾਵ ਫੈਲਾ।" ਧਰਮ ਦਾਸ ਬਾਰੇ ਲਿਖਿਆ ਹੈ: ਕਬੀਰ ਸਾਹਿਬ ੧੫੫੯ ਮੇਂ ਜਿੰਦ ਭੇਸ ਮੇਂ ਧਰਮ ਦਾਸ ਸਾਹਿਬ ਕੋ ਮਥੁਰਾ ਮੇਂ ਮਿਲੇ। ਉਨਕਾ ਕਾਮ ਪੂਰਾ ਕਰ ਦੀਆ। ਨਾਨਕ ਸਾਹਿਬ ਕੋ ੧੫੪੩ ਮੇਂ ਪੰਜਾਬ ਮੇਂ ਮਿਲੇ ਉਨਕਾ (ਭਾਵ ਗੁਰੂ ਨਾਨਕ ਜੀ ਕਾ) ਹਿਰਦਾ ਪ੍ਰਕਾਸ਼ਿਤ ਕਰ ਦੀਆ। ਪੂਰਬ ਉੱਤਰ ਓਰ ਧਰਮ ਦਾਸ ਜੀ ਕੋ, ਤਥਾ ਪੱਛਮ ਭਾਰਤ ਕੀ ਗੁਰਿਆਈ ਨਾਨਕ ਸ਼ਾਹ ਕੋ ਪ੍ਰਦਾਨ ਕੀ। (ਕਬੀਰ ਮਨਸੂਰ ਸਫ਼ਾ ੧੩੫੬)।*

'ਗੁਰੂ ਨਾਨਕ ਜੀ ਨੂੰ ਗੁਰਿਆਈ ਕਬੀਰ ਨੇ ਨਹੀਂ; ਗੁਰੂ ਨਾਨਕ ਜੀ ਕਹਿੰਦੇ ਹਨ ਸੱਚੇ ਦਰਬਾਰੋਂ ਮਿਲੀ ਸੀ *'ਸੱਚੀ ਸਿਫਤਿ ਸਾਲਾਹ ਕਪੜਾ ਪਾਇਆ।' (ਮਾਝ ਮ: ੧-੧੫੦)*

ਇਸ ਵੱਡ ਅਕਾਰੀ ਗ੍ਰੰਥ ਵਿੱਚ ਕਿਸੇ ਵੀ ਮਹਾਂਪੁਰਖ ਬਾਰੇ ਕੋਈ ਸੁਆਦਲੀ ਗੱਲ ਵਾਰਤਾ, ਜਾਂ ਸਾਖੀ ਜਿੱਥੋਂ ਸੁਣੀ ਤੇ ਜਿਸ ਥਾਂ ਤੋਂ ਮਿਲੀ, ਉਸਨੂੰ ਕਬੀਰ ਜੀ ਨਾਲ ਜੋੜ ਕੇ ਸਭਨਾਂ ਅਵਤਾਰਾਂ, ਰਸੂਲ ਤੇ ਪੁਰਾਣੇ ਨਬੀਆਂ ਨੂੰ ਕਬੀਰ ਜੀ ਦੇ ਚੇਲੇ ਬਣਾ ਦਿੱਤਾ ਹੈ। ਇਤਿਹਾਸਕ ਪੱਖੋਂ ਇਤਨੀ ਕਚਿਆਈ ਤੇ ਕੋਝਾਪਣ ਹੈ ਕਿ, ਗਰੀਬ ਦਾਸ ਜੋ ੧੭੧੮ ਵਿੱਚ ਨਾਰਨੌਲ ਵਿੱਚ ਇੱਕ ਸਾਧੂ ਹੋਏ, ਜਿਨ੍ਹਾਂ ਨੂੰ ਦਾਦੂ ਪੰਥੀ ਆਪਣੀ ਸ਼ਾਖ ਦੇ ਮਹਾਤਮਾ ਕਹਿੰਦੇ ਹਨ, ਉਨ੍ਹਾਂ ਨੂੰ ਵੀ ਕਬੀਰ ਜੀ ਦੀ ਸੰਗਤ ਮਾਨਣ ਦਾ ਮਾਣ ਬਖਸ਼ ਦਿੱਤਾ ਹੈ। ਕਿਸੇ ਨੇ ਕਲਮ ਥੋੜ੍ਹੇ ਫੜ ਲੈਣੀ ਸੀ? ਗੁਰੂ ਨਾਨਕ ਜੀ ਤੋਂ ਦੂਜੀ ਥਾਂ ਗਰੀਬਦਾਸ ਨੂੰ ਉੱਤਰਾਧਕਾਰੀ ਦੱਸਿਆ ਹੈ। ਜਿੰਨੀਆਂ ਚਮਤਕਾਰੀ ਘਟਨਾਵਾਂ ਵਾਲੇ, ਨਾਥ ਯੋਗੀ ਪ੍ਰਸਿੱਧ ਤੇ ਸਿੱਧ ਪੁਰਖ ਹੋਏ ਹਨ, ਸਭਨਾਂ ਨਾਲ ਕਬੀਰ ਜੀ ਨੂੰ ਮਿਲਾਇਆ ਤੇ ਕਬੀਰ ਤੋਂ ਵਰੋਸਾਏ ਲਿਖਿਆ ਹੈ, ਭਾਵੇਂ ਗੁਰੂ ਨਾਨਕ ਜੀ ਬਾਰੇ ਲਿਖੀਆਂ ਸਭ ਗੱਲਾਂ ਬੇਅਰਥੀਆਂ ਹਨ, ਇਨ੍ਹਾਂ ਦੀ ਕਚਿਆਈ ਕਬੀਰ-ਬਾਣੀ ਤੇ ਉਸ ਬਾਰੇ ਲਿਖੇ ਗ੍ਰੰਥਾਂ ਦੇ ਹਵਾਲਿਆਂ ਤੋਂ ਹੀ ਪ੍ਰਗਟ ਹੋ ਜਾਂਦੀ ਹੈ। ਫਿਰ ਭੀ ਏਨ੍ਹਾਂ ਵਾਰਤਾਵਾਂ ਨੂੰ ਗੁਰੂ ਨਾਨਕ ਬਾਣੀ ਅਤੇ ਉਨ੍ਹਾਂ ਦੀਆਂ ਜੀਵਨ-ਕਥਾਵਾਂ ਦੇ ਚਾਨਣੇ ਵਿੱਚ ਵਾਚਣਾ ਜ਼ਰੂਰੀ ਸਮਝਦੇ ਹਾਂ।

ਅਸੀਂ ਹਵਾਲਿਆਂ ਨਾਲ ਦੱਸ ਆਏ ਹਾਂ ਕਿ *ਗੁਰੂ ਨਾਨਕ ਜੀ ਨੇ ਕਬੀਰ ਜੀ ਅਤੇ ਉਨ੍ਹਾਂ ਭਗਤਾਂ ਵਿਚੋਂ, ਜਿਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਹੈ; ਕਿਸੇ ਭਗਤ ਬਾਰੇ ਇਸ਼ਾਰੇ ਮਾਤਰ ਵੀ ਜ਼ਿਕਰ ਨਹੀਂ ਕੀਤਾ।* ਕ੍ਰਿਸ਼ਨ ਜੀ ਅਤੇ ਰਾਮ ਜੀ ਬੜੇ ਪ੍ਰਸਿੱਧ ਸਤਿਕਾਰਯੋਗ ਮਹਾਨ ਪੁਰਸ਼, ਭਗਤੀ ਮਤ ਦੇ ਪੂਜਯ ਅਵਤਾਰ ਹੋਏ ਹਨ। ਗੁਰੂ ਜੀ ਨੇ ਏਨ੍ਹਾਂ ਨੂੰ ਆਪੋ ਆਪਣੇ ਯੁਗ ਦੇ ਰਾਜੇ ਮੰਨਿਆ ਹੈ, ਜਿਨ੍ਹਾਂ ਨੂੰ ਲੋਕਾਂ ਵਿੱਚ ਅਵਤਾਰ ਕਰਕੇ ਜਾਣਿਆਂ ਤੇ ਗਾਇਆ ਜਾਂਦਾ ਦੱਸਿਆ ਹੈ।

*'ਬ੍ਰਹਮਾ ਬਿਸਨੁ ਮਹੇਸੁ ਦੇਵ ਉਪਾਇਆ।। ਬ੍ਰਹਮੇ ਦਿਤੇ ਬੇਦ ਪੂਜਾ ਲਾਇਆ।।*
*ਦਸ ਅਵਤਾਰੀ ਰਾਮੁ ਰਾਜਾ ਆਇਆ।। ਦੈਤਾ ਮਾਰੇ ਧਾਇ ਹੁਕਮਿ ਸਬਾਇਆ।।*
*ਈਸ ਮਹੇਸੁਰੁ ਸੇਵ ਤਿਨੀ ਅੰਤੁ ਨ ਪਾਇਆ।। (ਵਾਰ ਮਲਾਰ ਮ: ੧ ਪਾਉੜੀ-੧੨੭੯)*
*ਜੁਗਹ ਜੁਗਹ ਕੇ ਰਾਜੇ ਕੀਏ ਗਾਵਹਿ ਕਰਿ ਅਵਤਾਰੀ।।*
*ਤਿਨ ਭੀ ਅੰਤੁ ਨ ਪਾਇਆ ਤਾ ਕਾ ਕਿਆ ਕਰਿ ਆਖਿ ਵੀਚਾਰੀ।। (ਆਸਾ ਮ.੩-੪੨੩)*
*ਰੋਵੈ ਰਾਮੁ ਨਿਕਾਲਾ ਭਇਆ।। ਸੀਤਾ ਲਖਮਣੁ ਵਿਛੁੜਿ ਗਇਆ।। (ਵਾਰ ਰਾਮਕਲੀ ਮ. ੧-੯੫੩)*
*ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣ ਜੋਗੁ।।*
*ਹਣਵੰਤਰੁ ਆਰਾਧਿਆ ਆਇਆ ਕਰਿ ਸੰਜੋਗੁ।। (ਸਾਰੰਗ ਸਲੋਕ ਮ. ੧-੧੪੧੨)*

*ਬ੍ਰਹਮਾ ਬਿਸਨੁ ਮਹੇਸੁ ਵੀਚਾਰੀ। ਤ੍ਰੈ ਗੁਣ ਬਧਕ ਮੁਕਤਿ ਨਿਰਾਰੀ।। (ਮਾਰੂ ਮ. ੩-੧੦੪੯)*

ਗੁਰੂ ਨਾਨਕ ਮੱਤ ਵਿੱਚ ਦ੍ਰਿੜ੍ਹਤਾ ਨਾਲ ਅਵਤਾਰ ਵਾਦ ਵਿਰੋਧੀ ਸਿਧਾਂਤ ਪ੍ਰਚਾਰਿਆ ਜਾਂਦਾ ਰਿਹਾ ਹੈ:

*ਤ੍ਰਿਤੀਆ ਬ੍ਰਹਮਾ ਬਿਸਨੁ ਮਹੇਸਾ ।। ਦੇਵੀ ਦੇਵ ਉਪਾਏ ਵੇਸਾ ।।*
*ਜੋਤੀ ਜਾਤੀ ਗਣਤ ਨ ਆਵੈ ।। ਜਿਨਿ ਸਾਜੀ ਸੋ ਕੀਮਤਿ ਪਾਵੈ ।। (ਬਿਲਾਵਲ ਮ. ੧-੮੩੯)*
*ਅਬੇ ਤਬੇ ਕੀ ਚਾਕਰੀ ਕਿਉ ਦਰਗਹ ਪਾਵੈ ।।*
*ਪਥਰ ਕੀ ਬੇੜੀ ਜੇ ਚੜੈ ਭਰ ਨਾਲਿ ਬੁਡਾਵੈ ।। (ਆਸਾ ਮ.੧-੪੨੦)*

ਗੁਰੂ ਨਾਨਕ ਜੀ ਅਵਤਾਰਵਾਦ ਦੇ ਵਿਰੋਧੀ ਸਨ। ਭਗਤ ਅਵਤਾਰਵਾਦ ਦੀ ਟੋਹਣੀ (ਰਾਮ ਤੇ ਕ੍ਰਿਸ਼ਨ ਜੀ) ਦੇ ਸਹਾਰੇ ਭਗਤੀ ਖੇਤਰ ਵਿੱਚ ਉੱਠੇ। ਕਈ ਭਗਤ ਅਵਤਾਰਵਾਦ ਵਿੱਚ ਹੀ ਉਲਝੇ ਰਹੇ ਜੋ ਪ੍ਰਵਾਨ ਨ ਚੜ੍ਹੇ। ਜਦੋਂ ਉਨ੍ਹਾਂ ਦੀਆਂ ਗੋਪੀਆਂ ਦੀਆਂ ਪ੍ਰੇਮ ਲੀਲਾ ਦੇ ਕਬੀਰ ਜੀ ਭੀ ਉਪਾਸ਼ਕ ਰਹੇ। ਜਿਸ ਗੁਰੂ ਜੀ ਨੇ ਅਵਤਾਰਾਂ ਨੂੰ ਨਹੀਂ ਮੰਨਿਆ, ਜਿਨ੍ਹਾਂ ਨੂੰ ਕਬੀਰ ਜੀ ਪੂਜਦੇ ਰਹੇ, ਉਨ੍ਹਾਂ ਦੇ ਗੁਣਗਾਨ ਕਰਦੇ ਰਹੇ, ਉਨ੍ਹਾਂ ਨੇ ਭਗਤਾਂ ਨੂੰ ਕਿਸ ਲਈ ਪੂਜਯ ਮੰਨਣਾ ਸੀ?

ਗ੍ਰੰਥ ਲਿਖਣ ਵਾਲਿਆਂ ਨੇ ਗੁਰੂ ਨਾਨਕ ਜੀ ਦੀ ਆਪਣੀ ਰਚਨਾ (ਨਾਨਕ ਬਾਣੀ) ਅਤੇ ਉਨ੍ਹਾਂ ਬਾਰੇ ਪੁਰਾਣੀਆਂ ਜਨਮ ਸਾਖੀਆਂ ਵਿੱਚੋਂ ਲਿਖੇ ਹੋਏ ਲੇਖ, ਤੇ ਗੁਰੂ ਵਾਕਾਂ ਨੂੰ ਧਿਆਨ ਨਾਲ ਪੜ੍ਹਿਆ ਵਿਚਾਰਿਆ ਹੁੰਦਾ ਤਾਂ ਇਹ ਰੇਤੇ ਦਾ ਪਹਾੜ ਖੜ੍ਹਾ ਨਾ ਕਰਦੇ। ਗੁਰੂ ਨਾਨਕ ਜੀ ਨੇ ਸੁਲਤਾਨਪੁਰ ਵੇਈਂ ਨਦੀ ਵਿੱਚ ਜਲ ਸਮਾਧੀ ਲਾਈ। ਜਨਮ ਸਾਖੀਆਂ ਦੱਸਦੀਆਂ ਹਨ: ਤਿੰਨ ਦਿਹਾਂ ਪਿੱਛੋਂ ਪ੍ਰਗਟ ਹੋਏ, ਜਾਪਦਾ ਹੈ ਜਿਵੇਂ ਚੋਲਾ ਹੀ ਬਦਲ ਲਿਆ ਹੋਵੇ। ਉਨ੍ਹਾਂ ਪ੍ਰਗਟ ਹੋਣ ਸਾਰ ਘਰ ਘਾਟ ਤਿਆਗ ਦਿੱਤਾ। ਅਗਮ ਨਿਗਮ ਦੀਆਂ ਗੱਲਾਂ ਆਰੰਭ ਦਿੱਤੀਆਂ। *'ਨਾਕੋ ਹਿੰਦੂ ਨਾ ਮੁਸਲਮਾਨ'* ਦਾ ਹੋਕਾ ਦਿੱਤਾ। ਨਵਾਬ ਨੇ ਨਮਾਜ਼ ਪੜ੍ਹਨ ਲਈ ਬੁਲਾਏ, ਮਸਜਿਦ ਵਿੱਚ ਪੁੱਜੇ, ਇੱਕ ਪਾਸੇ ਖੜ੍ਹੇ ਰਹੇ। ਪੁੱਛਣ ਤੋਂ ਕਾਜ਼ੀ ਦੇ ਮਨ ਵਿੱਚ ਆਈਆਂ ਗੱਲਾਂ ਕਹਿ ਦਿੱਤੀਆਂ, ਕਿਵੇਂ ਉਹ ਘੋੜੀ ਦੇ ਬੱਚੇ ਵਿੱਚ ਸੁਰਤ ਲਗਾਕੇ ਉੱਪਰੋਂ ਉੱਪਰੋਂ ਨਮਾਜ਼ ਦੀ ਰਸਮ ਕਰਦਾ ਰਿਹਾ? ਗੁਰੂ ਨਾਨਕ ਆਰੰਭ ਤੋਂ ਹੀ ਕਲਾਧਾਰੀ ਸਨ। ਪਰ ਜਗਤ ਉਧਾਰਨ ਲਈ ਇੱਕ ਵਿਸ਼ੇਸ਼ ਹੁਕਮ ਦੀ ਪਾਲਣਾ ਦਾ ਵੱਡਾ ਫੈਸਲਾ, 'ਵੇਈਂ ਨਦੀ' ਦੀ ਜਲ-ਸਮਾਧੀ ਪਿੱਛੋਂ 'ਅਕਾਲ ਪੁਰਖ' ਦੀ ਪ੍ਰੇਰਨਾ ਤੇ ਹੁਕਮ ਨਾਲ ਕੀਤਾ।

ਇਹ ਹੁਕਮ ਸਤਿਗੁਰਾਂ ਨੇ ਧੰਨ ਭਾਗ ਸਮਝਕੇ ਪ੍ਰਵਾਨ ਕੀਤਾ। ਜਿਸ ਦੀ ਪ੍ਰਾਪਤੀ ਤੇ ਆਦੇਸ਼ ਬਾਰੇ ਉਨ੍ਹਾਂ ਨੇ ਆਪਣੀ ਬਾਣੀ ਵਿੱਚ ਉਸ ਦੇ ਅਗੰਮੀ ਮੇਲ ਅਤੇ ਅਨੁਭਵੀ ਦ੍ਰਿਸ਼ਾਂ ਦੇ ਹਾਲਾਤ ਦਾ ਸਰਲ ਤੇ ਸੰਖੇਪ ਵਿਰਤਾਂਤ ਆਪ ਰੂਪਮਾਨ ਕੀਤੇ ਹਨ।

*'ਹਉ ਢਾਢੀ ਵੇਕਾਰੁ ਕਾਰੈ ਲਾਇਆ'।। (ਵਾਰ ਮਾਝ ਕੀ ਮ: ੧)*

ਗੁਰੂ ਜੀ ਦੱਸਦੇ ਹਨ, ਉਹ ਪ੍ਰਮੇਸ਼ਵਰ ਦੀ ਹਜ਼ੂਰੀ ਵਿੱਚ ਬੁਲਾਏ ਗਏ, ਉੱਥੇ ਸੱਚੀ ਸਿਫਤ ਸਲਾਹ ਦਾ ਸਿਰੋਪਾਉ ਪਹਿਨਾਇਆ ਗਿਆ।

ਦੂਜੇ ਪਾਸੇ ਕਬੀਰ ਜੀ ਹਨ। ਉਨ੍ਹਾਂ ਗੁਰੂ ਪ੍ਰਮੇਸ਼ਰ ਵਲੋਂ ਬਖਸ਼ਸ਼ ਦਾ ਆਪਣੀ ਰਚਨਾ ਵਿੱਚ ਕਿਸੇ ਭੀ ਥਾਂ ਸੰਕੇਤ ਮਾਤਰ ਅਜੇਹਾ ਇਸ਼ਾਰਾ ਨਹੀਂ ਕੀਤਾ, ਕਿ ਉਨ੍ਹਾਂ ਦਾ ਗਿਆਨ ਸੁਤੇਪ੍ਰਕਾਸ਼ੀ ਜਾਂ ਪ੍ਰਮੇਸ਼ਵਰ ਦੀ ਬਖਸ਼ਿਸ ਹੈ। ਉਨ੍ਹਾਂ ਨੇ ਸਤਿਗੁਰੂ ਰਾਹੀਂ ਬਖਸ਼ਿਸ਼ ਪ੍ਰਾਪਤ

ਹੋਈ ਦੱਸੀ ਹੈ। ਸਤਿਨਾਮ ਗੁਰੂ ਤੋਂ ਪਾਇਆ ਅਤੇ ਇਸੇ ਨਾਮ ਦਾ ਪ੍ਰਚਾਰ ਕੀਤਾ। 'ਕਬੀਰ ਮਨਸੂਰ' ਗ੍ਰੰਥ ਦਾ ਆਰੰਭਕ ਵਾਕ ਹੀ ਸਤਿਨਾਮ ਹੈ। ਇਹ ਸਤਿਨਾਮ ਉਸੇ ਹੀ ਗੁਰੂ ਨਾਨਕ ਜੀ ਦਾ ਨਾਮ ਮੰਤ੍ਰ ਹੈ, ਜਿਸ ਨੂੰ ਉਨ੍ਹਾਂ ਨੇ ਕਬੀਰ ਜੀ ਦੇ ਚੇਲੇ ਕਿਹਾ ਹੈ।

*'ਕਲਯੁਗ ਬਾਬੇ (ਨਾਨਕ) ਤਾਰਿਆ ਸਤਿਨਾਮ ਪੜ੍ਹ ਮੰਤਰ ਸੁਣਾਇਆ। (ਭਾਈ ਗੁਰਦਾਸ)*

ਗੁਰੂ ਨਾਨਕ ਜੀ ਦੀ ਬਾਣੀ ਵਿੱਚ ਆਤਮਕ ਤੇ ਅਧਿਆਤਮਕ ਰਹੱਸ ਭੇਦ-ਪ੍ਰਭੇਦ, ਸਿੱਖਿਆ ਉਪਦੇਸ਼ ਆਤਮਰਸ ਦੇ ਅਨੰਦ ਦੀਆਂ ਅਵੱਸਥਾਵਾਂ ਦੇ ਬਹੁ-ਭਾਂਤੇ ਵਰਨਣ ਹਨ। ਗੁਰੂ ਜੀ ਨੇ ਆਪਣੀ ਪ੍ਰਾਪਤੀ ਦਾ ਸੋਮਾ ਕਿਸੇ ਵੀ ਦੇਹਧਾਰੀ ਵਿਅਕਤੀ ਨੂੰ ਸਵੀਕਾਰ ਨਹੀਂ ਕੀਤਾ। ਉਨ੍ਹਾਂ ਆਪਣਾ ਗੁਰੂ ਅਜੋਨੀ, ਅਕਾਲ ਪੁਰਖ, ਨਿਰੰਕਾਰ ਦੱਸਿਆ ਹੈ: ਜੋ ਸਦਾ ਸੱਚ ਹੈ, ਸਦੀਵੀ ਹੈ।

*'ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ'।। (ਜਪੁਜੀ-੬)*

ਗੁਰੂ ਨਾਨਕ ਜੀ ਨੇ ਗਲਤ ਤੇ ਕੱਚੇ ਵਿਸ਼ਵਾਸ਼ਾਂ ਵਾਲੀ ਸਾਧਨਾ ਨੂੰ ਕੱਟ ਕੇ 'ਸਤਿਨਾਮ' ਦਾ ਉਪਦੇਸ਼ ਦਿੱਤਾ, ਸੱਚੇ ਮਾਰਗ ਚਲਾਉਣ ਲਈ ਬਿਖੜੇ ਪੈਂਡਿਆਂ ਉੱਤੇ ਚਲਕੇ ਮਾਨਵ ਸੇਵਾ ਦਾ ਕਾਰਜ ਸ਼ੁਰੂ ਕੀਤਾ ਤੇ ਜੀਵਨ ਭਰ ਕਰਦੇ ਰਹੇ:-

*ਵਿਚਿ ਦੁਨੀਆ ਸੇਵ ਕਮਾਈਐ ਤਾ ਦਰਗਹ ਬੈਸਣੁ ਪਾਈਐ।।*

*ਕਹੁ ਨਾਨਕ ਬਾਹ ਲੁਡਾਈਐ।। (ਸ੍ਰੀ ਰਾਗ ਮ. ੧-੨੬)*

ਕਬੀਰ ਜੀ ਗੁਰੂ ਨਾਨਕ ਜੀ ਨੂੰ ਮਿਲਣ ਪੰਜਾਬ ਗਏ, ਅਤੇ ਅਮਰ ਲੋਕ ਦੀ ਬਾਣੀ ਸੁਣਾਈ। ਇਹ ਗੱਪ ਇਤਿਹਾਸਕ ਤੌਰ ਉੱਤੇ ਉਦੋਂ ਕੁ ਦੀ ਜਾਪਦੀ ਹੈ ਜਦੋਂ ਕਬੀਰ ਜੀ, *'ਨਿਤ ਉੱਠ ਕੋਰੀ ਗਾਗਰ ਵਿੱਚ ਪਾਨੀ ਲਿਆਕੇ ਆਪਣਾ ਚੌਕਾ ਚੁੱਲਾ ਲਿਪਣ ਪੋਚਣ ਦੀ ਕਿਰਿਆ ਵਿੱਚ ਜੁਟੇ ਹੋਏ, ਮਾਤਾ ਦੀਆਂ ਗਾਲ੍ਹਾਂ ਖਾ ਰਹੇ ਸਨ- ਜਬ ਤੇ ਮਾਲਾ ਲਈ ਨਿਪੂਤੈ।*

## *ਸਤਿਨਾਮ ਦੀ ਪ੍ਰਾਪਤੀ:*

ਇਹ ਨਿਸਚਿਤ ਹੈ ਕਬੀਰ ਜੀ ਭਿੰਨ ਭਿੰਨ ਅਵਸਥਾਵਾਂ ਵਿੱਚੋਂ ਗੁਜ਼ਰੇ ਅਤੇ ਵੱਖੋ ਵੱਖਰੇ ਗੁਰੂਆਂ ਪੀਰਾਂ ਦੇ ਮੇਲ ਦਾ ਪ੍ਰਤੀਕਰਮ ਕਬੀਰ ਜੀ ਉੱਤੇ ਹੋਇਆ। ਅਸਰ ਕਬੂਲਣ ਦੇ ਸਬੂਤ ਉਨ੍ਹਾਂ ਦੀਆਂ ਰਚਨਾਵਾਂ ਤੋਂ ਪ੍ਰਗਟ ਹਨ। ਕਬੀਰ ਜੀ ਦੀ ਰਚਨਾ ਇਹ ਵੀ ਦੱਸਦੀ ਹੈ ਕਿ ਉਨ੍ਹਾਂ ਨੂੰ ਸਤਿਗੁਰੂ ਆਕੇ ਮਿਲਿਆ। ਕਬੀਰ ਗ੍ਰੰਥਾਵਲੀ ਦਾ ਵਾਕ ਹੈ:

*ਗਿਆਨ ਪ੍ਰਕਾਸਿਆ ਗੁਰ ਮਿਲਿਆ ਸੋ ਕਿਸਿ ਬੀਸਰ ਜਾਇ।*

*ਜਬ ਗੋਬਿੰਦ ਕ੍ਰਿਪਾ ਕਰੀ ਤਬ ਗੁਰ ਮਿਲਿਆ ਆਇ।। (ਕਬੀਰ ਗ੍ਰੰਥਾਵਲੀ)*

ਸਭ ਵਿਦਵਾਨ ਇੱਕ ਜ਼ਬਾਨ ਹਨ ਜਿਵੇਂ ਡਾ. ਜੀਵਤ ਸਹਾਇ ਨੇ ਕਿਹਾ ਹੈ *'ਕਬੀਰ ਜੀ ਮੰਨਦੇ ਹਨ ਗੁਰੂ ਦੀ ਕ੍ਰਿਪਾ ਹੋਈ ਤਾਂ ਗੋਬਿੰਦ ਮਿਲਿਆ' ਯਦੀ ਗੁਰੂ ਸ਼ਬਦ ਕਾ ਬ੍ਰਹਿਮ ਕੇ ਅਰਥ ਮੇਂ ਆ ਗਿਆ ਤੋ ਗੋਬਿੰਦ ਸ਼ਬਦ ਕਾ ਕਯਾ ਹੋਗਾ? ਇਸ ਅਧਾਰ ਸੇ ਨਿਸਚੇ ਹੀ ਕਬੀਰ ਕੇ ਮਾਨਵ ਗੁਰੂ ਥੇ।* (ਸਫਾ ੨੬) ਉਨ੍ਹਾਂ ਇੱਕ ਪਦਾ ਹੋਰ ਦਿੱਤਾ ਹੈ:

*ਪੀਛੇ ਲਾਗ ਜਾਇ ਥਾ ਲੋਕ ਬੇਦ ਕੇ ਸਾਥ।*

*ਆਗੇ ਤੇ ਸਤਿਗੁਰ ਮਿਲਿਆ ਦੀਆ ਦੀਪਕ ਹਾਥ।*

ਕਬੀਰ ਜੀ ਬਾਰੇ ਖੋਜ ਕਰਨ ਵਾਲੇ ਉਨ੍ਹਾਂ ਨੂੰ *'ਵੋਹ ਕਾਸ਼ੀ ਸੇ ਬਾਹਰ ਨਹੀਂ ਗਏ ਭੀ ਮਾਨਤੇ ਹੈਂ।* "ਕੁੱਝ ਉਨ੍ਹਾਂ ਦੀਆਂ ਯਾਤਰਾਂ ਦੱਖਣ ਅਤੇ ਮੱਕੇ ਤੱਕ ਲੈ ਜਾਂਦੇ ਹਨ। ਮਗਹਰ ਜਾਣ

ਦੀ ਵਿਥਿਆ ਕਬੀਰ ਜੀ ਨੇ ਖੁਦ ਲਿਖੀ ਹੈ। *'ਪਹਿਲੇ ਦਰਸਨੁ ਮਗਹਰ ਪਾਇਓ ਫੁਨਿ ਕਾਸੀ ਬਸੇ ਆਈ'॥* (ਰਾਮਕਲੀ ਕਬੀਰ-੯੬੯) ਕੁਝ ਨਵੀਆਂ ਗੱਲਾਂ ਕਰਨ ਵਾਲੇ ਲੇਖਕਾਂ ਨੇ ਏਥੇ 'ਦਰਸ਼ਨ' ਲਫਜ਼ ਤੋਂ ਭਾਵ 'ਜਨਮ' ਦਾ ਲਿਆ ਹੈ, ਜੋ ਕਬੀਰ ਬਾਣੀ ਦੇ ਚਾਨਣੇ ਵਿੱਚ ਗ਼ਲਤ ਹੈ, 'ਦਰਸ਼ਨ' ਲਫਜ਼, ਸਾਖਸ਼ਾਤ ਹੋਣ ਲਈ ਹੈ, ਨਾ ਕਿ ਜੰਮਣ ਦਾ ਬੋਧਕ!

'ਕਬੀਰ ਵਿਵੇਚਨ' ਗ੍ਰੰਥ ਦੇ ਲੇਖਕ, ਪਰਸ਼ੂ ਰਾਮ ਜੀ ਨੇ ਇਹ 'ਦਰਸ਼ਨ ਕਿਸੀ ਸਿੱਧ' ਹਸਤੀ' ਦਾ ਹੋਯਾ ਮੰਨਿਆ ਹੈ। ਸਰਨਾਮ ਸਿੰਘ ਲਿਖਦੇ ਹਨ: *'ਦਰਸ਼ਨ ਸ਼ਬਦ ਵਿਦਵਾਨੋਂ ਮੇਂ ਵਿਵਾਦ ਕਾ ਕਾਰਨ ਬਨਾ ਹੂਆ ਹੈ। ਜੋ ਕਬੀਰ ਕਾ ਜਨਮ ਮਗਹਰ ਕਾ ਨਹੀਂ ਮਾਨਤੇ ਉਨਕਾ ਕਹਿਨਾ ਹੈ 'ਸੰਭਵ ਹੈ ਕਬੀਰ ਪ੍ਰਯਤਨ ਕਰਤੇ ਹੁਏ ਕਭੀ ਮਗਹਰ ਮੇਂ ਗਏ ਹੁਏ ਹੋਂਗੇ। ਜਹਾਂ ਉਨ੍ਹੇਂ ਕਿਸੀ ਸਿੱਧ ਪੁਰਸ਼ ਕੇ ਯਾ ਭਗਵਾਨ ਕੇ ਦਰਸ਼ਨ ਹੁਏ ਥੇ। ਅਥਵਾ ਉਨ ਕੋ ਗਿਆਨ ਪ੍ਰਾਪਤ ਹੋਆ ਹੋਗਾ'। (ਕਬੀਰ ਵਿਵੇਚਨ ਸਫਾ ੨੯)*

ਪ੍ਰਮੇਸ਼ਰ ਦੇ ਦਰਸ਼ਨ ਕਿ ਕਿਸੇ ਸਿੱਧ ਪੁਰਸ਼ ਦੇ? ਇਸ ਦਾ ਨਿਰਣਾ ਉਹ ਪਦਾ ਕਰਦਾ ਹੈ ਜਿਸ ਵਿੱਚ ਇਹ ਵਾਕ ਹੈ:

*'ਕੋਠਰੇ ਮਹਿ ਕੋਠਰੀ ਪਰਮ ਕੋਠੀ ਬੀਚਾਰਿ ॥*
*ਗੁਰਿ ਦੀਨੀ ਬਸਤੁ ਕਬੀਰ ਕਉ ਲੇਵਹੁ ਬਸਤੁ ਸਮਾਰਿ ॥੪॥*
*ਕਬੀਰਿ ਦੀਈ ਸੰਸਾਰ ਕਉ ਲੀਨੀ ਜਿਸੁ ਮਸਤਕਿ ਭਾਗੁ ।*
*ਅੰਮ੍ਰਿਤ ਰਸੁ ਜਿਨਿ ਪਾਇਆ ਥਿਰੁ ਤਾ ਕਾ ਸੋਹਾਗੁ ॥ (ਰਾਮਕਲੀ ਕਬੀਰ-੯੭੦)*

ਗੁਰੂ ਨਾਨਕ ਜੀ ਨਾਨਕ ਮਤੇ ਤੋਂ ਹੁੰਦੇ ਹੋਏ, ਜਿਸ ਇਲਾਕੇ ਨੂੰ 'ਮਗਹਰ' ਕਿਹਾ ਜਾਂਦਾ ਹੈ- ਗੋਰਖਪੁਰ ਦੇ ਇਲਾਕੇ ਵਿੱਚ ਗਏ ਸਨ। ਯਾਦ ਵਿੱਚ ਉੱਥੇ ਗੁਰਦੁਆਰਾ ਬਣਿਆ ਹੋਇਆ ਹੈ। ਪ੍ਰਗਟ ਹੈ ਗੁਰੂ ਨਾਨਕ ਜੀ ਕਬੀਰ ਜੀ ਨੂੰ ਮਿਲੇ 'ਸਤਿਨਾਮ' ਦੀ ਵਸਤੂ ਕਬੀਰ ਜੀ ਨੂੰ ਪ੍ਰਾਪਤ ਹੋਈ।

ਪਰਸ਼ੂ ਰਾਮ ਚਤਰਵੇਦੀ ਨੇ ਆਪਣੀ ਪੁਸਤਕ ਸੰਤ ਪਰੰਪਰਾ (ਸਫਾ ੨੨੬) ਕਬੀਰ ਜੀ ਦੇ ਸਮਕਾਲੀ, ਪੀਪਾ, ਰਵਿਦਾਸ ਦੀ ਇੱਕ ਸਾਂਝੀ ਯਾਤਰਾ ਦਾ ਜ਼ਿਕਰ ਕੀਤਾ ਹੈ। ਪੀਪਾ ਜੀ ਦੀ ਬਾਣੀ ਵਿੱਚੋਂ ਇੱਕ ਟੂਕ ਦੇ ਕੇ ਕਿਹਾ ਹੈ: *'ਉਨ ਕੇ ਏਕ ਪਦ ਸੇ ਸੂਚਿਤ ਹੋਤਾ ਹੈ ਕਿ ਕਬੀਰ ਜੀ ਨੇ ਜਿਸ ਸਤਿਨਾਮ ਕਾ ਪ੍ਰਚਾਰ ਕੀਆ ਥਾ ਉਸੀ ਸੇ ਉਨ੍ਹੋਂ ਨੇ ਭੀ ਲਾਭ ਉਠਾਇਆ ਥਾ'* ਜਿਵੇਂ ਰਵਿਦਾਸ ਜੀ ਦੀ ਬਾਣੀ-ਵਿਚ *(ਸਤਿਨਾਮ ਹੈ ਹਰਿ ਭੋਗ ਤੁਹਾਰੇ)* ਸਤਿਨਾਮ ਪ੍ਰਾਪਤੀ ਦਾ ਵਰਣਨ ਹੈ। ਇਨ੍ਹਾਂ ਭਗਤਾਂ ਨੇ ਸਤਿਨਾਮ ਓਸੇ ਗੁਰੂ ਤੋਂ ਲਿਆ ਜੋ ਕਬੀਰ ਜੀ ਨੂੰ ਆਕੇ ਮਿਲੇ ਸੀ। ਕਬੀਰ ਜੀ ਦੀ ਬਾਹਰਲੀ ਅਤੇ ਪ੍ਰਮਾਣਕ ਮੰਨੀ ਜਾਂਦੀ ਬਾਣੀ ਵਿੱਚ ਸਤਿਨਾਮ ਅਨੇਕ ਥਾਂਵੀਂ ਪ੍ਰਸੰਗ ਵਸ ਆਉਂਦਾ ਹੈ।

*ਲੂਟ ਸਕੇ ਤੋ ਲੂਟ ਲੇ ਸਤਿਨਾਮ ਕੀ ਲੂਟਿ।*
*ਪਾਂਡੇ ਫਿਰ ਪਛਤਾਉਗੇ, ਪ੍ਰਾਨ ਜਾਹਿ ਜਬ ਛੂਟ॥ (ਸਫਾ ੭)*
*ਛੀਰ ਰੂਪ ਸਤਿਨਾਮ ਹੈ ਨੀਰ ਰੂਪ ਵਵਹਾਰ।*
*ਹੰਸ ਰੂਪ ਕੋਈ ਸਾਧ ਹੈ, ਤਤ ਕਾ ਛਾਨਣਹਾਰ॥ (ਸਫਾ ੧੨)*
*ਸਤਿਨਾਮ ਕੜਵਾ ਲਗੇ, ਮੀਠਾ ਲਾਗੇ ਦਾਮ।*
*ਦੁਬਿਧਾ ਮੇਂ ਦੋਊ ਛੂਟ ਗਏ, ਮਾਯਾ ਮਿਲੀ ਨਾ ਰਾਮ॥ (ਸਫਾ ੩੨)*

*ਜਾਹਰੋ ਤੇ ਸੇਵ ਗੁਰੁ ਜੋ ਜੀਤੇ ਤੋਂ ਦਾਵ।।*
*ਸਤਿਨਾਮ ਸੇ ਖੇਲਤਾ ਜੋ ਸਿਰ ਜਾਵ ਤੋ ਜਾਵ।। (ਸਵ੍ਹਾ ੩੯)*

*(ਕਬੀਰ ਵਚਨਾਵਲੀ, ਅਯੁਧਿਆ ਸਿੰਘ)*

ਕਬੀਰ ਪੰਥੀਆਂ ਵਲੋਂ ਇਹ ਪ੍ਰਚਾਰ ਕਿ ਗੁਰੂ ਨਾਨਕ ਜੀ ਨੂੰ ਕਬੀਰ ਜੀ ਨੇ ਆਪਣਾ ਸ਼ਿਸ਼ ਜਾਂ ਚੇਲਾ ਬਣਾਇਆ ਸੀ, ਕਬੀਰ ਜੀ ਦੀ ਬਾਣੀ ਕੱਟਦੀ ਹੈ। 'ਸਤਿਨਾਮ' ਇਸ ਅੰਧਕਾਰ ਨੂੰ ਦੂਰ ਕਰਦਾ ਹੈ। ਜਿਸ ਸਤਿਨਾਮ ਨੂੰ ਗੁਰੂ ਨਾਨਕ ਨੇ ਜਪਾਉਣ ਲਈ ਪ੍ਰਿਥਵੀ ਦੇ ਚੱਕਰ ਲਾਏ: ਉਸ 'ਸਤਿਨਾਮ' ਦਾ ਰਹੱਸ ਗੁਰੂ ਨਾਨਕ ਜੀ ਨੇ ਕਬੀਰ ਜੀ ਨੂੰ ਸਮਝਾਇਆ।

*ਕੁੱਝ ਹੋਰ ਭਰਮ ਭੁਲੇਖੇ:-*

ਗੁਰੂ ਨਾਨਕ ਜੀ ਦੀ ਮਹਾਨ ਪ੍ਰਤਿਭਾ, ਜਗਤ ਵਿੱਚ ਉਨ੍ਹਾਂ ਦੇ ਅਲੌਕਿਕ ਕਾਰਜਾਂ ਤੇ ਆਦਰਸ਼ਕ ਸਮਾਜ ਦੀ ਸਥਾਪਨਾ ਤੋਂ ਪ੍ਰਗਟ ਹੈ । ਉਨ੍ਹਾਂ ਦੀ ਬਹੁ ਪੱਖੀ ਅਤੇ ਵਿਆਪਕ ਮਹਾਨਤਾ ਨੂੰ ਦੇਖ ਕੇ ਕਈ ਤਰ੍ਹਾਂ ਦੇ ਲੋਕ, ਗੁਰੂ ਨਾਨਕ ਜੀ ਦੇ, ਕਈ ਕਿਸਮ ਦੇ ਗੁਰੂ ਲੱਭਣ ਅਤੇ ਆਪਣੇ ਮੱਤ ਦੇ ਪ੍ਰਵਰਤਕਾਂ ਦੇ ਚੇਲੇ ਸਿੱਧ ਕਰਨ ਦੀਆਂ, ਮਨ ਮਰਜ਼ੀ ਦੀਆਂ ਖੁੱਲ੍ਹਾਂ ਲੈਂਦੇ ਰਹੇ ਹਨ । ਅਜੇਹੇ ਯਤਨ ਨਿੱਤ ਹੋ ਰਹੇ ਹਨ, ਜਿਨ੍ਹਾਂ ਤੋਂ ਸੁਚੇਤ ਰਹਿਣ ਦੀ ਲੋੜ ਹੈ। ਉਨ੍ਹਾਂ ਦਾ ਲਾਲਚ ਤਾਂ ਇਤਨਾ ਹੀ ਹੈ ਕਿ ਗੁਰੂ ਨਾਨਕ ਜੀ ਦਾ ਨਾਮ ਵਰਤਕੇ ਆਪਣੇ ਵੱਡੇ ਵਡੇਰਿਆਂ, ਪੁਰਖਿਆਂ ਦੀ ਵਡਿਆਈ ਵੱਡੀ ਤੇ ਪੱਕੀ ਕਰ ਸਕਣ। ਦੂਜਾ ਇਹ ਗੁਰੂ ਨਾਨਕ ਜੀ ਨੂੰ *'ਧੁਰੋਂ ਪਠਾਏ ਆਪ ਪ੍ਰਭੁ ਹਮ ਤੁਮਤੇ ਨਾਹੀਂ ਦੂਰ' ਸਤਿਗੁਰ ਨਾਨਕ ਦੇਉ ਹੈ ਪ੍ਰਮੇਸਰ ਸੋਈ ਜਾਂ ਗੁਰੂ ਨਾਨਕ ਤੁਲ ਬ੍ਰਹਿਮ ਸਮਸਰ।* ਆਦਿਕ ਵਿਸ਼ਵਾਸ਼ਾਂ, ਮਾਨਤਾਵਾਂ ਨੂੰ ਕੱਟਕੇ ਸਤਿਗੁਰਾਂ ਨੂੰ ਸਧਾਰਨ ਕੋਟੀ ਦੇ ਜੀਵਾਂ ਵਿੱਚ ਲਿਆ ਖੜ੍ਹਾ ਕੀਤਾ ਜਾਵੇ।

ਇੰਝ ਸੱਚ ਦਾ ਵਿਨਾਸ਼ ਕਰਨਾ ਕਿਸੇ ਵੀ ਲੋਭਵਸ ਉਚਿਤ ਨਹੀਂ। ਸਾਡਾ ਝੁਕਾਉ ਖਾਸ ਕਰਕੇ ਅੰਗ੍ਰੇਜ਼ ਵਿਦਵਾਨਾਂ ਦੀ ਕਹੀ ਹੋਈ ਗੱਲ ਮੰਨਣ ਵੱਲ ਵਧੇਰੇ ਉਲਾਰ ਰਹਿੰਦਾ ਹੈ, ਜਿਵੇਂ ਸਿੱਖੀ ਅੰਗਰੇਜ਼ੀ ਭਾਸ਼ਾ ਵਿੱਚ ਨਿਰੂਪਣ ਹੋਈ ਹੋਵੇ। ਹਾਲਾਂ ਕਿ ਸਿੱਖ ਸਾਹਿਤ, ਗੁਰਬਾਣੀ ਤੇ ਇਤਿਹਾਸ ਪਹਿਲੇ ਰੂਪਾਂ ਅੰਦਰ ਗੁਰਮੁਖੀ ਵਿੱਚ ਹੈ। ਇਸ ਦੇ ਸੋਮੇਂ ਬਹੁਤੇ, ਖ਼ਾਸ ਕਰ ਗੁਰਮੁਖੀ ਵਿੱਚ ਹਨ। ਜੋ ਗ਼ੈਰ ਪੰਜਾਬੀਆਂ ਨੇ ਪੜ੍ਹੇ ਹੀ ਨਹੀਂ ਹੁੰਦੇ। ਪੱਛਮੀ ਵਿਦਵਾਨਾਂ ਨੂੰ ਸ਼ਾਇਦ ਇਸ ਕਾਰਨ ਕੁੱਝ ਵਧੇਰੇ ਮਾਨਤਾ ਦਿੱਤੀ ਜਾਂਦੀ ਹੈ ਕਿ ਉਹ ਤੀਜੀ ਧਿਰ ਹਨ ਇਸ ਲਈ ਨਿਰਪੱਖ ਜਾਂ ਸਹੀ ਗੱਲ ਕੀਤੀ ਹੋਵੇਗੀ। ਪਰ ਉਹ ਤਾਂ ਸਾਰੇ ਹੀ ਲਕੀਰ ਦੇ ਫਕੀਰ ਸਾਬਤ ਹੁੰਦੇ ਹਨ, ਕਿਸੇ ਨੇ ਗੁਰਬਾਣੀ ਪੜ੍ਹੀ ਨਹੀਂ ਕਿਸੇ ਨੇ ਕਬੀਰ ਬਾਣੀ ਜਾਣੀ ਹੀ ਨਹੀਂ। ਏਨ੍ਹਾਂ ਪੱਛਮੀ ਵਿਦਵਾਨਾਂ ਵਿੱਚੋਂ ਕਈਆਂ ਨੇ ਤਾਂ ਗੁਰੁ ਨਾਨਕ ਜੀ ਨੂੰ ਮੁਸਲਮਾਨ ਹੀ ਲਿਖ ਮਾਰਿਆ ਹੈ। ਕੋਈ ਗੁਰੂ ਨਾਨਕ ਜੀ ਨੂੰ ਰਵਿਦਾਸ ਜੀ ਤੋਂ ਪ੍ਰਭਾਵਤ ਸਿੱਧ ਕਰਨ ਉੱਤੇ ਲੱਗਿਆ ਹੋਇਆ ਹੈ। ਕੋਈ ਨਾਮਦੇਵ ਜਾਂ ਕਬੀਰ ਜੀ ਅਤੇ ਹੋਰਨਾਂ ਫਰੀਦ ਜਿਹੇ ਦਰਵੇਸ਼ਾਂ ਤੋਂ ਪ੍ਰਭਾਵਤ ਕਹਿੰਦਾ ਹੈ। ਜਿਸ ਸਤਿਗੁਰ ਨੇ ਪੈਗੰਬਰਾਂ ਤੇ ਔਲੀਆਂ ਤੱਕ ਨੂੰ ਆਪਣੇ ਪ੍ਰਭੂ ਦੇ ਅੱਗੇ ਦਰਬਾਨ ਖੜ੍ਹੇ ਮੰਨਿਆ ਹੈ। ਜਿਨ੍ਹਾਂ ਆਪਣੇ ਖਿਆਲ ਆਪਣੇ ਅਨੁਭਵ ਤੋਂ ਬਣਾਏ ਸਨ, ਜਿਨ੍ਹਾਂ ਨੂੰ ਗੁਰੂ ਸਾਹਿਬਾਨ ਅਤੇ ਗੈਰ ਸਿੱਖ, ਦਾਦੂ ਪੰਥੀ ਜਿਹੇ ਅਕਾਲ ਪੁਰਖ ਦੇ ਸੰਦੇਸ਼ ਵਾਹਕ ਦੱਸਦੇ ਹਨ ਉਨ੍ਹਾਂ ਬਾਰੇ ਅਜੇਹੀਆਂ ਦੂਸ਼ਤ ਕਲਪਨਾ ਕਰਨ ਵਾਲਿਆਂ ਨੂੰ ਪਤਾ ਨਹੀਂ ਸਾਰ ਗ੍ਰਾਹੀ ਲੋਕ ਕਿਵੇਂ ਬਰਦਾਸ਼ਤ ਕਰਦੇ ਆ ਰਹੇ ਹਨ ਤੇ ਕਦੋਂ ਤੱਕ ਬਰਦਾਸ਼ਤ ਕਰਦੇ ਰਹਿਣਗੇ?

(੧) ਮੁਸਲਮਾਨਾਂ ਦੀ ਕਾਦੀਆਨੀ ਸ਼ਾਖ ਗੁਰੂ ਨਾਨਕ ਜੀ ਨੂੰ, ਮੁਸਲਮਾਨ ਸਿੱਧ ਕਰਨ ਲਈ ਕਈ ਟ੍ਰੈਕਟ ਤੇ ਲੇਖ ਛਾਪਕੇ ਹਰ ਸਾਲ ਵੰਡਦੀ ਰਹਿੰਦੀ ਹੈ। ਨਾਮ ਰੱਖਿਆ ਜਾਂਦਾ ਸੀ, 'ਹਜ਼ਰਤ ਗੁਰੂ ਨਾਨਕ'।

ਇੰਦੂ ਭੂਸ਼ਨ ਬੈਨਰਜੀ ਨੇ 'ਗੁਰੂ ਨਾਨਕ ਬਾਣੀ' ਨੂੰ ਹਿੰਦੂਆਂ ਦੇ ਵੇਦਾਂਤ ਦੇ ਚੋਣਵੇਂ ਖ਼ਿਆਲਾਂ ਦਾ ਪ੍ਰਚਾਰ: 'ਪ੍ਰਭਾਵਸ਼ਾਲੀ ਢੰਗ ਨਾਲ ਕੀਤਾ ਹੋਇਆ ਲਿਖਿਆ ਹੈ'।

ਗੁਰੂ ਨਾਨਕ ਜੀ ਦੀ ਬਾਣੀ ਪੜ੍ਹੇ, ਵਿਚਾਰੇ ਅਤੇ ਉਨ੍ਹਾਂ ਦੇ ਵਿਚਾਰ ਜਾਂ ਸਿਧਾਂਤ ਸਮਝੇ ਬਿਨਾਂ ਅਤੇ ਇਹ ਜਾਣੇ ਬਿਨਾਂ ਕਿ ਉਹਨਾਂ ਨੇ ਆਪਣਾ ਗੁਰੂ ਆਪ ਕਿਸ ਨੂੰ ਮੰਨਿਆ ਹੈ, ਇਸ ਪ੍ਰਕਾਰ ਦੀ ਕਲਪਨਾ ਕਰਨਾ ਅਨੁਚਿਤ ਹੈ ਕਿ ਉਨ੍ਹਾਂ ਨੇ ਕਿਸੇ ਵਿਸ਼ੇਸ਼ ਵਿਅਕਤੀ ਨੂੰ ਗੁਰੂ ਧਾਰਿਆ। ਹਿੰਦੀ ਦੇ ਕੁੱਝ ਲਿਖਾਰੀ ਅਤੇ ਕਈ ਨਵੇਂ ਉੱਠੇ ਪੰਜਾਬੀ ਦੇ ਖੋਜੀ ਇਸ ਪ੍ਰਕਾਰ ਦੀ ਨਿਰਾਧਾਰ ਤੇ ਨਿੰਦਣ ਯੋਗ ਖੁੱਲ੍ਹ ਲੈ ਰਹੇ ਹਨ।

ਕੁੱਝ ਵਿਦਵਾਨਾਂ ਨੇ, ਭਗਤੀ ਮੱਤ ਨੂੰ ਹੀ ਇਸਲਾਮੀ ਪ੍ਰਭਾਵਾਂ ਦੀ ਦੇਣ ਲਿਖਿਆ ਹੈ ਹਾਲਾਂਕਿ ਭਗਤੀ ਮੱਤ ਦਾ ਆਧਾਰ ਉਹ ਸਿਧਾਂਤ ਮੰਨਿਆ ਹੈ ਜਿਸ ਰਾਹੀਂ ਆਪਣੇ ਭਗਤਾਂ ਦੀ ਸਹਾਇਤਾ ਲਈ ਵਿਸ਼ਨੂੰ ਜੀ ਸਮੇਂ ਸਮੇਂ ਅਵਤਾਰ ਧਾਰਕੇ ਆਉਂਦੇ ਰਹੇ। ਜਿਨ੍ਹਾਂ ਅਵਤਾਰਾਂ ਵਿੱਚ ਰਾਮ ਚੰਦਰ ਅਤੇ ਕ੍ਰਿਸ਼ਨ ਜੀ ਨੂੰ ਪ੍ਰਮੁੱਖ ਮੰਨਿਆ ਜਾਂਦਾ ਹੈ।

ਕਾਦੀਆਂ ਦੇ ਮੁਸਲਮਾਨਾਂ ਦਾ ਇੱਕਦਲ ਗੁਰੂ ਨਾਨਕ ਜੀ ਨੂੰ ਕਈ ਦਹਾਕਿਆਂ ਤੋਂ ਮੁਸਲਮਾਨ ਬਣਾਉਣ ਦੇ ਦਾਹਵਿਆਂ ਵਿੱਚ ਟ੍ਰੈਕਟ (ਸਤ ਬਚਨ) ਭਾਵ, *ਝੂਠੇ ਬਚਨ* ਛਾਪਦੇ ਆ ਰਹੇ ਹਨ।

ਅੰਗ੍ਰੇਜ਼ ਵਿਦਵਾਨ ਜੀ ਐਸ. ਵਾਸਕਟ ਨੇ ਗੁਰੂ ਨਾਨਕ ਜੀ ਦੇ ਅਧਿਆਤਮਕ ਮੁਖੀ, ਕਬੀਰ ਜੀ ਨੂੰ ਲਿਖ ਦਿੱਤਾ ਹੈ। *ਇੱਕ ਹੋਰ ਵਿਦਵਾਨ ਪੰਡਤ ਵਾਲਜੀ ਭਾਈ (ਗੁਜਰਾਤੀ) ਨੇ ਗੁਰੂ ਨਾਨਕ ਜੀ ਨੂੰ ਕਬੀਰ ਦੁਆਰਾ ਈਸਾ ਜੀ ਦਾ ਅਨੁਯਾਈ ਕਿਹਾ ਹੈ। ਇਸ ਤਰ੍ਹਾਂ ਗੁਰੂ ਨਾਨਕ ਜੀ ਦੇ ਮਨ ਭਾਉਂਦੇ ਗੁਰੂ ਕਲਪਣ ਵਾਲਿਆਂ ਦਾ ਮਵਾਦ ਜੇ ਇਕੱਠਾ ਕਰੀਏ ਤਾਂ ਇੱਕ ਤਕੜਾ ਪੁਲੰਦਾ ਬਣ ਜਾਂਦਾ ਹੈ:

੨. 'ਰਾਮਾਨੰਦ ਸੰਪ੍ਰਦਾਇ' ਪੁਸਤਕ ਦੇ ਲੇਖਕ, ਬਦਰੀ ਨਰਾਇਨ ਸ੍ਰੀ ਵਾਸ਼ਤਵ ਨੇ ਭਵਿਸ਼ ਪੁਰਾਣ ਦੇ ਸਲੋਕ ੮੬, ੮੭ ਅਧਿਆਇ ੧੭ ਦੇ ਅਧਾਰ ਉਤੇ ਗੁਰੂ ਨਾਨਕ ਜੀ ਨੂੰ ਰਾਮਾਨੰਦ ਜੀ ਦੇ ਸਿੱਖ ਲਿਖਿਆ ਹੈ। (ਸਫ਼ਾ ੨੪, ੩੭)

੩. ਸੰਨ ੧੯੬੭ ਵਿੱਚ ਲਿਖੇ ਗਏ, ਇੱਕ ਪੀ-ਐਚ.ਡੀ ਦੇ ਖੋਜ ਨਿਬੰਧ *'ਉਦਾਸੀ ਸੰਪ੍ਰਦਾਇ ਔਰ ਸਾਧੂ ਸੰਤ ਰੇਣ'* ਵਿੱਚ ਡਾ. ਸਚਦਾਨੰਦ ਸ਼ਰਮਾ ਲਿਖਦੇ ਹਨ:

'ਵਾਸਤਵ ਮੇਂ ਉਦਾਸੀਨ ਅਚਾਰਯ ਬਾਬਾ ਸ੍ਰੀ ਚੰਦ ਕੇ ਗੁਰੂ, ਉਨ ਕੇ ਪਿਤਾ ਗੁਰੂ ਨਾਨਕ ਦੇਵ ਜੀ ਹੀ ਥੇ। *ਔਰ ਗੁਰੂ ਨਾਨਕ ਜੀ ਕੇ ਗੁਰੂ ਸੰਤ ਰੇਣ ਜੀ ਥੇ'।* (ਸਫ਼ਾ ੨੦)

ਕੁੱਝ ਸਮੇਂ ਤੋਂ ਕਾਲਜਾਂ ਵਿੱਚ ਗਿਆਨ ਦੀ ਗਿਰਾਵਟ ਨੂੰ ਠੱਲ ਪਾਉਣ ਲਈ, ਹਰ ਇੱਕ ਪੜ੍ਹਾਉਣ ਵਾਲੇ ਅਧਿਆਪਕ ਨੂੰ ਪੀ-ਐਚ.ਡੀ ਕਰਨਾ ਜ਼ਰੂਰੀ ਕਰਾਰ ਦਿੱਤਾ ਹੋਇਆ ਹੈ ਤਾਂਕਿ ਵਿੱਦਿਆ ਦਾ ਮਿਆਰ ਉਚਾ ਰਹੇ, ਪਰ ਗੱਲ ਉਲਟੀ ਹੋ ਰਹੀ ਹੈ। ਥੀਸਜ਼ ਜਾਂ ਨਿਬੰਧ ਲਿਖਣ ਤੇ ਵੇਚਣ ਵਾਲਿਆਂ ਦੀ 'ਖਾਨਾ ਪੂਰਤੀ' ਇੱਕ ਧੰਦਾ ਬਣ ਗਈ ਹੈ ਅਤੇ

* ਇੰਮਪੀਰੀਅਲ ਗਜ਼ਟੀਅਰ ਆਫ਼ ਇੰਡੀਆ ਵਿਚ ਗੁਰੂ ਨਾਨਕ ਨੂੰ ਕਬੀਰ ਜੀ ਦੇ ਚੇਲੇ ਅਤੇ ਸਿੱਖ ਧਰਮ ਨੂੰ ਕਬੀਰ ਪੰਥ ਦੀ ਇਕ ਸ਼ਾਖ ਹੀ ਲਿਖਿਆ ਹੈ ।

ਇਸ ਦੀ ਮਾਰ ਹੇਠਾਂ ਆ ਰਹੇ ਹਨ, ਸੱਚੇ ਸਤਿਗੁਰੂ ਨਾਨਕ ਦੇਵ। ਨਾਮ ਰਖਿਆ ਜਾਂਦਾ ਹੈ 'ਤੁਲਨਾਤਮਕ ਅਧਿਯਨ' ਇੱਕ ਮਹਾਂਪੁਰਖ ਦੇ ਕਿਸੇ ਭਗਤ ਜਾ ਸੰਤ ਸਾਧੂ ਦੀ ਰਚਨਾ ਜਾਂ ਉਸਦੇ ਕਿਸੇ ਅੰਗ ਉੱਤੇ ਲੇਖ ਲਿਖਕੇ ਉਸਦੇ ਪ੍ਰਭਾਵ ਹੋਰਨਾਂ ਉੱਤੇ ਪਏ ਦੱਸਣ ਦੇ ਪੌਰਾਣਕ ਢੰਗ ਵਰਤਣ ਦਾ ਰਿਵਾਜ ਹੋ ਗਿਆ ਹੈ। ਸਭ ਤੋਂ ਵੱਧ ਗੁਰੂ ਨਾਨਕ ਜੀ ਬਾਰੇ ਕੁਫਰ ਤੇ ਕਹਿਰ ਢਾਹਿਆ ਜਾ ਰਿਹਾ ਹੈ। ਕਿਸੇ ਵੀ ਭਗਤ ਜਾਂ ਸ਼ੇਖ ਨੂੰ ਗੁਰੂ ਨਾਨਕ ਜੀ ਮਿਲਣ ਦੀ ਕਿਧਰੋਂ ਕੋਈ ਗੱਲ ਮਿਲੇ, ਅਰਥ ਇਹ ਲਿਆ ਜਾਂਦਾ ਹੈ, 'ਗੁਰੂ ਨਾਨਕ ਜੀ ਨੇ ਉਸ ਤੋਂ ਬਾਣੀ ਲਈ ਜਾਂ ਨਕਲ ਕੀਤੀ'। ਉਸਦਾ ਪ੍ਰਭਾਵ ਕਬੂਲਿਆ।

ਗੁਰੂ ਨਾਨਕ ਜੀ, ਭਾਈ ਗੁਰਦਾਸ ਅਨੁਸਾਰ *ਤੀਰਥ ਪੁਰਬ ਸਭੈ ਫਿਰ ਦੇਖੈ*, ਜਿੱਥੇ ਗਏ ਆਪਣੇ ਵਿਚਾਰਾਂ ਦੀ ਜੈ ਜੈ ਕਾਰ ਕਰਾਈ। *'ਸੰਤ ਸਭਾ ਜੈ ਕਾਰੋ'।* ਕੋਈ ਇਹ ਤਾਂ ਦੱਸੇ, ਸਤਿਨਾਮ ਗੁਰੂ ਨਾਨਕ ਜੀ ਦਾ ਮੰਤਰ ਹੈ ਜਾਂ ਕਬੀਰ ਜੀ ਦਾ ਕੀ 'ਸਤਿਨਾਮ' ਸ਼ਬਦ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਕਿਸੇ ਹੋਰ ਮਹਾਂਪੁਰਸ਼ ਨੇ ਗੁਰਮੰਤਰ ਵੱਜੋਂ ਵਰਤਿਆ? "ਸਤਿਨਾਮ" ਪੜ੍ਹ ਮੰਤਰ ਸੁਨਾਇਆ"। ਇਹੋ ਜਿਹੇ ਕਿਤਨੇ ਸਾਰੇ ਨੁਕਤੇ ਸਾਹਮਣੇ ਆਉਂਦੇ ਹਨ ਜਿਨ੍ਹਾਂ ਤੋਂ *"ਸਤਿਨਾਮ ਤੇਰਾ ਪਰਾ ਪੂਰਬਲਾ"* ਦੀ ਵਰਤੋਂ ਦੇ ਪ੍ਰਮਾਣ ਮਿਲਦੇ ਹਨ।

ਗੁਰੂ ਨਾਨਕ ਜੀ ਅਤੇ ਕਬੀਰ ਜੀ ਦੇ ਮੇਲ ਦਾ ਅਰਥ ਜੋ ਨਿਕਲਦਾ ਹੈ ਉਹ ਕਬੀਰ ਬਾਣੀ ਤੋਂ ਥਾਂ ਥਾਂ ਝਲਕਦਾ ਹੈ। ਕਬੀਰ ਜੀ ਦੀ ਬੋਲੀ ਸ਼ੈਲੀ ਅਤੇ ਸਿਧਾਂਤਕ ਪੱਖ, ਨਾਨਕ ਬਾਣੀ ਤੋਂ ਪ੍ਰਭਾਵਤ ਹੈਨ, ਨਾ ਕਿ ਗੁਰੂ ਨਾਨਕ ਜੀ ਦੇ ਕਬੀਰ ਜੀ ਤੋਂ। ਇਹ ਬਾਣੀ ਤੋਂ ਜਾਣਿਆ ਜਾ ਸਕਦਾ ਹੈ।

ਭਗਤਬਾਣੀ ਦਾ ਗੁਰਮਤਿ ਵਿੱਚ ਉਹੋ ਸਥਾਨ ਹੈ ਜੋ ਗੁਰੂ ਸਹਿਬਾਨ ਨੇ ਆਪਣੀ ਬਾਣੀ ਦੇ ਪਿੱਛੋਂ ਰੱਖਕੇ ਨੀਯਤ ਕੀਤਾ ਹੈ। ਸਿਧਾਂਤਕ ਪਹਿਲੂ, ਗੁਰੂ ਰਾਮ ਦਾਸ ਗੁਰੂ ਅਰਜਨ ਜੀ ਦੇ ਨਿਖੇੜੇ ਹੋਏ ਮੰਨਣ ਯੋਗ ਹਨ। ਭਾਈ ਗੁਰਦਾਸ ਜੀ ਦੀ ਸੋਧ ਭੀ ਸਵੀਕਾਰ ਕਰਨ ਯੋਗ ਹੈ।

*ਗਲਤ ਬਿਆਨੀਆਂ ਦੇ ਕੱਚੇ ਆਧਾਰ:*

ਕਬੀਰ ਮਨਸੂਰ* ਗ੍ਰੰਥ, ਜਿਵੇਂ ਚਰਚਾ ਕਰ ਆਏ ਹਾਂ, ੧੭੯੭ ਸਫਿਆਂ ਦਾ ਵੱਡ ਅਕਾਰੀ ਗ੍ਰੰਥ ਹੈ। ਕਬੀਰ ਜੀ ਸਬੰਧੀ ਇਹ ਅਲੋਚਨਾ ਦਾ ਪਹਿਲਾ ਗ੍ਰੰਥ ਮੰਨਿਆ ਜਾਂਦਾ ਹੈ। ਇਸ ਗ੍ਰੰਥ ਦਾ ਇੱਕ ਤਕੜਾ ਭਾਗ ਕਰਤਾ ਨੇ ਅੰਗਰੇਜ਼ ਵਿਦਵਾਨਾਂ ਦੀਆਂ ਲਿਖੀਆਂ ਟੂਕਾਂ ਨਾਲ ਭਰਿਆ ਹੈ। ਭਾਰਤ ਦੇ ਹਿੰਦੂ ਧਰਮ, ਖ਼ਾਸ ਕਰ ਸਿੱਖ ਧਰਮ ਬਾਰੇ ਲਿਖੇ ਗਏ ਇਤਿਹਾਸ ਦੇ ਗ੍ਰੰਥਾਂ ਵਿਚੋਂ ਅੰਤਲੇ ਸਫਿਆਂ ਉੱਤੇ ਅੰਗ੍ਰੇਜ਼ੀ ਦੇ ਲਿਖਾਰੀਆਂ ਦੀਆਂ ਲਿਖੀਆਂ ਟੂਕਾਂ ਦੇਕੇ ਸਿੱਧ ਕਰਨ ਦੀ ਅਸਫਲ ਕੋਸ਼ਿਸ਼ ਕੀਤੀ ਹੈ ਕਿ ਗੁਰੂ ਨਾਨਕ ਜੀ ਕਬੀਰ ਜੀ ਦੇ ਸ਼ਿਸ਼ ਸਨ। ਕਬੀਰ ਤੋਂ ਗੁਰੂ ਨਾਨਕ ਪ੍ਰਭਾਵਤ ਸਨ। ਇਸ ਪੱਖ ਨੂੰ ਇਸ ਲਈ ਠੀਕ ਕਿਹਾ ਹੈ ਕਿ ਏਹ ਗੱਲਾਂ ਅੰਗ੍ਰੇਜ਼ੀ ਦੇ ਵਿਦਵਾਨ ਲਿਖਦੇ ਹਨ। ਆਮ ਤੌਰ ਤੇ ਇਹ ਸਮਝਿਆ ਜਾਂਦਾ ਹੈ ਕਿ ਅੰਗਰੇਜ਼ ਤੇ ਅੰਗਰੇਜ਼ੀ ਦੇ ਇਤਿਹਾਸਕਾਰਾਂ ਦੀਆਂ ਲਿਖਤਾਂ-ਨਿਰਪੱਖ ਹੁੰਦੀਆਂ ਹਨ, ਏਨ੍ਹਾਂ ਲਿਖਤਾਂ ਦਾ ਨਚੋੜ ਹੈ- 'ਕਬੀਰ ਜੀ ਦੇ ਗੁਰੂ ਨਾਨਕ ਸ਼ਿਸ਼ ਸਨ'। ਕਬੀਰ ਜੀ ਤੋਂ ਗੁਰੂ ਨਾਨਕ ਜੀ ਨੇ ਆਪਣੇ ਧਰਮ

* ਮਨਸੂਰ ਸ਼ਬਦ ਅਰਬੀ ਦਾ ਹੈ। ਨਸ਼ਰ ਦਾ ਬਹੁ ਬਚਨ ਹੈ। ਨਸ਼ਰ ਸ਼ਬਦ ਦਾ ਅਰਥ ਹੈ ਪ੍ਰਕਾਸ਼। ਗ੍ਰੰਥ ਲੇਖਕ ਨੇ ਇਸ ਦਾ ਅਰਥ ਕੀਤਾ ਹੈ 'ਕਬੀਰ ਜਯੰਤੀ ਕਬੀਰ ਪ੍ਰਕਾਸ਼। ਕਬੀਰ ਦੀਆਂ ਰੋਸ਼ਨੀਆਂ।

ਲਈ ਜੁਗਤਾਂ ਸਿੱਖੀਆਂ ਸਨ। ਏਹੋ ਜਿਹੀਆਂ ਗ਼ਲਤ ਗੱਲਾਂ ਦੀ ਪੁਸ਼ਟੀ ਲਈ ਕਬੀਰ ਜੀ ਦੇ ਗ੍ਰੰਥਾਂ ਵਿੱਚੋਂ ਹਵਾਲੇ ਜੁਟਾਏ ਹਨ। ਕਬੀਰ ਪੰਥੀਆਂ ਨੂੰ ਅਜਿਹੀਆਂ ਲਿਖਤਾਂ ਰੱਬ ਦੇਵੇ।

ਅੰਗਰੇਜ਼ ਭਾਰਤ ਵਿੱਚ ਆਏ, ਆਪਣੀ ਕੰਪਨੀ ਦੀ ਅਮਲਦਾਰੀ ਜਮਾਈ। ਉਨ੍ਹਾਂ ਨੇ ਨਵੇਂ ਜਿੱਤੇ ਦੇਸ਼ (ਭਾਰਤ) ਦੇ ਲੋਕਾਂ ਜਾਂ ਨਵੇਂ ਬਣੇ ਰਾਜਿਆਂ ਲਈ ਭਾਰਤ ਦੀਆਂ ਭਾਸ਼ਾਵਾਂ, ਇੱਥੇ ਦੇ ਲੋਕਾਂ ਦੇ ਰਹਿਣ ਸਹਿਣ, ਭਾਰਤ ਦਾ ਸਮੁੱਚਾ ਇਤਿਹਾਸ ਦੇ ਗ੍ਰੰਥ/ਗਜ਼ਟੀਅਰ ਵੀ ਲਿਖਵਾਏ। ਵੱਖੋ ਵੱਖਰੀਆਂ ਜਾਤੀਆਂ, ਖਿੱਤਿਆਂ ਤੇ ਧਰਮਾਂ ਦੀ ਜਾਣਕਾਰੀ ਦੇ ਗ੍ਰੰਥ ਭੀ ਤਿਆਰ ਕਰਾਏ। ਦੰਦ-ਕੜਕਵੀਂ ਲੜਾਈ ਕਰਨ ਪਿਛੋਂ, ਸੰਨ ੧੮੪੯ ਵਿੱਚ, ਭਾਰਤ ਵਿੱਚ ਸਭ ਤੋਂ ਪਿੱਛੋਂ ਅੰਗਰੇਜ਼ਾਂ ਨੇ ਪੰਜਾਬ ਨੂੰ ਜਿੱਤਿਆ ਸੀ, ਪਰ ਪੰਜਾਬ ਅਤੇ ਸਿੱਖ ਧਰਮ ਬਾਰੇ ਜਾਣਕਾਰੀ ਪਹਿਲਾਂ ਹੀ ਲਿਖਵਾ ਲਈ ਸੀ। ਕੁਝ ਕੁ ਨੇ ਪਿੱਛੋਂ ਭੀ ਲਿਖੀ। ਪਰ ਪੰਜਾਬ ਪੁੱਜਣ ਤੋਂ ਪਹਿਲਾਂ ਸਿੱਖਾਂ ਬਾਰੇ ਕਲਕੱਤੇ ਅਤੇ ਦਿੱਲੀ ਵਿੱਚ ਕਈ ਗ੍ਰੰਥ ਛਾਪੇ ਹੋਏ ਏਸ਼ੀਆਟਿਕ ਸੁਸਾਇਟੀ ਦੇ ਭੰਡਾਰੇ ਵਿੱਚ ਪਏ ਹਨ। ਦਿੱਲੀ ਪਿੱਛੋਂ ਲੁਧਿਆਣੇ ਕਬਜ਼ਾ ਜਮਾਉਣ ਤੱਕ ਸਿੱਖਾਂ ਬਾਰੇ ਕੁਝ ਲਿਖਤੀ ਰੂਪ ਵਿੱਚ ਆ ਚੁੱਕਿਆ ਸੀ। ਅੰਗ੍ਰੇਜ਼ ਲਿਖਾਰੀਆਂ ਨੇ ਸਾਰੀ ਜਾਣਕਾਰੀ ਵੱਖੋ ਵੱਖਰਿਆਂ ਡੇਰਿਆਂ ਤੋਂ ਇਕੱਠੀ ਕੀਤੀ ਹੋਵੇਗੀ। ਬਨਾਰਸ ਅਤੇ ਹੋਰ ਥਾਂਵਾਂ ਦੇ ਕਬੀਰ ਪੰਥੀਆਂ ਦੇ ਡੇਰਿਆਂ ਤੋਂ ਜੋ ਸੁਣਿਆ ਉਸਨੂੰ ਸਹੀ ਮੰਨ ਕੇ ਲਿਖ ਦਿੱਤਾ। ਪੰਜਾਬ ਉੱਤੇ ਕਬਜ਼ਾ ਕਰਨ ਪਿੱਛੋਂ ਅੰਗਰੇਜ਼ੀ ਸਰਕਾਰ ਨੇ ਹੋਰ ਵਿਦਵਾਨਾਂ ਤੋਂ ਭੀ ਗ੍ਰੰਥ ਲਿਖਾਏ। ਇਨ੍ਹਾਂ ਵਿੱਚ ਪ੍ਰੋਫੈਸਰ ਟ੍ਰੰਪ (ਇਕ ਜਰਮਨ ਵਿਦਵਾਨ) ਦਾ ਨਾਂ ਉੱਘਾ ਹੈ। ਉਸ ਨੇ ਅੰਗਰੇਜ਼ੀ ਵਿੱਚ ਚੰਗਾ ਮੋਟਾ 'ਆਦਿ ਗ੍ਰੰਥ' ਪੁਸਤਕ ਲਿਖੀ। ਗੁਰੂ ਗ੍ਰੰਥ ਸਾਹਿਬ ਕੀ ਹੈ? ਪੱਛਮ ਵਾਲਿਆਂ ਨੂੰ ਇਸਦੀ ਜਾਣਕਾਰੀ ਲਈ, ਜਿਵੇਂ ਅੰਗਰੇਜ਼ੀ ਢੰਗ ਹੈ, 'ਡੈਟਾ' (ਵੇਰਵਾ) ਇਕੱਠਾ ਕਰਾਇਆ। ਇਹ ਜਾਣਕਾਰੀ ਜਾਂ ਵੇਰਵਾ ਕਿੰਨੀ ਹੀ ਮੇਹਨਤ ਨਾਲ ਲਿਖਿਆ ਗਿਆ ਹੋਵੇ ਅਧੂਰਾ ਅਤੇ ਦੋਸ਼ਾਂ ਤੋਂ ਰਹਿਤ ਨਹੀਂ ਹੋ ਸਕਦਾ ਸੀ। ਅਜੇਹੇ ਕਾਰਨਾਂ ਕਰਕੇ, 'ਟ੍ਰੰਪ' ਦੇ ਗ੍ਰੰਥ ਦਾ ਸਿੱਖਾਂ ਵੱਲੋਂ ਵਿਰੋਧ ਹੋਇਆ। ਇਸ ਦੇ ਪ੍ਰਤੀਕਮ ਦੇ ਫਲਸਰੂਪ ਮੈਕਾਲਫ਼ ਸਾਹਿਬ ਦੀ ਪੁਸਤਕ; 'ਸਿੱਖ ਰਿਲੀਜਨ' ਹੋਂਦ ਵਿੱਚ ਆਈ। ਜੋ ੧੯੦੭ ਵਿੱਚ ਛਪੀ, ੧੯੦੯ ਵਿੱਚ ਸਾਹਮਣੇ ਆਈ। ਮੈਕਾਲਫ਼ ਦੀ ਮਦਦ ਲਈ ਸਿੱਖਾਂ ਦੇ ਉੱਘੇ ਵਿਦਵਾਨ ਸਹਾਇਕ ਸਨ, ਇਸ ਲਈ ਉਹ ਕਈ ਗ਼ਲਤੀਆਂ ਕਰਨ ਤੋਂ ਬਚੇ ਰਹੇ। ਫਿਰ ਵੀ ਭੁੱਲਾਂ ਦਾ ਹੋ ਜਾਣਾ ਅਸੰਭਵ ਨਹੀਂ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਭਗਤਾਂ ਬਾਰੇ ਸੰਨ ਸੰਮਤਾਂ ਵਾਲੀ ਜਾਣਕਾਰੀ ਸਭ ਤੋਂ ਪਹਿਲਾਂ ਮੈਕਾਲਫ਼ ਨੇ ਦਿੱਤੀ ਹੈ। ਉਸ ਦਾ ਅਧਾਰ, ਅੰਗ੍ਰੇਜ਼ ਵਿਦਵਾਨਾਂ ਦੇ ਲੇਖ, ਰਿਆਸਤਾਂ ਅਤੇ ਪ੍ਰਾਂਤਾਂ ਤੋਂ ਮਿਲੇ ਗੈਜ਼ਟੀਅਰ, ਇੰਪੀਰੀਅਲ ਗੈਜ਼ਟੀਅਰ, ਮੁੱਖ ਅਧਾਰ ਹਨ। ਕੁੱਝ ਸੰਬੰਧਿਤ ਥਾਵਾਂ ਤੋਂ ਖੋਜਿਆ ਮਸਾਲਾ ਭੀ ਵਰਤਿਆ। ਸਿੱਖ ਸਾਹਿਤ ਵਿੱਚ ਮੈਕਾਲਫ ਜੀ ਨੂੰ ਸਹਾਇਤਾ ਕਰਨ ਵਾਲੀ ਕੋਈ ਪੁਸਤਕ ਉਸ ਵੇਲੇ ਨਹੀਂ ਸੀ। ਸੱਚ ਇਹ ਹੈ, ਹੁਣ ਤੱਕ ਭੀ ਨਹੀਂ ਲਿਖੀ ਗਈ। ਸਗੋਂ ਮੈਕਾਲਫ਼ ਸਾਹਿਬ ਦੀ ਲਿਖਤ ਹੀ ਪ੍ਰਮਾਣ ਮੰਨੀ ਜਾਂਦੀ ਹੈ।

ਕਬੀਰ ਅਤੇ ਗੁਰੂ ਨਾਨਕ ਜੀ ਬਾਰੇ ਮੈਕਾਲਫ਼ ਸਾਹਿਬ ਦੀ ਖੋਜ, ਪਹਿਲਾਂ ਲਿਖੀਆਂ ਪੁਸਤਕਾਂ ਜੋ ਅੰਗ੍ਰੇਜ਼ ਲੇਖਕਾਂ ਦੀਆਂ ਸਨ ਦੇ ਪ੍ਰਭਾਵ ਹੇਠ ਇਤਨੀ ਦਬ ਕੇ ਰਹਿ ਗਈ ਕਿ ਭਗਤ ਬਾਣੀ ਤੇ ਗੁਰਬਾਣੀ ਦਾ ਅੰਤਰੀਵ ਨਿਰੀਖਣ ਕਰਨ ਦੀ ਸੋਝੀ ਹੀ ਨਾ ਜਾਗੀ। ਪੂਰੀ ਖੋਜ ਪੜਤਾਲ ਨ ਹੋਣ ਕਾਰਨ ਪਿੱਛੋਂ ਹੀ ਇਹ ਹਕੀਕਤ ਸਮਝ ਆ ਸਕਦੀ ਹੈ ਕਿ ਕਿਸਦਾ ਕਿਸ ਉੱਤੇ ਪ੍ਰਭਾਵ ਪਿਆ। ਅੰਗ੍ਰੇਜ਼ ਵਿਦਵਾਨਾਂ ਦੀਆਂ ਲਿਖੀਆਂ ਸੁਲੱਭ ਲਿਖਤਾਂ ਦੇ ਅਸਰ

ਹੇਠ ਆਏ, 'ਮੈਕਾਲਫ ਸਾਹਿਬ ਭੀ, ਨਿਰਣੈ ਜਨਕ ਸਿੱਟਾ ਨਾ ਕੱਢ ਸਕੇ। ਮੈਕਾਲਿਫ਼ ਤੋਂ ਵੱਡੀ ਭੁੱਲ ਇਹ ਹੋਈ ਕਿ ਕਬੀਰ ਜੀ ਦੇ ਚਲਾਣੇ ਦਾ ਸੰਮਤ ੧੫੭੫ ਮੰਨਕੇ ਵੀ, ਜਿਸ ਅਨੁਸਾਰ ਕਬੀਰ ਜੀ ਅਤੇ ਗੁਰੂ ਨਾਨਕ ਜੀ ਦੇ ਸਮਕਾਲੀ ਹੋਣ ਕਾਰਨ ਮੇਲ ਅਤੇ ਵਿਚਾਰ ਵਟਾਂਦਰੇ ਹੋਣੇ ਸੰਭਵ ਹਨ, ਕਬੀਰ ਜੀ ਨੂੰ ਪਹਿਲਾਂ ਹੋ ਚੁੱਕੇ ਲਿਖ ਦਿੱਤਾ ਹੈ। ਜਦੋਂ ਕਿ ਦੋਵੇਂ ਮਹਾਂਪੁਰਖ ਪੰਜਾਹ ਵਰ੍ਹੇ ਦੇ ਕਰੀਬ ਏਸ ਦੁਨੀਆਂ ਵਿੱਚ ਇੱਕ ਸਮੇਂ ਇੱਕ ਭੂਖੰਡ ਵਿੱਚ ਵਿਚਰੇ।

After Kabir's death a quarrel arose between the Hindus and Muhammadans for the disposal of his body. Vir Sinh Baghela, the King of Banaras, wished to cremate, while Bijli Khan, the Nawab of Gorakhpur, desired to bury it. They fought over the matter until a voice came from heaven and separated the combatants. When the quarrel was adjusted, it was found that there was no corpse to dispose of. Fragrant flowers were found in its place. The Musalmans, however, made a grave and the Hindus erected a shrine in friendly proximity, as if each party were in possession of Kabir's sacred remains.

Kabir lived to such a great age-one hundered and nineteen years, five months and twenty seven days- that there are several fabulous accounts of his duration of life. Indeed some of his followers believe that he is still in existence The following mnemonic line, however, which are amply authenticated, show that Kabir went the way of all mortals:

Pandrahi sau pachhatar bikhe kiya Magahar ko gaun:

Magsar sudi ekadashi rali paun men paun.

Kabir went to Magahar in the sambat year 1575 (1518)

*(Max Arthur Macauliffe, The Sikh Religion Vol. VI Page 139)*

ਪਰ ਇਹ ਭੁਲੇਖਾ ਦੂਰ ਨ ਹੋਇਆ। ਚਲਾਣੇ ਦੇ ਸੰਮਤ ਅਨੁਸਾਰ ਭੀ ਸਿੱਧ ਹੈ। ਇਤਿਹਾਸ ਗ੍ਰੰਥ ਭੀ ਕਈ ਵਾਰ ਮੇਲ ਹੋਇਆ ਦੱਸਦੇ ਹਨ। ਬਾਣੀ ਦੇ ਹੋਰ ਅੰਦਰੂਨੀ ਸਬੂਤ ਭੀ ਘਟ ਮਹੱਤਵ ਨਹੀਂ ਰੱਖਦੇ। ਜੇ ਮੇਲ ਨਾ ਹੋਇਆ ਹੁੰਦਾ ਤਾਂ ਕਬੀਰ ਦੀ ਭਾਸ਼ਾ ਉੱਤੇ ਪੰਜਾਬੀਪਣ ਦੀ ਪੁੱਠ ਨ ਚੜ੍ਹਦੀ। ਖਿਆਲਾਂ ਅਤੇ ਵਿਚਾਰਾਂ ਦੇ ਪ੍ਰਭਾਵ ਕਿਵੇਂ ਪੈਂਦੇ? ਜਿਸ ਦਾ ਕਬੀਰ ਜੀ ਨੇ ਖੁਦ ਵਰਨਣ ਕੀਤਾ ਹੈ। ਸਤਿਨਾਮ ਮੰਤਰ ਜਪਣ ਦੀ ਰੀਤ ਭੀ ਕਬੀਰ ਪੰਥੀਆਂ ਵਿੱਚ ਪ੍ਰਵਿਰਤ ਨਾ ਹੁੰਦੀ। ਇਹ ਸਭੋ ਕੁੱਝ ਕਬੀਰ ਜੀ ਦੇ ਜੀਵਨ ਵਿੱਚ ਆਏ ਕਈ ਭਾਂਤੀ ਪਲਟਿਆਂ ਦੀ ਵਿਥਿਆ ਉਨ੍ਹਾਂ ਦੀ ਰਚਨਾ ਪ੍ਰਗਟ ਕਰਦੀ ਹੈ ਅਤੇ ਕਈ ਮਸਲਿਆਂ ਬਾਰੇ ਕਈ ਥਾਂਵਾਂ ਤੇ ਇਸ ਦੇ ਸਬੂਤ ਮਿਲਦੇ ਹਨ।

ਅਵਤਾਰ ਪੂਜਕ ਵੈਸ਼ਣਵ, ਕਬੀਰ ਜੀ, ਨਿਰੰਕਾਰ, ਨਿਰੰਜਨ ਦੇ ਭਗਤ ਕਿਵੇਂ ਬਣੇ? ਕਬੀਰ ਜੀ ਆਰੰਭ ਕਾਲ ਤੋਂ ਤਾਂ ਗੁਰੂ ਨਾਨਕ ਜੀ ਵਾਂਗ ਨਿਰੰਕਾਰ ਦੇ ਭਗਤ ਹੈ ਨਹੀਂ ਸਨ, ਪਹਿਲਾਂ ਸੂਫੀ, ਪਿਛੋਂ ਵੈਸ਼ਨਵ, ਫਿਰ ਨਿਰਗੁਣਵਾਦੀ ਬਣੇ। ਹਿੰਦੀ ਵਿਦਵਾਨਾਂ, ਰਾਮਚੰਦਰ

ਸ਼ੁਕਲ ਆਦਿਕਾਂ ਨੇ ਭੀ ਗੁਰੂ ਨਾਨਕ ਜੀ ਬਾਰੇ ਮੰਨਿਆ ਹੈ *'ਗੁਰੂ ਨਾਨਕ ਆਦਿ ਮੇਂ ਹੀ (ਪ੍ਰਮੇਸ਼ਵਰ ਕੇ) ਭਗਤ ਥੇ।*

ਕਬੀਰ ਜੀ ਬਾਰੇ ਇੱਕ ਜ਼ੋਰਦਾਰ ਨਿਬੰਧ ਸ੍ਰੀ ਚੰਦ੍ਰਬਲੀ ਪਾਂਡੇ ਦਾ ਹੈ। ਇਸਲਾਮ ਤੋਂ ਅਤਿਅੰਤ ਪ੍ਰਭਾਵੀ 'ਸੂਫੀ' ਮੁਸਲਮਾਨ ਦੱਸਣ ਵਾਲਾ ਇਹ ਲੇਖ ਸੌਖਿਆਂ ਹੀ ਉਲੰਘਿਆ ਨਹੀਂ ਜਾ ਸਕਦਾ'? ਇਸਲਾਮ ਤੋਂ ਵਿਦ੍ਰੋਹ ਕਰਣ ਕਰਕੇ ਹੀ, ਸਿਕੰਦਰ ਲੋਧੀ ਨੇ, ਜੋ ਮਜ਼ਹਬੀ ਜਨੂੰਨੀ ਤੇ ਕੱਟੜ ਮੁਸਲਮਾਨ ਸੀ, ਕਬੀਰ ਜੀ ਨੂੰ ਤਸੀਹੇ ਦਿੱਤੇ, ਏਸੇ ਕਾਰਨ ਅੰਤ ਸਮੇਂ ਪੀੜਤ ਹੋਏ ਕਬੀਰ ਜੀ ਨੂੰ ਕਾਸ਼ੀ ਛੱਡਕੇ ਮਗਹਰ ਜਾਣਾ ਪਿਆ। ਇਹੋ ਗੱਲ ਕਈ ਹੋਰਨਾਂ ਵਿਦਵਾਨਾਂ, ਪੰਡਤ ਅਯੁਧਿਆ ਸਿੰਘ, 'ਹਰੀਔਧ' ਆਦਿਕਾਂ ਨੇ ਲਿਖੀ ਹੈ। ਕਬੀਰ ਜੀ ਦੇ ਚੇਲੇ ਧਰਮ ਦਾਸ ਨੇ ਕਿਹਾ ਹੈ- *'ਕਬੀਰ ਦਾਸ ਇੱਕ ਪਰਚਾ ਦੀਨੋ ਮਿਟ ਗਯੋ ਝਗਰਾ ਭਾਰੀ।* ਕਬੀਰ ਜੀ ਦੇ ਚਲਾਣੇ ਸਮੇਂ ਖੋਦੀ ਗਈ ਕਬਰ ਤੇ ਝਗੜਾ ਪੈਣ ਤੋਂ ਉਹ ਪਿਛੋਂ (ਕਹਾਣੀ ਮੁਤਾਬਕ) ਕਬਰ ਪੁੱਟਕੇ ਦੇਖੀ ਗਈ, ਜਿਸ ਵਿੱਚੋਂ ਕਿਹਾ ਜਾਂਦਾ ਹੈ ਫੁੱਲ ਨਿਕਲੇ ਸੀ। ਕਬੀਰ ਜੀ ਦੇ ਜਨਮ ਬਾਰੇ ਇੱਕ ਤੋਂ ਵੱਧ ਮਾਨਤਾਵਾਂ ਹਨ। ਕਾਸ਼ੀ ਦੇ ਨੇੜੇ ਇੱਕ ਲਹਿਰ ਤਲਾਉ ਕੰਢੇ ਪਈ ਬਾਲ ਦੇਹੀ ਦਾ ਪ੍ਰਾਪਤ ਹੋਣ ਦੀ ਕਥਾ ਦੀ ਥਾਂ, ਕੁੱਝ ਵਿਦਵਾਨਾਂ ਨੇ ਮਗਹਰ ਵਿੱਚ ਜਨਮ ਹੋਇਆ ਵੀ ਲਿਖਿਆ ਹੈ।

ਕਬੀਰ ਸਾਹਿਬ ਦੀ ਹਸਤੀ ਬਾਰੇ ਪੱਛਮੀ ਵਿਦਵਾਨਾਂ ਨੂੰ ਕਾਫ਼ੀ ਚਿਰ ਭਰਮ ਪਿਆ ਰਿਹਾ ਹੈ ਕਿ ਇਹ ਕੋਈ ਵਿਅਕਤੀ ਭੀ ਹੋਇਆ ਕਿ ਮਹਿਜ 'ਅੱਲ' ਜਾਂ ਤਖੱਲਸ ਹੈ। 'ਕਬੀਰ' ਦਾ ਅਰਥ ਹੈ 'ਵੱਡਾ' ਅਲ ਕਬੀਰ ਵੱਡਾ ਅੱਲਾ ਇਹ ਮੁਸਲਮਾਨੀ ਨਾਮ ਹੈ। ਪੱਛਮੀ ਵਿਦਵਾਨ ਕੁੱਝ ਵਰ੍ਹੇ ਇਹੋ ਗੁੱਥੀ ਸੁਲਝਾਉਣ ਵਿੱਚ ਲੱਗੇ ਰਹੇ। ਅੰਗਰੇਜ਼ ਲੇਖਕਾਂ ਦੀਆਂ ਲਿਖਤਾਂ ਬਾਣੀ ਦੀ ਮੁੱਢਲੀ ਖੋਜ ਉੱਤੇ ਨਿਰਭਰ ਨਹੀਂ, ਹੋਰ ਕੋਈ ਪ੍ਰਮਾਣ ਨਹੀਂ, ਜਿਵੇਂ ਕਬੀਰ ਪੰਥੀਆਂ ਨੇ ਅੰਗ੍ਰੇਜ਼ਾਂ ਨੂੰ ਦੱਸਿਆ, ਅੰਗਰੇਜ਼ ਲੇਖਕਾਂ ਨੇ ਉਹ ਮੰਨਣਾ ਹੀ ਸੀ। ਕਬੀਰ ਜੀ ਅਤੇ ਹੋਰਨਾਂ ਭਗਤਾਂ ਦਾ ਕੋਈ ਪੁਰਾਤਨ ਸਿਲਸਿਲੇਵਾਰ ਲਿਖਿਆ ਇਤਿਹਾਸ ਤਾਂ ਹੈ ਹੀ ਨਹੀਂ ਸੀ। ਇਸ ਲਈ ਕਬੀਰ ਪੰਥੀਆਂ ਦੀਆਂ ਮਨੌਤਾਂ ਨੂੰ ਹੀ ਆਖਰੀ ਸੱਚ ਮੰਨਿਆ ਗਿਆ। ਕਬੀਰ ਜੀ ਦੇ ਚਲਾਣੇ ਦੀ ਗੱਲ ਤਾਂ ਕਬੀਰ ਪੰਥੀਆਂ, ਉਨ੍ਹਾਂ ਦੀਆਂ ਸਹਾਇਕ ਜਿਵੇਂ ਅਨੰਤ ਦਾਸ ਤੇ ਉਤਰਾਧਿਕਾਰੀ ਮਹਾਂ ਪੁਰਖਾਂ, ਗ਼ਰੀਬ ਦਾਸ ਜਿਹਿਆਂ ਦੀਆਂ ਲਿਖਤਾਂ ਤੋਂ (ਸੰਮਤ ੧੫੭੫) ਪ੍ਰਮਾਣਤ ਹੁੰਦੀ ਹੈ। ਜਨਮ ਦੀ ਤਿਥੀ ਬਾਰੇ ਕਈ ਵਿਵਾਦੀ ਖਿਆਲ ਹਨ। ਜਿਨ੍ਹਾਂ ਦਾ ਨਿਸਚੇ ਹੋਣਾ ਅਸੰਭਵ ਹੈ।

ਪਹਿਲੋ ਪਹਿਲ ਇਤਿਹਾਸਕ ਅਧਾਰ ਲਈ ਬਿਜਲੀ ਖਾਂ ਦੇ ਮਕਬਰੇ ਦੀ ਗੱਲ ਚੱਲੀ ਸੀ। ਕਹਿੰਦੇ ਹਨ, ਕਬੀਰ ਜੀ ਦੀ ਯਾਦ ਵਿੱਚ ਉਨ੍ਹਾਂ ਦੇ ਇੱਕ ਪ੍ਰੇਮੀ, ਬਿਜਲੀ ਖਾਂ ਨੇ ਮਕਬਰਾ ਬਣਾਇਆ ਸੀ। ਉਸ ਮਕਬਰੇ ਉੱਤੇ ਲਿਖੀ ਤਾਰੀਖ ਜਾਂ ਹੋਰ ਕੋਈ ਭਰੋਸੇਯੋਗ ਸੂਚਨਾ ਨਹੀਂ ਮਿਲੀ। ਕੋਈ ਦਸਤਾਵੇਜ਼ੀ ਸਬੂਤ ਨ ਹੋਣ ਕਾਰਣ, ਵਿਦਵਾਨਾਂ ਨੇ ਮਕਬਰੇ ਦੀ ਗੱਲ ਰੱਦ ਕਰ ਦਿੱਤੀ। 'ਗੈਜ਼ਟੀਅਰ ਆਫ਼ ਇੰਡੀਆ' ਦੀ ਲਿਖੀ ਤਾਰੀਖ ਮਕਬਰੇ ਦੀ ਗ਼ਲਤ ਸਿੱਧ ਹੋਈ। ਇਹ ਕਲਪਨਾ ਕੁੱਝ ਚਿਰ ਭ੍ਰਮ ਚਕਰ ਵਿੱਚ ਪਾਉਂਦੀ ਰਹੀ, ਵਿਦਵਾਨਾਂ ਨੇ ਸਬੂਤਾਂ ਤੋਂ ਸੱਖਣਾ ਹੋਣ ਕਾਰਨ ਉਹ ਮੱਤ ਭੀ ਰੱਦ ਕਰ ਦਿੱਤਾ ਹੈ। ਅੰਗਰੇਜ਼ ਲਿਖਾਰੀਆਂ ਨੇ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਕਬੀਰ ਬਾਣੀ ਕਾਫ਼ੀ ਮਾਤਰਾ ਵਿੱਚ ਦੇਖੀ ਜਾਂ ਜਾਣੀ ਹੋਵੇਗੀ। ਪ੍ਰੋ.

ਟਰੰਪ ਨੇ ਕਿਸੇ ਕਿਸੇ ਥਾਂ ਮਿਹਨਤ ਕਰਕੇ, ਸ਼ਾਇਦ ਆਮ ਤੌਰ ਤੇ ਬਾਣੀ ਓਪਰੀ ਦ੍ਰਿਸ਼ਟੀ ਨਾਲ ਪੜ੍ਹੀ ਹੋਵੇਗੀ। ਚੰਗੀ ਤਰ੍ਹਾਂ ਘੋਖ ਵਿਚਾਰ ਕੇ ਨਹੀਂ ਕੀਤਾ ਇਹ ਕੰਮ ਨਾ ਟਰੰਪ ਸਾਹਿਬ ਤੋਂ ਹੋ ਸਕਦਾ ਸੀ ਨਾ ਕਿਸੇ ਹੋਰ ਵਿਦੇਸ਼ੀ ਤੋਂ। ਆਦਿ ਗ੍ਰੰਥਾਂ ਵਿੱਚ ਬਾਣੀਆਂ ਦਾ ਵੇਰਵਾ ਦੇਣ ਵੇਲੇ ਗੁਰੂ ਸਾਹਿਬਾਨ ਨਾਲੋਂ ਭਗਤਾਂ ਦੀ ਗਿਣਤੀ ਵੱਧ, ਅਤੇ ਕਬੀਰ ਦੀ ਬਾਣੀ ਕੁੱਝ ਵਧੇਰੇ ਦੇਖੀ, ਉਨ੍ਹਾਂ ਨੇ ਲਿਖ ਦਿੱਤਾ 'ਆਦਿ ਗ੍ਰੰਥ ਵਿੱਚ ਭਗਤਾਂ ਦੀ ਬਾਣੀ ਗੁਰੂਆਂ ਦੀ ਬਾਣੀ ਨਾਲੋਂ ਕਿਤੇ ਵੱਧ ਹੈ'। ਭਾਵੇਂ ਗੁਰੂ ਅਰਜਨ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਮਿਕਦਾਰ ਵਿੱਚ ਕਿਤੇ ਵੱਧ ਹੈ। ਇਸ ਤੋਂ ਟਰੰਪ ਸਾਹਿਬ ਜਿਹਿਆਂ ਨੂੰ ਭਟਕਣਾ ਲੱਗ ਜਾਣੀ ਸੁਭਾਵਕ ਹੈ ਕਿ ਆਦਿ ਗ੍ਰੰਥ *ਸਿੱਖ ਧਰਮ ਦਾ 'ਗੁਰੂ ਗ੍ਰੰਥ' ਹੈ ਕਿ ਪੁਰਾਣੇ ਸੰਤਾਂ ਭਗਤਾਂ ਦੀ ਬਾਣੀ ਦਾ ਸੰਗ੍ਰਹਿ?* ਸਿੱਖ ਗੁਰੂ ਸਹਿਬਾਨ ਕੇਵਲ ਬਾਣੀ ਰਚਨਾਹਾਰ ਹੋਣ ਕਰਕੇ ਨਹੀਂ ਧੁਰੋਂ ਪ੍ਰਾਪਤ ਹੋਏ ਆਦੇਸ਼ਾਂ ਦੀ ਪੂਰਤੀ ਅਤੇ ਆਦਰਸ਼ਾਂ ਤੇ ਸਿਧਾਂਤਾਂ, ਪਰੰਪਰਾਵਾਂ ਦੀ ਪਾਲਣਾ, ਗੁਰਬਾਣੀ ਰਾਹੀਂ ਪ੍ਰਗਟਾਈ ਗੁਰਮਤਿ ਸੋਚ ਦੇ ਸਥਾਪਤ ਹੋਣ ਕਾਰਨ ਗੁਰੂ ਸਨ। ਗੁਰੂ ਹਰਿਗੋਬਿੰਦ ਜੀ, ਹਰਿਰਾਏ ਜੀ, ਹਰਿਕ੍ਰਿਸ਼ਨ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਬਦ ਗੁਰੂ ਦੇ ਸਿਧਾਂਤ ਅਤੇ *'ਪੋਥੀ ਨੂੰ ਪ੍ਰਮੇਸ਼ਰ ਕਾ ਥਾਨ'* ਦੀ ਮਾਨਤਾ ਨੂੰ ਦ੍ਰਿੜ੍ਹਤਾ ਨਾਲ ਪਾਲਿਆ ਤੇ ਪ੍ਰਚਾਰਿਆ, ਫਿਰ ਗੁਰੂ ਗੋਬਿੰਦ ਸਿੰਘ ਜੀ ਨੇ 'ਗੁਰੂ ਮਾਨਯੋ ਗ੍ਰੰਥ' ਕਹਿ ਕੇ ਗੁਰਗੱਦੀ ਗੁਰੂ ਗ੍ਰੰਥ ਜੀ ਨੂੰ ਸੌਂਪੀ।

ਕਬੀਰ ਪੰਥੀਆਂ ਦੀਆਂ ਘੜੀਆਂ ਮਨੌਤਾਂ ਸੁਣਕੇ ਅੰਗ੍ਰੇਜ਼ ਵਿਦਵਾਨਾਂ ਨੇ ਲਿਖ ਦਿੱਤਾ, ਗੁਰੂ ਨਾਨਕ ਜੀ ਉੱਪਰ ਕਬੀਰ ਜੀ ਦਾ ਪ੍ਰਭਾਵ ਪਿਆ। ਕੁੱਝ ਕੁ ਨੇ ਇੱਥੇ ਤੱਕ ਵੀ ਖੁੱਲ੍ਹ ਵਰਤੀ ਹੈ ਕਿ ਗੁਰੂ ਨਾਨਕ ਜੀ ਚੇਲੇ ਸਨ। ਕੀ ਇਹ ਮੰਨਿਆ ਜਾਵੇ ਕਿ ਸਿੱਖ ਧਰਮ ਕਬੀਰ ਜੀ ਦੇ ਸਿਧਾਂਤਾਂ ਦੀਆਂ ਜੜ੍ਹਾਂ ਉੱਤੇ ਖੜ੍ਹਾ ਹੈ। ਪਰ ਇਹ ਸਿਧਾਂਤ ਹੈਨ ਕੇਹੜੇ ਅਤੇ ਉਹ ਜੜ੍ਹਾਂ ਜਾਂ ਨੀਹਾਂ ਕੀ ਕੀ ਹਨ ਜਿਨ੍ਹਾਂ ਦੇ ਉੱਤੇ ਗੁਰੂ ਨਾਨਕ ਜੀ ਨੇ ਆਪਣਾ ਧਰਮ ਉਸਾਰਿਆ'?

ਇਸ ਕਿਸਮ ਦੇ ਲੇਖ ਲਿਖਣ ਵਾਲਿਆਂ ਵਿੱਚੋਂ ਇੱਕ ਇੱਕ ਦੀ ਲਿਖਤ ਵਿਚਾਰਨੀ ਪਾਣੀ ਰਿੜਕਣ ਵਾਲੀ ਗੱਲ ਹੈ, ਕਿਉਂਕਿ ਸਭਨਾਂ ਨੇ ਮੁੜਘਿੜ ਇੱਕੋ ਗੱਲ ਕੀਤੀ ਹੈ, ਲਫਜ਼ ਭਾਵੇਂ ਵੱਖੋ ਵੱਖਰੇ ਹੈਨ। ਇਸ ਲਈ ਵਿਚਾਰ ਕਰਨੀ ਭੀ ਜ਼ਰੂਰੀ ਹੋ ਜਾਂਦੀ ਹੈ:

ਐਮ.ਐਚ. ਐਲਫੀਨਸਟਨ ਸਾਹਿਬ ਨੇ ਅੰਗਰੇਜ਼ੀ ਵਿੱਚ ਭਾਰਤ ਦਾ ਇਤਿਹਾਸ ਲਿਖਿਆ। ਉਨ੍ਹਾਂ ਨੇ ਬਿਨਾਂ ਕਿਸੇ ਅਧਾਰ ਦੇ ਜੋ ਕਬੀਰ ਪੰਥੀਆਂ ਦੱਸਿਆ, ਉਹੋ ਲਿਖ ਦਿੱਤਾ। *'ਨਾਨਕ ਸ਼ਾਹ ਕਬੀਰ ਸਾਹਿਬ ਕੇ ਸ਼ਿਸ਼ੋਂ ਮੇਂ ਏਕ ਥੇ'।* ਕਿਸ ਹਕੀਕਤ ਉੱਤੇ ਉਨ੍ਹਾਂ ਇਤਨਾ ਵੱਡਾ ਝੂਠ ਲਿਖਿਆ? ਉਸ ਦਾ ਕੋਈ ਪ੍ਰਮਾਣ ਨਹੀਂ। ਐਲਫੀਨਸਟਨ ਸਾਹਿਬ ਨੇ ਇਹੋ ਨਿਰ ਅਧਾਰ ਗੱਲ ਸਿੱਖਾਂ ਦਾ ਹਾਲ ਲਿਖਦਿਆਂ ਬਾਹਰਵੀਂ ਜਿਲਦ ਦੇ ੨੭੮ ਸਫੇ ਤੇ ਫਿਰ ਦੁਹਰਾਈ ਹੈ। ਉਸ ਦਾ ਉਲੱਥਾ ਅਤੇ ਮੂਲ 'ਕਬੀਰ ਮਨਸੂਰ' ਦੇ ਲੇਖਕ ਦੇ ਲਫਜ਼ਾਂ ਵਿੱਚ ਇਸ ਤਰ੍ਹਾਂ ਹੈ:

*'ਇਸ ਧਰਮ (ਸਿੱਖ) ਕੇ ਅਚਾਰਯ ਨਾਨਕ ਪੰਦਰ੍ਹਵੀਂ ਸ਼ਤਾਬਦੀ ਕੇ ਅੰਤ ਮੇਂ ਪ੍ਰਗਟ ਹੂਏ।* (ਸ੍ਰੀ ਗੁਰੂ ਨਾਨਕ ਜੀ ਦੇ ਆਗਮਾਨ ਦਾ ਸਮਾਂ ਪੰਦਰ੍ਹਾਂ ਸੌ ਛੱਬੀ ਇਸ ਸਦੀ ਦਾ ਪਹਿਲਾ ਚਰਣ ਸੀ) *ਵੋ ਕਬੀਰ ਕੇ ਸ਼ਿਸ਼ ਥੇ। ਇਸ ਕਾਰਨ ਵੋਹ ਏਕ ਪ੍ਰਕਾਰ ਕੇ ਹਿੰਦੂ ਏਕ ਈਸ਼ਵਰਵਾਦੀ ਥੇ। ਪਰ ਉਨਕੇ ਧਰਮ ਕਾ ਮੁਖ ਅਭਪ੍ਰਾਇ ਸਭ ਕੋ ਏਕ ਧਰਮ ਮੇਂ ਮਿਲਾਨੇ ਕਾ ਥਾ।' ਮੂਲ ਲਿਖਤ ਇਸ ਪ੍ਰਕਾਰ ਹੈ:-*

Their (the sikhs') founder Nanak flourished about the end of the fifteenth centruy. He was desciple of Kabir and consequently a sort of Hindu deist but his peculiar tenet was Universal toleration &s. &s. &s. Elphinstone's History of India Book XII. Chapt. 1 page 678.

'ਨਾਨਕ ਸਾਹਿਬ ਨੇ ਜੋ ਹਿੰਦੂਓ ਮੇਂ ਇੱਕ ਵਿਸ਼ੇਸ਼ ਧਰਮ ਕੇ ਅਚਾਰਯ ਹੂਏ, ਪ੍ਰਾਯ ਅਪਨੇ ਧਾਰਮਕ ਬਿਆਨੋ ਮੇਂ *ਕਬੀਰ ਸਾਹਿਬ ਕਾ ਅਨੁਕਰਣ ਕੀਆ ਹੈ'।* ਵਿਲਸਨ ਸਾਹਿਬ ਦੀ ਲਿਖਤ ਤੋਂ ਇਸ ਗੱਲ ਦਾ ਵੀ ਪਤਾ ਚਲਦਾ ਹੈ ਕਿ ਉਨ੍ਹਾਂ ਦੀ ਖੋਜ ਦਾ ਆਧਾਰ ਕਬੀਰ ਪੰਥੀਆਂ ਦੀਆਂ ਪੁਸਤਕਾਂ ਜਾਂ ਮਨੌਤਾ ਅਤੇ, ਸੁਣੀਆਂ ਸੁਣਾਈਆਂ ਗੱਲਾਂ ਹਨ। ਨਾਨਕ ਸ਼ਾਹ ਲਫ਼ਜ਼ ਕਬੀਰ ਪੰਥੀ ਲਿਖਤਾਂ ਵਿੱਚ ਹੀ ਆਉਂਦਾ ਹੈ। ਉਨ੍ਹਾਂ ਕਿਹਾ ਹੈ:- *'ਯਹ ਭਾਰਤ' ਮਾਲਕਮ ਸਾਹਿਬ ਕੀ ਪੁਸਤਕ ਭਾਰਤ ਕਾ ਇਤਿਹਾਸ ਮੇਂ ਦੇਖੋ'।* ਸਪੱਸ਼ਟ ਹੈ ਵਿਲਸਨ ਸਾਹਿਬ ਦੀ ਆਪਣੀ ਕੋਈ ਖੋਜ ਨਹੀਂ। ਇਸ ਨਿਰਆਧਾਰ ਲਿਖਤ ਉੱਤੇ ਵਿਚਾਰ ਕਰਨੀ ਵਾਧੂ ਹੈ। ਕੋਈ ਵਿਅਕਤੀ ਜਾਂਦਾ ਜਾਂਦਾ ਕੁੱਝ ਕਹਿ ਜਾਵੇ, 'ਅਤੇ ਕਹੇ ਮੈਂ ਉਸਤੋਂ ਸੁਣਿਆ ਸੀ, ਉਹੋ ਜਿਹੀ ਚਲੰਤ ਗੱਲ ਹੈ: ਜੋ ਆਪ ਜਾਣੀ ਜਾਂ ਦੇਖੀ ਨਹੀਂ।

The effect of the (Kabir's) lessons as confined to his own immediate followers, will be shown to have been considerable, but their indirect effect has been still greater, several of the popular sects being little more than ramifications from his stock, while Nanak the only Hindu Reformer who has established a national faith, appears to have been chiefly indebted for his religious notions to his predecessor Kabir. (H.H.Wilson, 'Essay on the religions of Hindus. Page 69 Section III)

ਕਬੀਰ ਪੰਥੀਆਂ ਨੇ ਈਸਾ ਜੀ ਨੂੰ ਉਪਦੇਸ਼ ਦੇਣ ਵਾਲੇ ਕਬੀਰ ਜੀ, ਹਜ਼ਰਤ ਇਬਰਾਹੀਮ ਨੂੰ ਸਿੱਧੇ ਰਾਹ ਪਾਉਣ ਵਾਲੇ ਕਬੀਰ ਜੀ, ਹੀ ਦੱਸੇ ਹਨ। ਜੋ ਦੁਨੀਆਂ ਵਿੱਚ-ਉਨ੍ਹਾਂ ਮੁਤਾਬਕ 'ਵਿਦੇਹ' ਰੂਪ ਵਿੱਚ ਕਬੀਰ ਜੀ ਆਏ ਅਤੇ ਵਿਦੇਹ ਹੋ ਕੇ ਵਿਚਰੇ ਅੰਤ ਨੂੰ ਵਿਦੇਹ ਰੂਪ ਹੀ ਚਲੇ ਗਏ। ਕਦੋਂ ਤੋਂ ਵਿਦੇਹ ਰੂਪ ਵਿਚਰਦੇ ਰਹੇ? ਮੁਹੰਮਦ ਸਾਹਿਬ ਨੂੰ 'ਚੇਤਾਨ' (ਸੁਸਿਖਸ਼ਤ) ਕਰਨ ਦਾ ਕੰਮ ਵੀ ਕਬੀਰ ਜੀ ਦਾ ਦੱਸਿਆ ਹੈ। (ਦੇਖੋ ਸਫ਼ਾ ੧੨੫੫) ਇਹ ਗੱਲਾਂ ਭੀ ਅੰਗਰੇਜ਼ ਲੇਖਕਾਂ ਨੂੰ ਮੰਨ ਲੈਣੀਆ ਚਾਹੀਦੀਆਂ ਸਨ, ਕਬੀਰ ਪੰਥੀ ਜੋ ਕਹਿੰਦੇ ਹਨ। ਉਨ੍ਹਾਂ ਦੇ ਗ੍ਰੰਥ ਵਿੱਚ ਜੁ ਲਿਖੀਆਂ ਹਨ।

ਚੌਥੇ ਵਿਦਵਾਨ ਮੋਨੀਅਰ 'ਵਿਲਿਅਮ ਸਾਹਿਬ ਦਾ ਹਵਾਲਾ ਦਿੱਤਾ ਹੈ, *ਵਿਲੀਅਮ ਬਲੇਈਅਲ ਕਾਲਜ, ਔਕਸ ਫੋਰਡ ਮੇਂ ਸੰਸਕ੍ਰਿਤ ਕੇ ਪ੍ਰੋਫੈਸਰ ਥੇ, 'ਭਾਰਤ ਕੇ ਧਾਰਮਕ ਗਯਾਨ ਤਥਾ ਜੀਵਨ ਕੇ ਛਟੇ ਪ੍ਰਕ੍ਰਣ' ਕੇ ਪ੍ਰਸ਼ਠ ੧੫੮ ਮੇਂ ਲਿਖਤੇ ਹੈਂ- "ਇਸ ਮੇਂ ਸੰਦੇਹ ਨਹੀਂ ਕਿ ਪੰਦਰ੍ਹਵੀਂ ਤਥਾ ਸੋਲ੍ਹਵੀਂ ਸ਼ਤਾਬਦੀ ਕੇ ਬੀਚ ਉੱਤਰੀ ਭਾਰਤ ਮੇ ਕਬੀਰ ਸਾਹਿਬ ਕੇ ਧਰਮ ਕਾ ਬੜਾ ਪ੍ਰਚਾਰ ਹੂਆ। ਇਸ ਮੇਂ ਸੰਦੇਹ ਨਹੀਂ ਕਿ ਯਹੀ ਧਰਮ ਪੰਜਾਬੀ ਸਿੱਖ ਧਰਮ ਕੀ ਜੜ੍ਹ ਹੈ। ਇਸ ਬਾਤ ਸੇ ਜਾਨਾ ਜਾਤਾ ਹੈ ਕਿ ਕਬੀਰ ਸਾਹਿਬ ਕੀ ਬਾਣੀ ਨਾਨਕ ਤਥਾ ਉਨਕੇ ਸਥਾਨਪੁਤ੍ਰੋਂ ਨੇ ਸਥਾਨ ਸਥਾਨ ਪਰ ਅਪਨੀ ਪੁਸਤਕ ਮੇਂ ਲਿਖੀ ਹੈ"।*

ਕਬੀਰ ਜੀ ਦੇ ਵਿਆਪਕ 'ਧਰਮ ਦਾ ਪ੍ਰਚਾਰ' ਦਾ ਭਾਵ ਹੈ ਕਿ ਸਿੱਖ ਧਰਮ ਦਾ ਪ੍ਰਚਾਰ, ਕਿਉਂਕਿ ਇਹੀ ਧਰਮ ਪੰਜਾਬ ਵਿੱਚ ਸਿੱਖ ਧਰਮ ਦੀ ਜੜ੍ਹ ਹੈ।' ਜੇਕਰ ਉਹ ਪੜਤਾਲ ਕੇ ਲਿਖਦੇ ਤਦ ਲਿਖਤ ਇਸਤੋਂ ਉਲਟ ਹੁੰਦੀ।

There can be no doubt that the teaching of Kabir exercised a most important influence through out upper India in the fifteenth and sixteenth centuries. That it formed the basis of Sikh movement in Punjab, is clear from the fact that Kabir's sayings are constantly quoted by Nanak and his successors, the authors of the sacred writings which constitute the bible (Granth) of the Sikh religion. (Monier Williams, Religious Thoughts and Life in India, Chapter VI Page 158)

ਗੁਰੂ ਗ੍ਰੰਥ ਸਾਹਿਬ ਵਿੱਚ ਪੰਦਰਾਂ ਭਗਤਾਂ ਦੀ ਬਾਣੀ ਹੈ। ਉਨ੍ਹਾਂ ਵਿੱਚ ਕਬੀਰ ਜੀ ਦੇ ਪਹਿਲਾਂ ਦੇ ਮੰਨੇ ਜਾਂਦੇ ਗੁਰੂ ਰਾਮਾਨੰਦ ਦੀ ਭੀ ਬਾਣੀ ਹੈ। ਜੇ ਗੁਰੂ ਨਾਨਕ ਜੀ ਨੇ ਕਿਸੇ ਭਗਤ ਨੂੰ ਕੁੱਝ ਮੰਨਣਾ ਸੀ ਕਬੀਰ ਜੀ ਦੇ ਪਹਿਲੇ ਗੁਰੂ ਰਾਮਾਨੰਦ ਨੂੰ ਛੱਡ ਕੇ ਉਨ੍ਹਾਂ ਦੇ ਚੇਲੇ ਨੂੰ ਗੁਰੂ ਮੰਨਣਾ ਕਿਵੇਂ ਠੀਕ ਹੋਇਆ? ਗੁਰੂ ਜੀ ਨੇ ਤਾਂ ਰਾਮਾਨੰਦ ਜੀ ਨੂੰ ਸ਼ਾਂਤੀ ਬਖਸ਼ੀ ਸੀ ਜੋ ਰਾਮਾਨੰਦ ਨੇ ਆਪ ਮੰਨੀ ਹੈ।

ਇਸ ਸਾਹਿਬ ਨੇ ਆਪਣੀ ਖੋਜ ਪੜਤਾਲ ਦਾ ਅਧਾਰ ਪ੍ਰੋ. ਟਰੰਪ ਦੀ ਲਿਖਤ ਨੂੰ ਮੰਨਿਆ ਹੈ। ਵੱਡੀ ਪ੍ਰਮਾਣੀਕਤਾ ਇਹ ਦੱਸੀ ਹੈ ਕਿ 'ਟਰੰਪ ਸਾਹਿਬ ਨੇ ਲਾਹੌਰ ਜਾਕੇ ਖੋਜ ਕੀਤੀ ਹੈ'। ਖੋਜ ਲਾਹੌਰ ਜਾਕੇ ਕੀਤੀ ਹੋਵੇ ਜਾਂ ਨਨਕਾਣੇ ਸਾਹਿਬ ਰਾਏ ਭੋਇ ਕੀ ਤਲਵੰਡੀ। ਖੋਜ ਦਾ ਸੰਬੰਧ ਵਿਸ਼ੈ ਵਸਤੂ ਨਾਲ ਹੈ। ਗੁਰੂ ਨਾਨਕ ਸਾਹਿਬ ਵਟਾਲੇ ਵਿਆਹੇ ਹੋਏ ਸਨ। ਇਸ ਪ੍ਰਗਣੇ ਵਿੱਚ ਹੀ ਅੰਤਲੇ ਦਿਨੀਂ ਨਿਵਾਸ ਕੀਤਾ ਸੀ, ਏਥੋਂ ਹੀ ਏਧਰ ਓਧਰ ਜਾਂਦੇ ਰਹੇ ਤੇ ਆਸ ਪਾਸ ਭੀ ਵਿਚਰੇ। ਪਹਿਲਾਂ ਭੀ ਆਉਣ ਜਾਣ ਰਿਹਾ ਅਤੇ ਅੰਤ ਸਮੇ ਕਰਤਾਰਪੁਰ ਸਮਾਏ। ਇਸੇ ਇਲਾਕੇ ਦੇ ਪਿੰਡ ਕਾਦੀਆਂ ਵਿੱਚੋਂ, ਇਕ ਆਪ ਬਣੇ ਪੈਗੰਬਰ ਦੀ ਉਮਤ, ਮਿਰਜ਼ਈਆਂ ਜਾਂ ਕਾਦੀਆਨੀਆਂ ਨੇ- ਕਈ ਗ੍ਰੰਥ ਤੇ ਪੋਥਕੜੀਆਂ ਲਿਖਕੇ, 'ਗੁਰੂ ਨਾਨਕ ਜੀ ਮੁਸਲਮਾਨ ਸਨ,' ਹੋਣ ਦਾ ਬੜਾ ਪ੍ਰਚਾਰ ਕੀਤਾ ਹੈ। ਕਿਉਂਕਿ ਉਨ੍ਹਾਂ ਨੇ ਇਹ ਸਾਰਾ ਕੂੜ-ਕੁੱਸਤ ਗੁਰੂ ਨਾਨਕ ਜੀ ਦੇ ਕੇਂਦਰ ਟਿਕਾਣੇ ਬਟਾਲਾ ਪ੍ਰਗਣਾ ਵਿੱਚ ਬੈਠਕੇ ਲਿਖਿਆ ਹੈ ਕੀ ਇੰਝ ਉਨ੍ਹਾਂ ਦੀ ਗੱਲ ਵਧੇਰੇ ਜ਼ੋਰਦਾਰ ਬਣ ਜਾਂਦੀ ਹੈ? ਕਿਉਂਕਿ ਉਨ੍ਹਾਂ ਜੋ ਕੁੱਝ ਲਿਖਿਆ ਬਟਾਲੇ ਬੈਠਕੇ ਲਿਖਿਆ ਹੈ?

ਪ੍ਰੋਫੈਸਰ ਟ੍ਰੰਪ ਦੀ ਗੁਰੂ ਗ੍ਰੰਥ ਸਾਹਿਬ ਸਬੰਧੀ ਖੋਜ ਪੜਤਾਲ ਵਾਲੀ ਦ੍ਰਿਸ਼ਟੀ ਭਾਸ਼ਾਈ ਪੱਖ ਤੋਂ ਵਧੇਰੇ ਜਾਗ੍ਰਤ ਸੀ, ਗੁਰੂ ਗ੍ਰੰਥ ਸਾਹਿਬ ਦੀ ਬਹੁਭਾਂਤੀ ਭਾਸ਼ਾ ਦੀ ਵੰਨ-ਸੁਵੰਨਤਾ ਵੱਲ ਉਨ੍ਹਾਂ ਦੀ ਨਿਗਾਹ ਗਈ। ਤੇ ਉਸ ਪੱਖ ਨੂੰ ਉਘਾੜਿਆ। ਟ੍ਰੰਪ ਸਾਹਿਬ ਨੇ ਬਾਣੀ ਦੇ ਸਿਧਾਂਤਕ ਪਰਖ ਨਿਰਖ ਕਰਨ ਦੀ ਖੇਚਲ ਨਹੀਂ ਕੀਤੀ। ਨਾ ਉਹ ਕਰ ਸਕਦੇ ਸਨ। ਭਗਤ ਬਾਣੀ ਅਤੇ ਗੁਰਬਾਣੀ ਲਈ ਇੱਕ ਅਰਸਾ ਚਾਹੀਦਾ ਹੈ। ਅਜੇਹੀ ਪੜਤਾਲ ਤਾਂ ਹੁਣ ਤੱਕ ਸਿੱਖ ਵਿਦਵਾਨ ਭੀ ਨਹੀਂ ਕਰ ਸਕੇ। ਕਈ ਪੜਤਾਲ ਕਰਦੇ ਲੰਕਾ ਦੀ ਥਾ ਬਲੰਕਾ ਭੀ ਜਾ ਡਿਗੇ ਹਨ। ਕੋਈ ਵਿਅਕਤੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਹਿਸਾਬੀ ਢੰਗ

ਨਾਲ ਬਾਣੀਆਂ ਦਾ ਜੋੜ ਲਾਵੇ, ਕਿ ਇਸ ਭਗਤ ਦੀ ਬਾਣੀ ਇਤਨੀ ਹੈ ਇਹ ਗਿਣਤੀ ਮਿਣਤੀ ਸਾਨੂੰ ਬਾਣੀ ਦੇ ਸਾਰ ਤੱਕ ਨਹੀਂ ਪਹੁੰਚਾਉਂਦੀ। ਜਿਸ ਦੀ ਬਾਣੀ ਵਧੇਰੇ ਹੈ ਉਹ ਵੱਡਾ ਭਗਤ ਜਾਂ ਹੋਰ ਭਗਤਾਂ, ਬਲਕਿ ਗੁਰੂਆਂ ਦਾ ਗੁਰੂ ਹੈ ਇਹ ਢੰਗ ਵੀ ਠੀਕ ਨਹੀਂ। ਇਹ ਸੋਧ ਔਕੜਾਂ ਵਿੱਚ ਪਾਉਣ ਵਾਲੀ ਹੈ।

ਪ੍ਰੋਫੈਸਰ ਦਵੇਂਦਰ ਨਾਥ ਰਾਏ, ਬੀ. ਏ. ਐਲ. ਐਮ. ਐਸ. ਕਾਲਜ, ਭਵਾਨੀਪੁਰ ਕਾਲਜ ਦੇ ਪ੍ਰੋ. ਕੈਲਾਸ਼ ਚੰਦ੍ਰ ਮੰਨਾ, ਬੀ.ਏ. ਨੇ 'ਭਾਰਤ ਕਾ ਸੰਖੇਪ ਇਤਿਹਾਸ' (੧੦੫ ਸਫੇ) ਵਿਚ ਲਿਖਿਆ ਹੈ:

'ਰਾਮਾਨੰਦ ਕੇ ਬਾਰਹ ਸ਼ਿਸ਼ੋਂ ਮੇਂ ਕਬੀਰ ਬੜੇ ਹੀ ਸੁਪ੍ਰਖਯਾਤ ਹੋਏ। ਨਾਨਕ ਨੇ ਸਭ ਧਾਰਮਕ ਯੁਕਤੀਆਂ ਕਬੀਰ ਸਾਹਿਬ ਸੇ ਹੀ ਸੀਖੀਂ। ਅੱਗੇ ਚੱਲਕੇ ਇਹ ਲਿਖਦੇ ਹਨ, ਨਾਨਕ ਨੇ ਸਿੱਖ ਧਰਮ ਪੰਦਰ੍ਹਵੀਂ ਸ਼ਤਾਬਦੀ ਮੇਂ ਸਥਾਪਤ ਕੀਆ। ਉਨ੍ਹੋਂ ਨੇ ਸਭ ਧਾਰਮਕ ਰੀਤੀਆਂ 'ਕਬੀਰ ਸਾਹਿਬ ਸੇ ਸੀਖੀਂ :-

Kabir was the most celebrated of the twelve desciples of Ramanand........ He lived in the fifteenth century, Nanak appears to have been chiefly indebted for his religious notions to Kabir.

Nanak founded the Sikh brotherhood in the fifteenth century. He is said to have derived his religious notions from Kabir. (Kailash Chander Manna B.A. and Devendra Nath Roy B.A. 'A brief Sketch of the History of India Page 105)

ਦੇਖਿਆ ਜਾ ਸਕਦਾ ਹੈ ਕਿ ਹਰ ਵਿਦਵਾਨ ਉਹੋ ਹੀ ਘਿਸੀ ਪਿਟੀ ਗੱਲ ਕਰ ਰਿਹਾ ਹੈ 'ਯੁਕਤੀਆਂ ਗੁਰੂ ਨਾਨਕ ਨੇ ਕਬੀਰ ਸਾਹਿਬ ਸੇ ਸੀਖੀਂ।' 'ਕਬੀਰ ਸੇ ਪ੍ਰਭਾਵਤ ਹੂਏ'। ਕੋਈ ਕਬੀਰ ਬਾਣੀ ਵਿੱਚੋਂ ਕਬੀਰ ਨੂੰ ਜਾਣਦਾ ਤਾਂ ਹੀ ਠੀਕ ਲਿਖਦਾ।

ਗੁਰੂ ਨਾਨਕ ਜੀ ਨੇ ਕਬੀਰ ਜੀ ਤੋਂ ਕੇਹੜੀਆਂ ਧਾਰਮਕ ਯੁਕਤੀਆਂ ਸਿੱਖੀਆਂ ? ਕਬੀਰ ਜੀ ਦੇ ਨਾਲ ਸਿੱਖੀ ਦੀ ਕਿਸ ਰੀਤੀ ਦਾ ਕੇਹੜਾ ਅੰਸ ਮਿਲਦਾ ਹੈ, ਜਿਸ ਨੂੰ ਕਬੀਰ ਜੀ ਤੋਂ ਸਿੱਖ ਕੇ ਆਪਣੇ ਧਰਮ ਵਿੱਚ ਪ੍ਰਚੱਲਤ ਕੀਤਾ? ਇਸ ਦਾ ਨਿਰਣੈ ਕਿਸੇ ਹੋਰ ਦਾ ਕਥਨ ਨਹੀਂ, ਕਬੀਰ ਜੀ ਦੀ ਬਾਣੀ ਕਰਦੀ ਹੈ। ਥੋੜ੍ਹਾ ਅੱਖਾਂ ਖੋਲ੍ਹ ਕੇ ਪੜ੍ਹਨ ਦੀ ਲੋੜ ਹੈ।

ਸਾਡਾ ਦਾਹਵਾ ਹੈ, ਜਿਸਦਾ ਸਾਡੇ ਪਾਸ ਕਬੀਰ ਬਾਣੀ ਪ੍ਰਮਾਣ ਹੈ, ਕਬੀਰ ਜੀ ਨੇ, ਗੁਰੂ ਨਾਨਕ ਜੀ ਤੋਂ (੧) ਸਤਿਨਾਮ ਮੰਤਰ ਪ੍ਰਾਪਤ ਕਰ ਕੇ ਪਰਚੱਲਤ ਕੀਤਾ। (੨) ਕ,ਖ,ਗ,ਘ, ਗੁਰਮੁਖੀ ਉਚਾਰਣ ਗੁਰੂ ਨਾਨਕ ਜੀ ਤੋਂ ਸਿੱਖ ਕੇ ਬਾਵਨ ਅਖਰੀ ਵਿੱਚ ਵਰਤਿਆ। (੩) ਹੋਰ ਅਨੇਕਾਂ ਕਿਸਮਾਂ ਦੇ ਖਿਆਲਾਂ ਵਿੱਚ ਗੁਰੂ ਨਾਨਕ ਜੀ ਦੇ ਮੇਲ ਨਾਲ ਪਲਟਾ ਆਇਆ, ਜਿਸਨੂੰ ਕਬੀਰ ਜੀ ਮੁੜ ਮੁੜ ਸਵੀਕਾਰ ਕਰਦੇ ਹਨ। ਕਬੀਰ ਤੋਂ ਗੁਰੂ ਨਾਨਕ ਜੀ ਦੀ ਇੱਕ ਭੀ ਜੁਗਤੀ ਸਿੱਖਣ ਦੀ ਇੱਕ ਭੀ ਮਿਸਾਲ ਦਿੱਤੀ ਜਾ ਸਕਦੀ, ਜਿਸਤੋਂ ਇਹ ਪਤ੍ਹਾ ਚੱਲੇ ਕਿ ਗੁਰੂ ਨਾਨਕ ਜੀ ਨੇ ਆਪਣੀ ਪਹਿਲੀ ਮਾਨਤਾ ਰੱਦ ਕੇ ਕਬੀਰ ਜੀ ਦੀ ਦੱਸੀ ਨਵੀਂ ਰੀਤ ਅਪਣਾਈ ਹੈ।

ਗੁਰੂ ਨਾਨਕ ਜੀ ਨੇ ਇਸਤਰੀ ਜਾਤੀ ਦੀ ਸਮਾਨਤਾ ਤੇ ਸਤਿਕਾਰ ਦਾ ਸਥਾਨ ਨਿਰਧਾਰਤ

ਕੀਤਾ। ਮਾਸ ਜਹੇ ਮਸਲਿਆਂ ਉੱਤੇ ਵਿਆਪਕ ਦ੍ਰਿਸ਼ਟੀ '*ਬਾਬਾ ਸੋ ਖਾਣਾ ਖੁਸੀ ਖੁਆਰ*' ਵਾਲੀ ਦ੍ਰਿਸ਼ਟੀ ਦਿੱਤੀ। ਗੁਰੂ ਨਾਨਕ ਕਬੀਰ ਜੀ ਨੂੰ ਸਮਦ੍ਰਿਸ਼ਟਾ ਬਣਾਉਣ ਵਿੱਚ ਸਹਾਈ ਹੋਏ। ਕਬੀਰ ਜੀ ਦੀ ਪਹਿਲੀ ਅਵਸਥਾ ਵਾਲੇ ਖਿਆਲ ਜੋ ਉਨ੍ਹਾਂ ਦੀ ਬਾਣੀ ਵਿੱਚੋਂ ਥਾਂ ਥਾਂ ਮਿਲਦੇ ਹਨ, ਬਦਲੇ। ਕਬੀਰ ਜੀ ਦਾ ਇਸਤ੍ਰੀਆਂ ਬਾਰੇ ਨਜ਼ਰੀਆ ਭੀ ਪ੍ਰਸੰਸਾ ਯੋਗ ਨਹੀਂ ਸੀ, ਯੋਗੀਆਂ ਦੇ ਇੜਾ ਪਿੰਗਲਾ ਵਾਲੀਆਂ ਕਰਮ ਕਾਂਡੀ ਸਿੱਖਿਆਂ ਲਈਆਂ, ਭਾਰੀ ਤਪ ਕੀਤੇ। ਫਿਰ '*ਬੁਧ ਬਦਲੀ*' ਤਦ ਸਹਿਜ ਯੋਗ ਜਾਣਿਆ।

ਗੁਰੂ ਨਾਨਕ ਜੀ ਨੇ ਕਬੀਰ ਤੋਂ ਕੀ ਸਿਖਿਆ? ਸੂਤਕ, ਪਾਤਕ, ਜਾਂ ਹਰ ਰੋਜ਼ ਚੁਲ੍ਹਾ ਚੌਕਾ ਲਿੱਪਣ ਪੋਚਣ ਦੀ ਕਿਰਿਆ, ਜਿਸਦਾ ਉਸ ਨੇ ਆਪ ਹੀ, ਗੁਰੂ ਗਿਆਨ ਪਿੱਛੋਂ, ਛੱਡ ਕੇ ਵਿਰੋਧ ਕੀਤਾ ਸੀ? ਗੁਰੂ ਨਾਨਕ ਜੀ ਨੇ ਇੰਨ੍ਹਾਂ ਸਾਰੀਆਂ ਕਰਮਕਾਂਡੀ ਰੀਤਾਂ ਨੂੰ ਅਰੰਭ ਵਿੱਚ ਹੀ ਰੱਦ ਕਰ ਦਿੱਤਾ ਸੀ। ਗੁਰੂ ਨਾਨਕ ਜੀ, ਕਬੀਰ ਤੋਂ ਕੀ ਜੁਗਤ ਸਿੱਖ ਸਕਦੇ ਸਨ? '*ਸਾਵਲ ਸੁੰਦਰ ਰਮਈਆ ਦਾ ਰਾਮ*, ਜਾਂ ਓਮ ਰਾਮ:ਏ ਰਾਮ:, ਜਾਂ ਓਮ ਕ੍ਰਿਸ਼ਣਾ ਵਾਸ ਦੇਵਹ: ਆਦਿ ਕਿਰਤਮ ਨਾਮ, ਕਬੀਰ ਜੀ ਦੀਆਂ ਮੂਲ ਧਾਰਮਕ ਰੀਤੀਆਂ ਤੇ ਯੁਗਤਾਂ ਤਾਂ ਇਹੋ ਹੋ ਸਕਦੀਆਂ ਸਨ। ਕਬੀਰ ਜੀ ਅਜੇਹੇ ਵੇਲਿਆਂ ਤੇ ਖੁਦ ਆਕੇ ਗਵਾਹੀ ਨਾ ਦਿੰਦੇ ਪਤਾ ਨਹੀਂ ਉਨ੍ਹਾਂ ਦੇ ਚੇਲੇ ਜਾਂ ਭੁੱਲੜ ਲੋਕ ਆਸਮਾਨ ਉੱਤੋਂ ਕਿਤਨੇ ਕੁ ਖਿਆਲੀ ਤਾਰੇ ਤੋੜਦੇ। ਕਬੀਰ ਜੀ ਇਹੋ ਰੀਤਾਂ ਇਕ ਇਕ ਕਰਕੇ ਛੱਡਦੇ ਹੋਏ ਖੁਦ ਐਲਾਨ ਕਰਦੇ ਹੋਏ ਅੰਤ ਵਿੱਚ ਕਹਿੰਦੇ ਹਨ, ਮੈਨੂੰ ਸਤਿਗੁਰ ਮਿਲਿਆ *ਉਸਨੇ ਮੇਰੀ ਦੁਬਿਧਾ ਖੋਈ।* ਸੱਚੇ ਕਬੀਰ ਜੀ ਹੋਏ ਕਿ ਉਨ੍ਹਾਂ ਦੇ ਚੇਲੇ? ਜਾਂ ਉਨ੍ਹਾਂ ਦੇ ਨਾਮ ਉੱਤੇ ਕਲਪਨਾ ਦੇ ਨੌ ਛੱਤੇ ਮਹਿਲ ਉਸਾਰਨ ਵਾਲੇ ਖੋਜੀ ਤੇ ਵਿਆਖਿਆਕਾਰ?

ਅੱਠਵਾਂ ਹਵਾਲਾ ਜੇ. ਡੀ. ਕਨਿੰਘਮ ਸਾਹਿਬ ਦਾ ਦਿੱਤਾ ਹੈ। ਕਨਿੰਘਮ ਸਾਹਿਬ ਨੇ ਅੰਗਰੇਜ਼ਾਂ ਦੇ ਪੰਜਾਬ ਉੱਤੇ ਕਬਜ਼ਾ ਕਰਨ ਸਮੇਂ ਸਿੱਖਾਂ ਵਿਰੁੱਧ ਯੁੱਧ ਲੜੇ ਸੀ, ਅੰਗਰੇਜ਼ਾਂ ਨਾਲ ਹੋਈਆਂ ਲੜਾਈਆਂ ਬਾਰੇ ਸਚਾਈ ਮੁੱਖ ਰੱਖ ਕੇ ਇੱਕ ਇਤਿਹਾਸਕ ਪੁਸਤਕ ਲਿਖੀ। ਸਿੱਖਾਂ ਦੀ ਯੁੱਧ ਕਰਨ ਦੀ ਬਹਾਦਰੀ ਤੋਂ ਪ੍ਰਭਾਵਤ ਹੋਕੇ ਸਿੱਖ ਧਰਮ ਦੀ ਵਿੱਥਿਆ ਠੀਕ ਠੀਕ ਪੁਸਤਕ ੧੮੪੯ ਵਿੱਚ ਛਪੀ। ਇਸ ਪੁਸਤਕ ਵਿਚ ਸੱਚ ਲਿਖਣ ਕਾਰਨ ਸਾਹਿਬ ਬਹਾਦਰ ਨੂੰ ਉੱਚ ਪਦਵੀਂ ਤੋਂ ਹੱਥ ਧੋਣੇ ਪਏ।

ਗੁਰਬਾਣੀ ਜਾਂ ਗੁਰਮਤਿ ਬਾਰੇ ਕਨਿੰਘਮ ਸਾਹਿਬ ਦੀ ਅੰਦਰੂਨੀ ਵਾਕਫੀ ਬਹੁਤ ਪਤਲੀ ਸੀ ਇਸ ਦਾ ਪਤਾ ਇੱਕ ਵੇਰਵੇ ਤੋਂ ਲਗਾਇਆ ਜਾ ਸਕਦਾ ਹੈ। ਉਨ੍ਹਾਂ ਆਪਣੀ ਪੁਸਤਕ ਦੀ ਪਹਿਲੀ ਅੰਤਿਕਾ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਵਿੱਚ ਆਈਆਂ ਬਾਣੀਆਂ ਦੀ ਵਾਕਫੀ ਦਿੰਦਿਆਂ ਸਫ਼ਾ ੩੨੫ ਉੱਤੇ ਕੁੱਝ ਵੇਰਵਾ ਲਿਖਿਆ ਹੈ: ਬਾਣੀਆਂ ਦਾ ਉਹ ਵੇਰਵਾ ਭਾਈ ਬੰਨੋ ਦੀਆ ਵਾਧੂ ਬਾਣੀਆਂ ਦੀ ਬੀੜ ਵਾਲੇ ਸਰੂਪ ਤੋਂ ਲਿਆ ਹੈ। ਵੇਰਵੇ ਦੇ ਅੰਤ ਵਿਚ ਉਨ੍ਹਾਂ ਵਾਧੂ ਬਾਣੀਆਂ ਦੀ ਸੂਚੀ ਦਿੱਤੀ ਹੈ। ਰਤਨਮਾਲ ਤੱਕ ਸਾਰੀਆਂ ਬਾਣੀਆਂ ਲਿਖੀਆਂ ਦੱਸੀਆਂ ਗਈਆਂ ਹਨ। ਰਾਗਮਾਲਾ ਦਾ ਜ਼ਿਕਰ ਨਹੀਂ, ਜਦੋਂ ਕਿ ਆਮ ਤੌਰ ਤੇ ਭਾਈ ਬੰਨੋ ਵਾਲੀਆਂ ਬੀੜਾਂ ਵਿੱਚ ਰਾਗਮਾਲਾ ਸ਼ਾਮਲ ਹੁੰਦੀ ਹੈ ਕਿਉਂ ਕਿ ਇਸ ਸ਼ਾਖ ਦੀਆਂ ਬੀੜਾਂ ਦੇ ਵਿਚਕਾਰ ਵੀ ਕੁੱਝ ਸ਼ਬਦ ਤੇ ਵਾਧੂ ਰਚਨਾਵਾਂ ਮਿਲਦੀਆਂ ਹਨ। ਜਿਵੇਂ ਰਾਗ ਮਾਰੂ ਵਿੱਚ ਮੀਰਾਂਬਾਈ ਦਾ ਪਦਾ, ਸੂਰਦਾਸ ਦਾ ਪੂਰਾ ਪਦਾ, ਸੋਰਠ ਰਾਗ ਵਿੱਚ '*ਅਉਧੂ ਸੋ ਜੋਗੀ ਗੁਰ ਮੇਰਾ*'। ਇਸ ਬੀੜ ਦੀਆਂ ਸ਼ਾਖਾਂ ਵਿੱਚ ਹੁੰਦੇ ਹਨ। ਕਨਿੰਘਮ ਸਾਹਿਬ ਨੇ ਜਿਸ ਬੀੜ ਦਾ ਹਵਾਲਾ ਦਿੱਤਾ, ਉਸ

ਵਿੱਚ ਗੁਰੂ ਗ੍ਰੰਥ ਸਾਹਿਬ ਵਿੱਚ 'ਮੀਰਾਂਬਾਈ' ਦਾ ਪਦ ਭੀ ਸ਼ਾਮਿਲ ਹੈ। ਜਿਸ ਤੋਂ ਪ੍ਰਗਟ ਹੈ ਸਾਹਿਬ ਬਹਾਦਰ ਵੇਰਵਾ ਦੇਣ ਵੇਲੇ ਪੂਰਾ ਇਨਸਾਫ਼ ਨਾ ਕਰ ਸਕੇ। ਉਨ੍ਹਾਂ ਬਹੁਤਾ ਕੁੱਝ ਸਿੱਖਾਂ ਬਾਰੇ ਮੈਲਕਾਮ ਸਾਹਿਬ ਦੇ "ਸਕੈਚ ਆਫ ਸਿਖਸ" ਤੋਂ ਲਿਆ ਹੈ। ਉਸਦੇ ਹੀ ਥਾਂ ਥਾਂ ਹਵਾਲੇ ਹਨ। ਕਨਿੰਘਮ ਸਾਹਿਬ ਨੂੰ ਗੁਰੂ ਗ੍ਰੰਥ ਸਾਹਿਬ ਬਾਰੇ ਅੰਦਰੂਨੀ ਅਤੇ ਸੰਬੰਧਿਤ ਜਾਣਕਾਰੀ ਨਹੀਂ ਸੀ। ਫਿਰ ਵੀ ਜੋ ਉਨ੍ਹਾਂ ਗੁਰੂ ਨਾਨਕ ਅਤੇ ਕਬੀਰ ਦੇ ਸੰਬੰਧਾਂ ਬਾਰੇ ਲਿਖਿਆ ਉਸ ਵਿੱਚ ਪਹਿਲੇ ਵਿਦਵਾਨਾਂ ਵਾਂਗ ਮੱਖੀ ਉੱਤੇ ਮੱਖੀ ਨਹੀਂ ਮਾਰੀ। ਉਨ੍ਹਾਂ ਦਾ ਹੋਰ ਲਿਖਾਰੀਆਂ ਵਾਂਗ ਕੋਰਾ ਝੂਠ ਥੱਪਣ ਸਮੇਂ ਮਨ ਨਹੀਂ ਮੰਨਿਆ: ਕਨਿੰਘਮ ਸਾਹਿਬ ਨੇ ਇਹੋ ਕਿਹਾ ਹੈ *ਸੰਭਵ ਹੋ ਸਕਦਾ ਹੈ ਕਬੀਰ ਅਤੇ ਗੋਰਖ ਦੀ ਸਿਖਿਆ ਨੇ ਨਾਨਕ ਦੇ ਅੰਤਹਿ ਕਰਨ ਉੱਤੇ ਬੜਾ ਭਾਰੀ ਅਤੇ ਸਥਿਰ ਪ੍ਰਭਾਵ ਪਾਇਆ ਹੋਵੇ।* ਗੁਰੂ ਨਾਨਕ ਬਾਣੀ ਪੜ੍ਹਨ ਤੇ ਵਿਚਾਰਨ ਵਾਲੇ ਜਾਣਦੇ ਹਨ, ਗੁਰੂ ਜੀ ਦੇ ਅੰਤਹਿ ਕਰਣ ਉਤੇ ਪ੍ਰਭਾਵ ਕਬੀਰ ਜੀ ਦਾ ਕਿਸੇ ਭੀ ਤਰ੍ਹਾਂ ਦਾ ਨਹੀਂ ਪਿਆ, ਗੁਰੂ ਨਾਨਕ ਜੀ ਨੇ ਜਿਵੇਂ ਕਈ ਹੋਰ ਮਿਲਣ ਵਾਲਿਆਂ ਨੂੰ ਪ੍ਰਭਾਵਤ ਕੀਤਾ ਉਸੇ ਤਰ੍ਹਾਂ ਕਬੀਰ ਜੀ ਨੂੰ ਪ੍ਰਭਾਵਤ ਕੀਤਾ। ਇਸ ਪੱਖ ਤੇ ਚਰਚਾ ਇਸ ਸੈਂਚੀ ਵਿਚ ਹੋਰ ਥਾਂ ਕੀਤੀ ਗਈ ਹੈ। ਗੋਰਖ ਪੰਥੀ ਸਿੱਧਾਂ ਨਾਥਾਂ ਨਾਲ ਸ੍ਰੀ ਗੁਰੂ ਜੀ ਦੀਆਂ ਗੋਸ਼ਟਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਲਿਖੀਆਂ ਹੋਈਆਂ ਹਨ। ਗੁਰੂ ਜੀ ਨੇ ਗੋਰਖ, ਭਰਥਰੀ, ਚਰਪਟ ਨਾਥਾਂ ਨੂੰ ਸੰਬੋਧਨ ਕਰਕੇ ਹਰ ਥਾਂ ਆਪਣੀ ਜੈ ਜੈ ਕਾਰ ਕਰਾਈ ਹੈ। ਭਾਈ ਗੁਰਦਾਸ ਜੀ ਦਾ ਕਥਨ ਹੈ:

*ਬਾਬੇ ਕੀਤੀ ਸਿਧ ਗੋਸ਼ਟਿ ਸ਼ਬਦ ਸਾਂਤ ਸਿਧਾਂ ਵਿਚ ਆਈ। ਚੜ੍ਹਿਆ ਸੋਧਣ ਧਰਤ ਲੁਕਾਈ।*

ਕਬੀਰ ਜੀ ਵੱਲੋਂ ਗੁਰੂ (ਨਾਨਕ) ਜੀ ਪ੍ਰਤੀ ਭਰਪੂਰ ਸ਼ਰਧਾ ਵਿੱਚ ਭਿੱਜੀ ਬਾਣੀ ਦੱਸਦੀ ਹੈ ਕਿ ਸਿੱਧਾਂ ਵਾਂਗ ਕਬੀਰ ਜੀ ਨੂੰ ਵੀ ਗੁਰੂ ਜੀ ਤੋਂ ਸ਼ਾਂਤੀ ਪ੍ਰਾਪਤ ਹੋਈ ਸੀ। ਇਹ ਗੱਲ ਇਕੱਲੀ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਬਾਣੀ ਤੋਂ ਪ੍ਰਮਾਣੀਕ ਰੂਪ ਵਿੱਚ ਹੀ ਨਹੀਂ, ਕਬੀਰ ਪੰਥੀਆਂ ਦੇ ਆਪਣੇ ਗ੍ਰੰਥਾਂ ਵਿੱਚ ਵੀ ਸਤਿਗੁਰਾਂ ਪ੍ਰਤੀ ਸ਼ਰਧਾ ਦਾ ਇਹ ਅੰਗ ਪ੍ਰਬਲ ਹੈ। ਸਤਿਨਾਮ ਦੀ ਪ੍ਰਾਪਤੀ ਦੇ ਵਾਕ ਕਬੀਰ ਬਾਣੀ ਵਿੱਚੋਂ ਮਿਲਦੇ ਹਨ: ਅਤੇ ਉਸ ਬਾਣੀ ਵਿੱਚੋਂ ਮਿਲਦੇ ਹਨ, ਜਿਸ ਨੂੰ ਕਬੀਰ ਪੰਥੀ ਸਭ ਤੋਂ ਵਧੇਰੇ, ਗੁਰੂ ਗ੍ਰੰਥ ਸਾਹਿਬ ਨਾਲੋਂ ਵੀ ਮਹੱਤਵ ਪੂਰਣ ਸਮਝਦੇ ਹਨ। ਜਿਵੇਂ ਕਬੀਰ ਸਾਗਰ ਅਤੇ ਕਬੀਰ ਬਚਨਾਵਲੀ ਆਦਿ। *ਕਨਿੰਘਮ ਸਾਹਿਬ ਦੀ ਅਸਲ ਟੂਕ ਇਸ ਤਰ੍ਹਾਂ ਹੈ:*

Nor it is improbable that the homilies of Kabir and Gorakh had fallen upon his (Nanak's) susceptible mind with a powerful and enduring effect. (J.D. Cunningham 'History of the Sikhs' Page 36)

ਬਹਿਸ ਦਾ ਸਾਰ ਇਹ ਹੈ, ਜਿਨ੍ਹਾਂ ਲਿਖਤਾਂ ਰਾਹੀਂ ਗੁਰੂ ਨਾਨਕ ਜੀ ਕਬੀਰ ਜੀ ਤੋਂ ਪ੍ਰਭਾਵਤ ਹੋਏ ਦੱਸੇ ਜਾਂਦੇ ਹਨ, ਉਹ ਸੁਣੀਆਂ ਸੁਣਾਈਆਂ ਗੱਲਾਂ ਹਨ, ਇੱਕ ਲਿਖਾਰੀ ਦੀ ਲਿਖਤ ਉੱਤੇ ਮੱਖੀ ਉੱਤੇ ਮੱਖੀ ਮਾਰਨ ਦੇ ਤੁੱਲ ਹੈ। ਖੁਦ ਸੋਚ ਵਿਚਾਰ ਤੇ ਖੋਜ ਪੜਤਾਲ ਕਿਸੇ ਨੇ ਨਹੀਂ ਕੀਤੀ।

ਦਾਦੂ ਪੰਥੀਆਂ ਦੀ ਪ੍ਰਾਚੀਨ ਭਗਤਮਾਲਾ ਦੱਸਦੀ ਹੈ ਕਿ ਗੁਰੂ ਨਾਨਕ ਨਿਰਗੁਣ ਪੰਥੀ ਸਿਧਾਂਤਾਂ ਦੇ ਸੂਰਜ ਅਤੇ ਮੋਢੀ ਸਨ। ਗੁਰੂ ਨਾਨਕ ਜੀ ਉੱਤੇ ਕਬੀਰ ਜੀ ਦਾ ਪ੍ਰਭਾਵ ਪਿਆ ਹੁੰਦਾ ਤਾਂ ਇਸ ਭਗਤਮਾਲ ਗ੍ਰੰਥ ਦਾ ਲੇਖਕ ਗੁਰੂ ਨਾਨਕ ਜੀ ਨੂੰ ਕਬੀਰ ਜੀ ਦਾ ਸ਼ਿਸ਼, ਸਿੱਖ

ਧਰਮ ਦਾ ਸੰਚਾਲਕ ਨਾ ਵੀ ਲਿਖਦਾ ਕਬੀਰ ਜੀ ਦਾ ਨਾਮ ਪਹਿਲਾਂ, ਗੁਰੂ ਜੀ ਦਾ ਨਾਮ ਦੂਜੀ ਥਾਂ ਉੱਤੇ ਰੱਖਦਾ, ਜਿਵੇਂ ਨਵੀਨ ਖੋਜੀ ਨਿਰਗੁਣ ਭਗਤੀ ਦੇ ਪਰਿਵਰਤਕ ਕਬੀਰ ਜੀ ਨੂੰ ਪਹਿਲਾਂ, ਗੁਰੂ ਨਾਨਕ ਜੀ ਨੂੰ ਪਿੱਛੋਂ ਕਰਕੇ ਲਿਖਦੇ ਹਨ। ਵੈਸ਼ਨਵ ਪੰਥੀ ਭਗਤਾਂ ਦੀ ਭਗਤਮਾਲਾ ਦੇ ਲੇਖਕ 'ਨਾਭਾ' ਜੀ ਨੇ ਭੀ ਦੂਰ ਨੇੜਿਉਂ ਜ਼ਰੂਰ ਘੁੰਡੀਆਂ ਮੇਲਕੇ ਗੁਰੂ ਨਾਨਕ ਜੀ ਨੂੰ ਭਗਤੀ ਮੱਤ ਵਾਲੇ ਵੈਸ਼ਨਵ ਪੰਥੀਆਂ ਵਿੱਚ ਸ਼ਾਮਲ ਕਰਨਾ ਸੀ। ਇਹ ਭਗਤਮਾਲਾ ਗੁਰੂ ਅਰਜਨ ਜੀ ਦੇ ਸਮੇਂ ਦੀ ਲਿਖੀ ਹੋਈ ਹੈ ਜਦੋਂ ਸਿੱਖੀ ਲਹਿਰ ਦੂਰ ਦੁਰਾਡੇ ਫੈਲ ਚੁੱਕੀ ਸੀ। ਜੇ ਅਜੇਹੀ ਗੱਲ ਦੀ ਗੁੰਜਾਇਸ਼ ਹੁੰਦੀ ਤਾਂ ਨਾਭਾ ਜੀ ਭੀ ਕਿਸੇ ਥਾਂ ਜ਼ਰੂਰ ਇਸ਼ਾਰਾ ਕਰਦੇ। ਅੰਗਰੇਜ਼ ਵਿਦਵਾਨਾਂ ਦੀਆਂ ਇਸ ਭਾਂਤ ਦੀਆਂ ਲਿਖਤਾਂ- *'ਕਬੀਰ ਜੀ ਸੇ ਗੁਰੂ ਨਾਨਕ ਪ੍ਰਭਾਵਤ ਹੁਏ*- ਦਾ ਸੋਮਾ ਕਬੀਰ ਪੰਥੀਆਂ ਦੀਆਂ ਮਨੋਕਲਪਨਾਂ ਹਨ। ਕਬੀਰ ਪੰਥੀਆਂ ਤੋਂ ਸੁਣ ਸੁਣਾਕੇ ਅੰਗਰੇਜ਼ ਲਿਖਾਰੀਆਂ ਨੇ ਅੱਗੇ ਲਿਖਿਆ ਤੇ ਗ਼ਲਤ ਮਾਨਤਾ ਪ੍ਰਚੱਲਤ ਹੋ ਗਈ। ਜਿਸ ਦਾ ਸਿਧਾਂਤਕ ਤੇ ਇਤਿਹਾਸਕ ਅਧਾਰ ਉੱਕਾ ਹੀ ਨਹੀਂ। ਬਹੁਤੀਆਂ ਲਿਖਤਾਂ ਦਾ ਮੁਖ ਕਾਰਨ ਟ੍ਰੰਪ ਸਾਹਿਬ ਦੀ ਦਿੱਤੀ ਕੱਚੀ ਜਾਣਕਾਰੀ ਹੈ। ਏਹੋ ਗੱਲ ਵੱਖੋ ਵੱਖਰੇ ਲਿਖਾਰੀਆਂ ਨੇ ਪਹਿਲਾਂ ਦੇ ਮੁੱਖ ਹਵਾਲੇ ਦੇ ਕੇ ਉਨ੍ਹਾਂ ਦੇ ਹੂ-ਬਹੂ ਫਿਕਰਿਆਂ ਤੇ ਵਾਕਾਂ ਵਿੱਚ ਸਭਨਾਂ ਨੇ ਮੁੜ ਮੁੜ ਦੁਹਰਾਈ ਹੈ। ਕਬੀਰ ਜੀ, ਇਨ੍ਹਾਂ ਲੋਕਾਂ ਦੀਆਂ ਮਨੋ ਕਲਪਨਾਂ ਗੁਰੂ ਕਿਰਪਾ ਨਾਲ ਹੋਈ ਪ੍ਰਾਪਤੀ ਦੱਸ ਕੇ ਇੱਕ ਤੋਂ ਵਧੀਕ ਵਾਰ ਦੁਹਰਾ ਦੁਹਰਾ ਕੇ ਕੱਟ ਰਹੇ ਹਨ। ਕਬੀਰ ਜੀ ਦੀ ਸ਼ਰਧਾ ਅਜੇਹੇ ਲੋਕਾਂ ਦੀ ਧੂੜੀ ਹੋਈ ਧੂੜ ਸਾਫ ਕਰਨ ਲਈ ਖੁਦ ਹੀ ਕੰਮ ਕਰਦੀ ਹੈ। ਕਬੀਰ ਜੀ ਕਹਿੰਦੇ ਹਨ ਮੈਨੂੰ ਸਤਿਗੁਰੂ ਮਿਲਿਆ, ਉਸ ਨੇ ਸਤਿਨਾਮ ਮੰਤਰ ਦੇਕੇ ਮਨ ਸ਼ਾਂਤ ਕੀਤਾ, ਭਰਮ ਦੇ ਛਉੜ ਕੱਟੇ, ਸ਼ੰਕੇ ਨਵਿਰਤ ਕੀਤੇ:

*ਛੀਰ ਰੂਪ ਸਤਨਾਮ ਮੈ ਨੀਰ ਰੂਪ ਤਵਹਾਰ।*
*ਹੰਸ ਰੂਪ ਕੋਈ ਸਾਧ ਹੈ ਤਤ ਨ ਛਾਨਣ ਹਾਰ।।੪।। (ਕਬੀਰ ਬੋਧ ਸਫ਼ਾ-੧੨)*

ਗੁਰੂ ਨਾਨਕ ਜੀ ਦੀ ਬਾਣੀ ਤੋਂ ਸਪੱਸ਼ਟ ਹੈ, ਗੁਰੂ ਨਾਨਕ ਜੀ ਦਾ ਗੁਰੂ ਇੱਕ ਅਬਨਾਸ਼ੀ ਅਕਾਲ ਪੁਰਖ ਸੀ। ਜਨਮ ਸਾਖੀਆਂ ਦੀਆਂ ਲਿਖਤਾਂ ਉਸ ਦੀ ਪ੍ਰੋੜ੍ਹਤਾ ਤੇ ਵਿਆਖਿਆ ਕਰਦੀਆਂ ਹਨ।

ਦਾਦੂ ਪੰਥੀਆਂ ਦੀ ਭਗਤਮਾਲਾ ਵਿੱਚ ਗੁਰੂ ਨਾਨਕ ਜੀ ਦਾ ਪ੍ਰਸੰਗ, ਨਿਰਗੁਣ, ਨਿਰੰਜਨੀ, ਬ੍ਰਹਮ ਦੀ ਪਛਾਣ ਕਰਨ ਤੇ ਕਰਾਉਣ ਵਾਲੇ ਸੂਰਜ ਦੇ ਰੂਪ ਵਿੱਚ ਆਇਆ ਹੈ। ਅਜੇਹਾ ਗੁਰੂ ਨਾਨਕ ਜੀ ਦਾ ਕਿਸੇ ਨੂੰ ਗੁਰੂ ਮੰਨਣਾ, ਕਿਸੇ ਦੀ ਰਚਨਾ ਤੋਂ ਪ੍ਰਭਾਵਤ ਹੋਣਾ ਸਚਮੁਚ ਹੀ ਸੂਰਜ ਸਾਹਮਣੇ ਦੀਵੇ ਦਿਖਾਉਣਾ ਹੈ।

ਗੁਰੂ ਨਾਨਕ ਜੀ ਨੇ ਕਬੀਰ ਜੀ ਨੂੰ ਪ੍ਰਭਾਵਤ ਕੀਤਾ ਨਾ ਕਿ ਗੁਰੂ ਜੀ ਉਨ੍ਹਾਂ ਦੇ ਸ਼ਿਸ਼ ਬਣੇ। ਇਸ ਕਿਸਮ ਦੀਆਂ ਗੱਲਾਂ ਜਦੋਂ ਪ੍ਰਚਾਰੀਆਂ ਜਾਣ ਲੱਗੀਆਂ, ਸੱਚ ਪ੍ਰਗਟਾਉਣ ਵਾਲੇ ਵਿਦਵਾਨਾਂ ਨੇ ਉਸ ਸਮੇਂ ਹੀ ਗੰਭੀਰਤਾ ਨਾਲ ਠੀਕ ਪੱਖ ਲੈਕੇ ਕਬੀਰ ਪੰਥੀਆਂ ਦੀ ਕਲਪਨਾ ਰੱਦ ਕੀਤੀ ਸੀ:

ਪੰਡਤ ਅਯੁਧਿਆ ਸਿੰਘ ਨੇ ਬਨਾਰਸ ਯੂਨੀਵਰਸਿਟੀ ਵਿੱਚ ਹਿੰਦੀ ਭਾਸ਼ਾ ਬਾਰੇ ਕੁਝ ਭਾਸ਼ਣ ਦਿੱਤੇ ਜੋ ਹਿੰਦੀ ਭਾਸ਼ਾ ਦੇ ਮੂਲ ਵਿਕਾਸ ਗ੍ਰੰਥ ਵਿੱਚ ਛਪੇ ਹੋਏ ਮਿਲਦੇ ਹਨ। ਪੰਡਤ ਜੀ ਨੇ ਆਪਣੇ ਭਾਸ਼ਨ ਵਿੱਚ ਕਬੀਰ ਪੰਥੀਆਂ ਤੇ ਉਨ੍ਹਾਂ ਦੇ ਹਾਮੀਆਂ ਦੀ ਗੱਲ ਰੱਦ ਕਰਦਿਆਂ ਕਿਹਾ ਸੀ:

*'ਕੁਛ ਲੋਗੋਂ ਨੇ ਗੁਰੂ ਨਾਨਕ ਕਬੀਰ ਸੇ ਪ੍ਰਭਾਵਤ ਬਤਲਾਇਆ ਹੈ, ਕਿਸੀ ਕਿਸੀ ਨੇ ਉਨ ਕਾ ਸਿਸ਼ਯ ਤੱਕ ਲਿਖ ਦੀਆ ਹੈ। ਕਿੰਤੂ ਯਹਿ ਸੱਤਯ ਨਹੀਂ ਹੈ। ਯਹਿ ਨਿਸਚਿਤ ਬਾਤ ਹੈ ਕਿ ਕਬੀਰ ਸਾਹਿਬ ਕਾ ਗੁਰੂ ਨਾਨਕ ਦੇਵ ਪਰ ਕੁੱਛ ਭੀ ਪ੍ਰਭਾਵ ਨਾ ਥਾ, ਪ੍ਰਤੱਕਸ਼ਯ ਪ੍ਰਮਾਣ ਯਹਿ ਹੈ ਕਿ, ਕਬੀਰ ਸਾਹਿਬ ਪੀਰ ਥੇ, ਔਰ ਗੁਰੂ ਨਾਨਕ ਦੇਵ ਗੁਰੂ ਥੇ, ਵੇ ਏਕ ਨਵੀਨ ਧਰਮ ਕਾ ਪ੍ਰਚਾਰ ਕਰਨਾ ਚਾਹਤੇ ਥੇ। (ਹਿੰਦੀ ਭਾਸ਼ਾ ਦਾ ਮੂਲ ਤੇ ਵਿਕਾਸ ਸਫਾ ੧੬੪)*

***ਉਪਰ ਕੀਤੀ ਵਿਚਾਰ ਦਾ ਸਾਰ ਇਹ ਹੈ:***

੧. ਕਬੀਰ ਜੀ ਦਾ ਚਲਾਣਾ ਕਬੀਰ ਪੰਥੀਆਂ ਮੁਤਾਬਕ ਭੀ ਬਿਕਰਮੀ ੧੫੭੫ ਵਿੱਚ ਹੋਇਆ, ਉਹ ਸਿਕੰਦਰ ਲੋਧੀ ਦਾ ਸਮਾਂ ਸੀ ਜਿਸਨੇ ਗੁਰੂ ਨਾਨਕ ਜੀ ਨੂੰ ਭੀ ਦਿੱਲੀ ਵਿੱਚ ਕੈਦ ਕੀਤਾ ਸੀ। ਗੁਰੂ ਨਾਨਕ ਜੀ ਨੇ ਬ੍ਰਿਕਮੀ ੧੫੯੬ ਵਿੱਚ ਚੋਲਾ ਬਦਲਿਆ। ਮਹੀਨਾ ਅਤੇ ਦਿਨ ਮਿਲਾਕੇ ੫੦ ਸਾਲ ਦੇ ਕਰੀਬ ਦੋਵੇਂ ਹਸਤੀਆਂ ਇਸ ਭਾਰਤ ਖੰਡ ਵਿੱਚ ਸਮਕਾਲੀ ਰਹੀਆਂ। ਕਬੀਰ ਪੰਥੀਆਂ ਦੇ ਗ੍ਰੰਥਾਂ ਮੁਤਾਬਕ ਗੁਰੂ ਨਾਨਕ ਜੀ ਅਤੇ ਕਬੀਰ ਜੀ ਕਈ ਵਾਰੀ ਮਿਲੇ। ਕਬੀਰ ਜੀ ਵੀ ਇਸਦੀ ਸਾਖ (ਪਹਿਲਾਂ ਦਰਸ਼ਨ ਮਗਹਰ ਪਾਇਆ) ਆਖਕੇ ਭਰਦੇ ਹਨ।

੨. ਕਬੀਰ ਜੀ ਪਹਿਲਾਂ ਸਿਕੰਦਰ ਲੋਧੀ ਦੇ, ਪੀਰ 'ਤਕੀ' ਦੇ ਸੰਪਰਕ ਵਿੱਚ ਆਏ, ਪਾਲਣ ਪੋਸਣ ਮੁਸਲਮਾਨੀ ਘਰਾਣੇ ਵਿੱਚ ਹੋਇਆ ਹੋਣ ਕਰਕੇ ਇਸਲਾਮਕ ਰਹੁਰੀਤਾਂ ਤੋਂ ਚੰਗੀ ਤਰ੍ਹਾਂ ਜਾਣੂ ਸਨ। ਬਾਣੀ ਵਿੱਚ, ਗੋਰਾਂ ਅਤੇ ਇਸਲਾਮਕ ਇਸਤਲਾਹਾਂ ਵਾਲੀ ਜੀਵਨ ਸ਼ੈਲੀ ਨੇ ਉਨ੍ਹਾਂ ਦੇ ਜੀਵਨ ਉੱਤੇ ਪ੍ਰਭਾਵੀ ਰੂਪ ਵਿੱਚ ਕੰਮ ਕੀਤਾ। ਜਿਸ ਦੀ ਸੂਚਨਾ ਉਨ੍ਹਾਂ ਦੀਆਂ ਰਚਨਾਵਾਂ ਵਿੱਚੋਂ ਥਾਂ ਥਾਂ ਮਿਲਦੀ ਹੈ।

੩. ਕਬੀਰ ਜੀ, ਇਸਲਾਮੀ ਪ੍ਰਭਾਵਾਂ ਹੇਠੋਂ ਨਿਕਲਕੇ, ਰਾਮਾਨੰਦ ਦੇ ਚੇਲੇ, ਵੈਸ਼ਣਵ ਬਣੇ, ਜੋ ਉਨ੍ਹਾਂ ਦੇ ਸਮੇਂ ਦੇ ਕਾਸ਼ੀ ਵਿੱਚ ਵੱਡੇ ਵੈਸ਼ਣਵ ਅਚਾਰੀਆ ਸਨ। ਕਬੀਰ ਜੀ ਇਸਲਾਮੀ ਸ਼ਰ੍ਹਾ ਦੇ ਵਿਰੋਧ ਵਿੱਚ ਬੋਲਣ ਲੱਗੇ। ਜਿਸ ਤੋਂ ਫਕੀਰ 'ਤਕੀ' ਨੇ ਗੁੱਸੇ ਹੋਕੇ ਸਿਕੰਦਰ ਲੋਧੀ ਕੋਲ ਸ਼ਿਕਾਇਤਾਂ ਕੀਤੀਆਂ। ਸਿਕੰਦਰ ਲੋਧੀ ਨੇ ਕਬੀਰ ਜੀ ਨੂੰ ਸਤਾਇਆ ਕਿਉਂਕਿ ਕਬੀਰ ਜੀ ਬ੍ਰਹਿਮਣਾਂ ਦੇ ਪਖੰਡ ਨੂੰ ਵੀ ਭੰਡਦੇ ਅਤੇ *'ਬਨਾਰਸ ਕੇ ਠੱਗ'* ਕਹਿੰਦੇ ਸੀ, *'ਠਾਕਰ ਪੂਜੈ ਮੋਲ ਲੈ' ਪਾਹਨ ਪ੍ਰਮੇਸ਼ਰ ਕੀਆ'* ਜਿਹੇ ਵਾਕ ਭਾਖਦੇ ਸਨ, ਬ੍ਰਹਮਣਾਂ ਨੇ ਭੀ ਕਬੀਰ ਜੀ ਦਾ ਵਿਰੋਧ ਕਰਨ ਵਿੱਚ ਹਿੱਸਾ ਲਿਆ।

੪. ਕਬੀਰ ਜੀ ਦੀ ਬਾਣੀ ਵਿੱਚ ਆਪਣੇ ਸਮਕਾਲੀ ਭਗਤਾਂ ਦੇ ਖਿਆਲਾਂ, ਅਤੇ ਸਿਧਾਂਤਾਂ ਨਾਲ ਅਨੇਕਾਂ ਸਾਂਝਾਂ ਹਨ। ਨਾਮਦੇਵ, ਰਵਿਦਾਸ ਜੀ, ਧੰਨਾ ਭਗਤ ਨੇ ਜਿਨ੍ਹਾਂ ਨੁਕਤਿਆਂ ਉੱਤੇ ਵਿਚਾਰ ਪ੍ਰਗਟਾਏ ਹਨ, ਜਿਸ ਤੋਂ ਉਨ੍ਹਾਂ ਭਗਤਾਂ ਨਾਲ ਮੇਲ ਅਤੇ ਪ੍ਰਸਪਰ ਵਿਚਾਰਾਂ ਦੀ ਸਾਂਝ, ਉਨ੍ਹਾਂ ਭਗਤਾਂ ਦੇ ਸਮਕਾਲੀ ਸਿੱਧ ਕਰਦੀ ਹੈ। ਇਸ ਤੱਥ ਦੀ ਪੁਸ਼ਟੀ, ਜਨਮਸਾਖੀਆਂ, ਤਵਾਰੀਖੀ ਗ੍ਰੰਥਾਂ, ਭਗਤਾਂ ਬਾਰੇ ਲਿਖੇ ਗ੍ਰੰਥਾਂ ਤੋਂ ਹੁੰਦੀ ਹੈ। ਭਗਤਾਂ ਦੀਆਂ ਆਪਣੀਆਂ ਰਚਨਾਵਾਂ ਵੀ ਇਸ ਦੀ ਜ਼ੋਰ ਨਾਲ ਪੁਸ਼ਟੀ ਕਰਦੀਆਂ ਹਨ।

੫. ਕਬੀਰ ਜੀ ਗੁਰੂ ਨਾਨਕ ਜੀ ਦੇ ਸੰਪਰਕ ਵਿੱਚ ਆਏ, ਜਿਸ ਤੋਂ ਉਨ੍ਹਾਂ ਦੀ ਰਚਨਾ ਦੀ ਸ਼ੈਲੀ, ਬੋਲੀ, ਸ਼ਬਦਾਵਲੀ ਅਤੇ ਮੁਹਾਵਰੇ ਉਤੋਂ 'ਗਹਿਗੱਚ' ਅਸਰ ਪਿਆ। ਏਥੋਂ ਤੱਕ ਕਿ ਕਬੀਰ ਜੀ ਨੇ ਗੁਰਮੁਖੀ ਅੱਖਰਾਂ ਦੀ ਪੈਂਤੀ ਵਾਲੇ ਉਚਾਰਣਾਂ ਦੀ ਆਪਣੀ ਰਚੀ ਬਾਵਨ ਅੱਖਰੀ ਜਾਂ ਗਿਆਨ ਚੌਤੀਸੀ ਵਿੱਚ ਉਵੇਂ ਹੀ ਵਰਤੋਂ ਕੀਤੀ, ਜਿਵੇਂ ਗੁਰੂ

ਨਾਨਕ ਜੀ ਨੇ ਪੱਟੀ ਵਿੱਚ ਕੱਕਾ ਖੱਖਾ ਦੇ ਰੂਪ ਵਿੱਚ ਕੀਤੀ ਹੈ। ਨਿਰਸੰਸੇ ਹੀ ਕਬੀਰ ਜੀ ਦੀਆਂ ਰਚਨਾਵਾਂ ਉੱਤੇ ਗੁਰੂ ਨਾਨਕ ਜੀ ਦੇ ਮੇਲ ਤੋਂ ਪੰਜਾਬੀ. ਬਲਕਿ ਗੁਰਮੁਖੀ ਅੱਖਰਾਂ ਦਾ ਭਾਸ਼ਾਈ ਰੰਗ ਭੀ ਚੜ੍ਹਿਆ।

੬. ਕਬੀਰ ਜੀ ਦੀਆਂ ਰਚਨਾਵਾਂ ਉੱਤੇ ਪੰਜਾਬੀ ਨਾਲੋਂ ਵੀ ਵੱਧ ਪ੍ਰਭਾਵ, ਗੁਰੂ ਨਾਨਕ ਬਾਣੀ ਦੇ ਰੂਪਕ ਪੱਖਾਂ ਉਸ ਤੋਂ ਵਧਕੇ ਗੁਰਮਤੀ ਸਿਧਾਂਤਾਂ ਦਾ ਪਿਆ। ਰੂਪਕ ਪੱਖੋਂ, ਤੁਕਾਂ ਦੀਆਂ ਤੁਕਾਂ. ਵਾਕੰਸ਼, ਮੁਹਾਵਰੇ ਕਬੀਰ ਬਾਣੀ ਵਿੱਚ ਥਾਂ ਥਾਂ ਨਗੀਨਿਆਂ ਵਾਂਗ ਚਮਕਦੇ ਹਨ। ਅਜੇਹੇ ਵਾਕ ਪੰਜਾਬੀ ਰੰਗ ਦੇ ਪਿੰਡੇ ਦਾ ਮਿੱਸਾਪਣ ਭੀ (ਰਲ ਗਿਆ ਆਟੇ ਲੂਣ) ਦੱਸ ਰਹੇ ਹਨ। ਵਿਚਾਰਾਂ ਦੇ ਪੱਖੋਂ ਵੀ ਪੰਜਾਬੀ ਸਾਧੂ (ਗੁਰੂ ਨਾਨਕ) ਦੇ ਪ੍ਰਭਾਵ ਦਰਸਾਉਂਦੇ ਹਨ ਕਿ ਕਬੀਰ ਜੀ ਦੀ ਸਾਧਨਾ ਦੇ ਵਿਕਾਸ ਵਿੱਚ ਕ੍ਰਿਸ਼ਣ ਭਗਤੀ ਤੋਂ ਅੱਗੇ ਨਿਰੰਜਨ ਨਿਰੰਕਾਰ ਤੱਕ ਲੈ ਜਾਣ ਲਈ ਗੁਰੂ ਨਾਨਕ ਜੀ ਸਹਾਈ ਹੋਏ।

੭. ਕਬੀਰ ਜੀ ਦੀ ਬਾਣੀ, ਉਨ੍ਹਾਂ ਦੀ ਆਤਮਾ ਦੇ ਭਿੰਨ ਭਿੰਨ ਮੰਜ਼ਿਲਾਂ ਵਿੱਚ ਵਿਚਰਨ ਦੇ ਪ੍ਰਮਾਣ ਅਤੇ ਉਠਾਨਾਂ ਪ੍ਰਗਟ ਕਰਦੀ ਹੈ। ਜਿਵੇਂ ਉਨ੍ਹਾਂ ਦੀ ਬਾਣੀ ਤੋਂ ਜ਼ਾਹਰ ਹੈ, ਸੂਫੀ ਤੇ ਯੋਗੀ ਹੋਣ ਦੇ ਪ੍ਰਭਾਵ, ਵੈਸ਼ਨਵ ਪ੍ਰਭਾਵ, ਕ੍ਰਿਸ਼ਨ ਭਗਤੀ, ਰਾਮ ਭਗਤੀ (ਅਵਤਾਰਵਾਦੀ) ਵਾਕ ਅਤੇ ਪ੍ਰਚਾਰ ਵਾਲੇ ਪਦੇ ਹਨ। ਕਬੀਰ ਜੀ ਕ੍ਰਿਸ਼ਨ ਭਗਤੀ ਦੀਆਂ ਕੁੰਜ ਗਲੀਆਂ ਵਿੱਚੋਂ ਹੀ ਹੁੰਦੇ ਹੋਏ 'ਸਾਵਲ ਸੁੰਦਰ ਰਾਮਈਆ' ਦੇ ਗੁਣ ਗਾਉਂਦੇ, ਦਸਰਥ ਪੁੱਤਰ ਰਾਜਾ ਰਾਮਚੰਦਰ ਦਾ ਜਾਪ ਜਪਦੇ, ਕ੍ਰਿਸ਼ਨ ਜੀ ਦੀ ਭਗਤੀ ਅਤੇ ਜਾਪ ਕਰਦੇ ਹੋਏ, ਨਿਰਗੁਣ ਬ੍ਰਹਮ ਦੇ ਅਰਾਧਕ ਬਣੇ। ਅੰਤ ਨੂੰ ਰਾਮ ਨੂੰ ਦਸਰਥ ਦੇ ਪੁੱਤਰ ਦੀ ਥਾਂ ਘਟ ਘਟ ਵਿੱਚ ਰਮਿਆ ਹੋਇਆ (ਰਾਮ) ਜਾਣਿਆ:

*ਦਸਰਥ ਪੂਤ ਤਿਹੁ ਲੋਕ ਬਖਾਨਾ।। ਰਾਮ ਨਾਮ ਕਾ ਮਰਮ ਹੈਂ ਜਾਨਾ।। (ਕਬੀਰ ਬਚਨਾਵਲੀ)*

ਇਹ ਰਸਤਾ ਤੇ ਮੰਜ਼ਿਲ ਮਾਰਗ ਕਬੀਰ ਜੀ ਨੂੰ ਗੁਰੂ (ਨਾਨਕ) ਜੀ ਨੇ ਦੱਸਿਆ:

*ਪਾਸਾ ਪਕੜਾ ਪ੍ਰੇਮ ਕਾ ਸਿਰੀ ਕਿਆ ਸਰੀਰ ।*
*ਸਤਿਗੁਰੂ ਰਾਹ ਬਤਾਇਆ ਪੈਲੈ ਦਾਸ ਕਬੀਰ ।। (ਕਬੀਰ ਬੀਜਕ)*
*ਧੰਨ ਧੰਨ ਗੁਰੂ ਨਾਨਕ !*
*ਸਤਿਪੁਰਖ ਸਤਿਗੁਰ ਤੇ ਜਾਤਾ ਗਏ ਸੁਹੰਸਾ ਪੀਰਾ !*
*ਜੁਗੋ ਜੁਗ ਗੁਰੂ ਨਾਨਕ ਜਪਿਆ ਕੀਟੁ ਮੁਰੀਦ ਕਬੀਰਾ !!*
*ਸਤਿਨਾਮ ਸਤਿਗੁਰ ਤੇ ਪਾਇਆ ਮਨ ਮਹਿ ਭਇਆ ਅਨੰਦ ।*
*ਪੂਰਨ ਗੁਰ ਨਾਨਕ ਗੁਰੂ. ਕਿੰਚਤ ਰਾਮਾਨੰਦ । (ਪੁਰਾਤਨ ਜਨਮਸਾਖੀ ਅਤੇ ਪ੍ਰਾਣ ਸੰਗਲੀ)*

੮. ਭਗਤੀ ਦੇ ਨਿਰਗੁਣਵਾਦ ਦੀ ਨੀਂਹ, ਪੁਰਾਣੀਆਂ ਗਵਾਹੀਆਂ ਤੱਥਾਂ ਅਤੇ ਗੁਰੂ ਨਾਨਕ ਅਤੇ ਕਬੀਰ ਬਾਣੀ ਤੋਂ ਜਿਵੇਂ ਪ੍ਰਗਟ ਹੁੰਦੀ ਹੈ. ਅਤੇ ਦਾਦੂ ਪੰਥੀਆਂ ਦੀ ਭਗਤਮਾਲਾ ਜਿਵੇਂ ਦੱਸਦੀ ਹੈ. ਗੁਰੂ ਨਾਨਕ ਜੀ ਨੇ ਰੱਖੀ ਨਾ ਕਿ ਕਬੀਰ ਜੀ ਨੇ।

ਗੁਰੂ ਜੀ ਆਰੰਭ ਤੋਂ ਹੀ ਕਿਸੇ ਅਵਤਾਰ. ਰਾਮ. ਕ੍ਰਿਸ਼ਨ ਦੇ ਉਪਾਸ਼ਕ ਹੋਣ ਦੀ ਥਾਂ-ਨਿਰਾਕਾਰ ਨਿਰਗੁਣ ਬ੍ਰਹਮ ਪ੍ਰਮੇਸ਼ਵਰ ਦੇ ਭਗਤ ਸਨ। ਨਿਰਗੁਣ ਭਗਤੀ ਦੇ ਸੂਰਜ ਗੁਰੂ ਨਾਨਕ ਜੀ ਸਨ, ਜਿਨ੍ਹਾਂ ਨੂੰ ਨਿਰਗੁਣ ਸੰਪਰਦਾਏ ਦੇ ਮੁਖੀ ਜਨਾ, ਜਿਵੇਂ ਦਾਦੂ ਪੰਥੀਆਂ ਆਦਿ ਨੇ ੧੭੧੭ ਸੰਮਤ ਵਿੱਚ ਆਪਣੇ ਗ੍ਰੰਥਾਂ ਤੇ ਮਤ ਰਾਹੀਂ ਪ੍ਰਚਾਰਿਆ ਅਤੇ ਮੰਨਿਆ

ਹੈ। ਨਿਰਗੁਣਵਾਦੀ ਮਹਾਂਪੁਰਖਾਂ ਦਾ ਜਿੱਥੇ ਜ਼ਿਕਰ ਕੀਤਾ ਹੈ, ਉੱਥੇ ਕ੍ਰਮਵਾਰ ਭੀ ਆਪਣੀਆਂ ਰਚਨਾਵਾਂ ਵਿੱਚ ਪਹਿਲੀ ਥਾਂ ਗੁਰੂ ਨਾਨਕ ਜੀ ਨੂੰ ਦਿੱਤੀ ਅਤੇ ਨਿਰੰਜਨ ਨਿਰੰਕਾਰ ਦਾ ਮੇਲ ਗੁਰੂ ਨਾਨਕ ਜੀ ਨਾਲ ਦਾਦੂ ਪੰਥੀ ਮਹਾਂਪੁਰਖਾਂ ਦਾ ਹੋਇਆ ਦੱਸਿਆ। ਇਸ ਗ੍ਰੰਥ ਦੀਆਂ ਉਹ ਤੁਕਾਂ ਮੁੜ ਪੜ੍ਹਨਯੋਗ ਹਨ :

*ਨਿਰੰਕਾਰ ਨਿਰਲੇਪ ਨਿਰੰਜਨ ਨਾਨਕ ਮਿਲਿਆ।*
*ਉੱਤਰ ਦਿਸ ਉਤਮ ਪਾਏ ਨਿਰਗੁਣ ਭਗਤ ਨਾਨਕ ਗੁਰੂ।*
*ਨਾਨਕ ਕਬੀਰ ਦਾਦੂ ਜਗਨ ਰਾਘਵ ਪ੍ਰਮਾਤਮ ਜਪੇ।*
*ਨਾਨਕ ਸੂਰਜ ਰੂਪ ਭੂਪ ਸਾਰੇ ਸੋ ਪ੍ਰਕਾਸ਼ੇ।*
*ਮਘਵਾ (ਮੀਂਹ) ਦਾਸ ਕਬੀਰ, ਉਸਰ ਸੁਸਰ (ਉਚੇ ਨੀਵੇਂ) ਬਸਾਸੇ।*

*(ਸਫਾ ੪੧ ਭਗਤਮਾਲਾ ਦਾਦੂ ਪੰਥੀ)*

ਗੁਰੂ ਨਾਨਕ ਜੀ ਦੇ ਪ੍ਰਗਟਾਏ, ਨਿਰਗੁਣ ਬ੍ਰਹਿਮ ਦੇ ਸੱਤਿਰੂਪ ਦਾ ਗਿਆਨ ਕਬੀਰ ਜੀ ਨੇ ਧਾਰਨ ਕੀਤਾ ਅਤੇ ਪ੍ਰਾਪਤ ਕਰਕੇ ਅੱਗੇ ਪ੍ਰਚਾਰਿਆ:

*ਸਤਿਪੁਰਖ ਸਤਿਗੁਰ ਤੇ ਪਾਇਆ।। ਤਬਿ ਸਤਿਨਾਮ ਲੈ ਰਿਦੈ ਬਸਾਇਆ।।*

*(ਕਬੀਰ ਬੋਧ, ਕਬੀਰ ਸਾਗਰ)*

ਗੁਰੂ ਨਾਨਕ ਜੀ ਦੀ ਛੋਹ ਨਾਲ ਕਬੀਰ ਜੀ ਦੇ ਗੁਰੂ ਰਾਮਾਨੰਦ ਅਤੇ ਸਾਥੀ ਰਵਿਦਾਸ, ਸੈਣ, ਪੀਪਾ ਆਦਿਕ ਵੀ ਅਵਤਾਰਵਾਦ ਤੋਂ ਨਿਰਗੁਣ ਬ੍ਰਹਮ ਦੇ ਉਪਾਸ਼ਕ ਬਣੇ। ਰਵਿਦਾਸ ਅਤੇ ਪੀਪਾ ਜੀ ਦੀਆਂ ਰਚਨਾਵਾਂ ਵਿੱਚ ਸਤਿਨਾਮ ਆਉਣਾ ਇਸਦੀ ਪੁਸ਼ਟੀ ਕਰਦਾ ਹੈ। ਵੈਸ਼ਣਵ ਪੰਥੀ-'ਖੋਤਸਾ ਮੰਤਰ 'ਓਮ, ਰਾਮ: ਏ: ਨਮ:, ਛੱਡਕੇ ਸਤਿਨਾਮ ਦੇ ਅਰਾਧਕ ਬਣੇ:

*ਸਤਿਨਾਮ ਹੈ ਸਭ ਤੇ ਨਿਆਰਾ। ਨਿਰਗੁਣ ਸਰਗੁਣ ਸ਼ਬਦ ਪਸਾਰਾ।*

*(ਕਬੀਰ ਬਚਨਾਵਲੀ ਸਫਾ ੯੫)*

ਗੁਰੂ ਨਾਨਕ ਜੀ ਨੂੰ ਜਿਨ੍ਹਾਂ ਲਿਖਾਰੀਆਂ ਨੇ ਕਬੀਰ ਜੀ ਦਾ ਚੇਲਾ ਜਾਂ ਉਨ੍ਹਾਂ ਤੋਂ ਪ੍ਰਭਾਵਤ ਕਿਹਾ ਜਾਂ ਮੰਨਿਆ ਹੈ, ਇਹ ਉਨ੍ਹਾਂ ਦੇ ਅਗਿਆਨ ਦਾ ਨਤੀਜਾ, ਖੋਜ ਵਿਚਾਰ ਤੋਂ ਬੇਬੁਨਿਆਦ ਖੜ੍ਹੀ ਕੀਤੀ ਇਹ ਕੋਰੀ ਕਲਪਨਾ ਦੀ ਕੰਧ ਢਹਿ ਜਾਂਦੀ ਹੈ। ਜੇ ਕਿਸੇ ਨੇ ਗੁਰਬਾਣੀ ਖਾਸ ਕਰ ਨਾਨਕ ਬਾਣੀ ਦਾ ਪੜਤਾਲਵੀਂ ਦ੍ਰਿਸ਼ਟੀ ਨਾਲ ਵਿਚਾਰ ਕੀਤਾ ਹੁੰਦਾ, ਨਾਲ ਹੀ ਕਬੀਰ ਬਾਣੀ ਅਤੇ ਪੁਰਾਣੇ ਸਮਯ ਦੀਆਂ ਲਿਖਤਾਂ ਨੂੰ ਧਿਆਨ ਨਾਲ ਵਾਚਿਆ ਹੁੰਦਾ, ਸੰਬੰਧਿਤ ਸਾਹਿਤ ਤੇ ਇਤਿਹਾਸ ਦੀ ਸਹੀ ਜਾਣਕਾਰੀ ਕਰ ਲਈ ਹੁੰਦੀ ਤਾਂ ਇਹ ਗਲਤੀ ਨਾ ਕਰਦੇ। ਅੰਗਰੇਜ਼ ਵਿਦਵਾਨ ਅਤੇ ਹਿੰਦੀ ਦੇ ਲਿਖਾਰੀ ਗ਼ਲਤ ਗੱਲਾਂ ਅਗਿਆਨ ਕਾਰਨ ਕਰਦੇ ਰਹੇ ਹਨ। ਪੱਛਮੀ ਵਿਦਵਾਨ ਗੁਰੂ ਨਾਨਕ ਜੀ ਦੀ ਬਾਣੀ ਨੂੰ ਕਬੀਰ ਜੀ ਦੀ ਬਾਣੀ ਨਾਲ ਮੇਲ ਕੇ ਜਾਂਚ ਨਹੀਂ ਕਰ ਸਕੇ ਜਾਂ ਜਾਣ ਬੁਝ ਕੇ ਖਰਾਬੀ ਕਰਦੇ ਹਨ, ਕਿ ਗੁਰੂ ਨਾਨਕ ਜੀ ਦੀ ਆਤਮਾ ਨੂੰ ਕਬੀਰ ਨੇ ਪ੍ਰਕਾਸ਼ਵਾਨ ਕੀਤਾ, ਜਾਂ ਧਰਮ ਦੀਆਂ ਜੁਗਤੀਆਂ ਗੁਰੂ ਨਾਨਕ ਜੀ ਨੂੰ ਕਬੀਰ ਨੇ ਦੱਸੀਆਂ। ਜੇ ਹਕੀਕਤ ਤੱਕ ਪੁੱਜਿਆ ਜਾਂਦਾ ਤਾਂ ਸਪੱਸ਼ਟ ਨਜ਼ਰ ਪੈਂਦਾ ਕਿ ਕਬੀਰ ਜੀ ਨੇ, ਕਕਾ ਖਖਾ, ਗਗਾ, ਦੀ ਪੱਟੀ ਗੁਰੂ ਨਾਨਕ ਤੋਂ ਸਿੱਖੀ ਸੀ। ਸਤਿਨਾਮ ਦਾ ਜਾਪ ਉਨ੍ਹਾਂ ਨੂੰ ਗੁਰੂ ਨਾਨਕ ਜੀ ਦੀ ਕਿਰਪਾ ਦੁਆਰਾ ਪ੍ਰਾਪਤ ਹੋਇਆ ਸੀ। ਕੁੰਡਲਨੀ ਦਾ ਸਹਿਜ ਗਿਆਨ ਗੁਰੂ ਜੀ ਤੋਂ ਪ੍ਰਾਪਤ ਕੀਤਾ ਸੀ।

# ਭਗਤ ਰਵਿਦਾਸ ਅਤੇ ਉਨ੍ਹਾਂ ਦੀ ਬਾਣੀ

ਭਗਤ ਰਵਿਦਾਸ ਜੀ ਦੀ ਬਾਣੀ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੇ ੧੬ ਰਾਗਾਂ ਵਿੱਚ ਹੈ। ਸਾਰੀ ਬਾਣੀ ਦੇ ਇੱਕ ਸਲੋਕ ਸਮੇਤ ੪੧ ਪਦੇ ਹਨ। ਪਦਿਆਂ ਵਿੱਚ ਭਿੰਨ ਭਿੰਨ ਵਿਸ਼ੇ ਹਨ। ਸਭ ਤੋਂ ਵਿਲਖੱਣ ਰਵਿਦਾਸ ਜੀ ਦੇ ਆਪਣੇ ਬਾਰੇ ਨਿਸੰਗਤਾ ਭਰੇ ਵਾਕ ਹਨ, ਜਿਨ੍ਹਾਂ ਵਿੱਚ ਆਪਣੀ ਜਾਤੀ ਅਤੇ ਧੰਦੇ ਨੂੰ ਨਿਰਸੰਕੋਚ ਸਾਹਮਣੇ ਲਿਆਂਦਾ ਹੈ।

ਜਿਸ ਜਾਤੀ ਅਤੇ ਉਸ ਦੇ ਧੰਦੇ ਨੂੰ ਭ੍ਰਿਸ਼ਟ ਮੰਨਿਆ ਜਾਂਦਾ ਸੀ ਉਸਦਾ ਵਰਣਨ *'ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ॥(ਮਲਾਰ-੧੨੯੩), ਕਹਿ ਰਵਿਦਾਸ ਖਲਾਸ ਚਮਾਰਾ॥ (ਗਉੜੀ-੩੪੫) ਲੋਗ ਗਠਾਵੈ ਪਨਹੀ'॥(ਸੋਰਠਿ-੬੫੯)* ਦੇ ਕਥਨਾ ਰਾਹੀਂ ਪ੍ਰਗਟਾਇਆ ਹੈ।

ਰਵਿਦਾਸ ਜੀ ਨੇ, ਹਰਿ ਦੇ ਨਾਮ ਦੀ ਪ੍ਰਾਪਤੀ ਤੇ ਉਸ ਰਾਹੀਂ, 'ਨਿਰੰਜਨ ਪਾਉਣ' ਦੇ ਅਨੁਭਵ ਨ੍ਰਿਰੂਪਣ ਕੀਤੇ ਹਨ। ਪ੍ਰੇਮਾ ਭਗਤੀ ਦੇ ਰਾਹ ਚੱਲਕੇ, *'ਮਿਲ ਸਾਧ ਸੰਗਤ ਪਾਈ ਪਰਮ ਗਤੇ'। 'ਗੁਰੂ ਪ੍ਰਸਾਦਿ ਨਿਰੰਜਨ ਪਾਵਉ'* ਸੰਕੇਤਾਂ ਰਾਹੀਂ ਦਰਸਾਇਆ ਹੈ, ਕਿ ਮੈਂ ਇਹ ਉਚ ਪਦਵੀ ਕਿਵੇਂ ਪ੍ਰਾਪਤ ਕੀਤੀ ।

ਜਿਵੇਂ ਨਾ ਛੋਹਿਆ ਜਾਣ ਵਾਲਾ ਭ੍ਰਿਸ਼ਟ ਪਾਣੀ ਸੁਰਸਰੀ ਵਿੱਚ ਮਿਲਕੇ ਪਵਿੱਤ੍ਰ ਹੋ ਜਾਂਦਾ ਹੈ, ਜਿਵੇਂ ਉਹ ਕਾਗਜ਼, ਜਿਨ੍ਹਾਂ ਉਤੇ ਹਰਿ ਭਗਤੀ ਲਿਖੀ ਹੁੰਦੀ ਹੈ, ਪੂਜਯ ਬਣ ਜਾਂਦੇ ਹਨ, ਜਿਨ੍ਹਾਂ ਦੇ ਹਿਰਦੇ ਵਿੱਚ ਹਰੀ ਵਾਸ ਕਰਦਾ ਹੈ, ਉਹ ਵਿਅਕਤੀ ਭੀ ਪੂਜਯ ਹੋ ਜਾਂਦੇ ਹਨ। *'ਹਰਿ ਜਪਤ ਤੇਊ ਜਨਾ'* ਕਬੀਰ ਬਾਲਮੀਕ, ਪੂਜਯ ਮੰਨੇ ਜਾਂਦੇ ਹਨ। ਹਰਿ ਦੇ ਨਾਮ ਕਾਰਨ ਹੀ, *'ਕਬੀਰ ਉਜਾਗਰ* ਹੋਇਆ ਅਤੇ *'ਸਧਨਾ ਸੈਣ ਤਰੇ'।*

ਆਪ ਦੀ ਬਾਣੀ ਵਿੱਚ ਪੌਰਾਣਿਕ ਪੰਥੀ ਭਗਤਾਂ ਦਾ ਭੀ ਜ਼ਿਕਰ ਹੈ। ਗੌਤਮ ਨਾਰ ਦੀ ਕਹਾਣੀ ਵੱਲ ਭੀ ਸੰਕੇਤ ਹੈ। ਮਾਇਆ ਵੱਲ ਵਧੇਰੇ ਹੀ ਵਧੀ ਰੁੱਚੀ ਅਤੇ ਸਰੀਰ ਦੀ ਹਉਮੇ ਨੂੰ ਸੰਕੋਚ ਕੇ, ਸ਼ਕਤੀ ਸੰਭਾਲ ਕੇ, ਵਰਤਣ ਲਈ ਕਿਹਾ ਹੈ। *'ਮਾਇਆ ਗਈ ਤਬ ਰੋਵਨੁ ਲਗਤ ਹੈ'।* ਆਖਰ ਸਰੀਰ ਹੈ ਕੀ? ਪਾਣੀ ਦੀ ਕੱਚੀ ਕੰਧ। *ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੂੰਦ ਕਾ ਗਾਰਾ'।* (ਸੋਰਠਿ ਰਵੀਦਾਸ-੬੫੯)

ਰਵਿਦਾਸ ਜੀ ਦੀ ਬਾਣੀ ਵਿੱਚ ਦੋ ਨੁਕਤੇ ਅਧਿਆਤਮਕ ਮਹੱਤਵ ਵਾਲੇ ਹਨ: ਇਕ ਆਤਮ ਗਿਆਨ ਦਾ ਪ੍ਰਗਾਸ ਦੂਜਾ ਪ੍ਰੇਮਾ ਭਗਤੀ। ਗਿਆਨ ਪ੍ਰਕਾਸ਼ ਦੇ ਅਨੁਭਵ ਭੀ ਦੋ ਤਰ੍ਹਾਂ ਦੇ ਦੱਸੇ ਹਨ। ਇੱਕ ਗਿਆਨ ਦੀ ਉਪਜ ਦਾ, *'ਉਪਜਿਓ ਗਿਆਨੁ ਹੂਆ ਪ੍ਰਗਾਸ'॥* (ਗੋਂਡ ਰਵਿਦਾਸ-੮੭੫) ਦੂਜਾ ਗਿਆਨ ਹੋ ਜਾਣ ਤੇ 'ਕਰਮਾਂ ਦੇ ਨਾਸ਼' ਹੋ ਜਾਣ ਦਾ *'ਗਿਆਨੁ ਭਇਆ ਤਹ ਕਰਮਹ ਨਾਸੁ'। (ਭੈਰਉ ਰਵਿਦਾਸ-੧੧੬੭)*

ਗਿਆਨ ਪ੍ਰਾਪਤੀ ਦਾ ਸਾਧਨ ਸਾਧੂ ਦੀ ਸੰਗਤ ਹੈ। *'ਸਾਧੂ ਕੀ ਮਨ ਲੇਹ ਓਟ'* ਤੋਂ ਅੱਗੇ ਚਲਕੇ ਨਿਰੰਜਨ ਪ੍ਰਾਪਤੀ ਦਾ ਸਾਧਨ, ਗੁਰੂ ਕ੍ਰਿਪਾ ਨੂੰ ਮੰਨਿਆ ਹੈ। *ਗੁਰੁ ਪ੍ਰਸਾਦਿ*

*ਨਿਰੰਜਨ ਪਾਵਉ'।* ਪ੍ਰੇਮ ਭਾਵਨਾ, ਨਿਰੰਜਨ ਪ੍ਰਾਪਤੀ ਦਾ ਸਾਧਨ ਹੈ, ਜੋ ਸਾਧ ਸੰਗਤ ਤੇ ਗੁਰੂ ਕ੍ਰਿਪਾ ਤੋਂ ਉਪਜਦੀ ਹੈ।

*'ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ।'*
*(ਧਨਾਸਰੀ ਰਵਿਦਾਸ-੬੯੪)*

ਪ੍ਰੇਮ ਭਾਵਨਾਂ ਦੀਆਂ ਤੰਦਾਂ ਬੇਸ਼ੱਕ ਅਰੂਪ ਹਨ: ਪਰ ਉਨ੍ਹਾਂ ਦੀ ਪਕੜ ਸਥੂਲ ਚੀਜ਼ ਨਾਲੋਂ ਵੀ ਵਧੇਰੇ ਹੈ, ਪ੍ਰੇਮ ਕੀ ਜੇਵਰੀ (ਸੰਗਲੀ) ਕਦੀ ਟੁੱਟ ਨਹੀਂ ਸਕਦੀ। ਪ੍ਰੇਮ ਬੰਧਨ ਵਿੱਚ ਜੇ ਜਗਿਆਸੂ ਬਝਿਆ ਹੁੰਦਾ ਹੈ, ਤਾਂ ਅਰੂਪ ਪ੍ਰੀਤਮ ਵੀ ਬੰਧਨਾਂ ਤੋਂ ਬਚਿਆ ਨਹੀਂ ਰਹਿ ਸਕਦਾ।

ਬਹੁਤੇ ਜਨਮਾਂ ਤੋਂ ਬਿਛੜੇ ਹੋਣ ਕਾਰਨ ਪ੍ਰਾਪਤੀ ਪਿੱਛੋਂ ਉਸ ਵਿੱਚ ਲੀਨ ਹੋਣਾ ਹੀ ਇੱਕ ਮਾਤਰ ਲਖਸ਼ ਹੈ। *'ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ*(ਸੋਰਠਿ ਰਵਿਦਾਸ ੬੫੭)

ਰਵਿਦਾਸ ਜੀ ਨੇ ਪ੍ਰੇਮਾ ਭਗਤੀ ਨੂੰ ਪ੍ਰਮੁੱਖਤਾ ਦਿੱਤੀ ਹੈ। ਤੀਰਥ ਭ੍ਰਮਣ ਕਰਮ ਕਾਂਡੀ ਵਿਧੀਆਂ ਨੂੰ ਨਿੰਦਿਆ ਹੈ। ਨਿੰਦਕ ਦੀ ਥਾਂ ਕਿਧਰੇ ਭੀ ਨਹੀਂ ਰਹਿਣ ਦਿੱਤੀ।

*ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ।। (ਗੌਂਡ ਰਵਿਦਾਸ -੮੭੫)*

ਬੋਲੀ ਕੁਝ ਰੰਗ-ਬਰੰਗੀ ਹੈ। ਬਨਾਰਸ ਦੇ ਆਸ ਪਾਸ ਦੀ 'ਅਵਧੀ' ਦਾ ਵਿਸ਼ੇਸ਼ ਪ੍ਰਭਾਵ ਹੈ, ਫ਼ਾਰਸੀ ਦਾ ਭੀ ਕਈ ਪਦਿਆਂ ਵਿੱਚ ਗੂੜ੍ਹਾ ਅਸਰ ਹੈ। ਮਰਾਠੀ ਦੇ ਰੰਗ ਦੀ ਭੀ ਝਲਕ ਪੈਂਦੀ ਹੈ। ਪੰਜਾਬੀ ਅਤੇ ਗੁਰਮੁਖੀ ਜਾਂ 'ਗੁਰਮਤਿ' ਭਾਸ਼ਾ ਦੀ ਪੁੱਠ, ਸ਼ੈਲੀ ਸ਼ਬਦਾਵਲੀ ਅਤੇ ਮੁਹਾਵਰੇ ਥਾਂ ਥਾਂ ਲਿਸ਼ਕਦੇ ਹਨ। ਰਵਿਦਾਸ ਜੀ ਦੀ ਬਾਣੀ ਜੋ ਗੁਰੂ ਗ੍ਰੰਥ ਸਾਹਿਬ ਵਿੱਚ ਹੈ, ਉਸ ਵਿੱਚ ਪ੍ਰਗਟ ਕਿਸਮ ਕੀ ਅਵਤਾਰ ਭਗਤੀ ਘੱਟ ਹੈ, ਇੱਕ ਥਾਂ ਸੰਕੇਤ ਮਾਤਰ *'ਕ੍ਰਿਸ਼ਨ ਲਾਵੈ ਹੇਤ'* ਪ੍ਰਸੰਗਕ ਰੂਪ ਵਿੱਚ ਆਇਆ ਹੈ'। 'ਕਬੀਰ ਰਵਿਦਾਸ ਜੀ ਦੇ ਸੰਬਾਦ' ਵਿੱਚ ਕਬੀਰ ਜੀ ਨੇ ਰਵਿਦਾਸ ਜੀ ਨੂੰ, ਸਰਗੁਣਵਾਦ ਤੋਂ ਉੱਚਾ ਚੁੱਕ ਰਹੇ ਸਤਿਗੁਰੂ ਨਾਲ ਜੋੜਿਆ ਸੀ। ਪਹਿਲੀਆਂ ਅਵਸਥਾਂ ਦਾ ਪ੍ਰਭਾਵਤ ਬਾਣੀ ਵਿੱਚ ਜ਼ਿਕਰ ਨਹੀਂ, ਜਿਸ ਤੋਂ ਪਤਾ ਚੱਲਦਾ ਹੈ ਕਿ ਇਹ ਬਾਣੀ ਪਿੱਛੋਂ ਪ੍ਰਪੱਕ ਅਵਸਥਾ ਵਿੱਚ ਪੁੱਜਣ ਤੋਂ ਰਚੀ ਗਈ ਹੈ। ਜਦੋਂ ਉਹ ਸਤਿਨਾਮ ਦੇ ਅਰਾਧਕ ਬਣ ਗਏ ਸਨ, *'ਸਤਿਨਾਮੁ ਹੈ ਹਰਿ ਭੋਗ ਤੁਹਾਰੋ'। (ਧਨਾਸਰੀ)*

ਰਵਿਦਾਸ ਜੀ ਦੀ ਰਚਨਾਂ ਵਿੱਚ, ਸਭਨਾਂ ਲੋਕਾਂ ਦੀ ਕਲਿਆਣ ਲਈ ਤੜਪ ਹੈ, ਮਾਨਵ ਉਧਾਰ ਦੀ ਡੂੰਘੀ ਭਾਵਨਾ ਹੈ, ਪ੍ਰਮਾਤਮਾ ਸਾਖਿਆਤ ਕਰਨ ਦੇ ਵਿਸਮਾਦੀ ਅਨੁਭਵ ਹਨ। ਕਰਮਸ਼ੀਲਤਾ ਦੀ ਪ੍ਰੇਰਣਾ ਹੈ। ਸਮਾਜਕ ਤੰਗਦਿਲੀਆਂ ਅਤੇ ਰੁਕਾਵਟਾਂ ਉੱਤੇ ਸਾਤਵਿਕ ਵਿਜੈ ਪ੍ਰਾਪਤੀ ਦਾ ਸੰਦੇਸ਼ ਹੈ। ਭਗਤ ਜੀ ਦੀ ਰਚਨਾ ਜਗਿਆਸੂਆਂ ਲਈ, ਉਨ੍ਹਾਂ ਰਤਨਾਂ ਦੀ ਪੂੰਜੀ ਹੈ, ਜਿਨ੍ਹਾਂ ਦਾ ਕਦੇ ਮੁੱਲ ਘਟੇਗਾ ਨਹੀਂ। ਨਿਮਰਤਾ, ਉਦਾਰਤਾ, ਖਿਮਾ, ਸਹਿਨਸ਼ੀਲਤਾ ਦੇ ਮਾਨਵ ਸੇਵਾ ਦੇ ਖਿੜੇ ਉਹ ਫੁੱਲ ਹਨ, ਜਿਨ੍ਹਾਂ ਦੀ ਸੁਗੰਧੀ ਕਦੇ ਪੁਰਾਣੀ ਨਹੀਂ ਪੈ ਸਕਦੀ। ਰਚਨਾ ਦੀ ਕਲਾ-ਕੌਸ਼ਲਤਾ, ਭਾਖਾ ਦਾ ਸੰਜਮ, ਭਾਵ-ਨਿਰੂਪਣ ਦਾ ਤੇ ਪ੍ਰਪੱਕ ਉਦਾਹਰਣ ਦੇਖਣਾ ਹੋਵੇ ਤਾਂ ਦੋ ਤੁਕਾਂ ਪੜ੍ਹ ਲੈਣੀਆਂ ਕਾਫ਼ੀ ਹੋਣਗੀਆਂ, ਜਿਨ੍ਹਾਂ ਵਿੱਚ ਛੇ ਖਿਆਲ ਪਰੋਸ ਧਰੇ ਹਨ:

*ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥*
*ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥ (ਆਸਾ ਰਵਿਦਾਸ ਜੀ-੪੮੬)*

ਕੰਨਾ ਦਾ ਰਸ ਹਰਨ ਨੂੰ, ਮੱਛੀ ਨੂੰ ਜੀਭ ਦਾ ਰਸ, ਪਤੰਗੇ ਨੂੰ ਅੱਖਾਂ, ਹਾਥੀ ਨੂੰ ਕਾਮ ਦਾ, ਸਾਰਿਆਂ ਲਈ ਇੱਕ ਇੱਕ ਵਿਖਾਧੀ ਰਸ, ਜੋ ਵਿਨਾਸ਼ ਦਾ ਕਾਰਨ ਬਣਦਾ

ਹੈ, ਮਨੁੱਖ ਜਿਸ ਵਿੱਚ ਪੰਚ ਵਿਖਾਧੀ ਅਸਾਧ ਰੋਗ ਰਚੇ ਹੋਏ ਹਨ, ਉਸ ਦੇ ਬਚਣ ਦੀ ਕੀ ਆਸ? ਇਸ ਭਾਵ ਨੂੰ ਉਨ੍ਹਾਂ ਨੇ ਹੋਰ ਥਾਂ ਭੀ ਦੁਹਰਾਇਆ ਹੈ। ਇਹ ਪੰਜੇ ਮੈਨੂੰ ਖਿਨ ਖਿਨ ਹਰੀ ਤੋਂ ਦੂਰ ਕਰ ਰਹੇ ਹਨ:-

*ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ ॥*
*ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ ॥ (ਜੈਤਸਰੀ ਰਵਿਦਾਸ ਜੀ-੭੧੦)*

ਭਗਤ ਰਵਿਦਾਸ ਜੀ ਦੀ ਬਾਣੀ ਦੀਆਂ ਦੋ ਦੋ ਤੁਕਾਂ ਵਿੱਚ ਕਈ ਥਾਂ ਕਮਾਲ ਦੇ ਸੰਜਮ ਭਰੇ ਖਿਆਲ ਹਨ। ਥੋੜ੍ਹੇ ਲਫਜ਼ਾਂ ਵਿੱਚ ਗਿਆਨ, ਵੈਰਾਗ, ਭਗਤੀ ਤੇ ਨਿਮਰਤਾ ਦੇ ਅਥਾਹ ਖਜ਼ਾਨੇ ਭਰੇ ਹੋਏ ਹਨ:

*ਪੜੀਐ ਗੁਣੀਐ ਨਾਮੁ ਸਭੁ ਸੁਨੀਐ ਅਨਭਉ ਭਾਉ ਨ ਦਰਸੈ ॥*
*ਲੋਹਾ ਕੰਚਨੁ ਹਿਰਨ ਹੋਇ ਕੈਸੇ ਜਉ ਪਾਰਸਹਿ ਨ ਪਰਸੈ॥ (ਰਾਮਕਲੀ ਰਵਿਦਾਸ ਜੀ-੯੭੩)*

ਪੜ੍ਹਨ ਗੁਣਨ ਨਾਲ ਉਹ ਕੁਝ ਨਹੀਂ ਹੁੰਦਾ, ਜੋ ਪਾਰਸ ਵਾਂਗ ਲੋਹੇ ਤੋਂ ਸੋਨਾ ਬਣਾ ਦੇਣ ਦੀ ਪਰਸਣ ਵਾਲੀ ਛੋਹ ਕਰਦੀ ਹੈ। ਅਜੇਹੀਆਂ ਹੋਰ ਵੰਨਗੀਆਂ ਦੇਖਿਆਂ ਭਗਤ ਜੀ ਦੀ ਗਿਆਨ ਪ੍ਰਪੱਕਤਾ ਦੀ ਅਵਸਥਾ ਸਾਖਿਆਤ ਹੁੰਦੀ ਹੈ:-

*ਗਿਆਨੈ ਕਾਰਨ ਕਰਮ ਅਭਿਆਸੁ॥*
*ਗਿਆਨ ਭਇਆ ਤਹ ਕਰਮਹ ਨਾਸੁ। (ਭੈਰਉ ਰਵਿਦਾਸ ਜੀ-੧੧੬੭)*

ਭਾਸ਼ਾ ਅਤੇ ਸਾਹਿਤ ਦੇ ਸਾਰੇ ਅਲੰਕਾਰ ਓਦੋਂ ਮੂਰਛਤ ਹੋਕੇ ਢਹਿ ਪੈਂਦੇ ਹਨ, ਜਦੋਂ ਰਵਿਦਾਸ ਜੀ ਨਿਮਰਤਾ ਤੇ ਸਹਿਜ ਨਾਲ ਕਹਿੰਦੇ ਹਨ:-

*ਚਮਰਟਾ ਗਾਂਠਿ ਨ ਜਨਈ ॥ ਲੋਗੁ ਗਠਾਵੈ ਪਨਹੀ ॥ਰਹਾਉ॥*
*ਆਰ ਨਹੀ ਜਿਹ ਤੋਪਉ॥ ਨਹੀ ਰਾਂਬੀ ਠਾਉ ਰੋਪਉ ॥ (ਸੋਰਠ ਰਵਿਦਾਸ ਜੀ-੬੫੯)*

ਉਨ੍ਹਾਂ ਨੇ ਚਮੜਾ ਗੱਠਣ ਅਤੇ ਜੁੱਤੀਆਂ ਗੰਢਣ ਵਾਲੇ ਆਪਣੇ ਸੰਦਾਂ ਨੂੰ ਵੀ ਚੰਦ-ਅਸਮਾਨੀ ਬਣਾ ਦਿੱਤਾ ਜੋ ਰਹਿੰਦੀ ਦੁਨੀਆਂ ਤੱਕ ਚਮਕਦੇ ਰੂਪ ਵਿੱਚ ਦੇਖੇ ਤੇ ਗਿਆਨ-ਜੁਗਤਾਂ ਦੇ ਨਾਲ ਨਾਲ ਪੜ੍ਹੇ ਤੇ ਵਿਚਾਰੇ ਜਾਂਦੇ ਰਹਿਣਗੇ। ਮੁੱਖ ਪਹਿਲੂ ਉਨ੍ਹਾਂ ਦੀ ਰਚਨਾ ਦਾ ਹੈ, ਕਿਸ ਦਸ਼ਾ ਤੋਂ ਕਿਸ ਪਦਵੀ ਉੱਤੇ ਕਿਵੇਂ ਪੁੱਜੇ? ਜਿਥੇ ਪੁੱਜੇ ਉੱਸ ਅਵਸਥਾ ਦੇ ਅਨੰਦ ਸਹਿਜ ਸੁਖ ਕਿਹੋ ਜਿਹੇ ਖਿੱਚਾਂ ਪਾਊ ਹਨ?

ਜ਼ਮਾਨਾ ਗਿਲਾਨੀ ਦਾ ਸੀ। ਛੋਟੀਆਂ ਜਾਤੀਆਂ, ਕਥਿਤ ਅਛੂਤ ਜਾਤੀਆ ਨੂੰ ਪਸ਼ੂਆਂ ਤੋਂ ਭੀ ਘਟੀਆ ਸਮਝਿਆ ਜਾਂਦਾ ਸੀ। ਅਛੂਤ ਜਾਤੀਆਂ ਵਿੱਚੋਂ ਕਿਸੇ ਨੂੰ ਸ਼ਾਸਤਰੀ ਜਾਂ ਸ਼ਸਤ੍ਰੀ ਗਿਆਨ ਪ੍ਰਾਪਤ ਕਰਨ ਦੀ ਸਜ਼ਾ ਮੌਤ ਤੇ ਮੌਤ ਤੋਂ ਭੀ ਬੁਰੀ ਦਿੱਤੀ ਜਾਂਦੀ ਸੀ। ਭਗਤੀ ਕਰਨ ਦੇ ਅਧਿਕਾਰਾਂ ਤੋਂ ਹੀ ਇਹ ਜਾਤੀਆਂ ਵੰਚਿਤ ਸਨ। ਪਤਾ ਲੱਗਣ ਤੋਂ ਭਗਤੀ ਕਰਨ ਦੀ ਸਜ਼ਾ ਰਾਮਚੰਦ੍ਰ ਜੀ ਜਿਹੇ ਨਿਆਂਸ਼ੀਲ ਅਵਤਾਰ ਵੀ ਕੁਲੀਨ ਜਾਤੀਆਂ ਵਾਲੀ ਮਰਿਯਾਦਾ ਪਾਲਨ ਤੋਂ ਪਿੱਛੇ ਨਹੀਂ ਹਟਦੇ ਸੀ ਜਿਸ ਦਾ ਪ੍ਰਮਾਣ ਸ਼ੰਬੂਕ ਵਧ ਹੈ। ਧਾਰਮਕ, ਇਖਲਾਕੀ, ਰਾਜਸੀ ਗਿਰਾਵਟ, ਇੱਕ ਦੂਜੇ ਰੂਪ ਵਿੱਚ ਸਮਾਜ ਉੱਤੇ ਪ੍ਰਭਾਵੀ ਸੀ। ਸਭਨਾਂ ਕਿਸਮਾਂ ਦੀ ਮੰਦ-ਦਸ਼ਾ ਦੀਆਂ ਜੜ੍ਹਾਂ, ਸਮਾਜਕ ਵਰਨ-ਵੰਡ ਦੀ ਜਟਿਲ ਵਿਵਸਥਾ ਵਿੱਚ ਸਨ। ਇੱਕ ਭਾਈਚਾਰਾ ਦੂਜੇ ਨਾਲ ਕੋਈ ਸਾਂਝ ਨਹੀਂ ਰੱਖਦਾ ਸੀ। ਇੱਕ ਵਰਗ ਨੂੰ ਮੁਸੀਬਤ ਦਾ ਸ਼ਿਕਾਰ ਹੋਣਾ ਪੈਂਦਾ, ਦੂਜਾ ਉਸਦੇ ਬਚਾਉ ਲਈ ਕੁੱਝ ਕਰਨ ਦੀ ਥਾਂ ਵੱਖਰਾ ਹੋਕੇ

ਤਮਾਸ਼ਾ ਦੇਖਦਾ। ਮਾਨਵ ਸਬੰਧਾਂ ਦੀ ਕੋਈ ਸਾਂਝ ਨਹੀਂ ਸੀ। ਅਛੂਤ ਜਾਤੀਆਂ ਦਾ ਕੋਈ ਸਹਾਰਾ ਨਹੀਂ ਸੀ, ਵਾਯੂ ਤੱਕ ਦੇ ਛੋਹ ਕੇ ਆਉਂਦੇ ਝੋਂਕੇ ਤੋਂ ਵੀ ਕੁਲੀਨ ਲੋਕਾਂ ਨੂੰ ਭਿੱਟ ਚੜ੍ਹ ਜਾਂਦੀ ਸੀ।

*ਵੱਡੀ ਵੰਡ ਉਚ ਨੀਚ ਦੀ ਸੀ। ਅਖੌਤੀ ਅਛੂਤ-ਪੁਣਾ ਲਾਹਣਤ ਸੀ। ਬ੍ਰਹਮਣੀ ਧਰਮ ਦੇ ਅਭਿਮਾਨੀਆਂ ਲਈ ਛੋਟੀਆਂ ਦਲਿਤ ਜਾਤੀਆਂ ਦਾ ਅਨਾਦਰ ਕਰਨਾ, ਵਿਸ਼ੇਸ਼ ਲੋਕਾਂ

---

* ਵਰਣਾਂ ਦੀਆਂ ਜੜ੍ਹਾਂ ਵੇਦਾਂ ਵਿਚ ਨਿਹਿਤ ਹਨ। ਰਿਗਵੇਦ ਦੇ ਪੁਰਸ਼ ਸੂਕਤ ਦੇ ਇੱਕ ਮੰਤਰ ਦਾ ਭਾਵ ਇਸ ਤਰ੍ਹਾਂ ਹੈ:
ਬ੍ਰਹਿਮਣ ਪ੍ਰਭੂ ਦਾ ਮੂੰਹ ਹੈ, ਛੱਤ੍ਰੀ ਉਸ ਦੀਆਂ ਬਾਹਵਾਂ, ਜਿਨ੍ਹਾਂ ਨੂੰ ਵੈਸ਼ ਕਿਹਾ ਜਾਂਦਾ ਹੈ, ਉਹ ਈਸ਼ਵਰ ਦੇ ਪੇਟ ਹਨ ਅਤੇ ਸ਼ੂਦਰ ਉਸ ਦੇ ਪੈਰਾਂ ਚੋਂ ਉਤਪੰਨ ਹੁੰਦੇ ਹਨ। ਮੰਨੂੰ ਸਿਮਰਤੀ ਕਹਿੰਦੀ ਹੈ:- ਪ੍ਰਮਾਤਮਾ ਨੇ ਸ਼ੂਦਰਾਂ ਨੂੰ ਕੇਵਲ ਇੱਕੋ ਕੰਮ ਸੌਂਪਿਆ ਹੈ ਕਿ ਉਹ ਤਿੰਨਾਂ ਵਰਣਾਂ, (ਬ੍ਰਹਮਣਾ, ਖੱਤਰੀ ਤੇ ਵੈਸ਼) ਦੀ ਤਨ ਮਨ ਨਾਲ ਸੇਵਾ ਕਰਨ।

੧. ਜੇ ਸ਼ੂਦਰ ਜਾਣ ਬੁਝਕੇ ਵੇਦ ਜਾਂ ਮੰਤ੍ਰ ਪਾਠ ਸੁਣ ਲਵੇ ਤਾ ਉਸ ਦੇ ਕੰਨਾਂ ਵਿੱਚ ਗਰਮ ਧਾਤ, ਸਿੱਕਾ ਜਾ ਰਾਲ ਪਾ ਦਿਉ। ਜੇ ਉਹ ਵੇਦ ਦਾ ਪਾਠ ਕਰੇ ਤਾਂ ਉਸ ਦੀ ਜ਼ਬਾਨ ਕੱਟ ਦਿਉ, ਜੇ ਉਹ ਵੇਦਾਂ ਨੂੰ ਕੰਠ ਕਰਦਾ ਹੈ ਤਾਂ ਉਸ ਦਾ ਸਰੀਰ ਦੁਫਾੜ ਕਰ ਦਿੱਤਾ ਜਾਵੇ। ਗੌਤਮ ਧਰਮ ਸੂਤਰ, ਅਧਿਆਇ ੨੦ ਸੂਤਰ ੪ ਤੋਂ ੬)
੨. ਕਿਸੇ ਨੂੰ ਵੇਦ ਦਾ ਪਾਠ ਬਿੰਨਾਂ ਕਿਸੇ ਭਿੰਨ ਭੇਦ ਦੇ ਜਾਂ ਸੂਦਰਾਂ ਦੀ ਹਾਜ਼ਰੀ ਵਿਚ ਨਹੀਂ ਕਰਨਾ ਚਾਹੀਦਾ (ਮੰਨੂੰ ਸਿਮਰਤੀ ਅਧਿਆਈ ੪, ਪਤਰੇ ੯੯)
੩. ਸੂਦਰ ਨੂੰ ਧਨ ਸੰਪਤੀ ਨਹੀਂ ਬਣਾਉਣੀ ਚਾਹੀਦੀ, ਭਾਵੇਂ ਕਿ ਉਸ ਕੋਲ ਅਜਿਹਾ ਕਰਨ ਦੇ ਵਸੀਲੇ ਹੋਣ। ਕਿਉਂਕਿ ਉਸ ਦੀ ਸੰਪਤੀ ਵੇਖਣ ਨਾਲ ਹੀ ਬ੍ਰਹਮਣ ਦੇ ਜਜ਼ਬਾਤ ਨੂੰ ਸੱਟ ਵਜਦੀ ਹੈ। (ਮਨੂੰ ਸਿਮਰਤੀ, ਅਧਿਆਇ ੧੦, ਪਤਰਾ ੧੨੯)
੪. ਜੇ ਕੋਈ ਸ਼ੂਦਰ ਦ੍ਵਿਜ ਜਾਤੀ ਵਾਲੇ ਨੂੰ ਮੰਦਾ ਬੋਲੇ ਤਾਂ ਉਸ ਦੀ ਜ਼ਬਾਨ ਕੱਟ ਦਿੱਤੀ ਜਾਵੇ। ਜੇ ਉਹ ਉੱਚ ਜਾਤੀਆ ਦੇ ਨਾਂ, ਜਾਤ ਦੀ ਖਿਲੀ ਉਡਾਏ ਤਾਂ ਉਸ ਦੇ ਮੂੰਹ ਵਿੱਚ ਦਸ ਉਂਗਲੀਆਂ ਲੰਮੀ ਗਰਮ ਗਰਮ ਸਲਾਖ ਠੋਸ ਦਿਤੀ ਜਾਵੇ। ਜੇ ਉਹ ਕਿਸੇ ਪ੍ਰੋਹਤ ਨੂੰ ਉਸਦੇ ਫਰਜ਼ਾਂ ਬਾਰੇ ਹਦਾਇਤ ਦੇਣ ਦੀ ਗੁਸਤਾਖੀ ਕਰੇ ਤਾਂ ਸਮਰਾਟ ਨੂੰ ਚਾਹੀਦਾ ਹੈ ਕਿ ਉਸ ਦੇ ਮੂੰਹ ਤੇ ਕੰਨਾਂ ਵਿੱਚ ਗਰਮ ਤੇਲ ਪਵਾਏ। (ਮਨੂੰ ਸਿਮਰਤੀ ਅਧਿਆਈ ੮; ੨੭੦ ਤੋਂ ੨੭੨)
੫. ਜੇ ਕੋਈ ਸ਼ੂਦਰ ਕਿਸੇ ਉੱਚ ਜਾਤੀ ਵਾਲੇ ਨੂੰ ਸਖਤ ਮੰਦਾ ਬੋਲੇ ਤਾਂ ਉਸ ਦੀ ਜ਼ਬਾਨ ਕੱਟ ਦਿੱਤੀ ਜਾਵੇ। ਜੇ ਉਹ ਕਿਸੇ ਪ੍ਰੋਹਤ ਨੂੰ ਕੋਈ ਹੁਕਮ ਜਾਂ ਹਦਾਇਤ ਦੇਵੇ ਤਾਂ ਬਾਦਸ਼ਾਹ ਉਸ ਦੇ ਮੂੰਹ ਤੇ ਕੰਨਾਂ ਵਿਚ ਗਰਮ ਤੇਲ ਪਵਾਏ। ਜਿਸ ਮੁਰਦ ਦੇ ਜਿਸ ਵੀ ਅੰਗ ਨਾਲ ਕੋਈ ਸ਼ੂਦਰ ਕਿਸੇ ਉਚ ਜਾਤੀ ਵਾਲੇ ਨੂੰ ਭਿੱਟੇ ਉਸ ਦੇ ਉਸ ਅੰਗ ਨੂੰ ਕਟਵਾ ਦੇਣਾ ਚਾਹੀਦਾ ਹੈ। (ਨਾਰਦ ਸਿਮਰਤੀ, ਅਧਿਆਇ ੧੬, ਪਤਰਾ ੨੨ਤੋਂ ੨੭ ਤੱਕ)

* ਸਮਾਜ ਦੇ ਚਾਰ ਵਰਣ (ਬ੍ਰਾਹਮਣ, ਖਤਰੀ, ਵੈਸ਼ ਤੇ ਸ਼ੂਦਰ) ਮੈ ਉਨ੍ਹਾਂ ਦੇ ਪੂਰਵਲੇ ਜਨਮ ਦੇ ਕਰਮਾਂ ਸਦਕਾ ਪੈਦਾ ਕੀਤੇ ਸਨ, ਅਤੇ ਉਨ੍ਹਾਂ ਨੂੰ ਆਪਣੇ ਆਪਣੇ ਕੰਮ ਸੌਂਪ ਦਿੱਤੇ ਹਨ। ਭਾਵੇਂ ਇਸ ਸ੍ਰਿਸ਼ਟੀ ਨੂੰ ਰਚਨਹਾਰ ਮੈਨੂੰ ਜਾਣਦਾ ਹੈ ਕਿ ਅਮਰ ਪ੍ਰਮਾਤਮਾ ਨਿਹਕਲੰਕ ਹੈ। (ਗੀਤਾ ਅਧਿਆਇ ੫, ਮੰਤਰ ੧੩) ਹੇ ਅਰਜਨ! ਬ੍ਰਾਹਮਣ, ਖਤਰੀਆਂ, ਵੈਸ਼ਾਂ ਅਤੇ ਸ਼ੂਦਰਾਂ ਨੂੰ ਉਹੋ ਕੰਮ ਸੌਂਪੇ ਗਏ ਹਨ, ਜਿਹੜੇ ਉਨ੍ਹਾਂ ਦੀ ਆਪਣੀ ਆਪਣੀ ਪ੍ਰਕਿਰਤੀ ਵਿੱਚੋਂ ਉਤਪੰਨ ਹੋਏ ਹਨ (ਅਧਿਆਇ ੧੯, ਮੰਤਰ ੪੧)
ਸਾਰੇ ਵਰਨਾਂ ਦੀ ਸੇਵਾ ਕਰਨਾ ਸੂਦਰਾਂ ਦਾ ਫਰਜ਼ ਹੈ, ਕਿਉਂਕਿ ਇਹ ਉਨ੍ਹਾਂ ਦੀ ਪ੍ਰਕਿਰਤੀ' ਚ ਸ਼ਾਮਿਲ ਹੈ। (ਅਧਿਆਇ ੧੮, ਮੰਤਰ ੪੪)

ਦਾ ਸਮਾਜਕ ਗੌਰਵ ਮੰਨਿਆ ਜਾਂਦਾ ਸੀ। ਪੁਰਾਣੇ ਸਮੇਂ ਤੋਂ ਚੱਲੀਆਂ, ਸਮਾਜਕ ਰੀਤਾਂ ਅਤੇ ਮਾਨਤਾਵਾਂ, ਦਲਿਤ ਲੋਕਾਂ ਦੀ ਜਾਨ ਦਾ ਖੌ ਬਣੀਆਂ ਹੋਈਆਂ ਸਨ। ਧਰਮ ਗ੍ਰੰਥਾਂ ਵਿੱਚ ਅਛੂਤ ਜਾਤੀ ਬਾਰੇ ਘਟੀਆ ਅਹਿਸਾਸ ਅਤੇ ਘ੍ਰਿਣਾ ਜਗਾਉਣ ਵਾਲੇ ਵਿਚਾਰ, ਕੁਲ ਅਭਿਮਾਨੀ, ਧਰਮੀਆਂ ਦੀ ਮਾਣ ਮਰਿਯਾਦਾ ਦੀ ਜਮਾਂਦਰੂ ਸ਼ਾਨ ਮੰਨੇ ਜਾਂਦੇ ਸੀ। ਉਨ੍ਹਾਂ ਘਟਨਾਵਾਂ ਦਾ ਪਿਛੋਕੜ ਪੁਰਾਣੇ ਤੋਂ ਪੁਰਾਣੇ ਸਮੇਂ ਦੀਆਂ ਦੁਖਦਾਈ ਕਹਾਣੀਆਂ ਨਾਲ ਜੁੜਿਆ ਹੋਇਆ ਹੈ। ਰਾਮ ਚੰਦਰ ਜੀ ਦੇ ਰਾਜ ਵਿੱਚ ਇੱਕ ਅਛੂਤ (ਸ਼ੰਬੂਕ) ਨੂੰ ਭਗਤੀ ਕਰਨ ਦੇ ਦੋਸ਼ ਲਾ ਕੇ ਤੀਰਾਂ ਨਾਲ ਵਿੰਨ੍ਹ ਸੁੱਟਿਆ, ਮਰਿਆਦਾ ਪ੍ਰਸ਼ੋਤਮ ਦੀਆਂ ਨਿਗਾਹਾਂ ਵਿੱਚ ਸ਼ੰਬੂਕ ਨੇ ਨੀਚ ਜਾਤੀ ਦਾ ਹੁੰਦਿਆਂ ਕੁਲੀਨ ਲੋਕਾਂ ਦੀ ਧਰਮ ਮਰਿਯਾਦਾ ਭੰਗ ਕਰਕੇ ਭਗਤੀ ਦਾ ਬਿਖੜਾ ਰਾਹ ਕਿਵੇਂ ਅਪਣਾਇਆ? ਭਗਤ ਰਵਿਦਾਸ ਜੀ ਦਾ ਭਗਤੀ ਕਰਨਾ ਹੀ ਬ੍ਰਾਹਮਣਾਂ ਤੇ ਉੱਚੀ ਕੁਲ ਵਾਲਿਆਂ ਲਈ ਵੰਗਾਰ ਸੀ। ਜਿਨ੍ਹਾਂ ਨੇ ਇਹ ਵੰਗਾਰ ਕਬੂਲੀ ਅਤੇ ਕੁੱਝ ਕਰਕੇ ਦਿਖਾਇਆ, ਰਵਿਦਾਸ ਜੀ, ਉਨ੍ਹਾਂ ਵਿੱਚ ਚਮਕਦੇ ਸਿਤਾਰੇ ਹਨ।

ਧਾਰਮਕ ਗ੍ਰੰਥ, ਧਰਮ ਸ਼ਾਸਤ੍ਰ ਅਜੇਹੀ ਸਿੱਖਿਆਂ ਮੁੜ ਮੁੜ ਦੁਹਰਾਉਂਦੇ ਸਨ ਕਿ ਅਛੂਤ ਭ੍ਰਸ਼ਟ ਹਨ, ਨਖਿੱਧ ਹਨ। ਰਿਗਵੇਦ, ਮਨੂੰ ਸਿਮਰਤੀ, ਧਰਮ ਸ਼ਾਸਤ੍ਰ, ਭਗਵਤ ਗੀਤਾ, ਅਤੇ ਸਿਮਰਤੀਆਂ, ਵਿੱਚ ਅਛੂਤ ਦਲਿਤ ਜਾਤੀਆਂ ਨੂੰ ਲਤਾੜ ਕੇ ਥਹਿੰ ਸਿਰ ਰੱਖਣਾ, ਨੀਚ ਸਮਝ ਕੇ ਧਿਰਕਾਰਨ ਦਾ ਅਧਿਕਾਰ ਸ਼ੁਭ ਕਰਮ ਜਣਾਇਆ ਜਾਂਦਾ ਸੀ। ਸਮੇਂ ਦੀ ਧਰਮ ਤੇ ਸਮਾਜਕ ਮਾਨਤਾ, ਦ੍ਰਿੜ੍ਹ ਕਰਾਉਂਦੀ ਸੀ- 'ਉੱਚੀ ਜਾਤੀ ਸਦਾ ਉੱਚੀ ਰਹੇ ਨੀਵੀਂ ਤੇ ਦਲਿਤ ਜਾਤੀ ਪੈਰ ਹੇਠਾਂ ਲਤਾੜੀਂਦੀ ਹੋਈ ਭੀ ਜੂਨ ਕਟੀ ਕਰੇ।' ਇਸ ਮਾਨਤਾ ਨੂੰ ਤੋੜਨਾ ਅਸੰਭਵ ਸੀ। ਅਜੇਹੇ ਘੋਰ ਅਨਿਆਕਾਰੀ ਸਮਾਜ ਦੀਆਂ ਸੋਚਾਂ ਅਤੇ ਵਿਚਾਰਾਂ ਦੀ ਦੁਨੀਆਂ ਵਿੱਚ ਭਗਤੀ ਕਰਨਾ ਹੀ ਇੱਕ ਸਮਾਜਕ ਇਨਕਲਾਬ ਲਿਆਉਣਾ ਸੀ। ਜਦੋਂ ਭਗਤੀ ਦਾ ਸਾਹਸ ਪੈਦਾ ਹੋਣਾ ਸੌਖਾ ਨਹੀਂ ਸੀ। ਇਨ੍ਹਾਂ ਜਾਤੀਆਂ ਵਿੱਚ ਇੱਕ 'ਧਾਰਮਕ ਸਾਧਕ' ਦਾ ਸਭ ਤੋਂ ਲਤਾੜੀ ਤੇ ਪਛਾੜੀ ਜਾਤੀ ਵਿੱਚੋਂ ਉਠਕੇ ਸ਼ੋਹਰਤ ਦੇ ਗਗਨਾਂ ਤੱਕ ਪੁੱਜਣਾਂ ਸਾਧਾਰਨ ਗੱਲ ਨਹੀਂ। ਫਿਰ ਉਸਨੂੰ ਗੁਰੂ ਸਾਹਿਬਾਨ ਦਾ ਨਿਵਾਜਣਾ ਅਤੇ ਉਸਦੀ ਬਾਣੀ ਨੂੰ ਆਪਣੇ ਧਰਮ ਗ੍ਰੰਥ ਵਿੱਚ ਸਥਾਨ ਦੇਣ ਦੀ ਨਿਵਾਜ਼ਸ ਭਾਵਪੂਰਤ ਕਰਮ ਹੈ। ਭਗਤੀ ਵਿੱਚ ਜੁੱਟ ਜਾਣ ਦਾ ਕਰਤੱਵ ਰਵਿਦਾਸ ਜੀ ਨੇ ਕਰ ਵਿਖਾਇਆ। ਸਮਾਜਕ ਮਾਨਤਾ ਦੀ ਸਾਰੇ ਸਹਿਮਾਂ ਦੀ ਭੂਮੀ ਤੋੜਕੇ ਨਵੀਂ ਸਥਾਪਨਾ ਦੇ ਸਿੰਘਾਸਨ ਉੱਤੇ ਰਵਿਦਾਸ ਜੀ ਦਾ ਬੈਠਣਾ ਮਨ-ਮੋਹਕ ਘਟਨਾ ਹੈ। ਅਛੂਤ ਜਾਤੀ ਦੇ ਇਸ ਭਗਤ ਦੇ ਬੂਹੇ ਉੱਚ ਕੁਲੀਨ, ਜਗਤ ਗੁਰੂ ਨਾਨਕ ਦੀਆਂ ਖੜਾਵਾਂ ਖੜਕੀਆਂ,- ਜਿਸ ਗੁਰੂ ਦੀ ਜਗਤ ਨੂੰ ਛੋਹ ਪਾਰਸ ਵਾਂਗ ਸੋਨਾ ਬਣਾਉਂਦੀ ਸੀ, ਜਿਸ ਰਵਿਦਾਸ ਦੀ ਛੋਹ ਤੋਂ ਭਿੱਟ ਚੜ੍ਹਦੀ ਸੀ, ਜਦੋਂ ਉਸਦੀ ਝੁੱਗੀ ਦੇ ਪਾਸ ਆਹਟ ਹੋਈ, ਰਵਿਦਾਸ ਜੀ ਦੇ ਕ੍ਰਿਤ ਕ੍ਰਿਤ ਹੋ ਗਏ ਹਿਰਦੇ ਵਿੱਚੋਂ ਸ਼ੁਕਰਾਨੇ ਦੀ ਭਾਵਨਾਂ ਜਾਗ ਉੱਠੀ, ਰਵਿਦਾਸ ਜੀ ਦੇ ਮਨ ਦੇ ਭਾਵ ਸ਼ਬਦ ਬਣ ਗਏ। ਸ਼ਬਦਾਂ ਦੀ ਧੁਨੀ ਨੇ ਵਾਕਾਂ ਦਾ ਰੂਪ ਧਾਰਨ ਕਰ ਲਿਆ:

*ਐਸੀ ਲਾਲ ਤੁਝ ਬਿਨੁ ਕਉਨੁ ਕਰੈ ।*
*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥ (ਮਾਰੂ ਰਵਿਦਾਸ-੧੧੦੬)*

ਜਦੋਂ ਜਦੋਂ ਰਵਿਦਾਸ ਜੀ ਗੁਰੂ ਦੇ ਸ਼ੁਕਰਾਨੇ ਵਿੱਚ ਆਉਂਦੇ ਸਨ ਇਹ ਪਦਾ ਗਾਉਂਦੇ ਰਹੇ।

ਰਵਿਦਾਸ ਜੀ ਦੀ ਰਚਨਾ ਤੇ ਜੀਵਨ ਘਾਲਣਾ ਦਾ ਫਲ ਨਿਕਲਿਆ, ਗੁਰੂ ਕ੍ਰਿਪਾ ਨਾਲ ਨਿਰੰਜਨ ਦੀ ਪ੍ਰਾਪਤੀ। ਉਸ ਪ੍ਰਾਪਤੀ ਦਾ ਪ੍ਰਗਟਾਉ ਹੋਇਆ, ਗਿਆਨ ਦਾ ਪ੍ਰਗਾਸ, ਆਤਮਾ ਦਾ ਹੁਲਾਸ:

*'ਗੁਰ ਪਰਸਾਦਿ ਨਿਰੰਜਨੁ ਪਾਵਉ।। (ਗੁਜਰੀ ਰਵਿਦਾਸ ਜੀ-੫੨੫)*
*'ਉਪਜਿਓ ਗਿਆਨੁ ਹੂਆ ਪਰਗਾਸ।। (ਗੌਂਡ ਰਵਿਦਾਸ ਜੀ-੮੭੫)*
*'ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀਂ।।*
*'ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ।।(ਸੋਰਠ ਰਵਿਦਾਸ ਜੀ-੬੫੭)*
*ਤੋਹੀ ਮੋਹੀ, ਮੋਹੀ ਤੋਹੀ ਅੰਤਰੁ ਕੈਸਾ। ਕਨਕ ਕਟਿਕ ਜਲ ਤਰੰਗ ਜੈਸਾ।*
*(ਸ੍ਰੀ ਰਾਗ ਰਵਿਦਾਸ ਜੀ ੯੩)*

ਭਗਤ ਰਵਿਦਾਸ ਜੀ ਨੇ ਸਮੇਂ ਦੇ ਸਮਾਜ ਵੱਲੋਂ ਦਲਿਤ ਲੋਕਾਂ ਪ੍ਰਤੀ ਮੰਦੇ ਵਰਤਾਉ ਦੇਖੇ ਤੇ ਖ਼ੁਦ ਉਹ ਕਸ਼ਟ ਮਾਣੇ ਸਨ। ਉਨ੍ਹਾਂ ਦ੍ਰਿਸ਼ਾਂ ਨੂੰ ਨਿਸ਼ੰਗਤਾ ਨਾਲ ਸਾਰਥਕ ਤੇ ਨਿਜੀ ਛੋਹਾਂ ਨਾਲ ਚਿਤ੍ਰੰਤ ਕੀਤਾ। ਆਪਣੀ ਬਾਣੀ ਵਿਚ ਸੱਚ ਨੂੰ ਸੁੱਚਤਾ ਨਾਲ ਪ੍ਰਗਟਾਇਆ। ਜੀਵਨ ਦੇ ਉਨ੍ਹਾਂ ਪੱਖਾਂ ਦੇ ਧੰਦੇ ਨੂੰ ਜਿਸ ਬਾਰੇ ਵਿਆਪਕ ਘ੍ਰਿਣਾ ਸੀ, ਲਕੋਇਆ ਨਹੀਂ। ਗੱਜ ਕੇ ਸਵੀਕਾਰ ਕੀਤਾ ਤੇ ਕਿਹਾ ਮੈਂ (ਚਮਾਰ) ਹਾਂ, ਜੁਤੀਆਂ ਗੰਢਣੀਆਂ ਮੇਰਾ ਧੰਦਾ ਹੈ। ਭਾਵੇਂ ਮੈਨੂੰ ਉਹ ਭੀ ਚੰਗੀ ਤਰ੍ਹਾਂ ਨਹੀਂ ਆਉਂਦਾ, ਲੋਗ ਕਿਰਪਾ ਕਰਕੇ ਫਿਰ ਵੀ ਮੈਥੋਂ ਜੁੱਤੀਆਂ ਗਢਾਉਂਦੇ ਹਨ।

*'ਚਮਰਟਾ ਗਾਂਠਿ ਨ ਜਨਈ। ਲੋਗੁ ਗਠਾਵੈ ਪਨਹੀ। (ਸੋਰਠ ਰਵਿਦਾਸ ਜੀ-੬੫੯)*

ਮੇਰੀ ਜਾਤੀ ਦਾ ਕੰਮ ਮੋਏ ਢੋਰ ਢੋਣਾ ਹੈ। ਪਰ ਭਗਤੀ ਦੇ ਬਲ ਕਾਰਨ ਇਸ ਚਮਾਰ ਦੇ ਤਨ ਨੂੰ ਦੇਖੋ, ਕੁਲੀਨ ਬ੍ਰਹਮਣ ਵੀ ਨਮਸ਼ਕਾਰ ਕਰਦੇ ਹਨ। ਇੰਜ ਭਗਤ ਜੀ ਨੇ ਆਪਣੀ ਜਾਤੀ ਦੇ ਕੰਮ ਬਾਰੇ ਨੰਗਾ ਸੱਚ ਕਹਿਕੇ ਸਾਰੀ ਜਾਤੀ ਨਾਲ ਸਦੀਆਂ ਤੋਂ ਨੱਥੀ ਕੀਤਾ ਹੋਇਆ ਪਛੜੇਵਾਂ, ਕੁੰਜ ਵਾਂਗ ਲਾਹਕੇ ਪਿੱਛੇ ਸੁੱਟ ਦਿੱਤਾ। ਚਮਾਰ ਜਾਤੀ 'ਰਵਿਦਾਸੀਆ' ਬਣ ਗਈ। ਸਦੀਆਂ ਦੀ ਹੀਣਤਾ ਦੀ ਭਾਵਨਾ ਇੱਕ ਹਸਤੀ ਨੇ ਆਪਣੀ ਸਾਧਨਾ ਨਾਲ ਲਾਹ ਸੁੱਟੀ, ਦੈਵੀ ਹੁਲਾਰੇ ਨਾਲ ਅਸਮਾਨ ਛੋਂਹਦੀ ਉੱਚੀ ਪੀਂਘ ਚੜ੍ਹਾ ਦਿੱਤੀ। ਜਾਤੀ ਦੇ ਕਰਤੱਵ ਪ੍ਰਤਿ, ਹੀਣ ਭਾਵਨਾ ਪੈਦਾ ਕਰਨ ਵਾਲੇ ਅਨਾਦਰੀ ਵਰਤਾਉ,- *'ਦਾਰਿਦ ਦੇਖ ਸਭ ਕਉ ਹਸੈ'* ਦੇ ਬੋਲਾਂ ਤੇ ਘਿਰਣਾ ਭਰੀਆਂ ਤਕਣੀਆਂ ਦੇ ਉਲਟ ਸਤਿਕਾਰ ਪੈਦਾ ਕਰ ਦਿੱਤਾ। *'ਅਚਾਰ ਸਹਿਤ ਬਿਪ ਡੰਡਉਤਾਂ'* ਕਰਨ ਲੱਗੇ। ਇਹ ਵੱਡਾ ਸਮਾਜਕ ਪਲਟਾ ਦੁਨੀਆਂ ਦੇ ਲੋਕਾਂ ਨੇ, ਜਾਤ ਅਭਿਮਾਨੀ ਪੰਡਿਆਂ ਦੇ ਗੜ੍ਹ, ਵਰਨਾਂ ਆਸ਼ਰਮਾਂ ਤੇ ਕਰਮ ਕਾਂਡਾਂ ਦੀਆਂ ਕੰਡਿਆਲੀਆਂ ਵਾੜਾਂ ਵਿੱਚ ਵੇੜ੍ਹੇ, ਨਗਰ, ਬਨਾਰਸ ਵਿੱਚ ਵਰਤੀਂਦਾ ਅੱਖੀਂ ਵੇਖਿਆ, ਦੁਨੀਆਂ ਨੇ ਰਵਿਦਾਸ ਜੀ ਦਾ ਜੱਸ ਕੰਨੀ ਸੁਣਿਆ। ਉਨ੍ਹਾਂ ਦੱਸਿਆ, ਪ੍ਰੇਮਾ ਭਗਤੀ ਦਾ ਅੰਮ੍ਰਿਤ ਰਸ ਚੱਖਣ ਦਾ ਹੱਕ ਕਿਸੇ ਵਿਸ਼ੇਸ਼ ਜਾਤੀ ਜਾਂ ਵਰਗ ਦਾ ਨਹੀਂ, ਜਗਿਆਸੂ ਚਾਹੇ ਕਿਸੇ ਜਾਤੀ ਵਿੱਚੋਂ ਹੋਵੇ, ਉਸ ਅੰਦਰ ਰੂਹਾਨੀ ਚੇਤਨਾਂ ਜਾਗੀ ਹੋਵੇ, ਸਾਧਨਾਂ ਕਰਕੇ ਹਰ ਜਾਤੀ ਦਾ ਮਨੁੱਖ ਅਤੇ ਜਾਤੀ, ਉੱਚੇ ਤੋਂ ਉੱਚੇ ਸਨਮਾਨ ਵਾਲੀ ਪਦਵੀ ਉੱਤੇ ਪੁੱਜ ਸਕਦੀ ਹੈ:

*ਜਿਹ ਕੁਲ ਸਾਧੁ ਬੈਸਨੌ ਹੋਇ ।।*
*ਬਰਨ ਅਬਰਨ ਰੰਕੁ ਨਹੀ ਈਸੁਰੁ ਬਿਮਲ ਬਾਸੁ ਜਾਨੀਐ ਜਗਿ ਸੋਇ।। ੧।। ਰਹਾਉ ।।*

*ਬ੍ਰਹਮਨ ਬੈਸ ਸੂਦ ਅਰੁ ਖ੍ਯ੍ਯਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ ॥*
*ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ ॥*
*ਧੰਨਿ ਸੁ ਗਾਉ ਧੰਨਿ ਸੋ ਠਾਉ ਧੰਨਿ ਪੁਨੀਤ ਕੁਟੰਬ ਸਭ ਲੋਇ ॥*
*ਜਿਨਿ ਪੀਆ ਸਾਰ ਰਸ ਤਜੇ ਆਨ ਰਸ ਹੋਇ ਰਸ ਮਗਨ ਡਾਰੇ ਬਿਖੁ ਖੋਇ॥੨॥*
*ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ॥*
*ਜੈਸੇ ਪੁਰੈਨ ਪਾਤ ਰਹੈ ਜਲ ਸਮੀਪ ਭਨਿ ਰਵਿਦਾਸ ਜਨਮੇ ਜਗਿ ਓਇ॥*
*(ਬਿਲਾਵਲ ਰਵਿਦਾਸ ਜੀ -੮੫੮)*

### *ਭਗਤੀ ਦੀ ਚੇਤਨਾ ਦਾ ਉਦਯ :*

ਭਗਤ ਜੀ ਦੀ ਚੇਤਨਾ ਨੂੰ ਭਗਤੀ ਵੱਲ ਖਿੱਚਣ ਦੀ ਪਹਿਲੀ ਸੋਝੀ ਦੀ ਚੂੰਢੀ ਪੌਰਾਣਕ ਕਾਲ ਦੇ ਭਗਤਾਂ ਦੀ ਸਮਾਜ ਵਿੱਚ ਮਾਨਤਾ ਅਤੇ ਸੋਭਾ ਨੇ ਭਰੀ। ਆਪਣੇ ਮਨ ਦੀ ਗਫਲਤ ਛੱਡਕੇ ਉਨ੍ਹਾਂ ਭਗਤਾਂ ਦਾ ਧਿਆਨ ਧਰਕੇ ਹੰਭਲਾ ਮਾਰਨ ਦੀ ਪ੍ਰੇਰਨਾ ਉਪਜੀ:

*....ਰੇ ਚਿਤ ਚੇਤਿ ਚੇਤ ਅਚੇਤ। ਕਾਹੇ ਨ ਬਾਲਮੀਕਹਿ ਦੇਖ ॥*
*ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ ॥ਰਹਾਉ॥*
*ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸਨ ਲਾਵੈ ਹੇਤੁ ॥*
*ਲੋਗੁ ਬਪੁਰਾ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ ॥੨॥*
*ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ॥*
*ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ॥ (ਕੇਦਾਰਾ ਰਵਿਦਾਸ ਜੀ-੧੧੨੪)*

ਹੇ ਮਨ, ਉਨ੍ਹਾਂ ਵੱਲ ਦੇਖਕੇ ਹੀ ਉਠ ਜੋ ਪਹਿਲਾਂ ਨੀਵੇਂ ਕੰਮ ਕਰਦੇ ਹੋਏ ਵੀ ਭਗਤੀ ਵਿੱਚ ਲੱਗੇ ਅਤੇ ਉਚੇਰੇ ਚੜ੍ਹੇ। ਸੁਆਨ ਸਤ੍ਰੁ,- ਕੁੱਤਿਆਂ ਨੂੰ ਮਾਰ ਕੇ ਖਾ ਜਾਣਾ ਵਾਲਾ, -ਬਾਲਮੀਕ, ਅਜਾਮਲ ਕਨੌਜ ਦਾ ਮੰਦ ਕਰਮੀ, ਬ੍ਰਹਮਣ, ਕੁੰਚਰ, ਜੋ ਦੇਬਲ ਰਿਖੀ ਦੇ ਸਰਾਪ ਨਾਲ ਹਾਥੀ ਬਣਿਆ, ਜਿਸਨੂੰ ਡੁੱਬਣ ਲੱਗੇ ਨੂੰ ਤੰਦੂਏ ਦੇ ਬੰਧਨ ਕੱਟ ਕੇ ਬਚਾਇਆ। ਪਿੰਗਲਾ, ਗਨਕਾ, ਮੰਦੇ ਪਾਸਿਉਂ ਮਨ ਨੂੰ ਹੋੜ ਕੇ ਚੰਗੇ ਪਾਸੇ ਲੱਗੀ, ਮੁਕਤੀ ਦੀ ਅਧਿਕਾਰੀ ਬਣੀ, ਕੀ ਤੂੰ ਉਨ੍ਹਾਂ ਨਾਲੋਂ ਵੀ ਨਿਕਾਰਾ ਹੈ? ਦੂਜਾ ਹੁਲਾਰਾ ਸਮਕਾਲੀ ਭਗਤਾਂ ਦੇ ਜਸ ਦੀ ਫੈਲ ਰਹੀ ਸੁਗੰਧੀ ਨੇ ਦਿੱਤਾ:

*ਹਰਿ ਕੇ ਨਾਮ ਕਬੀਰ ਉਜਾਗਰ॥ ਜਨਮ ਜਨਮ ਕੇ ਕਾਟੇ ਕਾਗਰ ॥੧॥*
*ਨਿਮਤ ਨਾਮਦੇਉ ਦੂਧ ਪੀਆਇਆ ॥ ਤਉ ਜਗ ਜਨਮ ਸੰਕਟ ਨਹੀ ਆਇਆ॥੨॥*
*(ਆਸਾ ਰਵਿਦਾਸ ਜੀ-੪੮੭)*

*ਨਾਮਦੇਵ ਕਬੀਰ ਤਿਲੋਚਨ ਸਧਨਾ ਸੈਨੁ ਤਰੈ॥*
*ਕਹਿ ਰਵਿਦਾਸੁ ਸੁਣਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ॥ (ਮਾਰੂ ਰਵਿਦਾਸ-੧੧੦੬)*

ਇਨ੍ਹਾਂ ਸਾਰਿਆਂ ਨੂੰ ਕਿਸ ਚੀਜ਼ ਨੇ ਉਭਾਰਿਆ? *ਪ੍ਰੇਮਾ ਭਗਤੀ* ਨੇ, ਉਹ ਪ੍ਰੇਮਾ ਭਗਤੀ ਕਿਵੇਂ ਜਾਗੀ? ਮਨ ਦੀ ਗੰਢ ਕਿਸ ਤਰ੍ਹਾਂ ਖੁਲ੍ਹੇ, *'ਰਾਮ ਸੰਸੇ ਗਾਂਠ ਨ ਖੋਲੇ'* ਇਹ ਪ੍ਰਸ਼ਨ ਭਗਤ ਜੀ ਦੇ ਮਨ ਅੰਦਰ ਉੱਠਣ ਲੱਗੇ। ਆਤਮਿਕ ਸੰਘਰਸ਼ ਹੋਣਾ ਅਰੰਭ ਹੋਇਆ:

ਰਵਿਦਾਸ ਜੀ ਦੇ ਮਨ ਦੀ ਉਦਾਸੀ ਉਨ੍ਹਾਂ ਲਈ ਸੰਤਾਪ ਦਾ ਕਾਰਨ ਬਣਦੀ ਰਹੀ, ਜਦੋਂ ਤੱਕ ਉਨ੍ਹਾਂ ਨੇ ਜਗਤ ਗੁਰੂ ਜੀ ਤੋਂ ਨਾਮ ਪ੍ਰਾਪਤ ਨ ਕਰ ਲਿਆ। ਪ੍ਰਾਪਤੀ ਪਿੱਛੋਂ ਸਤਿਗੁਰੂ

ਨੂੰ ਸਿੱਧਾ ਸੰਬੋਧਨ ਕੀਤਾ, ਇਹ ਭਾਵਨਾਂ ਉਨ੍ਹਾਂ ਰਚਿਤ ਵਾਕਾਂ ਤੋਂ ਇਉਂ ਸਪੱਸ਼ਟ ਹੁੰਦੀ ਹੈ:

*'ਤੁਮ ਕਹੀਅਤ ਹੋ ਜਗਤ ਗੁਰ ਸੁਆਮੀ ॥*

*ਹਮ ਕਹੀਅਤ ਕਲਿਜੁਗ ਕੇ ਕਾਮੀ ॥ (ਜੈਤਸਿਰੀ ਰਵਿਦਾਸ-੭੧੦)*

ਸਭਨਾਂ ਦੇ ਦੁਖ ਹਰਨ ਵਾਲੇ ਹਰੀ ਮੇਰੇ ਉੱਤੇ ਛਾਇਆ ਕੋਪ ਹਰੋ (ਜੈਤਸਰੀ) ਮੇਰੇ ਉਪਰ ਕ੍ਰਿਪਾ ਕਰੋ ਮੈਨੂੰ ਮਾਰਗ ਪਾਵੋ:

*ਕਹਿ ਰਵਿਦਾਸ ਉਦਾਸ ਦਾਸ ਮਤਿ, ਪਰਹਰਿ ਕੋਪੁ ਕਰਹੁ ਜੀਅ ਦਇਆ॥*

*(ਸੋਰਠ ਰਵਿਦਾਸ ਜੀ ੬੫੮)*

ਰਵਿਦਾਸ ਜੀ ਅੰਦਰ ਪ੍ਰੇਮਾ ਭਗਤੀ ਉਪਜੀ, ਪਰਮ ਪਾਰਸ ਗੁਰੂ ਦੀ ਭੇਟ ਹੋਈ, ਪ੍ਰੇਮਾ ਭਗਤੀ ਦੇ ਪ੍ਰਫੁਲਤ ਹੋਣ ਦਾ ਸਾਧਨ ਬਣੀ ਸਤਿ ਸੰਗਤ। ਸੰਗਤ ਵਿਚ ਰਚਣ ਮਿਚਣ ਨਾਲ, ਸਿਮਰਣ ਦਾ ਰਸ ਆਇਆ:-

*ਸਤ ਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ॥ (ਆਸਾ ਰਵਿਦਾਸ-੪੮੬)*

ਸਤਿ ਸੰਗਤ ਰਾਹੀਂ ਸਤਿਗੁਰੂ ਦੇ ਮੇਲ ਦੇ ਸੁਭਾਗ ਜੁੜਿਆ ਸਤਿਗੁਰੂ ਦੀ ਕ੍ਰਿਪਾ ਨਾਲ ਹਿਰਦੇ ਪ੍ਰਕਾਸ਼ ਹੋਇਆ:

*ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ ॥*

*ਸੰਤ ਚੀ ਸੰਗਤਿ ਸੰਤ ਕਥਾ ਰਸੁ ॥*

*ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ ॥ (ਆਸਾ ਰਵਿਦਾਸ-੪੮੬)*

ਮਨ ਵਿਚੋਂ ਸਤਿਗੁਰਾਂ ਨੇ ਅਗਿਆਨਤਾ ਹਟਾ ਦਿੱਤੀ, ਆਤਮਾ ਨੂੰ ਪ੍ਰਕਾਸ਼ ਦੇ ਨੂਰ ਨਾਲ ਭਰ ਦਿੱਤਾ:-

*ਉਪਜਿਓ ਗਿਆਨੁ ਹੂਆ ਪਰਗਾਸ ॥*

*ਕਰਿ ਕ੍ਰਿਪਾ ਲੀਨੇ ਕੀਟ ਦਾਸ ॥ (ਰਾਗ ਗੋਂਡ ਰਵਿਦਾਸ-੮੭੫)*

ਪ੍ਰੇਮਾ ਭਗਤੀ ਵਿਚ ਪ੍ਰੀਤ ਪੱਕੀ ਹੋਈ, ਦ੍ਰਿੜਤਾ ਆਈ। ਜਗਿਆਸਾ ਵਧੀ। ਪ੍ਰਭੂ ਦਾ ਪ੍ਰੇਮ ਜੀਵਨ ਦਾ ਅਧਾਰ ਬਣ ਗਿਆ:-

*ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ ॥*

*ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ ॥ (ਆਸਾ ਰਵਿਦਾਸ-੪੮੬)*

*ਚਰਣ ਨ ਛਾਡਉ ਸਰੀਰ ਕਲ ਜਾਈ ॥ (ਗਉੜੀ ਰਵਿਦਾਸ-੩੪੫)*

ਪਰਮਾ ਅਨੰਦ ਦੀ ਪ੍ਰਾਪਤੀ ਲਈ ਜੀਵਨ ਦਾ ਪਲ ਪਲ ਛਿਨ ਛਿਨ ਅਰਪਣ ਕਰ ਦਿੱਤਾ, ਕਿਵੇਂ ਗੁਰੂ ਕ੍ਰਿਪਾ ਨਾਲ ਨਿਰੰਜਨ ਦੀ ਪ੍ਰਾਪਤੀ ਹੋਵੇ, ਏਹੋ ਲਖਸ਼ ਸਾਹਮਣੇ ਰਹਿ ਗਿਆ।

*ਤਨੁ ਮਨੁ ਅਰਪਉ ਪੂਜ ਚਰਾਵਉ॥*

*ਗੁਰ ਪਰਸਾਦਿ ਨਿਰੰਜਨੁ ਪਾਵਉ ॥ (ਗੂਜਰੀ ਰਵਿਦਾਸ-੫੨੫)*

ਗੁਰੂ ਕ੍ਰਿਪਾ ਨਾਲ ਨਿਰੰਜਨ ਦੀ ਪ੍ਰਾਪਤੀ ਹੋਈ, ਉਸ ਗੁਰੂ ਕ੍ਰਿਪਾ ਨਾਲ ਹੋਈ, ਜਿਸਦੀ ਸੰਗਤ ਕੀਤੀ, ਬਾਣੀ ਤੇ ਬਚਨ ਸੁਣੇ, *'ਬਚਨੀ ਤੋਰਿ ਮੋਰਿ ਮਨ ਮਾਨੈ'*। ਉਸ ਗੁਰੂ ਦੀ ਕ੍ਰਿਪਾ ਨਾਲ ਜਿਸ ਨੇ ਬਿਨਾਂ ਕਿਸੇ ਊਚ ਨੀਚ ਦੇ ਭੇਦ ਦੇ ਰਵਿਦਾਸ ਜੀ ਨੂੰ ਨਿਵਾਜਿਆ ਸੀ। ਭਗਤ ਜੀ ਦੀ ਰੂਹ ਧਨੰਵਾਦੀ ਭਾਵਾਂ ਨਾਲ ਝੂੰਮ ਉਠੀ ਕ੍ਰਿਤੱਗਤਾ ਦੀ ਧੁਨੀ ਗੂੰਜ ਪਈ:

*ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ। (ਮਾਰੂ ਰਵਿਦਾਸ-੧੧੦੬)*

ਕਾਮ ਕ੍ਰੋਧ ਆਦਿ ਸੰਸਾਰਕ ਪਦਾਰਥਾਂ ਦੇ ਰਸਾਂ ਵਿੱਚ ਗ੍ਰਸਤ ਹੋਏ ਮਨੁੱਖਾਂ ਵਿੱਚ ਉਨ੍ਹਾਂ ਸਮਝਿਆ ਗਿਆਨ ਦੀਪ ਦੀ ਲੋਅ ਮੱਧਮ ਪੈ ਜਾਂਦੀ ਹੈ। ਅਵਿੱਦਿਆ ਕਾਰਨ ਮਤ ਮਲੀਨ ਰਹਿੰਦੀ ਹੈ:-

ਗੁਰੂ ਬਖਸ਼ੇ ਗਿਆਨ ਨਾਲ ਮਨ ਨਿਰਮਲ ਹੁੰਦਾ ਹੈ, ਸੁਮੱਤ ਮਿਲਦੀ ਹੈ, ਤੱਤ ਸਮਝਣ ਦੀ ਜਾਚਨਾ ਵਰ ਆਉਂਦੀ ਹੈ:-

*ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਏ॥*
*ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ॥(ਗਉੜੀ ਪੂਰਬੀ ਰਵਿਦਾਸ-੩੪੬)*
*ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ॥*
*ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ॥ (ਆਸਾ ਰਵਿਦਾਸ-੪੮੬)*

ਸਤਿਗੁਰਾਂ ਤੋਂ ਸਿਮਰਨ ਧਿਆਨ ਅਤੇ ਸਾਰਥਕ ਭਗਤੀ ਦੀ ਜੁਗਤ ਪ੍ਰਾਪਤ ਹੋਣ ਤੋਂ ਬ੍ਰਹਮ ਨਾਲ ਅਭੇਦਤਾ ਹੋ ਗਈ। ਅਧਿਆਤਮਕ ਸਾਧਨਾਂ ਵਿੱਚ ਸਾਰਾ ਜੀਵਨ ਇੱਕ ਸੂਰ ਹੋ ਗਿਆ:

*ਭਗਤਿ ਜੁਗਤਿ ਮਤਿ ਸਤਿ ਕਰੀ ਭ੍ਰਮ ਬੰਧਨ ਕਾਟਿ ਬਿਕਾਰ॥(ਗਉੜੀ ਰਵਿਦਾਸ ਜੀ-੩੪੬)*

ਸਤਿਗੁਰ ਤੋਂ ਮਿਲਿਆ ਅਮਲੋਕ ਪਦਾਰਥ, ਨਾਮ, ਸਤਿਨਾਮ। ਜਿਸ ਸਤਿਨਾਮ ਦੀ ਅਰਾਧਣਾ ਤੀਰਥ ਇਸ਼ਨਾਨ, ਪੂਜਾ, ਅਰਚਾ, ਦੀਵਾ, ਬਾਤੀ, ਫੁਲ ਮਾਲਾ, ਕ੍ਰਿਆ ਕਰਮਾਂ ਸਭਨਾਂ ਤੋਂ ਵਧੇਰੇ ਹੈ:-

*ਦਸਅਠਾ ਅਠਸਠੇ ਚਾਰੇ ਖਾਣੀ ਏਹੈ ਵਰਤਣਿ ਹੈ ਸਗਲ ਸੰਸਾਰੇ ॥*
*ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿਨਾਮੁ ਹੈ ਹਰਿ ਭੋਗ ਤੁਹਾਰੇ॥(ਧਨਾਸਰੀ ਰਵਿਦਾਸ-੬੯੪)*

ਰੀਤੀ ਮੁਤਾਬਕ ਆਰਤੀ ਸਮੇਂ ਫੁਲ ਮਾਲਾ ਤੇ ਹੋਰ ਸਮੱਗਰੀ ਦੇਵਤੇ ਨੂੰ ਚੜ੍ਹਾਈ ਜਾਂਦੀ ਹੈ। ਰਵਿਦਾਸ ਜੀ ਨੂੰ ਕਿਸੇ ਮੰਦਰ ਵਿਚ ਜਾਕੇ ਇਹ ਸਮੱਗਰੀ ਕਿਸ ਨੇ ਭੇਟ ਕਰਨ ਦੀ ਆਗਿਆ ਦੇਣੀ ਸੀ? ਉਨ੍ਹਾਂ ਮਨ ਨੂੰ ਹੀ ਮੰਦਰ ਬਣਾ ਲਿਆ। ਰਵਿਦਾਸ ਜੀ ਕਹਿੰਦੇ ਹਨ, ਪਰਮ ਸੱਚ ਤੇ ਸੁੱਚੇ ਸਤਿਨਾਮ ਨੂੰ ਕਿਸ ਚੀਜ਼ ਦੀ ਪੂਜਾ ਚੜ੍ਹਾਵਾਂ- *'ਗੋਬਿੰਦ ਪੂਜਾ ਕਹਾਲੇ ਚੜਾਵਉ'?* ਉਹ ਸੁਆਮੀ ਤਾਂ ਸਭਨਾਂ ਘਟਾਂ ਵਿਚ ਵਸਦਾ ਤੇ ਸਭ ਵਸਤਾਂ ਆਪ ਭੋਗਦਾ ਹੈ:-

*ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ ॥*
*ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥ (ਸੋਰਠ ਰਵਿਦਾਸ ਜੀ-੬੫੮)*

ਇਕੋ ਨਾਮ 'ਸਤਿਨਾਮ' ਪ੍ਰਾਣ ਅਧਾਰ ਬਣ ਗਿਆ:

*ਮੋਹਿ ਅਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ॥੩॥੧॥ (ਰਾਮਕਲੀ ਰਵਿਦਾਸ-੯੭੪)*

ਸਾਧੂ (ਗੁਰੂ) ਦੀ ਸੰਗਤ ਨਾਲ ਪਰਮ ਗਤੀ ਪ੍ਰਾਪਤ ਹੋਈ:

ਗੁਰੂ ਕ੍ਰਿਪਾ ਨਾਲ ਨਰਕ ਸੁਰਗ ਦੇ ਭਰਮ ਜਾਂਦੇ ਰਹੇ: ਉਨ੍ਹਾਂ ਆਪਣੇ ਅਨੁਭਵੀ, ਨਿਰਮਲ ਭਾਵਾਂ ਨੂੰ ਵਾਕ ਬਣਾਕੇ ਗਾਉਣਾ ਆਰੰਭ ਕੀਤਾ:

*ਜਨ ਰਵਿਦਾਸ ਰਾਮ ਰੰਗਿ ਰਾਤਾ ॥*
*ਇਉ ਗੁਰ ਪਰਸਾਦਿ ਨਰਕ ਨਹੀ ਜਾਤਾ ॥੩॥੫॥ (ਆਸਾ ਰਵਿਦਾਸ-੪੮੭)*

ਸਦੀਵੀ ਅਡੋਲਤਾ ਆ ਗਈ। ਗ਼ਮਾਂ ਤੋਂ ਰਹਿਤ ਅਜੇਹੇ (ਬੇਗਮਪੁਰੇ) ਰੂਹਾਨੀ ਸ਼ਹਿਰ ਦਾ ਵਾਸ ਪ੍ਰਾਪਤ ਹੋਇਆ ਜਿੱਥੇ ਕੋਈ ਉੱਚਾ ਨੀਵਾਂ, ਦੋਇਮ, ਸੇਮ ਨਹੀਂ। ਕੋਈ ਤਸ਼ਵੀਸ਼ (ਘਬਰਾਹਟ) ਨਹੀਂ। ਕੋਈ ਖਿਰਾਜ (ਟੈਕਸ) ਨਹੀਂ ਉਥੇ ਸਦਾ ਸੁੱਖ ਹੈ, ਖ਼ੈਰੀਅਤ ਹੈ। ਜਿਸ

ਅਬਾਦੀ (ਆਬਾਦਾਨ) ਸ਼ਹਿਰ ਵਿੱਚ ਨਾਮ ਦੀ ਸੰਪਤੀ ਵਾਲੇ ਧਨੀ ਵਸਦੇ ਹਨ। ਰਵਿਦਾਸ ਜੀ ਨੇ ਕਿਹਾ: ਉਹ ਮੇਰਾ ਸ਼ਹਿਰ ਹੈ, ਉਹ ਟਿਕਾਣਾ ਹੈ, ਜਿੱਥੇ ਮੈਂ ਜਿਉਂ ਜਿਉਂ ਸੈਰ ਕਰਦਾ ਹਾਂ ਮਨ ਲਗਦਾ ਹੈ। ਜੋ ਉਸ ਸ਼ਹਿਰ ਵਿੱਚ ਨਾਮ ਦੀ ਸੰਪਤੀ ਵਾਲੇ ਹਨ; ਰਵਿਦਾਸ ਜੀ ਕਹਿੰਦੇ ਹਨ ਉਹ ਮੇਰੇ ਹਮ ਸ਼ਹਿਰੀ ਹਨ, ਮਿੱਤਰ ਹਨ। ਸ਼੍ਰੀ ਗੁਰੂ ਨਾਨਕ ਜੀ ਨੇ ਏਸ ਅੱਵਸਥਾ ਨੂੰ ਆਪਣੀ ਬਾਣੀ ਵਿੱਚ ਪਹਿਲਾਂ ਹੀ ਨਿਰੂਪਣ ਕੀਤਾ ਹੋਇਆ ਹੈ ।

### *ਭਗਤ ਰਵਿਦਾਸ ਜੀ ਦੀ ਰਚਨਾ ਵਿੱਚ ਜੀਵਨ ਦ੍ਰਿਸ਼*

ਭਗਤ ਰਵਿਦਾਸ ਜੀ ਦੀ ਰਚਨਾ ਤੋਂ ਉਨ੍ਹਾਂ ਦੇ ਬਨਾਰਸ ਦੇ 'ਆਸ ਪਾਸ' ਦੇ ਵਾਸੀ ਹੋਣ ਦਾ ਪਤਾ ਚਲਦਾ ਹੈ। ਉਨ੍ਹਾਂ ਦੀ ਜਾਤੀ ਅਤੇ ਕਰਮ ਬਾਰੇ ਵਰਣਨ ਹੈ। ਰਚਨਾ ਵਿੱਚ ਸਮਕਾਲੀ ਭਗਤਾਂ, ਨਾਮਦੇਉ, ਕਬੀਰ, ਤ੍ਰਿਲੋਚਨ, ਸਧਨਾ, ਸੈਣ ਦਾ ਵਰਣਨ ਹੈ। ਕਬੀਰ ਜੀ ਦੇ ਜੀਵਨ ਸੰਬੰਧੀ ਇੱਕ ਸਮਕਾਲੀ ਦੀ ਗਵਾਹੀ ਮਿਲਦੀ ਹੈ, ਕਿ ਕਬੀਰ ਜੀ ਅਜੇਹੇ ਮੁਸਲਮਾਨ ਪਿਤਾ ਦੇ ਪੁੱਤਰ ਸਨ, ਜਿਨ੍ਹਾਂ ਦੀ ਕੁਲ ਵਿੱਚ ਗਊ-ਬਧ ਕੀਤਾ ਜਾਂਦਾ ਸੀ:-

*ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ ਮਾਨੀਅਹਿ ਸੇਖ ਸਹੀਦ ਪੀਰਾ।।*
*ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ ਤਿਹੂ ਰੇ ਲੋਕ ਪ੍ਰਸਿਧ ਕਬੀਰਾ।।(ਮਲਾਰ-੧੨੯੩)*

ਭਗਤਾਂ ਦੇ ਇਨ੍ਹਾਂ ਨਾਵਾਂ ਦੇ ਆਉਣ ਤੋਂ ਖਿਆਲ ਉਪਜ ਸਕਦਾ ਹੈ ਇਹ ਭਗਤ ਰਵਿਦਾਸ ਜੀ ਤੋਂ ਪਹਿਲਾਂ ਹੋ ਚੁੱਕੇ ਹੋਣਗੇ। ਕਬੀਰ ਜੀ ਦੀ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਬਾਣੀ ਵਿਚ 'ਸਲੋਕ ਕਬੀਰ' ਦੇ ਅੰਤਲਾ ਸਲੋਕ ਹੈ:-

*ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ ।।*
*ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ ।। (ਸਲੋਕ ਕਬੀਰ ਜੀਉਕੇ-੧੩੭੭)*

ਇਹ ਰਵਿਦਾਸ ਪ੍ਰਤੀ ਕਬੀਰ ਜੀ ਦਾ ਉਚਾਰਿਆ ਸਲੋਕ ਹੈ*। ਕੁਝ ਗ੍ਰੰਥਾਂ ਵਿੱਚ ਕਬੀਰ ਜੀ ਦੀ ਇਕ ਤੁਕ ਮਿਲਦੀ ਹੈ- ਜਿਸ ਨੂੰ ਟੈਗੋਰ ਨੇ ਬਾਣੀ ਦੇ ਅੰਗਰੇਜ਼ੀ ਅਨੁਵਾਦ ਵਿੱਚ ਵਰਤਿਆ ਹੈ। ਅਚਾਰੀਆ ਹਜ਼ਾਰੀ ਪ੍ਰਸਾਦਿ ਨੇ ਆਪਣੀ ਪੁਸਤਕ, 'ਕਬੀਰ' ਵਿੱਚ ਭੀ ਇਸ ਵਾਕ ਦਾ ਹਵਾਲਾ ਦਿੱਤਾ ਹੈ:-

*ਸਾਧਨ ਮੇ ਰਵਿਦਾਸ ਸੰਤ ਹੈ ਸੁਪਜ ਰਿਸੀ ਸੋ ਮਾਨਿਆ ।*
*ਹਿੰਦੂ ਤੁਰਕ ਦੁਇ ਦੀਨ ਬਨੇ ਹੈ ਕਛੂ ਨਹੀਂ ਪਹਿਚਾਨਿਆ । (ਸਫ਼ਾ ੨੨੭ ਕਬੀਰ)*

ਕਬੀਰ ਵਲੋਂ ਰਵਿਦਾਸ ਜੀ ਦਾ ਨਾਮ ਲੈਕੇ ਉਨ੍ਹਾਂ ਦੀ ਪ੍ਰਸੰਸਾ ਕੀਤੀ ਗਈ ਹੈ। ਕਬੀਰ

---

* ਪ੍ਰੋ. ਸਾਹਿਬ ਸਿੰਘ ਲਿਖਦੇ ਹਨ:
ਰਵਿਦਾਸ ਜੀ ਵੱਲ ਭਗਤ ਕਬੀਰ ਜੀ ਦਾ ਜ਼ਿਕਰ ਕਰਨਾ ਇਹ ਅੰਦਾਜ਼ਾ ਲਗ ਸਕਦਾ ਹੈ ਕਿ ਕਬੀਰ ਰਵਿਦਾਸ ਜੀ ਤੋਂ ਪਹਿਲਾਂ ਹੋਏ ਹੋਣਗੇ, ਪਰ ਕਬੀਰ ਜੀ ਭੀ ਸਲੋਕ ਨੰ. ੨੪੨ ਵਿੱਚ ਭਗਤ ਰਵਿਦਾਸ ਜੀ ਦਾ ਜ਼ਿਕਰ ਕਰਦੇ ਹਨ:

*ਹਰਿ ਸੋ ਹੀਰਾ ਛਾਡਿਕੈ ਕਰਹਿ ਆਨ ਕੀ ਆਸ।।*
*ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ।।*

ਸੋ ਦੋਹਾਂ ਪ੍ਰਮਾਣਾਂ ਨੂੰ ਸਾਹਮਣੇ ਰੱਖਿਆਂ ਸਹਿਜ ਸੁਭਾਏ ਇਸ ਨਤੀਜੇ ਤੇ ਅੱਪੜ ਜਾਈਦਾ ਹੈ ਕਿ ਭਗਤ ਰਵਿਦਾਸ ਅਤੇ ਕਬੀਰ ਜੀ ਸਮਕਾਲੀ ਸਨ। ਦੋਵੇਂ ਹੀ ਬਨਾਰਸ ਦੇ ਰਹਿਣ ਵਾਲੇ ਸਨ, ਕਿਉਂਕਿ ਕਬੀਰ ਜੀ ਭੀ ਆਪਣੇ ਬਨਾਰਸ ਦੇ ਵਸਨੀਕ ਹੋਣ ਦਾ ਜ਼ਿਕਰ ਕਰਦੇ ਹਨ:
ਤਜੀਲੇ ਬਨਾਰਸ ਮਤ ਭਈ ਥੋਰੀ।। ਰਾਗ ਗਉੜੀ(ਪ੍ਰੋ. ਸਾਹਿਬ ਸਿੰਘ, ਪੋਥੀ ਗੁਰਮਤ ਪ੍ਰਕਾਸ਼-੪੮)

ਅਤੇ ਰਵਿਦਾਸ ਜੀ ਦੇ ਸਮਕਾਲੀ ਹੋਣ ਦੇ ਪ੍ਰਮਾਣ ਹੋਰ ਇਹ ਹਨ:

ਅਨੰਤ ਦਾਸ ਦੀਆਂ ਪਰਚੀਆਂ, ਭਗਤਾਂ ਬਾਰੇ ਇੱਕ ਪੁਰਾਤਨ ਗ੍ਰੰਥ' ਹੈ। ਉਸ ਦੀ ਰਚਨਾ ਦਾ ਸੰਮਤ ਸੋਲ੍ਹਾਂ ਸੌ ਪੰਤਾਲੀ (੧੬੪੫) ਹੈ। ਇਸ ਪਰਚੀ ਦੇ ਲੇਖਕ ਨੇ ਭਗਤ ਰਵਿਦਾਸ ਜੀ ਦੇ ਜੀਵਨ ਨਾਲ ਸੰਬੰਧਿਤ ਚਮਤਕਾਰੀ ਵਿਰਤਾਂਤ ਅਤੇ ਹੋਰ ਵਾਰਤਾਵਾਂ ਵੇਰਵੇ ਨਾਲ ਦਿੱਤੀਆਂ ਹਨ। ਰਵਿਦਾਸ ਜੀ ਨਾਲ ਭਗਤ ਕਬੀਰ ਅਤੇ ਸੈਣ ਦੇ ਮੇਲ ਦੇ ਢੁਕਵੇਂ ਜ਼ਿਕਰ ਹਨ। ਚਿਤੌੜ ਦੀ ਰਾਣੀ ਝਾਲਾ ਬਾਈ, ਜੋ ਮੀਰਾਂ ਬਾਈ ਦੀ ਸੱਸ ਦਸੀ ਜਾਂਦੀ ਹੈ, ਰਵਿਦਾਸ ਜੀ ਤੋਂ ਪ੍ਰਭਾਵਤ ਸੀ। ਝਾਲਾ ਬਾਈ ਰਵਿਦਾਸ ਦੇ ਦਰਸ਼ਨਾਂ ਲਈ ਪੁੱਜੀ। ਉੱਚੀ ਕੁਲ ਦੇ ਅਭਿਮਾਨੀਆਂ, ਖਾਸਕਰ ਬ੍ਰਹਮਣਾਂ ਵਿੱਚ ਖਲਬਲੀ ਮੱਚ ਗਈ। ਜਾਤ ਅਭਿਮਾਨੀਆਂ ਵਿੱਚ ਕਬੀਰ ਦਾਸ ਜੀ ਦਾ ਵਿਰੋਧ ਪਹਿਲਾਂ ਹੀ ਕਾਫ਼ੀ ਤਿੱਖਾ ਸੀ। ਰਵਿਦਾਸ ਜੀ ਦੀ ਵਧ ਰਹੀ ਮਾਨਤਾ ਤੋਂ ਹੋਰ ਔਖੇ ਹੋਏ। ਅਨੰਤ ਦਾਸ ਦੀਆਂ ਪਰਚੀਆਂ ਵਿਚ ਲਿਖਿਆ ਹੈ, ਕਬੀਰ ਜੀ ਨਾਲ ਸਲਾਹ ਕਰਨ ਲਈ ਰਵਿਦਾਸ ਜੀ ਮਿਲਣ ਗਏ, ਝਾਲਾ ਬਾਈ ਨੂੰ ਦੀਖਿਆ ਦਿੱਤੀ ਜਾਵੇ ਜਾਂ ਨਾ? ਬ੍ਰਹਮਣ ਕਿਉਂਕਿ ਘੋਰ ਵਿਰੋਧੀ ਹਨ, ਰਵਿਦਾਸ ਜੀ ਨੇ ਕਬੀਰ ਜੀ ਨਾਲ ਸਲਾਹ ਕਰਨੀ ਠੀਕ ਸਮਝੀ।

*'ਏਹ ਬਤਾਈ ਕਬੀਰ ਭਾਈ। ਝਾਲੀ ਸਿਖ ਹੋਣ ਹੈ ਆਈ ?*
*ਤਬ ਕਬੀਰ ਮਨ ਉਪਜੀ ਲਜਾ। ਮੇਰੇ ਕਾਜ ਨਾ ਰਾਨੀ ਰਾਜਾ । (ਸਫਾ-੨੧੬)*

*ਕੁਝ ਤੁਕਾਂ ਵਿਚ ਸੈਣ ਭਗਤ ਜੀ ਦਾ ਨਾਮ ਵੀ ਆਉਂਦਾ ਹੈ:*

*ਨਿਜ ਹਰਿ ਭਗਤ ਸੈਨ ਹੈ ਨਾਉ । ਬਾਧੋਘੋ ਗਾਵਿ ਸੌ ਮੋ ਚਲ ਆਉ ।*
*ਬਾਮਨ ਹਠਿ ਕਰੇ ਅਪ ਘਾਤਾ । ਗਯਾਨ ਧਯਾਨ ਕੀ ਸੁਨੇ ਨਾ ਬਾਤਾ ।*
*ਬ੍ਰਹਮ ਸੀਖ ਦੈ ਤਊ ਮਾਨੈ । ਹਮਹਿ ਤੁਮਹਿ ਕਮੀਨ ਕਰ ਜਾਨੈ ।*
*ਭਗਤ ਹੇਤਿ ਹੈ ਦਾਸ ਪਠਾਯੋ । ਸੋ ਕਬੀਰ ਕੋ ਬੂਝਨ ਆਯੋ ।*
*ਬਾਮਣ ਪੋਲ ਹਮਾਰੀ ਮਰੇਹੀ । ਦੇਹ ਮਤੋਂ ਹਮੇਂ ਕੈਸੀ ਕਰਹੀ ॥*
*ਕਹੈ ਕਬੀਰ ਨ ਮਾਨੇ ਸੀਖਾ । ਜਿਨ ਖਾਈ ਰਾਜਨ ਕੀ ਭੀਖਾ ॥*
*ਮੈ ਰੈਦਾਸ ਬਹੁਤ ਮਨ ਭਾਈ । ਐਸੀ ਸੀਖ ਕਬੀਰ ਪੜ੍ਹਾਈ ॥*
*ਤਬ ਰੈਦਾਸ ਕਹੈ ਸਮਝਾਈ । ਕੈਸੇ ਕਹੈ ਸੋ ਮਾਨੇ ਭਾਈ ॥*
*ਇਤ ਹਰਿ ਭਗਤ ਸੈਨ ਰੈਦਾਸ । ਹਰਿ ਗੁਣ ਗਾਵੈ ਢਾਰੇ ਆਸ ।*
*ਸਾਝੀ ਬੇਰ ਸੈਨ ਰੈਦਾਸਾ । ਚਲ ਆਯੋ ਕਬੀਰ ਕੇ ਪਾਸਾ । (ਸਫਾ-੨੨੫)*

*ਆਦਰ ਕਰ ਕਬੀਰ ਬੈਠਾਰੇ । ਸਮਾਚਾਰ ਸਬ ਸੁਨੇ ਤੁਮਾਰੇ ।*
*ਤਬ ਕਬੀਰ ਕੋ ਬਚਨ ਸੁਨਾਵਾ । ਚਤੌਰ ਤੇ ਹਮ ਕੋ ਚਲ ਆਵਾ ।*
*ਆਗਿਆ ਦੇਹ ਤੇਰੀ ਆਸ ਹਰੀ । ਕਹੋ ਚਲੇ ਕਹੋ ਉਤਰ ਕਰਹੀ ।*
*ਤਬ ਰਵਿਦਾਸ ਬਿਦਾਰੀ ਬਾਤਾ। ਗੁਰ ਸਮਾਨ ਕਬੀਰ ਵਡ ਭਰਾਤਾ ।*
*ਤਾਕੋ ਬੁਝਣ ਪ੍ਰਾਤ ਉਧਾਰੇ। ਆਦਰ ਕਰ ਕਬੀਰ ਬੈਠਾਰੇ।(ਰਵਿਦਾਸ ਸ੍ਰੋਤ ਪੁਸਤਕ, ੨੨੪-੨੫)*

ਕਬੀਰ ਇਸ ਵੇਲੇ ਨਿਰਗੁਣਵਾਦ ਦੇ ਕੱਟਰ ਧਾਰਨੀ ਹੋ ਚੁੱਕੇ ਸਨ, ਅਤੇ ਭਗਤ ਰਵਿਦਾਸ ਹਾਲਾਂ ਸਰਗੁਣ ਪ੍ਰਭਾਵੀ ਸਨ। ਪਰਚੀ ਵਿੱਚ ਇਹ ਵੀ ਦੱਸਿਆ ਹੈ, ਜਦੋਂ ਤਿੰਨ ਭਗਤ, ਕਬੀਰ, ਸੈਣ, ਰਵਿਦਾਸ ਮਿਲਕੇ ਸੰਗਤ ਕਰਨ ਲੱਗੇ ਤਾਂ ਚਤੁਭੁਜ ਦੇ ਦਰਸ਼ਨ ਹੋਏ। ਕਬੀਰ ਜੀ ਉਨ੍ਹਾਂ

ਦਰਸ਼ਨਾਂ ਉੱਤੇ ਨ ਪਤੀਜੇ, ਕਬੀਰ ਦੇ ਮਨ ਵਿੱਚ ਨਿਰਗੁਣ ਰਚ ਚੁੱਕਿਆ ਸੀ:

*'ਕਬੀਰ ਕੇ ਮਨ ਨਿਰਗੁਣ ਰਾਚੈ ਔਰ ਸਭੈ ਮਤ ਕਹੀਯੋ ਕਾਚੈ' (ਸਫ਼ਾ ੨੨੫)*

ਇਹ ਪ੍ਰਾਚੀਨ ਪੁਸਤਕ ਸੈਣ ਜੀ ਲਿਖਤ, 'ਸੰਵਾਦ ਕਬੀਰ' ਅਤੇ ਰਵਿਦਾਸ ਜੀ ਦਾ ਮਿਲਦਾ ਹੈ ਇਸ ਦੀਆਂ ਪੁਰਾਤਨ ਪ੍ਰਤੀਆਂ ਹਿੰਦੀ (ਨਾਗਰੀ) ਵਿੱਚ ਵੀ ਹਨ। ਗੁਰਮੁਖੀ ਵਿੱਚ ਭੀ। ਗੁਰਮੁਖੀ ਦੀ ਇੱਕ ਪੁਰਾਣੀ ਹੱਥ ਲਿਖਤ ਪੱਤਰੀ ਢਾਈ ਕੁ ਸੌ ਸਾਲ ਪੁਰਾਣੀ ਸਾਡੇ ਪਾਸ ਹੈ। ਇਸ ਸੰਵਾਦ ਦੇ ਰੱਚਯਤਾ ਸੈਣ ਭਗਤ ਦੱਸੇ ਗਏ ਹਨ। ਰਵਿਦਾਸ ਅਤੇ ਕਬੀਰ ਵੱਲੋਂ ਇਸ ਪੋਥੀ ਵਿੱਚ ਨਿਰਗੁਣ ਦੀ ਚਰਚਾ ਉੱਚ ਪੱਧਰੀ ਹੈ। ਦੋਵਾਂ ਦੇ ਖੁਲ-ਖੁਲਾਸੇ ਬੋਲਾਂ ਵਿੱਚ ਪ੍ਰਸ਼ਨ ਉੱਤਰ ਹਨ।

ਰਵਿਦਾਸ ਜੀ ਅਵਤਾਰਵਾਦ ਦੇ ਪੱਖ ਵਿੱਚ ਖਿਆਲ ਉਭਾਰਦੇ ਹਨ, ਕਬੀਰ ਜੀ ਅਵਤਾਰਵਾਦ ਦਾ ਵਿਰੋਧ ਕਰਦੇ ਹਨ। ਚਰਚਾ ਸੁਨਣ ਅਤੇ ਰਚਨ ਵਾਲੇ ਹਨ ਭਗਤ ਸੈਣ ਜੀ, ਰਾਮ ਚੰਦ੍ਰ ਜੀ ਬਾਰੇ ਵਾਕ ਹੈ:-

*ਸੁਨ ਰਵਿਦਾਸ ਉਹ ਰਾਜਾ ਕਹੀਐ ਕਰਣ ਕਾਰਣ ਉਹ ਨਾਹੀਂ ।*
*ਅਦਿਸ਼ਟ ਅਗੋਚਰ ਦਿਸ਼ਟਿ ਨ ਆਵੈ ਗੁਪਤ ਰਹੇ ਮਨ ਮਾਹੀਂ ॥੧੮॥*

*ਰਵਿਦਾਸ ਜੀ ਨੂੰ ਕਬੀਰ ਜੀ ਹੋਰ ਸੁਸਿਖਸ਼ਤ ਕਰਦੇ ਹਨ:*

*ਕਾਚੇ ਗੁਰ ਤੇ ਭਰਮ ਨ ਟੂਟੇ ਮਿਟੈ ਨ ਆਵਣ ਜਾਣੀ ।*
*ਮ੍ਰਿਤਕ ਪੱਥਰ ਲੈ ਲੈ ਪੁਜਹਿ ਤੈਂ ਤਤੁ ਬਸਤ ਨਹੀਂ ਜਾਣੀ ॥੨੦॥*
*ਸੁਨ ਰਵਿਦਾਸ! ਬ੍ਰਹਮ ਨ ਗੋਪੀ ਬ੍ਰਹਮ ਨ ਗੋਕਲ, ਬ੍ਰਹਮ ਰੂਪ ਕੋ ਅਵਤਰੀ ਮਾਇਆ*
*ਪੂਰਨ ਬ੍ਰਹਮ ਕਹੀਐ ਅਬਿਨਾਸੀ ਸੋ ਕਿਨਹੁ ਬਿਰਲੈ ਪਾਇਆ ।*
*ਸਤਿਗੁਰ ਮਿਲੈ ਤਾਂ ਬੁਧਿ ਬਤਾਵੈ ਬਿਨ ਗੁਰ ਭਰਮ ਨਾ ਜਾਈ ।*
*ਜੋ ਕੁਛ ਹੋਇ ਤਾਂ ਦ੍ਰਿਸ਼ਟੀ ਆਵੇ ਤੇ ਜਗਤ ਨਹੀਂ ਜਾਨੀ ਕਾਈ ।*

ਸ੍ਰੀ ਰਾਮ ਕੁਮਾਰ ਵਰਮਾ ਨੇ ਆਪਣੀ ਪੁਸਤਕ 'ਕਬੀਰ' ਵਿੱਚ ਕਬੀਰ ਸੰਬਾਦ' ਬਾਰੇ ਚਰਚਾ ਕਰਦਿਆਂ ਸਿੱਟਾ ਕੱਢਿਆ ਹੈ:

ਕਬੀਰ ਔਰ ਰੈਦਾਸ ਸੰਵਾਦ, ਯਹ ੬੯ (ਉਂਨਤਰ) ਛੰਦੋਂ ਮੇਂ ਲਿਖਾ ਗਿਆ ਹੈ, ਔਰ ਇਸ ਮੇਂ ਕਬੀਰ ਰੈਦਾਸ ਕਾ ਸੰਬਾਦ ਵਰਨਤ ਹੈ। ਯਹ ਸੈਣ ਵਹੀ ਹੈ, ਜਿਨਕਾ ਨਿਰਦੇਸ਼ ਸ੍ਰੀ ਨਾਭਾ ਦਾਸ ਨੇ ਆਪਣੀ ਭਗਤ ਮਾਲਾ ਮੇਂ ਸ਼੍ਰੀ ਰਾਮਾਨੰਦ ਕੇ ਸ਼ਿਸ਼ੋਂ ਮੇਂ ਕੀਆ ਹੈ।

ਇਸ ਅਵਤਰਣ ਸੇ ਗਯਾਤ ਹੋਤਾ ਹੈ ਕਿ ਕਬੀਰ ਔਰ ਰਵਿਦਾਸ ਏਕ ਹੀ ਗੁਰੂ ਕੇ ਸ਼ਿਸ਼ ਥੇ। ਇਨ ਸ਼ਿਸ਼ੋ ਕੇ ਸਾਥ ਸੈਣ ਕਾ ਨਾਮ ਭੀ ਹੈ। ਸੈਨ ਦੁਆਰਾ ਯਹ ਨਿਰਦੇਸ਼ ਪ੍ਰਮਾਣਤ ਹੈ। (ਕਬੀਰ, ਸਫ਼ਾ-੬੨)

ਰਾਮਾਨੰਦ ਜੀ ਕਬੀਰ, ਰਵਿਦਾਸ, ਨਾਮਦੇਉ, ਭਗਤ ਮੰਡਲੀ ਨਾਲ ਪੀਪਾ ਜੀ ਦੇ ਨਗਰ 'ਗਗਨੌਰ' ਗਏ। ਇਹ ਵਾਰਤਾ ਭਗਤਮਾਲਾ ਤੇ ਪਰਚੀਆਂ ਵਿੱਚ ਭੀ ਲਿਖੀ ਹੋਈ ਹੈ। ਪੀਪਾ ਜੀ ਦੀ ਬਾਣੀ ਤੋਂ ਭੀ ਪਤਾ ਚਲਦਾ ਹੈ:

*'ਨਾਮ ਨਾਮਾ ਰੈਦਾਸ ਕਬੀਰਾ ਤਹ ਪੀਛੈ ਕਛੂ ਪਾਇਆ'।(ਬਾਣੀ ਪੀਪਾ ਜੀ ਕੀ, ਸਫ਼ਾ-੫੮)*

ਭਗਤਮਾਲ ਵਿੱਚ ਸਬੰਧਤ ਪਾਠ ਇਸ ਤਰ੍ਹਾਂ ਹੈ:

*ਪ੍ਰਭ ਨਿਜ ਪ੍ਰਣ ਪ੍ਰਤਿਪਾਲੀਏ, ਸੁਣ ਗੁਰ ਆਏ ਪਰਮ ਪੁਰਿ।*

*ਸੰਗ ਲੀਏ ਕਬੀਰ ਰੈਦਾਸ. ਆਗੈ ਹੋਇਨ ਮਿਲਨ ਗੁਰ।*

ਅਨੰਤ ਦਾਸ ਦੀ ਪਰਚਈ ਵਿੱਚ ਨਾਮਦੇਵ ਜੀ ਦਾ ਜ਼ਿਕਰ ਇਨ੍ਹਾਂ ਸ਼ਬਦਾਂ ਵਿੱਚ ਹੈ:

*ਰਵਿਦਾਸ ਕਬੀਰ ਨਾਮਾ ਸੰਗ ਲੀਆ। ਸ੍ਰੀ ਰਾਮਾਨੰਦ ਪਿਆਨਾ ਕੀਆ।*

ਨਾਮਦੇਵ ਜੀ, ਦਿੱਲੀ ਵਿੱਚ ਗਊ ਜੀਵਾਉਣ ਪਿੱਛੋਂ, ਬਾਦਸ਼ਾਹ ਵੱਲੋਂ ਭੇਟਾ ਦੇ ਰੂਪ ਵਿੱਚ ਮਿਲੀਆਂ ਮੋਹਰਾਂ ਨਾਲ (ਅਗਸਤ ਸੰਘਤਾ ਗ੍ਰੰਥ ਅਨੁਸਾਰ ਭੀ) ਕਾਸ਼ੀ ਪੁੱਜੇ ਹੋਏ ਸੀ। ਓਥੇ ਇਸ ਭਗਤ ਮੰਡਲੀ ਨਾਲ ਰਲੇ। ਨਾਮਦੇਵ ਜੀ ਦੇ ਮਰਾਠੀ ਅਭੰਗਾਂ ਵਿੱਚ ਰਵਿਦਾਸ ਸਮੇਤ ਸਮਕਾਲੀ ਭਗਤਾਂ ਦੇ ਨਾਮ ਇੰਝ ਆਉਂਦੇ ਹਨ: ਜਿੰਨ੍ਹਾਂ ਦਾ ਵਰਣਨ ਪ੍ਰਭਾਕਰ ਮਾਚਵੇ ਨੇ ਪੰਜਾਬੀ ਯੂਨੀਵਰਸਿਟੀ ਵਲੋਂ ਪ੍ਰਕਾਸ਼ਿਤ ਗ੍ਰੰਥ ਨਾਮਦੇਵ ਦੇ ਪੰਨਾ ੭੪੨ ਤੇ ਕੀਤਾ ਹੈ।

*ਵੈਸ਼ਣਵ ਤੋ ਕਬੀਰ ਚੋਖਾ ਮਲ ਪਹਾਰ ਪੰਭਾਰ ਰੈਦਾਸ । (ਨਾਮਦੇਵ ਗਾਥਾ, ਸਫਾ-੭੪੨)*

### *ਹਵਾਲਿਆਂ ਤੋਂ ਪ੍ਰਮਾਣਤ ਹੈ:*

ਜਿਨ੍ਹਾਂ ਭਗਤਾਂ ਦੇ ਨਾਮ ਰਵਿਦਾਸ ਜੀ ਨੇ ਲਿਖੇ, ਉਨ੍ਹਾਂ ਨੇ ਆਪਣੀਆਂ ਰਚਨਾਵਾਂ ਵਿੱਚ ਰਵਿਦਾਸ ਜੀ ਦਾ ਭੀ ਵਰਣਨ ਕੀਤਾ ਹੈ। ਇਹ ਭਗਤ ਇੱਕੋ ਸਮੇਂ, ਕੁੱਝ ਵਰ੍ਹੇ ਏਧਰ ਓਧਰ ਕਾਲਵਸ ਹੋਏ ਸਨ। ਭਗਤਾਂ ਦਾ ਬਹੁਤਾ ਸਮਾਂ ਸੁਲਤਾਨ ਸਿਕੰਦਰ ਦੇ ਸਮਕਾਲੀ ਹੋਣ ਦਾ ਹੈ। ਪੰਡਿਆਂ ਤੇ ਮੁਲਾਣਿਆਂ ਦੇ ਚੁੱਕੇ ਚੁਕਾਏ ਸਿਕੰਦਰ ਨੇ ਭਗਤਾਂ ਨੂੰ ਕਈ ਵਾਰ ਦੁਖੀ ਕੀਤਾ। ਦਿੱਲੀ ਵਿੱਚ ਹੀ ਨਾਮਦੇਵ ਨੂੰ ਮੋਈ ਗਊ ਜੀਵਾਉਣ ਲਈ ਮਜਬੂਰ ਕੀਤਾ ਗਿਆ ਸੀ। ਕਾਂਸ਼ੀ ਵਿੱਚ ਕਬੀਰ ਨਾਲ ਕਈ ਸਖ਼ਤੀਆਂ ਵਰਤਾਈਆਂ ਸਨ। ਗਿਆਨੀ ਗਿਆਨ ਸਿੰਘ ਲਿਖਦੇ ਹਨ, ਸਧਨੇ ਨੂੰ ਵੀ ਸਿਕੰਦਰ ਨੇ ਬੁਰਜ ਵਿੱਚ ਚਿਣ ਦਿੱਤਾ ਸੀ। ਰਵਿਦਾਸ ਜੀ ਨੂੰ ਭੀ ਕਾਂਸ਼ੀ ਵਿੱਚ ਦੁਖੀ ਕੀਤਾ ਸੀ; ਏਸੇ ਸਿਕੰਦਰ ਲੋਧੀ ਨਾਲ ਗੁਰੂ ਨਾਨਕ ਜੀ ਦਾ ਦਿੱਲੀ ਵਿੱਚ ਮੇਲ ਹੋਣ ਦੇ 'ਸਿਖ ਸਾਹਿਤ' ਵਿੱਚ ਵਰਣਨ ਹਨ। ਹਾਥੀਵਾਨ ਦੀ ਦੀਨ ਦਸ਼ਾ ਦੇਖਕੇ, ਗੁਰੂ ਨਾਨਕ ਜੀ ਨੇ ਹਾਥੀ ਜਿਉਂਦਾ ਕੀਤਾ। ਇਹ ਖਬਰ ਦਿੱਲੀ ਵਿਚ ਧੁੰਮ ਗਈ। ਬਾਦਸ਼ਾਹ ਸਿਕੰਦਰ ਲੋਧੀ ਨੇ ਗੁਰੂ ਜੀ ਨੂੰ ਆਪਣੇ ਪਾਸ ਸੱਦ ਕੇ ਕਿਹਾ, 'ਤੁਸਾਂ ਮੋਇਆ ਹਾਥੀ ਜਿਉਂਦਾ ਕੀਤਾ ਹੈ, ਮੈਨੂੰ ਭੀ ਕਰਾਮਾਤ ਦਿਖਾਓ। ਗੁਰੂ ਜੀ ਨੇ ਕਿਹਾ ਉਹ ਇੱਕ ਖਾਸ ਸਮਾਂ ਸੀ ਜਿਵੇਂ ਲੋਹਾ ਅੱਗ ਵਿੱਚ ਪਿਆ ਅੱਗ ਹੁੰਦਾ ਹੈ, ਫਕੀਰ ਲੋਕ ਅਜੇਹੀ ਦਸ਼ਾ ਵਿੱਚ ਕਦੇ ਕਦਾਈਂ ਹੀ ਆਉਂਦੇ ਹਨ। ਹੁਣ ਇਹ ਨਹੀਂ ਹੋ ਸਕਦਾ। ਸੁਲਤਾਨ ਨੇ ਗੁਰੂ ਜੀ ਨੂੰ ਜੇਲ੍ਹ ਵਿੱਚ ਭੇਜ ਦਿੱਤਾ, ਜਿੱਥੇ ਅਨੇਕ ਫਕੀਰ ਚੱਕੀਆਂ ਚਲਾਉਂਦੇ ਸਨ, ਗੁਰੂ ਜੀ ਨੇ ਕਿਹਾ ਮਰਦਾਨਿਆਂ ਰਬਾਬ ਛੇੜ, ਰਬਾਬ ਛਿੜੀ ਤਾਂ ਚੱਕੀਆਂ ਚੱਲਣ ਲੱਗ ਪਈਆਂ, ਬਾਦਸ਼ਾਹ ਜੇਲ੍ਹ ਵਿੱਚ ਖੁਦ ਹਾਜ਼ਰ ਹੋਇਆ?

### *ਰਵਿਦਾਸ ਅਤੇ ਮੀਰਾਂ ਬਾਈ :*

ਕਈ ਇੱਕ ਪ੍ਰਸਿਧ ਹਸਤੀਆਂ ਦਾ ਮੇਲ ਪੁਰਾਣੇ ਗ੍ਰੰਥਾਂ ਵਿੱਚ ਲਿਖਿਆ ਮਿਲਦਾ ਹੈ। ਮੀਰਾਂ ਬਾਈ ਮੇਵਾੜ ਦੇ ਰਾਜ ਘਰਾਣੇ ਰਾਜਾ ਰਤਨ ਸਿੰਘ ਰਾਠੌਰ ਦੀ ਬੇਟੀ ਜੋਧਪੁਰ ਦੇ ਬਾਨੀ ਰਾਉ ਜੋਧਾਂ ਦੀ ਪੋਤਰੀ ਸੀ। ਵੱਡੀ ਹੋਕੇ ਚਿਤੌੜ ਦੇ ਰਾਜ ਘਰਾਣੇ ਦੀ ਨੂੰਹ ਬਣੀ। ਮੀਰਾਂ ਬਾਈ ਦਾ ਜਨਮ ਪਹਿਲੇ ਤੋਂ ਪਹਿਲਾਂ ਬਿਕ੍ਰਮੀ ਸੰਮਤ ੧੫੫੫ ਦਾ ਮੰਨਿਆ ਜਾਂਦਾ ਹੈ। ਮੀਰਾਂ ਦੀ ਸ਼ਾਦੀ ੧੫੭੩ ਵਿੱਚ ਹੋਈ। ਮੀਰਾਂ ਬਾਰੇ ਹਵਾਲੇ ਲਿਖਤੀ ਰਿਕਾਰਡ ਤੇ ਰਾਜਿਸਥਾਨੀ ਭੱਟਾਂ ਦੀਆਂ 'ਖਯਾਤਾਂ' ਵਿੱਚ ਭੀ ਮਿਲਦੇ ਹਨ।

ਕੰਵਰ ਭੋਜ ਰਾਜ (ਕਿਤੇ ਬੋਧ ਰਾਵ ਵੀ ਲਿਖਿਆ ਹੋਇਆ ਹੈ) ਨੇ ਸੰਮਤ ੧੫੮੩ ਨੂੰ ਚਲਾਣਾ ਕੀਤਾ। ਮੀਰਾਂ ਲਈ ਪਤੀ ਤੋਂ ਰਹਿਤ ਹੋ ਜਾਣ ਪਿੱਛੋਂ ਦੁਖਦਾਈ ਦਿਨ ਆ ਗਏ। ਮੀਰਾਂ ਬੈਰਾਗਣ ਹੋ ਗਈ। ਮੀਰਾਂ ਦੇ ਪਤੀ ਦਾ ਭਰਾ, ਰਾਣਾ ਰਤਨ ਸਿੰਘ, ਜੋ ਮੀਰਾਂ ਦੀ ਅਪਾਰ ਸੁੰਦਰਤਾਂ ਉੱਤੇ ਮੋਹਿਤ ਸੀ, ਮੀਰਾਂ ਨੂੰ ਆਪਣੇ ਸੰਪਰਕ ਵਿੱਚ ਰੱਖਣ ਦੇ ਯਤਨ ਕੀਤੇ, ਮੀਰਾਂ ਘਰ ਛੱਡਕੇ ਤੀਰਥਾਂ ਨੂੰ ਚਲੀ ਗਈ। ਬਨਾਰਸ ਵਿੱਚ ਰਵਿਦਾਸ ਜੀ ਨੂੰ ਮਿਲੀ। ਰਵਿਦਾਸ ਜੀ ਬਾਰੇ ਇੱਕ ਖੋਜ ਗ੍ਰੰਥ ਦੇ ਲੇਖਕ (ਡਾ. ਯੋਗਿੰਦਰ ਸਿੰਘ) ਲਿਖਦੇ ਹਨ:

*ਮੀਰਾਂ ਕਾ ਸਮਾਂ ਵਿਦਵਾਨੋਂ ਨੇ ੧੫੬੦-੧੬੦੩ ਮਾਨਾ ਹੈ। ਰੈਦਾਸ ਮੀਰਾਂ ਕੇ ਲੱਗਭੱਗ ੫੦,੬੦ ਵਰਸ਼ ਕੇ ਜਯੇਸਠ ਹੋਕਰ ਭੀ ਮੀਰਾਂ ਕੇ ਗੁਰੂ ਤਥਾ ਸਮਕਾਲੀ ਹੋ ਸਕਤੇ ਹੈਂ।*

*'ਭਗਵਾਨ ਰੈਦਾਸ ਕੀ ਸੱਤਯ ਕਥਾ'* ਗ੍ਰੰਥ ਦੇ ਲੇਖਕ ਨੇ ਰਵਿਦਾਸ ਜੀ ਦਾ ਜਨਮ ੧੫੦੦ ਈਸਵੀ ਦੇ ਆਰੰਭਕ ਦਹਾਕੇ ਵਿੱਚ ਕਿਹਾ ਹੈ, ਜਦੋਂ ਪ੍ਰੇਮੀ ਜਨ ਗੁਰੂ ਨਾਨਕ ਜੀ ਦੇ ਜਨਮ ਸਮੇਂ ਹੀ ਉਨ੍ਹਾਂ ਨੂੰ ੯੭ ਵਰ੍ਹੇ ਦਾ ਕਲਪਦੇ ਹਨ। ਚਲਾਣਾ ਰਵਿਦਾਸ ਜੀ ਦਾ ਗੁਰੂ ਜੀ ਤੋਂ ਨਿਸ਼ਚੇ ਹੀ ਪਿਛੋਂ ਹੋਇਆ। ਰਵਿਦਾਸ ਜੀ ਦਾ ਚਲਾਣਾ ੧੫੯੭ ਮੰਨਿਆ ਜਾਵੇ, ਜੋ ਮੱਤ ਡਾ. ਗੋਬਿੰਦ ਤ੍ਰਿਗੁਣਾਇਤ ਦਾ ਹੈ, ਇਸ ਮੁਤਾਬਕ ਗੁਰੂ ਨਾਨਕ ਜੀ ਤੋਂ ਇੱਕ ਸਾਲ ਪਿੱਛੋਂ ਰਵਿਦਾਸ ਦਾ ਚਲਾਣਾ ਹੋਇਆ। ਡਾ ਹਜ਼ਾਰੀ ਪ੍ਰਸ਼ਾਦ ਦ੍ਵਿਵੇਦੀ ਨੇ ਰਵਿਦਾਸ ਤੇ ਕਬੀਰ ਨੂੰ ਸਮਕਾਲੀ ਮੰਨਿਆ ਹੈ। ਹੋਰ ਸਭ ਵਿਦਵਾਨਾਂ ਦਾ ਭੀ ਏਹੋ ਮੱਤ ਹੈ। ਭਾਵੇਂ ਭਗਤਾਂ ਦੇ ਜਨਮ ਦੀਆਂ ਅਸਲ ਤਾਰੀਖਾਂ ਦਾ ਮਿਲਣਾ ਮੁਸ਼ਕਲ ਹੈ, ਭਗਤਾਂ ਦੇ ਚਲਾਣੇ ਬਾਰੇ ਵੀ ਘੱਟ ਪ੍ਰਮਾਣਿਕ ਤਿਥਾਂ ਮਿਲਦੀਆਂ ਹਨ। ਭਗਤਾਂ ਦੇ ਥਾਂ ਟਿਕਾਣਿਆ ਉੱਤੇ ਲੇਖਕ ਨੇ ਜਾਕੇ ਖੋਜ ਪੜਤਾਲ ਕੀਤੀ ਹੈ। ਇਸ ਬਾਰੇ ਜਾਣਕਾਰੀ ਪ੍ਰਮਾਣਿਕ ਨਹੀਂ ਮਿਲਦੀ। ਰਵਿਦਾਸ ਜੀ ਦੀ ਕਰਮ ਭੂਮੀ, 'ਮਾਡਵਗਾਉ' ਨਗਰ ਹਿੰਦੂ ਯੂਨੀਵਰਸਿਟੀ, ਬਨਾਰਸ, ਸੀਰ ਗੋਵਰਧਨ ਪੁਰ ਨਗਰ ਦੇ ਪਾਸ ਹੈ। ਅਸਾਂ ਉਸ ਥਾਂ ਦੀ ਯਾਤਰਾ ਵੀ ਕੀਤੀ ਹੈ, ਉਸ ਥਾਂ ਦੇ ਪ੍ਰਸੰਗ ਕਬੀਰ ਪੰਥੀ ਗ੍ਰੰਥਾਂ ਵਿੱਚ ਭੀ ਮਿਲਦੇ ਹਨ। ਕਬੀਰ ਰਵਿਦਾਸ ਦੇ ਮੇਲ ਦੀ ਕਥਾ ਭੀ ਆਉਂਦੀ ਹੈ:

*ਸੰਤ ਰਵਿਦਾਸ ਕਬੀਰ ਸਾਹਬ ਕੇ ਜੀਵਨ ਕਾਲ ਮੇਂ ਸੀਰ ਸੇ ਘੂੰਮਤੇ ਹੂਏ ਪ੍ਰਾਯ: ਕਬੀਰ ਚੌਰਾ ਕੇ ਪਾਸ ਗੋਲਾ ਦੀਨਾਨਾਥ ਕੇ ਪਾਸ ਇੱਕ ਉਪਵਨ ਤਕ ਆ ਜਾਤੇ ਥੇ ਔਰ ਉਨਕੀ ਅਗਵਾਨੀ ਮੇਂ ਕਬੀਰ ਸਾਹਿਬ ਵਹਾਂ ਤਕ ਚਲੇ ਜਾਤੇ ਥੇ। ਕਭੀ ਕਭੀ ਦੋਨੋ ਸੰਤ 'ਲਹਰਤਾਰਾ' ਭੀ ਚਲੇ ਜਾਤੇ ਥੇ ਔਰ ਵਹਾਂ ਸੇ ਸੀਧੇ ਜੰਗਲ ਮੇਂ ਹੋਤੇ ਹੂਏ ਵਰਤਮਾਨ ਲਹਰਤਾਰਾ ਮੜੁਵਾਡੀਹ ਸਟੇਸ਼ਨ ਕੇ ਰਾਸਤੇ ਵਰਤਮਾਨ ਪਟਿਯਾ ਸੁੰਦਰਪੁਰ ਹੋਤੇ ਹੂਏ ਕਾਸ਼ੀ ਵਿਸ਼ਵਵਿਦਿਆਲੇ ਕੇ ਪ੍ਰਾਂਗਨ ਮੇਂ ਬਸੇ ਕੁਛ ਤਤਕਾਲੀਨ ਗਾਵੋਂ ਸੇ ਹੋਤੇ ਹੂਏ ਸੀਰ ਪਹੁੰਚ ਜਾਤੇ ਥੇ। ਇਸ ਪ੍ਰਕਾਰ ਕਬੀਰ ਚੌਰਾ, ਲਹਰਤਾਰਾ ਔਰ ਸੀਰ ਇਨ ਤੀਨ ਬਿੰਦੂਓਂ ਸੇ ਏਕ ਤ੍ਰਿਕੋਨਆਤਮਕ ਸੰਤ ਕਕਸ਼ਾ ਬਨਤੀ ਥੀ। ਇਸ ਤ੍ਰਿਕੋਨਆਤਮਕ ਰੇਖਾ ਪਰ ਤਬ ਸੇ ਲੇਕਰ ਅਬ ਤੱਕ ਸੰਤੋਂ ਕਾ ਉਦਭਵ ਹੋਤਾ ਰਹਾ ਹੈ। ਸੰਤੋਂ ਕੇ ਆਸ਼ਰਮ ਬਨਤੇ ਰਹੇ ਹੈਂ, ਯੇ ਵੇ ਹੀ ਸਥਾਨ ਹੈਂ ਜਿਨਹੇਂ ਸਮਯ ਪਰ ਸੰਤ ਕਬੀਰ ਔਰ ਰਵਿਦਾਸ ਨੇ ਆਪਨੇ ਸੰਬੰਧੋਂ ਸੇ ਪਵਿੱਤਰ ਕੀਆ ਥਾ। ਇਨ ਪਵਿੱਤ੍ਰ ਭੂਮਿਯੋਂ ਕਾ ਜੈਸੇ ਸੰਤ ਪਹਲੇ ਉਧਾਰ ਕਰਤੇ ਰਹੇ ਹੈਂ, ਵੈਸੇ ਹੀ ਆਜ ਭੀ ਕਰ ਰਹੇ ਹੈਂ। ਪਤਾ ਨਹੀਂ ਇਨ ਪਵਿੱਤਰ ਸਥਾਨੋਂ ਮੇਂ ਕੌਨ ਸੀ ਸ਼ਕਤੀ ਹੈ ਕਿ ਉਨ ਭੂਮਿਓਂ ਪਰ ਰਹਨੇ ਵਾਲੇ ਗ੍ਰਹਸਥਿ ਭੀ ਸੰਤ ਹੋ ਜਾਤੇ ਹੈਂ। (ਸਾਧ ਮਤ ਸਾਰ, ਸਫਾ-੧੬)*

ਰਵਿਦਾਸ ਮੰਦਰ ਦੀ ਇਮਾਰਤ ਉਸਾਰੀ ਵਿੱਚ ਪੰਜਾਬੀਆਂ ਦਾ ਬਹੁਤਾ ਹਿਸਾ ਹੈ- ਕੰਧਾਂ ਉੱਤੇ ਇਹ ਸੱਚ ਲਿਖੇ ਨਾਂਵਾਂ ਤੋਂ ਪ੍ਰਗਟ ਹੈ। ਚਿਤੌੜ ਦੇ ਕਿਲ੍ਹੇ ਵਿੱਚ ਬਣੀ ਹੋਈ ਛਤਰੀ (ਗੁੰਬਦੀ) ਭੀ ਅਸਾਂ ਦੇਖੀ ਹੈ, ਜਿਥੇ, ਮੀਰਾ ਮੰਦਰ ਦੇ ਸਾਹਮਣੇ ਰਵਿਦਾਸ ਜੀ ਦੀ, 'ਚਰਣ ਪਾਦਕਾ' ਦੇ ਚਿਨ੍ਹਾਂ ਉੱਤੇ ਬਣੀ ਛਤਰੀ ਦੇ ਦਰਸ਼ਨ ਹੁੰਦੇ ਹਨ। ਭਗਤ ਜੀ ਦਾ ਕਰਮ ਖੇਤਰ ਰਾਜਿਸਥਾਨ ਤੱਕ ਫੈਲਿਆ ਦੱਸਿਆ ਜਾਂਦਾ ਹੈ। ਰਾਜਾ ਪੀਪਾ ਜੀ ਨਾਲ ਗਗਨੌਰ ਜਾਣ ਦਾ ਵਿਰਤਾਂਤ ਮਿਲਦਾ ਹੀ ਹੈ। ਪ੍ਰੰਤੂ ਰਵਿਦਾਸ ਜੀ ਵਧੇਰੇ ਬਨਾਰਸ ਵਿੱਚ ਹੀ ਰਹੇ। ਉਨ੍ਹਾਂ ਦੀ ਰਚਨਾ ਸਾਧ ਭਾਸ਼ਾ ਵਿੱਚ ਤਾਂ ਹੈ ਹੀ, ਉਸ ਉੱਤੇ ਅਵਧੀ ਅਤੇ ਰੇਖਤਾ, ਫਾਰਸੀ ਦੇ ਪ੍ਰਭਾਵ ਭੀ ਹਨ। ਸਮੁੱਚੇ ਤੌਰ ਤੇ ਹਿੰਦਵੀ ਹੈ ਜਿਸ ਨੂੰ ਹੁਣ ਹਿੰਦੀ ਹਜ਼ਮ ਕਰ ਰਹੀ ਹੈ। ਸ਼ਬਦਾਂ ਉੱਤੇ ਮਰਾਠੀ ਭਾਸ਼ਾ ਦਾ ਰੰਗ ਨਾਮਦੇਵ ਜੀ (ਮਹਾਂਰਾਸ਼ਟਰੀਅਨ) ਦੇ ਮੇਲ ਦੀ ਸ਼ਾਖ ਭਰਦਾ ਹੈ।

*ਸੰਤ ਤੁਝੀ ਤਨੁ ਸੰਗਤਿ ਪ੍ਰਾਨ॥ ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ ॥ਰਹਾਓ॥*

*ਸੰਤ ਆਚਰਣ ਸੰਤ ਚੋ ਮਾਰਗੁ ਸੰਤ ਚ ਓਲ੍ਹਗ ਓਲ੍ਹਗਣੀ ॥ (ਆਸਾ ਰਵਿਦਾਸ-੪੮੬)*

ਨਾਮਦੇਵ ਜੀ ਅਤੇ ਕਬੀਰ ਜੀ ਦੇ ਮੇਲ ਅਤੇ ਖਿਆਲੀ ਸਾਂਝਾਂ ਲਈ ਉਨ੍ਹਾਂ ਦੀ ਬਾਣੀ ਵਿੱਚ ਪ੍ਰਬੱਲ ਪ੍ਰਮਾਣ ਹਨ। ਜਿਵੇਂ ਨਾਮਦੇਵ ਜੀ ਦੇ ਸ਼ਬਦਾਂ ਦੀ ਸਾਂਝ ਦੇ ਵਾਕ ਝਾਕਦੇ ਹਨ:

*ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ ।*

*ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ।*

*(ਆਸਾ ਨਾਮਦੇਵ ਜੀ-੪੮੫)*

ਇਸ ਸਾਰੇ ਸ਼ਬਦ ਵਿੱਚ ਨਾਮਦੇਵ ਜੀ ਨੇ ਹਰ ਚੀਜ਼ ਪਹਿਲਾ ਜੂਠੀ ਹੋਈ ਦੱਸੀ ਹੈ, *'ਪਹਿਲੇ ਦੂਧੁ ਬਿਟਾਰਿਓ ਬਛਰੈ ਬੀਟਲੁ ਭੈਲਾ ਕਾਇ ਕਰਉ '॥* ਏਹੋ ਖਿਆਲ ਰਵਿਦਾਸ ਜੀ ਨੇ *'ਦੂਧ ਤ ਬਛਰੈ ਥਨਹੁ ਬਿਟਾਰਿਉ॥ ਫੂਲੁ ਭਵਰਿ ਜਲੁ ਮਨਿ ਬਿਗਾਰਿਉ॥ (ਗੂਜਰੀ ਰਵਿਦਾਸ ਜੀ ੫੨੫)* ਸ਼ਬਦ ਓਸੇ ਸ਼ੈਲੀ ਵਿੱਚ ਰਚਿਆ ਹੈ ਜਿਸ ਤੋਂ ਦੋਵਾਂ ਭਗਤਾਂ ਦੇ ਮੇਲ ਹੋਣ ਦਾ ਸਬੂਤ ਮਿਲਦਾ ਹੈ।

ਰਵਿਦਾਸ ਜੀ ਦੀ ਭਾਸ਼ਾ ਵਿੱਚ ਫਾਰਸੀ ਲਫਜ਼ਾਂ ਤੇ ਖਿਆਲਾਂ ਦੀ ਖਾਸੀ ਚੰਗੀ ਵਰਤੋਂ ਹੈ:

ਮੁਸਲਮਾਨੀ ਖਿਆਲ (ਪੁਰਸਲਾਤ ਕਾ ਪੰਥ ਦੁਹੇਲਾ') ਦੋਜ਼ਖ ਦੀ ਅੱਗ ਉੱਤੇ ਬਣਿਆ ਪੁਲ ਜਿਥੋਂ ਦੀ ਲੰਘਣ ਵਾਲੇ ਨੂੰ ਉਸ ਉੱਤੇ ਟੁਰਨਾ ਭੀ ਔਖਾ ਹੈ। (ਬੇਗਮ ਪੁਰਾ ਸਹਰ ਕੋ ਨਾਉ' ਪਦੇ ਵਿੱਚ ਨਾ ਤਸਵੀਸ਼ ਖਿਰਾਜ ਨ ਮਾਲ। ਖਉਫ ਨ ਖਤਾ ਨ ਤਰਸ ਜਵਾਲ। ਦੋਇਮ, ਸੋਇਮ ਆਦਿਕ ਫਾਰਸੀ ਪ੍ਰਚੱਲਤ ਹੋਣ ਦੇ ਤੱਥ ਨੂੰ ਪ੍ਰਮਾਣਤ ਕਰਦੇ ਹਨ। ਪੰਡਤ ਰਾਜਬਲੀ ਪਾਂਡੇ ਨੇ-' ਵਿਚਾਰ ਵਿਮ੍ਰਸ਼' ਪੁਸਤਕ ਵਿੱਚ ਨਿਰਣੈ ਕੀਤਾ ਹੈ, ਫਾਰਸੀ ਦਾ ਪ੍ਰਭਾਵ ਸਿਕੰਦਰ ਲੋਧੀ ਦੀ ਬਨਾਰਸ ਫੇਰੀ ਪਿੱਛੋਂ ਓਥੇ ਦੇ ਲੋਕਾਂ ਉੱਤੇ ਪਿਆ। ਇਨ੍ਹਾਂ ਸਬੂਤਾਂ ਦੇ ਸਾਹਮਣੇ ਰਵਿਦਾਸ ਜੀ ਦਾ ਸਮਾਂ ਉਸ ਤੋਂ ਪਹਿਲਾਂ ਦਾ ਖਿਆਲ ਕਰਨਾ ਮੁਸ਼ਕਲ ਹੈ। ਕਬੀਰ ਜੀ ਤੇ ਰਵਿਦਾਸ ਜੀ ਦਾ ਸਮਕਾਲੀ ਹੋਣਾ ਮੀਰਾਂ ਬਾਈ ਦਾ ਮੇਲ ਅਤੇ ਰਚਨਾਂ ਵਿੱਚ ਵਰਤੀ ਸ਼ਬਦਾਵਲੀ ਦੱਸਦੀ ਹੈ ਰਵਿਦਾਸ ਜੀ ਪੰਦਰਾਂ ਸੌ ਸੰਮਤ ਦੇ ਅੰਤਮ ਵਰ੍ਹਿਆਂ ਵਿੱਚ ਜੀਵਤ ਸਨ। ਇਹੋ ਗੁਰੂ ਨਾਨਕ ਜੀ ਦਾ ਸਮਾਂ ਹੈ।

## ਭਗਤ ਰਵਿਦਾਸ ਜੀ ਦਾ ਗੁਰੂ ਨਾਨਕ ਜੀ ਨਾਲ ਮੇਲ

ਭਗਤ ਰਵਿਦਾਸ ਜੀ ਦੀ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਬਾਣੀ ਕਈ ਪਹਿਲੂਆਂ ਤੋਂ ਮਹੱਤਤਾ ਰਖਦੀ ਹੈ। ਪਹਿਲੀ ਵਿਸ਼ੇਸ਼ਤਾ ਹੱਥ ਲਿਖਤ ਪੁਰਾਤਨ ਪੋਥੀਆਂ ਵਿੱਚ ਆਈ ਬਾਣੀ ਦੀ ਹੈ। ਦੂਜਾ ਪਹਿਲੂ ਬਾਹਰਲੀ ਬਾਣੀ ਦਾ ਹੈ ਇਸ ਤੋਂ ਕੁੱਝ ਸ਼ੰਕੇ ਵੀ ਉਪਜਦੇ ਹਨ, ਪਰ ਨਾਲ ਹੀ ਕੁੱਝ ਮਸਲੇ ਸਪੱਸ਼ਟ ਭੀ ਹੁੰਦੇ ਹਨ।

ਰਵਿਦਾਸ ਜੀ ਦਾ ਨਾਮ ਭਗਤ ਮਾਲਾ ਗ੍ਰੰਥ ਦੇ ਲੇਖਕ, ਨਾਭਾ ਜੀ ਨੇ (ਛਪਯ ੩੧ ਵਿੱਚ) ਰਾਮਾਨੰਦ ਦੇ ਸਾਢੇ ਬਾਰਾਂ ਭਗਤਾਂ ਵਿੱਚ ਲਿਖਿਆ ਹੈ, ਪਦਮਾਵਤੀ, (ਕਿਤੇ ਸੁਰਸਰੀ), ਇਸਤ੍ਰੀ ਹੋਣ ਕਾਰਨ ਅੱਧੇ ਭਗਤ ਦਾ ਦਰਜਾ ਹੀ ਪਾ ਸਕੀ। ਇੱਕ ਹੋਰ ਛਪਯ (੫੯) ਵਿੱਚ ਰਵਿਦਾਸ ਜੀ ਦੀ ਬਾਣੀ ਨੂੰ ਨਿਰਮਲ ਕਹਿਕੇ ਉਪਮਾ ਕੀਤੀ ਹੈ।

*'ਸੰਦੇਹ ਗ੍ਰੰਥ ਖੰਡਨ ਨਿਪੁੰਨ ਵਾਨੀ ਵਿਮਲ ਰੈਦਾਸ ਕੀ'*
*ਸਦਾਚਾਰ ਸ੍ਰੁਤਿ ਸਾਸਤ੍ਰ ਵਚਨ ਅਵਰੁਧਿ ਵਿਚਾਰਯ'। (ਭਗਤਮਾਲ)*

ਅਨੰਤ ਦਾਸ ਦੀਆਂ ਪਰਚੀਆਂ ਤੋਂ, ਜਿਨ੍ਹਾਂ ਬਾਰੇ ਵੱਖਰੀ ਚਰਚਾ ਕੀਤੀ ਗਈ ਹੈ, ਪਤਾ ਚਲਦਾ ਹੈ, ਇਹ ਭਗਤ ਮੰਡਲੀ ਇੱਕੋ ਸਮੇਂ ਬਨਾਰਸ ਦੇ ਆਸ ਪਾਸ ਵਿਚਰ ਰਹੀ ਸੀ।

ਰਵਿਦਾਸ ਜੀ ਅਤੇ ਕਬੀਰ ਜੀ ਦਾ ਸੰਬਾਦ-ਸੈਣ ਭਗਤ ਦਾ ਲਿਖਿਆ ਮੰਨਿਆ ਜਾਂਦਾ ਹੈ- ਉਸ ਵਿੱਚ ਰਵਿਦਾਸ ਜੀ ਨੇ ਕਬੀਰ ਜੀ ਨੂੰ ਵੱਡੇ 'ਗੁਰੂ ਭਾਈ' ਬਲਕਿ ਗੁਰੂਆਂ ਜਿਹਾ ਸਤਿਕਾਰ ਦਿੱਤਾ ਹੈ। ਰਾਮ ਕੁਮਾਰ ਵਰਮਾ ਦਾ ਮੱਤ ਹੈ:

*ਇਨ ਅਵਤਰਣੋ ਸੇ ਗਯਾਤ ਹੋਤਾ ਹੈ ਕਿ ਕਬੀਰ ਔਰ ਰੈਦਾਸ ਏਕ ਹੀ ਗੁਰੂ ਕੇ ਸ਼ਿਸ਼ ਥੇ'।*
*(ਸੰਤ ਕਬੀਰ ਸਫਾ ੬੩)*

ਕਿਸ ਇੱਕ ਗੁਰੂ ਦੇ? ਰਾਮਾਨੰਦ ਜੀ ਦਾ ਨਾਮ ਏਨ੍ਹਾਂ ਭਗਤਾਂ ਦੀ ਬਾਣੀ ਵਿੱਚ ਸਪੱਸ਼ਟ ਰੂਪ ਵਿੱਚ ਨਹੀਂ ਆਉਂਦਾ ਫਿਰ ਵੀ ਇਹ ਸਮਝਣਾ ਯੋਗ ਹੀ ਹੈ, ਇਨ੍ਹਾਂ ਭਗਤਾਂ ਨੂੰ ਪਹਿਲਾਂ ਰਾਮਾਨੰਦ ਜੀ ਦੀ ਹਸਤੀ ਨੇ ਪ੍ਰਭਾਵਤ ਕੀਤਾ ਸੀ।

*ਸ੍ਰੀ ਰਾਮਾਨੰਦ ਰਘੁਨਾਥ ਜਯੋ ਦੁਨੀਆਂ ਸੇਤ੍ਰ ਜਗ ਤਰਨ ਕੀਯੋ ।*
*ਅਨੰਤਾਨੰਦ, ਕਬੀਰ, ਸੁਖਾ, ਸੁਰਸਯ, ਪਦਮਾਵਤੀ ਨਰ ਹਰਿ ।*
*ਪੀਪਾ ਭਾਵਾਨੰਦ ਰੈਦਾਸ ਧੰਨਾ, ਸੈਨ ਸੁਰਸਰੀ ਕੀ ਸਰਹਰਿ ।*
*ਔਰੇ ਸ਼ਿਸ਼ ਪ੍ਰਤਿਸ਼ਟ ਏਕ ਤੇ ਏਕ ਉਜਾਗਰ ।*
*ਵਿਸ਼ਵ ਕਾਲ ਬਪੁ ਆਧਾਰ ਸ੍ਰਵਾਨੰਦ ਦਸਧ ਕਿ ਆਗੁਰ ।*
*ਬਹੁਤ ਕਾਲ ਬਪੁ ਧਾਰ ਕੈ ਪ੍ਰਨਤ ਜਨਨ ਕੋ ਪਾਰ ਦਿਐ ।*
*ਸ੍ਰੀ ਰਾਮਾਨੰਦ ਰਘੁਨਾਥ ਜਯੋ ਦੁਤੀਆ ਸੇਤੇ ਜਗ ਤਰਨ ਕੀਯੋ ॥੧॥*

*(ਭਗਤਮਾਲ ਛਪਯ ੩੧)*

ਗੁਰੂ ਨਾਨਕ ਜੀ ਕਾਸ਼ੀ (ਵਾਰਾਨਸੀ) ਗਏ। ਰਾਮਾਨੰਦ ਜੀ ਨੂੰ ਮਿਲੇ, ਜਿਸ ਦਾ ਪ੍ਰਗਟਾਵਾ ਰਵਿਦਾਸ ਜੀ ਦੇ ਗੁਰੂ ਰਾਮਾਨੰਦ ਜੀ ਨੇ ਆਪਣੀ ਬਾਣੀ ਵਿੱਚ *'ਗੁਰ ਬ੍ਰਹਿਮ ਮਿਲਾਇਓ ਮਨ ਹੀ ਮਾਹਿ'* ਸ਼ਬਦ ਵਿੱਚ ਕੀਤਾ ਹੈ। ਰਾਮਾਨੰਦ ਜੀ ਦੀ ਸ਼ਾਂਤ ਹੋਈ ਆਤਮਾ ਦਾ ਪਤਾ ਕਬੀਰ ਜੀ ਨੂੰ ਚਲਿਆ। ਕਬੀਰ ਜੀ ਗੁਰੂ ਨਾਨਕ ਜੀ ਨੂੰ ਮਿਲੇ। (ਇਸ ਦਾ ਵੇਰਵਾ ਸ੍ਰੀ ਰਾਮਾਨੰਦ ਵਾਲੇ ਨਿਬੰਧ ਵਿੱਚ ਪੜ੍ਹਿਆ ਜਾ ਸਕਦਾ ਹੈ)। ਮੀਰਾਬਾਈ ਦਾ, ਜਿਸ ਬਾਰੇ ਚਰਚਾ ਕਰ ਚੁੱਕੇ ਹਾਂ, ਪ੍ਰਮਾਣ ਹੈ, ਰਵਿਦਾਸ ਜੀ ਨਾਲ ਮੇਲ ਹੋਇਆ ਸੀ ਉਸਦੀ ਸੱਸ ਝਾਲਾਬਾਈ ਭੀ ਰਵਿਦਾਸ ਜੀ ਦੀ ਸ਼ਰਧਾਲੂ ਸੀ। ਉਨ੍ਹਾਂ ਦੇ ਜੀਵਨ ਸੰਬੰਧੀ ਲਿਖਤਾਂ ਇਤਿਹਾਸ ਦਾ ਪ੍ਰਸਿੱਧ ਅੰਗ ਹਨ।

ਗੁਰੂ ਨਾਨਕ ਜੀ ਬਾਰੇ ਪ੍ਰਸਿੱਧ ਹੈ ਉਹ ਪਹਿਲੀ ਉਦਾਸੀ ਸਮੇਂ ਵਾਰਾਨਸੀ ਗਏ। ਜਗਿਆਸੂਆਂ ਦੇ ਮਨ ਸ਼ਾਂਤ ਕੀਤੇ। ਗੁਰੂ ਨਾਨਕ ਦੇਵ ਜੀ ਦੀ ਯਾਤਰਾ ਦਾ ਪ੍ਰਸੰਗ ਪੁਰਾਤਨ ਗੋਸ਼ਟਾਂ, ਪ੍ਰਾਣ ਸੰਗਲੀ ਤੇ ਜਨਮ ਸਾਖੀਆਂ ਵਿੱਚ ਪ੍ਰਾਪਤ ਹੈ। ਕਬੀਰ ਜੀ ਨਾਲ ਮੇਲ ਵਾਲੀ ਸਾਖੀ ਵਲੈਤ ਤੋਂ ਪ੍ਰਾਪਤ ਕੀਤੀ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਵੱਲੋਂ ਪ੍ਰਕਾਸ਼ਿਤ ਪੋਥੀ ਵਿੱਚ ਭੀ ਸ਼ਾਮਲ ਹੈ।

ਗੁਰੂ ਅਰਜਨ ਦੇਵ ਜੀ ਦੇ ਭਤੀਜੇ ਮੇਹਰਵਾਨ ਦੀ ਜਨਮਸਾਖੀ ਵਿੱਚ ਅਯੁਧਿਆ ਵਿੱਚ ਹੋਏ ਭਗਤਾਂ ਦੇ ਮੇਲ ਸਮੇਂ ਗੁਰੂ ਨਾਨਕ ਜੀ ਪਾਸ ਜੋ ਭਗਤ ਪੁੱਜੇ ਉਨ੍ਹਾਂ ਵਿੱਚ 'ਰਵਿਦਾਸ' ਜੀ ਦਾ ਨਾਮ ਵੀ ਸ਼ਾਮਲ ਹੈ, ਪ੍ਰਸੰਗ ਅਨੁਸਾਰ ਟੂਕ ਹੇਠਾਂ ਦਿੱਤੀ ਜਾਂਦੀ ਹੈ:

*ਤਬ ਅਯੁਧਿਆ ਵਿਖੇ ਗੁਰੂ ਬਾਬਾ ਨਾਨਕ ਬੈਠਾ ਭਗਤੀ ਕਰਦਾ ਹੈ, ਤਉ ਭਗਤਾਂ ਕਉ ਆਗਿਆ ਆਈ ਪਾਰ ਬ੍ਰਹਮ ਜੀ ਕੀ ਜਿ, ਨਾਨਕ ਜੁਹਦੀ ਮੇਰੇ ਬਡਾ ਭਗਤ ਹੈ, ਸੁ ਅਯੁਧਿਆ ਮਹਿ ਆਇਆ ਹੈ। ਤੁਮ ਜਾਇਕਰ ਨਾਨਕ ਭਗਤ ਕਾ ਦਰਸ਼ਨ ਕਰ ਪਾਵਹੁ, ਜਿ ਤੁਮ ਮੇਰੇ ਨਾਮ ਕੀ ਮਹਿਮਾ ਅਧਿਕ ਪਛਾਨਹੁ। ਅਰ ਮੇਰੀ ਉਸਤਤ ਕਰਹੁ। ਮੇਰੀ ਜੋ ਉਸਤਤ ਹੈ ਨਾਨਕ ਜਾਨਤਾ ਹੈ। ਤਬ ਬਾਬਾ ਨਾਨਕ ਜੁਹਦੀ ਅਯੋਧਿਆ ਮਹਿ ਬੈਠਾ ਪਰਲੀ ਦੱਖਣ ਕੀ ਤਰਫ ਏਕ ਪੰਜ ਤੀਰਥੀ ਥੀ ਉਸ ਕੇ ਉਪਰ ਏਕ ਘੱਟ ਥਾ ਉਸ ਮਹਿ ਬੈਠਾ ਪਰਲੀ ਦੱਖਣ ਕੀ ਤਰਫ ਨਾਮ ਸਿਮਰਨ ਕਰਤਾ ਥਾ। ਤਬ ਸ੍ਰੀ ਪਾਰ ਬ੍ਰਹਮ ਕੀ ਆਗਿਆ ਸਾਥ ਸਭਿ ਭਗਤ ਮਿਲੇ। ਮਿਲ ਕਰ ਮਿਲਣ ਆਏ। ਨਾਮਾ, ਜੈਦੇਉ, ਕਬੀਰ, ਤ੍ਰਿਲੋਚਨ, ਰਵਿਦਾਸ, ਸਧਨਾ, ਧੰਨਾ, ਬੇਣੀ'।*

ਗੁਰੂ ਨਾਨਕ ਜੀ ਵਾਰਾਨਸੀ ਗਏ ਇੱਕ ਲਿਖਤ ਦੇ, ਲੇਖ ਮਿਲਦੇ ਹਨ, ਪੰਦਰ੍ਹਾਂ ਦਿਨ ਕਾਂਸੀ ਵਿੱਚ ਰਹੇ, ਉਨ੍ਹਾਂ ਦੀ ਆਮਦ ਦੀ ਧੁੰਮ ਮੱਚੀ ਰਹੀ। ਗੋਸ਼ਟੀਆਂ ਵਿੱਚ ਲਿਖਿਆ ਹੈ:

*ਤਬ ਬਨਾਰਸ ਮਹਿ ਧੁਮ ਮਚੀ ਜਿ ਭਾਈ ਵੱਡਾ ਮਹਾਂਪੁਰਸ਼ ਲੋਕ ਗੁਰ ਨਾਨਕ ਆਇਆ ਹੈ। ਜਿਸਕੇ ਬਨਾਰਸ ਕੇ ਪੰਡਤ ਸਿਖ ਹੋਇ। ਲੋਕ ਮਿਲ ਕਰ ਬਾਬਾ ਨਾਨਕ ਪਹਿ ਆਏ। (ਪ੍ਰਾਣ ਸੰਗਲੀ)*

ਗੁਰੂ ਨਾਨਕ ਜੀ ਦੀਆਂ ਉਦਾਸੀਆਂ ਵਿੱਚ ਭਗਤਾਂ ਦਾ ਆਉਣਾ ਉਨ੍ਹਾਂ ਨਾਲ ਗੋਸ਼ਟਾਂ ਕਰਨੀਆਂ ਇਸ ਸਮੇਂ ਇਨ੍ਹਾਂ ਮਹਾਂਪੁਰਸ਼ਾਂ ਦਾ ਓਥੇ ਨੇੜੇ ਅਯੁਧਿਆ ਵਿੱਚ ਮਿਲਣਾ ਸਹੀ ਹੁੰਦਾ ਹੈ। ਗੁਰੂ ਜੀ ਦੇ ਮੇਲ ਬਾਰੇ ਹੋਰ ਪੁਰਾਤਨ ਅਤੇ ਪਿੱਛੋਂ ਦੇ ਇਤਿਹਾਸਕ ਗ੍ਰੰਥਾਂ ਦੇ ਹਵਾਲੇ ਉਪਲੱਭਦ ਹਨ।

ਤਵਾਰੀਖ ਗੁਰੂ ਖ਼ਾਲਸਾ (ਸਫਾ ੮੦ ਭਾਸ਼ਾ ਵਿਭਾਗ) ਵਿਚ ਲਿਖਿਆ ਹੈ: *'ਨਾਮਦੇਵ, ਰਵਿਦਾਸ, ਤ੍ਰਿਲੋਚਨ, ਪਰਸਾ ਅਤੇ ਹਾਸੋ ਰਾਏ, ਧਰਮ ਦਾਸ ਇਹ ਦੋਵੇਂ ਕਬੀਰ ਜੀ ਦੇ*

*ਚੇਲੇ ਨਿਤਯਾ ਨੰਦ ਰਾਮਾਨੰਦ ਦਾ ਚੇਲਾ ਇਹ ਸਭ ਮਿਲਣ ਆਏ (ਤਵਾਰੀਖ ਵਿੱਚ ਕਬੀਰ ਜੀ ਉਸ ਸਮੇਂ ਰਘੁਨਾਥਪੁਰੇ ਗਏ ਹੋਏ ਦੱਸੇ ਹਨ)*

*'ਰਵਿਦਾਸ ਪ੍ਰਗਾਸ'*, ਭਗਤ ਰਵਿਦਾਸ ਜੀ ਬਾਰੇ, ਭਗਤ ਜੀ ਦੇ ਅਨੁਇਆਈਆਂ ਵੱਲੋਂ ਛਾਪਿਆ ਗਿਆ ਖ਼ਾਸ ਗ੍ਰੰਥ ਹੈ। ਇਸ ਦੇ ਸਫ਼ਾ ੪੩੫ ਉੱਤੇ ਲੇਖ ਹੈ:-

*"ਡੂੰਮ ਜਾਤੀ ਦਾ ਮਰਦਾਨਾ ਗੁਰੂ ਨਾਨਕ ਜੀ ਨਾਲ ਸੀ, ਜਦੋਂ ਇਹ ਬਨਾਰਸ (ਕਾਸ਼ੀ) ਵਿੱਚ ਗਏ ਸੀ। ਕਾਸ਼ੀ ਦੇ ਬ੍ਰਹਿਮਣਾਂ, ਖਤ੍ਰੀਆਂ ਨੇ ਗੁਰੂ ਨਾਨਕ ਜੀ ਨੂੰ ਕਿਹਾ ਤੁਸੀਂ ਨੀਚ ਜਾਤੀ ਵਾਲੇ ਰਵਿਦਾਸ ਚਮਾਰ ਪਾਸ ਗਏ ਹੋ ਅਸੀ ਤਾਂ ਉਨ੍ਹਾਂ ਚਮਾਰ ਜਾਤੀ ਵਾਲੇ ਢੇਢਾਂ ਦਾ ਪ੍ਰਛਾਵਾਂ ਨਹੀਂ ਲੈਂਦੇ। ਇਹ ਸੁਣਕੇ ਗੁਰੂ ਨਾਨਕ ਜੀ ਨੇ ਕਿਹਾ:*

*'ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ।*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ।*
*ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ । (ਸਿਰੀ ਰਾਗ ਮ. ੧ -੧੫)*

ਇੱਕ ਗ੍ਰੰਥ ਪ੍ਰਿਥੀ ਸਿੰਘ ਅਜ਼ਾਦ ਲਿਖਤ 'ਗੁਰੂ ਰਵਿਦਾਸ' ਛਪਿਆ ਹੈ, ਉਨ੍ਹਾਂ ਗੁਰੂ ਨਾਨਕ ਜੀ ਅਤੇ ਰਵਿਦਾਸ ਜੀ ਦਾ ਮੇਲ ੧੫੫੫ ਵਿੱਚ ਹੋਇਆ ਲਿਖਿਆ ਹੈ।(ਸਫਾ ੪੨)

ਗੁਰੂ ਨਾਨਕ ਪੰਦਰ੍ਹਾਂ ਦਿਨ ਕਾਸ਼ੀ ਵਿਚ ਰਹੇ। ਭਗਤਾਂ ਅਤੇ ਪੰਡਿਆਂ ਦੇ ਗੜ੍ਹ ਵਿੱਚ ਗੁਰੂ ਨਾਨਕ ਦੇਵ ਜੀ ਦੇ ਰਹਿਣ ਵਾਲੀ ਥਾਂ ਹੁਣ 'ਗੁਰੂ ਕਾ ਬਾਗ' ਗੁਰਦੁਆਰਾ ਹੈ।

ਗੁਰੂ ਨਾਨਕ ਜੀ ਅਤੇ ਕਬੀਰ ਜੀ ਦੇ ਮੇਲ ਦਾ ਸਬੂਤ ਰਵਿਦਾਸ ਜੀ ਦੇ ਇਕ ਸ਼ਬਦ ਤੋਂ ਵੀ ਜਾਣਿਆ ਜਾ ਸਕਦਾ ਹੈ। ਜੋ ਰਵਿਦਾਸ ਜੀ ਨੇ, ਸਤਿਗੁਰਾਂ ਦੇ ਆਪਣੇ ਪਾਸ ਪੁੱਜਣ ਤੋਂ ਕ੍ਰਿਤ ਕ੍ਰਿਤ ਹੋਕੇ ਕਥਨ ਕੀਤਾ ਸੀ:

*ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥*

- - - - - - - - -

*ਨੀਚਹੁ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥ (ਮਾਰੂ ਰਵਿਦਾਸ-੧੧੦੬)*

ਇਸ ਸ਼ਬਦ ਵਿਚ ਆਪਣੇ ਸਮਕਾਲੀਆਂ ਦੀ ਸਾਧਨਾ ਸਫਲ ਹੋਣ ਦਾ ਉਲੇਖ ਭੀ ਕੀਤਾ ਹੈ:

*ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ।*
*ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ । (ਮਾਰੂ ਰਵਿਦਾਸ-੧੧੦੬)*

ਗੁਰੂ ਨਾਨਕ ਅਤੇ ਰਵਿਦਾਸ ਜੀ ਦੇ ਸਮਕਾਲੀ ਅਤੇ ਪ੍ਰਭਾਵਤ ਹੋਣ ਦਾ ਇੱਕ ਪ੍ਰਮਾਣ ਰਵਿਦਾਸ ਜੀ ਵਲੋਂ 'ਸਤਿਨਾਮ' ਦਾ ਅਰਾਧਕ ਹੋਣਾ ਹੈ। ਗੁਰੂ ਗ੍ਰੰਥ ਸਾਹਿਬ ਦੀ ਬਾਹਰਲੀ ਬਾਣੀ ਵਿੱਚੋਂ, ਜੋ ਰਵਿਦਾਸ ਪੰਥੀਆਂ ਨੇ ਲੱਭ ਕੇ ਛਾਪੀ ਹੈ, ਭਰਪੂਰਤਾ ਨਾਲ ਬਾਰੰਬਾਰ ਸਤਿਨਾਮ ਜਪਣ ਦੀ ਪੁਸ਼ਟੀ ਹੁੰਦੀ ਹੈ। ਗੁਰੂ ਕ੍ਰਿਪਾ ਦਾ ਜ਼ਿਕਰ ਤਾਂ ਰਵਿਦਾਸ ਜੀ ਨੇ, ਕਈ ਵਾਰ ਕੀਤਾ ਹੈ:

*ਇਉ ਗੁਰ ਪਰਸਾਦਿ ਨਰਕ ਨਹੀ ਜਾਤਾ॥ (ਆਸ਼ਾ ਰਵਿਦਾਸ-੪੮੭)*
*ਗੁਰ ਪਰਸਾਦਿ ਨਿਰੰਜਨੁ ਪਾਵਉ॥ (ਗੁਜਰੀ ਰਵਿਦਾਸ-੫੨੫)*
*ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ॥ (ਆਸਾ ਰਵਿਦਾਸ-੪੮੬)*

ਸਤਿਨਾਮ ਦਾ ਹਵਾਲਾ ਰਵਿਦਾਸ ਜੀ ਦੀ ਗੁਰੂ ਗ੍ਰੰਥ ਸਾਹਿਬ ਵਿੱਚ ਪ੍ਰਵਾਨ ਬਾਣੀ ਵਿੱਚ

ਭੀ ਆਇਆ ਹੈ, ਦੂਜੀ ਬਾਹਰਲੀ ਬਾਣੀ ਵਿੱਚ ਵੀ ਮੁੜ ਮੁੜ ਦੁਹਰਾਇਆ ਗਿਆ ਹੈ। ਉਨ੍ਹਾਂ ਸਾਰੇ ਜਪ ਤਪ ਤੇ ਕਿਰਿਆ ਕਰਮ ਤਿਆਗਕੇ ਸਤਿਨਾਮ ਦੇ ਜਾਪ ਨੂੰ ਪ੍ਰਮੁੱਖਤਾ ਦਿੱਤੀ:

*ਕਹਿਤ ਰਵਿਦਾਸ ਨਾਮ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ।*

*(ਧਨਾਸਿਰੀ ਰਵਿਦਾਸ ੬੯੪)*

ਰਵਿਦਾਸ ਜੀ ਸਤਿਨਾਮ ਦੇ ਧਾਰਨੀ ਬਣੇ, ਗੁਰੂ ਗੁਰੂ ਕਰਨ ਲੱਗੇ:

*.... ਗੁਰ ਗੁਰ ਮਨ ਮੈਂ ਰਟਨ ਕਰ ਮੁਖ ਸੇ ਬੋਲ ਤੂੰ ਸੱਚ' ।*
*ਕਹ ਰਵਿਦਾਸ ਮਨ ਆਪਣੇ ਸਤਿਗੁਰ ਚਰਨੀ ਧਾਏ ।*
*ਓਂਕਾਰ ਹੈ ਸਤਿਨਾਮ ਆਦਿ ਜੁਗਾਦ ਸਭ ਸਤ ।*
*ਰਵਿਦਾਸ ਸਤ ਕਹਿ ਸਾਮੁਹੇ ਟਿਕਵੈ ਨਾਹਿ ਅਸਤ ॥੧॥ (ਰਵਿਦਾਸ ਦਰਸ਼ਨ ਬਾਣੀਭਾਗ)*
*ਸਤਿਗੁਰ ਕੋ ਸੰਗ ਲਾਗ ਕਰ ਲੋਹਾ ਹੋਵੈ ਪਾਰ ।*
*ਜਉ ਲਉ ਘਟ ਮੈਂ ਪ੍ਰਾਂਨ ਹੈ ਤਉ ਲਉ ਜਪੈ ਸਤਿਨਾਮ ॥੨॥(ਰਵਿਦਾਸ ਦਰਸ਼ਨ ਬਾਣੀ ਭਾਗ)*
*ਇੜਾ ਪਿੰਗਲ ਸੁਖਮਨਾ ਬਿਧਿ ਚਕ੍ਰ ਪ੍ਰਣਾਮ ।*
*ਰਵਿਦਾਸੈ ਸਭਹੀ ਛੋਡਯੋ ਜਬ ਪਾਯ ਹੈ ਸਤਿਨਾਮੁ॥੧॥ (ਰਵਿਦਾਸ ਦਰਸ਼ਨ,ਬਾਣੀ ਭਾਗ)*

ਰਵਿਦਾਸ ਜੀ ਦੀ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਬਾਣੀ ਵਿੱਚ ਸਤਿਨਾਮ ਆਇਆ ਹੈ। ਪ੍ਰਗਟ ਹੈ ਉਹ ਸਤਿਨਾਮ ਦੇ ਧਾਰਨੀ ਸਨ। ਇਹ ਕਿਹਾ ਜਾ ਸਕਦਾ ਹੈ, ਗੁਰੂ ਘਰ ਦਾ ਇਹ ਮੂਲ ਮੰਤ੍ਰ ਰਵਿਦਾਸ ਜੀ ਦੀ ਬਾਣੀ ਬੀੜ ਵਿੱਚ ਚੜ੍ਹਾਉਣ ਸਮੇਂ ਕੁੱਝ ਪਾਠ ਬਦਲਕੇ ਦਿੱਤਾ ਗਿਆ ਹੋਵੇਗਾ'।

ਰਵਿਦਾਸ ਜੀ ਦੀ ਬਾਣੀ ਬੀੜ ਤੋਂ ਕੁੱਝ ਬਾਹਰ ਮੰਨੀ ਜਾਂਦੀ ਹੈ, ਜਿਸ ਨੂੰ ਰਵਿਦਾਸ ਜੀ ਦੇ ਪ੍ਰੇਮੀ ਪ੍ਰਮਾਣੀਕ ਤੇ ਪ੍ਰਾਚੀਨ ਮੰਨਕੇ ਪੜ੍ਹਦੇ ਵਿਚਾਰਦੇ ਆਪਣੇ ਗ੍ਰੰਥਾਂ ਵਿੱਚ ਲਿਖਦੇ ਛਾਪਦੇ ਹਨ। ਉਸ ਬਾਹਰਲੀ ਬਾਣੀ ਵਿੱਚ ਵੀ ਇਹ ਪਦ ਅਤੇ ਵਾਕ ਆਏ ਪ੍ਰੋੜਤਾ ਕਰਦੇ ਹਨ। ਉਹ ਲਿਖਤਾਂ ਪੰਜਾਬੀ ਜਾਂ ਗੁਰਮੁਖੀ ਲਿੱਪੀ ਵਿੱਚ ਨਹੀਂ, ਹਿੰਦੀ ਵਿੱਚ ਹਨ। ਉਸ ਵਿੱਚ ਗੁਰਮੁਖ 'ਗੁਰਮਤ' ਗੁਰ ਪ੍ਰਸਾਦਿ, ਲਫਜ਼ਾਂ ਦਾ ਆਉਣਾ ਵੀ ਮਹੱਤਵ ਰੱਖਦਾ ਹੈ। ਕਈ ਪਦਿਆਂ ਤੇ ਸ਼ਬਦਾਂ ਵਿੱਚ ਗੁਰੂ ਨਾਨਕ ਬਾਣੀ ਦੇ ਖਿਆਲਾਂ ਦੇ ਪਏ ਪ੍ਰਭਾਵਾਂ ਨੂੰ ਪ੍ਰਮਾਣਤ ਕਰਨ ਵਾਲਾ ਦੂਜਾ ਪੱਖ ਹੋਰ ਭੀ ਪ੍ਰਬਲ ਹੈ। ਉਹ ਇਹ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਰਵਿਦਾਸ ਬਾਣੀ ਪੁਰਾਤਨ ਤੇ ਪ੍ਰਮਾਣਿਕ ਹੈ। ਭਗਤ ਰਵਿਦਾਸ ਜੀ ਦੀਆਂ ਕੁੱਝ ਰਚਨਾਵਾਂ ਹੋਰ ਪੁਰਾਣੀਆਂ ਲਿਖਤਾਂ ਵਿੱਚ ਭੀ ਦੱਸੀਆਂ ਗਈਆਂ ਹਨ। ਇਨ੍ਹਾਂ ਗ੍ਰੰਥਾਂ ਵਿੱਚ ਸਭ ਤੋਂ ਪੁਰਾਣੀ ਆਦਿ ਬੀੜ ਤੋਂ ਚੌਤੀ ਪੈਂਤੀ ਕੁ ਸਾਲ ਪਿੱਛੋਂ ਲਿਖੀ ੧੬੯੩ (ਸੰ ੧੬੩੯) ਦੀ ਲਿਖਤ ਦਾਦੂ ਦੇਹਰੇ ਵਾਲੀ ਪੋਥੀ ਹੈ। *ਦੂਜੀ ਪੋਥੀ ਜੋਧਪੁਰ ਪ੍ਰਾਚੀਨ ਗ੍ਰੰਥ ਸੰਗ੍ਰਹਿ (ਪ੍ਰਾਚੀਨ

---

* ਲੇਖਕ ੧੯੭੨ ਵਿਚ ਦਾਦੂ ਦੁਆਰੇ ਗਿਆ। ਉੱਥੋਂ ਪਤਾ ਲਗਿਆ ਸ੍ਰੀ ਮਹੰਤ ਜੀ ਮੇੜਤਾ ਸਿਟੀ (ਮੀਰਾਂ ਬਾਈ ਦੇ ਜਨਮ ਨਗਰ) ਗਏ ਹੋਏ ਹਨ। ਮੈਂ ਉੱਥੇ ਪੁੱਜਿਆ। ਦਾਦੂ ਬਾਣੀ ਦਾ ਅਖੰਡ ਪਾਠ ਹੋ ਰਿਹਾ ਸੀ। ਸ਼ਬਦ 'ਪਹਿਰੇ' ਵਾਲਾ ਚੱਲ ਰਿਹਾ ਸੀ। ਮਹੰਤ ਜੀ ਨੂੰ ਮਿਲਣ ਤੋਂ ਬੇਨਤੀ ਕੀਤੀ ਬਾਣੀ ਵਿੱਚ ਬੜੀ ਸਾਂਝ ਹੈ। ਮੈਂ ਗੁਰੂ ਨਾਨਕ ਜੀ ਦੇ ਪਦੇ ਦੀਆਂ ਤੁਕਾਂ ਪੜ੍ਹੀਆਂ। ਉਨ੍ਹਾਂ ਕਿਹਾ, 'ਹਾਂ' ਇਸ ਕਾ ਅਸਰ ਗੁਰਬਾਣੀ ਪਰ ਜ਼ਰੂਰ ਪੜਾ ਹੋਗਾ'। ਮੈਂ ਬੇਨਤੀ ਕੀਤੀ ਅਸਲ

☞

ਪ੍ਰਤਿਸ਼ਠਾਨ) ਵਾਲੀ ਹੈ। ਤੀਜੀ ਗੁਰੂ ਰਵਿਦਾਸ ਸੰਸਥਾਨ ਚੰਡੀਗੜ੍ਹ, ਵੱਲੋਂ ਛਾਪਿਆ ਰਵਿਦਾਸ ਦਰਸ਼ਨ ਵਿੱਚ ਸੰਚਿਤ ਕੀਤੀ ਗਈ ਹੋਰ ਬਾਹਰਲੀ ਬਾਣੀ। ਭਗਤ ਰਵਿਦਾਸ ਦੀ ਬਾਣੀ ਦੀ ਇੱਕ ਪੋਥੀ ਗੁਰਮੁਖੀ ਲਿਪੀ ਵਿਚ ਵੀ ਪਿੰਡ ਲੀਲਾਂ ਜ਼ਿਲ੍ਹਾ ਲੁਧਿਆਣਾ ਤੋਂ ਪ੍ਰਾਪਤ ਹੋਈ ਹੈ ਜਿਸ ਵਿੱਚ ਰਵਿਦਾਸ ਜੀ ਦੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਣੀ ਹੀ ਲਿਖੀ ਮਿਲਦੀ ਹੈ । ਇਸ ਪੋਥੀ ਦਾ ਲਿਖਣ ਸਮਾਂ ਸੰਮਤ ੧੫੨੭ ਲਿਖਿਆ ਹੈ ਜੋ ਵੱਖਰਾ ਤੇ ਪਿਛੋਂ ਲਿਖਿਆ ਹੋਣ ਕਰ ਕੇ ਸੰਦਿਗਧ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਰਵਿਦਾਸ ਜੀ ਦੀ ਬਾਣੀ ਉੱਤੇ ਗੁਰੂ ਨਾਨਕ ਜੀ ਦੀ ਬਾਣੀ, ਖਿਆਲਾਂ, ਲਫਜ਼ਾਂ, ਵਾਕ ਅੰਸ਼ਾਂ ਦੇ ਗੂੜ੍ਹੇ ਪ੍ਰਭਾਵ ਥਾਂ ਥਾਂ ਲਿਸ਼ਕ ਰਹੇ ਹਨ। ਬਾਹਰੋਂ ਮਿਲਦੀਆਂ ਵਾਧੂ ਬਾਣੀਆਂ ਇਸ ਅੰਗ ਨੂੰ ਨਿਖਾਰਵੀਂ ਪ੍ਰੋੜਤਾ ਦਿੰਦੀਆਂ ਹਨ।

'ਆਰਤੀ' ਗੁਰੂ ਨਾਨਕ ਜੀ ਦੀ ਵਿਸ਼ੇਸ਼ ਰਚਨਾ ਹੈ। ਪੁਰਾਤਨ ਜਨਮ ਸਾਖੀ ਦਾ ਲੇਖ ਹੈ, ਗੁਰੂ ਹਰਿ ਸਹਾਇ ਵਾਲੀ ਪੋਥੀ ਵਿੱਚ ਸੰਖੇਪ ਜਿਹੀ ਟੂਕ; ਇਸ ਆਰਤੀ ਵਾਲੇ ਸ਼ਬਦ ਦੇ ਉਚਾਰਨ ਬਾਰੇ ਭੀ ਇਹੋ ਕੁੱਝ ਦੱਸਦੀ ਹੈ, ਆਰਤੀ ਦੀ ਰਚਨਾ ਗੁਰੂ ਨਾਨਕ ਜੀ ਵੱਲੋਂ ਪ੍ਰਭੂ ਦੀ ਹਜ਼ੂਰੀ ਵਿੱਚ ਹੋਈ। ਕਬੀਰ, ਸੈਣ, ਰਵਿਦਾਸ ਜੀ ਦਿਆਂ ਪਦਿਆਂ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਸਾਰੇ ਭਗਤ ਜਨਾਂ ਦੇ ਆਰਤੀ ਵਾਲੇ ਸ਼ਬਦਾਂ ਉੱਤੇ ਗੁਰੂ ਨਾਨਕ ਜੀ ਦੇ ਨਿਰਗੁਣਵਾਦੀ ਪ੍ਰਭਾਵ ਪਏ। ਗੁਰੂ ਜੀ ਦੇ ਸ਼ਬਦ ਵਿੱਚ ਆਏ ਵਿਚਾਰਾਂ, ਖਿਆਲਾਂ ਲਫਜ਼ਾਂ ਤੇ ਸਿਧਾਂਤਾਂ ਦਾ ਵਿਸ਼ੇਸ਼ ਅਸਰ ਹੈ। ਰਵਿਦਾਸ ਜੀ ਦੀ ਆਰਤੀ ਸਾਡੇ ਸਾਹਮਣੇ ਹੈ:

ਗੁਰੂ ਨਾਨਕ ਜੀ ਦਾ ਵਾਕ ਹੈ:

*ਸਭ ਮਹਿ ਜੋਤਿ ਜੋਤਿ ਹੈ ਸੋਇ ॥*
*ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ॥ (ਧਨਾਸਿਰੀ ਮ: ੧-੬੬੩)*

ਭਗਤ ਰਵਿਦਾਸ ਜੀ ਕਹਿੰਦੇ ਹਨ:

*ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥*
*ਨਾਮੁ ਤੇਰੋ ਤਾਗਾ ਨਾਮ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ ॥*
*ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮ ਤੇਰਾ ਤੁਹੀ ਚਵਰ ਢੋਲਾਰੇ ॥*
*ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ ॥*
*ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ॥*
*(ਧਨਾਸਿਰੀ ਰਵਿਦਾਸ-੬੯੪)*

ਇਨ੍ਹਾਂ ਪੰਗਤੀਆਂ ਵਿੱਚ ਸਤਿਨਾਮ ਪਦ ਵਿਸ਼ੇਸ਼ ਰੂਪ ਵਿੱਚ ਨੋਟ ਕਰਨ ਵਾਲਾ ਹੈ: ਗੁਰੂ ਨਾਨਕ ਜੀ ਦੇ ਵਾਕ ਦੇ ਚਾਨਣੇ ਵਿੱਚ ਪੜ੍ਹੋ:

---

☞ ਗੱਲ ਉਲਟ ਹੈ। ਇਹ ਸ਼ਬਦ ਗੁਰੂ ਨਾਨਕ ਜੀ ਦਾ ਹੈ। ਦਾਦੂ ਜੀ ਮਹਾਰਾਜ ਤਾਂ ਪਿਛੋਂ ਅਕਬਰ ਦੇ ਸਮੇਂ ਹੋਏ ਹਨ। ਪਹਿਲੇ ਹੋਏ ਮਹਾਂਪੁਰਖ ਉੱਤੇ ਪਿੱਛੋਂ ਹੋਏ ਦਾਦੂ ਜੀ ਦਾ ਪ੍ਰਭਾਵ ਕਿਵੇਂ ਪੈ ਸਕਦਾ ਹੈ? ਉਨ੍ਹਾਂ ਕਿਹਾ ਹਾਂ ਪ੍ਰਭਾਵ ਤੇ ਪਹਿਲੇ ਕਾ ਹੀ ਪਿਛਲੇ ਪਰ ਪੜਤਾ ਹੈ।'
ਗੁਰਸਾਗਰ ਰਤਨ, ਪ੍ਰਕਾਸ਼, ਸਭ ਤੋਂ ਵੱਡੀ ਜਨਮਸਾਖੀ ਕ੍ਰਿਤ ਕਾਲਾ ਸਿੰਘ ਉਸ ਦੇ ਪੰਨਾ ੨੬੬ ਉੱਤੇ ਗੁਰੂ ਨਾਨਕ ਜੀ ਦਾ ੪੭ ਸਾਲ ਦੀ ਉਮਰ ਵਿੱਚ ਰਵਿਦਾਸ ਜੀ ਨਾਲ ਮੇਲ ਦੱਸਿਆ ਹੈ।

*ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ ॥*
*ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਮਿ ਵਾਸਾ ॥*
*(ਧਨਾਸਿਰੀ ਮ: ੧ -੬੬੩)*

ਗੁਰੂ ਨਾਨਕ ਜੀ ਨੇ ਜੋਤਿ ਦਾ ਉਜਿਆਰਾ ਸਭ ਥਾਂਵਾਂ ਵਿੱਚ ਦੱਸਿਆ ਹੈ, ਰਵਿਦਾਸ ਜੀ ਭੀ 'ਨਾਮ ਤੇਰੇ ਦੀ ਜੋਤ ਨਾਲ ਸਾਰੇ ਉਜਿਆਰਾ ਹੋਇਆ' ਦੱਸਦੇ ਹਨ। ਰਵਿਦਾਸ ਜੀ ਦਾ ਇੱਕ ਆਰਤੀ ਦਾ ਪਦਾ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਾਹਰਲੀ ਬਾਣੀ ਵਿਚ ਭੀ ਹੈ। ਉਸ ਪਦੇ ਵਿੱਚ ਵੀ ਇਸੇ ਨਿਰਗੁਣ ਭਾਵ ਦੀ ਪ੍ਰਧਾਨਤਾ ਅਤੇ ਸਤਿਗੁਰਾਂ ਦਾ ਸਿਮਰਣ ਹੈ। ਆਰਤੀ ਕਰਨ ਤੋਂ ਪਹਿਲਾਂ ਪੂਜਾ ਅਰਚਾ ਨਾਲ ਸੰਬੰਧਿਤ ਚੀਜ਼ਾਂ ਵਰਤੋਂ ਲਈ ਇੱਕਠੀਆਂ ਕਰਨੀਆਂ ਜ਼ਰੂਰੀ ਹੁੰਦੀਆਂ ਹਨ। ਇਸ ਨਾਲ ਹੀ ਸੰਬੰਧਿਤ ਗੁਰੂ ਨਾਨਕ ਜੀ ਦਾ ਇੱਕ ਹੋਰ ਸ਼ਬਦ ਹੈ। ਜਿਸ ਵਿੱਚ ਵਸਤੂਆਂ ਦਾ ਵਰਣਨ ਗੁਰੂ ਜੀ ਨੇ ਇਸ ਤਰ੍ਹਾਂ ਕੀਤਾ ਹੈ:

*'ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ'॥ (ਗੂਜਰੀ ਮ: ੧-੪੮੯)*

ਚੰਨਣ ਘਸਾਉਣ ਵਾਲਾ ਪੱਥਰ ਦਾ ਟੋਟਾ (ਉਰਸਾ) ਮਨ ਨੂੰ ਬਣਾਕੇ ਉਸ ਨਾਲ ਨਾਮ ਰੂਪੀ ਚੰਨਣ ਘਸਾਉਣਾ ਹੈ।

ਇਸ ਸ਼ਬਦ ਵਿੱਚ ਸਤਿਗੁਰੂ ਜੀ ਨੇ ਮੂਰਤੀ ਨੂੰ ਇਸ਼ਨਾਨ ਕਰਾਉਣ ਦੀ ਥਾਂ ਨਾਮ (ਸਿਮਰਨ) ਨਾਲ ਅੰਤਰ ਇਸ਼ਨਾਨ ਦਾ ਉਪਦੇਸ਼ ਦਿੱਤਾ ਹੈ। ਬਾਹਰੋਂ ਦੇਵਤੇ ਨੂੰ ਨੁਹਾਉਣ ਧੋਣ ਵਿੱਚ ਸੁੱਚਤਾ ਨਹੀਂ ਆਉਂਦੀ। ਅੰਦਰਲੀ ਜੂਠ ਤਾਂ ਮਨ ਨੂੰ ਮਾਂਜਣ ਨਾਲ ਲਹਿੰਦੀ ਹੈ:

*ਬਾਹਰਿ ਦੇਵ ਪਖਾਲੀਅਹਿ ਜੇ ਮਨੁ ਧੋਵੈ ਕੋਇ ॥*
*ਜੂਠਿ ਲਹੈ ਜੀਉ ਮਾਜੀਐ ਮੋਖ ਪਇਆਣਾ ਹੋਇ ॥ (ਗੂਜਰੀ ਮ: ੧-੪੮੯)*

ਰਵਿਦਾਸ ਜੀ ਨੇ ਇਸੇ ਭਾਵ ਦੀ ਆਪਣੇ ਪਦੇ, 'ਗੋਬਿੰਦ ਪੂਜਾ ਕਹਾ ਲੇ ਚੜ੍ਹਾਵਉ' ਵਿੱਚ ਵੇਰਵੇ ਨਾਲ ਵਿਆਖਿਆ ਕੀਤੀ ਹੈ ਕਿ ਦੁਨੀਆਂ ਦਾ ਸਭੋ ਕੁੱਝ ਜੂਠਾ ਹੈ, ਦੁੱਧ ਬਛੜੇ ਨੇ ਫੁੱਲ ਭਵਰੇ ਨੇ ਜੂਠੇ ਕੀਤੇ ਹੋਏ ਹਨ। ਪਾਣੀ ਮੱਛੀ ਨੇ, ਮੈਲਾਗਰ ਚੰਦਨ, ਨਾਗਾਂ ਨੇ ਜੂਠਾ ਕਰ ਛੱਡਿਆ ਹੈ। ਕੋਈ ਚੀਜ਼ ਸੁੱਚੀ ਹੈ ਹੀ ਨਹੀਂ ਕਿਸ ਦੀ ਪੂਜਾ ਚੜ੍ਹਾਵਾਂ? ਇਸ ਲਈ ਠੀਕ ਇਹੋ ਹੈ:

*ਤਨੁ ਮਨੁ ਅਰਪਉ ਪੂਜ ਚਰਾਵਉ ॥*
*ਗੁਰ ਪਰਸਾਦਿ ਨਿਰੰਜਨੁ ਪਾਵਉ ॥ (ਗੂਜਰੀ ਰਵਿਦਾਸ-੫੨੫)*

ਰਵਿਦਾਸ ਜੀ ਏਥੇ ਗੁਰੂ ਕ੍ਰਿਪਾ ਵੱਲ ਸੰਕੇਤ ਕਰਦੇ ਹਨ, ਜਿਨ੍ਹਾਂ ਦੀ ਕ੍ਰਿਪਾ (ਪ੍ਰਸਾਦਿ) ਨਾਲ ਨਿਰੰਜਨ ਦਾ ਅਨੁਭਵ ਹੋਇਆ।

ਆਰਤੀ ਵਾਲੇ ਸ਼ਬਦਾਂ ਦੀ ਕਾਵਿ ਸ਼ੈਲੀ ਅਤੇ ਲਹਿਜਾ ਗੁਰੂ ਨਾਨਕ ਜੀ ਵਾਲਾ ਹੈ, ਜੇ ਮਨ ਉਰਸਾ ਹੋਇ'* ਸ਼ਬਦ ਗੁਰੂ ਜੀ ਦਾ ਵਰਤਿਆ ਰਵਿਦਾਸ ਜੀ ਦੇ ਪਦੇ ਵਿੱਚ ਕੰਮ ਆਇਆ ਜਿਵੇਂ ਸਤਿਨਾਮ ਦੀ ਵਰਤੋਂ ਕੰਮ ਆਈ ਹੈ:

*'ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ' ਨਾਮੁ ਤੇਰਾ ਕੇਸਰੋ ਲੇ ਛਿਟਕਾਰੇ'॥*
*(ਧਨਾਸਰੀ ਰਵਿਦਾਸ-੬੯੪)*

---

* ਉਰਸਾ ਚੰਦਨ ਘਸਾਉਣ ਵਾਲੇ ਇਕ ਪੱਥਰ ਦੇ ਗੋਲ ਟੁਕੜੇ ਤੋਂ ਭਾਵ ਹੈ ਜੋ ਹਿੰਦੂ ਮੰਦਿਰਾਂ ਵਿੱਚ ਪੁਜਾਰੀਆਂ ਪਾਸ ਹੁੰਦਾ ਹੈ। (ਮਹਾਨ ਕੋਸ਼ ਸਫਾ ੧੬)

ਗੁਰੂ ਨਾਨਕ ਜੀ ਨੇ ਹਰਿਕੀ ਭਗਤੀ ਪ੍ਰਤੀ ਦ੍ਰਿੜ੍ਹਤਾ ਪ੍ਰਗਟਾਉਂਦਿਆਂ ਇਹ ਵਾਕ ਕਿਹਾ ਹੈ। ਰਵਿਦਾਸ ਜੀ ਉਸਦਾ ਅਨੁਸਰਣ ਕਰਦੇ ਹੋਏ ਕਹਿੰਦੇ ਹਨ:

*ਆਦਿ ਪੁਰਖਿ ਇਕੁ ਚਲਤੁ ਦਿਖਾਇਆ ਜਹ ਦੇਖਾ ਤਹ ਸੋਈ॥(ਆਸਾ ਮ: ੧-੪੩੭)*

*ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੋ ਹੋਈ ॥ (ਸੋਰਠ ਰਵਿਦਾਸ-੬੫੮)*

ਗੁਰੂ ਗ੍ਰੰਥ ਸਾਹਿਬ ਵਿੱਚ ਆਈ ਬਾਣੀ ਦੀਆਂ ਸਾਂਝਾਂ ਵਾਲੇ ਖਿਆਲਾਂ ਤੇ ਲਫਜ਼ਾਂ ਦਾ, ਕਿਸ ਉੱਤੇ ਪ੍ਰਭਾਵ ਪਇਆ। ਗੁਰ ਪ੍ਰਸਾਦਿ ਨਿਰੰਜਨ ਪਾਵਉਂ ਵਾਕ ਸਪਸ਼ਟ ਕਰਦਾ ਹੈ ਕਿ ਗੁਰੂ ਦੀ ਕਿਰਪਾ ਨਾਲ ਨਿਰੰਜਨ ਪਾਇਆ। ਗੁਰੂ ਤੋਂ ਮੁਰਾਦ ਨਿਰਗੁਣ ਬ੍ਰਹਮ ਨਹੀਂ, ਗੁਰੂ ਦੀ ਹਸਤੀ ਹੈ, ਜਿਸ ਦੀ ਦੱਸੀ ਜੁਗਤੀ ਅਤੇ ਕ੍ਰਿਪਾ ਨਾਲ ਨਿਰੰਜਨ, ਬ੍ਰਹਮ ਪਾਇਆ ਹੈ। ਉਹ ਨਾਮ ਕੇਹੜਾ ਹੈ? *'ਸਤਿਨਾਮ ਹੈ ਹਰਿ ਭੋਗ ਤਿਹਾਰੋ'।* 'ਗੁਰੂ' ਉਹ ਜੋ ਸਤਿਨਾਮ ਦਾ ਲਖਾਇਕ ਹੈ, ਜਿਸ ਦੇ ਪ੍ਰਭਾਵ ਕਾਰਨ ਰਵਿਦਾਸ ਜੀ ਦੀ ਅੰਦਰਲੀ ਤੇ ਬਾਹਰਲੀ ਲੱਭੀ ਬਾਣੀ ਵਿੱਚ ਅਨੇਕਾਂ ਵਾਕ ਮਿਲਦੇ ਹਨ।

ਗੁਰੂ ਨਾਨਕ ਜੀ ਨੇ ਸਹਿਜ ਅਵਸਥਾ ਦੀ ਪ੍ਰਾਪਤੀ ਦਾ ਅਨੁਭਵ ਬ੍ਰਹਮ ਲੋਕ ਦਾ ਰੂਪ ਇੱਕ ਸ਼ਬਦ ਵਿੱਚ ਇਸ ਤਰ੍ਹਾਂ ਦਾ ਨਿਰੂਪਣ ਕੀਤਾ ਹੈ। ਪਦੇ ਦੇ ਅਰੰਭਕ ਵਾਕ ਹਨ:

*ਕਾਇਆ ਨਗਰੁ ਨਗਰ ਗੜ ਅੰਦਰਿ ॥*
*ਸਾਚਾ ਵਾਸਾ ਪੁਰਿ ਗਗਨੰਦਰਿ ॥ (ਮਾਰੂ ਮ: ੧-੧੦੩੩)*

ਅਗਲੇ ਭਾਗ ਵਿੱਚ ਅਧਿਆਤਮਕ ਦ੍ਰਿਸ਼ ਇਸ ਤਰ੍ਹਾਂ ਹਨ:

*ਝਿਲਮਿਲਿ ਝਿਲਕੈ ਚੰਦੁ ਨ ਤਾਰਾ ॥ ਸੂਰਜ ਕਿਰਣਿ ਨ ਬਿਜੁਲਿ ਗੈਣਾਰਾ ॥*
*ਅਕਥੀ ਕਥਉ ਚਿਹਨੁ ਨਹੀ ਕੋਈ ॥ ਪੂਰਿ ਰਹਿਆ ਮਨਿ ਭਾਇਦਾ ॥੮॥*
*ਪਸਰੀ ਕਿਰਣਿ ਜੋਤਿ ਉਜਿਆਲਾ ॥ ਕਰਿ ਕਰਿ ਦੇਖੈ ਆਪ ਦਇਆਲਾ ॥*
*ਅਨਹਦ ਰੁਣ ਝੁਣਕਾਰੁ ਸਦਾ ਧੁਨਿ ਨਿਰਭਉ ਕੈ ਘਰਿ ਵਾਇਦਾ ॥੯॥*
*ਅਨਹਦੁ ਵਾਜੈ ਭ੍ਰਮੁ ਭਉ ਭਾਜੈ ॥ ਸਗਲ ਬਿਆਪਿ ਰਹਿਆ ਪ੍ਰਭੁ ਛਾਜੈ ॥*
*ਸਭਿ ਤੇਰੀ ਤੂ ਗੁਰਮੁਖਿ ਜਾਤਾ ਦਰਿ ਸੋਹੈ ਗੁਣ ਗਾਇਦਾ ॥੧੦॥*
*ਆਦਿ ਨਿਰੰਜਨੁ ਨਿਰਮਲੁ ਸੋਈ ॥ ਅਵਰੁ ਨ ਜਾਣਾ ਦੂਜਾ ਕੋਈ ॥*
*ਏਕੰਕਾਰੁ ਵਸੈ ਮਨਿ ਭਾਵੈ ਹਉਮੈ ਗਰਬੁ ਗਵਾਇਦਾ ॥ (ਮਾਰੂ ਮ. ੧-੧੦੩੩-੩੪)*
*ਅੰਮ੍ਰਿਤੁ ਪੀਆ ਸਤਿਗੁਰਿ ਦੀਆ ॥ ਅਵਰੁ ਨ ਜਾਣਾ ਦੂਆ ਤੀਆ ॥*
*ਏਕੋ ਏਕੋ ਸੁ ਅਪਰ ਪਰੰਪਰੁ ਪਰਖਿ ਖਜਾਨੈ ਪਾਇਦਾ ॥ (ਮਾਰੂ ਸਲੋਕ ਮ. ੧,੧੦੩੪)*

ਗੁਰੂ ਨਾਨਕ ਜੀ ਦੇ ਸ਼ਬਦ ਵਿੱਚ ਅਨੰਦਮਈ ਅਵਸਥਾ ਦਾ ਉਦਗਾਰ ਹੈ, ਉਸ ਪ੍ਰਮਾਤਮਾ ਪ੍ਰਕਾਸ਼ ਦਾ ਅਨੁਭਵ ਹੈ, ਜੋ ਜਲ, ਥਲ, ਧਰਤੀ ਅਤੇ ਅਕਾਸ਼ ਦੇ ਹਰ ਖੰਡ ਉੱਤੇ ਝਲਕਦਾ ਹੈ। ਉਹ ਦੈਵੀ ਮੰਡਲ ਅਰੂਪ ਹੈ। ਜਿੱਥੇ ਦਿਵ ਆਤਮਾਵਾਂ ਪ੍ਰਮਾਤਮਾ ਦੇ ਰੂਪ ਵਿੱਚ ਲੀਨ ਹੋਣ ਦਾ ਸਦੀਵੀ ਸਹਿਜ-ਸੁਖ ਮਾਣਦੀਆਂ ਹਨ। ਗੁਰੂ ਨਾਨਕ ਜੀ ਨੇ ਪਰਮਾਨੰਦ ਮੰਡਲ ਦੇ ਝਲਕਾਰੇ ਉਦਾਰਤਾ ਨਾਲ ਸਾਂਝੇ ਕੀਤੇ । ਇਹ ਪਰਉਪਕਾਰ ਦਾ ਉਮਾਹ ਹੀ ਸੀ ਨਹੀਂ ਤਾਂ ਅਜੇਹੀ ਅਵਸਥਾ ਵਿੱਚ ਜਾਕੇ ਸਾਧਕ 'ਮੋਨੀ' ਜਾਂ ਗੂੰਗੇ ਹੋ ਜਾਂਦੇ ਹਨ:

*ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ॥ (ਸੋਰਠ ਨਾਮਦੇਵ-੬੫੭)*

ਜਿਨ੍ਹਾਂ ਦੇ ਅਨੁਭਵ ਤੋਂ ਉਸ ਮਾਰਗ ਦੇ ਪਾਂਧੀਆਂ ਪ੍ਰਤੀ ਓਹੋ ਜਿਹੇ ਭਾਵ ਪ੍ਰਕਾਸ਼ਵਾਨ

ਹੋਏ, ਉਨ੍ਹਾਂ ਵਿੱਚ ਇੱਕ ਭਗਤ ਨਾਮਦੇਵ ਜੀ ਹਨ, ਦੂਜੇ ਰਵਿਦਾਸ ਜੀ। ਨਾਮਦੇਵ ਜੀ ਦੇ ਆਤਮ-ਪ੍ਰਕਾਸ਼ੀ ਝਲਕਾਰੇ ਇਨ੍ਹਾਂ ਤੁਕਾਂ ਵਿੱਚ ਆਉਂਦੇ ਹਨ:

*ਜਹਿ ਝਿਲਿ ਮਿਲਿ ਕਾਰੁ ਦਿਸੰਤਾ॥ ਤਹ ਅਨਹਦ ਸਬਦ ਬਜੰਤਾ ॥*
*ਜੋਤੀ ਜੋਤਿ ਸਮਾਨੀ॥ ਮੈ ਗੁਰ ਪਰਸਾਦੀ ਜਾਨੀ ॥*
*ਰਤਨ ਕਮਲ ਕੋਠਰੀ॥ ਚਮਕਾਰ ਬੀਜੁਲ ਤਹੀ ॥*
*ਨੇਰੈ ਨਾਹੀ ਦੂਰਿ। ਨਿਜ ਆਤਮੈ ਰਹਿਆ ਭਰਪੂਰਿ ॥*
*ਜਹ ਅਨਹਤ ਸੂਰ ਉਜ੍ਯਾਰਾ॥ ਤਹ ਦੀਪਕ ਜਲੈ ਛੰਛਾਰਾ ॥*
*ਗੁਰ ਪਰਸਾਦੀ ਜਾਨਿਆ॥ ਜਨੁ ਨਾਮਾਂ ਸਹਜ ਸਮਾਨਿਆ॥ (ਸੋਰਠ ਨਾਮਦੇਵ ਜੀ ੬੫੭)*

ਨਿਸਚੇ ਹੀ ਨਾਮਦੇਵ ਜੀ ਨੇ ਇਸ ਵਿਸਮਾਦੀ ਸ਼ਬਦ ਵਿੱਚ ਦੈਵੀ ਤੇ ਅਲੌਕਿਕ ਪ੍ਰਮਾਤਮ ਦਰਸ਼ਨ ਦਾ ਸਰੂਪ ਪ੍ਰਗਟਾਇਆ ਹੈ, ਜਿਸ ਤੋਂ ਅਗੰਮ ਮੰਡਲ ਵਿੱਚ ਵਰਤ ਰਹੀ ਕਿਰਿਆ ਦਾ ਪਤਾ ਚਲਦਾ ਹੈ। ਇਸ ਅਨੂਪਮ ਅਵਸਥਾ ਦੀ ਪ੍ਰਾਪਤੀ ਬਾਰੇ ਨਾਮਦੇਵ ਜੀ ਖੁਦ ਕਹਿੰਦੇ ਹਨ: ਮੈਂ ਇਹ ਸਹਿਜ ਅਵਸਥਾ ਗੁਰੂ ਕ੍ਰਿਪਾ ਨਾਲ ਜਾਣੀ ਹੈ:

*ਗੁਰ ਪਰਸਾਦੀ ਜਾਨਿਆ। ਜਨੁ ਨਾਮਾਂ ਸਹਜ ਸਮਾਨਿਆ। (ਸੋਰਠ ਨਾਮਦੇਵ ਜੀ ੬੫੭)*

ਚਰਚਾ ਦਾ ਵਿਸ਼ਾ ਏਥੇ ਨਾਮਦੇਵ ਜੀ ਨਹੀਂ, ਰਵਿਦਾਸ ਜੀ ਹਨ। ਸ਼ਬਦਾਂ ਦਾ ਸੁਮੇਲ ਅਜੇਹਾ ਹੈ, ਨਾਮਦੇਵ ਜੀ ਅਤੇ ਰਵਿਦਾਸ ਜੀ ਦੇ ਮਨੋਭਾਵ ਇੱਕ ਭਾਂਤੇ ਹਨ। ਹੋਰ ਅਨੇਕਾਂ ਖਿਆਲਾਂ ਤੇ ਲਫਜ਼ਾਂ ਵਾਂਗ ਗੁਰੂ ਨਾਨਕ ਜੀ ਦੇ ਸ਼ਬਦ ਤੋਂ ਪ੍ਰਭਾਵਤ ਹਨ। ਰਵਿਦਾਸ ਜੀ ਨੇ ਪ੍ਰੇਮ ਰਸ ਨਾਲ ਜੋ ਆਤਮ ਚਿਤ੍ਰਕਾਰੀ ਕੀਤੀ ਹੈ, ਉਸ ਦੀ ਝਲਕ ਸੁਪਨਮਈ ਅਵਸਥਾ ਤਾਰੀ ਕਰ ਦਿੰਦੀ ਹੈ:

*ਬੇਗਮਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹ ਤਿਹਿ ਠਾਉ॥*
*ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ॥*
*ਅਬ ਮੋਹਿ ਖੂਬ ਵਤਨ ਗਹ ਪਾਈ॥ ਊਹਾਂ ਖੈਰਿ ਸਦਾ ਮੇਰੇ ਭਾਈ॥*
*ਕਾਇਮੁ ਦਾਇਮੁ ਸਦਾ ਪਤਿਸਾਹੀ॥ ਦੋਮ ਨ ਸੇਮ ਏਕ ਸੋ ਆਹੀ॥*
*ਆਬਾਦਾਨੁ ਸਦਾ ਮਸਹੂਰ॥ ਊਹਾਂ ਗਨੀ ਬਸਹਿ ਮਾਮੂਰ॥੨॥*
*ਤਿਉ ਤਿਉ ਸੈਲ ਕਰਹਿ ਜਿਉ ਭਾਵੈ॥ ਮਹਰਮ ਮਹਲ ਨ ਕੋ ਅਟਕਾਵੈ॥*
*ਕਹਿ ਰਵਿਦਾਸ ਖਲਾਸ ਚਮਾਰਾ॥ ਜੋ ਹਮ ਸਹਰੀ ਸੁ ਮੀਤੁ ਹਮਾਰਾ॥*
*(ਰਾਗ ਗਉੜੀ ਰਵਿਦਾਸ ੩੪੫)*

ਭਗਤ ਰਵਿਦਾਸ ਜੀ ਨੇ ਇਸ ਪਰਲੌਕਕ ਸੁਖ ਦੀ ਪ੍ਰਾਪਤੀ ਦਾ ਅਹਿਸਾਸ ਸਾਖਿਆਤ ਕੀਤਾ ਹੈ, ਉਸ ਰਾਹੀਂ ਆਪਣੀ ਘਾਲਣਾ ਨੂੰ ਪ੍ਰਾਣੀ ਮਾਤਰ ਲਈ ਸੁਲੱਭ ਬਣਾਇਆ ਹੈ, ਸਭਨਾਂ ਲਈ ਸਦੀਵੀ ਸੁਖਾਂ ਦੀ ਪ੍ਰਾਪਤੀ ਦਾ ਝਰੋਖਾ ਖੋਲ੍ਹਿਆ ਹੈ। ਇਸ ਉਦਾਰਤਾ ਦੀ ਸੋਭਾ ਕੌਣ ਕਹਿ ਸਕਦਾ ਹੈ? ਰਵਿਦਾਸ ਜੀ ਨੇ ਜਿੱਥੋਂ ਇਹ ਜੁਗਤ ਪਛਾਣੀ, ਉਹ ਪਰਮ ਪੁਨੀਤ ਗੁਰੂ ਦੀ ਹਸਤੀ ਦਸੀ ਹੈ। ਸਤਿਨਾਮ ਦੇ ਲਖਾਇਕ ਸਤਿਗੁਰਾਂ ਦੇ ਪ੍ਰਭਾਵ ਰਵਿਦਾਸ ਜੀ ਦੀ ਅੰਦਰਲੀ ਤੇ ਬਾਹਰਲੀ ਬਾਣੀ ਵਿੱਚ ਅਨੇਕਾਂ ਥਾਂਵਾਂ ਤੇ ਝਲਕਦੇ ਦੇਖੇ ਜਾ ਸਕਦੇ ਹਨ।

ਵਿਦਵਾਨ ਪੰਜਾਬੀ ਦਾ ਪ੍ਰਭਾਵ ਰਵਿਦਾਸ ਜੀ ਉੱਪਰ ਮੰਨਦੇ ਹਨ:

ਭਾਸ਼ਾ ਦੇ ਪੱਖੋਂ ਗੁਰਮਤਿ ਭਾਸ਼ਾ ਦਾ ਪ੍ਰਭਾਵ ਹੇਠ ਲਿਖੇ ਲਫਜ਼ਾਂ ਤੋਂ ਪ੍ਰਗਟ ਹੁੰਦਾ ਹੈ:

ਅਕਥਕਾ, ਸਹਿਜ ਸਮਾਯਾ, ਗੁਰਪ੍ਰਸਾਦਿ, ਸਾਧ ਸੰਗਤ, ਬੇਨਤੀ, ਸਰਨਾਗਤੀ, ਸਰਨ, ਪਰਮ ਵੈਰਾਗ, ਜੀਵਨ ਮੁਕਤ, ਨਿਹਕਾਮ, ਪ੍ਰੇਮ ਭਗਤੀ, ਅਉਤਰ, ਚਰਨ ਅੰਮ੍ਰਿਤ ਰਸਨ। (ਰਵਿਦਾਸ ਬਾਣੀ ਕਾ ਅਧਿਯਨ ਸਫਾ ੩੨)

*ਭਗਤ ਰਵਿਦਾਸ ਜੀ ਦੇ ਨਾਮ ਉਤੇ ਹੋਰ ਰਚਨਾਵਾਂ:*

ਭਗਤ ਰਵਿਦਾਸ ਜੀ ਦੇ ਨਾਮ ਉੱਤੇ ਕੁੱਝ ਰਚਨਾਵਾਂ ਪੁਰਾਣੀਆਂ ਲਿਖਤੀ ਪੋਥੀਆਂ ਤੇ ਗ੍ਰੰਥਾਂ ਵਿੱਚ ਮਿਲਣ ਦੀ ਚਰਚਾ ਭੀ ਸਾਡੇ ਇਸ ਨਿਬੰਧ ਨਾਲ ਸਬੰਧਿਤ ਹੈ। ਰਚਨਾਵਾਂ ਵਿੱਚ ਕਬੀਰ ਅਤੇ 'ਰੈਦਾਸ' ਜੀ ਦਾ ਸੰਬਾਦ ਪੁਰਾਤਨ ਪੁਸਤਕਾਂ ਵਿੱਚ ਇੱਕ ਵਰਨਣ ਯੋਗ ਲਿਖਤ ਹੈ। ਇਸ ਗ੍ਰੰਥ ਵਿੱਚ ਵਿਚਾਰ, ਬੇਸ਼ਕ ਕਬੀਰ ਅਤੇ ਰਵਿਦਾਸ ਜੀ ਦੀ ਚਰਚਾ ਤੋਂ ਉਪਜੇ ਹਨ, ਪਰ ਰਚਨਾ ਉਨ੍ਹਾਂ ਦੇ ਸਮਕਾਲੀ ਸੈਣ ਭਗਤ ਦੀ ਦੱਸੀ ਗਈ ਹੈ। ਇੱਕ ਹੋਰ ਪੁਸਤਕ 'ਪ੍ਰਹਿਲਾਦ ਭਗਤ ਦਾ ਪ੍ਰਸੰਗ ਭੀ ਰਵਿਦਾਸ ਜੀ ਦੀ ਰਚਨਾ ਦੱਸਿਆ ਜਾਂਦਾ ਹੈ। ਇਹ ਰਚਨਾਵਾਂ ਸੰਦੇਹ ਤੋਂ ਮੁਕਤ ਨਹੀਂ। ਪ੍ਰੰਤੂ ਸਭ ਰਚਨਾਵਾਂ ਇਹ ਕਹਿਕੇ ਪਰ੍ਹੇ ਸੁੱਟਣ ਵਾਲੀਆਂ ਭੀ ਨਹੀਂ ਕਿ ਰਵਿਦਾਸ ਜੀ ਦਾ ਏਨ੍ਹਾਂ ਨਾਲ ਕੋਈ ਸਬੰਧ ਨਹੀਂ। ਪ੍ਰਹਿਲਾਦ ਭਗਤ ਦੇ ਪ੍ਰਸੰਗ ਵਾਲੀ ਰਚਨਾ ਵਿੱਚ ਕੋਈ ਆਤਮਕ ਚਰਚਾ ਜਾਂ ਵਿਚਾਰਕ ਉਡਾਨ ਨਹੀਂ, ਜਿਵੇਂ ਕਬੀਰ ਰਵਿਦਾਸ ਸੰਬਾਦ ਵਾਲੀ ਰਚਨਾ ਵਿੱਚ ਸੁਆਲਾਂ ਜੁਆਬਾਂ ਵਿੱਚ ਬਹੁਤ ਸਾਰੀਆਂ ਗੁੰਝਲਾਂ ਖੋਲ੍ਹੀਆਂ ਗਈਆਂ ਹਨ।

ਅਸੀਂ ਚਰਚਾ ਕਰ ਰਹੇ ਸੀ ਰਵਿਦਾਸ ਜੀ ਦੇ ਨਾਮ ਤੇ ਮਿਲਦੀ ਬਾਣੀ ਦੀਆਂ ਕੁੱਝ ਲਿਖਤਾਂ ਰਾਜਿਸਥਾਨ ਦੀਆਂ ਸੰਸਥਾਵਾਂ ਵਿੱਚ ਹਨ। ਭਗਤਾਂ ਦਾ ਪ੍ਰਭਾਵ ਰਾਜਿਸਥਾਨ ਵਿੱਚ ਕਾਫੀ ਰਿਹਾ ਹੈ। ਸ਼ਾਇਦ ਏਸ ਕਾਰਨ ਕਿ ਸ਼ਾਸਤ੍ਰੀ ਵਿੱਦਿਆ ਦੇ ਕੇਂਦਰ ਅਤੇ ਸ਼ਾਸਤ੍ਰਥਾਂ ਦੀਆਂ ਬਹਿਸਾਂ ਤੋਂ ਇਹ ਖੇਤਰ ਦੂਰ ਰਿਹਾ ਹੈ। ਦਾਦੂ ਪੰਥੀ, ਪ੍ਰੇਮੀ ਤੇ ਜਾਗਿਆਸੂ ਸੱਜਣ ਹਨ। ਸਤਸੰਗਾਂ ਵਿੱਚ ਭਗਤਾਂ ਦੀ ਬਾਣੀ ਦਾ-ਗੁਰਬਾਣੀ ਸਮੇਤ,- ਰੈਣ ਸਬਾਈ ਕੀਰਤਨ ਕਰਦੇ ਹਨ। ਕੀਰਤਨ ਵਿੱਚ ਗਾਏ ਜਾਣ ਵਾਲੇ ਅਧਿਆਤਮਕ ਪਦੇ ਚੁਣ ਚੁਣ ਕੇ ਗਾਉਂਦੇ ਹਨ। ਬਾਣੀ ਦੇ ਪ੍ਰਮਾਣੀਕ ਰੂਪ ਦੀ ਚੇਤਨਾ ਤੋਂ ਕੰਮ ਲੈਣ ਦੀ ਥਾਂ ਜਿਥੇ ਜੋ ਪਦਾ ਮਨ ਇੱਛਤ ਭਾਵ ਦਾ ਮਿਲਦਾ ਹੈ, ਕਿਸੇ ਦਾ ਵੀ ਹੋਵੇ- ਲੋੜ ਅਨੁਸਾਰ ਉਸ ਵਿੱਚ ਲਫਜ਼ ਤੱਕ ਬਦਲਕੇ ਕੀਰਤਨ ਵਿੱਚ ਗਾਉਣ ਦੀ ਰੀਤ ਚਲਦੀ ਹੈ। (ਸਿਖਾਂ ਦੇ ਕੀਰਤਨੀਏ ਤੇ ਰਾਗੀ ਭੀ ਕਦੇ ਕਦੇ ਇਸ ਤਰ੍ਹਾਂ ਗਾਉਣ ਵੇਲੇ ਸ਼ਬਦਾਂ ਨੂੰ ਆਪਣਾ ਰੂਪ ਦੇ ਲੈਂਦੇ ਹਨ।) ਜੇ ਸ਼ਬਦ ਗਾਇਨ ਦੇ ਢੰਗ ਨਾਲ ਲਿਖੇ ਜਾਣ ਤਾਂ ਉਨ੍ਹਾਂ ਦਾ ਸ਼ੁੱਧ ਰੂਪ ਨਹੀਂ ਰਹਿੰਦਾ। ਇਸ ਤਰ੍ਹਾਂ ਦਾ ਸ਼ਬਦ-ਸੰਗ੍ਰਹਿ 'ਰੱਜਬ ਜੀ ਦਾ ਸੰਚਿਤ ਕੀਤਾ ਹੋਇਆ 'ਸਰਬਾਂਗੀ ਗ੍ਰੰਥ' ਇੱਕ ਪ੍ਰਮੁਖ ਸੰਗ੍ਰਹਿ ਹੈ। ਉਸ ਵਿੱਚ ਹੁਣ ਤੱਕ ਪ੍ਰਾਪਤ ਬਾਣੀ ਲਿਖਕੇ ਵਾਧਾ ਕੀਤਾ ਜਾਂਦਾ ਰਿਹਾ ਹੈ, ਜਿਸ ਕਾਰਨ ਰਚਨਾ ਦੀ ਪ੍ਰਾਚੀਨਤਾ ਤੇ ਪ੍ਰਮਾਣਿਕਤਾ ਨਿਸਚਿਤ ਕਰਨੀ ਸੌਖੀ ਨਹੀਂ। ਰਵਿਦਾਸ ਜੀ ਦੇ ਬਹੁਤ ਸਾਰੇ ਸ਼ਬਦਾਂ ਦੇ, ਜੋ ਗੁਰੂ ਗ੍ਰੰਥ ਸਾਹਿਬ ਵਿੱਚ ਹਨ, ਰੂਪ ਬਦਲੇ ਤੇ ਵਿਗਾੜੇ ਹੋਏ ਪਾਠਾਂਤ੍ਰਾਂ ਨਾਲ ਭਰੇ ਹੋਏ, ਰਾਜਸਥਾਨ ਵਾਲੀਆਂ ਪੋਥੀਆਂ ਵਿੱਚ ਮਿਲਦੇ ਹਨ। ਕਈ ਥਾਂ ਖਿਆਲ ਵੀ ਸਾਧਮਤੀ ਬਣਾ ਧਰੇ ਹਨ। ਇਕ ਥਾਂ ਇਸਤ੍ਰੀ ਬਾਰੇ ਖਿਆਲ ਹੈ:

*ਟੋਪੀ ਟੋਪੀ ਗੁਦੜੀ ਪਹਿਨ ਚਲੇ ਗਜ ਗਾਹ ।*
*ਕਨਕ ਕਾਮਣੀ ਸੰਗ ਲੈ, ਖੋਈ ਸੋ ਜੋ ਸਿੰਹਾ ।*
*ਟੋਪੀ ਟੋਪੀ ਪਹਿਰ ਕਰ ਕਰੈ ਗ੍ਰਹਿ ਕੀ ਆਸ ।*
*ਤੇ ਨਰ ਨਰਕਾਂ ਜਹਿਗੇ ਸਤ ਭਾਖੇ ਰਵਿਦਾਸ । (੨੯੮, ਸ੍ਰੋਤ ਪੁਸਤਕ)*

ਰਵਿਦਾਸ ਜੀ ਖੁਦ ਗ੍ਰਹਿਸਤੀ ਸਨ, ਉਨ੍ਹਾਂ ਇਹੋ ਜਿਹੀਆਂ ਗੱਲਾਂ ਕਿਸ ਲਈ ਆਖਣੀਆਂ ਸੀ? ਕੁੱਝ ਪਦੇ ਤੇ ਸਲੋਕ ਗੁਰਮਤਿ ਨਾਲ ਮਿਲਦੇ ਤੇ ਸਿਧਾਂਤਾਂ ਅਤੇ ਵਿਚਾਰਾਂ ਨਾਲ ਢੁਕਵੇਂ ਹਨ। ਪ੍ਰਮਾਣਿਕ ਬਾਣੀ ਵਾਂਗ ਇਨ੍ਹਾਂ ਲਿਖਤਾਂ ਵਿੱਚ ਅਤੇ ਪਦਿਆਂ ਅੰਦਰ ਵੀ ਗੁਰੂ ਕ੍ਰਿਪਾ ਨਾਲ ਹੋਈ ਪ੍ਰਾਪਤੀ ਦੇ ਵਰਨਣ ਥਾਂ ਥਾਂ ਆਉਂਦੇ ਹਨ:

*ਗੁਰ ਪ੍ਰਸਾਦਿ ਭਈ ਅਨਭੈ ਮਤ ਬਿਖ ਅੰਮ੍ਰਿਤ ਸਮਧਾਵੈਗਾ ।*
*ਕਹੈ ਰਵਿਦਾਸ ਮੇਟ ਆਪਾ ਪਰ, ਤਬ ਵਾ ਠੌਹਰ ਪਾਵੇਗਾ । (੩੦੪ ਸ੍ਰੋਤ ਪੁਸਤਕ)*

ਗਉੜੀ ਪੂਰਵੀ, ਪਚੀਸਾ ਵਿਚ ਪਦ ਮਿਲਦਾ ਹੈ:

*ਸਤਿਗੁਰ ਦੇਵ ਬੇਨਤੀਆਂ ਕਰਉ ਬੰਦਨ ਲਖ ਬਾਰ ।*
*ਸੋਉ ਕਰਹੁ ਉਪਦੇਸ ਮੋਹਿ ਜਿਤ ਲਾਗੈ ਹਰਿ ਸਿਉ ਪਿਆਰ।*
*(ਰਵਿਦਾਸ ਸ੍ਰੋਤ)(ਗੁ. ਨਾ. ਦੇਵ. ਯੂ.)*

*ਕੁੱਝ ਹੋਰ ਪਾਠ ਧਿਆਨਯੋਗ ਹਨ:*

*ਗੁਰ ਕਰਤਾਰ ਗੋਬਿੰਦ ਗੁਰ ਗੁਰ ਪੂਰਨ ਭਗਵਾਨ ।*
*ਗੁਰ ਅਬਿਨਾਸੀ ਸਰਵ ਮੈਂ ਗੁਰ ਭਗਤ ਜਨਾਕੇ ਪ੍ਰਾਨ ।੭।*
*ਗੁਰ ਪਤਿਤ ਉਧਾਰਨ ਦੁਖ ਹਰਨ ਭੈ ਭੰਜਨ ਅਘਿਨਾਸ ।*
*ਗੁਰ ਉਪਕਾਰੀ ਸ਼ਰਨ ਗੁਰ, ਗੁਰ ਭਗਤ ਰਤੇ ਗੁਨਤਾਸ ।*
*ਆਗਿਆ ਗੁਰ ਕੀ ਚਿਤ ਧਰ ਸਾਧਨ ਕੋ ਰਖ ਪਾਸ ।*
*ਬਖਸ਼ਨ ਹਾਰਾ ਬਖਸ਼ਸੀ ਪ੍ਰਭ ਕਾ ਹੋਇ ਰਹਿ ਦਾਸ।।੭।।(ਰਵਿਦਾਸ ਸ੍ਰੋਤ-ਗੁ. ਨਾ. ਦੇਵ. ਯੂ.)*

ਵਿਸ਼ੇਸ਼ ਧਿਆਨ ਮੰਗਦੇ ਹਨ, ਉਹ ਵਾਕ ਜਿਨ੍ਹਾਂ ਵਿੱਚ ਸਤਿਨਾਮ ਦੇ ਜਾਪ ਦਾ ਸਿੱਧਾ ਗੁਰਮਤਿ ਪ੍ਰਭਾਵ ਅਤੇ ਸਤਿਨਾਮ ਦੇ ਜਪਣ ਦੀ ਪ੍ਰੇਰਨਾ ਹੈ:

*ਅੰਮ੍ਰਿਤ ਵੇਲਾ ਸਤਿਨਾਮ ਚਾਰ ਜੁਗੋਂ ਮੇ ਭਾਸ ।*
*ਸਤਿ ਸੰਤੋਖ ਧਾਰਨ ਧਰੈ ਕਹਤ ਭਯੇ ਰਵਿਦਾਸ ।*
*ਰਵਿਦਾਸ ਕਹੇ ਸੰਤ ਸੰਗ ਮੇ ਅਭਯ ਪਦ ਸਤਿਗੁਰ ਚੀਤ।*
*ਬੈਠ ਵਿਚਾਰੇ ਮਨ ਵਿਖੇ ਸਤਿਗੁਰ ਧਯਾਨ ਲਗਾਏ ।*
*ਸੰਗਤ ਕਾ ਫਲ ਪਾਵ ਹੈ ਪਾਪ ਰੰਚਕ ਲਾਏ ।*
*ਬਾਨੀ ਰਟੇ ਗੁਰ ਗੁਰ ਸਦਾ ਅੰਤ ਲਏ ਸੁਖ ਭਾਸ ।*
*ਅਰਗ ਭਾਵ ਤਾ ਲਾਭ ਹੈ ਕਹੈ ਸਤਯ ਰਵਿਦਾਸ ।*
*ਸਤਿਗੁਰ ਸੰਗ ਪਿਆਰ ਕਰ ਕਹੈ ਰਵਿਦਾਸ ਵਡਹੰਸ।(ਰਵਿਦਾਸ ਸ੍ਰੋਤ - ਗੁ. ਨਾ. ਦੇਵ. ਯੂ.)*
*ਓਅੰਕਾਰ ਹੈ ਸਤਿਨਾਮ ਆਦਿ ਜੁਗਾਦਿ ਸਭ ਸਤ ।*
*ਰਵਿਦਾਸ ਸਤ ਕਹਿ ਸਾਮੁਹੈ ਟਿਕਵੈ ਨਾਹਿ ਅਸਤ ।*
*ਜਉ ਲਉ ਘਟ ਮੈ ਪ੍ਰਾਣ ਹੈ ਤਉ ਲਉ ਜਪਉ ਸਤਿਨਾਮ।*
*ਰਵਿਦਾਸ ਪਰਮ ਪਦ ਪਾਇੰਹੈ ਜਿਹ ਘਟ ਬਸਯੋ ਰਾਮ।।(ਬਾਣੀ ਭਾਗ, ਰਵਿਦਾਸ ਦਰਸ਼ਨ)*
*ਰਵਿਦਾਸ ਸਤਿ ਇਕ ਨਾਮ ਹੈ ਆਦ ਅੰਤ ਸਤਿਨਾਮ।*
*ਹਨਨ ਕਰੇ ਸਭ ਪਾਪ ਤਾਪ, ਸਤ ਸੁਖਨ ਕਰ ਖਾਨ । (ਸਫਾ-੨੭ ਰਵਿਦਾਸ ਦਰਸ਼ਨ)*

*ਇੜਾ ਪਿੰਗਲਾ ਸੁਖਮਨਾ ਬਿਧ ਚਕ੍ਰ ਪ੍ਰਾਣਾਯਾਮ।*
*ਰਵਿਦਾਸ ਸਭਹ ਛੋਡਿਉ ਜਬ ਪਾਇਹੁ ਸਤਿਨਾਮ।*
*ਇਕ ਚਿੰਤਾ ਸਤਿਨਾਮ ਕੀ ਦਰਸਾਇਹੁ ਪਰਮ ਧਰਮ।*
*ਅਜਪਾ ਜਪ ਜਾਪਤ ਰਹਹੁੰ ਸਤਿਨਾਮ ਸਤਿਨਾਮ ।*
*ਰਵਿਦਾਸ ਮਾਨੁਖ ਜਨਮ ਮਹਿ ਹਉ ਤਉ ਗੁਰ ਏਕ ।*
*ਚਤ੍ਰਮੁਖੀ ਭਇ ਜਉ ਕਰਹਿ ਸਤਿਨਾਮ ਕਰ ਜਾਪ ।*
*ਰਵਿਦਾਸ ਤਿਨ ਸੋ ਭਜਹੁ ਜਗਤਹ ਤੀਨਹ ਤਾਪ ।*
*ਇਕ ਚਿੰਤਾ ਸਤਿਨਾਮ ਕੀ ਦਰਸਾਇਹੁ ਪਰਮ ਤਤ ।*
*ਰਵਿਦਾਸ ਅਰਾਧਹੁ ਦੇਵ ਕੋ ਇਕ ਮਤ ਹੋਇ ਧਰ ਧਿਆਨ।*
*ਅਜਪਾ ਜਪ ਜਾਪਤ ਰਹਾ ਸਤਿਨਾਮ ਸਤਿਨਾਮ ॥ (ਰਵਿਦਾਸ ਦਰਸ਼ਨ ਬਾਣੀ ਭਾਗ)*

ਸਤਿਨਾਮ ਦਾ ਜਾਪ ਜਪਣ ਵਾਲੇ ਰਵਿਦਾਸ ਜੀ ਬਾਰੇ, ਕਿਸੇ ਦੇਵੀ ਕਿਸੀ ਅਵਤਾਰ ਦੇ ਅਰਾਧਕ ਕਿਸੇ ਹੋਰ ਅਨਮਤੀ ਦੇ ਚੇਲੇ ਕਹਿਣ ਦੀ ਸ਼ੰਕਾ ਨਹੀਂ ਰਹਿ ਜਾਂਦੀ।

*ਪਹਿਰੇ:* ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਕ ਵਿਸ਼ੇਸ਼ ਰਚਨਾ ਸਿਰੀ ਰਾਗ ਵਿੱਚ 'ਪਹਿਰੇ' ਹੈ। ਗੁਰੂ ਨਾਨਕ ਜੀ ਦੇ 'ਪਹਿਰਿਆਂ' ਸਿਰਲੇਖ ਹੇਠ ਦੋ ਸ਼ਬਦ ਹਨ- ਦੋਵਾਂ ਸ਼ਬਦਾਂ ਦੇ ਚਾਰ ਪਦੇ ਹਨ, ਰਵਿਦਾਸ ਜੀ ਦਾ ਪਦਾ ਉਸ ਵਾਂਗ ਹੀ ਚਾਰ ਭਾਗਾਂ ਵਿੱਚ ਵੰਡਿਆ ਹੋਇਆ ਹੈ। ਹਰ ਪਦੇ ਦੀ ਦੂਜੀ ਤੁੱਕ ਦਾ ਅੱਧ ਪਿਛਲੀ ਤੁਕ ਨਾਲ ਕੁੰਡਲੀਏ ਛੰਦ ਵਾਂਗ ਮੁੜਵਾਂ ਪਲਟਾ ਦਿੰਦਾ ਹੈ। ਪਦੇ ਦਾ ਭਾਵ ਅਤੇ ਖਿਆਲ ਨੂੰ ਮੇਲ ਕੇ ਚਲਦਾ ਹੈ, ਏਹੋ ਰੀਤੀ ਰਵਿਦਾਸ ਜੀ ਨੇ ਨਿਭਾਈ ਹੈ। ਦੇਖੋ ਹਰ ਪਦੇ ਦੀ ਦੂਜੀ ਤੇ ਤੀਜੀ ਤੁਕ। ਪੁਰਾਣੇ ਸਮੇਂ ਦਿਨ ਨੂੰ ਚਾਰ ਪਹਿਰਾਂ ਵਿੱਚ ਵੰਡਿਆ ਜਾਂਦਾ ਸੀ। ਦਿਨ ਵਾਂਗ ਜੀਵਨ ਨੂੰ ਚਾਰ ਭਾਗਾਂ ਵਿਚ ਵੰਡਕੇ, ਇੱਕ ਇੱਕ ਪਹਿਰ ਵਾਂਗ ਸੰਭਲ ਕੇ ਵਰਤਣ ਦੀ ਸਿੱਖਿਆ ਗੁਰੂ ਜੀ ਨੇ ਦਿੱਤੀ ਹੈ। ਰਵਿਦਾਸ ਜੀ ਨੇ ਪਹਿਰੇ ਵਿੱਚ ਇਹੋ ਰੂਪ ਵਰਤਿਆ ਹੈ। ਰਵਿਦਾਸ ਜੀ ਦੇ ਪਦੇ ਉੱਤੇ ਰੂਪਕ, ਬੋਲੀ, ਸ਼ੈਲੀ (ਸਟਾਈਲ) ਖਿਆਲ ਤੇ ਲਫਜ਼ਾਂ ਦੇ ਪੱਖੋਂ ਸਾਧਾਰਨ ਝਾਤੀ ਨਾਲ ਵਾਚਣ ਤੋਂ ਕਈ ਪੱਖ ਉਘੜਕੇ ਸਾਹਮਣੇ ਆਉਂਦੇ ਹਨ:

*੧ਓ ਸਤਿਗੁਰ ਪ੍ਰਸਾਦਿ।*

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ॥*
*ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ॥*
*ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ ॥*
*ਨਾਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ ॥*
*ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥*
*ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮ ਪਇਆ ਗਰਭਾਸਿ ॥੧॥*
*ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ॥*
*ਹਥੋ ਹਥ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ ॥*
*ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤ ਮੇਰਾ ॥*
*ਚੇਤ ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ ॥*

*ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ॥*
*ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਿਆ ਧਿਆਨੁ ॥੨॥*
*ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ ॥*
*ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ॥*
*ਹਰਿ ਕਾ ਨਾਮ ਨ ਚੇਤੈ ਪ੍ਰਾਣੀ ਬਿਕੁਲ ਭਇਆ ਸੰਗ ਮਾਇਆ ॥*
*ਧਨ ਸਿਉ ਰਤਾ ਜੋਬਨਿ ਮਤਾ ਅਹਿਲਾ ਜਨਮੁ ਗਵਾਇਆ ॥*
*ਧਰਮ ਸੇਤੀ ਵਾਪਾਰ ਨ ਕੀਤੋ ਕਰਮੁ ਨ ਕੀਤੋ ਮਿਤੁ ॥*
*ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ ॥੩॥*
*ਚਉਥੈ ਪਹਰੈ ਰੈਣਿ ਕੇ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ॥*
*ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ॥*
*ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ॥*
*ਝੂਠਾ ਰੁਦਨੁ ਹੋਆ ਦੋਆਲੈ ਖਿਨ ਮਹਿ ਭਇਆ ਪਰਾਇਆ ॥*
*ਸਾਈ ਵਸਤੁ ਪ੍ਰਾਪਤਿ ਹੋਈ ਜਿਸ ਸਿਉ ਲਾਇਆ ਹੇਤੁ ॥*
*ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਲਾਵੀ ਲੁਣਿਆ ਖੇਤੁ ॥੪॥*
*(ਸਿਰੀ ਰਾਗੁ ਮ: ੧, ਪਹਰੇ ਘਰੁ ੧, ੭੪-੭੫)*

ਰਵਿਦਾਸ ਜੀ ਦੇ ਪਦੇ ਉਤੇ ਗੁਰੂ ਨਾਨਕ ਜੀ ਦੇ ਦੋਵਾਂ ਪਦਿਆਂ ਵਿੱਚ ਆਏ ਖਿਆਲਾਂ ਤੇ ਲਫਜ਼ਾਂ ਦਾ ਅਸਰ ਹੈ। ਏਥੇ ਵੰਨਗੀ ਲਈ ਇਕੋ ਪਦਾ ਦਿੱਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਬਾਣੀ ਦੇ ਪਦੇ ਗੁਰੂ ਨਾਨਕ ਜੀ ਦੇ ਹੋਰ ਹਨ। ਇਕ ਪਦਾ ਗੁਰੂ ਰਾਮਦਾਸ ਜੀ ਦਾ ਇਕ ਪਦਾ ਗੁਰੂ ਅਰਜਨ ਦੇਵ ਜੀ ਦਾ ਹੈ। (ਦੇਖੋ ਪੰਨਾ ੭੫-੭੬) ਏਸੇ ਹੀ ਸਿਰਲੇਖ ਸ਼ੈਲੀ ਅਤੇ ਰੂਪਕਾਂ ਵਿੱਚ ਭਗਤ ਰਵਿਦਾਸ ਜੀ ਦੀ ਰਚਨਾ ਹੱਥ ਲਿਖਤ ਪੁਰਾਤਨ ਪੋਥੀਆਂ ਵਿੱਚ 'ਜੰਗਲੀ ਗੋੜੀ' ਦੇ ਸਿਰਲੇਖ ਹੇਠਾਂ ਮਿਲਦੀ ਹੈ:

*'ਪਹਿਲੇ ਪਹਿਰੇ ਰੈਣ ਦੇ ਬਣਜਾਰਿਆ ਤੈ ਜਨਮ ਲੀਆ ਸੰਸਾਰ ਵੇ।*
*ਸੇਵਾ ਤਕੈ ਰਾਮ ਦੀ ਬਣਜਾਰਿਆ ਤੇਰਾ ਬਾਲਕ ਰੂਪ ਗੰਵਾਰ ਵੇ।*
*ਬਾਲਕ ਬੁਧ ਗੰਵਾਰ ਨ ਚੇਤਿਆ, ਝੂਠਾ ਮਾਯਾ ਜਾਲ ਵੇ ।*
*ਕਹਾ ਹੋਈ ਪੀਛੈ ਪਛਤਾਯੈ, ਜਲ ਪਹਿਲੀ ਬੰਧਿ ਨ ਸਕੂੰ ਪਾਲਿ ਵੇ।*
*ਬੀਸ ਬਰਸ ਕਾ ਭਯਾ ਅਯਾਨਾ। ਥੰਭ ਨ ਸਕਯਾ ਭਾਰ ਵੇ ।*
*ਜਨ ਰੈਦਾਸ ਕਹੈ ਬਣਜਾਰਿਆ। ਤੂੰ ਨਿਰਖਤ ਚਾਲਯਾ ਛਾਂਵ ਵੇ ।*
*ਨਾਵ ਨ ਲੀਯਾ ਔਗੁਣ ਕੀਯਾ। ਇਸ ਜੋਬਨ ਕੈ ਤਾਣ ਵੇ ।*
*ਆਪਣੀ ਪਰਾਈ ਗਿਣਿ ਨ ਕਾਈ ਮੰਦੇ ਕਾਮ ਕਮਾਣਾ ਵੇ ।*
*ਸਾਹਿਬ ਲੇਖਾ ਲੇਸੀ ਤੂੰ ਭਰਿ ਦੇਸੀ। ਭੀੜ ਪਰੈ ਤੁਝਿ ਤਾਹਿ ਵੇ।*
*ਜਨ ਰੈਦਾਸ ਕਹੈ ਬਣਿਜਾਰਾ ਤੂੰ ਨਿਰਖਤ ਚਲਾਂ ਛਾਂੜ ਵੇ ॥੨॥*
*ਤੀਜੇ ਪਹਿਰੇ ਰੈਣ ਦੇ ਬਣਜਾਰਿਆ, ਤੇਰੇ ਢਿਲੜੇ ਪੜੇ ਪ੍ਰਾਨ ਵੇ।*
*ਕਯਾ ਰਵਾਨੀ ਕਯਾ ਕਰੇ ਬਣਜਾਰਿਆ। ਘਟ ਭੀਤਰ ਬਸੇ ਕੁਜਾਣ ਵੇ।*

*ਏਕ ਬਸਹਿ ਕੁਜਾਲ ਕਾਯਾ ਗੜ ਭੀਤਰ, ਅਹਿਲਾ ਜਨਮ ਗਵਾਇਯਾ ਵੇ।*
*ਈਬ ਕੀ ਬੇਰ ਨ ਸੁਕਿਰਤ ਕੀਯਾ, ਬਹੁਰਿ ਨ ਯਹ ਗੜ ਪਾਯਾ ਵੇ।*
*ਕੰਪੀ ਦੇਹ ਕਾਯਾਗੜ ਖੀਣਾ। ਫਿਰ ਲਾਗਾ ਪਛਿਤਾਣ ਵੇ।*
*ਜਨ ਰੈਦਾਸ ਕਹੈ ਬਣਜਾਰਿਆ। ਤੇਰੇ ਢਿਲੜੇ ਪੜੇ ਪਰਾਣ ਵੇ ।੩।*
*ਚੌਥੇ ਪਹਿਰੇ ਰੈਣਿ ਦੇ ਬਣਜਾਰਿਆ, ਤੂੰ ਕੰਪਣ ਲਾਗੀ ਦੇਹ ਵੇ ।*
*ਸਾਹਿਬ ਲੇਖਾ ਮੰਗੀਆ ਬਣਜਾਰਿਆ, ਤੂੰ ਛਾਡਿ ਪੁਰਾਣੇ ਥੇਹ ਵੇ।*
*ਛਾਡ ਪੁਰਾਣਾ ਥੇਹ ਜਪੰਦਾ ਅਯਾਥਾ, ਬਲਦ ਹਾਂਕ ਸਵਾਰਿਆ ।*
*ਸਾਹਿਬ ਕੇ ਅਗੇ ਬੰਧਿ ਚਲਾਯੇ ਪੁਗੀ ਬਾਰੀ ਤੇਰਿਯਾਂ ਵੇ ।*
*ਪੰਥ ਚਲੈ ਅਕੇਲਾ ਹੋਇ ਦੁਹੇਲਾ, ਕਿਸ ਕੇ ਦਈਸ ਦੋਸ ਵੇ ।*
*ਜਨ ਰੈਦਾਸ ਕਹੇ ਬਣਜਾਰਾ ਤੇਰੀ ਕੰਪਣ ਲਾਗੀ ਦੇਹ ਵੇ ।੪। (ਰਵਿਦਾਸ ਸ੍ਰੋਤ)*

ਰਵਿਦਾਸ ਜੀ ਦੀ ਇਸੇ ਭਾਂਤ ਦੀ ਆਰਤੀ ਭੀ ਹੈ। ਬਾਹਰਲੀ ਬਾਣੀ ਉੱਤੇ ਰਾਗਾਂ ਦੀ ਸੂਚਨਾ ਭੀ ਦਿੱਤੀ ਮਿਲਦੀ ਹੈ। ਪ੍ਰੰਤੂ ਜੋ ਬਾਣੀ ਗੁਰਮਤਿ ਦੀ ਪੁੱਠ ਲਗਾਕੇ ਗੁਰੂ ਗ੍ਰੰਥ ਸਾਹਿਬ ਦਾ ਭਾਗ ਬਣਾਈ ਹੋਈ ਹੈ ਉਸ ਸਾਹਮਣੇ ਬਾਹਰਲੀ ਬਾਣੀ ਦਾ ਖਰਵਾਪਣ ਤੇ ਕਚਿਆਈਆਂ ਰੜਕਦੀਆਂ ਹਨ। ਅਸ਼ੁੱਧੀਆਂ ਦੀ ਭਰਮਾਰ ਹੈ।

ਰਵਿਦਾਸ ਜੀ ਦੀ ਇਹ ਰਚਨਾ ਜੋਧਪੁਰ ਤੋਂ ਨਕਲ ਕਰਾਕੇ ਲਿਆਂਦੀ ਪੁਸਤਕ ਦੇ ਸਫਾ ੪੧ ਉੱਤੇ ਸਾਡੇ ਪਾਸ ਹੈ, ਉਸ ਤੋਂ ਪਹਿਲਾਂ ਦੀ ਲਿਖੀ ਦਾਦੂ ਦੁਆਰੇ 'ਨਰਾਇਣਾ' ਦੀ ਪੁਰਾਤਨ ਪੁਸਤਕ ਵਿੱਚ ਭੀ ਹੈ, ਜਿਸ ਨੂੰ 'ਰਵਿਦਾਸ ਸ੍ਰੋਤ' ਪੁਸਤਕ ਵਿੱਚ ਗੁਰੂ ਨਾਨਕ ਯੂਨੀਵਰਸਿਟੀ ਨੇ ਸਫਾ ੩੧੯ ਵਿੱਚ ਛਾਪਿਆ ਹੈ। ਦੋਹਾਂ ਰਚਨਾਵਾਂ ਵਿੱਚ ਆਏ ਖਿਆਲ, ਲਫਜ਼, ਮੁਹਾਵਰਾ ਸ਼ੈਲੀ ਬੋਲੀ ਭਾਵ ਕਿਸੇ ਵੀ ਪਹਿਲੂ ਤੋਂ ਦੇਖਿਆ ਜਾਵੇ ਗੁਰੂ ਨਾਨਕ ਪ੍ਰਭਾਵੀ ਹਨ।

ਇਹ ਰਚਨਾ (ਪਹਿਰੇ) ਵਖਰੇ ਰੰਗ ਦੀ ਸ਼ੈਲੀ ਵਾਲੀ ਰਚਨਾ ਇੱਕ ਹੋਰ ਪਹਿਲੂ ਤੋਂ ਵੀ ਮਹੱਤਵ ਪੂਰਨ ਹੈ। ਏਸੇ ਰਚਨਾ ਦੇ ਪ੍ਰਭਾਵ ਅਤੇ ਏਸੇ ਹੀ ਸਿਰਲੇਖ ਹੇਠਾਂ ਦਾਦੂ ਦਿਆਲ ਜੀ ਦੇ ਉਚਾਰੇ ਹੋਏ ਪਹਿਰੇ ਮਿਲਦੇ ਹਨ। (ਬਾਣੀ ਦਾਦੂ ਦਿਆਲ ਜੀ ਦੀ ਸਫਾ ੧੩-੧੫) ਬੇਣੀ ਜੀ ਵੱਲੋਂ ਏਸੇ ਪ੍ਰਭਾਵ ਹੇਠਾਂ ਉਚਾਰਿਆ ਪਦਾ ਗੁਰੂ ਗ੍ਰੰਥ ਸਾਹਿਬ ਵਿੱਚ ਹੈ। ਜਿਸ ਉੱਤੇ ਸਿਰਲੇਖ ਹੈ:

*'ਪਹਿਰਿਆਂ ਕੇ ਘਰ ਗਾਵਣਾ'*

ਤਿੰਨਾਂ ਭਗਤਾਂ, ਰਵਿਦਾਸ, ਬੇਣੀ, ਦਾਦੂ, ਮਹਾਂਪੁਰਖਾਂ ਤੱਕ ਗੁਰੂ ਨਾਨਕ ਜੀ ਦੀ ਬਾਣੀ ਦਾ ਪੁੱਜਣਾ ਫੇਰ ਉਸਦੇ ਪ੍ਰਭਾਵ ਹੇਠਾਂ ਉਨ੍ਹਾਂ ਵਲੋਂ ਰਚਨਾ ਕਰਨੀਆਂ ਇਸ ਪੱਖ ਤੇ ਰੋਸ਼ਨੀ ਪਾਉਂਦੀਆਂ ਹਨ ਕਿ ਗੁਰੂ ਨਾਨਕ ਬਾਣੀ ਦਾ ਪ੍ਰਭਾਵ ਇਕੱਲੇ ਦੁਕੱਲੇ ਉਤੇ ਨਹੀਂ ਪਏ, ਵਿਆਪਕ ਸਨ। ਗੁਰੂ ਨਾਨਕ ਜੀ ਦੇ ਖਿਆਲਾਂ, ਲਫਜ਼ਾਂ, ਪੰਜਾਬੀ ਸ਼ੈਲੀ ਦਾ ਮੁਹਾਂਦਰਾ ਜਗਤ ਗੁਰੂ ਸੱਚੇ ਪਾਤਸ਼ਾਹ ਦੇ ਸਮਕਾਲੀ ਤੇ ਪਿੱਛੋਂ ਹੋਏ ਦਾਦੂ ਜੀ ਜਿਹੇ ਭਗਤਾਂ ਉਤੇ ਪਏ ਪ੍ਰਭਾਵਾਂ ਨੂੰ ਪ੍ਰਮਾਣਤ ਕਰਦਾ ਹੈ। ਰਵਿਦਾਸ ਜੀ ਦੇ ਉੱਪਰ ਦਿੱਤੇ ਪਦੇ ਗੁਰੂ ਨਾਨਕ ਜੀ ਦੇ ਸ਼ਬਦ ਸਾਹਮਣੇ ਰੱਖਕੇ ਪੜ੍ਹਨ ਦੀ ਸਿਫਾਰਸ਼ ਕਰਦਿਆਂ ਭਾਵਾਂ ਦੀ ਏਕਤਾਂ ਵੱਲ ਧਿਆਨ ਦਿਵਾਇਆ ਜਾਂਦਾ ਹੈ।

ਭਗਤ ਰਵਿਦਾਸ ਜੀ ਦੀ ਬਾਣੀ ਬਾਰੇ ਸਮੁੱਚੇ ਤੌਰ ਤੇ ਕਿਹਾ ਜਾ ਸਕਦਾ ਹੈ, ਸਭ

ਤੋਂ ਪਹਿਲੀ ਲਿਖਤ, ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਆਏ ਸ਼ਬਦ ਹਨ। ਪ੍ਰਮਾਣਿਕ ਅਤੇ ਸੰਪੂਰਨ ਸ਼ੁੱਧ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਹੈ, ਜੋ ਆਦਿ ਬੀੜ ਦੀ ਰਚਨਾ ਦੇ ਸਮੇਂ ਤੋਂ ਲੈਕੇ ਜਿਉਂ ਦੀ ਤਿਉਂ ਹੁਣ ਤੱਕ ਪ੍ਰਮਾਣਤ ਹੈ। ਇਸ ਤੱਥ ਨੂੰ ਹਿੰਦੀ ਦੇ ਵਿਦਵਾਨ ਵੀ ਅਤਿਅੰਤ ਪ੍ਰਮਾਣੀਕ ਕਰਕੇ ਮੰਨਦੇ ਹਨ*।

ਅਸਾਨੂੰ ਕਿਸੇ ਨੇ ਭਰਮ ਪਾਇਆ ਕਿ ਦਾਦੂ ਦੁਆਰੇ (ਨਰਾਇਣੇ) ਇੱਕ ਪੋਥੀ ਵਿੱਚ ਭਗਤਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਰਚਨਾ ਤੋਂ ਪਹਿਲਾਂ ਦੀ ਲਿਖੀ ਹੋਈ ਹੈ। ਉੱਥੇ ਜਾਕੇ ਪੜਤਾਲ ਕਰਨ ਤੋਂ ਪਤਾ ਲਗਿਆ, ਸਰਬਾਂਗੀ ਗ੍ਰੰਥ ਦੀ ਸਭ ਤੋਂ ਪੁਰਾਣੀ ਹੱਥ ਲਿਖਤ ਜੋ ਜੀਰਣ ਹੋ ਰਹੀ ਹੈ, ਆਦਿ ਬੀੜ ਦੀ ਰਚਨਾ ਤੋਂ, ਤੇਤੀ ਚੌਂਤੀ ਵਰ੍ਹੇ ਪਿੱਛੋਂ ਦੀ ਲਿਖੀ ਹੋਈ ਹੈ। ਉਸ ਦਾ ਸੰਮਤ ਹੈ ੧੬੯੩ ਦਾਦੂ ਪੰਥੀ ਖਾਸ ਕਰ ਦਾਦੂ ਬਾਣੀ ਉੱਤੇ ਗੁਰਬਾਣੀ ਦਾ ਜੋ ਪ੍ਰਭਾਵ ਹੈ, ਉਹ ਆਪਣੇ ਆਪ ਵਿੱਚ ਵਿਲਖਣ ਤੇ ਇੱਕ ਰੋਚਕ ਵਿਸ਼ਾ ਹੈ। ਇੱਕ ਗ੍ਰੰਥ ਭਗਤ ਬਾਣੀ ਦਾ ਸੰਗ੍ਰਹਿ ਜੋਧਪੁਰ ਪ੍ਰਾਚੀਨ ਪ੍ਰਤਿਸ਼ਠਾਨ ਤੋਂ ਪ੍ਰਾਪਤ ਹੋਇਆ, ਜਿਸਦਾ ਲਿਖਣ ਕਾਲ ਸੰਮਤ ੧੭੭੮ ਹੈ। ਉਸ ਦੀ ਕਾਲ ਤਿਥੀ ਇਉਂ ਲਿਖੀ ਹੈ:

'ਫੁਟਕਰ ਪਦ ਸੰਪੂਰਨ ਭਵਤਾ ਪੋਥੀ ਸੰਪੂਰਣ ਸਮਾਪਤ ਸੰਮਤ ੧੭੭੮ ਲਿਖਿਤ ਸਥਾਨ ਸਮਾਨੇ, ਮਾਸ ਸਾਵਣ ਵਦੀ ੫ ਵਾਰ ਬ੍ਰਹਿਸਪਤਵਾਰ ਲਿਖੰਤ ਸੁਖ ਰਾਮ ਕਾ ਸ਼ਿਸ ਦਯਾ ਰਾਮ।

ਇਸ ਪੋਥੀ ਵਿੱਚ ਨਾਮਦੇਵ ਜੀ ਦੇ ਪਦਿਆਂ ਪਿੱਛੋਂ ਰੈਦਾਸ (ਰਵਿਦਾਸ) ਜੀ ਦੇ ੭੧ (ਇਕੱਤਰ) ਪਦ ਹਨ। ਅੰਤ ਵਿੱਚ ਸੂਚਨਾ ਹੈ 'ਪਦ' ੭੧ ਰੈਦਾਸ ਜੀ ਕੇ ਗ੍ਰੰਥ ਲਿਖਣ ਦੇ ਸੰਮਤ ਤੋਂ ਪ੍ਰਗਟ ਹੈ ਇਹ ਪਦੇ ਆਦਿ ਬੀੜ ਪਿੱਛੋਂ ਦੇ ਲਿਖੇ ਹੋਏ ਹਨ। ਇਨ੍ਹਾਂ ਵਿੱਚ ਲਿਖਣ ਅਤੇ ਗਾਉਣ ਪੜ੍ਹਨ ਵਾਲਿਆਂ ਨੇ ਆਪਣੇ ਰੰਗ ਭਰੇ ਹਨ। ਸ਼ੁੱਧ ਮੂਲ ਪਾਠ ਰਹਿਣ ਨਹੀਂ ਦਿੱਤੇ। ੧੯੮੩ ਵਿੱਚ ਰਵਿਦਾਸ ਜੀ ਦੇ ਜਨਮ ਨਗਰ ਵਿੱਚ ਸਥਾਪਤ ਕੀਤੇ ਮੰਦਰ ਦੀ

* ਸ੍ਰੀ ਗੁਰੂ ਗ੍ਰੰਥ ਸਾਹਿਬ ਕਾ ਸੰਕਲਨ ਪਾਂਚਵੇਂ ਗੁਰੂ ਅਰਜਨ ਦੇਵ ਜੀ ਨੇ ੧੬੦੪ ਮੇਂ ਕੀਆ ਥਾ ਸੰਨ ੧੬੦੪ ਕਾ ਯਹਿ ਪਾਠ ਅਤਿਅੰਤ ਪ੍ਰਮਾਣੀਕ ਹੈ। ਇਸ ਕਾ ਕਾਰਨ ਯਹ ਹੈ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖੋਂ ਕਾ ਧਾਰਮਕ ਗ੍ਰੰਥ ਹੈ। ਯਹ ਗ੍ਰੰਥ ਸਿੱਖੋਂ ਦਵਾਰਾ ਦੇਵ ਸਰੂਪ ਪੂਜਯ ਹੋਨੇ ਕੇ ਕਾਰਨ ਆਪਨੇ ਰੂਪ ਸੇ ਆਕਰਸ਼ਕ ਹੈ। ਔਰ ਇਸ ਕੇ ਪਾਠ ਕੋ ਸਪਰਸ਼ ਕਰਨੇ ਕਾ ਸਾਹਸ ਕਿਸੀਕੋ ਨਹੀਂ ਹੋ ਸਕਾ। ਯਹਾਂ ਤੱਕ ਕਿ ਏਕ ਮਾਤਰਾ ਕੋ ਮੰਤਰ ਸ਼ਕਤੀ ਸੇ ਯੁਕਤ ਸਮਝ ਕਰ ਉਸੇ ਪੂਰਵਤ ਹੀ ਲਿਖਨੇ ਔਰ ਛਾਪਨੇ ਕਾ ਕਰਮ ਚਲਾ ਆ ਰਿਹਾ ਹੈ। (ਰਾਮਕੁਮਾਰ ਵਰਮਾ ਸੰਤ ਕਬੀਰ ਸਫ਼ਾ ੨੫) ਗ੍ਰੰਥ ਸਰਬਾਂਗੀ ਦੇ ਨਾਮ ਤੋਂ ਭਾਵ ਹੈ ਕਈ ਪ੍ਰਮਾਰਥਕ ਅੰਗਾਂ ਬਾਰੇ ਗਿਆਨ ਉਪਦੇਸ਼ ੨੯ ਮਾਰਚ ੧੯੭੭ ਨੂੰ ਜੈਪੁਰ ਦੇ ਪਾਸ ਸਾਂਗਾਨੇਰ (ਜਿਥੇ ਹੁਣ ਹਵਾਈ ਅੱਡਾ ਹੈ) ਲੇਖਕ ਰਜਬ ਜੀ ਦੇ ਸਥਾਨ ਤੇ ਪੁੱਜਿਆ, ਉੱਥੋਂ ਦੇ ਬੇ-ਅਬਾਦ ਮੰਦਰ ਵਿੱਚ ਸਿੰਧੀਆਂ ਦਾ ਵਸੇਬਾ ਹੋਣ ਕਾਰਨ ਇਸਤ੍ਰੀਆਂ ਏਧਰ ਓਧਰ ਬੈਠੀਆਂ ਪਾਪੜ ਬੇਲਣ ਦਾ ਧੰਦਾ ਕਰ ਰਹੀਆਂ ਹਨ। ਦੱਸਿਆ ਗਿਆ ਮੰਦਰ ਤੇ ਉਸ ਵਿੱਚ ਰੱਖਿਆ 'ਸਰਵਾਂਗੀ ਗ੍ਰੰਥ' ਕਦੇ ਕਦਾਈਂ ਖੁੱਲ੍ਹਦਾ ਹੈ। ਗ੍ਰੰਥ ਦੀ ਇੱਕ ਕਾਪੀ ਨਰਾਇਣੇ, ਦੂਜੀ ਜੋਧਪੁਰ, ਪ੍ਰਾਚੀਨ ਪ੍ਰਿਤਿਸ਼ਠਾਨ ਵਿੱਚ ਮਿਲਦੀ ਹੈ। ਸਾਖੀ ਭਾਗ (ਸਲੋਕਾਂ) ਵਿੱਚ ੧੪੫ ਅੰਗ ਹਨ। ਪੂਰੀਆਂ ਸਾਖੀਆਂ ਦੋ ਹਜ਼ਾਰ ਨੌ ਸੌ ਇਕਾਨਵੇ ਹਨ। ਪਦੇ ੯੮੦, ਸਲੋਕ ੧੭੩ ਹਨ। ਗ੍ਰੰਥ ਸਤਾਰ੍ਹਵੀਂ ਸਦੀ ਦੇ ਉਤਰਾਰਧ ਵਿੱਚ ਲਿਖਿਆ ਗਿਆ ਹੈ। ਲਿਖਾਰੀ ਦਾ ਨਾਮ ਪ੍ਰੇਮ ਦਾਸ ਜੀ ਦੇ ਸ਼ਿਸ਼ ਚਰਣਦਾਸ ਸੰਮਤ ੧੮੧੭ ਤੋਂ ਅਰੰਭ ਕਰਕੇ ੧੮੨੧ ਸਮਾਪਤੀ ਦਾ ਹੈ ।

ਯਾਤਰਾ ਕੀਤੀ ਜਿੱਥੇ ਰਵਿਦਾਸ ਜੀ ਦੇ ਆਦਿ ਰਵਿਦਾਸ ਗ੍ਰੰਥ ਜਾਂ ਪੋਥੀ ਦਾ ਗੁਰੂ ਗ੍ਰੰਥ ਸਾਹਬ ਵਾਂਗ ਪ੍ਰਕਾਸ਼ ਕੀਤਾ ਜਾਂਦਾ ਹੈ। ਉਹ ਗ੍ਰੰਥ ਅਤੇ ਇਸ ਢੰਗ ਗ੍ਰੰਥ ਦੇ ਪਠਨ ਪਾਠ ਦੀ ਰੀਤ ਬਹੁਤ ਹੀ ਨਵੀਨ ਹੈ। ਭਗਤ ਰਵਿਦਾਸ ਜੀ ਦੇ ਨਾਮ ਉੱਤੇ ਜਿੱਥੋਂ ਜਿੱਥੋਂ ਪਦੇ ਮਿਲਦੇ ਰਹੇ ਹਨ, ਦਾਦੂ ਪੰਥੀਆਂ ਦੇ 'ਸਰਵਾਂਗੀ ਗ੍ਰੰਥ' ਵਾਂਗ ਇਸ ਗ੍ਰੰਥ ਦਾ ਭੀ ਭਾਗ ਬਣਦੇ ਜਾ ਰਹੇ ਹਨ। ਤਾਂ ਜੁ ਗ੍ਰੰਥ ਵੱਡ ਅਕਾਰੀ ਹੋ ਜਾਵੇ, ਮਿਆਰੀ ਬੇਸ਼ੱਕ ਨਾ ਰਹੇ। ਇਹੋ ਜਿਹਾ ਇਕ ਅਸਫਲ ਯਤਨ ਰਵਿਦਾਸ ਜੀ ਦਾ ਸੁਤੰਤ੍ਰ ਆਦਿ ਗ੍ਰੰਥ ਬਣਾਉਣ ਲਈ ਪੰਜਾਬ ਵਿੱਚ ਵੀ ਅਰੰਭ ਕੀਤਾ ਗਿਆ ਸੀ। ਜੋ ਸਿਰੇ ਨਹੀਂ ਚੜ੍ਹਿਆ।

ਇਸ ਪਾਸੇ ਚੇਤਨਾ ਨਾਲ ਪਹਿਰਾ ਦੇਣ ਦੀ ਲੋੜ ਹੈ। ਯਤਨ ਕੀਤੇ ਜਾ ਰਹੇ ਹਨ ਰਵਿਦਾਸੀਆ ਜਾਤੀ ਦੀਆਂ ਸਾਂਝਾਂ, ਜੋ ਗੁਰੂ ਘਰ ਨਾਲ ਸਦੀਆਂ ਤੋਂ ਜੁੜੀਆਂ ਚਲੀਆਂ ਆ ਰਹੀਆਂ ਹਨ ਉਹ ਤੋੜ ਦਿੱਤੀਆਂ ਜਾਣ। ਪ੍ਰੋ. ਸਾਹਿਬ ਸਿੰਘ ਦੀ ਵਿਆਖਿਆ ਅਜੇਹੇ ਲੋਕਾਂ ਲਈ ਸਹਾਈ ਹੋ ਸਕਦੀ ਹੈ।

ਗੁਰੂ ਨਾਨਕ ਜੀ ਦੇ ਰਵਿਦਾਸ ਜੀ ਤੋਂ ਪ੍ਰਭਾਵਤ ਹੋ ਕੇ ਮਹਲੇ ਚੌਥੇ ਪੰਜਵੇਂ ਅਤੇ ਨਾਵੇਂ ਦੇ ਸ਼ਬਦ, ਗੁਰੂ ਨਾਨਕ ਜੀ ਵਲੋਂ ਰਵਿਦਾਸ ਜੀ ਦੀ ਸ਼ੋਭਾ ਵਿੱਚ ਉਚਾਰੇ ਕਹੇ ਜਾਂਦੇ ਹਨ। (ਦੇਖੋ ਰਵਿਦਾਸ ਦਰਸ਼ਨ-ਲੇਖਕ ਆਜ਼ਾਦ)। ਗੁਰੂ ਨਾਨਕ ਜੀ ਵਾਲੀ ਮਿਲਦੀ ਬਾਣੀ ਰਵਿਦਾਸ ਜੀ ਤੋਂ ਪ੍ਰਭਾਵਤ ਹੋਕੇ ਰਚਨ ਦੀ ਗਲਤ ਗਲ ਪ੍ਰੋ. ਸਾਹਿਬ ਸਿੰਘ ਨੇ ਲਿਖੀ ਹੈ। ਇਕ ਭੋਲੀ ਲੇਖਕਾ ਬੀਬੀ ਨੇ 'ਸਤਿਨਾਮ' ਸ਼ਬਦ ਦਾ ਸੰਕਲਪ ਰਵਿਦਾਸ ਜੀ ਦਾ ਗੁਰੂ ਨਾਨਕ ਜੀ ਤੋਂ ਪਹਿਲਾਂ ਦਾ ਭੀ ਲਿਖ ਮਾਰਿਆ ਹੈ। ਹਾਲਾਂਕਿ ਗੁਰੂ ਨਾਨਕ ਜੀ ਨੇ ਆਪਣੇ ਧਰਮ ਦਾ ਅਰੰਭ ਹੀ ਸਤਿਨਾਮ ਤੋਂ ਕੀਤਾ ਹੈ।

ਇੱਕ ਸਾਹਿਬ ਨੇ ਸੱਚੇ ਸੌਦੇ ਵਾਲੇ ਸਾਧੂਆਂ ਵਿੱਚ ਰਵਿਦਾਸ ਜੀ ਨੂੰ ਦੱਸਣ ਲਈ ਨਵੀਂ ਕਥਾ ਘੜੀ ਹੈ। ਗੁਰੂ ਨਾਨਕ ਜੀ ਦੇ ਨਾਮ ਉੱਤੇ ਕੁੱਝ ਸਲੋਕ ਰਵਿਦਾਸ ਜੀ ਦੀ ਉਸਤਤ ਵਾਲੇ ਲੇਖਕਾਂ ਨੇ ਆਪ ਘੜਨੇ ਸ਼ੁਰੂ ਕਰ ਦਿੱਤੇ ਹਨ। ਇਹ ਸਾਰੀ ਕਿਰਿਆ ਤੋਂ ਸੁਚੇਤ ਹੋਣ ਦੀ ਲੋੜ ਹੈ।

# ਕੀ ਰਵਿਦਾਸ ਦੇ ਪ੍ਰਭਾਵ ਗੁਰੂ ਨਾਨਕ ਉੱਤੇ ਪਏ ?

ਭਗਤ ਰਵਿਦਾਸ ਜੀ ਅਤੇ ਗੁਰੂ ਨਾਨਕ ਜੀ ਦਾ 'ਬਨਾਰਸ ਵਿੱਚ ਮਿਲਣਾ'ਸ. ਸਾਹਿਬ ਸਿੰਘ ਜੀ ਨੇ ਲਿਖਿਆ ਹੈ। (ਪੋਥੀ ਗੁਰਮਤਿ ਪ੍ਰਕਾਸ਼, ਸਫ਼ਾ ੧੫੦)

ਗੁਰਮਤ ਪ੍ਰਕਾਸ਼ ਪੁਸਤਕ ਵਿੱਚ ਆਪ ਜੀ ਦੀ ਗੁਰੂ ਨਾਨਕ ਜੀ ਦੀ ਹਸਤੀ ਨੂੰ 'ਚਮਕਾਉਣ' ਵਾਲੀ ਲਿਖਤ ਇਸ ਤਰ੍ਹਾਂ ਹੈ : 'ਆਰਤੀ ਦੇ ਸੰਬੰਧ ਵਿੱਚ ਸਤਿਗੁਰੂ ਨਾਨਕ ਜੀ ਦਾ ਪ੍ਰਸਿੱਧ ਸ਼ਬਦ ਧਨਾਸਰੀ ਰਾਗ ਵਿੱਚ ਦਰਜ ਹੈ। ਭਗਤ ਰਵਿਦਾਸ ਜੀ ਦਾ ਭੀ ਆਰਤੀ ਬਾਰੇ ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ ਧਨਾਸਰੀ ਰਾਗ ਵਿੱਚ ਦਰਜ ਹੈ। ਇਹ ਸਾਂਝ ਕਿਸੇ ਸਬੱਬ ਨਾਲ ਨਹੀਂ ਬਣ ਗਈ। ਇਹ ਠੀਕ ਹੈ ਸਤਿਗੁਰੂ ਨਾਨਕ ਦੇਵ ਜੀ ਨੇ ਆਰਤੀ ਵਾਲਾ ਸ਼ਬਦ ਜਗਨਨਾਥ ਪੁਰੀ ਜਾ ਕੇ ਉਚਾਰਿਆ, ਪਰ ਪਹਿਲੀ ਉਦਾਸੀ ਵਿੱਚ ਬਨਾਰਸ ਤੋਂ ਲੰਘਦਿਆਂ ਰਵਿਦਾਸ ਜੀ ਦਾ ਆਰਤੀ ਵਾਲਾ ਸ਼ਬਦ ਸਤਿਗੁਰ ਜੀ ਨੂੰ ਮਿਲ ਗਿਆ ਸੀ। ਭਾਵੇਂ ਬਨਾਰਸ ਤੋਂ ਜਗਨ ਨਾਥ ਪੁਰੀ ਅਪੜਨ ਤੱਕ ਇਕ ਸਾਲ ਤੋਂ ਭੀ ਵਧੀਕ ਸਮਾਂ ਲੱਗ ਗਿਆ, ਫਿਰ ਭੀ ਸਤਿਗੁਰੂ ਜੀ ਦੇ ਖਿਆਲ ਉਤੇ ਰਵਿਦਾਸ ਦੇ ਸ਼ਬਦ ਦਾ ਅਸਰ ਜ਼ਰੂਰ ਪਿਆ ।' (ਗੁਰਮਤ ਪ੍ਰਕਾਸ਼, ਸਫ਼ਾ ੫੦)

ਪ੍ਰਭਾਵ ਦੱਸਣ ਲਈ ਤੁਕਾਂ ਦਿੱਤੀਆਂ ਹਨ :

'ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ।। (੬੯੪)

ਗੁਰੂ ਨਾਨਕਦੇਵ ਜੀ ਫੁਰਮਾਉਂਦੇ ਹਨ ।

ਸਭਿ ਮਹਿ ਜੋਤਿ ਜੋਤਿ ਹੈ ਸੋਇ ।।

ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ।। (ਧਨਾਸਰੀ ਮ. ੧-੬੬੩)

ਰਵਿਦਾਜ ਜੀ ਜੋਤ ਦਾ ਉਜਿਆਰਾ ਸਾਰੇ ਭਵਨਾਂ ਵਿੱਚ ਦੱਸ ਰਹੇ ਹਨ। ਗੁਰੂ ਨਾਨਕ ਜੀ ਜੋਤਿ ਦਾ ਚਾਨਣ ਸਭਿ ਥਾਂਵਾਂ ਵਿਚ ਕਹਿ ਰਹੇ ਹਨ। ਰਵਿਦਾਸ ਜੀ ਆਖਦੇ ਹਨ ਹੇ ਪ੍ਰਭੂ:

ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ ।।੩।।

ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ ।।੪।।

(ਧਨਾਸਰੀ ਰਵਿਦਾਸ ਜੀ-੬੯੪)

ਆਪ ਜੀ ਦੀ ਲਿਖਤ ਹੈ 'ਗੁਰੂ ਨਾਨਕ ਜੀ ਸ਼ਬਦ ਦੇ ਅਖੀਰ ਵਿਚ ਇਹੀ ਅਰਦਾਸ ਕਰਦੇ ਹਨ: ਹੇ ਪ੍ਰਭੂ ਤੇਰੇ ਨਾਮ ਵਿੱਚ ਟਿਕਿਆ ਰਹਾਂ'। ਇਹ ਦੋਵੇਂ ਸ਼ਬਦ ਇਕੋ ਹੀ ਰਾਗ ਵਿੱਚ ਹੋਣੇ ਅਤੇ ਖਿਆਲਾਂ ਦੀ ਸਾਂਝ ਇਹ ਗੱਲਾਂ ਏਸੇ ਅਨੁਮਾਨ ਵੱਲ ਲੈ ਜਾਂਦੀਆਂ ਹਨ ਕਿ ਗੁਰੂ ਨਾਨਕ ਜੀ ਨੇ ਬਨਾਰਸ ਤੋਂ ਲੰਘਦਿਆਂ ਭਗਤ ਰਵਿਦਾਸ ਪਾਸੋਂ ਇਹ ਸ਼ਬਦ ਲੈ ਕੇ ਆਪਣੇ ਪਾਸ ਲਿਖ ਰਖਿਆ ਸੀ। (ਗੁਰਮਤਿ ਪ੍ਰਕਾਸ਼, ਸਫ਼ਾ ੫੨)

ਪ੍ਰੋਫੈਸਰ ਜੀ ਨੇ ਗੁਰੂ ਨਾਨਕ ਜੀ ਦਾ ਰਵਿਦਾਸ ਜੀ ਤੋਂ ਲੈ ਕੇ ਇਕ ਹੋਰ ਉਚ

ਅਨੁਭਵੀ ਲਫਜ਼ ਦੱਸਿਆ ਹੈ। ਰਵਿਦਾਸ ਜੀ ਦੀ ਆਰਤੀ ਵਿਚ ਹੀ ਤੁਕ ਹੈ :-

ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ
ਨਾਮ ਤੇਰਾ ਕੇਸਰੋ ਲੇ ਛਿਟਕਾਰੇ ॥ (ਧਨਾਸਿਰੀ ਰਵਿਦਾਸ ਜੀ - ੬੯੪)

ਗੁਰੂ ਨਾਨਕ ਜੀ ਨੇ ਅੰਦਰਲੀ ਜੂਠ ਦੂਰ ਕਰਕੇ ਸੱਚੀ ਪੂਜਾ ਦੀ ਤਿਆਰੀ ਦਾ ਉਪਦੇਸ਼ ਦਿੱਤਾ ਹੈ। ਪੂਜਾ ਦੀ ਸਮੱਗਰੀ ਚੰਨਣ, ਕੁੰਗੂ, ਕੇਸਰ ਅੰਤਰ ਆਤਮੇ ਹੀ ਰਚਨ ਦੀ ਪ੍ਰੇਰਨਾ ਦਿੱਤੀ ਹੈ। ਚੰਦਨ ਨੂੰ ਘਸਾਉਣ ਵਾਲੇ ਸਿਲਵੱਟੇ, ਉਰਸਾ, ਉੱਤੇ ਮਨ ਨੂੰ ਘਸਾਉਣ ਦੀ ਪ੍ਰੇਰਨਾ ਦਿੱਤੀ ਹੈ।

'ਉਰਸਾ' ਸ਼ਬਦ ਆਇਆ ਹੈ। 'ਇਹ ਲਫਜ਼ ਪੰਜਾਬੀ ਨਹੀਂ'। ਇਕ ਦਲੀਲ ਆਪ ਨੇ ਇਹ ਦਿੱਤੀ ਹੈ ਕਿ 'ਆਰਤੀ' ਸ਼ਬਦ ਪੰਜਾਬੀ ਹੈ 'ਸਭ ਜਾਣਦੇ ਹਨ ਆਰਤੀ ਦੇਵ ਪੂਜਾ ਦੀ ਇੱਕ ਰੀਤ ਹੈ ਜੋ ਸਾਰੇ ਭਾਰਤ ਦੇ ਮੰਦਰਾਂ ਵਿੱਚ ਨਿਭਾਈ ਜਾਂਦੀ ਹੈ। ਕਈ ਵਾਰ ਪ੍ਰਤਿਸ਼ਟ ਮੰਨੇ ਜਾਂਦੇ ਵਿਅਕਤੀ ਦੀ ਮੰਦਰ ਤੋਂ ਬਿਨਾਂ ਭੀ ਆਰਤੀ ਉਤਾਰੀ ਜਾਂਦੀ ਹੈ। ਮੂਲ ਲਫਜ਼ ਸੰਸਕ੍ਰਿਤ ਦਾ ਹੈ। 'ਉਰਸਾ' ਜੇ ਪੰਜਾਬੀ ਨਹੀਂ ਤਾਂ ਕਿਸ ਭਾਸ਼ਾ ਦਾ ਸ਼ਬਦ ਹੈ? ਇਹ ਭੀ ਪਤਾ ਨਹੀਂ ਦਿੱਤਾ। ਗੁਰੂ ਨਾਨਕ ਜੀ ਨੇ ਪੰਜਾਬੀ ਲਫਜ਼ ਵਰਤਣ ਦਾ ਕੋਈ ਨੇਮ ਨਹੀਂ ਬੰਨ੍ਹਿਆ ਹੋਇਆ ਸੀ। ਹੋਰ ਬੋਲੀਆਂ ਜਾਂ ਰਸਮਾਂ ਨਾਲ ਸਬੰਧਤ ਲਫਜ਼ ਬੀ ਉਨ੍ਹਾਂ ਦੀ ਬਾਣੀ ਵਿੱਚ ਆਉਂਦੇ ਹਨ।

ਸਾਰੇ ਮੰਦਰਾਂ ਵਿੱਚ ਚੰਦਨ ਘਸਾਇਆ ਜਾਂਦਾ ਹੈ। ਚੰਦਨ ਘਸਾਉਣ ਲਈ ਸਿਲਵੱਟਾ (ਉਰਸਾ) ਵਰਤਿਆ ਜਾਂਦਾ ਹੈ। ਚੰਦਨ ਦੇ ਕਈ ਨਾਮ ਹਨ, ਜਿਵੇਂ 'ਮੈਲਾਗਰ', 'ਮੈਲਾਗਰ ਬੇਰੇ' ਹੈ ਭੁਇਅੰਗਾ'। ਚੰਦਨ ਘਸਾਉਣ ਵਾਲੇ ਸਿਲਵੱਟੇ ਦੇ ਸਥਾਨਕ ਨਾਮ ਭੀ ਹੋ ਸਕਦੇ ਹਨ। ਜਿੱਥੇ 'ਆਰਤੀ' ਕੀਤੀ ਜਾਂਦੀ ਹੈ, ਚੰਦਨ ਘਸਾਇਆ ਜਾਂਦਾ ਹੈ, ਸਭਨਾਂ ਮੰਦਰਾਂ ਵਿੱਚ ਇਸ ਸਿਲਵੱਟੇ ਉਰਸਾ-ਦੀ ਵਰਤੋਂ ਹੁੰਦੀ ਹੈ। ਬਿਲਕੁਲ ਓਸੇ ਤਰ੍ਹਾਂ ਜਿਵੇਂ ਦੇਵਤੇ ਨੂੰ ਫੁੱਲ ਪ੍ਰਸਾਦ ਚੜ੍ਹਾਉਣ ਲਈ 'ਨਈਵੇਦਾ' ਭੇਟ ਚੜ੍ਹਾਉਣ ਦੀ ਵਿਧੀ ਪੂਰੀ ਕੀਤੀ ਜਾਂਦੀ ਹੈ। ਪ੍ਰੋਫੈਸਰ ਜੀ ਨੇ 'ਉਰਸਾ' ਸ਼ਬਦ ਦੀ ਵਰਤੋਂ ਗੁਰੂ ਨਾਨਕ ਜੀ ਵੱਲੋਂ ਰਵਿਦਾਸ ਜੀ ਦੇ ਸ਼ਬਦ ਤੋਂ ਲਈ ਹੋਈ ਦੱਸੀ ਹੈ, ਜੋ ਗੁਰੂ ਨਾਨਕ ਜੀ ਕਿਸੇ ਵੀ ਮੰਦਰ ਦੀ ਕਿਰਿਆ ਤੋਂ ਦੇਖ ਕੇ ਆਪਣੀ ਬਾਣੀ ਵਿੱਚ-'ਜੇ ਮਨ ਉਰਸਾ ਹੋਏ' ਦੇ ਰੂਪ ਵਿੱਚ ਵਰਤ ਸਕਦੇ ਸਨ। ਜਿਵੇਂ 'ਨਈਵੇਦਾ' ਲਫਜ਼ ਦੀ ਵਰਤੋਂ ਹੋਈ ਹੈ। 'ਨਈਵੇਦਾ' ਸ਼ਬਦ ਦੀ ਵਰਤੋਂ ਨਾਮਦੇਵ ਜੀ ਨੇ ਭੀ ਕੀਤੀ ਹੈ, ਰਵਿਦਾਸ ਜੀ ਨੇ ਭੀ, ਪੀਪਾ ਜੀ ਨੇ ਭੀ।

ਆਨੀਲੇ ਦੂਧ ਰੀਧਾਈਲੇ ਖੀਰੰ ਠਾਕੁਰ ਕਉ ਨੈਵੇਦੁ ਕਰਉ॥(ਆਸਾ ਨਾਮਦੇਵ ਜੀ - ੪੮੫)
ਧੂਪ ਦੀਪ ਨਈਬੇਦਹਿ ਬਾਸਾ॥ ਕੈਸੀ ਪੂਜ ਕਰਹਿ ਤੇਰੀ ਦਾਸਾ॥(ਗੂਜਰੀ ਰਵਿਦਾਸ ਜੀ ੫੨੫)
ਕਾਇਅਉ ਧੂਪ ਦੀਪ ਨਈਬੇਦਾ (ਧਨਾਸਿਰੀ ਪੀਪਾ ਜੀ-੬੯੫)

ਤਿੰਨਾਂ ਭਗਤਾਂ ਨੇ ਇਕੋ ਸ਼ਬਦ ਵਰਤਿਆ ਹੈ। ਇਕੋ ਹੀ ਪ੍ਰਸੰਗ ਵਿਚ ਵਰਤਿਆ ਹੈ। ਕਿਸ ਭਗਤ ਨੇ ਕਿਸ ਤੋਂ ਨਕਲ ਕੀਤਾ? ਇਹ 'ਸਾਇੰਟੇਫਿਕ' ਕਸਵੱਟੀ ਤਾਂ ਪ੍ਰੋਫੈਸਰ ਜੀ ਲਗਾਕੇ ਦਸ ਸਕਦੇ ਹਨ, ਪ੍ਰੰਤੂ ਹਰ ਕੋਈ ਸਮਝ ਸਕਦਾ ਹੈ, ਜੋ ਦੱਖਣ ਤੇ ਮਹਾਰਾਸ਼ਟਰ ਦੇ ਮੰਦਰਾਂ ਵਿੱਚ 'ਨਈਵੇਦਾ' ਦੇਵਤੇ ਨੂੰ ਪ੍ਰਸ਼ਾਦ ਭੇਟ ਚੜ੍ਹਾਉਣ ਦੀ ਕਿਰਿਆ ਹੁੰਦੀ ਸੀ ਉਹੋ ਹੀ ਬਨਾਰਸ ਵਿੱਚ ਸੀ। ਇਸ ਵਿਚ ਨਕਲ ਕਰਨ ਦੀ ਕਿਸੇ ਭਗਤ ਨੂੰ ਖੇਚਲ ਕਰਨ ਦੀ ਲੋੜ ਨਹੀਂ ਸੀ। ਜੇ 'ਨਈਵੇਦਾ' ਲਫਜ਼ ਤਿੰਨਾਂ ਭਗਤਾਂ ਵਿਚਕਾਰ ਵਰਤਿਆ ਜਾ ਸਕਦਾ ਹੈ, ਤਾਂ 'ਉਰਸਾ' ਭੀ ਵਰਤਿਆ ਜਾ ਸਕਦਾ ਹੈ। ਗੁਰੂ ਨਾਨਕ ਜੀ ਦਾ 'ਉਰਸਾ' ਸ਼ਬਦ ਰਵਿਦਾਸ ਬਾਣੀ ਤੋਂ ਨਕਲ ਕਰਨ ਦੀ ਗੱਲ ਦੁਖਦਾਈ ਤੇ ਦੂਸ਼ਤ ਕਲਪਨਾ ਹੈ।

ਗੁਰੂ ਨਾਨਕ ਜੀ ਨੇ ਇਕ ਭਾਵ ਪੂਰਤ ਸੂਤ੍ਰ ਰੂਪ ਪਰ ਸਰਲ ਲਫਜ਼ ਆਪਣੀ ਬਾਣੀ ਵਿੱਚ ਆਪਣੇ ਮਤ ਲਈ 'ਗੁਰਮਤ' ਵਰਤਿਆ ਹੈ। ਇਸ ਲਫਜ਼ ਦਾ ਮਹੱਤਵ ਕੇਵਲ ਪੂਜਾ ਭੇਟ ਦੀ ਸਮੱਗਰੀ ਦਾ ਇਕ ਲਫਜ਼ ਹੋਣ ਕਾਰਨ ਨਹੀਂ, ਇਸ ਦਾ ਸਿੱਖੀ ਵਿਚ ਸਿਧਾਂਤਕ ਮਹੱਤਵ ਚੋਟੀ ਦਾ ਹੈ। ਭਾਈ ਕਾਨ੍ਹ ਸਿੰਘ ਜੀ ਨੇ ਲਿਖਿਆ ਹੈ :

ਗੁਰਮਤ ਸਤਿਗੁਰੂ ਦਾ ਸਿਧਾਂਤ। ਸਤਿਗੁਰੂ ਦਾ ਥਾਪਿਆ ਧਰਮ ਨਿਯਮ ਗੁਰੂ ਸੰਮਤੀ ਗੁਰੂ ਦੀ ਰਾਏ। 'ਗੁਰਮਤ, ਸਿਖ ਸਤਿਗੁਰਾਂ ਦੇ ਸਾਰੇ ਸਿਧਾਂਤਾਂ ਦੇ ਸਮੁੱਚੇ ਧਰਮ ਦਾ ਨਾਮ ਹੈ।' (ਮਹਾਨ ਕੋਸ਼)

ਇਸ ਸ਼ਬਦ ਦੀ ਵਰਤੋਂ ਨਾਮਦੇਵ ਜੀ ਅਤੇ ਕਬੀਰ ਜੀ ਨੇ ਉਵੇਂ ਹੀ ਕੀਤੀ ਹੈ ਜਿਵੇਂ ਉਨ੍ਹਾਂ ਨੇ ਗੁਰੂ ਨਾਨਕ ਜੀ ਤੋਂ ਪ੍ਰਾਪਤ ਧਰਮ ਨਿਯਮਾਂ, ਦੀ ਜਿਸ ਕਾਰਨ ਪਹਿਲਾਂ ਕੀਤੇ ਕਰਮ ਧਰਮ ਵਿਰੋਧ ਕਰਨ ਯੋਗ ਪਾਏ, ਗੁਰਮਤ ਸਿਧਾਂਤ ਨਿਸ਼ਚੇ ਕਰਕੇ ਮੰਨਿਆ, ਅਤੇ ਪਰਮ ਪਦ ਪਾਇਆ।

ਗੁਰਮਤ ਸਿਧਾਂਤਾਂ ਦੇ ਰਚਨਹਾਰ ਸਤਿਗੁਰੂ ਨਾਨਕ ਦੇਵ ਜੀ ਨੇ ਆਪਣੀ ਰਚਨਾ ਵਿੱਚ ਅਨੇਕ ਥਾਵਾਂ ਉਤੇ ਅਨੇਕਾਂ ਅਨੇਕਾਂ ਵਾਰੀ ਇਹ ਲਫਜ਼ ਵਰਤਿਆ ਹੈ :-

*'ਗੁਰਮਤਿ ਲੇਵਹੁ ਹਰਿ ਲਿਵ ਤਰੀਐ ॥ (ਮਾਰੂ ਮ. ੧, ਸਫ਼ਾ ੧੦੪੦)*
*ਗੁਰਮਤਿ ਲੇਹੁ ਤਰਹੁ ਸਚੁ ਤਾਰੀ ॥ -----*
*ਗੁਰਮਤਿ ਬੋਲਹੁ ਹਰਿ ਜਸੁ ਸੂਚਾ ॥ -----*
*ਗੁਰਮਤਿ ਖੋਜ ਲਹੁ ਘਰ ਅਪਨਾ ॥ (ਮਾਰੂ ਮਹਲਾ ੧, ਸਫ਼ਾ ੧੦੪੧)*
*ਗੁਰਮਤਿ ਸਾਰੁ ਹੋਰ ਨਾਮ ਬਿਹੂਨੀ (ਰਾਮਕਲੀ ਮਹਲਾ ੧, ਸਫ਼ਾ ੯੩੨)*

ਗੁਰੂ ਨਾਨਕ ਜੀ ਦੇ ਏਸੇ ਸ਼ਬਦ ਦੀ ਵਰਤੋਂ ਭਗਤਾਂ ਦੀ ਬਾਣੀ ਵਿੱਚ ਇਉਂ ਆਈ ਹੈ:

*'ਗੁਰਮਤਿ ਰਾਮੈ ਨਾਮਿ ਬਸਾਈ॥ ਅਸਥਿਰੁ ਰਹੈ ਨ ਕਤਹੂੰ ਜਾਈ॥*
*(ਆਸਾ ਕਬੀਰ ਜੀ -੪੮੧)*
*ਗੁਰਮਤਿ ਰਾਮੁ ਕਹਿ ਕੋ ਕੋ ਨ ਬੈਕੁੰਠਿ ਗਏ ॥ ( ਟੋਡੀ ਨਾਮਦੇਵ ਜੀ - ੭੧੮)*
*ਗੁਰਮਤਿ ਰਸਿ ਰਸਿ ਹਰਿ ਗੁਨ ਗਾਵੈ ॥ (ਗਉੜੀ ਕਬੀਰ ਜੀ, ਸਫ਼ਾ ੩੨੬)*

'ਗੁਰਮਤ' ਸ਼ਬਦ ਦੋਵਾਂ ਭਗਤਾਂ ਦਾ ਭਗਤ ਬਾਣੀ ਵਿੱਚੋਂ ਵੰਨਗੀ ਵਜੋਂ ਵਰਤਿਆ ਹੋਇਆ ਸਾਹਮਣੇ ਹੈ। ਗੁਰਮਤ ਲਫਜ਼ ਦੀ ਵਰਤੋਂ ਪਟਿਆਲਾ, ਘੁਮਾਣ, ਪੰਡਰ ਪੁਰ, ਪੂਨਾ, ਆਦਿ ਲਿਖਤੀ ਪੋਥੀਆਂ ਵਿੱਚ ਭੀ ਹੋਈ ਹੈ। ਇਹ ਸਭ ਲਿਖਤਾਂ ਆਦਿ ਬੀੜ ਤੋਂ ਪਿਛੋਂ ਦੀਆਂ ਹਨ।

ਕੀ 'ਗੁਰਮਤ' ਸ਼ਬਦ ਭੀ ਭਗਤਾਂ ਦੀ 'ਬਾਣੀ' ਵਿਚੋਂ ਗੁਰੂ ਨਾਨਕ ਜੀ ਨੇ ਨਕਲ ਕਰਕੇ ਲਿਆਂਦਾ ਸੀ। ਜੇ ਲਿਆਂਦਾ ਸੀ ਨਾਮਦੇਵ ਤੋਂ ਕਿ ਰਵਿਦਾਸ ਜੀ ਤੋਂ? ਇਨ੍ਹਾਂ ਭਗਤਾਂ ਦਾ 'ਗੁਰਮਤਿ' ਨਾਲ ਪਹਿਲਾਂ ਦਾ ਕੀ ਸਬੰਧ ਸੀ? ਨਾ ਕਿ ਗੁਰੂ ਨਾਨਕ ਜੀ ਦੇ ਵਰਤੇ ਲਫਜ਼ ਦੇ ਧਾਰਨੀ ਹੋਣ ਕਾਰਨ ਭਗਤਾਂ ਨੇ 'ਗੁਰਮਤ' ਦੀ ਵਰਤੋਂ ਕੀਤੀ।

ਇਹ ਭੀ ਕਿਹਾ ਨਹੀਂ ਜਾ ਸਕਦਾ 'ਗੁਰਮਤ' ਭਗਤ ਬਾਣੀ ਵਿੱਚ ਗੁਰੂ ਅਰਜਨ ਦੇਵ ਜੀ ਨੇ ਲਿਖਵਾਉਣ ਵੇਲੇ ਸ਼ਾਮਿਲ ਕਰ ਦਿੱਤਾ, ਕਿਉਂਕਿ ਇਸ ਪਾਵਨ ਸ਼ਬਦ ਦੀ ਭਗਤਾਂ ਦੀਆਂ ਹੋਰ ਲਿਖਤੀ ਪੋਥੀਆਂ ਵਿਚ ਉਪਲਬਧ ਬਾਹਰਲੀਆਂ ਲਿਖਤਾਂ ਵਿੱਚ ਭੀ ਵਰਤੋਂ ਹੋਈ ਹੈ। ਪ੍ਰੰਤੂ ਪ੍ਰੋਫੈਸਰ ਜੀ ਦੀ ਇਹ ਪ੍ਰਤੱਗਿਆ ਭੀ ਹੈ ਕਿ ਭਗਤ ਬਾਣੀ ਜਿਉਂ ਦੀ ਤਿਉਂ ਗੁਰੂ

ਜੀ ਨੇ ਬੀੜ ਵਿਚ ਲਿਖੀ ਹੈ ਜਿਵੇਂ ਗੁਰੂ ਜੀ ਭਗਤਾਂ ਤੋਂ ਨਕਲ ਕਰਕੇ ਲਿਆਏ ਸੀ ।

ਗੁਰਮਤਿ ਜਿਹੇ ਪਾਵਨ ਸ਼ਬਦ ਦੇ ਭਾਵੇਂ 'ਉਰਸਾ' ਜਿਹੇ ਸਿਲਵੱਟੇ ਨਾਲ ਜ਼ਿਕਰ ਕਰਨਾ ਭੀ ਅਨੁਚਿਤ ਹੈ ਪ੍ਰੰਤੂ ਆਪ ਜੀ ਦੇ ਅਨਿਆਈਆਂ ਦੀ 'ਸਮਰਥਕ ਮੰਡਲੀ' ਦੀ ਤਸੱਲੀ ਲਈ ਇਹ ਦਿਖਾਉਣਾ ਜ਼ਰੂਰੀ ਹੈ ।

ਗੁਰੂ ਨਾਨਕ ਜੀ ਦਾ ਗੁਰਮਤ ਸ਼ਬਦ 'ਸਿਧਾਂਤ ਸੂਤ੍ਰ ਤੇ ਸਿਧਾਂਤ ਬੋਧ ਸ਼ਬਦ' ਹੈ। ਦੂਜਾ ਇਸ ਤੋਂ ਭੀ ਮਹੱਤਵਪੂਰਨ ਸ਼ਬਦ ਹੈ ਸਤਿਨਾਮ।

ਜੋ ਜਪੁਜੀ ਦੇ ਮੂਲ ਮੰਤਰ ਦੇ ਅਰੰਭ ਵਿੱਚ ਹੈ, ਜਿਸਦਾ ਉਚਾਰਨ ਵੇਈਂ ਪ੍ਰਵੇਸ਼ ਸਮੇਂ ਹੋਇਆ ਸੀ, ਗੁਰੂ ਗ੍ਰੰਥ ਸਾਹਿਬ ਵਿੱਚ ਅਨੇਕਾਂ ਵਾਰੀ ਭਿੰਨ ਭਿੰਨ ਰੂਪਾਂ ਵਿੱਚ ਗੁਰਬਾਣੀ ਵਿੱਚ ਸਤਿਨਾਮ ਆਇਆ ਹੈ। ਰਵਿਦਾਸ ਜੀ ਨੇ ਇਸ ਸ਼ਬਦ ਦੀ ਵਰਤੋਂ *'ਸਤਿਨਾਮ ਹੈ ਹਰਿ ਭੋਗ ਤਿਹਾਰੋ'* ਦੇ ਰੂਪ ਵਿੱਚ ਧਨਾਸਰੀ ਰਾਗ ਵਿੱਚ ਕੀਤੀ ਹੈ ।

ਪ੍ਰੋਫੈਸਰ ਸਾਹਿਬ ਜੀ ਨੇ ਇਹ ਤੁਕਾਂ ਤਾਂ ਦੇ ਦਿੱਤੀਆਂ ਹਨ, ਉਨ੍ਹਾਂ ਬਾਰੇ ਵਿਆਖਿਆ ਕਰਕੇ ਇਹ ਨਹੀਂ ਸਮਝਾਇਆ ਸੀ ਕਿ *'ਉਰਸਾ'* ਜਾਂ *'ਸਹਿਜੇ ਹੋਇ ਸੋ ਹੋਏ'* ਵਾਂਗ ਸਤਿਨਾਮ ਭੀ ਗੁਰੂ ਨਾਨਕ ਜੀ ਨੇ ਬਨਾਰਸ ਰਵਿਦਾਸ ਜੀ ਨੂੰ ਮਿਲਣ ਸਮੇਂ ਰਵਿਦਾਸ ਜੀ ਤੋਂ ਲਿਆ ਸੀ। ਜੇ ਇਹ ਭੀ ਲਿਖ ਦਿੰਦੇ ਤਾਂ ਸਿੱਖ ਧਰਮ ਦੇ ਮੂਲਕ ਸ਼ਬਦ ਦੀ ਉਪਜ ਦਾ ਪਤਾ ਚਲ ਜਾਂਦਾ, ਸਿੱਖਾਂ ਲਈ ਰਵਿਦਾਸ ਜੀ ਨੂੰ ਆਦਿ ਗੁਰੂ ਮੰਨਣ ਵਿੱਚ ਸੌਖ ਰਹਿੰਦੀ ਜਿਵੇਂ ਕਿ ਆਪਦੀ ਅਤੇ 'ਰਵਿਦਾਸ ਪੰਥੀਆਂ' ਦੀ ਧਾਰਨਾ ਹੈ। ਗੁਰਮਤਿ ਸ਼ਬਦ ਬਾਰੇ ਚਰਚਾ ਕਰਦੇ ਹੋਇਆਂ ਉਪਰ ਦਿਖਾਇਆ ਜਾ ਚੁੱਕਾ ਹੈ, ਗੁਰੂ ਨਾਨਕ ਜੀ ਦਾ *'ਗੁਰਮਤਿ'* ਲਫਜ਼ ਭਗਤਾਂ ਨੇ ਵਰਤਿਆ ਹੈ। ਇਹ ਭੀ ਆਖਿਆ ਜਾ ਚੁੱਕਾ ਹੈ ਕਿ ਸਿੱਖੀ ਦੇ ਮੂਲਕ (ਜੜ ਰੂਪ) ਸ਼ਬਦ ਸਤਿਨਾਮ ਦੀ ਵਰਤੋਂ ਭੀ ਭਗਤ ਬਾਣੀ ਵਿੱਚ ਹੋਈ ਮਿਲਦੀ ਹੈ। ਰਵਿਦਾਸ ਜੀ ਦਾ ਵਰਤਿਆ ਇਹ ਲਫਜ਼ ਗੁਰੂ ਗ੍ਰੰਥ ਸਾਹਿਬ ਵਿਚ ਭੀ ਹੈ ਉਨ੍ਹਾਂ ਦੀ ਬਾਹਰਲੀ ਬਾਣੀ ਵਿੱਚ ਉਸ ਤੋਂ ਵੀ ਵਧੇਰੇ ਵਾਰ ਹੋਰ ਭਗਤਾਂ ਕਬੀਰ, ਨਾਮਦੇਵ,, ਦੀ ਬਾਣੀ ਤੇ ਸਬੰਧਤ ਗ੍ਰੰਥਾਂ ਵਿੱਚ ਭੀ ਆਉਂਦਾ ਹੈ। ਇਸ ਦੇ ਪ੍ਰਮਾਣ ਕਬੀਰ ਸਾਗਰ ਅਤੇ 'ਗੁਰੂ ਰਵਿਦਾਸ ਦਰਸ਼ਨ' ਪੁਸਤਕ ਵਿਚੋਂ ਅਨੇਕਾਂ ਥਾਈਂ ਦੱਸੇ ਜਾ ਚੁਕੇ ਹਨ। 'ਰਵਿਦਾਸ ਦਰਸ਼ਨ' ਵਿੱਚ ਬਾਹਰੋਂ ਬਾਣੀਆਂ ਇਕੱਠੀਆਂ ਕਰਕੇ ਰਚਨਾਵਾਂ ਦਾ ਵੱਡਾ ਗ੍ਰੰਥ ਰਵਿਦਾਸ ਪੰਥੀਆਂ ਨੂੰ ਗੁਰੂ ਗ੍ਰੰਥ ਪੰਥੀਆਂ ਨਾਲੋ ਨਿਖੇੜਨ ਦੀ ਨੀਤੀ ਅਧੀਨ ਇਕ ਤਿਆਰ ਕੀਤਾ ਗਿਆ ਸੀ, ਪਰ ਉਹ ਗ੍ਰੰਥ ਨਿਖੇੜਨ ਨਾਲੋ ਵਧੇਰੇ ਮੇਲਦਾ ਹੈ। ਇਸ ਗ੍ਰੰਥ ਦੇ ਬਾਣੀ ਭਾਗ ਦੇ ਸਫ਼ਾ ੨੪ ਉਤੇ ਸਿਰਲੇਖ ਹੈ :

*ਓਅੰਕਾਰ ਸਤਿਨਾਮ*

*ਓਅੰਕਾਰ ਹੈ ਸਤਿਨਾਮ ਆਦਿ ਜੁਗਾਦਿ ਸਭ ਸਤਿ ।*
*ਰਵਿਦਾਸ ਸਤ ਕਹਿ ਨਾਮੁ ਹੈ ਟਿਕਵੈ ਨਾਹਿ ਅਸਤ ।੧।*
*ਜਉ ਲਉ ਘਟ ਮੈਂ ਪ੍ਰਾਨ ਹੈ ਤਉ ਲਉ ਜਪਉ ਸਤਿਨਾਮ ।*
*ਰਵਿਦਾਸ ਪਰਮ ਪਦ ਪਾਈਅਹਿ ਜਿਹ ਘਟ ਵਸਹਿ ਰਾਮ ।੨।*
*ਰਵਿਦਾਸ ਸਤ ਇਕ ਨਾਮ ਹੈ ਆਦਿ ਅੰਤ ਸਚ ਨਾਮ ।*
*ਅਨ ਕਰੇ ਸਭਿ ਪਾਪ ਤਾਪ ਸਤਿਸੁਖਨ ਕਰ ਖਾਨ ।*

ਇਸ ਕਿਸਮ ਦੀਆਂ ਤੁਕਾਂ ਅਤੇ ਵਾਕ ਇਸ ਗ੍ਰੰਥ ਵਿੱਚ ਅਨੇਕਾਂ ਹੋਰ ਭੀ ਮਿਲਦੇ

ਹਨ। ਇਸ ਤੋਂ ਵਧੀਕ ਕਬੀਰ ਪੰਥੀ ਗ੍ਰੰਥਾਂ ਵਿੱਚ 'ਸਤਿਨਾਮ' ਆਇਆ ਹੈ। ਜਿਸ ਦੀ ਖੁਲ੍ਹੀ ਵਰਤੋਂ ਕਬੀਰ ਸਾਗਰ, ਕਬੀਰ ਬਚਨਾਵਲੀ ਵਿੱਚ ਮਿਲਦੀ ਹੈ ।

ਕੁਝ ਕੁ ਨਮੂਨੇ, ਇਸ ਪੋਥੀ ਦੇ ਕਬੀਰ ਜੀ ਬਾਰੇ ਲਿਖੇ ਨਿਬੰਧ ਵਿਚੋਂ ਦੇਖੇ ਜਾਂ ਸਕਦੇ ਹਨ। 'ਕਬੀਰ ਸਾਗਰ' ਨਾਂ ਹੇਠਾਂ ਲਖਸ਼ਮੀ ਵੈਂਕਟੇਸ੍ਵਰ ਪ੍ਰੈਸ ਬੰਬਈ ਨੇ ਕਈ ਜਿਲਦਾਂ ਵਿੱਚ ਲੰਮੀ ਲੜੀ ਵਾਲੀ ਇਕ 'ਕਬੀਰ ਗ੍ਰੰਥਾਵਲੀ' ਛਾਪੀ ਹੈ। ਪੁਸਤਕ ਦੇ ਹਰ ਖੰਡ ਦੇ ਆਰੰਭ ਵਿੱਚ ਕਬੀਰ ਜੀ ਦਾ ਚਿੱਤਰ ਦਿੱਤਾ ਹੋਇਆ ਹੈ। ਚਿੱਤਰ ਉਤੇ ਮੋਟੇ ਅੱਖਰ ਲਿਖੇ ਹੋਏ ਹੁੰਦੇ ਹਨ: *ਸਤਿਨਾਮ।*

ਸਤਿਨਾਮ ਦਾ ਹਿੰਦੀ ਰੂਪ ਹੈ ਸਤਯਨਾਮ। ਗ੍ਰੰਥ ਦੇ ਆਰੰਭ ਵਿੱਚ ਹਰ ਥਾਂ, ਫਿਰ ਮੰਗਲ ਰੂਪ ਵਿੱਚ ਇਹ ਆਉਂਦਾ ਹੈ। ਕਬੀਰ ਪੰਥੀਆਂ ਵਿੱਚ 'ਸਤਿਨਾਮ' ਗੁਰੂਮੰਤਰ ਦੇ ਰੂਪ ਵਿੱਚ ਦੀਖਿਆ ਦੇਣ ਸਮੇਂ ਵਰਤਿਆ ਜਾਂਦਾ ਹੈ। ਕਬੀਰ ਪੰਥੀ ਗ੍ਰੰਥਾਂ ਦੇ ਅਰੰਭ ਵਿੱਚ ਮੰਗਲ ਰੂਪ ਵਿੱਚ 'ਸਤਿਨਾਮ' ਲਿਖਿਆ ਮਿਲਦਾ ਹੈ। ਇਕ 'ਪੰਜ ਗ੍ਰੰਥੀ' ਨਾਂ ਦਾ ਕਬੀਰ ਬਾਣੀ ਦਾ ਸੰਗ੍ਰਹਿ ਹੈ। ਉਸਦਾ ਅਰੰਭ ਸਤਿਨਾਮ ਲਿਖਕੇ ਕੀਤਾ ਹੋਇਆ ਹੈ । ਜਿਸ ਗ੍ਰੰਥਾਵਲੀ 'ਕਬੀਰ ਸਾਗਰ' ਦੀ ਚਰਚਾ ਚਲ ਰਹੀ ਹੈ। ਉਸ ਦੇ ਅਨੇਕਾਂ ਥਾਂਵਾਂ ਤੇ ਸਤਿਨਾਮ ਦਾ ਵਰਨਣ ਇਸ ਤਰ੍ਹਾਂ ਹੈ :-

*ਸਤਿਨਾਮ ਕੀ ਸੇਵਾ ਧਾਰਾ ।ਸਤਿਨਾਮੁ ਸੁਨੇਹ ਸੁ ਧਾਮ ਚੜੇ। (ਸਫ਼ਾ ੧੪੪, ਕਬੀਰ ਸਾਗਰ)*

ਭਗਤੀ ਮੱਤ ਦੇ ਵਿਦਵਾਨਾਂ ਦਾ ਮੱਤ ਹੈ, ਕਬੀਰ ਜੀ ਨੇ ਸਤਿਨਾਮ ਮਹਾਂਮੰਤਰ ਜਪਿਆ ਤੇ ਜਪਾਇਆ। ਆਪ ਜੀ ਦੇ ਪਹਿਲੇ ਚੇਲੇ ਧਰਮਦਾਸ ਦੀ ਦੀਖਿਆ ਦੇ ਪ੍ਰਸੰਗ ਸਬੰਧੀ ਲਿਖਿਆ ਆਉਂਦਾ ਹੈ:

ਧਰਮ ਦਾਸ ਜੀ ਅੰਤ ਮੇਂ ਕਬੀਰ ਸੇ ਸਤਿਨਾਮ ਕੀ ਦੀਖਸ਼ਾ ਲੇਕਰ ਉਨਕੇ ਪ੍ਰਧਾਨ ਸ਼ਿਸ਼ ਹੋ ਗਏ। ਔਰ ਸੰਮਤ ੧੫੭੫ ਮੇਂ ਕਬੀਰ ਦਾਸ ਕੇ ਪ੍ਰਲੋਕ ਵਾਸ ਪਰ ਉਨ ਕੀ ਗੱਦੀ ਇਨਹੀ (ਧਰਮ ਦਾਸ) ਕੋ ਮਿਲੀ।

*(ਰਾਮ ਚੰਦਰ ਸ਼ੁਕਲਾ, ਸਫ਼ਾ ੭੧੮, ਹਿੰਦੀ ਸਾਹਿਤ ਕਾ ਇਤਿਹਾਸ)*

'ਸਤਿਨਾਮ' ਸਿੱਖ ਧਰਮ ਦੇ ਸੰਚਾਲਕ ਗੁਰੂ ਨਾਨਕ ਦੇਵ ਜੀ ਨੇ ਆਪਣੇ ਧਰਮ ਦੇ ਮੂਲ ਮੰਤਰ ਦੇ ਇਕ ਓਅੰਕਾਰ ਦੇ ਨਾਲ ਸਥਾਪਿਤ ਕੀਤਾ ਹੈ। ਛੋਟੇ ਅਤੇ ਵੱਡੇ ਮੰਗਲਾਂ ਵਿੱਚ ਆਉਂਦਾ ਹੈ। ਧਰਮਾਂ ਬਾਰੇ ਸਧਾਰਨ ਜਾਣਕਾਰੀ ਰੱਖਣ ਵਾਲੇ ਜਾਣਦੇ ਹਨ:

ਗੁਰੂ ਨਾਨਕ ਦੇਵ ਜੀ ਨੇ ਕਿਰਤਮ ਨਾਮ ਜੋ ਰਾਜਿਆਂ, ਦੇਵੀ-ਦੇਵਤਿਆਂ- *'ਅਬੈ ਤਬੈ ਕੀ ਚਾਕਰੀ'* ਸੀ ਉਸ ਤੋਂ ਖਹਿੜਾ ਛੁਡਾਕੇ *'ਸਤਿਨਾਮ'* ਦਾ ਜਾਪ ਜਪਾਇਆ। 'ਸਤਿਨਾਮ' ਦੀ ਮੂਲ ਭਾਵਨਾ ਉਤੇ ਸਿੱਖ ਧਰਮ, ਧਰਮ-ਸਾਹਿੱਤ ਅਤੇ ਸਿੱਖ ਸਮਾਜ ਦੀ ਨੀਂਹ ਧਰੀ

*ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ।। ਹਲਤਿ ਪਲਤਿ ਮੁਖ ਊਜਲ ਹੋਈ ਹੈ*
*ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ।।ਰਹਾਉ।।*
*ਕਿਰਤਮ ਨਾਮ ਕਥੇ ਤੇਰੇ ਜਿਹਬਾ।। ਸਤਿਨਾਮੁ ਤੇਰਾ ਪਰਾ ਪੂਰਬਲਾ ।।*

*(ਮਾਰੂ ਮ:੫, ੧੦੮੩)*

ਭਗਤਾਂ ਦੀ ਅੰਦਰਲੀ ਅਤੇ ਬਾਹਰਲੀ ਬਾਣੀ ਵਿੱਚ ਸਤਿਨਾਮ ਦਾ ਆਉਣਾ ਸਿਧਾ ਗੁਰਮਤ ਦਾ ਪ੍ਰਭਾਵ ਹੈ । ਗੁਰਮੁਖ ਸਾਧੂ ਦੀ ਬਖਸ਼ਸ਼ ਹੈ । ਭਗਤ ਰਵਿਦਾਸ ਜੀ ਨੇ ਆਪਣੀ ਬਾਣੀ ਵਿੱਚ ਕੁਝ ਸਮਕਾਲੀ ਭਗਤਾਂ ਦਾ ਜ਼ਿਕਰ ਕੀਤਾ ਹੈ ।

*'ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ' ॥ (੧੧੦੬)*

ਇਨ੍ਹਾਂ ਭਗਤਾਂ ਦੀ ਬਾਣੀ ਅਤੇ ਖਿਆਲਾਂ ਅਤੇ ਲਫਜ਼ਾਂ ਦੀ ਸਾਂਝ ਵਾਲੇ ਵਾਕ ਤੇ ਕਈ ਪਦੇ ਵੀ ਪ੍ਰਾਪਤ ਹਨ, ਪ੍ਰਸਪਰ ਗੋਸ਼ਟੀਆਂ, ਵਿਚਾਰ ਵਿਮ੍ਰਸ਼ ਯਾਤਰਾਂ ਅਤੇ ਮੇਲ ਦੇ ਪ੍ਰਮਾਣ ਭੀ ਮਿਲਦੇ ਹਨ। ਉਨ੍ਹਾਂ ਵਿਚੋਂ ਸੈਣ ਭਗਤ ਲਿਖਤ 'ਭਗਤ ਕਬੀਰ ਰਵਿਦਾਸ ਸੰਬਾਦ' ਇਕ ਵਿਸ਼ੇਸ਼ ਰਚਨਾ ਹੈ। ਉਸ ਵਿਚ ਰਵਿਦਾਸ ਜੀ ਨੇ ਅਵਤਾਰਵਾਦੀ ਹੋਣ ਕਾਰਨ ਕਬੀਰ ਜੀ ਉਤੇ ਬੜੇ ਕਰੜੇ ਪ੍ਰਸ਼ਨ ਕੀਤੇ ਹਨ ।ਸ੍ਰੀ ਯੋਗਿੰਦਰ ਸਿੰਘ (ਸੰਤ ਰੈਦਾਸ) ਰਾਮ ਕੁਮਾਰ ਵਰਮਾ ਆਦਿਕ ਗ੍ਰੰਥਾਂ ਦੇ ਲੇਖਕਾਂ ਨੇ ਇਸ ਗੋਸ਼ਟ ਨੂੰ ਨਿਰਸੰਸੇ ਸੈਣ ਜੀ ਦੀ ਰਚਨਾ ਮੰਨਿਆ ਹੈ। ਰਵਿਦਾਸ ਸੰਸਥਾਨ ਦੇ ਵਿਸ਼ੇਸ਼ੱਗਯ ਮੰਨੇ ਜਾਂਦੇ, ਸਭ ਲੇਖਕ, ਯੂਨੀਵਰਸਿਟੀ ਚੇਅਰ ਪੰਜਾਬ ਯੂਨੀਵਰਸਿਟੀ ਦੇ ਮੁਖੀ ਭੀ ਇਹ ਮੰਨਦੇ ਹਨ। ਉਸ ਗੋਸ਼ਟ ਤੋਂ ਪ੍ਰਗਟ ਹੈ ਰਵਿਦਾਸ ਜੀ ਪਹਿਲਾਂ ਕੱਟਰ ਸਰਗੁਣਵਾਦੀ ਸਨ, ਰਾਮ ਚੰਦਰ, ਕ੍ਰਿਸ਼ਨ ਜੀ ਦੇ ਅਰਾਧਕ ਸਨ। ਇਸੇ ਭਾਵਨਾ ਦੇ ਆਪ ਜੀ ਦੇ ਜੀਵਨ ਪ੍ਰਸੰਗਾਂ ਤੋਂ ਪੁਸ਼ਟੀ ਹੁੰਦੀ ਹੈ। ਨਮੂਨੇ ਵਜੋਂ ਇਹ ਤੁਕ ਪੜ੍ਹਨ ਲਈ ਦਿੱਤੀ ਜਾਂਦੀ ਹੈ :-

'ਆਪ ਪਹਿਲਾਂ ਸਰਗੁਣ ਉਪਾਸਕ ਸਨ, ਮਗਰੋਂ ਕਬੀਰ ਜੀ ਦੀ ਪ੍ਰੇਰਨਾ ਨਾਲ ਆਪ ਨਿਰਗੁਣਵਾਦੀ ਸੰਤ ਬਣ ਗਏ ਤਾਂ ਆਪ 'ਨਿਰਗੁਣ, ਸਰਗੁਨ, ਏਕ ਏ ਏਕਾ' ਅਨੁਸਾਰ ਦੋਵਾਂ ਵਿੱਚ ਭੇਦ ਨਹੀਂ ਮੰਨਦੇ ਸੀ। (ਸਫ਼ਾ ੨੨, ਪ੍ਰਾਚੀਨ ਜੀਵਨ ਕਥਾ, ਗੁਰੂ ਰਵਿਦਾਸ)

ਇਹ ਕੁਝ ਉਨ੍ਹਾਂ ਦੀ ਬਾਣੀ ਤੋਂ ਭੀ ਪ੍ਰਗਟ ਹੈ: *'ਨਹੀ ਬਿਚਾਰਿਓ ਰਾਜਾ ਰਾਮ ਕਾ ਰਸ॥ ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸਨ ਲਾਵੈ ਹੇਤੁ ।* ਸਪੱਸ਼ਟ ਹੈ ਰਵਿਦਾਸ ਜੀ ਦਾ ਜੀਵਨ ਸਰਗੁਣਵਾਦੀ ਤੋਂ ਨਿਰਗੁਣਵਾਦੀ ਬਣਿਆ। ਵਿਕਾਸ ਦੀਆਂ ਮੰਜ਼ਲਾਂ ਚੜ੍ਹਦੇ 'ਅਕੁਲ' ਪ੍ਰਭੂ ਨੂੰ ਜਾਣਿਆ, 'ਸਭਿ ਮਹਿ' ਉਸਦੀ ਜੋਤ ਜਾਣੀ।

ਪ੍ਰੋਫੈਸਰ ਜੀ ਨੇ *'ਸਭ ਮਹਿ ਜੋਤਿ ਜੋਤਿ ਹੈ ਸੋਇ'॥* ਗੁਰੂ ਨਾਨਕ ਜੀ ਦੇ ਵਾਕ ਨੂੰ *'ਨਾਮ ਤੇਰੋ ਕੀ ਜੋਤਿ ਲਗਾਈ'* ਰਵਿਦਾਸ ਜੀ ਦੇ ਸ਼ਬਦ ਦੇ ਅਸਰ ਹੇਠਾਂ ਰਚਿਆ ਦੱਸਿਆ ਹੈ। ਰਵਿਦਾਸ ਜੀ ਦੀ ਤੁਕ ਹੈ :

*ਕਹਿ ਰਵਿਦਾਸ ਹਾਥ ਪੈ ਨੈਰੇ ਸਹਜੈ ਹੋਇ ਸੁ ਹੋਈ ॥*

ਗੁਰੂ ਨਾਨਕ ਜੀ ਦਾ ਮਹਾਂਵਾਕ ਹੈ :

*ਨਾਨਕ ਹਰਿ ਕੀ ਭਗਤਿ ਨ ਛੋਡਉ ਸਹਜੇ ਹੋਇ ਸੁ ਹੋਈ ॥*

*(ਗੁਰੂ ਗ੍ਰੰਥ ਸਾਹਿਬ ਦਰਪਣ, ਸਫ਼ਾ ੮੭੦, ਜਿਲਦ ਤੀਜੀ)*

ਇਸ ਸਾਂਝ ਦਾ ਸਿੱਟਾ ਪ੍ਰੋਫੈਸਰ ਜੀ ਨੇ ਇਹ ਕੱਢਿਆ ਹੈ:

'ਬਨਾਰਸ ਬੈਠੇ ਮਹਾਂਪੁਰਖ ਅਤੇ ਪੰਜਾਬ ਵਿੱਚ ਰਹਿੰਦੇ ਸਤਿਗੁਰੂ ਦੀ ਬਾਣੀ ਦੀਆਂ ਤੁਕਾਂ ਹੂ-ਬ-ਹੂ ਰਲ ਜਾਣੀਆਂ ਇਸ ਸਾਂਝ ਦਾ ਕਾਰਨ ਸਿਰਫ ਗੁਰੂ ਨਾਨਕ ਸਾਹਿਬ ਪਾਸ ਬਾਣੀ ਦਾ ਹੋਣਾ ਸੀ, ਉਹ ਬਾਣੀ ਨੂੰ ਪਿਆਰ ਨਾਲ ਪੜ੍ਹਦੇ ਭੀ ਸਨ, ਇਸ ਤਰ੍ਹਾਂ ਸਾਹਿਜ ਸੁਭਾਉ ਦੋਹਾਂ ਮਹਾਂਪੁਰਖਾਂ ਦੀ ਇਸ ਬਾਣੀ ਵਿੱਚ ਲਫਜ਼ ਸਾਂਝੇ ਹੋ ਗਏ। (ਰਵਿਦਾਸ ਬਾਣੀ ਸਟੀਕ, ਅਤੇ ਗੁਰੂ ਗ੍ਰੰਥ ਦਰਪਣ, ਸਫ਼ਾ ੮੭੦)

ਅਸੀਂ ਵੱਖਰੇ ਨਿਬੰਧਾਂ ਵਿੱਚ ਭਗਤਾਂ ਦੀ ਬਾਣੀ ਦੀਆਂ ਸਾਂਝਾਂ ਦੱਸੀਆਂ ਹਨ, ਨਾਮਦੇਵ ਦੀਆਂ ਕਬੀਰ ਨਾਲ, ਰਵਿਦਾਸ, ਧੰਨੇ ਅਤੇ ਕਬੀਰ ਦੀਆਂ ਸ਼ਬਦ ਸਾਂਝਾਂ ਭਰਪੂਰ ਰੂਪ ਵਿੱਚ ਮਿਲਦੀਆਂ ਹਨ।

ਪ੍ਰੋਫੈਸਰ ਜੀ ਨੇ ਗੁਰੂ ਨਾਨਕ ਅਤੇ ਰਵਿਦਾਸ ਜੀ ਦੀ ਸ਼ਬਦ ਸਾਂਝ ਤੋਂ ਸਿੱਟੇ ਕੱਢੇ ਹਨ:

*੧. 'ਨਾਮ ਤੇਰੇ ਕੀ ਜੋਤਿ ਲਗਾਈ', 'ਸਭ ਮਹਿ ਜੋਤਿ ਜੋਤ ਹੈ ਸੋਇ'।* ਮਿਲਦੀਆਂ ਸਾਂਝਾਂ ਕਾਰਨ, ਰਵਿਦਾਸ ਜੀ ਦਾ ਗੁਰੂ ਜੀ ਉਤੇ ਅਸਰ ਪਿਆ। ਜਾਣੀ ਰਵਿਦਾਸ ਜੀ ਗੁਰੂ ਨਾਨਕ ਦੇਵ ਦੇ ਗੁਰੂ ਹੋਏ।

੨. ਆਪ ਜੀ ਨੇ ਸਾਹਮਣੇ ਇਹ ਤੁਕ ਭੀ ਲਿਆਂਦੀ ਹੈ, *'ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿਨਾਮ ਹੈ ਹਰਿ ਭੋਗ ਤੁਹਾਰੋ ।੪।* ਪਰ ਇਸਦੀ ਕਿਸੇ ਤਰ੍ਹਾਂ ਦੀ ਵਿਆਖਿਆ ਨਹੀਂ ਕੀਤੀ।

ਸਤਿਨਾਮ ਦੀ ਸਾਂਝ ਸਭਨਾ ਨਾਲੋਂ ਵੱਧ ਜ਼ੋਰਦਾਰ ਹੈ ਜਿਸ ਨੂੰ ਆਪ ਨੇ ਛੋਹਿਆ ਨਹੀਂ। ਪਿਛੇ ਦਸਿਆ ਜਾ ਚੁੱਕਾ ਹੈ ਆਰਤੀ ਦੀ ਰਚਨਾ ਪੁਰਾਤਨ ਜਨਮ ਸਾਖੀ ਮੁਤਾਬਕ, ਜਿਸਦੀ ਪੁਸ਼ਟੀ ਗੁਰੂ ਹਰਸਹਾਇ ਵਾਲੀ ਪ੍ਰਾਚੀਨ ਪੋਥੀ ਦੀ ਲਿਖਤ ਵੀ ਕਰਦੀ ਹੈ, ਗੁਰੂ ਜੀ ਨੇ ਉਸੇ ਸਮੇਂ ਕੀਤੀ, ਜਦੋਂ ਗੁਰੂ ਜੀ *'ਖਸਮੈ ਕੈ ਦਰਬਾਰਿ ਢਾਢੀ ਵਸਿਆ'॥* ਹਜ਼ੂਰੀ ਵਿੱਚ ਗਏ ਸਨ। ਮੰਦਰਾਂ ਵਿਚ ਹਰ ਥਾਂ ਆਰਤੀ ਹੁੰਦੀ ਉਹ ਆਮ ਹੀ ਕਿਸੇ ਨਾ ਕਿਸੇ ਮੰਦਰ ਵਿਚ ਦੇਖਦੇ ਸਨ, ਜ਼ਰੂਰੀ ਨਹੀਂ ਇਕੱਲੀ ਜਗਨਨਾਥ ਪੁਰੀ ਹੀ ਆਪਣੀ ਅਸਲੀ ਆਰਤੀ ਕਰਕੇ ਦੱਸੀ ਹੋਵੇ। ਜਗਨਨਾਥ ਆਰਤੀ ਦਾ ਭਰਮ ਤੋੜਨ ਲਈ ਮੁੜ ਭੀ ਗਾਇਨ ਹੋ ਸਕਦਾ ਹੈ, ਉਚਾਰਨ ਨਿਸ਼ਚੇ ਹੀ ਪਹਿਲਾਂ ਹੋ ਚੁਕਿਆ ਸੀ ਅਜਿਹੀਆਂ ਪੁਰਾਤਨ ਲਿਖਤਾਂ ਦੀ ਉਥਾਨਕਾ ਛੱਡ ਦਿੱਤੀ ਹੈ। ਗੁਰੂ ਨਾਨਕ ਜੀ ਨੂੰ ਰਵਿਦਾਸ ਜੀ ਤੋਂ ਪ੍ਰਭਾਵਤ ਹੋਇਆ ਦੱਸਣ ਲਈ ਆਪਣੀ ਹੀ ਉਥਾਨਕਾ ਘੜ ਲਈ ਜਾਂ ਕਿਸੇ ਦੀ ਘੜੀ ਹੋਈ ਮੰਨ ਲਈ ਹੈ।

ਇਹੋ ਜਿਹੀਆਂ ਲਫਜ਼ੀ ਤੇ ਖਿਆਲੀ ਸਾਂਝਾਂ ਭਗਤਾਂ ਦੀ ਬਾਣੀ ਵਿੱਚ ਅਨੇਕ ਮਿਲਦੀਆਂ ਹਨ। ਨਮੂਨੇ ਵਜੋਂ ਹਵਾਲੇ ਹਾਜ਼ਰ ਹਨ :

ਪੂਜਾ ਸਮੇਂ ਭੇਟ ਚੜ੍ਹਾਈਆਂ ਜਾਣ ਵਾਲੀਆਂ ਵਸਤਾਂ ਭੌਰੇ, ਵੱਛੇ, ਮੱਛੀਆਂ ਆਦਿ ਜੀਵਾਂ ਵਲੋਂ ਪਹਿਲਾਂ ਹੀ ਜੂਠੀਆਂ ਕੀਤੀਆਂ ਹੋਣ ਦਾ ਵਰਣਨ ਨਾਮਦੇਵ ਜੀ ਅਤੇ ਰਵਿਦਾਸ ਜੀ ਨੇ ਇਕੋ ਜਹੀ ਆਪਾ ਸਮਰਪਨ ਦੀ ਭਾਵਨਾ ਨਾਲ ਕੀਤਾ ਹੈ। ਇਹ ਹੀ ਨਹੀਂ ਇਨ੍ਹਾਂ ਦੋਹਾਂ ਭਗਤਾਂ ਦੀ ਬਾਣੀ ਵਿਚ ਹੋਰ ਵੀ ਬਹੁਤ ਸਾਂਝਾਂ ਵੇਖੀਆਂ ਜਾ ਸਕਦੀਆਂ ਹਨ ਉਦਾਹਰਣ ਵਜੋਂ

*(੧) ਏਕ ਅਨੇਕ ਬਿਆਪਕ ਪੂਰਕ (ਆਸਾ ਨਾਮਦੇਵ)*
*ਏਕ ਹੀ ਅਨੇਕ ਹੋਏ ਬਿਸਰਿਓ (ਮਲਾਰ ਰਵਿਦਾਸ*

*(੨) ਮੇਰੀ ਬਾਂਧੀ ਭਗਤੁ ਛਡਾਵੈ ਬਾਧੈ ਭਗਤੁ ਨ ਛੂਟੈ ਮੋਹਿ ॥*
*ਏਕ ਸਮੈ ਮੋ ਕਉ ਗਹਿਬਾਂਧੈ ਤਉ ਫੁਨਿ ਮੋ ਪੈ ਜਬਾਬ ਨ ਹੋਇ॥(ਸਾਰੰਗ ਨਾਮਦੇਵ ੧੨੫੨)*
*ਜਉ ਹਮ ਬਾਂਧੇ ਮੋਹਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ ॥*
*ਆਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ ॥ (ਰਵਿਦਾਸ-੬੫੮)*

ਹੋਰ ਭਗਤਾਂ ਦੀ ਬਾਣੀ ਵਿਚ ਵੀ ਖਿਆਲਾਂ ਅਤੇ ਸ਼ਬਦਾਂ ਦੀਆਂ ਅਣਗਿਣਤ ਸਾਂਝਾਂ ਦ੍ਰਿਸ਼ਟੀ ਗੋਚਰ ਹੁੰਦੀਆਂ ਹਨ-ਕਿਸ ਭਗਤ ਨੇ ਕਿਸ ਕੋਲੋਂ ਖਿਆਲ ਲਏ, ਅਸਰ ਕਬੂਲ ਕੀਤੇ, ਕਿਸ ਨੇ ਕਿਸ ਦੀ ਰਚਨਾ ਦਾ ਉਤਾਰਾ ਕਰ ਕੇ ਆਪਣੇ ਪਾਸ ਰੱਖਿਆ ਜਾਂ ਖੁਲਾਸਾ ਕੀਤਾ ਅਤੇ ਸੋਚਾਂ ਕੇਵਲ ਆਕਾਸ਼ ਵਿਚ ਉਡਦੀ ਕਲਪਨਾ ਦਾ ਹੀ ਨਤੀਜਾ ਹੋ ਸਕਦੀਆਂ ਹਨ ਧਰਤੀ ਦੇ ਯਥਾਰਥ ਨਾਲ ਜੁੜੀ ਸੂਝ ਦਾ ਅੰਗ ਨਹੀਂ ਹੋ ਸਕਦੀਆਂ। ਹਾਂ, ਭਗਤਾਂ

ਦੀ ਬਾਣੀ ਵਿਚ ਦ੍ਰਿਸ਼ਟਮਾਨ ਹੁੰਦੀ ਗੁਰਮਤ ਵਿਚਾਰਧਾਰਾ ਦਾ ਨਿਰੰਤਰ ਪ੍ਰਵਾਹ, ਗੁਰਮੁਖੀ ਅੱਖਰਾਂ ਦੇ ਉਚਾਰਣ ਅਤੇ ਗੁਰਬਾਣੀ ਦੀ ਪ੍ਰੀਭਾਸ਼ਕ ਸ਼ਬਦਾਵਲੀ ਦੀ ਭਾਰੀ ਮਾਤਰਾ ਵਿਚ ਵਰਤੋਂ ਹੋਏ ਵੇਖ ਕੇ ਭਾਸ਼ਾ ਵਿਗਿਆਨੀ ਹੈਰਾਨ ਹੁੰਦੇ ਹਨ ਅਤੇ ਭਗਤਾਂ ਉੱਪਰ ਪਏ ਕਿਸੇ ਪੰਜਾਬੀ ਸਾਧੂ ਦੇ ਪ੍ਰਭਾਵ ਦੀ ਮੁਕਤ ਕੰਠ ਗਵਾਹੀ ਭਰਦੇ ਹਨ। ਅਸੀਂ ਸਿੱਧ ਕਰ ਚੁਕੇ ਹਾਂ ਕਿ ਸਭ ਭਗਤਾਂ ਉੱਪਰ ਪ੍ਰਭਾਵ ਪਾਉਣ ਵਾਲੇ ਇਹ ਪੰਜਾਬੀ ਸਾਧੂ ਹੋਰ ਕੋਈ ਨਹੀਂ ਗੁਰੂ ਨਾਨਕ ਦੇਵ ਹੀ ਸਨ।

*ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥ (ਧਨਾਸਿਰੀ ਪੀਪਾ ਜੀ, ੬੯੫)*

ਗੁਰੂ ਨਾਨਕ ਜੀ ਦਾ *'ਜੋ ਬ੍ਰਹਮੰਡਿ ਖੰਡਿ ਸੋ ਜਾਣਹੁ'॥ (ਮਾਰੂ ਮਹਲਾ ੧)* ਮਿਲਦਾ ਜੁਲਦਾ ਵਾਕ, ਭਗਤ ਪੀਪਾ ਜੀ ਦਾ ਧਨਾਸਿਰੀ ਰਾਗ ਵਿੱਚ ਹੈ। ਏਥੇ ਪ੍ਰੋਫੈਸਰ ਜੀ ਦੇ ਮੱਤ ਅਨੁਸਾਰ ਗੁਰੂ ਨਾਨਕ ਜੀ ਦਾ ਪੀਪਾ ਭਗਤ ਤੋਂ ਇਹ ਖਿਆਲ ਲਿਆ ਮੰਨਣਾ ਚਾਹੀਦਾ ਹੈ। ਪੀਪਾ ਜੀ ਖੁਦ ਕੂਕ ਕੂਕ ਕਰ ਕਹਿੰਦੇ ਹਨ, ਮੈਂ ਸਤਿਗੁਰੂ ਤੋਂ ਇਹ ਤੱਤ ਲਖਿਆ ਹੈ :

*ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰ ਹੋਇ ਲਖਾਵੈ । (੬੯੫)*

ਪੀਪਾ ਜੀ ਦੀ ਬਾਹਰਲੀ ਬਾਣੀ ਵਿੱਚ ਭੀ ਪਦਾ ਹੈ *'ਜਨ ਪੀਪਾ ਸਤਿਗੁਰੂ ਬਲਿਹਾਰੀ ਜਾਵੇ ਸ਼ਬਦ ਮਿਲੈ ਮੁਰਾਰੀ (ਪੀਪਾ ਬਾਣੀ ਸਫ਼ਾ ੮੦)।* ਪ੍ਰੋਫੈਸਰ ਜੀ ਕਹਿੰਦੇ ਹਨ ਗੁਰੂ ਜੀ ਨੇ ਇਹ ਖਿਆਲ ਭਗਤ ਪੀਪਾ ਤੋਂ ਲਿਆ ਹੈ। ਪੀਪਾ ਜੀ ਨੇ ਜਿਸ ਸਤਿਗੁਰੂ ਤੋਂ ਪਰਮ ਤੱਤ ਲਖਿਆ, ਪ੍ਰੋਫੈਸਰ ਜੀ ਉਸਦੀ ਭਾਲ ਕਰਨ ਦੇ ਸੰਕੇਤ ਸਾਨੂੰ ਦੇ ਰਹੇ ਹਨ। ਪੀਪਾ ਜੀ ਵਾਲੇ ਨਿਬੰਧ ਵਿੱਚ ਪੀਪਾ ਜੀ ਅਤੇ ਗੁਰੂ ਨਾਨਕ ਜੀ ਦੇ ਮੇਲ ਦੀ ਚਰਚਾ ਕੀਤੀ ਜਾ ਚੁੱਕੀ ਹੈ।

ਪੀਪਾ (ਭਗਤ) ਨੂੰ ਗੁਰੂ ਨਾਨਕ ਜੀ ਦੇ ਪੁਸ਼ਕਰ ਤੋਂ ਟੋਡਾ ਪਿੰਡ ਪੁੱਜਣ ਸਮੇਂ ਦਰਸ਼ਨ ਹੋਏ। ਰਚਨਾ ਅਨੰਤਦਾਸ, ਪੀਪਾ ਜੀ ਦੇ ਭਤੀਜੇ ਦੀ ਲਿਖਤ ਹੈ। ਗੁਰੂ ਜੀ ਨੇ ਪੀਪੇ ਦਾ ਹਿਰਦਾ ਸ਼ਾਂਤ ਕੀਤਾ। ਇਸ ਵਿਰਤਾਂਤ ਦੇ ਪੀਪਾ ਜੀ ਦੇ ਪ੍ਰਸੰਗ ਵਿੱਚ ਹਵਾਲੇ ਦੇ ਆਏ ਹਾਂ। ਆਪ ਜੀ ਕਹਿ ਰਹੇ ਹਨ ਗੁਰੂ ਨਾਨਕ ਜੀ ਨੇ ਪੀਪੇ ਤੋਂ ਇਹ ਗਿਆਨ ਪ੍ਰਾਪਤ ਕੀਤਾ।

ਜਿਨ੍ਹਾਂ ਭਗਤਾਂ ਦਾ ਪ੍ਰਭਾਵ ਪ੍ਰੋਫੈਸਰ ਜੀ ਗੁਰੂ ਨਾਨਕ ਉਤੇ ਪਿਆ ਕਲਪਦੇ ਹਨ, ਜਿਨ੍ਹਾਂ ਦੀ ਬਾਣੀ ਬਾਰੇ ਕਹਿੰਦੇ ਹਨ, *ਸਾਰੀ ਬਾਣੀ ਗੁਰੂ ਨਾਨਕ ਜੀ ਆਪ ਜਾ ਕੇ ਲਿਆਏ ਸਨ।* ਇਸ ਕਲਪਨਾ ਦੇ ਕਿਧਰੇ ਵੀ ਪੈਰ ਨਹੀਂ ਲਗਦੇ। ਪ੍ਰੋਫੈਸਰ ਜੀ ਨੇ ਗੁਰੂ ਨਾਨਕ ਜੀ ਉਨ੍ਹਾਂ ਨਾਲ ਮਿਲਦੇ ਲਫਜ਼ਾਂ ਜਾਂ ਵਾਕਾਂ ਦੇ ਅਧਾਰ ਉਤੇ ਕਿੰਨੇ ਕੁ ਭਗਤਾਂ ਤੋਂ ਪ੍ਰਭਾਵੀ ਬਨਾਉਣਾ ਹੈ? ਕੁਝ ਗੁਰੂ ਨਾਨਕ ਜੀ ਦੇ ਪੱਲੇ ਵੀ ਹੈ ਸੀ ਕਿ ਏਧਰੋਂ ਓਧਰੋਂ ਮਾਂਗਵਾਂ ਮਾਲ ਹੀ ਇਕੱਠਾ ਕੀਤਾ ਹੈ। ਗੁਰੂ ਜੀ ਦੇ ਧਰਮ ਗ੍ਰੰਥ ਤੇ ਧਰਮ ਪੰਥ ਦੀ ਰਾਸ ਪੂੰਜੀ, ਬਾਣੀ, ਕੀ ਭਗਤਾਂ ਦੀ ਬਾਣੀ ਦੀ ਹੀ ਨਕਲ ਹੈ? ਭਗਤਾਂ ਦੇ ਗੁਰੂ ਜੀ ਪ੍ਰਤੀ ਸ਼ੁਕਰਾਨੇ ਵਿੱਚ ਕਹੇ ਆਪਣੇ ਵਾਕ ਇਹ ਮਾਨਤਾ ਕੱਟ ਰਹੇ ਹਨ, ਜੋ ਭਗਤਾਂ ਨੂੰ ਗੁਰੂ ਜੀ ਦੇ ਉਪਦੇਸ਼ਾਂ ਤੋਂ ਅਨੁਭਵ ਆਤਮਕ ਅਨੰਦ ਸਫੂਰਤੀ ਦੇ ਰੂਪ ਵਿੱਚ ਪ੍ਰਭਾਵਤ ਹੁੰਦੇ ਰਹੇ। ਭਗਤਾਂ ਦੀ ਬਾਣੀ ਦੇ ਸ਼ਬਦਾਂ ਦੇ ਅਧਿਐਨ ਤੋਂ ਪਤਾ ਚਲਦਾ ਹੈ, ਭਗਤ ਸਹਿਬਾਨ ਸਤਿਗੁਰਾਂ ਤੋਂ ਨਾਮ ਦੀ ਪ੍ਰਾਪਤੀ ਹੋਈ ਦੱਸਦੇ ਹਨ। ਪ੍ਰਤੱਖ ਨੂੰ ਪ੍ਰਮਾਣ ਦੀ ਲੋੜ ਨਹੀਂ। ਉਨ੍ਹਾਂ ਦੀ ਰਚਨਾ ਨਾਲੋਂ ਵੱਡਾ ਗਵਾਹ ਕੋਈ ਨਹੀਂ?

ਪ੍ਰੋਫੈਸਰ ਜੀ ਦੀ ਗੁਰੂ ਨਾਨਕ ਜੀ ਨੂੰ ਭਗਤਾਂ ਤੋਂ ਪ੍ਰਾਪਤ ਹੋਣ ਵਾਲੀਆਂ ਲਿਖਤਾਂ ਨੂੰ

ਵਿਗਿਆਨਕ ਕਹਿਣ ਵਾਲਿਆਂ ਲਈ ਸਾਡਾ ਖੁਲ੍ਹਾ ਸੱਦਾ ਹੈ। ਗੁਰੂ ਨਾਨਕ ਜੀ ਨਾਲ ਮਿਲਦੇ ਭਗਤਾਂ ਤੇ ਇਨ੍ਹਾਂ ਪ੍ਰਸਪਰ ਸਾਂਝਾ ਵਾਲੇ ਖਿਆਲਾਂ ਤੇ ਲਫਜ਼ਾਂ ਦੇ ਭਾਵ ਵੇਖਣ, ਫਿਰ ਸਿੱਖਿਆ ਸੰਸ਼ੋਧਨ ਤੇ ਉਪਦੇਸ਼ ਦੇ ਅੰਸ਼ ਇਕ ਪਾਸੇ ਰਖਕੇ ਵਿਚਾਰਨ, ਜਿਨ੍ਹਾਂ ਵਿੱਚ ਕੁਝ ਸ਼ਬਦਾਂ ਵਿੱਚ ਗੁਰੂ ਨਾਨਕ ਜੀ ਨੂੰ ਪ੍ਰਭਾਵਤ ਕਰਨ ਦੇ ਪ੍ਰਮਾਣ ਕੱਢੇ ਹਨ। ਭਗਤਾਂ ਦੀ ਸਾਰੀ ਬਾਣੀ ਤੋਂ ਪੁੱਛਣ ਉਨ੍ਹਾਂ ਨੇ ਕਿਥੋਂ ਪ੍ਰਾਪਤੀ ਕੀਤੀ ਸੀ। ਭਗਤਾਂ ਦੇ ਪ੍ਰਸਪਰ ਮਿਲਦੇ ਸ਼ਬਦਾਂ ਨੂੰ ਭੀ ਧਿਆਨ ਨਾਲ ਦੇਖਿਆ ਜਾਵੇ। ਗੁਰੂ ਜੀ ਦੇ ਪ੍ਰਭਾਵ ਜਿਵੇਂ ਕਬੂਲੇ ਉਹ ਭਗਤ ਥਾਂ ਥਾਂ ਕੀ ਕਹਿੰਦੇ ਹਨ।

ਇਹ ਭੀ ਦੇਖਣ ਦੀ ਲੋੜ ਹੈ, ਇਕ ਭਗਤ ਦੀਆਂ ਦੂਜੇ ਭਗਤਾਂ ਨਾਲ ਸਾਂਝਾ ਤੋਂ ਕੀ ਪ੍ਰਗਟ ਹੁੰਦਾ ਹੈ ।

ਗੁਰਮਤਿ, ਗੁਰਪ੍ਰਸਾਦਿ, ਸਤਿਨਾਮ ਆਦਿ ਸ਼ਬਦ ਭਗਤ ਬਾਣੀ ਵਿੱਚ ਕਿਵੇਂ ਪ੍ਰਵੇਸ਼ ਕੀਤੇ? ਭਗਤਾਂ ਨੇ ਕਿਥੋਂ ਲਏ। ਭਗਤ ਸਹਿਬਾਨ ਦੇ ਆਪਸ ਵਿੱਚ ਸ਼ਬਦਾਂ ਵਿੱਚ ਗੂੜ੍ਹੀਆਂ ਸਾਂਝਾਂ ਕਿਉਂ ਹਨ? ਇਹ ਸਾਰਾ ਕੁਝ ਸਮਕਾਲੀ ਹਸਤੀਆਂ ਦੇ ਪ੍ਰਸਪਰ ਵਿਚਾਰ ਹੋਣ ਕਰਕੇ ਹੈ ਨਾ ਕਿ ਨਕਲਾਂ ਕਰਨ ਦੇ ਮਹਿਕਮੇ ਕਾਇਮ ਕਰਕੇ ਇਹ ਕਾਰਜ ਹੋਇਆ। ਪ੍ਰੋਫੈਸਰ ਜੀ ਨੇ ਟੀਕਾ ਕਰਨ ਵੇਲੇ ਜਿੱਥੇ ਪਾਠ ਨਹੀਂ ਬਦਲੇ, ਅਰਥ ਆਮ ਤੌਰ ਤੇ ਠੀਕ ਕੀਤੇ ਹਨ, ਪਰ ਅਰਥਾਂ ਦੀ ਵਿਆਖਿਆ ਕਰਦੇ ਹੋਇਆ, ਭਗਤਾਂ ਦੇ ਸਮਾਜਕ ਜੀਵਨ ਦੀ ਜਾਣਕਾਰੀ ਦੇਣ ਵੇਲੇ, ਭਗਤਾਂ ਦੇ ਪ੍ਰਭਾਵ ਥਾਂ ਥਾਂ ਗੁਰੂ ਜੀ ਉਤੇ ਪੈਂਦਾ ਦੱਸ ਕੇ ਘੋਰ ਅਨਿਆਇ ਕੀਤਾ ਹੈ। ਅਜੇਹੀ ਵਿਆਖਿਆ ਨਾਲ ਆਪਣੇ ਕੀਤੇ ਸ਼ੁੱਧ ਅਰਥ ਖੁਦ ਹੀ ਕੱਟ ਦਿੱਤੇ ਹਨ। ਭਗਤ ਸਾਹਿਬਾਨ ਗੁਰੂ ਕਿਰਪਾ ਦੀ ਸਾਖੀ ਭਰਦੇ ਹਨ, ਭਰਦੇ ਰਹਿਣਗੇ, ਭਗਤ ਜਨ 'ਬੁਧਿ ਬਦਲੀ' ਦੇ ਹੋਕੇ ਦੇ ਰਹੇ ਹਨ, ਪਰ ਪ੍ਰੋਫੈਸਰ ਜੀ ਗੁਰੂ ਨਾਨਕ ਜੀ ਨੂੰ ਭਗਤਾਂ ਤੋਂ ਪ੍ਰਭਾਵਤ ਹੋਏ ਦੱਸੀ ਜਾ ਰਹੇ ਹਨ।

ਆਪਦੇ ਕੀਤੇ ਪਹਿਲੇ ਅਰਥ *'ਜਨ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ'* ਨਾਨਕ ਗੋਬਿੰਦ ਰੂਪ ਦੇ ਅਰਥ ਕਰਨ ਵੇਲੇ ਇਹ ਅਨੁਭਵ ਕਿਉਂ ਬਦਲੇ? ਅਸੀਂ ਭੁਲੇਖੇ ਵਿੱਚ ਹੀ ਰਹਿੰਦੇ ਜੇ ਪ੍ਰੋ. ਸੰਤ ਸਿੰਘ ਸੇਖੋਂ ਦੀ ਇੱਕ ਲਿਖਤ ਸਾਹਮਣੇ ਨਾ ਆਉਂਦੀ, ਜੋ ਉਨ੍ਹਾਂਆਪਣੀ ਸ੍ਵੈ-ਜੀਵਨੀ (ਉਮਰ ਦਾ ਪੰਧ) ਲਿਖੀ ਹੈ। ਉਸ ਕਿਤਾਬ ਤੋਂ ਪਤਾ ਚਲਦਾ ਹੈ, ਪ੍ਰੋਫੈਸਰ ਸਾਹਿਬ ਸਿੰਘ ਚੰਗੇ ਭਲੇ ਗੁਰਬਾਣੀ ਦੇ ਅਰਥ ਕਰਦੇ ਹੋਏ, ਕਿਉਂ ਭਟਕ ਗਏ? ਅਜੇਹੀ ਦੁਖਤ ਤੇ ਦੂਸ਼ਤ ਕਲਪਨਾ ਕਿਉਂ ਕਰਨ ਲੱਗੇ? ਇਹ ਸਭੋ ਕੁਝ ਉਨ੍ਹਾਂ ਦੇ ਵਿਚਾਰਾਂ ਉਤੇ ਕਮਿਊਨਿਜ਼ਮ ਦਾ ਪ੍ਰਭਾਵ ਪੈਣ ਕਾਰਨ ਹੋਇਆ। ਜਿਸ ਦਾ ਪਤਾ ਪ੍ਰਿੰਸੀਪਲ ਸੇਖੋਂ ਦੀ ਲਿਖਤ ਦਿੰਦੀ ਹੈ।

"ਪ੍ਰੋਫੈਸਰ ਸਾਹਿਬ ਸਿੰਘ ਨੇ ਪਿਛੋਂ ਜਾਕੇ ਸਾਰੇ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਦਸਾਂ ਸੈਂਚੀਆਂ ਵਿੱਚ ਪ੍ਰਕਾਸ਼ਤ ਕਰਾਇਆ ਜਿਸ ਨੂੰ ਹੁਣ ਪ੍ਰਮਾਨਿਕ ਮੰਨਿਆ ਜਾਂਦਾ ਹੈ। ਪ੍ਰੋ. ਸਾਹਿਬ ਸਿੰਘ ਭਾਵੇਂ ਸਿੱਖ ਮਤ ਦੇ ਵੀ ਅਧਿਆਪਕ ਸਨ, ਉਨ੍ਹਾਂ ਦਾ ਸਿੱਖ ਮੱਤ ਵਿੱਚ ਪੱਕਾ ਵਿਸ਼ਵਾਸ਼ ਵੀ ਸੀ, ਪਰ ਉਹ ਆਧੁਨਿਕ ਵਿਚਾਰਾਂ ਤੋਂ ਅਣਭਿਜ ਨਹੀਂ ਸਨ। ਇਸ ਪੱਖ ਉਤੇ ਸ਼ਾਇਦ ਉਨ੍ਹਾਂ ਉਤੇ ਪ੍ਰੋ. ਵਰਿਆਮ ਸਿੰਘ ਜੀ ਦਾ ਵੀ ਪ੍ਰਭਾਵ ਸੀ। ਇਸ ਆਧੁਨਿਕਤਾ ਦਾ ਪ੍ਰਭਾਵ ਪ੍ਰੋ. ਸਾਹਿਬ ਸਿੰਘ ਦੇ ਟੀਕੇ ਵਿੱਚ ਭੀ ਦਿਸਦਾ ਹੈ। ਪ੍ਰੋਫੈਸਰ ਸਾਹਿਬ ਸਿੰਘ ਵਰਿਆਮ ਸਿੰਘ ਦੇ ਬੜੇ ਪ੍ਰਸੰਸਕ ਅਤੇ ਮਿੱਤਰ ਸਨ। ਪ੍ਰੋਫੈਸਰ ਸਾਹਿਬ ਸਿੰਘ ਨੇ ਆਪਣੀ ਗੁਰਬਾਣੀ ਬਾਰੇ ਇੱਕ ਹੋਰ ਵੱਡਮੁਲਾ ਕੰਮ ਗੁਰੂ ਅਰਜਨ ਵਲੋਂ ਇਸ ਨੂੰ ਇਕੱਤਰ ਕਰਨ ਦੀ ਪ੍ਰਕਿਰਿਆ ਦਾ ਵਿਸਤਾਰ ਵਰਨਣ ਕਰਕੇ ਕੀਤਾ ਹੈ। ਉਹ (ਪ੍ਰੋ. ਸਾਹਿਬ ਸਿੰਘ) ਕਮਿਉਨਿਸਟਾਂ ਦਾ

ਖੁਲ੍ਹਬੋਲਾ ਸਮਰਥਕ ਸੀ। ਇੱਕ ਗੱਲ ਜਿਸ ਉਤੇ ਮੈਂ ਹੈਰਾਨ ਸਾਂ ਉਸ ਦਾ ਕਹਿਣਾ ਸੀ ਕਿ ਉਸ ਪਾਸ ਸੱਪ ਦੇ ਡਸੇ ਹੋਏ ਨੂੰ ਠੀਕ ਕਰਨ ਦਾ ਇਕ ਮੰਤਰ ਸੀ ਤੇ ਉਹ ਸ਼ਰਤੀਆ ਸੀ। ਉਸਦਾ ਇਹ ਕਹਿਣਾ ਸੀ ਸੱਪ ਦਾ ਡਸਿਆ ਹੋਇਆ ਮਰਨ ਤੋਂ ਪਹਿਲਾਂ ਉਸ ਪਾਸ ਆ ਜਾਵੇ ਤਾਂ ਉਸ ਨੂੰ ਬਚਾ ਸਕਦਾ ਹੈ। (ਸਫਾ ੨੬੮, ਉਮਰ ਦਾ ਪੰਧ)

ਪ੍ਰੋ. ਸੰਤ ਸਿੰਘ ਸੇਖੋਂ ਦਾ ਕਹਿਣਾ ਠੀਕ ਹੈ ਕਿ ਪ੍ਰੋ. ਵਰਿਆਮ ਸਿੰਘ ਜੀ ਨਾਲ ਸਾਹਿਬ ਸਿੰਘ ਜੀ ਦੀ ਗੂੜ੍ਹੀ ਮਿਤਰਤਾ ਕਾਰਨ ਕਮਿਉਨਿਸ਼ਟ ਖਿਆਲਾਂ ਦਾ ਪ੍ਰਭਾਵ ਟੀਕੇ ਅਤੇ ਵਿਆਖਿਆ ਉਤੇ ਪਿਆ। ਸਾਹਿਬ ਸਿੰਘ ਨੇ ਇਸ ਮਿਤ੍ਰਤਾ ਦਾ ਜ਼ਿਕਰ ਖੁਦ ਆਪਣੀ ਜੀਵਨੀ ਵਿੱਚ ਕਈ ਥਾਂ ਕੀਤਾ ਹੈ। ਇਕ ਤਾਂ ਰੋਜ਼ ਸੈਰ ਕਰਨ ਦਾ ਹਾਲ ਦਿੰਦਿਆ ਲਿਖਿਆ ਹੈ:

'ਪ੍ਰੋ. ਵਰਿਆਮ ਸਿੰਘ ਨਾਲ ਸੈਰ ਕਰਨੀ ਤੇ ਰੋਟੀ ਖਾ ਕੇ ਪੂਰੇ ਨੌਂ ਵਜੇ ਸੌਂ ਜਾਣਾ।' ਅਜੇਹੀ ਮਿੱਤਰਤਾ ਦਾ ਅਸਰ ਸੁਭਾਵਕ ਹੀ ਪੈ ਜਾਣਾ ਜ਼ਰੂਰੀ ਸੀ। ਆਪ ਜੀ ਖ਼ਾਲਸਾ ਕਾਲਜ ਤੋਂ ਰੀਟਾਇਰ ਹੋਣ ਪਿਛੋਂ ਲਿਖਦੇ ਹਨ, ਮੇਰੇ ਮੇਹਰਬਾਨ ਮਿੱਤਰ ਪ੍ਰੋ. ਵਰਿਆਮ ਸਿੰਘ ਨੇ ਸਿੱਖ ਮਿਸ਼ਨਰੀ ਕਾਲਜ ਵਿੱਚ ਮੈਨੂੰ ਥਾਂ ਦਿਵਾਇਆ। (ਸਫਾ੧੪੪)

ਪ੍ਰੋ. ਵਰਿਆਮ ਸਿੰਘ ਜੀ ਦਾ ਉਸ ਸਮੇਂ ਸ਼੍ਰੋਮਣੀ ਕਮੇਟੀ ਵਿੱਚ ਪਾਸਕੂ ਤਾਕਤ ਰੱਖਣ ਵਾਲੇ ਕਾਬਜ਼ ਹੋਏ ਕਮਿਊਨਿਸਟ ਗਰੁੱਪ ਦੇ ਲੀਡਰ ਹੋਣ ਕਾਰਨ ਖਾਸ ਪ੍ਰਭਾਵ ਸੀ, ਉਨ੍ਹਾਂ ਸ਼੍ਰੋਮਣੀ ਕਮੇਟੀ ਵੱਲੋਂ ਇਹ ਟੀਕਾ ਛਪਾਉਣ ਦਾ ਉਦਮ ਵੀ ਕੀਤਾ ਸੀ। ਇਹ ਪ੍ਰਾਪਤੀ ਨਾ ਹੋਣ ਕਾਰਨ ਪ੍ਰੋ. ਵਰਿਆਮ ਸਿੰਘ ਜੀ ਨੇ ਹੀ ਇਕ ਕਿਤਾਬ ਛਾਪਣ ਵਾਲੀ ਫਰਮ ਤੋਂ ਜੋ ਪ੍ਰੋ. ਵਰਿਆਮ ਸਿੰਘ ਦੀਆਂ ਪੁਸਤਕਾਂ ਛਾਪਦੀ ਸੀ, ਇਹ ਟੀਕਾ ਛਪਵਾਇਆ। ਪ੍ਰੋ. ਸੰਤ ਸਿੰਘ ਸੇਖੋਂ ਦਾ ਕਥਨ ਠੀਕ ਹੈ, ਟੀਕੇ ਦੇ ਅਰਥਾਂ ਵਿੱਚ ਕਮਿਊਨਿਜ਼ਮ ਦਾ ਗੂੜ੍ਹਾ ਅਸਰ ਹੈ। ਇਹ ਅਸਰ ਬਹੁਤਾ ਉਨ੍ਹਾਂ ਥਾਂਵਾਂ ਉਤੇ ਮਿਲਦਾ ਹੈ ਜਿੱਥੇ ਕਈ ਸ਼ਬਦਾਂ ਦੀਆਂ ਉਥਾਨਕਾਂ ਜੋ ਬਾਣੀ ਦੇ ਵਾਕਾਂ ਨਾਲ ਤਾਣੇ ਪੇਟੇ ਵਾਂਗ ਓਤਪੋਤ ਹਨ, ਕੱਟ ਦਿੱਤੀਆਂ ਹਨ, ਕਈ ਥਾਂ ਜਿੱਥੇ ਲੋੜ ਸਮਝੀ ਉਥੇ ਆਪੇ ਹੀ ਘੜ ਲਈਆਂ ਹਨ। ਸ਼ਰਧਾ ਤੇ ਜਗਿਆਸਾ ਦੀ ਭਾਵਨਾ ਉਨ੍ਹਾਂ ਇਕ ਤਰ੍ਹਾਂ ਧੋ ਹੀ ਛੱਡੀ ਹੈ। ਜਿੱਥੇ ਮੂਲ ਤੁਕਾਂ ਵਿੱਚ ਲਗਾਂ-ਮਾਤਰਾਂ ਬਦਲਕੇ ਮਹਿਜ਼ ਆਪਣੇ ਕਲਪੇ ਵਿਆਕਰਣ ਦੇ ਨੁਕਤੇ ਤੋਂ ਅਰਥ ਕੀਤੇ ਹਨ। ਉਥੇ ਵਿਆਖਿਆ ਪੜ੍ਹਕੇ ਇੰਝ ਲਗਦਾ ਹੈ ਜਿਵੇਂ ਗੁਰੂ ਨਾਨਕ ਦੇਵ ਜੀ ਖ਼ਾਲਸਾ ਕਾਲਜ ਵਿੱਚ ਪ੍ਰੋਫੈਸਰ ਜੀ ਦੇ ਖੋਜ ਮਹਿਕਮੇ ਵਿੱਚ ਸਹਾਇਕ ਲੱਗੇ ਹੋਏ ਸਨ। ਗੁਰੂ ਜੀ ਬਾਣੀ ਇਕੱਠੀ ਕਰਦੇ ਰਹੇ ਫੇਰ ਸਾਰੇ ਭੇਦ ਦੇ ਉਹ ਪੋਥੀ ਪ੍ਰੋ. ਸਾਹਿਬ ਸਿੰਘ ਜੀ ਨੂੰ ਦੇ ਗਏ। ਅਗੋਂ ਉਨ੍ਹਾਂ ਕਿਸੇ ਨੂੰ ਉਹ ਪੋਥੀ ਦਿਖਾਈ ਨਹੀਂ। ਆਪ ਜੀ ਨੇ 'ਮੇਰਾ ਜੀਵਨ' ਵਿੱਚ ਲਿਖਿਆ ਹੈ ਕਿ, 'ਇਕ ਦਿਨ ਖ਼ਾਲਸਾ ਕਾਲਜ ਦੇ ਪ੍ਰੋਫੈਸਰ ਨੇ ਗੱਲ ਕਹੀ, ਜਿਵੇਂ ਆਪ ਨੇ ਆਪਣੀ ਜੀਵਨੀ ਵਿੱਚ ਦਿੱਤੀ ਹੈ: *'ਤੁਹਾਡੇ ਲੇਖ ਪੜ੍ਹ ਕੇ ਇੰਝ ਲਗਦਾ ਹੈ ਜਿਵੇਂ ਗੁਰੂ ਨਾਨਕ ਜੀ ਨੇ ਬਹੁਤ ਘੱਟ ਬਾਣੀ ਆਪਣੇ ਅਨੁਭਵ ਤੋਂ ਲਿਖੀ ਹੈ।* ਇਸ ਦੀ ਸਫਾਈ ਵਿਚ ਆਪ ਲਿਖਦੇ ਹਨ 'ਮੈਂ' 'ਆਦਿ ਬੀੜ' ਬਾਰੇ ਪੁਸਤਕ ਲਿਖੀ ਹੈ। ਆਦਿ ਬੀੜ ਬਾਰੇ ਆਪ ਦੀ ਲਿਖਤ ਪੁਸਤਕ ਵੱਖਰੀ ਚਰਚਾ ਦਾ ਵਿਸ਼ਾ ਹੈ, ਜਿਸ ਦਾ ਅਸੀਂ ਦੂਜੀ ਪੁਸਤਕ 'ਪੁਰਾਤਨ ਬੀੜਾਂ' ਦੇ ਇਤਿਹਾਸ ਵਿੱਚ ਵਿਸ਼ਲੇਸ਼ਣ ਕੀਤਾ ਹੈ। ਪ੍ਰੋ. ਸਾਹਿਬ ਸਿੰਘ ਜੀ ਨੇ ਕਮਿਊਨਿਸਟ ਪ੍ਰਭਾਵਾਂ ਹੇਠਾਂ ਨਵੀਂ ਵਿਆਖਿਆ ਪੱਧਤੀ ਨੂੰ ਜਨਮ ਦਿੱਤਾ ਹੈ, ਜੋ ਠੀਕ ਨਹੀਂ। ਇਸੇ ਕਾਰਨ ਭਗਤਾਂ ਬਾਰੇ ਆਪ ਜੀ ਦੇ ਕੀਤੇ ਅਰਥਾਂ

ਨਾਲ ਵਿਆਖਿਆ ਮੇਲ ਨਹੀਂ ਖਾਂਦੀ। ਏਸੇ ਨਜ਼ਰੀਏ ਕਾਰਨ ਉਨ੍ਹਾਂ ਨੂੰ ਆਪਣੀਆਂ ਪਹਿਲਾਂ ਲਿਖੀਆਂ ਰਾਵਾਂ ਭੀ ਕੱਟਣੀਆਂ ਪਈਆਂ ਕਿਸੇ ਥਾਂ ਮੋਨ ਭੀ ਧਰਨਾ ਪਿਆ। ਕੰਮਿਊਨਿਜ਼ਮ ਦੇ ਪ੍ਰਭਾਵ ਹੇਠਾਂ ਬੇਸ਼ਕ ਕ੍ਰਿਸ਼ਨ ਭਗਤੀ ਵਾਲੇ ਸ਼ਬਦ *'ਓਹੁ ਗਰੀਬ੍ਹ ਮੋਹ ਭਾਵੈ'* ਜਿਹੇ ਲੇਖਾਂ ਰਾਹੀਂ ਭਰਪੂਰ ਜ਼ੋਰ ਲਗਾਕੇ ਕ੍ਰਿਸ਼ਨ ਭਗਤੀ ਨੂੰ ਆਪ ਜੀ ਨੇ ਜਾਇਜ਼ ਠਹਿਰਾਇਆ ਹੈ, ਕਿ ਕ੍ਰਿਸ਼ਨ ਜੀ ਗਰੀਬਾਂ ਦੇ ਹਮਦਰਦ ਸਨ, ਪਰ ਭਗਤਾਂ ਦੇ ਵਿਕਾਸ ਦੇ ਪੱਖ ਨੂੰ ਨਹੀਂ ਪਛਾਣਿਆਂ। ਭਗਤ ਜਨ ਤਾਂ ਬੁੱਧ ਬਦਲ ਜਾਣ ਤੋਂ ਰਾਏ ਬਦਲ ਕੇ ਜੋ ਕ੍ਰਿਸ਼ਨ ਪੱਖੀ ਸਨ, ਕ੍ਰਿਸ਼ਨ ਵਿਰੋਧੀ ਹੋ ਟਕਰੇ ਸਨ? *'ਤੁਮ ਜੁ ਕਹਤ ਹਉ ਨੰਦ ਕਾ ਨੰਦਨੁ ਨੰਦੁ ਸੁ ਨੰਦਨੁ ਕਾਕੋ ਰੇ'//* ਪਰ ਆਪ ਜੀ ਕ੍ਰਿਸ਼ਨ ਜੀ ਦਾ ਗੁਣਗਾਨ ਕਰਦੇ ਹੀ ਜਾ ਰਹੇ ਹਨ।

ਮੇਰੀ ਜੀਵਨ ਕਹਾਣੀ ਵਿੱਚ ਆਪ ਜੀ ਨੇ (ਸਫ਼ਾ ੧੯੬) ਉਤੇ ਲਿਖਿਆ ਹੈ :

ਮੈਂ ਸ਼੍ਰੋਮਣੀ ਕਮੇਟੀ ਪਾਸ ਅਰਜ਼ੀ ਭੇਜੀ ਹੈ ਕਿ ਇਹ ਟੀਕਾ ਮੇਰੀ ਸਾਰੀ ਉਮਰ ਦੀ ਮਿਹਨਤ ਹੈ, ਇਸ ਨੂੰ ਛਾਪਣਾ ਪੰਥ ਦੀ ਸ਼੍ਰੋਮਣੀ ਜਥੇਬੰਦੀ ਦਾ ਹੀ ਕੰਮ ਹੈ। ਸ਼੍ਰੋਮਣੀ ਕਮੇਟੀ ਦਾ ਪ੍ਰਚਾਰ ਕਮੇਟੀ ਦੀ ਇਕੱਤਰਤਾ ਮਾਸਟਰ ਤਾਰਾ ਸਿੰਘ ਜੀ ਦੇ ਮਕਾਨ ਉਤੇ ਹੋਈ, ਪਿਛੋਂ ਮੈਨੂੰ ਵੀ ਸੱਦਿਆ ਗਿਆ। ਖੈਰ ਮੈਂ ਗਿਆ, ਮਾਸਟਰ ਜੀ ਨੇ ਕਿਹਾ 'ਸਾਹਿਬ ਸਿੰਘ ਜੀ ਕਮੇਟੀ ਇਹ ਟੀਕਾ ਨਹੀਂ ਛਾਪ ਸਕਦੀ। ਮੈਂ ਫਤਹਿ ਬੁਲਾਕੇ ਟੁਰਨ ਲੱਗਿਆ। ਫੇਰ ਉਨ੍ਹਾਂ ਪੁਛਿਆ ਤੁਸੀਂ ਕੀ ਕਰੋਗੇ? ਮੈਂ ਕਿਹਾ ਤੁਸੀਂ ਆਪਣੀ ਜ਼ਿੰਮੇਵਾਰੀ ਨਿਭਾ ਦਿੱਤੀ ਹੈ ਇਹ ਕਾਫੀ ਹੈ, ਕਹਿਣ ਲੱਗੇ ਸਾਡੇ ਵੱਲੋਂ ਤੁਹਾਨੂੰ ਇਜਾਜ਼ਤ ਹੈ। ਉਨ੍ਹਾਂ ਕਿਹਾ ਸ਼੍ਰੋਮਣੀ ਕਮੇਟੀ ਤੋਂ ਮਾਇਕ ਮੱਦਤ ਲੈ ਲਵੋ ।"

ਆਪ ਦੇ ਲਿਖੇ ਵਾਰਤਾਲਾਪ ਤੋਂ ਪ੍ਰਗਟ ਹੈ ਸ਼੍ਰੋ. ਕਮੇਟੀ ਟੀਕਾ ਛਾਪਣ ਦੀ ਜ਼ਿੰਮੇਵਾਰੀ ਲੈਣ ਲਈ ਤਿਆਰ ਨਹੀਂ ਸੀ, ਪਰ ਮਾਇਕ ਸਹਾਇਤਾ ਦੇਣ ਲਈ ਤਿਆਰ ਸੀ। ਸ਼੍ਰੋਮਣੀ ਕਮੇਟੀ ਨੇ ਇਹ ਫੈਸਲਾ ਕਿਸੇ ਭਾਨੀ ਮਾਰ ਦੇ ਕਹਿਣ ਉਤੇ ਨਹੀਂ ਲਿਆ, ਉਨ੍ਹਾਂ ਟੀਕੇ ਦੇ ਗੁਣ ਦੋਸ਼ ਦੇਖ ਕੇ ਹੀ ਕੀਤਾ ਸੀ।

ਦੇਖਣਾ ਇਹ ਹੈ ਕਿ ਇਸ ਟੀਕੇ ਵਿਚ ਭਗਤਾਂ ਦੀ ਬਾਣੀ ਬਾਰੇ ਜੋ ਗ਼ਲਤ ਸਿੱਟੇ ਕੱਢੇ ਗਏ ਹਨ, ਏਨ੍ਹਾਂ ਨੂੰ ਗੁਰੂਘਰ ਦੇ ਦੋਖੀ ਅਧਾਰ ਬਣਾਕੇ ਹਾਨੀ ਨਾ ਪਹੁੰਚਾਉਣ ।

ਪ੍ਰੋਫੈਸਰ ਸਾਹਿਬ ਨੇ ਲਿਖਿਆ ਹੈ, ਕੋਈ ਬੰਦਾ ਜੀਉਂਦਾ ਹੋਵੇ ਇਕ ਮੰਤਰ ਨਾਲ ਉਹ ਠੀਕ ਕਰ ਦਿੰਦੇ ਸਨ। ਇਹ ਗੱਲ ਮੇਰੇ ਨਾਲ ਵੀ ਪਟਿਆਲੇ ਹੋਈ ਸੀ। ਮੈਨੂੰ ਉਨ੍ਹਾਂ ਮੰਤ੍ਰ ਭੀ ਲਿਖਾਇਆ ਸੀ। ਤਿੰਨ ਕੁ ਤੁਕਾਂ ਦਾ ਇਹ ਮੰਤਰ ਸੀ।

ਪ੍ਰੋਫੈਸਰ ਜੀ ਦੇ ਮੰਤਰ ਦੀ ਕਰਾਮਾਤ ਦੀ ਗੱਲ ਉੱਘੀ ਹੈ। ਉਹ ਕਹਿੰਦੇ ਸੀ ਯਕੀਨ ਮੈਨੂੰ ਭੀ ਨਹੀਂ ਪਰ ਇਹ ਮੰਤਰ ਕੰਮ ਕਰਦਾ ਹੈ । ਬੰਦੇ ਰਾਜ਼ੀ ਹੁੰਦੇ ਹਨ ।

ਗੁਰਬਾਣੀ, ਗੁਰੂ ਗ੍ਰੰਥ ਸਾਹਿਬ ਵਿੱਚ ਜੋ ਚਮਤਕਾਰੀ ਘਟਨਾਵਾਂ ਹਨ ਬਾਣੀ ਵਿੱਚ ਜੋ ਸ਼ਕਤੀ ਹੈ, ਉਸ ਉਪਰ ਆਪ ਜੀ ਭਾਵੇਂ ਯਕੀਨ ਨਾ ਵੀ ਕਰਦੇ ਹੋਣ ਗੁਰਮਤ ਪ੍ਰੇਮੀਆਂ ਨੂੰ ਉਨ੍ਹਾਂ ਦੀ ਵਿਆਖਿਆ ਨੂੰ ਮੁਖ ਨਹੀਂ ਰੱਖਣਾ ਚਾਹੀਦਾ। ਅਮਲ ਦੇਖਣਾ ਚਾਹੀਦਾ ਹੈ। ਜੇ ਉਨ੍ਹਾਂ ਦਾ ਮੰਤ੍ਰ ਫੁਰਦਾ ਸੀ ਕੰਮ ਕਰਦਾ ਸੀ ਤਦ ਕਰਾਮਾਤਾਂ ਵਰਤਦੀਆਂ ਹਨ, ਚਮਤਕਾਰ ਹੁੰਦੇ ਹਨ। ਗੁਰਬਾਣੀ ਦੀ ਸ਼ਕਤੀ ਕਲਾ ਵਰਤਾਉਂਦੀ ਹੈ ਜਿਵੇਂ ਉਨ੍ਹਾਂ ਦਾ ਸੱਪ ਵਾਲੇ ਮੰਤਰ ਦਾ ਚਮਤਕਾਰ ਵਰਤਦਾ ਰਿਹਾ ਇਹ ਉਨ੍ਹਾਂ ਦੀ ਲਿਖਤ ਤੋਂ ਪ੍ਰਮਾਣਿਤ ਹੈ।

# ਭਗਤ ਸੈਣ ਜੀ ਅਤੇ ਉਨ੍ਹਾਂ ਦੀ ਰਚਨਾ

ਨਾਭਾ ਜੀ ਦੀ ਭਗਤਮਾਲਾ ਵਿੱਚ ਰਾਮਾਨੰਦ ਜੀ ਦੇ ਬਾਰਾਂ ਚੇਲਿਆਂ ਦੀ ਸੂਚੀ ਹੈ- ਸੈਣ, ਪੀਪਾ ਅਤੇ ਧੰਨਾ ਜੀ ਦਾ ਨਾਮ ਉਸ ਵਿੱਚ ਆਉਂਦਾ ਹੈ:

*ਪੀਪਾ, ਭਾਵਾਨੰਦ, ਰੈਦਾਸ, ਧੰਨਾ, ਸੈਣ, ਸੁਰਸਰ ਕੀ ਧਰ ਹਰਿ ॥ (ਛਪਯ ੩੧)*

ਇਸ ਪੰਗਤੀ ਵਿੱਚ ਆਏ ਨਾਂਵਾਂ ਅੰਦਰੋਂ ਪੀਪਾ, ਧੰਨਾ, ਸੈਣ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਹੈ। (ਰਾਮਾਨੰਦ, ਕਬੀਰ, ਅਤੇ ਰਵਿਦਾਸ ਜੀ ਦੀ ਬਾਣੀ ਬਾਰੇ ਚਰਚਾ ਕੀਤੀ ਜਾ ਚੁੱਕੀ ਹੈ।) ਸੈਣ ਜੀ ਦੀ ਇੱਕ ਰਚਨਾ, 'ਕਬੀਰ ਰਵਿਦਾਸ ਸੰਬਾਦ' ਬਾਰੇ ਜਾਣਕਾਰੀ ਰਵਿਦਾਸ ਜੀ ਸੰਬੰਧੀ ਨਿਬੰਧ ਵਿੱਚ ਆ ਗਈ ਹੈ। ਸੈਣ ਜੀ ਦਾ ਇੱਕ ਪਦਾ ਗੁਰੂ ਗ੍ਰੰਥ ਸਾਹਿਬ ਜੀ ਦੇ ਧਨਾਸਰੀ ਰਾਗ ਵਿੱਚ ਆਇਆ ਹੈ:

*ਧੂਪ ਦੀਪ ਘ੍ਰਿਤ ਸਾਜਿ ਆਰਤੀ॥ਵਾਰਨੇ ਜਾਉ ਕਮਲਾ ਪਤੀ॥੧॥*
*ਮੰਗਲਾ ਹਰਿ ਮੰਗਲਾ॥ ਨਿਤ ਮੰਗਲੁ ਰਾਜਾ ਰਾਮ ਰਾਇ ਕੋ ॥੧॥ਰਹਾਉ॥*
*ਊਤਮੁ ਦੀਅਰਾ ਨਿਰਮਲ ਬਾਤੀ॥ ਤੁੰਹੀ ਨਿਰੰਜਨੁ ਕਮਲਾ ਪਾਤੀ॥*
*ਰਾਮਾ ਭਗਤਿ ਰਾਮਾਨੰਦੁ ਜਾਨੈ॥ ਪੂਰਨ ਪਰਮਾਨੰਦੁ ਬਖਾਨੈ॥*
*ਮਦਨ ਮੂਰਤਿ ਭੈ ਤਾਰਿ ਗੋਬਿੰਦੇ॥ ਸੈਨੁ ਭਣੈ ਭਜੁ ਪਰਮਾਨੰਦੇ॥ ੪॥੨॥(ਧਨਾਸਰੀ ਸੈਣ ਜੀ-੬੯੫)*

*ਪਦੇ ਦਾ ਭਾਵ ਅਰਥ ਹੈ:*

ਮੈਂ ਕਮਲਾਪਤੀ (ਮਾਇਆ ਦੇ ਮਾਲਕ) ਤੋਂ ਵਾਰਨੇ ਜਾਂਦਾ ਹਾਂ। ਮੇਰੇ ਲਈ ਆਰਤੀ ਦੀ ਸਮੱਗਰੀ, ਧੂਪ ਦੀਪ ਘ੍ਰਿਤ, ਆਰਤੀ ਦਾ ਸਾਜ਼ੋ ਸਮਿਆਨ, ਉਸ ਤੋਂ ਵਾਰੀ ਜਾਣਾ ਸਭਨਾ ਵਿੱਚ ਰਮੇ ਹੋਏ (ਰਾਮ) ਰਾਜਾ ਰਾਮ ਦੇ ਗੁਣ ਗਉਣੇ ਮੇਰੀ ਆਰਤੀ ਹੈ। ਉਤਮ ਦੀਅਰਾ ਨਿਰਮਲ ਬਾਤੀ ਮੇਰਾ ਸਭੇ ਕੁਝ ਓਹੋ, ਮਾਇਆ ਤੋਂ ਰਹਿਤ-ਨਿਰੰਜਨ-ਹਰੀ ਤੂੰ ਹੀ ਹੈ। ਤੂੰ ਹੀ ਮਾਇਆਧਾਰੀ (ਕਮਲਾਪਤੀ) ਹੈ। *ਨਿਰਗੁਣ ਆਪ ਸਰਗੁਣ ਭੀ ਓਹੀ)* 'ਰਾਮ' ਦੀ ਭਗਤੀ ਰਾਮਾਨੰਦ ਜਾਣਦੇ ਹਨ, (ਪਰ) ਤੇਰੀ ਪ੍ਰਾਪਤੀ ਦੇ ਪਰਮਅਨੰਦ ਨੂੰ ਕੌਣ ਬਖਾਨੇ? ਕੋਈ ਕਿਵੇਂ ਕਹਿ ਸਕਦਾ ਹੈ। ਹੇ ਸੁੰਦਰ (ਮਦਨ) ਮੂਰਤਿ, (ਸਰਬ ਸੁੰਦਰਤਾ ਦੇ ਧਾਰਨੀ) ਗੋਬਿੰਦ ਜੀਓ। ਮੈਨੂੰ ਭਵ ਸਾਗਰ ਤੋਂ ਤਾਰ ਲਵੋ ਸੈਣ, ਤੇਰਾ ਭਜਨ ਗਾਉਂਦਾ ਹੋਇਆ, ਪਰਮ ਅਨੰਦ ਦਾ ਰਸ ਮਾਣਦਾ ਰਹਾਂ।

ਇਸ ਸ਼ਬਦ ਵਿੱਚ 'ਰਾਮਾਨੰਦ' ਦਾ ਨਾਮ ਆਇਆ ਹੈ। ਜੋ ਸੱਜਣ ਰਾਮਾਨੰਦ, ਇੱਕ ਹਸਤੀ ਤੋਂ ਵਿਲੱਖਣ ਅਰਥ ਕਰਦੇ ਹਨ-ਰਾਮਾ-ਅਨੰਦ-ਪ੍ਰਮਾਤਮਾ ਦੇ ਮੇਲ ਦਾ ਅਨੰਦ, ਉਨ੍ਹਾਂ ਦਾ ਨਿਸ਼ਾਨਾ ਇੱਕ ਹੁੱਜਤ ਤੋਂ ਬਚਾਉ ਕਰਨਾ ਹੈ, ਕਿ ਰਾਮਾਨੰਦ ਜੀ ਦਾ ਨਾਮ ਵਿੱਚ ਆ ਜਾਣ ਕਾਰਨ, ਇਹ ਆਰਤੀ 'ਰਾਮਾਨੰਦ' ਅੱਗੇ ਹੀ ਕੀਤੀ ਨਾ ਸਮਝੀ ਜਾਵੇ।

ਭਗਤ ਬਾਣੀ ਬਾਰੇ ਵਿਰੋਧੀ ਭਾਵ ਰੱਖਣ ਵਾਲੇ ਸੱਜਣ, 'ਰਾਮਾਨੰਦ' ਦਾ ਨਾਮ ਆ ਜਾਣ ਕਾਰਨ ਇਸ ਉੱਤੇ ਵਿਰੋਧੀ ਦਲੀਲਾਂ ਦੇ ਪੈਰ ਟਿਕਾਉਂਦੇ ਹਨ। ਉਨ੍ਹਾਂ ਦਾ ਮਤ ਹੈ, 'ਸੈਣ ਨੇ ਇਹ ਆਰਤੀ ਆਪਣੇ ਗੁਰੂ ਰਾਮਾਨੰਦ ਜੀ ਦੀ ਕੀਤੀ ਹੈ ਨਾ ਕਿ ਪਾਰਬ੍ਰਹਮ ਪ੍ਰਮੇਸ਼ਰ ਦੀ।

ਪ੍ਰੰਭੂ, ਤੂੰ ਹੀ ਨਿਰੰਜਨ ਕਮਲਾਪਤੀ; ਤੁਕ ਤੋਂ ਸਪੱਸ਼ਟ ਹੈ, ਸੈਣ ਜੀ ਆਰਤੀ ਰਾਮਾਨੰਦ ਜੀ ਦੀ ਨਹੀਂ ਨਿਰੰਜਨ ਦੀ ਕਰ ਰਹੇ ਹਨ, ਨਿਰੰਜਨ ਸ਼ਬਦ ਦੀ ਵਰਤੋਂ ਏਥੇ ਮਾਇਆ ਦੇ ਪਤੀ ਵਿਸ਼ਨੂੰ ਦੇ ਸੰਕੇਤ ਰਾਹੀਂ ਕੀਤੀ ਹੈ। ਜਿਨ੍ਹਾਂ ਦਾ ਕਮਲਾਪਤੀ ਨਾਮ ਵੀ ਕਿਹਾ ਜਾਂਦਾ ਹੈ।

'ਸੰਤ ਕਬੀਰ' ਗ੍ਰੰਥ ਦੇ ਲੇਖਕ, ਰਾਮ ਕੁਮਾਰ ਵਰਮਾ ਨੇ 'ਸਰਬ ਗੁਣੀ' ਗੁਟਕੇ ਦੇ ਰੂਪ ਵਿੱਚ ਆਪਣੇ ਕੋਲ ਇੱਕ ਗ੍ਰੰਥ ਦਸਿਆ ਹੈ। ਇਸ ਦੀ ਇੱਕ ਕਾਪੀ ਨਾਗਰੀ ਪ੍ਰਚਾਰਣੀ ਸਭਾ ਦੀ ਲਾਇਬਰੇਰੀ ਕਾਂਸ਼ੀ' ਵਿੱਚ ਭੀ ਸੰਭਾਲੀ ਮਿਲਦੀ ਹੈ। ਮੈਨੂੰ ਪ੍ਰਾਪਤ ਹੋਈ ਗੁਰੂ ਨਾਨਕ ਜੀ ਦੀ ਪੁਰਾਤਨ ਜਨਮ ਸਾਖੀ ਦੇ ਨਾਲ, ਜਿਸ ਦੇ ਪਿੱਛੋਂ ਕਈ ਗੋਸ਼ਟਾਂ ਅਤੇ ਭਗਤਾਂ ਦੀ ਵਾਧੂ ਬਾਣੀ ਵੀ ਹੈ, ਜਿਨ੍ਹਾਂ ਵਿੱਚ ਕਬੀਰ ਜੀ ਦੇ ਉਹ ਸਲੋਕ ਵੀ ਹਨ, ਜੋ ਭਾਈ ਪੈਧੇ ਵਾਲੀ ਬੀੜ ਵਿੱਚ ਮਿਲਦੇ ਹਨ। ਪੱਤਰਾ (ਸਫ਼ੇ ਨਹੀਂ) ੬੩੮ ਤੱਕ ਇਹ ਗੋਸ਼ਟੀ ਹੈ, ਆਰੰਭ ਵਿੱਚ ਸੂਚਨਾ ਲਿਖੀ ਹੈ- ਗੋਸ਼ਟ ਕਬੀਰ ਤਥਾ ਰਵਿਦਾਸ ਨਾਲ ਹੋਈ, ਪਹਿਲੇ ਪਦੇ ਵਿੱਚ ਰਵਿਦਾਸ ਜੀ ਕਬੀਰ ਜੀ ਨੂੰ ਪ੍ਰਸ਼ਨ ਕਰਦੇ ਹਨ:

*ਸੁਨ ਕਬੀਰ ਰਵਿਦਾਸ ਕਹਹੂ ਹੈ ਤੁਮ ਕਹੀਅਹੁ ਬ੍ਰਹਮ ਗਿਆਨੀ ।*
*ਬ੍ਰਹਮ ਬ੍ਰਹਮ ਕਰ ਭਰਮ ਭੁਲਾਨੇ ਤਤ ਬਸਤ ਨਹੀਂ ਜਾਨੀ ।*
*ਤਤੁ ਹਮਾਰੋ ਨੰਦ ਕੇ ਨੰਦਨ ਪ੍ਰਗਟ ਭਏ ਜਗ ਮਾਹੀ ॥*
*ਤੁਮਰਾ ਬ੍ਰਹਮ ਕਿਨੈ ਨਹੀਂ ਦੇਖਿਆ? ਤੁਮ ਲਾਜ ਮਰਤ ਕਿਉ ਨਾਹੀਂ ?*

ਸਰਗੁਣ ਵਾਦੀਆਂ ਵੱਲੋਂ ਇਹ ਪ੍ਰਸ਼ਨ, ਨਿਰਗੁਣਵਾਦੀਆਂ ਉੱਤੇ ਆਮ ਤੌਰ ਤੇ ਹੀ ਕੀਤਾ ਜਾਂਦਾ ਰਿਹਾ ਹੈ। ਜੋ ਨਿਰਗੁਣ ਦਿਸਦਾ ਨਹੀਂ, ਜਿਸ ਦੀ ਲੀਲਾ ਦਾ ਕੋਈ ਕਰਤੱਵ ਸਾਹਮਣੇ ਨਹੀਂ, ਉਹ ਬ੍ਰਹਮ ਕਿਵੇਂ? ਨਿਰਗੁਣ ਕੌਣ ਦੇਸ ਕੇ ਬਾਸੀ'। ਕਬੀਰ ਜੀ ਜਵਾਬ ਦਿੰਦੇ ਹਨ: ਸੈਣ ਜੀ ਲਿਖਦੇ ਹਨ:-

*ਰਵਿਦਾਸ, ਬ੍ਰਹਮ ਗਿਆਨ ਬਿਨ ਬ੍ਰਹਿਮ ਧਿਆਨ ਬਿਨ ਹਿਰਦਾ ਸ਼ੁਧ ਨ ਹੋਈ ॥*
*ਏਕੋ ਬ੍ਰਹਮ ਸਗਲ ਮਹਿ ਵਰਤੈ ਦੂਜਾ ਅਵਰ ਨ ਕੋਈ ॥*
*ਜੋ ਠਾਕਰ ਤੁਮ ਹੀ ਕਰ ਜਾਨਿਆ, ਤਿਨ ਭੀ ਬ੍ਰਹਮ ਨ ਚਾਖਿਆ ।*
*ਸਬਦ ਅਤੀਤ ਏਕੋ ਹੈ ਬਿਨ ਗੁਰ ਕਿਨੇ ਨ ਲਖਿਆ ॥*

ਅੰਤਮ ਪਦ ਹੈ:-

*ਪਥਰ ਪੋਟ ਬਿਮਲ ਜਲ ਤਾਰਹੁ ਗੁਰ ਖੋਜਹੁ ਦੋ ਸੂਰਾ ॥*
*ਜੇ ਗੁਰ ਮਿਲੈ ਤਾ ਸਹਸਾ ਬਿਨਸੈ ਅਨਹਦ ਵਾਜੇ ਤੂਰਾ ।*
*ਅਨਹਦ ਵਾਜੇ ਤਾਂ ਮਨੂਆ ਲਾਗੈ ਸੋਗ ਬਿਓਗ ਬਿਨਾਸੇ ॥*
*ਕਹੈ ਕਬੀਰ ਸੁਨਹੁ ਰਵਿਦਾਸਾ ਸਭਿ ਕਾਰਜ ਅਹਿਰਾਸੇ ॥੭੦॥*
*ਗੋਸਟ ਸੰਪੂਰਨ ਹੋਈ ।*
*ਦੇਵੀ ਸੈਨ ਰਵਿਦਾਸ ਕਬੀਰੈ ਚਹੁੰ ਮਿਲ ਅੰਮ੍ਰਿਤ ਮਥਿਆ ॥*
*ਕਹਿਤ ਪੁਨੀਤ ਸੁਨਤੇ ਪਵਿਤੁ ਜਪੰਦਿਆਂ ਕੁਲ ਤਾਰਿਆ ॥*
*ਤਿਨ ਜੀਤਾ ਸਭਿ ਸੰਸਾਰ ਜਿਨ ਮਨੂਆ ਮਾਰਿਆ॥ ਬੋਲਹੁ ਜੀ ਵਾਹਿਗੁਰੂ॥(ਪਤਰਾ ੬੪੫)*

ਜਿਸ ਹੱਥ ਲਿਖਤ ਵਿੱਚੋਂ ਨਕਲ ਕੀਤੀ ਹੈ, ਉਸਦੇ ਪਤਰਾ, ੪੨੪ ਦੇ ਖਬੇ ਪਾਸੇ ਗੁਰੂ ਸਾਹਿਬਾਨ ਦੇ ਸੰਮਤ ਲਿਖਕੇ ਹੇਠਾਂ ਪਤਰਾ ੨੯੯, ਉਤੇ ਲਿਖਤ ਹੈ- *ਤਿਨਾ- (ਅਜੀਤ*

*ਸਿੰਘ) ਕੇ ਪੁਤਰ ਗੁਰੂ ਹਠੀ ਸਿੰਘ ਜੀ ਤਿਨ ਕੋ ਬਖਸ਼ ਹੂਆ ਗੁਰੂ ਪਦ ਬਿਰਾਜਤੇ ਹੈ। ਮਹਲਾ ੧੨।। ਇਸ ਸੂਚਨਾ ਤੋਂ ਪੋਥੀ ਨਕਲ ਕਰਨ ਦਾ ਪਤਾ ਚਲਦਾ ਹੈ ਸੰਮਤ ੧੮੩੮ ਵਿੱਚ ਹਠੀ ਸਿੰਘ ਨੇ ਚਲਾਣਾ ਕੀਤਾ। ਉਸ ਤੋਂ ਪਹਿਲਾਂ ਪੋਥੀ ਲਿਖਣੀ ਆਰੰਭ ਹੋਈ।*

ਪਤਰਾ ੬੩੮ ਉੱਤੇ, ਅਜੀਤ ਸਿੰਘੀਆਂ ਦਾ ਪ੍ਰਸਿੱਧ ਕੀਤਾ ਇਹ ਵਾਕ ਹੈ, ਜਿਸਦੀਆਂ ਮੋਹਰਾਂ ਬਣਾਕੇ ਭੀ ਗ੍ਰੰਥਾਂ ਅਤੇ (ਬੀੜਾਂ) ਉੱਤੇ ਲਗਾਈਆਂ ਹੋਈਆਂ ਹਨ, ਵਾਕ ਇਸ ਤਰ੍ਹਾਂ ਲਿਖਿਆ ਹੈ:

*ਹਰਿਰਾਏ ਸਿਮਰ ਹਰਿ ਕ੍ਰਿਸ਼ਨ ਜੀ ਗੁਰੂ ਤੇਗ ਬਹਾਦਰ ਚੀਤ ।।*
*ਗੁਰੂ ਗੋਬਿੰਦ ਸਿੰਘ ਗੁਰੂ ਅਜੀਤ ਸਿੰਘ ਹਠੀ ਸਿੰਘ ਗੁਰੂ ਜਪੋ ਨੀਤ ।।*

ਇਹ ਜਨਮ ਸਾਖੀ ਕਿਉਂਕਿ ਬੁਰਹਾਨਪੁਰ ਲਿਖੀ ਗਈ ਸੀ, ਏਥੇ ਕਬੀਰ ਪੰਥੀਆਂ ਦਾ ਇਕ ਪੁਰਾਣਾ ਤੇ ਵੱਡਾ ਕੇਂਦਰੀ ਡੇਰਾ ਭੀ ਹੈ, ਇਸ ਲਈ ਕਬੀਰ ਜੀ ਦੇ ਵਾਧੂ ਜਾਂ ਅਪ੍ਰਵਾਣ ਸਲੋਕ ਅਤੇ ਰਵਿਦਾਸ, ਕਬੀਰ ਜੀ ਦਾ ਸੰਬਾਦ, ਪੋਥੀ ਲੇਖਕ ਨੂੰ ਉਨ੍ਹਾਂ ਪਾਸੋ ਮਿਲਿਆ ਸਮਝਣਾ ਉਚਿਤ ਹੋਵੇਗਾ।

ਕਬੀਰ ਗ੍ਰੰਥ (ਸਫਾ ੬੨) ਦੇ ਲੇਖਕ ਰਾਮ ਕੁਮਾਰ ਵਰਮਾ ਨੇ ਕਬੀਰ, ਰਵਿਦਾਸ, ਸੈਣ ਜੀ ਦੇ ਸਮਕਾਲੀ ਹੋਣ ਦਾ ਪ੍ਰਮਾਣ ਤਾਂ ਇਸ ਰਚਨਾ ਨੂੰ ਮੰਨਿਆ ਹੀ ਹੈ। ਰਵਿਦਾਸ ਜੀ ਨੂੰ ਸਰਗੁਣਵਾਦ ਵਿੱਚੋਂ ਕੱਢਕੇ ਨਿਰਗੁਣਵਾਦ ਵੱਲ ਲਿਆਉਣ ਦੀ ਪ੍ਰੇਰਨਾ ਭੀ ਏਹੋ ਰਚਨਾ ਦੱਸੀ ਹੈ। ਰਵਿਦਾਸ ਜੀ ਦੀ ਸਰਗੁਣ ਵਾਦੀ ਬਾਣੀ ਅਵਤਾਰਾਂ ਬਾਰੇ ਰਚਨਾ ਜੋ ਪਹਿਲੀ ਅਵਸਥਾ ਦੇ ਪ੍ਰਮਾਣ ਹਨ, ਵਖੋ ਵੱਖਰੀਆਂ ਪੋਥੀਆਂ ਵਿੱਚ ਮਿਲਦੀ ਹੈ। ਇਹ ਭੀ ਕਿਹਾ ਹੈ ਕਬੀਰ ਜੀ ਵੱਲੋਂ ਕੁੱਝ ਨਿਰਗੁਣ ਬ੍ਰਹਮ ਦੀ ਲਖਤਾ ਪੂਰੇ ਸਤਿਗੁਰੂ ਤੋਂ ਹੁੰਦੀ ਹੈ, ਕਬੀਰ ਜੀ ਨੇ ਆਪਣੇ ਆਪ ਨੂੰ ਗੁਰੂ ਵਾਲੀ ਥਾਂ ਖੜਾ ਨਹੀਂ ਕੀਤਾ। ਨਾ ਹੀ ਰਵਿਦਾਸ ਜੀ ਨੇ ਕਬੀਰ ਜੀ ਨੂੰ "ਗੁਰੂ" ਕਿਹਾ ਹੈ। ਹਾਂ ਗੁਰ ਭਾਈ ਦੇ ਵਾਕ ਇੱਕ ਦੂਜੇ ਦੇ ਸੰਬੰਧ ਦਰਸਾਉਣ ਵਾਲੇ ਕਈ ਵਾਕਾਂ ਵਿੱਚ ਲਿਆਂਦੇ ਹਨ:

ਰੈਦਾਸ ਕਹੈ ਜੀ :

*ਤੁਮ ਸਾਚੀ ਕਹੀ ਸਹੀ ਸਤਬਾਦੀ ਸਬਲਾ ਸਜਿਯਾ ਲਗਾਈ ।।*
*ਸਬਲ ਸਿਬਾਰਿਆ ਨਿਵਲਾ ਤਾਰਯਾ ਸੁਨੋ ਕਬੀਰ ਗੁਰ ਭਾਈ ।।੩੫।।*

ਕਬੀਰ ਕਹੈ ਜੀ:

*ਭਰਮ ਹੀ ਡਾਰ ਦੇ ਕਰਮ ਹੀ ਡਾਰ ਦੇ ਜਾਰਦੇ ਜੀਵਕੀ ਦੁਬਿਧਾਈ ।।*
*ਆਤਮ ਰਾਮ ਕਰੈ ਬਿਸਰਾਮਾ ਹਮ ਤੁਮ ਦੋਨੋ ਗੁਰਭਾਈ ।।੬੬।।*

'ਰਾਮਕੁਮਾਰ ਜੀ ਨੇ ਲਿਖਿਆ ਹੈ, 'ਯਹਿ ਸੈਨ' ਵਹੀ ਹੈ ਜਿਨ ਕਾ ਨਿਰਦੇਸ਼ ਨਾਭਾ ਦਾਸ ਜੀ ਨੇ ਕੀਆ ਹੈ, ਵੇ ਕਬੀਰ ਔਰ ਰਵਿਦਾਸ ਕੇ ਸਮਕਾਲੀ ਰਹੇ ਹੋਂਗੇ'।

ਰਵਿਦਾਸ ਕਬੀਰ ਜੀ ਸੰਬੰਧੀ ਸਮਕਾਲੀ ਹੋਣ ਦੇ ਨਾਲ ਨਾਲ ਲੰਮੀ ਚਰਚਾ ਦੇ ਪ੍ਰਸੰਗ ਕਬੀਰ ਪੰਥੀ ਗ੍ਰੰਥਾਂ ਵਿੱਚ ਥਾਂ ਥਾਂ ਮਿਲਦੇ ਹਨ ਕਬੀਰ ਜੀ ਦੇ, ਸਮਰਥ ਤੀਰਥ' ਗ੍ਰੰਥ ਦੇ ਸਫਾ ੧੬ ਉੱਤੇ ਬਨਾਰਸ ਵਿੱਚ ਕਬੀਰ ਜੀ ਦੀਆਂ ਯਾਦਗਾਰੀ ਥਾਂਵਾਂ ਦੇ ਪ੍ਰਸੰਗਾਂ ਵਿੱਚ ਹਵਾਲਾ ਦੇ ਆਏ ਹਾਂ।

ਰਵਿਦਾਸ ਜੀ ਦੇ ਕਬੀਰ ਜੀ ਦੇ ਸਮਕਾਲੀ ਹੋਣ ਦੇ ਪ੍ਰਮਾਣ ਸੰਬੰਧਿਤ ਭਗਤਾਂ ਦੇ

ਪ੍ਰਸੰਗਾਂ ਵਿੱਚ ਆਮ ਤੌਰ ਤੇ ਪਾਏ ਜਾਂਦੇ ਹਨ। ਕਬੀਰ ਸਾਹਿਤ ਦੀ ਭੂਮਿਕਾ ਰਾਮ ਰਤਨ ਰਤਨਾਗਰ ਐਮ. ਏ. ਡੀ. ਫਿਲ ੧੯੫੦ ਵਿੱਚ ਛਪੀ ਪੁਸਤਕ ਵਿੱਚ ਲਿਖਿਆ ਹੈ:

*ਕਬੀਰ ਨੇ ਕੋਈ ਸੰਪਰਦਾਇ ਨਹੀਂ ਚਲਾਇਆ, ਨਾ ਰੈਦਾਸ ਨੇ। ਪ੍ਰੰਤੂ ਉਨ ਕੇ ਬਾਦ ਕਬੀਰ-ਪੰਥ ਔਰ ਰੈਦਾਸ ਪੰਥ ਖੂਬ ਚਲੇ। ਕਬੀਰ ਪੰਥ ਕੀ ਸਾਖ ਯੇ ਪੁਰਸਖਾਏ ਬਨ ਗਈ। ਅਨ ਗੁਰ ਭਾਈਓਂ ਕੇ ਪੰਥ ਨਹੀਂ ਚਲੇ, ਵੇ ਆਜ ਭੀ ਅਪਨੇ ਸਵੰਤਤਰ ਵਯਕਤੱਤਵ ਕੇ ਸਹਾਰੇ ਹੀ ਪ੍ਰੇਮ ਔਰ ਸ਼ਰਧਾ ਪਾ ਰਹੇ ਹੈਂ। ਕਬੀਰ ਕਾ ਛੇਤ੍ਰ ਅਵਧ ਰਹਾ। ਯਦਯਪ ਵੇ ਪੰਜਾਬ ਤਕ ਗਏ ਜਾਨ ਪੜਤੇ ਹੈਂ। ਰੈਦਾਸ ਕੇ ਵਿਸੇਖ ਛੇਤ੍ਰ ਰਾਜਸਥਾਨ ਰਹਾ, ਵਹਾਂ ਰੈਦਾਸੀ ਮਹੰਤੋਂ ਕੀ ਗੱਦੀ ਚਲ ਪੜੀ। ਹਿੰਦੂ ਰਾਜੋਂ ਮੇਂ ਵੇ ਸਵਤੰਤਰ ਮੰਤ ਫਲੇ ਫੂਲੇ। ਚਿਤੌੜ ਕੀ ਰਾਨੀ ਝਾਲੀ (ਮੀਰਾ ਕੀ ਪਰ ਸਾਸ) ਰੈਦਾਸ ਕੀ ਸ਼ਿਸ਼ ਰਹੀਂ ਹੋਗੀ। ਮੀਰਾ ਕੇ ਕਾਵਯ ਮੇਂ ਰੈਦਾਸ ਕਾ ਨਾਮ ਸਮਯਕ ਰੂਪ ਸੇ ਲੀਯਾ ਜਾਤਾ ਹੈ। ਮੀਰਾਂ ਪਰ ਰੈਦਾਸ ਕਾ ਪ੍ਰਭਾਵ ਸੂਚਤ ਕਰਤਾ ਹੈ ਕਿ ੧੬੦੦ ਬਿ. ਮੇ ਰੈਦਾਸੀ ਸੰਤ ਮਤ ਕੀ ਪ੍ਰਧਾਨਤਾ ਥੀ। (ਸਫਾ ੨੯ ਕਬੀਰ ਸਾਹਿਤ ਕੀ ਭੂਮਿਕਾ)*

### *ਮਹਾਂਰਾਸ਼ਟਰ ਅਤੇ ਸੈਣ ਜੀ:*

ਸੈਣ ਭਗਤ ਬਾਰੇ, ਪੂਨੇ ਦੀ 'ਸਾਰਥੀ ਪ੍ਰਕਾਸ਼ਨ' ਵੱਲੋਂ ਮਰਾਠੀ ਵਿੱਚ ਪੁਸਤਕ ਛਾਪੀ ਮਿਲਦੀ ਹੈ। ੨੬.੯.੯੩ ਨੂੰ ਪੰਡਰ ਪੁਰ ਦੀ ਯਾਤਰਾ ਸਮੇਂ ਸੈਣ ਜੀ ਦੇ ਪ੍ਰੇਮੀ ਸਾਨੂੰ ਸੈਣ ਜੀ ਦੀ ਯਾਦ ਵਿੱਚ ਬਣਾਏ ਗਏ ਸਥਾਨ ਵਿੱਚ ਲੈ ਗਏ, ਉਸ ਸਥਾਨ ਨੂੰ ਉਹ ਸੱਜਣ 'ਸੈਣ ਮੰਦਰ' ਕਹਿੰਦੇ ਸਨ। ਉਨ੍ਹਾਂ ਇੱਕ ਮਰਾਠੀ ਵਿੱਚ ਛਾਪੀ ਪੁਸਤਕ ਸਾਨੂੰ ਭੀ ਦਿੱਤੀ: ਲੇਖਕ, ਸ੍ਰੀ ਮਾਨ ਅਤੇ ਸ੍ਰੀਮਤੀ ਗੋਸਾਂਬੀ ਜੀ ਹਨ। ਇਸ ਪੁਸਤਕ ਵਿੱਚ ਸੈਣ ਜੀ ਦੇ ਨਾਮ ਉੱਤੇ ਮਰਾਠੀ ਵਿੱਚ ਮਿਲਦੇ ਅਭੰਗਾਂ (ਗੀਤਾਂ) ਅਤੇ ਜੀਵਨ ਦੇ ਪ੍ਰਸੰਗ ਲਿਖੇ ਹਨ।

ਸੈਣ ਜੀ ਨੂੰ (ਸਫਾ ੧੪) ਰਾਮਾਨੰਦੀ ਭਗਤਾਂ ਦੀ ਸ਼ਾਖ ਵਿੱਚ ਰੱਖਿਆ ਹੈ। ਨਾਮਦੇਵ ਜੀ ਨੂੰ ਭੀ ਰਾਮਾਨੰਦ ਸਮਕਾਲੀਆਂ ਵਿੱਚ ਦਸਕੇ ਸੈਣ ਜੀ ਨਾਮਦੇਵ ਦੇ ਸਾਥੀ ਤੇ ਭਗਤਾਂ ਵਿੱਚ ਉੱਤਰਾਧਿਕਾਰੀ ਦੱਸੇ ਹਨ। ਪਰਸ਼ੂ ਰਾਮ ਚਤੁਰਵੇਦੀ ਨੇ ਸੈਣ ਜੀ ਬਾਰੇ ਖੜ੍ਹੇ ਹੋਏ ਤਿੰਨ ਮੱਤਾਂ ਬਾਰੇ ਚਰਚਾ ਕੀਤੀ ਹੈ।

*ਪਹਿਲਾ ਮੱਤ ਹੈ:* ਸੈਣ ਜੀ ਬਿਦਰ ਦੇ ਰਾਜੇ ਦੀ ਸੇਵਾ ਵਿੱਚ ਲਗੇ ਹੋਏ ਸੀ। ਇਹ ਓਹੋ ਬਿਦਰ ਹੈ ਜਿੱਥੇ ਦੇ ਇੱਕ ਮੁਸਲਮਾਨ ਸੁਲਤਾਨ ਵੱਲੋਂ ਕੁੱਝ ਲੋਕ ਨਾਮਦੇਵ ਜੀ ਦੇ ਸਤਾਏ ਜਾਣ ਦੀ ਕਥਾ ਜੋੜਦੇ ਹਨ। ਬਿਦਰ ਨਾਮ ਦੇ ਬ੍ਰਹਿਮਣੀ, ਅਮਲ ਵਿੱਚ ਮਹਾਂ ਜਨੂੰਨੀ, ਮੁਸਲਮਾਨੀ ਸਲਤਨਤ ਵਿੱਚ ਕੋਈ ਕਦੇ ਹਿੰਦੂ ਰਾਜਾ ਏਨ੍ਹਾਂ ਸਮਿਆਂ ਵਿੱਚ ਹੋਇਆ ਨਹੀਂ। ਮੁਸਲਮਾਨ ਤਅੱਸਬੀ ਸਨ, ਇਸ ਲਈ ਸੈਣ ਜੀ ਦਾ ਬਿਦਰ ਦੇ ਰਾਜੇ ਦਾ ਸੇਵਕ ਹੋਣਾ ਇਕ ਕਲਪਨਾ ਤੋਂ ਵੱਧ ਕੁੱਝ ਨਹੀਂ।

*ਦੂਜਾ ਮੱਤ:* ਸੈਣ ਨਾਈ ਦਾ ਵਾਧਵ ਗੜ੍ਹ ਦੇ ਨਰੇਸ਼ ਦਾ ਸੇਵਕ ਹੋਣ ਦਾ ਹੈ। ਰਾਮਾਨੰਦ ਜੀ ਦੇ ੧੨ ਚੇਲਿਆਂ ਵਿੱਚ ਸੈਣ ਜੀ ਦੀ ਗਿਣਤੀ ਭਗਤੀ ਮਤ ਦੇ ਗ੍ਰੰਥਾਂ, ਭਗਤਾਂ ਦੀਆਂ ਭਗਤ ਮਾਲ ਆਦਿਕ ਗ੍ਰੰਥਾਂ ਵਿਚ ਕੀਤੀ ਜਾਂਦੀ ਹੈ। ਇਕ ਪੂਰਾ ਛਪਯ ਨਾਭਾ ਜੀ ਦੀ ਭਗਤ ਮਾਲਾ ਵਿਚ ਆਉਂਦਾ ਹੈ, ਜਿਸ ਵਿਚ ਸੈਣ ਜੀ ਦੇ ਜੀਵਨ ਦਾ ਪ੍ਰੀਚਯ ਦਿੱਤਾ ਹੈ:

*ਬਿਦਿਤ ਬਾਤ ਜਗ ਜਾਨੀਐ, ਹਰਿ ਭਯੋ ਸਹਾਇਕ ਸੈਨ ਕੇ ॥*

*ਪ੍ਰਭੁਦਾਸ ਕੇ ਕਾਜ ਰੂਪ ਨਾ ਪਤਿ ਕੋ ਕੀਨੋ ॥*
*ਛਿਪ੍ਰ ਛੁਡਹਰੀ ਗਹੀ, ਪਾਨਿ ਦਰਪਨ ਤਹ ਲੀਨੋ ॥*
*ਤਾਦਿਸ ਹੈ ਤਿਹਿ ਕਾਲ ਭੂਪ ਕੇ ਤੇਲ ਲਗਾਯੋ ॥*
*ਉਲਟਿ ਰਾਵ ਭਯੋ ਸਿਸਯ ਪ੍ਰਗਟ ਪਰਚੋ ਜਬ ਪਾਯੋ ॥*
*ਸਯਾਮ ਰਹਿਤ ਸਨਮੁਖ ਸਦਾ, ਜਯੋ ਬੱਛਾ ਹਿਤ ਧੇਨ ਕੇ ॥*
*ਬਿਦਿਤ ਬਾਤ ਜਗ ਜਾਨਿਯੇ, ਹਰਿ ਭਯੇ ਸਹਾਯਕ ਸੈਨ ਕੇ ॥੬੩॥*

ਇਸ ਛਪਯ ਦੇ ਹੇਠਾਂ ਫੁਟ ਨੋਟ ਹੈ, ਬਿਕ੍ਰਮੀ ਪੰਦਰ੍ਹਵੀਂ ਸ਼ਤਾਬਦੀ ਮੇਂ ਆਪ ਬਿਰਾਜਮਾਨ ਥੇ। (ਸਫਾ ੫੨੫)। ਭਗਤਮਾਲ ਨੇ ਸੈਣ ਜੀ ਦੀ ਕਹਾਣੀ ਇਸ ਤਰ੍ਹਾਂ ਦਿੱਤੀ ਹੈ:

*ਸ੍ਰੀ ਸੇਨ ਭਗਤ ਜੀ ਕਾ ਨਿਵਾਸ ਬਧੇਲ ਖੰਡ ਵਾਧਵ ਗੜ੍ਹ ਮੇ ਥਾ। ਆਪਕੀ ਆਸਾ ਸੰਤ ਸੇਵਾ ਮੇਂ ਲਗੀ ਰਹਿਤੀ ਥੀ। ਏਕ ਦਿਨ ਰਾਜਾ ਬੀਰ ਸਿੰਘ ਕੋ ਤੇਲ ਲਗਾਨੇ ਕੇ ਲਿਏ ਚਲੇ ਰਸਤੇ ਮੇਂ ਬਹੁਤ ਸੰਤ ਮਿਲ ਗਏ, ਲੌਟ ਕੇ ਅਪਨੇ ਘਰ ਲਿਆਏ। ਰਾਜਾ ਕੀ ਭਯ, ਸੰਕਾ ਛੋਡ ਸੰਤੋਂ ਕੀ ਭਲੇ ਪ੍ਰਕਾਰ ਸੇਵਾ ਕਰਨੇ ਕੇ ਲਈ ਰਸੋਈ ਬਨਵਾਕੇ ਸੰਤੋਂ ਕੋ ਪ੍ਰਸ਼ਾਦ ਪਵਾਨੇ ਲਗੇ ।*

*ਸੈਨ ਭਗਤ ਕੀ ਪ੍ਰੀਤ ਦੇਖ ਕਰ ਪ੍ਰਭੂ ਸਿਯਾਮ ਸੁੰਦਰ ਜੀ ਨੇ, ਜੈਸਾ ਛਪਯ ਮੇਂ ਕਹ ਆਏ ਹੈਂ ਵੈਸਾ ਹੀ ਜਾ ਕੇ ਭਕਤ ਕੀ ਪ੍ਰੀਤ ਦੇਖ, ਵੈਸੇ ਹੀ ਜਾ ਕੇ ਰਾਜਾ ਕੀ ਸੇਵਾ ਕਰ ਪ੍ਰਸੰਨ ਕੀਯਾ।*

*ਸੰਤੋਂ ਕੀ ਸੇਵਾ ਕਰਨੇ ਪੀਛੇ ਸੈਨ ਭਗਤ ਰਾਜਾ ਕੇ ਸਮੀਪ ਚਲੇ। ਰਾਸਤੇ ਮੇਂ ਲੋਗੋਂ ਸੇ ਪੂਛਾ ਮਹਾਰਾਜ ਇਸ਼ਨਾਨ ਕਰ ਚੁਕੇ। ਤੋ ਤੇਲ ਕਿਸ ਨੇ ਲਗਾਯਾ। ਲੋਗੋਂ ਨੇ ਕਹਾ ਆਪ ਹੀ ਨੇ ਲਗਾਯਾ। ਸੁਨਕੇ ਭਗਤ ਜੀ ਕੇ ਮਨ ਮੇਂ ਬੜੇ ਅਸਚਰਯ ਹੂਆ....ਰਾਜੇ ਕੇ ਪੇਸ਼ ਹੋਏ ਤੋ ਰਾਜਾ ਬੋਲਾ, ਸੈਨ ਅਬ ਤੁਮ ਫਿਰ ਕੈਸੇ ਆਏ। ਸੈਨ ਜੀ ਨੇ ਹਾਥ ਜੋੜ ਪ੍ਰਾਰਥਨਾ ਕਰ ਬਿਲੰਬ ਹੋ ਗਯਾ. ਰਾਜਾ ਨੇ ਸਮਝਾ-ਸੈਣ ਕਾ ਰੂਪ ਧਾਰ ਭਗਵਾਨ ਹੀ ਆਏ ਥੇ। (ਸਫਾ ੪੨੯)*

ਗੁਰੂ ਗ੍ਰੰਥ ਸਾਹਿਬ ਵਿੱਚ ਇਸ ਕਥਾ ਦੇ ਚਮਤਕਾਰ ਕਰਕੇ ਸੈਣ ਜੀ ਦਾ ਸਤਿਕਾਰ ਨਹੀਂ, ਨਾਹੀ ਇਸਦਾ ਕੋਈ ਸੰਕੇਤ ਹੈ ਉਸਦੇ ਹਿਰਦੇ ਵਿੱਚ ਪਾਰ ਬ੍ਰਹਮ ਦੇ ਵਾਸ ਹੋਣ ਕਾਰਨ ਭਗਤਾਂ ਵਿੱਚ ਗਿਣਿਆ ਹੈ:

*ਸੈਨੁ ਨਾਈ ਬੁਤਕਾਰੀਆ ਓਹੁ ਘਰ ਘਰ ਸੁਣਿਆ ॥*
*ਹਿਰਦੇ ਵਸਿਆ ਪਾਰ ਬ੍ਰਹਮੁ ਭਗਤਾਂ ਮਹਿ ਗਣਿਆ ॥ (ਰਾਗ ਆਸਾ-੪੮੭)*

ਭਗਤ ਸੈਣ ਜੀ ਨਿਰਗੁਣ-ਸਰਗੁਣ ਦੋਵਾਂ ਸ਼ਕਤੀਆਂ ਦੇ ਧਾਰਨੀ ਪ੍ਰਮੇਸ਼ਵਰ ਅੱਗੇ ਆਰਤੀ ਕਰਦੇ ਹਨ। ਉਹ ਕਹਿੰਦੇ ਹਨ: ਮੈਂ ਗੁਰੂ ਕ੍ਰਿਪਾ ਨਾਲ ਨਿਰੰਜਨ ਦੀ ਭਗਤੀ ਨੂੰ ਜਾਣ ਲਿਆ ਹੈ। ਉਸਦੇ ਗੁਣ ਗਾਉਣ ਵਿਚ ਪਰਮ ਅਨੰਦ ਮਾਣਦਾ ਹਾਂ'।

ਇੱਕ ਭਗਤ ਦੀ ਸਰਗੁਣ ਤੋਂ ਨਿਰਗੁਣ ਤੱਕ ਦੀ ਯਾਤਰਾ ਦੀ ਸੂਚਨਾ ਇਸ ਇੱਕੋ ਹੀ ਪਦੇ ਵਿੱਚ ਮਿਲ ਜਾਂਦੀ ਹੈ।

ਆਰਤੀ ਵਿੱਚ ਨਿਰੰਜਨ ਦੇ ਗੁਣਾਂ ਦਾ ਗਾਇਨ ਹੈ। ਨਾਲ ਹੀ ਰਾਮਾਨੰਦ ਜੀ ਦਾ ਸਥਾਨ ਵੀ ਨਿਸ਼ਚਿਤ ਕਰ ਦਿੱਤਾ ਹੈ, 'ਕਬੀਰ, ਰਵਿਦਾਸ ਸੰਬਾਦ' ਰਚਨਾ ਵਿੱਚ ਕਬੀਰ ਰਵਿਦਾਸ ਜੀ ਦੀ ਚਰਚਾ ਨੂੰ ਜਿੰਨਾਂ ਮਹੱਤਵ ਪੂਰਨ ਰਵਿਦਾਸ ਜੀ ਨੂੰ ਸਰਗੁਣ ਤੋਂ ਨਿਰਗੁਣਵਾਦੀ

ਬਣਾਉਣ ਵਾਲਾ ਗੰਭੀਰ ਵਿਸ਼ਾ ਸੀ, ਉਨ੍ਹਾਂ ਭਾਵਾਂ ਨੂੰ ਉੱਨੀ ਹੀ ਸਮਰੱਥਾ ਨਾਲ ਵਾਕ ਰਚਨਾ ਦਾ ਰੂਪ ਦਿੱਤਾ ਗਿਆ ਹੈ।

ਰਾਮਾਨੰਦ ਜੀ, ਭਗਤੀ ਮਤ ਦੀ 'ਰਾਮ ਭਕਤਿ ਸ਼ਾਖਾ' ਦੇ ਸਿੰਚਾਲਕ ਸਨ, ਪ੍ਰਸਿੱਧ ਹੈ ਆਰੰਭ ਵਿੱਚ ਭਗਤੀ ਮਤ ਦੇ ਅਰਾਧਯ ਇਸ਼ਟ ਦੇਵ, ਕ੍ਰਿਸ਼ਨ ਜੀ ਰਹੇ। ਰਾਮਾਨੰਦ ਜੀ ਨੇ 'ਰਾਮਾਨੁਜੀ' ਪਧਤੀ ਤੋਂ ਅੱਠਵੇਂ ਥਾਂ ਗੁਰੂ ਰਾਘਵਾ ਨੰਦ ਜੀ ਤੋਂ ਵੱਖ ਹੋਕੇ ਰਾਮ ਭਗਤੀ ਦੀ ਸ਼ਾਖਾ ਬਨਾਰਸ ਵਿੱਚ ਸਥਾਪਤ ਕੀਤੀ। ਰਾਮ ਭਗਤੀ ਦਾ ਪ੍ਰਚਾਰ ਕੀਤਾ। ਉਨ੍ਹਾਂ ਦਲਿਤ ਜਾਤੀਆਂ ਦੇ ਦਿਲਾਂ ਵਿਚ ਭਗਤੀ ਦੀ ਲੋਅ ਜਗਾਈ, ਜਿਨ੍ਹਾਂ ਜਾਤੀਆਂ ਨੂੰ ਕੁਲੀਨ ਲੋਕ ਤੇ ਅਚਾਰਯ, ਭਗਤੀ ਦੇ ਅਧਿਕਾਰੀ ਮੰਨਣ ਦੇ ਵਿਰੋਧੀ ਸਨ।

'ਰਾਮਾਨੰਦ' ਪਦ, ਦੋ ਭਗਤਾਂ ਵੱਲੋਂ ਆਪਣੀ ਰਚਨਾ ਵਿੱਚ ਵਰਤਿਆ ਮੰਨਿਆਂ ਜਾਂਦਾ ਹੈ। ਜਿਨ੍ਹਾਂ ਵਿੱਚ ਸੈਣ ਜੀ ਦਾ ਵਾਕ ਹੈ:

*ਰਾਮਾਨੰਦ ਰਾਮ ਰਸ ਮਾਤੇ ॥ ਹਮ ਗੁਰਪ੍ਰਸਾਦਿ ਨਰਕ ਨਹੀਂ ਜਾਤੇ ॥*

ਸਾਰਾ ਭਗਤੀ ਸਾਹਿਤ ਗਵਾਹ ਹੈ, ਪਹਿਲਾਂ ਇਹ ਦੋਵੇਂ ਭਗਤ ਰਾਮਾਨੰਦ ਦੇ ਚੇਲਿਆਂ ਵਿੱਚ ਉੱਘਾ ਸਥਾਨ ਰੱਖਦੇ ਸੀ। ਜਦੋਂ ਰਾਮਾਨੰਦ ਜੀ ਖੁਦ ਹੀ ਸਤਿਗੁਰਾਂ ਦੇ ਦਿਖਾਏ ਬ੍ਰਹਮ ਅਨੰਦ ਵਿੱਚ ਮਗਨ ਹੋਏ ਉਨ੍ਹਾਂ ਦੇ ਚੇਲੇ ਵੀ ਸਤਿਗੁਰਾਂ ਦੇ ਪ੍ਰਭਾਵ ਤੇ ਸੰਗਤ ਦੇ ਸਿਰ ਸਦਕੇ ਸਤਿਨਾਮ ਨਿਰੰਕਾਰ ਨਿਰੰਜਨ ਦੇ ਅਰਾਧਕ ਬਣਦੇ ਗਏ। ਸਾਰੇ ਭਗਤ ਪਹਿਲਾਂ ਅਵਤਾਰਵਾਦੀ ਸਨ, ਸੈਣ ਜੀ ਰਚਿਤ, 'ਕਬੀਰ ਰਵਿਦਾਸ ਸੰਬਾਦ' ਤੋਂ ਪਤਾ ਚਲਦਾ ਹੈ, ਨਿਰਗੁਣ ਤੇ ਸਰਗੁਣਵਾਦ ਵਿਰੋਧੀ ਪੱਖ ਦੇ ਤੌਰ ਚਰਚਾ ਦਾ ਵਿਸ਼ਾ ਬਣੇ, ਦੋਵਾਂ ਪੱਖਾਂ ਦੀਆਂ ਦਲੀਲਾਂ ਤੇ ਖੜਕਵਾਂ ਮੰਤਕ ਇਸ ਸੰਬਾਦ ਦੇ ਹਰ ਪਦੇ ਉੱਤੇ ਚਰਚਿਤ ਹੈ। ਇਸ ਸੰਬਾਦ ਵਿੱਚ ਸੈਣ ਜੀ ਨੇ ਕਬੀਰ ਜੀ ਦੇ ਨਿਰਗੁਣਵਾਦੀ ਪੱਖ ਦੀ ਅੰਤ ਵਿੱਚ ਵਿਜੈ ਹੋਈ ਦੱਸੀ ਹੈ। ਸੈਣ ਜੀ, ਜਿਨ੍ਹਾਂ ਨੇ ਕਬੀਰ ਰਵਿਦਾਸ ਜੀ ਦੀ ਚਰਚਾ ਸਮੇਂ ਨਿਰਗੁਣਵਾਦ ਦੇ ਪੱਖ ਨੂੰ ਲਿਖਕੇ ਨਿਖਾਰਿਆ ਹੈ, ਉਹ ਖੁਦ ਸਰਗੁਣਵਾਦੀ ਹੋ ਹੀ ਨਹੀਂ ਸਕਦੇ।

### *ਸੈਣ ਜੀ ਬਾਰੇ ਵਖੋ ਵਖਰੇ ਦਾਹਵੇ :*

ਬੜੀ ਵਚਿੱਤਰ ਬਾਤ ਹੈ, ਸੈਣ ਜੀ ਇੱਕ ਹਨ, ਉਨ੍ਹਾਂ ਦੇ ਦਾਹਵੇਦਾਰ ਤਿੰਨ ਹਨ। ਪ੍ਰਸਿੱਧ ਕਥਾ ਹੈ ਸੈਣ ਜੀ ਵਾਧਓਗੜ ਦੇ ਰਾਜੇ ਦੀ ਮੁਠੀ ਚਾਪੀ ਅਤੇ ਵਾਲ ਬਨਾਉਣ ਦੀ ਸੇਵਾ ਦੀ ਨੌਕਰੀ ਉੱਤੇ ਲੱਗੇ ਹੋਏ ਸੀ। ਜਿਵੇਂ ਕਥਾ ਚਲਦੀ ਹੈ ਇੱਕ ਦਿਨ ਸਤਿਸੰਗ ਦੇ ਰਸ ਵਿੱਚ ਲੀਨ ਹੋਏ, ਸਮੇਂ ਸਿਰ ਰਾਜੇ ਪਾਸ ਨਾ ਜਾ ਸਕੇ। ਉਨ੍ਹਾਂ ਦੀ ਥਾਂ ਕਹਿੰਦੇ, ਹਨ ਈਸ਼ਵਰ ਨੇ 'ਸੈਣ' ਦਾ ਰੂਪ ਧਾਰਕੇ ਸਾਰਾ ਕਾਰਜ ਨਿਭਾਇਆ। ਥੋੜ੍ਹੀ ਦੇਰ ਬਾਦ ਸੈਣ ਜੀ ਪੁਜੇ ਤਾਂ ਰਾਜੇ ਨੇ ਕਿਹਾ, ਮੈ ਤਾਂ ਪਹਿਲਾਂ ਹੀ ਬੜਾ ਪ੍ਰਸੰਨ ਹੋ ਗਿਆ ਸੀ। ਤੁਸੀ ਫਿਰ ਕਿਉਂ ਮੁੜ ਆਏ? ਸੈਣ ਹੈਰਾਨ ਹੋਇਆ। ਮੇਰੀ ਗੈਰਹਾਜਰੀ ਕਾਰਨ ਮੈਨੂੰ ਨੌਕਰੀ ਤੋਂ ਜੁਆਬ ਮਿਲਣ ਦੀ ਥਾਂ, ਭਰਵੀਂ ਪ੍ਰਸੰਸਾ ਪ੍ਰਾਪਤ ਹੋ ਰਹੀ ਹੈ। ਰਾਜੇ ਸਾਹਮਣੇ ਭੇਦ ਭਰਿਆ ਰਹੱਸ ਖੁਲਿਆ ਤਾਂ ਉਹ ਸੈਣ ਜੀ ਦਾ ਸ਼ਰਧਾਲੂ ਬਣ ਗਿਆ।

ਇੱਕ ਮਰਾਠੀ ਅਭੰਗ ਵਿੱਚ ਸੈਣ ਜੀ ਦੇ ਵਿਚਾਰ ਇਉਂ ਆਏ ਹਨ:

'ਹਮ ਪਤਲੀ ਹਜਾਮਤ ਬਣਾਏਂਗੇ। ਬਿਬੇਕ ਕਾ ਦਰਪਣ ਦਿਖਾਏਂਗੇ। ਅਭਿਮਾਨ ਕੀ ਚੋਟੀ ਦਬਾਏਂਗੇ। ਭਾਵ ਰਸ ਕੀ ਬਗਲ ਸਾਫ ਕਰੇਂਗੇ। ਸ਼ਾਂਤੀ ਕੇ-ਜਲ ਸੇ ਸਿਰ ਭਿਗੋਏਂਗੇ।

ਕਾਮ ਕ੍ਰੋਧ ਕੇ ਨਾਖੁਨ ਕਾਟੇਂਗੇ। ਔਰ ਚਾਰੋਂ ਵਰਣੋਂ ਕੀ ਸੇਵਾ ਕਰੇਂਗੇ।

*ਪਦੇ ਦਾ ਮੂਲ ਪਾਠ ਇਸ ਤਰ੍ਹਾਂ ਹੈ:*

*ਆਮ ਹੀ ਬਾਰੀਕ ਬਾਰੀਕ ਕਰ ਹਜਾਮਤ ਬਾਰੀਕ ॥*

*ਬਿਬੇਕ ਦਰਪਣ ਆਯਨਾ ਦੇਵੰ ਵੈਰਾਗ ਚਿਮਟਾ ਹਾਲ ਬੂੰ ।*

*ਉਦਕ ਸ਼ਾਂਤੀ ਡੋਟੀ ਘੋਲੁ। ਅਹੰਕਾਰ ਕੀ ਮੇਡੀ ਪੇਲੁ ।*

*ਭਾਵ ਅਰਥ ਚ ਬਗਲ ਝਾੜੂ ਕਾਮ ਕ੍ਰੋਧ ਨਖੇ ਕਾਟੂੰ ॥*

*ਚੋਟਵੀ ਦੇਉ ਹਾਤ। ਸੇਨਾ ਕਾਹਿਲਾ ਨਿਬਾਂਤ ॥ (ਸੈਣ, ਮਰਾਠੀ ਚਰਿਤ੍ਰ ਸਫਾ ੨੯)*

ਸੈਣ ਜੀ ਸਿਆਣੇ ਵਿਦਵਾਨ ਸਨ। ਹਜਾਮਤ ਦਾ ਅਜੇਹਾ ਅਧਿਆਤਮਕ ਰੂਪ ਕੋਈ ਅਨਪੜ੍ਹ ਪੈਦਾ ਨਹੀਂ ਕਰ ਸਕਦਾ। ਮਰਾਠੀ ਵਿਦਵਾਨ ਸੈਣ ਜੀ ਦਾ ਨਾਮਦੇਵ ਨਾਲ ਪੰਜਾਬ ਜਾਣਾ ਵੀ ਮੰਨਦੇ ਹਨ। ਮਹਾਰਾਸ਼ਟਰ ਵਿੱਚ ਪ੍ਰਚੱਲਤ ਇੱਕ ਹਿੰਦੀ ਪਦੇ ਵਿੱਚ ਸੈਣ ਜੀ ਦਾ ਧੰਨੇ ਤੇ ਕਬੀਰ ਰਵਿਦਾਸ ਦਾ ਇਸ ਤਰ੍ਹਾਂ ਉਲੇਖ ਕੀਤਾ ਮਿਲਦਾ ਹੈ:

*'ਵੇਦਹਿ ਝੂਠਾ ਸਾਸਤ੍ਰ ਝੂਠਾ ਸੰਕ ਸੇ ਪਛਾਨੀ ।*

*ਜਯਾ ਜਯਾ ਬ੍ਰਹਮਾ ਤੁਧੀ ਝੂਠਾ, ਝੂਠੀ ਸੰਕ ਨਾ ਮਾਨੀ ।*

*ਗਰੁੜ ਚੜੇ ਜਬ ਵਿਸਨੂ ਆਇਆ ਸਾਚ ਭਕਤ ਮੇਰੇ ਦੋਹੀ ॥*

*ਧੰਨ ਕਬੀਰਾ ਧੰਨਯ ਰੈਦਾਸਾ ਗਾਵੈ ਸੈਨਾ ਨਾਈ ॥ (ਮਰਾਠੀ ਕਾ ਭਕਤੀ ਸਾਹਿਤ ੬੯)*

ਸੈਣ ਜੀ ਦੀ ਰਚਨਾ, ਭਗਤੀ ਅਤੇ ਨਿਮਰਤਾ ਵਿੱਚ ਓਤ ਪੋਤ ਹੈ। ਮਰਾਠਾ ਵਿਦਵਾਨਾਂ ਨੂੰ ਸੈਣ ਜੀ ਦੇ ਜਨਮ ਨਗਰ ਤੇ ਜੀਵਨ ਦਾ ਪਤਾ ਨਹੀਂ। (ਦੇਖੋ ਮਰਾਠੀ ਕਾ ਭਗਤੀ ਸਾਹਿਤ ੬੭)

*ਸੈਣ ਜੀ: ਪੰਜਾਬੀ:*

ਕੁਝ ਵਰ੍ਹੇ ਹੋਏ ਮੈਨੂੰ ਇਕ ਪ੍ਰੇਮੀ ਤੋਂ ਸੈਣ ਭਗਤ ਜੀ ਦੀ ਜੀਵਨੀ ਗੁਰਮੁਖੀ ਵਿੱਚ ਛਪੀ ਮਿਲੀ। ਲੇਖਕ ਵੈਦ ਪਰਸ ਰਾਮ, ਸੈਲਾ-ਖੁਰਦ (ਗੜ੍ਹ ਸ਼ੰਕਰ, ਹੁਸ਼ਿਆਰਪੁਰ) ਹਨ।

ਲੇਖਕ ਨੇ ਸੈਣ ਜੀ ਦਾ ਜਨਮ ਨਗਰ ਪਿੰਡ ਸੋਹਲ ਜ਼ਿਲ੍ਹਾ ਅੰਮ੍ਰਿਤਸਰ ਲਿਖਿਆ ਹੈ। ਸਾਧੂ ਗੁਰੀਆਂ ਦੇ ਵਰ ਨਾਲ ੧੪੫੭ ਸੰਮਤ ਮਘਰ ਪ੍ਰਵਿਸ਼ਟਾ ਪੂਰਨਮਾਸ਼ੀ ਦੇ ਦਿਨ ਸੈਣ ਜੀ ਪੈਦਾ ਹੋਏ। ਪਿਤਾ ਦਾ ਨਾਮ ਮੁਕੰਦ ਰਾਏ, ਮਾਤਾ ਦਾ ਨਾਮ ਜੀਵਨ ਦੇਵੀ ਲਿਖਿਆ ਹੈ। ਆਪਜੀ ਦੀ ਜਾਤ ਜਾਂ ਗੋਤ 'ਗੋਹਲਨ' ਸੀ, ੧੨ ਵਰ੍ਹੇ ਦੀ ਉਮਰ ਵਿੱਚ ਲਾਹੌਰ ਗਏ। ਖਲੀਫਾ ਅਜ਼ੀਮ ਖਾਂ ਦੇ ਸ਼ਾਗਿਰਦ ਬਣੇ। ਆਪਣੀ ਭੂਆ ਸੋਭੀ ਦੇ ਘਰ ਰਹਿਕੇ ਹਜ਼ਾਮਤ ਬਣਾਉਣ ਤੇ ਮਾਲਸ਼ ਦਾ ਕੰਮ ਸਿੱਖਿਆ। ਅਠਾਰ੍ਹਾਂ ਸਾਲ ਦੀ ਉਮਰ ਵਿਚ 'ਜੱਲੋਂ' ਦੀ ਸਪੁੱਤਰੀ ਸਹਿਬ ਦੇਵੀ ਨਾਲ ਵਿਆਹ ਹੋਇਆ, ਪੁੱਤਰ ਹੋਇਆ ਉਸਦਾ ਨਾਮ 'ਨੱਈ' ਰੱਖਿਆ ਜਿਸ ਤੋਂ ਜਾਤੀ ਦਾ ਨਾਮ ਨਾਈ ਪਿਆ।

ਪੈਦਲ ਟੁਰਕੇ ਹਰਦੁਆਰ ਯਾਤਰਾ ਨੂੰ ਗਏ। ਰਸਤੇ ਵਿੱਚ ਇੱਕ ਬ੍ਰਿਧ ਸਾਧੂ ਨੇ ਸੈਣ ਦੇ ਪੈਰਾਂ ਵਿੱਚ ਪਦਮ ਰੇਖਾ ਦੇਖਕੇ ਕਿਹਾ, ਤੁਸੀਂ ਕਿਸੇ ਰਿਆਸਤ ਦੇ ਰਾਜਾ ਬਨਣਾ ਹੈ, ਜਾਂ ਹੋਰ ਉਚੀ ਪਦਵੀ ਉੱਤੇ ਪੁਜਣਾ ਹੈ। ਸੈਣ ਜੀ ਨੇ ਕਿਹਾ ਮੇਰਾ ਕੰਮ ਤਾਂ ਟਹਿਲ ਸੇਵਾ, ਮੁਠੀ ਚਾਪੀ ਕਰਨਾ ਹੈ। ਮੈਂ ਗਰੀਬ ਕੀ ਬਣ ਸਕਦਾ ਹਾਂ? ਸੈਣ ਜੀ ਹਰਿਦੁਆਰੋਂ ਦਿਲੀ ਪੁੱਜੇ। ਓਥੋਂ ਰਿਆਸਤ ਰੇਵਾ ਦੇ ਬੁੰਦੇਲਖੰਡ ਦੀ ਪੁਰਾਣੀ ਰਾਜਧਾਨੀ ਬਾਧੋਗੜ ਚਲੇ ਗਏ। (ਰੇਵਾ, ਅਲਾਹਬਾਦ

ਜਬਲਪੁਰ ਲਾਈਨ ਉੱਤੇ ਕਟਣੀ ਜੰਕਸ਼ਨ ਤੋਂ ਬਿਲਾਸਪੁਰ ਨੂੰ ਜਾਂਦੀ ਰੇਲਵੇ ਲਾਈਨ ਤੋਂ ੧੮ ਮੀਲ ਵਿਥ ਉੱਤੇ ਉਸਰੀਆ ਸਟੇਸ਼ਨ ਪਾਸ ਹੈ) ਓਥੇ ਹੁਣ ਵੀ ਪੁਰਾਣਾ ਕਿਲ੍ਹਾ ਹੈ। ਸੈਣ ਜੀ ਆਪਣੇ ਕੰਮ ਵਿੱਚ ਨਿਪੁੰਨ ਹੋਣ ਕਾਰਨ ਰੀਵਾ ਦੇ ਰਾਜੇ ਜੈ ਪਾਲ ਸਿੰਘ ਦੇ ਨਿਜੀ ਟਹਿਲੀਏ ਬਣ ਗਏ। ਨਾਲੋ ਨਾਲ ਭਗਤਾਂ ਸੰਤਾਂ ਦਾ ਸਤਸੰਗ ਕਰਨ ਲੱਗੇ। ਸੈਣ ਦਾ ਰੂਪ ਧਾਰਕੇ ਪ੍ਰਮੇਸ਼ਵਰ ਵਲੋਂ ਰਾਜੇ ਦੀ ਸੇਵਾ ਕਰਨ ਵਾਲਾ ਚਮਤਕਾਰ ਏਥੇ ਹੀ ਘਟਿਆ ਸੀ, ਜਾਂ ਜਿਵੇਂ ਦੂਜੀ ਕਥਾ ਹੈ, ਰਾਜੇ ਨੂੰ ਸ਼ੀਸ਼ੇ ਵਿੱਚ ਚਤਰਭੁਜ ਮੂਰਤ ਦਾ ਦੈਵੀ ਝਲਕਾਰਾ ਵਜਦਾ ਦੇਖਿਆ। ਭਗਤ ਜੀ ਥੋੜ੍ਹੀ ਦੇਰ ਬਾਅਦ ਰੇਵਾ ਦੇ ਬਾਧਵਗੜ੍ਹ ਵਿੱਚ ਖੜ੍ਹਾਵਾਂ ਦੀ ਨਿਸ਼ਾਨੀ ਰੱਖਕੇ ਕਾਂਸ਼ੀ (ਬਨਾਰਸ) ਰਾਮਾਨੰਦ ਦੇ ਡੇਰੇ ਦੀ ਇਕ ਕੋਠੜੀ ਵਿੱਚ ਰਹਿਣ ਲੱਗੇ। ਬਾਰਾਂ ਵਰ੍ਹੇ ਕਾਂਸ਼ੀ ਵਿੱਚ ਤਪ ਕੀਤਾ, ਸ੍ਰੀ ਨਾਮਦੇਵ, ਤ੍ਰਿਲੋਚਨ, ਧੰਨਾ, ਰਵਿਦਾਸ ਆਦਿ ਭਗਤਾਂ ਨਾਲ ਮੇਲ ਹੋਣ ਤੋਂ ਵਾਹਵਾ ਸਤਿਸੰਗ ਬਣਿਆ। ਬਾਧਵਗੜ੍ਹ ਦੇ ਸ਼ਰਧਾਲੂ ਰਾਜਾ ਸਾਹਿਬ ਕਾਸ਼ੀ ਆਏ, ਪੰਜ ਸੌ ਮੋਹਰਾਂ ਸੈਣ ਜੀ ਨੂੰ ਭੇਟ ਕੀਤੀਆਂ। ਸੈਣ ਜੀ ਨੇ ਮੋਹਰਾਂ ਲੈਣ ਤੋਂ ਇਨਕਾਰ ਕਰ ਦਿੱਤਾ। (ਕਿਹਾ ਅਗਲੇ ਜਨਮ ਲਵਾਂਗੇ, ਜਦੋਂ ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਬਣਕੇ ਸੀਸ ਭੇਟ ਕਰਕੇ ਸਿੱਖ ਪੰਥ ਚਲਾਵਾਂਗੇ (ਸਫਾ ੧੨) ਸੈਣ ਜੀ ਨੇ ਚਲਾਣੇ ਤੋਂ ਪਹਿਲਾਂ ਨਾਮਦੇਵ ਜੀ ਨੂੰ ਦਸਿਆ; ਨਾਮਦੇਵ ਜੀ ਨੇ ਸੈਣ ਜੀ ਦੇ ਪੁੱਤਰ ਨੂੰ ਪੰਜਾਬ ਤੋਂ ਮੰਗਵਾ ਲਿਆ। ਤ੍ਰਿਲੋਚਨ, ਰਵਿਦਾਸ, ਧੰਨਾ ਜੀ ਨੇ ਅਰਥੀ ਨੂੰ ਮੋਢਾ ਦਿੱਤਾ। ਕਾਸ਼ੀ ਵਿੱਚ ਸਸਕਾਰ ਕੀਤਾ। ਰੇਵਾ ਦਾ ਰਾਜਾ ਮਰ ਚੁੱਕਿਆ ਸੀ। ਉਸਦਾ ਭਰਾ ਸੈਣ ਜੀ ਦੇ ਚਲਾਣੇ ਸਮੇਂ ਪੂਜਾ ਭੇਟ ਲੈਕੇ ਪੁੱਜਿਆ ਸੀ।

ਸੈਣ ਜੀ ਨੇ ਬਾਣੀ ਦੀ ਰਚਨਾ ੧੫੫੭ (ਸੰਮਤ) ਵਿੱਚ ਕੀਤੀ। ਸੈਣ ਜੀ ਦੀ ਯਾਦ ਵਿੱਚ ਪਿੰਡ ਸੋਹਲ ਵਿਚ 'ਨਈਆਣਾ' ਗੁਰਦੁਆਰਾ ਬਣਿਆਂ ਹੋਇਆ ਅਸੀ ਦੇਖਿਆ ਹੈ। ਕਈ ਸਥਾਨ, ਲਾਹੌਰ, ਭਵਾਨੀ, ਹਰਿਆਣਾ, ਅੰਮ੍ਰਿਤਸਰ, ਪਿੰਡ ਬੜਵਾ, ਨੂਰਪੁਰ ਬੇਦੀ, ਜਲੰਧਰ, ਹੁਸ਼ਿਆਰਪੁਰ ਵਿਚ ਹੋਰ ਹਨ। ਨਈਆਣੇ ਭਗਤ ਜੀ ਦੀਆਂ ਖੜ੍ਹਾਂਵਾਂ ਪਈਆਂ ਦੱਸੀਆਂ ਹਨ। ਭਗਤ ਜੀ ਦੇ ਚਲਾਣੇ ਦਾ ਸੰਮਤ ਨਹੀਂ ਦਿੱਤਾ। ਇਹ ਲਿਖਿਆ ਹੈ ਕਿ ਉਨ੍ਹਾਂ ਦੇ ਪੁੱਤਰਾਂ ਨੂੰ ਇਕ ਹਜ਼ਾਰ ਦੀ ਹੁੰਡੀ ਕਰਾਕੇ, ਜੋ 'ਰੇਵਾ' ਦੇ ਰਾਜੇ ਨੇ ਭੇਟ ਕੀਤੀਆਂ ਸਨ। ਇਉਂ ਮੋਹਰਾਂ ਉਨ੍ਹਾਂ ਦੇ ਪੁੱਤਰਾਂ ਦੇ ਨਾਮ ਸੇਠ ਸੁੰਦਰ ਦਾਸ, ਗੁਰੂ ਬਜ਼ਾਰ ਚੱਕ ਰਾਮਦਾਸ ਦੇ ਨਾਂ ਭੇਜੀਆ ਸੀ"। ਇਨ੍ਹਾਂ ਮੋਹਰਾਂ ਨਾਲ ਸੋਹਲ ਦਾ 'ਨਈਆਣਾ' ਗੁਰਦੁਆਰਾ ਬਣਿਆ। ੧੧.੪.੮੯ ਨੂੰ ਅਸੀਂ ਸੋਹਲ ਪੁਜੇ। ਮੰਦਰ ਦੇ ਦਰਸ਼ਨ ਕੀਤੇ। ਪਿੰਡ ਵਿੱਚ ਇਹੋ ਮਾਨਤਾ ਹੈ ਜੋ ਉਪਰ ਲਿਖੀ ਹੈ। ਇੱਥੋਂ ਇੱਕ ਪੁਰਾਤਨ ਗ੍ਰੰਥ, ਸੈਣ ਸਾਗਰ ਦੀ ਫੋਟੋ ਕਾਪੀ ਦੇ ਦਰਸ਼ਨ ਹੋਏ ਜਿਸ ਦਾ ਮੂਲ ਜ਼ਿਲ੍ਹਾ ਜਲੰਧਰ ਵਿੱਚ ਇੱਕ ਸੱਜਣ ਪਾਸ ਹੈ। 'ਸੈਣ ਸਾਗਰ' ਗ੍ਰੰਥ ਦਾ ਅੱਧਾ ਭਾਗ ਸੈਣ ਜੀ ਦੀਆਂ ਰਚਨਾਵਾਂ ਨਾਲ ਭਰਿਆ ਹੋਇਆ ਹੈ। ਪਹਿਲੇ ਭਾਗ ਵਿੱਚ ਗੁਰਬਾਣੀ, ਗੁਰੂ ਗ੍ਰੰਥ ਸਾਹਿਬ ਵਿੱਚੋਂ ਭਗਤਾਂ ਦੀ ਬਾਣੀ ਦੇ ਸ਼ਬਦ ਲਿਖੇ ਹੋਏ ਹਨ। ਸੈਣ ਜੀ ਦੀ ਇਹ ਰਚਨਾ ਬਹੁਤੀ ਪੁਰਾਣੀ ਲਿਖਤ ਨਹੀਂ, ਫਿਰ ਭੀ ਰਚਨਾਵਾਂ ਹਨ। ਭਗਤ ਸੈਣ ਜੀ ਦਾ ਪੰਜਾਬ ਤੋਂ ਜੰਮ ਪਲ ਹੋਣਾ ਉਥੇ ਵਾਪਸ ਫਿਰ ਜਾਣਾ ਭਾਵੇਂ ਅਸੰਭਵ ਨਹੀਂ ਪਰ ਪੂਰਾ ਮਸਾਲਾ ਗੰਭੀਰ ਖੋਜ ਦਾ ਮੁਥਾਜ ਹੈ। ਭਗਤੀ ਮੱਤ ਦੇ ਗ੍ਰੰਥਾਂ ਵਿੱਚ ਪ੍ਰਸਿੱਧ ਕਥਾ ਹੈ, ਸੈਣ ਜੀ ਬਾਧਉ ਗੜ੍ਹ ਜੰਮੇ ਪਲੇ ਤੇ ਉੱਥੇ ਹੀ ਰਾਜੇ ਦੇ ਨੌਕਰ ਹੋਏ ਸੀ। ਫਿਰ ਕਾਸ਼ੀ ਬਨਾਰਸ ਆਕੇ ਭਗਤ ਮੰਡਲੀ ਵਿੱਚ ਸ਼ਾਮਲ ਹੋਏ। ਚਲਾਣਾ ਕਾਸ਼ੀ ਵਿੱਚ ਹੋਇਆ ਸੰਭਵ ਹੋ ਸਕਦਾ ਹੈ। ਮਹਾਨ ਕੋਸ਼ ਅਨੁਸਾਰ (ਸਫਾ ੨੨੯) ਸੈਣ ਜੀ ਦਾ ਵੰਸ਼ ਵਾਧਵਗੜ੍ਹ (ਬਾਧਉਗੜ)

ਰਹਿੰਦਾ ਹੈ। ਗੁਰੂ ਨਾਨਕ ਜੀ ਦੇਸ਼ ਰਟਨ ਕਰਦੇ ਹੋਏ ਜਦੋਂ ਕਾਸ਼ੀ ਗਏ ਸਨ, ਆਯੁਧਿਆ ਤੇ ਬਨਾਰਸ ਵਿਚ ਸੈਣ ਜੀ ਦਾ ਹੋਰਨਾਂ ਭਗਤਾਂ ਨਾਲ ਗੁਰੂ ਨਾਨਕ ਜੀ ਨਾਲ ਮੇਲ ਹੋਣ ਦਾ ਪ੍ਰਸੰਗ ਸਾਖੀਆਂ ਵਿੱਚ ਮਿਲਦਾ ਹੈ।

ਭਗਤ ਮੰਡਲੀ ਵੱਲੋਂ ਅਜੁਧਿਆ ਵਿੱਚ, ਗੁਰੂ ਨਾਨਕ ਜੀ ਨਾਲ ਮਿਲਣ ਦੀ ਆਗਿਆ ਲੈਣ ਲਈ ਸੈਣ ਜੀ ਹੀ ਭੇਜੇ ਗਏ ਸਨ। ਧਨਾਸਿਰੀ ਰਾਗ ਵਾਲਾ ਸੈਣ ਜੀ ਦਾ ਇਹ ਸ਼ਬਦ ਗੁਰੂ ਅਮਰਦਾਸ ਜੀ ਦੀਆਂ ਲਿਖਾਈਆਂ ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਲਿਖਿਆ ਹੋਇਆ ਹੈ। ਹੋਰ ਕੋਈ ਪਦਾ ਜਾਂ ਸ਼ਬਦ ਉਨ੍ਹਾਂ ਬੀੜਾਂ ਵਿੱਚ ਭੀ ਨਹੀਂ ਜਿਨ੍ਹਾਂ ਵਿੱਚ ਭਗਤਾਂ ਦੇ ਨਾਮ ਉੱਤੇ ਵਾਧੂ ਬਾਣੀਆਂ ਹਨ। ਮਰਾਠੀ ਵਿੱਚ ਸੈਣ ਜੀ ਨਾਮ ਉੱਤੇ ਕਈ ਪਦੇ ਜਾਂ ਅਭੰਗ ਮਿਲਦੇ ਹਨ।

*ਗ੍ਰੰਥ ਸੈਣ ਸਾਗਰ :-*

ਗ੍ਰੰਥ ਸੈਣ ਸਾਗਰ ਗੁਰੂ ਗ੍ਰੰਥ ਸਾਹਿਬ ਜੀ ਦੀ ਰੀਸ ਵਿਚ ਰਚਿਆ, ਸੈਣ ਜੀ ਦੇ ਕਿਸੇ ਉਦਮੀ ਭਗਤ ਕਵੀ ਦੀ ਰਚਨਾ ਹੈ। ਧਿਆਨ ਨਾਲ ਪੜਤਾਲਿਆਂ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜਿਹਾ ਗ੍ਰੰਥ ਰਚਣ ਦਾ ਯਤਨ ਹੈ। ਉਸੇ ਭਾਂਤ ਦੀਆਂ ਬਾਣੀਆਂ, ਰਾਗ ਅਤੇ ਸ਼ਬਦਾਂ ਦੀ ਬਣਤਰ ਅਤੇ ਲਹਿਜਾ ਰਖਣ ਦੀ ਕੋਸ਼ਿਸ਼ ਕੀਤੀ ਹੈ। ਗੁਰੂ ਗ੍ਰੰਥ ਸਾਹਿਬ ਜਿਹੇ ਗ੍ਰੰਥਾਂ ਦੀ ਰਚਨਾ ਦੇ ਮੋਢੀ, ਸੋਢੀ ਮੇਹਰਵਾਨ ਜੀ ਸਨ। ਉਸ ਪਿਛੋਂ ਕਈ ਗ੍ਰੰਥ ਏਸ ਢੰਗ ਦੇ ਹੋਰ ਲਿਖੇ ਮਿਲਦੇ ਹਨ। ਮੇਹਰਵਾਨ ਗੁਰੂ ਅਰਜਨ ਦੇਵ ਜੀ ਦੇ ਵੱਡੇ ਭਰਾਤਾ ਪ੍ਰਿਥੀ ਚੰਦ ਜੀ ਦੇ ਪੁੱਤਰ ਸਨ।

ਉਨ੍ਹਾਂ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਦੇ ਸ਼ਬਦਾਂ ਜਿਹੇ ਪਦੇ ਰਚਣ ਵਾਲਿਆਂ ਦਾ ਭੀ ਕਾਫੀ ਬੋਲ ਬਾਲਾ ਰਿਹਾ। ਨਾਨਕ ਨਾਮ ਪਾਕੇ, ਸਾਧੂਆਂ ਫਕੀਰਾਂ ਅਤੇ ਡੇਰੇਦਾਰ ਲੋਕਾਂ ਨੇ ਕਾਫੀ ਰਚਨਾ ਕੀਤੀ ਸੀ। ਉਸ ਕਚੀ ਬਾਣੀ ਦੇ ਵਧ ਰਹੇ 'ਵਿਆਧ' ਤੋਂ ਗੁਰੂ ਅਮਰਦਾਸ ਜੀ ਨੇ ਚੇਤਨ ਰਹਿਣ ਦਾ ਸੰਕੇਤ ਕੀਤਾ ਸੀ :-

*ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥*
*ਬਾਣੀ ਤ ਕੱਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥*
*ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ ॥ (ਰਾਮਕਲੀ ਮ: ੩-੯੨੦)*

ਗੁਰੂ ਰਾਮਦਾਸ ਜੀ ਨੇ ਭੀ ਇਸ ਸਿਲਸਿਲੇ ਵਿੱਚ ਫੁਰਮਾਇਆ ਸੀ :-

*ਸਤਿਗੁਰੂ ਦੀ ਰੀਸੈ ਹੋਰਿ ਕਚ ਪਿਚੁ ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ ।*
*(ਗਉੜੀ ਵਾਰ ਮਹਲਾ ੪-੩੦੪)*

ਗੁਰੂ ਅਰਜਨ ਦੇਵ ਜੀ ਦਾ ਭਤੀਜਾ ਮੇਹਰਵਾਨ, ਗੁਰੂ ਹੋਣ ਦਾ ਦਾਹਵੇਦਾਰ ਭੀ ਸੀ। ਉਹ 'ਨਾਨਕ' ਛਾਪ ਵਰਤਕੇ ਬਾਣੀ ਭੀ ਰਚਦਾ ਸੀ। ਉਸਦੀ ਰਚਨਾ ਵਿੱਚ ਨਾਨਕ ਛਾਪ ਦੀ ਵਰਤੋਂ ਹੁੰਦੀ ਵੇਖਕੇ, ਗੁਰਸਿਖਾਂ ਬੁਰਾ ਮਨਾਇਆ। ਗੁਰੂ ਅਰਜਨ ਦੇਵ ਜੀ ਦੀ ਹਜ਼ੂਰੀ ਵਿੱਚ ਬੇਨਤੀ ਕੀਤੀ ਗਈ:

*'ਮੀਣੇ ਪਾਣ ਲਗੇ ਨੀ ਰਲਾ ਸੁ ਬਾਣੀ ਨਿਆਰੀ ਕਰ ਧਰੀਐ ॥*
*(ਬੰਸਾਵਲੀ ਨਾਮਾ ਕੇਸਰ ਸਿੰਘ ਛਿੱਬਰ)*

ਮੇਹਰਵਾਨ ਜੀ ਨੇ ਵਾਰਤਕ ਵਿੱਚ ਭੀ ਆਪਣੀ ਕਿਸਮ ਦਾ ਕਾਫੀ ਸਾਹਿਤ ਰਚਿਆ। ਕੁਝ ਅਜਿਹਾ ਸਾਹਿਤ ਭੀ ਮਿਲਦਾ ਹੈ, ਜਿਸ ਵਿੱਚ ਸ਼ਬਦ ਸਲੋਕ ਕੁਝ ਆਪਣੇ

ਕੁਝ ਗੁਰੂ ਸਾਹਿਬਾਨ ਦੇ ਰਲਾਕੇ ਖੁੱਲ੍ਹੀ ਵਿਆਖਿਆ ਕੀਤੀ ਹੈ । ਜਪੁਜੀ ਸਾਹਿਬ, ਸੁਖਮਨੀ, ਸਹੰਸਰਨਾਮਾ ਅਤੇ ਕਈ ਰਾਗਾਂ ਵਿੱਚ ਹੋਰ ਭਾਂਤ ਦੀਆ ਬਾਣੀਆਂ ਅਤੇ ਸ਼ਬਦਾਂ ਦੀ ਰਚਨਾ ਹੈ। ਇਹ ਪਰਪਾਟੀ ਉਨ੍ਹਾਂ ਦੀ ਵੰਸ਼ ਅਤੇ ਮਿਹਰਵਾਨ ਦੇ ਸਿਸ਼ ਮੰਡਲ ਵਿੱਚ ਕਾਫ਼ੀ ਪਿਛੋਂ ਤੱਕ ਚਲਦੀ ਰਹੀ ਹੈ। ਮੇਹਰਵਾਨ ਤੋਂ ਪ੍ਰਭਾਵਤ ਦੀਵਾਨੇ ਸਾਧੂਆਂ, 'ਹਰੀਆਂ' ਅਤੇ 'ਬਾਲੇ' ਦਾ ਭੀ ਇਕ ਅਜਿਹਾ ਗ੍ਰੰਥ ਹੈ, ਜਿਸ ਵਿੱਚ ਜਪੁਜੀ ਸਾਹਿਬ ਹਰੀਏ ਬਾਲੇ ਤੋਂ ਲੈਕੇ, ਗੁਰੂ ਗ੍ਰੰਥ ਸਾਹਿਬ ਜੀ ਵਾਲੇ ਰਾਗਾਂ ਵਿੱਚ, ਸ਼ਬਦ ਸਲੋਕ ਅਤੇ ਹੋਰ ਬਾਣੀਆਂ ਲਿਖੀਆ ਹੋਈਆਂ ਹਨ। ਦੀਵਾਨੇ ਸਾਧੂਆਂ ਦੀ ਇਸ ਸਾਖ ਦੇ ਬਾਬਾ ਭੂੰਦੜ ਜੀ ਸਰਪ੍ਰਸਤ ਸੀ। ਮੇਹਰਵਾਨ ਵੰਸ਼ ਦੀ ਸਿਸ਼ ਮੰਡਲ ਵਿੱਚੋਂ ਪਿੰਡ ਵੈਰੋਕੇ (ਜ਼ਿਲ੍ਹਾ ਫਿਰੋਜ਼ਪੁਰ) ਦੇ ਭਾਈ ਦਰਬਾਰੀ ਵਲੋਂ ਏਸੇ ਕਿਸਮ ਦਾ ਗ੍ਰੰਥ ਰਚਿਆ ਹੋਇਆ ਪ੍ਰਾਪਤ ਹੈ। ਉਸ ਵਿੱਚ ਗੁਰਬਾਣੀ ਦੀ ਰੀਸ ਵਿੱਚ ਰਚੀਆਂ ਰਚਨਾ ਭੀ ਹਨ, ਹੋਰ ਕਿਸਮਾਂ ਦੀਆ ਭੀ ਲਿਖਤਾਂ ਹਨ, ਜਿਵੇਂ ਪਰਚੀਆਂ ਭਗਤਾਂ ਦੀਆਂ।

ਸੈਣ ਸਾਗਰ ਭੀ ਏਸੇ ਲੜੀ ਦਾ ਇਕ ਗ੍ਰੰਥ ਹੈ। ਆਰੰਭ ਜਪੁਜੀ ਤੋਂ ਹੈ। ਇਸ ਪਿਛੋਂ ਆਰਤੀ ਹੈ। ਉਸ ਪਿਛੋਂ ਜਨਮ ਸਾਖੀ ਸ੍ਰੀ ਸੈਣ ਜੀ ਦੀ ਆਉਂਦੀ ਹੈ। ਜਨਮ ਸਾਖੀ ਲਿਖਾਉਣ ਵਾਲੇ ਸੈਣ ਜੀ ਦਾ ਪਿਤਾ ਮਕੰਦਰਾਇ, ਲਿਖਣ ਵਾਲੇ ਦਾ ਨਾਮ ਕੋਲੂ ਬ੍ਰਹਮਣ ਦਸਿਆ ਹੈ। ਜਿਵੇਂ ਗੁਰੂ ਨਾਨਕ ਜੀ ਦੀ ਜਨਮ ਸਾਖੀ ਲਿਖਾਉਣ ਵਾਲਾ ਭਾਈ ਬਾਲਾ ਸੀ, ਲਿਖਣ ਵਾਲਾ ਸੁਲਤਾਨਪੁਰ ਦਾ ਪੈੜਾ ਮੋਖਾ। ਉਹੋ ਰੀਸ ਏਥੇ ਕੀਤੀ ਗਈ ਹੈ।

ਸੈਣ ਜੀ ਦੀ ਜਨਮ ਸਾਖੀ ਤੋਂ ਅਗੇ, ਵਿਸ਼ੇਸ਼ ਰਚਨਾ, 'ਪਰਚੀਆਂ ਸ੍ਰੀ ਸੈਣ ਭਗਤ ਕੀਆਂ ਹਨ। ਪਰਚੀਆਂ ਵਿੱਚ ਸੈਣ ਜੀ ਦੇ ਜੀਵਨ ਦੀਆਂ ਕਹਾਣੀਆਂ ਤੇ ਚਮਤਕਾਰਾਂ ਨੂੰ ਮੁੜ ਮੁੜ ਦੁਹਰਾਇਆ ਗਿਆ ਹੈ। ਪਰਚੀਆਂ ਵਿੱਚ ਧੰਨਾ, ਰਵਿਦਾਸ, ਤ੍ਰਿਲੋਚਨ, ਸਧਨਾ, ਨਾਮਦੇਵ, ਸੂਰਦਾਸ ਦੇ ਨਾਮ ਆਉਂਦੇ ਹਨ ।

*ਧੰਨਾ ਤੇ ਰਵਿਦਾਸ ਜੀ ਤ੍ਰਿਲੋਚਨ ਸਧਨਾ ਜਾਣ ॥*
*ਸੂਰਦਾਸ ਅਰ ਨਾਮਦੇਵ ਕੀਰਤਨ ਕੀਤਾ ਜਾਮ ॥ (ਧਨਾਸਰੀ ਪਤਰਾ)*

ਸੂਰਦਾਸ ਅਰ ਨਾਮਦੇਵ ਵਖੋ ਵੱਖਰੇ ਹਨ। ਸੂਰਦਾਸ ਇਨ੍ਹਾਂ ਭਗਤਾਂ ਪਿਛੋਂ ਅਕਬਰ ਦੇ ਸਮਕਾਲੀ ਹੋਏ ਹਨ। ਜਿਨ੍ਹਾਂ ਦਾ ਨਾਮ ਅਕਬਰ ਦੇ ਦਰਬਾਰੀਆਂ ਦੀ ਲਿਸਟ ਵਿੱਚ ਮਿਲਦਾ ਹੈ। ਕੁਝ ਹੋਰ ਪਿਛੋਂ ਦੀਆਂ ਹਸਤੀਆਂ ਦੇ ਨਾਂ ਭੀ ਆਏ ਹਨ, ਜਿਵੇਂ ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਅਤੇ ਖ਼ਾਲਸਾ ਪੰਥ ਸਾਜਣ ਵੇਲੇ ਮੁੜ ਦਰਸ਼ਨ ਦੇਣ ਦਾ ਭਰੋਸਾ ਰੀਵਾ ਦੇ ਰਾਜੇ ਨੂੰ ਦਿੱਤਾ ਹੈ। ਸੈਣ ਜੀ ਨੇ ਕਿਹਾ, 'ਜਦੋਂ ਗੁਰੂ ਗੋਬਿੰਦ ਸਿੰਘ ਜੀ ਦਸਵਾਂ ਜਾਮਾ ਧਾਰਨਗੇ, ਉਦੋਂ ਮੈਂ, ਭਾਵ ਸੈਣ ਭਗਤ, ਸਾਹਿਬ ਸਿੰਘ ਹੋ ਕੇ ਉਨ੍ਹਾਂ ਨੂੰ ਸਿਰ ਦੇ ਕੇ ਪਾਹੁਲ ਲਵਾਂਗਾ। ਪੰਜਾਂ ਪਿਆਰਿਆਂ ਵਿੱਚ ਸ਼ਾਮਲ ਹੋਵਾਂਗਾ।। (ਪਤਰਾ ਪ੯)

ਆਰਤੀ ਪਿਛੋਂ ਸਿਰੀ ਰਾਗ, ਮਾਝ, ਗਉੜੀ, ਆਸਾ, ਗੂਜਰੀ, ਦੇਵ ਗੰਧਾਰੀ, ਬਿਹਾਗੜਾ, ਧਨਾਸਿਰੀ, ਟੋਡੀ, ਰਾਗ ਕਲਿਆਣ, ਤਿਲੰਗ, ਬਿਲਾਵਲ, ਰਾਮ ਕਲੀ, ਮਾਰੂ, ਬਸੰਤ, ਹਿੰਡੋਲ, ਜੈਜਾਵੰਤੀ, ਨਟ, ਮਾਲੀਗਉੜਾ, ਕੇਦਾਰਾ, ਮਲ੍ਹਾਰ, ਕਾਨੜਾ, ਪ੍ਰਭਾਤੀ, ਵਡਹੰਸ, ਭੈਰਉ, ਤੁਖਾਰੀ, ਭੈਰਵੀ ਮਾਝ, ਗੋਂਡ, ਸੂਹੀ, ਰਾਗਾਂ ਦੇ ਸਿਰਲੇਖ ਦੇ ਕੇ ਸੈਣ ਜੀ ਵਲੋਂ ਅਧਿਆਤਮਕ ਭਾਵ ਦੀ ਬਾਣੀ ਰਚੀ ਦਸ ਕੇ ਲਿਖੀ ਹੈ ।

ਸਿਰਲੇਖ ਸਾਰੇ ਰਾਗਾਂ ਉਪਰ ੧ਓ ਸਤਿਗੁਰੂ ਪ੍ਰਸਾਦਿ ਤੋਂ ਅਰੰਭ ਹੁੰਦੇ ਹਨ, ਵਿੱਚ

ਵਿੱਚ ਰਹਾਉ ਦੀ ਵਰਤੋਂ ਕੀਤੀ ਹੈ। ਰਾਗਾਂ ਦੇ ਗਾਉਣ ਦੇ ਘਰ ਆਦਿ ਦੇ ਵੇਰਵੇ ਨਹੀਂ। ਪਰ ਪਦੇ ਅਤੇ ਸਲੋਕ, ਪਉੜੀ ਦੇ ਅੰਤ ਵਿੱਚ 'ਸੈਣ' ਛਾਪ ਦੀ ਵਰਤੋਂ ਕੀਤੀ ਹੈ।

ਭਟਾਂ ਵਾਂਗ ਸ੍ਰੀ ਸੈਣ ਜੀ ਦੇ ਸਵੱਈਏ ਭੀ ਹਨ, 'ਸੈਣ ਦਾਸ ਮੈਂ ਬਲ ਬਲ ਜਾਵਾਂ ਗੁਰੂ ਪੂਰੇ ਮਨਮਾਨੀ', ਦੇ ਸਵੱਈਏ ਭੀ ਬੈਂਤ ਭੀ, ਸੈਣ ਜੀ ਦੇ ਨਾਮ ਹੇਠਾਂ ਦਿੱਤੇ ਹਨ। ਫੁਨਹੇ ਅਤੇ ਚਉਬੋਲੇ, ਫਿਰ ਦੋਹਰੇ, ਨਾਲ ਚੋਖੇ ਸਲੋਕ ਹਨ। ਰੀਸ ਉਹ ਕੀਤੀ ਹੈ, ਜਿਵੇਂ ਕਬੀਰ ਫਰੀਦ ਜੀ ਦੇ ਸਲੋਕ ਗੁਰੂ ਗ੍ਰੰਥ ਸਾਹਿਬ ਵਿੱਚ ਆਉਂਦੇ ਹਨ। ਸੈਣ ਜੀ ਦੀਆਂ ਮਾਝਾਂ ਸਫ਼ਾਂ ੨੪੯ ਤੇ ਸਮਾਪਿਤ ਹੁੰਦੀਆਂ ਹਨ।

ਇਸ ਪਿਛੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉਨ੍ਹਾਂ ਰਾਗਾਂ ਵਿਚ ਵੱਖ ਵੱਖ ਭਗਤਾਂ ਦੀ ਬਾਣੀ ਹੈ, ਜਿਨ੍ਹਾਂ ਵਿੱਚ ਗੁਰੂ ਗ੍ਰੰਥ ਸਾਹਿਬ ਵਿੱਚ ਬਾਣੀ ਹੈ। ਸਾਰੇ ਰਾਗਾਂ ਵਿਚ ਇਸ ਗ੍ਰੰਥ ਵਿਚ ਭਗਤ ਬਾਣੀ ਲਿਖੀ ਹੋਈ ਹੈ ।

ਭਗਤ ਬਾਣੀ ਪਿਛੋਂ ਕਵੀ ਆਲਮ ਦੀ ਰਾਗਮਾਲਾ ਲਿਖੀ ਹੈ। ਇਕ ਸਫੇ ਉਤੇ ਸਾਰੀ ਰਾਗਮਾਲਾ ਨਾ ਮੁਕਣ ਕਾਰਨ ਅਗਲੀਆਂ ਲਾਈਨਾਂ ਸੰਖੇਪ ਕਰਕੇ ਲਿਖੀਆਂ ਹਨ ਜਿਵੇਂ ਗੁਰੂ ਗ੍ਰੰਥ ਸਾਹਿਬ ਦੇ ਅੰਤ ਵਿਚ ਆਈ ਰਾਗ ਮਾਲਾ ਦੇ ਰਾਗ ਗੁਰੂ ਗ੍ਰੰਥ ਸਾਹਿਬ ਵਿਚਲੇ ਰਾਗਾਂ ਨਾਲ ਮੇਲ ਨਹੀਂ ਖਾਂਦੇ ਇਸੇ ਤਰ੍ਹਾਂ ਇਸ ਗ੍ਰੰਥ ਦੀ ਰਾਗ ਮਾਲਾ ਵੀ ਹੈ। ਦੋਹਰੇ ਅਤੇ ਸਲੋਕ ਭੀ ਹਨ। ਫਿਰ ਕਬਿਤ ਸ੍ਰੀ ਸੈਣ ਜੀ ਦੇ ਹਨ, ਇਸ ਤੋਂ ਅਗੇ ਭਗਤ ਬਾਣੀ ਭਾਗ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਈ ਭਗਤ ਬਾਣੀ ਬਾਰੇ ਪਹਿਲਾਂ ਕਬੀਰ ਬਾਣੀ ਸਿਰੀ ਰਾਗ ਤੋਂ ਪ੍ਰਭਾਤੀ ਤੱਕ ਜਿਨ੍ਹਾਂ ਜਿਨ੍ਹਾਂ ਰਾਗਾਂ ਵਿੱਚ ਕਬੀਰ ਜੀ ਦੀ ਰਚਨਾ ਹੈ, ਉਸੇ ਤਰ੍ਹਾਂ ਇਸ ਗ੍ਰੰਥ ਵਿਚ ਹੈ, ਨਾਮਦੇਵ ਜੀ ਦੀ ਬਾਣੀ ਉਸ ਪਿਛੋਂ ਰਵਿਦਾਸ ਜੀ ਧੰਨਾ ਜੀ, ਸਧਨਾ ਜੀ, ਦੀ ਬਾਣੀ ਹੈ।

ਰਾਗ ਕ੍ਰਮ ਅਨੁਸਾਰ ਵੰਡ ਕਰਕੇ, ਭਗਤ ਬਾਣੀ ਪਿਛੋਂ ਦੂਜੀ ਵਾਰ ਰਾਗ ਮਾਲਾ ਲਿਖੀ ਹੈ। ਰਾਗ ਮਾਲਾ ਤੋਂ ਪਹਿਲਾਂ ਮੁੰਦਾਵਣੀ ਤਨ ਮਨ ਥੀਵੈ ਹਰਿਆ, ਪਹਿਲੇ ਭਾਗ ਵਿੱਚ ਆ ਚੁਕਾ ਹੈ। ਸਾਰਾ ਗ੍ਰੰਥ ਇਕੋ ਕਲਮ ਤੋਂ ਲਿਖਿਆ ਹੈ। ਸਾਰੇ ਪੱਤਰੇ ਤਿੰਨ ਸੌ ਤਿਰਨਵੇ ਜਾਣੀ ਜਿਨ੍ਹਾਂ ਦੇ ਸਫੇ ੭੮੬ ਬਣਦੇ ਹਨ। ਜਿਲਦ ਕਰਨ ਵੇਲੇ ਸਫੇ ਅੱਗੜ ਪਿੱਛੜ ਹੋ ਗਏ ਹਨ। ਪਤ੍ਰਿਆਂ ਦੇ ਅੰਕ ਕਿਸੇ ਕਿਸੇ ਪਤਰੇ ਉਤੇ ਪਹਿਲੇ ਮੂਲ ਸਫਿਆਂ ਦੇ ਗੁਰਮੁਖੀ ਵਿਚ ਪੜ੍ਹੇ ਜਾਂਦੇ ਹਨ, ਵਧੇਰੇ ਪਤ੍ਰਿਆਂ ਦੇ ਅੰਕ ਨਕਲ ਕਾਪੀ ਵੇਲੇ ਪਿਛੋਂ ਅੰਗ੍ਰੇਜ਼ੀ ਦੇ ਅੰਕੜਿਆਂ ਦੇ ਲਾਏ ਗਏ ਹਨ।

ਲਿਖਾਰੀ ਨੇ ਲਗਾਮਾਤਰਾਂ ਦੀ ਵਰਤੋਂ ਔਂਕੜ ਸਿਹਾਰੀ ਦੀ ਕੀਤੀ ਹੈ ਪਰ ਪੂਰੀ ਤਰ੍ਹਾਂ ਨਿਯਮਤ ਨਹੀਂ। ਲਿਖਣ ਵਿੱਚ ਭੀ ਕਈ ਥਾਂ ਅੱਖਰਾਂ ਦੀ ਲਿਖਾਈ ਅਤੇ ਕਾਵਿ ਰੂਪ ਅਸ਼ੁਧ ਹਨ।

ਗ੍ਰੰਥ ਦੀ ਲਿਖਤ ਅਤੇ ਭਾਖਾ ਪਿਛਲੀ ਸਦੀ ਤੋਂ ਪਹਿਲਾਂ ਦੀ ਕਲਪੀ ਭੀ ਨਹੀਂ ਜਾ ਸਕਦੀ। ਬੇਸ਼ੱਕ ਲੇਖਕ ਦੇ ਨਾਂ ਦਾ ਪਤਾ ਨਹੀਂ ਚਲਦਾ ਪ੍ਰੰਤੂ ਗ੍ਰੰਥ ਦੇ ਦਸਮੇਸ਼ ਜੀ ਦੇ ਪਿਛੋਂ ਦੇ ਹੋਣ ਦੇ ਕਈ ਸਬੂਤ, ਕਈ ਥਾਵਾਂ ਉਤੇ ਮਿਲਦੇ ਹਨ। ਜਨਮ ਸਾਖੀ ਸ੍ਰੀ ਸੈਣ ਜੀ ਕੀ ਅਤੇ ਪਰਚੀ ਸ੍ਰੀ ਸੈਣ ਜੀ ਕੀ ਵਿੱਚ ਕੁਝ ਇਤਿਹਾਸਕ ਉਲੇਖ ਅਤੇ ਸੰਕੇਤ ਭੀ ਮਿਲਦੇ ਹਨ।

ਸਾਨੂੰ ਦੱਸਿਆ ਗਿਆ ਸੀ, ਸ੍ਰੀ ਸੈਣ ਸਾਗਰ ਗ੍ਰੰਥ ਦੀ ਅਸਲ ਪਰਚੀ ਪ੍ਰਤਾਪ ਪੁਰੇ ਹੈ। ਏਥੇ ਭੀ ਫੋਟੋ ਕਾਪੀ ਦੇਖ ਕੇ ਨਿਰਾਸਤਾ ਹੋਈ। ਇਕ ਗੱਲ ਚੰਗੀ ਹੈ, ਕਿਸੇ ਥਾਂ ਉਤੇ ਇਸ ਗ੍ਰੰਥ ਦਾ ਕੋਈ ਰੂਪ ਤਾਂ ਸੰਭਾਲਿਆ ਹੋਇਆ ਹੈ। ਫੋਟੋ ਕਾਪੀ ਵਿੱਚ ਕੁਝ ਥਾਵਾਂ ਉਤੇ

ਅੱਖਰ ਪੂਰੀ ਤਰ੍ਹਾਂ ਨਹੀਂ ਪੜ੍ਹ ਹੁੰਦੇ।

ਸੋਹਲ, ਜ਼ਿਲ੍ਹਾ ਅੰਮ੍ਰਿਤਸਰ ਤੋਂ ਪਤਾ ਲੱਗਿਆ ਸੀ, ਗ੍ਰੰਥ ਦੀ ਸੰਪੂਰਨ ਕਾਪੀ ਦੀ ਪਹਿਲੀ ਫੋਟੋ ਪਟਿਆਲੇ ਯੂਨੀਵਰਸਿਟੀ ਵਿੱਚ ਹੈ। ਉਥੋਂ ਭੀ ਕੋਈ ਪਤਾ ਨਹੀਂ ਚਲਿਆ। ਇਸ ਗ੍ਰੰਥ ਦਾ ਕੁੱਝ ਹਿੱਸਾ, ਭਗਤ ਸੈਣ ਸਭਾ ਪਟਿਆਲਾ ਨੇ, ਨਵੰਬਰ ੧੯੮੨ ਵਿਚ ਛਾਪਿਆ ਸੀ, ਜਿਸ ਦੀ ਇਕ ਪਤ੍ਰੀ ਸੰਪਾਦਨ ਕਰਨ ਵਾਲੇ ਪ੍ਰੋ. ਨਿਰਭੈ ਸਿੰਘ ਪਾਸੋਂ ਮਿਲੀ ਹੈ।

ਉਨ੍ਹਾਂ ਨੇ ਮੂਲ ਗ੍ਰੰਥ ਤੋਂ ਨਕਲ ਕੀਤਾ ਹੋਵੇਗਾ। ਰਚਨ ਕਾਲ ਬਾਰੇ ਸਿੱਟਾ ਕੱਢਿਆ ਹੈ-ਕਾਗਜ਼ ਦੀ ਦਸ਼ਾ ਤੋਂ ਪਤਾ ਲਗਦਾ ਹੈ ਕਿ ਇਹ ਸਤਾਰ੍ਹਵੀਂ ਸਦੀ ਦੇ ਅੰਤ, ਅਠਾਰਵੀਂ ਸਦੀ ਤੋਂ ਪਹਿਲਾਂ ਦਾ ਗ੍ਰੰਥ ਨਹੀਂ ਹੋ ਸਕਦਾ। ਪਰ ਇਕ ਥਾਂ ਇਹ ਲਿਖ ਕੇ, ਕਲਪਨਾ ਕੀਤੀ ਹੈ, 'ਅਭੰਗ ਅਤੇ ਸੈਣ ਸਾਗਰ ਗ੍ਰੰਥ, ਗੁਰੂ ਅਮਰਦਾਸ ਜਾਂ ਗੁਰੂ ਅਰਜਨ ਦੇਵ ਜੀ ਪਾਸ ਪਹੁੰਚ ਜਾਂਦੇ ਤਾਂ ਸੈਣ ਭਗਤ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਵਧੇਰੇ ਮਾਤਰਾ ਵਿੱਚ ਅੰਕਤ ਹੋ ਜਾਣੀ ਸੀ। (ਸਫ਼ਾ ੭)

ਜੇ ਗ੍ਰੰਥ ਦੀ ਰਚਨਾ ਸਤਾਰ੍ਹਵੀਂ ਅਠਾਰ੍ਹਵੀਂ ਸਦੀਂ ਵਿੱਚ ਹੋਈ ਫਿਰ ਗੁਰੂ ਅਰਜਨ ਜੀ ਪਾਸ ਇਹ ਬਾਣੀ ਕਿਵੇਂ ਪਹੁੰਚ ਜਾਂਦੀ ?

ਸੰਪਾਦਕ ਨੇ ਇਹ ਕਲਪਨਾ ਭੀ ਕੀਤੀ ਹੈ, ਇਸ ਗ੍ਰੰਥ ਦਾ ਰਾਜਸਥਾਨ ਦੇ ਕਿਸੇ ਅਗਿਆਤ ਡੇਰੇ ਵਿੱਚੋਂ ਉਤਾਰਾ ਕੀਤਾ ਗਿਆ ਹੈ। ਜੋ ਗ੍ਰੰਥ ਦੀ ਭਾਸ਼ਾ ਹੈ, ਇਸ ਗ੍ਰੰਥ ਦੀ ਹਿੰਦੀ ਵਿੱਚੋਂ ਉਤਾਰਾ ਹੋਣ ਦੀ ਕਲਪਨਾ ਦੀ ਗੁੰਜਾਇਸ਼ ਨਹੀਂ ਕਿਉਂਕਿ ਭਾਸ਼ਾ ਪੁਰਾਣੀ ਨਹੀਂ ਹੈ। ਰਾਜਸਥਾਨੀ ਤੇ ਹਿੰਦੀ ਦਾ ਭੀ ਰਲਾ ਨਹੀਂ। ਭਾਵੇਂ ਠੇਠ ਪੰਜਾਬੀ ਭੀ ਇਸ ਨੂੰ ਕਿਹਾ ਨਹੀਂ ਜਾ ਸਕਦਾ ।

ਜਿਵੇਂ ਕਿ ਪਹਿਲਾਂ ਚਰਚਾ ਕੀਤੀ ਗਈ ਹੈ, ਸੈਣ ਭਗਤ ਜੀ ਦੀ ਇਕ ਮਹੱਤਵਪੂਰਨ ਰਚਨਾ, 'ਕਬੀਰ ਰਵੀਦਾਸ' ਸੰਬਾਦ ਹੈ। ਜਿਸ ਵਿੱਚ ਰਵਿਦਾਸ ਜੀ ਸਰਗੁਣ ਦੇ ਪਖ ਵਿੱਚ ਦਲੀਲਾਂ ਦਿੰਦੇ ਹਨ, ਕਬੀਰ ਜੀ ਨਿਰਗੁਣ ਬ੍ਰਹਿਮ ਪਛਾਨਣ ਦੇ ਉਪਦੇਸ਼ ਦਿੰਦੇ ਹਨ। ਇਸ ਛੋਟੇ ਜਿਹੇ ਗੁਟਕੇ ਵਰਗੇ ਗ੍ਰੰਥ ਦੀਆਂ ਹਿੰਦੀ ਅਤੇ ਗੁਰਮੁਖੀ ਲਿਪੀ ਵਿੱਚ ਤਿੰਨ ਸੌ ਸਾਲ ਤੋਂ ਪਹਿਲਾਂ ਦੀਆਂ ਨਕਲਾਂ ਮਿਲਦੀਆਂ ਹਨ, ਸੈਣ ਸਾਗਰ ਵਿੱਚ ਉਸ ਗ੍ਰੰਥ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਆਰਤੀ ਵਾਲੇ ਪਦੇ ਨਾ ਹੋਣਾ ਹੈਰਾਨੀ ਪੈਦਾ ਕਰਦਾ ਹੈ। ਜਦੋਂ ਕਿ ਸੈਣ ਜੀ ਦੀ ਆਰਤੀ ਦਾ ਪਹਿਲਾ ਰੂਪ ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਮਿਲਦਾ ਹੈ।

ਇਸ ਗ੍ਰੰਥ ਵਿੱਚ ਸੈਣ ਜੀ ਦੇ ਦੋਹਰੇ ਹਨ, ਕਬਿਤ ਸਵੱਈਏ ਤੇ ਬੈਂਤਾਂ ਭੀ ਹਨ, ਮਾਝ ਹਨ, ਫੁਨਹੇ ਭੀ ਉਨ੍ਹਾਂ ਦੇ ਰਚੇ ਹੋਏ ਹਨ ਵਿਚੇ ਹੀ। ਗੁਰਬਾਣੀ ਦੇ ਸ਼ਬਦ ਹਨ। ਭਗਤਾਂ ਦੀ ਬਾਣੀ ਵਿਚੋਂ ਸ਼ਾਇਦ ਹੀ ਕੋਈ ਸ਼ਬਦ ਬਾਹਰ ਗਿਆ ਹੋਵੇ। ਸੂਰਦਾਸ ਦਾ, ਪੂਰਾ ਪਦਾ ਹੈ, ਜਦੋਂ ਕਿ ਇਸ ਦੀ ਇਕੋ ਤੁਕ ਗੁਰੂ ਗ੍ਰੰਥ ਸਾਹਿਬ ਵਿੱਚ ਹੈ। ਸਮਕਾਲੀ ਭਗਤਾਂ ਨਾਲ ਤੀਰਥ ਯਾਤਰਾ ਦੇ ਹਾਲਾਤ ਹਨ। ਜਪੁਜੀ ਸਾਹਿਬ ਦੇ ਅੰਤਮ ਸਲੋਕ ਜਿਹਾ ਪਦਾ ਹੈ :-

*ਪਉਣ ਪਾਣੀ ਜੁ ਸਿਮਰ ਕੇ ਪ੍ਰਿਥੀ ਤੇ ਅਕਾਸ ।*
*ਚੰਦ ਸੂਰਜ ਜੋ ਸਿਮਰਦੇ ਫਿਰਦੇ ਦਿਨ ਤੇ ਰਾਤ ।*

ਸੈਣ ਜੀ ਦੇ ਨਾਮ ਉਤੇ ਰਚੇ ਹੋਏ ਜਪੁਜੀ ਦੀ ਹਰਿਕ ਪਉੜੀ ਪਿਛੋਂ ਇਕ ਦੋਹਰਾ ਆਉਂਦਾ ਹੈ। ਸਫ਼ਾ ੩੦੩ ਉਤੇ ਵਖਰੀ ਕਲਮ ਤੋਂ ਪਿਛੋਂ ਮੋਟੀ ਕਲਮ ਨਾਲ ਹਾਸ਼ੀਏ ਉਤੇ

ਜਨਮ ਦਾ ਸੰਮਤ-੧੪੦੦ ਮਹੀਨਾ ਮੱਘਰ ਦਿਨ ਐਤਵਾਰ ਪੁਨਿਆ ਦਾ ਲਿਖਿਆ ਹੈ। ਜਿਸ ਕਥਾ ਅਨੁਸਾਰ ਕਿਸੇ ਬ੍ਰਹਮਣ ਨੇ ਕਿਹਾ ਇਹ ਭਗਤਿ ਹੋਵੇਗਾ ਉਹ ਕਥਾ ਏਥੇ ਦੋ ਪੰਨੇ ਵਖਰੀ ਕਿਸਮ ਦੀ ਲਿਖਤ ਦੇ ਹਨ।

ਸੈਣ ਸਾਗਰ (ਸੰਖੇਪ) ਦੀ ਭੂਮਿਕਾ ਵਿੱਚ ਲਿਖਿਆ ਹੋਇਆ ਹੈ। 'ਇਹ ਕਹਿਣਾ ਬਹੁਤ ਵੱਡੀ ਭੁਲ ਹੋਵੇਗੀ ਕਿ, ਸੈਣ ਸਾਗਰ ਗ੍ਰੰਥ ਭਗਤ ਸੈਣ ਜੀ ਦਾ ਪਵਿਤ੍ਰ ਹੱਥਾਂ ਨਾਲ ਲਿਖਿਆ ਹੋਇਆ ਹੈ'।

ਸੈਣ ਸਾਗਰ ਗ੍ਰੰਥ ਵਿਚ ਜ਼ਿਕਰ ਆਉਂਦਾ ਹੈ, ਕਿ ਸੈਣ ਸੰਤ ਮੰਡਲੀ ਨਾਲ ਦੁਆਰਕਾ ਅਯੁਧਿਆ, ਗਯਾ ਜੀ ਤੀਰਥ ਸਥਾਨਾਂ ਉੱਤੇ ਗਿਆ ਸੀ, ਸੈਣ ਜੀ ਕਈ ਵਾਰ ਮਹਾਂਰਾਸ਼ਟਰ ਦੀ ਯਾਤਰਾ ਸੰਤ ਮੰਡਲ ਨਾਲ ਗਏ ਸਨ। 'ਸੈਣ ਸਾਗਰ' ਵਿਚ ਜੋ ਕੁਝ ਹੈ ਉਸ ਦਾ ਸਾਰ ਦੇ ਦਿੱਤਾ ਗਿਆ ਹੈ। ਇਸ ਗ੍ਰੰਥ ਦੀ ਵਿਲੱਖਣਤਾ ਇਹ ਹੈ ਕਿ ਸੈਣ ਜੀ ਆਪਣੀ ਜਾਤੀ ਨੂੰ ਗੁਰੂ ਘਰ ਨਾਲ ਜੋੜਨ ਦੀ ਪ੍ਰੇਰਨਾ ਦਿੰਦੇ ਰਹੇ ਹਨ। ਮਰਨ ਸਮੇਂ ਹੁੰਡੀ ਕਰਾਕੇ ਭੇਜੀ, ਉਹ ਭੀ ਚਕ ਗੁਰੂ ਕਾ ਦੇ ਸੇਵਕਾਂ ਦੀ ਮਾਰਫਤ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਨੂੰ ਭੇਜਿਆ, ਰੀਵਾ ਦੇ ਰਾਜੇ ਨੇ ਮੁੜ ਦਰਸ਼ਨ ਦੀ ਅਭਿਲਾਖਾ ਪੂਰੀ ਹੋਣ ਦੀ ਭਾਵਨਾ ਪ੍ਰਗਟਾਈ ਉਹ ਗੁਰੂ ਗੋਬਿੰਦ ਸਿੰਘ ਜੀ ਨੂੰ ਸੀਸ ਦੇ ਕੇ ਅੰਮ੍ਰਿਤ ਛਕ ਕੇ ਸਾਹਿਬ ਸਿੰਘ ਬਣਨ ਸਮੇਂ ਦੀ।

ਸੈਣ ਜੀ ਨੇ ਹੋਰਨਾ ਭਗਤਾਂ ਦੀ ਆਰਤੀ ਲਿਖੀ ਹੈ, ਅਤੇ ਆਪ ਭੀ। ਪਰ ਗੁਰੂ ਗ੍ਰੰਥ ਸਾਹਿਬ ਵਿੱਚ ਜੋ ਪਦਾ ਹੈ ਉਹੋ (ਘੱਟੋ ਘੱਟ ਮੈਨੂੰ) ਨਜ਼ਰ ਨਹੀਂ ਪਿਆ।

ਇਕ ਵਾਰਤਾ ਹੈ-ਸੈਣ ਨਵ ਨਗਰ ਰਹਿੰਦਾ ਸੀ, ਨਵ ਨਗਰ ਦੇ ਰਾਜੇ ਨੇ ਪੁਛਿਆ ਤੂੰ ਕੌਣ ਹੁੰਦਾ ਹੈਂ, ਸੈਣ ਕਹੇ ਮੈਂ ਨਾਈ ਹੁੰਦਾ ਹੈ। ਪੰਜਾਬ ਕੀ ਧਰਤ ਮੇਂ ਮੇਰਾ ਘਰ ਹੈ। ਤੀਰਥ ਕਰਨ ਵਾਸਤੇ ਆਇਆ ਹਾਂ। ਰਾਜੇ ਨੇ ਨੌਕਰੀ ਲਈ ਕਿਹਾ। ਸੈਣ ਨੇ ਕਿਹਾ ਹਮ ਤੋ ਯਾਤਰੂ ਹੈ। ਪੰਜਾਬ ਕੋ ਜਾਊਂਗਾ। ਫਿਰ ਨੌਕਰ ਹੋ ਗਿਆ, ਰਾਜੇ ਦੇ ਕਹਿਣ ਤੋਂ ੮ ਬਰਸ ੪ ਮਹੀਨੇ ਨੌਕਰੀ ਕੀਤੀ। ਫਿਰ ਘਰ ਆਕੇ ਮਾਈ ਬਾਪ ਦਾ ਦਰਸ਼ਨ ਕੀਤਾ ।

ਰਾਜਾ ਬੋਲਿਆ ਸੈਣ ਜੀ ਤੁਮਾਰਾ ਜਨਮ ਕੇਹੜੇ ਨਗਰ ਮੇਂ ਹੋਇਆ, ਤਬ ਸੈਣ ਬੋਲਿਆ ਮੇਰਾ ਜਨਮ ਮਾਝੇ ਮੇਂ ਹੁਆ ਹੈ। ਗ੍ਰਾਮ ਕਾ ਇਕ ਨਾਮ ਭਰਤਪੁਰਾ ਹੈ ਇਸੀ ਕਾ ਹੀ ਨਾਮ ਸੋਹਲ ਹੈ। ਲਾਹੌਰੋਂ ੧੮ ਕੋਸ ਹੈ ।

ਰਾਜੇ ਪੁਛਿਆ ਉਥੇ ਕੋਈ ਤੀਰਥ ਹੈ :

ਸੈਣ ਕਿਹਾ ਰਾਮ ਤੀਰਥ ਹੈ, ਇਕ ਚਕ ਗੁਰਾਂ ਕਾ ਹੈ। ਇਕ ਤਰਨ ਤਾਰਨ ਹੋਵੇਗਾ, ਇਕ ਨਾਈਆਣਾ ਹੋਵੇਗਾ ।

ਜਿਨ੍ਹਾਂ ਤੀਰਥਾਂ ਦੇ ਨਾਮ ਦੱਸੇ ਹਨ ਉਸਤੋਂ ਪ੍ਰਗਟ ਹੈ ਹਰ ਹਾਲਤ ਇਹ ਗੁਰੂ ਅਰਜਨ ਦੇਵ ਜੀ ਤੋਂ ਪਿਛੋਂ ਦੀ ਬਲਕਿ ਗੁਰੂ ਗੋਬਿੰਦ ਸਿੰਘ ਜੀ ਦੇ ਕਾਲ ਦੀ ਸਾਬਤ ਹੁੰਦੀ ਹੈ।

ਇਹ ਹੋਰ ਅਨੋਖੀ ਗੱਲ ਹੈ, ਸੈਣ ਜੀ ਦੀ ਜਨਮਸਾਖੀ ਲਿਖਾਉਣ ਵਾਲਾ ਜੋ ਉਨ੍ਹਾਂ ਦਾ ਪਿਤਾ ਮੁਕੰਦ ਰਾਏ ਦੱਸਿਆ ਹੈ ਪੁਤਰ ਦੀ ਜਨਮ ਸਾਖੀ ਪਿਤਾ ਨੇ ਲਿਖਾਈ ਇਹ ਭੀ ਸਧਾਰਨ ਗੱਲ ਨਹੀਂ ।

ਸੈਣ ਜੀ ਕਾਸ਼ੀ ਗਏ, ਕਬੀਰ ਚਉਰੇ ਠਹਿਰੇ, ਨਾਮਦੇਵ ਜੀ ਦੇ ਕਹਿਣ ਤੋਂ ਸੋਰਠ ਰਾਗ ਵਿੱਚ ਪਦਾ ਗਾਇਆ-'ਤਬ ਨਾਮਦੇਵ ਦਾ ਦਰਸ਼ਨ ਹੋਇਆ।......ਨਾਮਦੇਵ ਸ਼ਬਦ

ਬਹੁਤ ਉਚਾਰੇ। ਸੈਣ ਨੇ ਰਾਗ ਕੇਦਾਰਾ ਵਿੱਚ *'ਕਿਆ ਮੇਰਾ ਕਿਆ ਤੇਰਾ'* ਸ਼ਬਦ ਗਾਇਆ। ਸੈਣ ਨੇ ਮਾਝ ਰਾਗ ਵਿੱਚ *ਰਾਮ ਨਾਮ ਭਜ ਪਰਾਨੀ। ਗੁਰ ਪੇਖਣ ਕੈ ਤਾਈ। ਰਤਨ ਨਾਮ ਪਰਭ ਜੀ ਮੋਹਨ ਪ੍ਰਭ ਗੁਸਾਈ।*

ਕੁਝ ਥਾਵਾਂ ਉਤੇ ਮੀਰਾਂ ਬਾਈ ਵਾਲਾ ਰੰਗ ਭੀ ਝਲਕਦਾ ਹੈ ।

*ਬਲਿ ਬਲਿ ਮੈਂ ਇਸ ਸਤਿਗੁਰ ਕੋਂ ਜਾਉ । ਸਤਿਗੁਰੁ ਮੇਲ ਮਿਲਾਵੈ ।*
*ਪ੍ਰੇਮ ਪਿਆਲਾ ਪ੍ਰਭ ਦੀਆ ਘਰ ਹੀ ਮਾਹਿ ਸਮਾਨੇ ।*
*ਜੋਗੀ ਜਤੀ ਤਪੀ ਪਚ ਹਾਰੇ ਘਰ ਕਾ ਭੇਦ ਨਾ ਜਾਨੈ । ਰਹਾਉ।*
*ਸਤਿਗੁਰੂ ਸਤ ਸਰੂਪ ਹੈ ਭੇਦ ਨਾ ਕਾਹੂ ਪਾਏ ।*
*ਪੂਰਨ ਹਰਿ ਹਰਿ ਜਾਣ ਲੈ ਸੁਚ ਪ੍ਰਭ ਕਰਣ ਕਾਰਣ ਗੁਸਾਏ ।*

ਭਗਤਾਂ ਦੀਆਂ ਸਾਖੀਆਂ ਤੇ ਗੋਸ਼ਟਾਂ, ਵਿੱਚ ਲੋਕ ਕਥਾਵਾਂ ਦੀ ਪਧਰ ਦੇ ਪ੍ਰਸੰਗ ਹਨ। ਰਾਗ ਧਨਾਸਰੀ ਧੰਨੇ ਜੀ ਦੀ ਲਿਖਯਤੇ ਧੰਨੇ ਤੇ ਤਿਲੋਚਨ ਦੀ (ਠਾਕਰ ਦੇਵ) ਦੀ ਸਾਰੀ ਸਾਖੀ ਲਿਖੀ ਹੈ।

ਫਿਰ ਨਾਮਦੇਵ ਦੀ ਗੋਸ਼ਟ ਚਲਦੀ ਹੈ ।

ਸੂਰਦਾਸ ਦਾ ਪਦਾ *'ਛਾਡ ਮਨ ਹਰਿ ਬਿਮੁਖਨ ਕੋ ਸੰਗ'* ਪਤਰਾ ੩੯੦ ਪੂਰਾ ਸ਼ਬਦ ਲਿਖਿਆ ਹੈ। ਮਾਝ ਰਾਗ ਦਾ, ਸ਼ਬਦ ਹਜ਼ਾਰਿਆ ਵਾਲਾ ਪਦਾ *'ਮੇਰਾ ਮਨ ਲੋਚੈ ਗੁਰ ਦਰਸ਼ਨ ਤਾਈ'*, ਲਿਖਿਆ ਹੋਇਆ ਹੈ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਭੀ ਵਿੱਚ ਲਿਖੀ ਹੋਈ ਹੈ। ਸਤਿਨਾਮ ਸ਼ਬਦ ਦੀ ਵਰਤੋਂ ਭਰਪੂਰ ਰੂਪ ਵਿੱਚ ਕੀਤੀ ਹੈ ।

*ਸਤਿਨਾਮ ਗੋਬਿੰਦ ਹਰਿ ਦੀਦਾਰ ਦੋ। ਕਰਨ ਹਾਰ ਪ੍ਰਭ ਕਰਤਾਰ ਸਭਿ ਜਗ ਤਾਰਬੋ।।*

ਸੈਣ ਜੀ ਦੇ ਆਪਣੀ ਜਾਤੀ ਦੇ ਬਾਰੇ ਇਕ ਕਬਿਤ ਲਿਖਿਆ ਹੈ :

*ਕੈਚੀ ਕਮਾਨ ਨਹੇਰਨ ਕੇ ਤੀਖੇ ਬਾਣ ਉਸ ਤਰਾ ਤਲਵਾਰ ਸਾਰ ਹਾਥ ਕੀ ਸਫਾਈ ਹੈ।*
*ਪਟਾਰੀ ਪਟਾਸ ਕਟੋਰੀ ਭਰੀ ਪਾਸ ਅਮੋਲਕ ਚਮਕਾਇ ਧਰੀ ਮਾਣ ਕੀ ਚਤਰਾਈ ਹੈ।*
*ਅਹਿ ਅਨੂਪ ਚਾਲ ਹਾਥ ਸੇ ਬਣਾਇ ਧਰੀ, ਜੈਸਾ ਮੁਖ ਹੋਤਾ ਬੀਚ ਤੈਸਾ ਹੀ ਦਿਖਾਈ।*
*ਪਾਂਚੋਂ ਹਥਿਆਰ ਹੋ ਬਜਾਰ ਮੇ ਲਗਾਈ ਫੇਰੀ ਬੰਦਾ ਜਿਹਾ ਸਪਾਹੀ ਸੈਣ ਕਹੈ ਉਹ ਨਾਈ ਹੈ।*

ਸੈਣ ਜੀ ਦੀ ਜਿਹੋ ਜਿਹੀ ਅਧਿਆਤਮਕ ਹਜਾਮਤ ਮਰਾਠੀ ਅਭੰਗ ਵਿੱਚ ਰਚੀ ਮਿਲਦੀ ਹੈ, ਇਹ ਕਬਿਤ ਉਸ ਪੱਧਰ ਤੋਂ ਨੀਵਾਂ ਹੈ। ਗ੍ਰੰਥ ਵਿਚੋਂ ਖਾਸ ਇਤਿਹਾਸਕ ਜਾਣਕਾਰੀ ਨਹੀਂ ਮਿਲਦੀ। ਸੈਣ ਜੀ ਦੀ ਪ੍ਰਮਾਣਤ ਰਚਨਾ ਕਬੀਰ, ਰਵਿਦਾਸ ਸੰਬਾਦ ਵਾਲੇ ਉਚੇ ਅਤੇ ਦਾਰਸ਼ਨਿਕ ਭਾਵ ਕਿਸੇ ਰਚਨਾ ਵਿੱਚ ਨਹੀਂ। ਫਿਰ ਭੀ ਪੁਰਾਣੀ ਲਿਖਤ ਹੋਣ ਕਾਰਨ ਦੁਰਲਭ ਹੈ।

ਮੇਰੀ ਮਨ ਵਿੱਚ ਇੱਛਾ ਜਾਗ੍ਰਤ ਹੋਈ ਹੈ, ਸਮਰਥਾ ਤੇ ਜ਼ਿੰਦਗੀ ਸਾਥ ਦੇਵੇ, ਪੰਡਰ ਪੁਰ ਤੋਂ ਮਿਲੇ ਮਰਾਠੀ ਅਭੰਗ, ਅਤੇ ਇਸ ਗ੍ਰੰਥ ਵਿੱਚ ਆਈ ਰਚਨਾ, 'ਰਵਿਦਾਸ ਕਬੀਰ ਸੰਬਾਦ' ਜੋ ਬੜੀ ਮਹੱਤਵ ਭਰੀ ਚਰਚਾ ਹੈ, ਤਿੰਨੇ ਰਚਨਾਵਾਂ ਨੂੰ ਇਕੱਠੀਆਂ ਕਰਕੇ, ਸੈਣ ਜੀ ਦੇ ਜੀਵਨ ਦੇ ਹਾਲਾਤ ਦੇ ਕੇ ਉਨ੍ਹਾਂ ਦੇ ਨਾਮ ਉਤੇ ਮਿਲਦੀਆਂ ਪ੍ਰਚਲਤ ਰਚਨਾਵਾਂ ਸੰਪਾਦਨ ਕਰ ਦਿੱਤੀਆਂ ਜਾਣ। ਉਹ ਪੁਸਤਕ ਸੈਣ ਜੀ ਬਾਰੇ ਹੁਣ ਤਕ ਮਿਲਦੀਆਂ ਰਚਨਾਵਾਂ ਦੀ ਪੂਰੀ ਗ੍ਰੰਥਾਵਲੀ ਕਹਾਉਣ ਦੀ ਹੱਕਦਾਰ ਹੋਵੇ ।

# ਭਗਤ ਪੀਪਾ ਜੀ ਅਤੇ ਉਨ੍ਹਾਂ ਦੀ ਬਾਣੀ

ਪੀਪਾ ਜੀ ਦਾ ਗੁਰੂ ਗ੍ਰੰਥ ਸਾਹਿਬ ਵਿੱਚ ਧਨਾਸਰੀ ਰਾਗ ਵਿੱਚ ਇੱਕ ਪਦਾ ਹੈ। ਜਿਵੇਂ ਹੋਰ ਭਗਤਾਂ ਦੀ ਆਰਤੀ ਹੈ, ਇਹ ਪਦਾ ਭੀ ਆਰਤੀ ਦੇ ਰੂਪ ਵਿੱਚ ਹੈ। ਪਦੇ ਦਾ ਪਾਠ ਇਸ ਤਰ੍ਹਾਂ ਹੈ:

*ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ ॥*
*ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ ॥*
*ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ ॥*
*ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ ॥ਰਹਾਉ॥*
*ਜੋ ਬ੍ਰਹਿਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥*
*ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੂ ਹੋਇ ਲਖਾਵੈ ॥ (ਧਨਾਸਰੀ ਪੀਪਾ ਜੀ-੬੯੫)*

***ਸ਼ਬਦ ਦਾ ਭਾਵ ਅਰਥ ਹੈ:***

ਪੀਪਾ ਜੀ ਨੇ, ਇਸ ਕਾਇਆ ਨੂੰ ਖੋਜ ਕੇ ਇਸ ਵਿੱਚੋਂ ਹੀ ਪ੍ਰਾਪਤੀਆਂ (ਜੋ ਖੋਜੈ ਸੋ ਪਾਵੈ) ਦਾ ਅਨੁਭਵ ਕੀਤਾ ਹੈ। ਸਰੀਰ (ਕਾਇਆ) ਹੀ ਦੇਵਤਾ ਹੈ, ਸਰੀਰ ਹੀ ਹਰੀ ਦਾ ਰੂਪ ਹੈ। ਦੇਵ ਮੰਦਰਾਂ ਦੀ ਆਰਤੀ ਉਤਾਰਨ ਦੀ ਥਾਂ, ਉਨ੍ਹਾਂ ਦੱਸਿਆ ਹੈ, ਕਾਇਆ ਹੀ ਮੰਦਰ ਹੈ। ਕਾਇਆ ਹੀ ਜੰਗਮ ਜੋਗੀ ਹੈ। ਕਾਇਆ ਹੀ ਖੋਜ ਤੀਰਥ ਹੈ, ਵੇਦ ਹੈ ਮੰਦਰਾਂ ਦੀ ਯਾਤਰਾ ਹੈ। ਕਾਇਆ ਦੀ ਖੋਜ ਮੇਰੇ ਲਈ ਧੂਪ, ਦੀਪ, ਨਈ ਵੇਦਾ ਹੈ। ਕਾਇਆ ਦੀ ਖੋਜ ਹੀ ਦੇਵਤੇ ਸਾਹਮਣੇ ਭੇਟਾ ਰੱਖਣੀ ਹੈ। ਕਾਇਆ ਦੇ ਖੰਡਾਂ (ਭੇਦਾਂ) ਨੂੰ ਖੋਜਣ ਨਾਲ ਨੌ ਨਿਧਾਂ ਪ੍ਰਾਪਤ ਹੁੰਦੀਆਂ ਹਨ। ਜੋ ਪ੍ਰਮੇਸ਼ਰ ਸਾਰੇ ਬ੍ਰਹਿਮੰਡ ਵਿੱਚ ਹੈ ਉਹੋ ਪਿੰਡ (ਕਾਇਆ) ਵਿੱਚ ਹੈ, ਜੋ ਕੁੱਝ ਸ੍ਰਿਸ਼ਟੀ ਵਿੱਚ ਹੈ ਉਹ ਸਭ ਕੁੱਝ ਸਰੀਰ ਵਿੱਚ ਹੈ। ਜੋ ਖੋਜਦਾ ਹੈ ਉਹ ਪਾਉਂਦਾ ਹੈ*(ਜੋ ਖੋਜੈ ਸੋ ਪਾਵੈ)*। ਪਰਮ ਤੱਤ ਦੀ ਪ੍ਰਾਪਤੀ ਦਾ ਸੰਕੇਤ ਦਿੰਦੇ ਹੋਏ ਪੀਪਾ ਜੀ ਕਹਿੰਦੇ ਹਨ ਕਿ ਪਰਮ ਤੱਤ ਬਾਰੇ ਉਹ ਹੀ ਜਾਣ ਸਕਦਾ ਹੈ ਜਿਸ ਉੱਪਰ ਸਤਿਗੁਰੂ ਦੀ ਕਿਰਪਾ ਹੋਵੇ, ਜਦੋਂ ਪੂਰਾ ਸਤਿਗੁਰ ਪਰਮ ਤੱਤ ਲਖਾਉਂਦਾ ਹੈ ਉਦੋਂ ਹੀ ਲਖਿਆ ਜਾ ਸਕਦਾ ਹੈ।

ਉਪਰੋਕਤ ਪਦੇ ਵਿੱਚ ਪੀਪਾ ਜੀ ਪੂਰੇ ਸਤਿਗੁਰ ਤੋਂ ਪ੍ਰਾਪਤ ਹੋਈ ਸੰਪੂਰਨ ਸਮਰਪਨ ਦੀ ਵਿਚਾਰਧਾਰਾ ਦੀ ਪੁਸ਼ਟੀ ਕਰਦੇ ਹੋਏ, ਜੰਗਲਾਂ ਵਿੱਚ ਜਾਂ ਹੋਰ ਕਿਸੇ ਬਾਹਰਲੀ ਥਾਂ ਬ੍ਰਹਮ ਦੀ ਖੋਜ ਕਰਨ ਦੀ ਥਾਂ ਬ੍ਰਹਿਮੰਡ ਦੇ ਕਣ ਕਣ ਵਿੱਚ ਸਮਾਏ ਹੋਏ ਬ੍ਰਹਮ ਦੀ ਖੋਜ ਆਪਣੇ ਹੀ ਅੰਦਰੋਂ ਕਰਨ ਦਾ ਸੰਕੇਤ ਦੇਂਦੇ ਹਨ। ਉਨ੍ਹਾਂ ਦਾ ਮਤ ਹੈ ਕਿ ਇਸ ਬ੍ਰਹਮ ਦੀ ਭੇਟਾ ਧੂਪ, ਦੀਪਕ ਜਾਂ ਖਾਣ ਪੀਣ (ਨਈ ਵੇਦਾ) ਦੀ ਕੋਈ ਚੀਜ਼ ਚੜ੍ਹਾਉਣ ਦੀ ਥਾਂ ਆਪਣੀ ਕਾਇਆ ਦਾ ਪੂਰਾ ਸਮਰਪਣ ਕਰ ਦੇਈਏ। ਸਤਿਗੁਰ ਨੇ ਪਰਮ ਤੱਤ ਬਾਰੇ ਜੋ ਸਮਝਾਇਆ ਹੈ ਉਹ ਇਹ ਹੈ ਕਿ ਜੋ ਕੁੱਝ ਬ੍ਰਹਮੰਡ ਵਿੱਚ ਹੈ ਉਹ ਸਭ ਕੁੱਝ ਆਪਣੇ ਅੰਦਰ ਹੀ ਮਿਲ

ਸਕਦਾ ਹੈ, ਲੋੜ ਆਪਣੇ ਆਪ ਨੂੰ ਖੋਜਣ ਦੀ ਹੈ ।

ਗੁਰਮਤ ਦਾ ਇਹ ਮੂਲ ਸਿਧਾਂਤ ਸਤਿਗੁਰ ਨਾਨਕ ਜੀ ਦਾ ਵਿਚਾਰ, *'ਜੋ ਬ੍ਰਹਮੰਡਿ ਖੰਡਿ ਸੋ ਜਾਣਹੁ'* ਦਾ ਅਨੁਕਰਣ ਹੈ ਅਤੇ *'ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ।'(ਸਲੋਕ-੧, ੧੪੧੨)* ਦੇ ਸਮਰਪਣ ਦਾ ਅਨੁਰੂਪ ਹੈ ਜਿਸ ਨੂੰ ਭਗਤ ਰਾਮਾਨੰਦ ਜੀ ਨੇ ਵੀ *'ਸੋ ਬ੍ਰਹਮ ਬਤਾਇਓ ਗੁਰ ਮਨ ਹੀ ਮਾਹਿ'* ਰਾਹੀਂ ਆਪਣੀ ਸਾਧਨਾ ਦਾ ਆਧਾਰ ਬਣਾਇਆ ਹੈ।

### *ਪੀਪਾ ਜੀ ਮੇਹਰਵਾਨ ਵਾਲੀ ਜਨਮ ਸਾਖੀ ਦੀਆਂ ਟੂਕਾਂ ਵਿੱਚ:*

ਗੁਰੂ ਨਾਨਕ ਜੀ ਨਾਲ ਮੇਲ ਵਾਲੀਆਂ ਸਾਖੀਆਂ ਵਿੱਚ ਪਿੱਛੇ ਦਿੱਤੇ ਭਗਤਾਂ ਦੇ ਪ੍ਰਸੰਗਾਂ ਵਿੱਚ ਨਾਲ ਨਾਲ ਪੀਪਾ ਜੀ ਦਾ ਨਾਮ ਆਉਂਦਾ ਰਿਹਾ ਹੈ। ਪੀਪਾ ਜੀ ਰਾਮਾਨੰਦ ਜੀ ਦੇ ਗੌਰਵਮਈ ਚੇਲਿਆਂ ਵਿੱਚੋਂ ਇੱਕ ਸਨ। ਰਾਜਾ ਹੋਣ ਕਾਰਨ ਭੀ ਉਨ੍ਹਾਂ ਦੀ ਵਿਸ਼ੇਸ਼ ਪ੍ਰਤਿਸ਼ਠਾ ਸੀ, ਪੀਪਾ ਜੀ ਦੇ ਬੜੇ ਭਾਈ ਰਾਜਾ ਅਚਲ ਦਾਸ 'ਖੀਚੀ' ਰਾਣਾ ਕੁੰਭਾ ਦੀ ਭੈਣ ਨਾਲ ਵਿਆਹੇ ਹੋਏ ਸਨ। ਰਾਣਾ ਕੁੰਭਾ ਦਾ ਸਮਾਂ ੧੪੭੫ ਤੋਂ ੧੫੨੫ ਸੰਮਤ ਦੱਸਿਆ ਜਾਂਦਾ ਹੈ। ਪੀਪਾ ਜੀ ਉਨ੍ਹਾਂ ਨਾਲੋਂ ਕਿੰਨੀ ਥਾਂ ਕਿੰਨੇ ਵਰ੍ਹੇ ਛੋਟੇ ਸਨ? ਜਾਂ ਜਿਵੇਂ ਰਾਜ ਘਰਾਣਿਆਂ ਦੇ ਹੁੰਦਾ ਹੈ, ਕਿਸ ਨੰਬਰ ਦੀ ਛੋਟੀ ਰਾਣੀ ਤੋਂ ਜੰਮੇ ਸਨ, ਪੂਰਾ ਪਤਾ ਨਹੀਂ ਚਲਦਾ। ਉਨ੍ਹਾਂ ਦਾ ਸਮਾਂ ਆਪਣੇ ਸਮਕਾਲੀਆਂ, ਕਬੀਰ, ਰਵਿਦਾਸ ਤੋਂ ਪਹਿਲਾਂ ਹੋਣ ਦੀ ਨਿਰਆਧਾਰ ਕਲਪਨਾ ਦੇ ਕੋਈ ਅਰਥ ਨਹੀਂ। ਪੀਪਾ ਜੀ ਰਾਮਾਨੰਦ ਦੇ ਬਾਰਾਂ ਚੇਲਿਆਂ ਵਿੱਚੋਂ ਇੱਕ ਸਨ। ਕਬੀਰ, ਧੰਨਾ, ਸੈਣ, ਰਵਿਦਾਸ ਆਦਿ ਸਭ ਸਮਕਾਲੀ ਸਨ। ਸੰਮਤ ੧੬੯੦ ਤੱਕ ਦਾ ਉਨ੍ਹਾਂ ਦਾ ਹੋਣਾ ਮੰਨਿਆ ਜਾਂਦਾ ਹੈ। ਗੁਰੂ ਨਾਨਕ ਜੀ ਨਾਲ ਆਪ ਦਾ ਮੇਲ ਪੁਸ਼ਕਰ ਨੇੜੇ ਟੋਡਾ ਨਗਰ' ਵਿੱਚ ਹੋਇਆ ਸੀ।

ਪੀਪਾ ਜੀ ਨੇ ਆਪਣੇ ਪਦੇ ਵਿੱਚ ਇਸ ਕਾਇਆ ਵਿੱਚ ਸਭ ਕੁੱਝ ਖੋਜਣ ਦੀ ਪ੍ਰੇਰਨਾ ਦਿੱਤੀ ਹੈ: ਗੁਰੂ ਨਾਨਕ ਜੀ ਦਾ ਵਾਕ ਹੈ:

*ਜੋ ਬ੍ਰਹਮੰਡਿ ਖੰਡਿ ਸੋ ਜਾਣਹੁ॥ ਗੁਰਮੁਖਿ ਬੂਝਹੁ ਸਬਦਿ ਪਛਾਣਹੁ ॥*
*ਘਟਿ ਘਟਿ ਭੋਗੇ ਭੋਗਣ ਹਾਰਾ ਰਹੈ ਅਤੀਤੁ ਸਬਾਇਆ॥ (ਮਾਰੂ ਸੋਹਲੇ ਮ: ੧, ੧੦੪੧)*

*'ਜੋ ਬ੍ਰਹਿਮੰਡੇ ਸੋਈ ਪਿੰਡੇ'* ਇਸੇ ਗੁਰਵਾਕ ਦਾ ਅਨੁਕਰਣ ਹੈ। ਬਾਹਰ ਜਾਕੇ ਦੇਵਤੇ ਲੱਭਣ ਦੀ ਥਾਂ ਆਪਣੀ ਆਤਮਾ ਨੂੰ ਜਾਨਣਾ, ਉਸ ਵਿੱਚੋਂ ਪਰਮ ਤੱਤ ਸਾਖਿਆਤ ਕਰਨਾ, ਗੁਰਮਤ ਦੇ ਪ੍ਰਮੁੱਖ ਸਿਧਾਂਤਾਂ ਵਿੱਚੋਂ ਹੈ:

*ਸਭ ਕਿਛ ਘਰ ਮਹਿ ਬਾਹਰਿ ਨਾਹੀ ॥*
*ਬਾਹਰਿ ਟੋਲੈ ਸੁ ਭਰਮਿ ਭੁਲਾਹੀ ॥ (ਮਾਝ ਮ. ੫. ੧੦੨)*
*ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾ ਤ ਆਤਮਾ ॥*
*ਆਤਮਾ ਬਾਸੁਦੇਵਸ੍ਯਿ ਜੇ ਕੋ ਜਾਣੈ ਭੇਉ ॥*
*ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ॥ (ਸਲੋਕ ਮ. ੨,ਆਸਾ ਦੀ ਵਾਰ-੪੬੯)*

ਇਕ ਪ੍ਰਮੇਸ਼ਵਰ ਸਭ ਦੇਵਤਿਆਂ ਦੀ ਆਤਮਾ ਹੈ, ਦੇਵਾਂ ਦੇ ਦੇਵਤਿਆਂ ਦੀ ਵੀ ਆਤਮਾ ਹੈ। ਜੋ ਇਹ ਆਤਮਾ ਅਤੇ ਪ੍ਰਮਾਤਮਾ ਦੇ ਭੇਦ ਜਾਣ ਲੈਂਦਾ ਹੈ, ਨਾਨਕ ਉਸ ਦਾ ਦਾਸ ਹੈ। ਕਿਉਂਕਿ ਉਹ ਪ੍ਰਮਾਤਮਾ ਦਾ ਰੂਪ ਹੀ ਹੁੰਦਾ ਹੈ। ਪੀਪਾ ਜੀ ਨੇ ਕਿਹਾ ਹੈ, ਇਹ ਪਰਮ

ਤੱਤ ਸਤਿਗੁਰੂ ਮਿਲਣ ਤੋਂ ਜਾਣਿਆ ਜਾਂਦਾ ਹੈ। ਪੀਪਾ ਜੀ ਨੂੰ ਸਤਿਗੁਰੂ (ਗੁਰੂ ਨਾਨਕ) ਮਿਲੇ ਸਨ। ਆਤਮ ਤੱਤ ਜਾਣਿਆ ਸੀ। ਭਗਤਾਂ ਦੇ ਗੁਰੂ ਜੀ ਨਾਲ ਮਿਲਣ ਬਾਰੇ ਪੁਰਾਣੇ ਗ੍ਰੰਥਾਂ ਵਿੱਚ ਮਿਲਦੀਆਂ ਲਿਖਤਾਂ ਇਹ ਦੱਸਦੀਆਂ ਹਨ, ਪੀਪਾ ਜੀ ਨੇ ਉਸੇ ਸਤਿਗੁਰੂ ਵੱਲ ਆਪਣਾ ਧਿਆਨ ਲਗਾਕੇ ਉਪਰਲਾ ਵਾਕ ਕਿਹਾ ਹੈ, ਜਿਸ ਸਤਿਗੁਰੂ ਨੇ ਉਨ੍ਹਾਂ ਨੂੰ ਇਹ ਗਿਆਨ ਦਿੱਤਾ :

*ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੂ ਹੋਇ ਲਖਾਵੈ॥ (ਧਨਾ, ਪੀਪਾ ੬੯੫)*

ਕਬੀਰ ਜੀ ਨਾਲ ਪੀਪਾ ਜੀ ਦਾ ਉਨ੍ਹਾਂ ਦੇ ਪਹਿਲੇ ਗੁਰੂ, ਰਾਮਾਨੰਦ ਜੀ ਦੇ ਚੇਲੇ ਹੋਣ ਕਾਰਨ, ਫਿਰ ਗੁਰੂ ਨਾਨਕ ਜੀ ਦੇ ਮੇਲ ਪਿਛੋਂ ਵੱਡੇ ਭਰਾ ਜਿਹਾ ਪਿਆਰ ਸੀ, ਸਤਿਗੁਰਾਂ ਤੋਂ ਸਤਿਨਾਮ ਦੀ ਪ੍ਰਾਪਤੀ ਪੀਪਾ ਜੀ ਨੂੰ ਵੀ ਹੋਈ। ਕਬੀਰ ਜੀ ਨੇ ਭੀ ਸਤਿਗੁਰਾਂ ਤੋਂ ਸਤਿਨਾਮ ਦੀ ਪ੍ਰਾਪਤੀ ਕੀਤੀ ਸੀ, ਕਬੀਰ ਜੀ ਸਤਿਨਾਮ ਦਾ ਪ੍ਰਚਾਰ ਕਰਦੇ ਰਹੇ*। ਪੀਪਾ ਜੀ ਦੀ ਇਹ ਦ੍ਰਿੜ੍ਹਤਾ ਕਬੀਰ ਜੀ ਦੇ ਮੇਲ ਤੋਂ ਹੋਰ ਪੱਕੀ ਹੋਈ। ਪੀਪਾ ਜੀ ਦੇ ਨਾਮ ਉੱਤੇ ਕੁੱਝ ਹੋਰ ਪੁਰਾਤਨ ਗ੍ਰੰਥਾਂ ਵਿਚ ਲਿਖੀ ਹੋਈ ਬਾਣੀ ਮਿਲਦੀ ਹੈ। ਭਾਵੇਂ ਸਾਡਾ ਸਿੱਧਾ ਸੰਬੰਧ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਪਦੇ ਨਾਲ ਹੈ ਫਿਰ ਭੀ ਜੋ ਗ੍ਰੰਥ ਭਗਤਾਂ ਦੀ ਬਾਣੀ ਦੇ ਬਾਹਰੋਂ ਪ੍ਰਾਪਤ ਹੁੰਦੇ ਹਨ, ਉਨ੍ਹਾਂ ਵਿੱਚ ਭੀ ਕਾਫੀ ਸਮੱਗਰੀ ਭਗਤਾਂ ਦੇ ਜੀਵਨ ਪ੍ਰੀਚਯ, ਸਾਧਨਾ ਅਤੇ ਸਿਧਾਂਤਾਂ ਬਾਰੇ ਰੋਸ਼ਨੀ ਪਾਉਣ ਵਾਲੀ ਮਿਲ ਜਾਂਦੀ ਹੈ। ਹਿੰਦੀ ਵਿੱਚ ਲਿਖੀਆਂ ਪੁਰਾਣੇ ਤੋਂ ਪੁਰਾਣੇ ਸਮੇਂ ਦੀਆਂ ਪੋਥੀਆਂ ਵਿੱਚ ਗੋਇੰਦਵਾਲ ਵਾਲੀਆਂ ਪੋਥੀਆਂ ਤੋਂ ਪਹਿਲਾਂ ਦੀ ਭਗਤਬਾਣੀ ਹੁਣ ਤੀਕ ਘੱਟ ਹੀ ਪ੍ਰਾਪਤ ਹੋਈ ਹੈ, ਜੋ ਭੀ ਹੱਥ ਲਿਖਤਾਂ ਮਿਲਦੀਆਂ ਹਨ, ਉਨ੍ਹਾਂ ਵਿੱਚ ਗੁਰਮਤਿ ਸ਼ਬਦਾਵਲੀ ਸਤਿਗੁਰ ਪ੍ਰਸਾਦਿ, ਸਤਿਨਾਮ, ਗੁਰਮੁਖ, ਸਾਧ ਸੰਗਤ ਆਦਿਕ ਸੰਕੇਤਕ ਲਫਜ਼ਾਂ ਦਾ ਮਿਲਣਾ ਸੁਭਾਵਕ ਹੈ। ਸਾਡੇ ਸਾਹਮਣੇ ਪੀਪਾ ਜੀ ਦਾ 'ਸਰਬਾਂਗੀ, ਗ੍ਰੰਥ ਵਿੱਚ ਆਇਆ ਇੱਕ ਪਦਾ ਹੈ। ਉਸਨੂੰ ਪੜ੍ਹਕੇ ਦੇਖਿਆ ਜਾ ਸਕਦਾ ਹੈ, ਇਸ ਪਦੇ ਉੱਤੇ ਰਾਮ ਭਗਤੀ, ਕ੍ਰਿਸ਼ਨ ਭਗਤੀ, ਅਵਤਾਰਵਾਦ ਦਾ ਇਸ਼ਾਰਾ ਤੱਕ ਨਹੀਂ। ਨਿਰਗੁਣਵਾਦ ਦਾ ਬੋਲਬਾਲਾ ਹੈ। ਨਾਲ ਹੀ 'ਗੁਰਮੁਖ' ਲਫਜ਼ ਆਇਆ ਹੈ, ਜਿਸ ਤੋਂ ਪਤਾ ਚਲਦਾ ਹੈ, ਪੀਪਾ ਜੀ ਦੀ ਬਾਣੀ ਕਿਸ ਰੰਗ ਵਿੱਚ ਰੰਗੀ ਹੋਈ ਹੈ।

*ਜੋ ਕਲਿ ਰੈਦਾਸ ਕਬੀਰ ਨਾ ਹੋਤੇ,*
*ਜੌ ਲੋਕ ਵੇਦ ਅਰ ਕਲਿਜੁਗ ਮਿਲਿ ਕਰਿ ਭਗਤਿ ਰਸਾਤਲਿ ਦੇਤੇ ॥ਟੇਕ॥*
*ਅਗਮ ਨਿਗਮ ਕੀ ਕਹਿ ਕਹਿ ਪਾਡੇ ਫਲ ਭਾਗੌਤ ਲਗਾਯਾ ।*
*ਰਾਜਸ ਤਾਮਸ ਸਾਤਕ ਕਥਿ ਕਥਿ ਹਮਹਿ ਭਰਮ ਭੁਲਾਯਾ ॥੧॥*
*ਕਥਤਾ ਸੁਨਤਾ ਦੋਊ ਭੂਲੈ ਦੁਨੀਆ ਸਭੈ ਭਲਾਈ ।*
*ਕਲਪ ਬ੍ਰਿਛ ਕੀ ਛਾਯਾ ਬੈਠੈ ਕਯੋ ਕਲਪਨਾ ਜਾਈ ॥੨॥*
*ਸਰਗੁਨ ਕਥਿ ਕਥਿ ਮਿਸ਼ਠ ਪਖਾਯਾ ਕਾਯਾਰੋਗ ਬਢਾਯਾ ।*
*ਨਿਰਗੁਣ ਨੀਮ ਪੀਓ ਨਹੀਂ ਗੁਰਮੁਖ ਤਾਤੇ ਆਵੈ ਜੀਵ ਵਿਕਾਯਾ ॥੩॥*
*ਵਕਤਾ ਸ੍ਰੋਤੇ ਦੋਊ ਭੂਲੇ ਦੁਨੀਆ ਸਬੈ ਭੁਲਾਈ ।*

---

* ਸਤਿਨਾਮ ਸਤਿਗੁਰੂ ਤੇ ਪਾਇਆ ਮਨ ਮੇਂ ਭਇਆ ਅਨੰਦ ਪੂਰਨ ਗੁਰ ਨਾਨਕ ਗੁਰੂ ਕਿੰਚਿਤ ਰਾਮਾ ਨੰਦ ।"
ਪ੍ਰਾਣ ਸੰਗਲੀ, ਵਲਾਇਤ ਵਾਲੀ ਜਨਮ ਸਾਖੀ (ਪ੍ਰਕਾਸ਼ਕ ਗੁ. ਨਾ. ਦੇ. ਯੂ.)

*ਕਲਿਪ ਬ੍ਰਿਛੁ ਕੀ ਛਾਯਾ ਬੈਠਾ, ਕਿਉਂ ਨ ਕਲਪਨਾ ਜਾਈ ।।੩।।*
*ਅੰਧਲੇ ਕਟੀਆ ਅੰਧ ਗਹੀ ਹੈ ਪਰਤ ਕੂਪ ਕਿਤ ਥੋਰੈ ।*
*ਅਵਗੁਨ ਬਰਨ ਦੋ ਤੁਰਸ ਅੰਜਨ ਆਖ ਸਭਿਨ ਕੀ ਫੋਰੈ ।। ੪।।*
*ਹਮ ਸੇ ਪਤਿਤ ਕਹਾ ਕਹਿ ਰਹਤੇ ਕੌਣ, ਪ੍ਰਤੀਤ ਮਨ ਧਰਤੇ ।*
*ਨਾਨਾ ਬਾਨੀ ਦੇਖਿ ਸੁਨਿ ਸਰਵਣਾ ਬਹੋ ਮਾਰਗ ਅਣਸਰਤੇ ।।੫।।*
*ਹਰਿ ਹਰਿ ਭਗਤ ਭਗਵੰਤ ਕਣ ਲੀਨਾ ਤ੍ਰਿਬਿਧ ਰਹਨ ਥਿਤਿ ਮੋਹੇ।*
*ਪਾਖੰਡ ਸੁਖ ਭੇਸ ਸਭ ਕੰਕਰ ਗਯਾਨ ਸੂਪ ਕਰ ਸੋਹੇ ।। ੬।।*
*ਤ੍ਰਿਗੁਨ ਰਹਤ ਭਗਤਿ ਭਗਵੰਤ ਕੀ ਤਿਹਿ ਬਿਰਲਾ ਕੋਈ ਪਾਵੈ।*
*ਦਯਾ ਹੋਇ ਜੁ ਕਿਰਪਾ ਨਾਥ ਕੀ ਤੌ ਨਾਮ ਕਬੀਰ ਹਿ ਗਾਵੈ ।*
*ਆਪਨੀ ਭਗਤ ਆਪ ਹਰ ਕਾਝੈ ਭਗਤ ਭੇਸ ਧਰਿਆਇਆ ।*
*ਰਾਮ ਸੁ ਨਾਮਾ ਰੈਦਾਸ ਕਬੀਰਾ ਤਹਾ ਪੀਪੈ ਕਛੂ ਪਾਇਆ ।*
*(ਪਰਚਈ ਅਨੰਤ ਦਾਸ, ਵਲੈਤੀ ਕਾਪੀ ਦਾ ਆਧਾਰ ਸਫ਼ਾ ੫੪)*

*ਪਰਸ਼ੂ ਰਾਮ ਚਤੁਰਵੇਦੀ ਜੀ ਨੇ ਉੱਤਰੀ ਭਾਰਤ ਕੀ ਸੰਤ ਪ੍ਰੰਪਰਾ ਦੇ (ਸਫ਼ਾ ੨੩੯) ਵਿੱਚ ਇਸ ਪਦੇ ਦੀ ਸੂਚਨਾ ਦਿੰਦਿਆਂ ਕਿਹਾ ਹੈ, ਜਿਵੇਂ ਇਸ ਪਦੇ ਵਿੱਚ ਕਬੀਰ ਜੀ ਦੀ ਪ੍ਰਸੰਸਾ ਹੈ ਏਸੇ ਭਾਂਤ ਦਾਦੂ ਦੇਹੁਰੇ ਪਈ ੧੭੧੦ ਸੰਮਤ ਦੀ ਲਿਖੀ ਦਾਦੂ ਗ੍ਰੰਥਾਵਲੀ ਵਿੱਚ ਆਏ ਪੀਪਾ ਜੀ ਦੇ ਦੂਜੇ ਪਦੇ ਵਿੱਚ 'ਰਵਿਦਾਸ ਵਿਸ਼ਯਕ' ਪ੍ਰਸੰਸ਼ਾਆਤਮਕ ਉਲੇਖ ਭੀ ਹੈ'। ਇਕ ਪੋਥੀ, ਗੁਰੂ ਨਾਨਕ ਬਾਣੀ, ਪੀਪਾ ਬਾਣੀ, ੧੬੭੬ ਦੀ ਲਿਖੀ ਵਲੈਤ ਤੋਂ ਪ੍ਰਾਪਤ ਕਰਕੇ, ਵਿਸ਼ਵ ਭਾਰਤੀ ਪ੍ਰਕਾਸ਼ਨ, ਚੰਡੀਗੜ ਨੇ ਛਾਪੀ ਹੈ, ਉਸ ਵਿੱਚ ਪੀਪਾ ਬਾਣੀ ਵਿੱਚ ਕੁੱਝ ਭੇਦਾਂ ਨਾਲ ਇਹ ਛੇਵਾਂ ਪਦਾ ਹੈ। ਪੀਪਾ ਜੀ ਨੇਂ ਇੱਕ ਪਦੇ ਵਿੱਚ ਰਵਿਦਾਸ ਜੀ ਅਤੇ ਨਾਮਦੇਵ ਜੀ ਅਤੇ ਕਬੀਰ ਜੀ ਦਾ ਜ਼ਿਕਰ ਕੀਤਾ ਹੈ।

ਪੀਪਾ ਜੀ ਜਿਨ੍ਹਾਂ ਭਗਤਾਂ ਦੀ ਪ੍ਰਸੰਸਾਂ ਕਰਦੇ ਹਨ, ਯਕੀਨਨ ਉਨ੍ਹਾਂ ਦੇ ਸਮਕਾਲੀ ਸਨ। ਕਿਸੇ ਵੀ ਭਗਤ ਦੇ ਜਨਮ ਦੀ ਤਿਥੀ ਕਿਸੇ ਵੀ ਲਿਖਤ ਵਿੱਚ ਪ੍ਰਮਾਣਕ ਨਾ ਹੋਣ ਕਾਰਨ, ਜਿਸ ਨੂੰ ਜਿੰਨੀ ਉਮਰ ਦਾ ਉਨ੍ਹਾਂ ਦੇ ਪ੍ਰੇਮੀ ਬਣਾ ਲੈਣ ਉਨ੍ਹਾਂ ਦੀ ਮਰਜ਼ੀ। ਚਲਾਣੇ ਦੀਆਂ ਤਿਥਾਂ ੧੬੦੦ ਬ੍ਰਿਕਮੀ ਦੇ ਅੰਤਲੇ ਵਰ੍ਹਿਆਂ ਤੋਂ ਪਹਿਲਾਂ ਦੀਆਂ ਨਹੀਂ ਹੋ ਸਕਦੀਆਂ। ਰਵਿਦਾਸ ਜੀ ਦੇ ਚਲਾਣੇ ਦੀ ਤਿਥੀ ੧੬੦੬ ਤੱਕ ਵਿਦਵਾਨਾਂ ਨੇ ਮੰਨੀ ਹੈ, ਗੋਬਿੰਦ ਤ੍ਰਿਗੁਣਾਇਤ ਨੇ ੧੫੯੭ ਦੱਸੀ ਹੈ, ਜੋ ਗੁਰੂ ਨਾਨਕ ਜੀ ਦੇ ਚਲਾਣੇ ੧੫੯੬ ਤੋਂ ਇੱਕ ਸਾਲ ਪਿੱਛੋਂ ਹੈਂ। ਰਵਿਦਾਸ ਜੀ ਦੀ ਪੀਪਾ ਜੀ ਵੱਲੋਂ ਪ੍ਰਸੰਸਾ ਭੀ ਏਨ੍ਹਾਂ ਭਗਤਾਂ ਨੂੰ ਸਮਕਾਲੀ ਹੋਣ ਦਾ ਪ੍ਰਮਾਣ ਹੈ।

ਉੱਪਰਲੇ ਪਦੇ ਵਿੱਚ, ਰੋਗਾਂ ਨੂੰ ਕੱਟਣ ਲਈ ਜਿਵੇਂ ਨਿੰਮ ਪੀਣੀ (ਭਾਰਤੀ ਵੈਦਕ

---

* ਪਰਸ਼ੂ ਰਾਮ ਚਤਰਵੇਦੀ ਲਿਖਦੇ ਹਨ: ਇਨਕਾ ਯਹਾਂ ਤੱਕ ਕਹਿਨਾ ਥਾ ਕਬੀਰ ਸਾਹਿਬ ਜੀ ਨੇ ਜਿਸ ਸਤਿਨਾਮ ਕਾ ਪ੍ਰਚਾਰ ਕੀਆ ਉਸੀ ਸੇ ਮੈਨੇ ਲਾਭ ਉਠਾਇਆ ਹੈ: 'ਨਾਮ ਕਬੀਰ ਸਤਿ ਪ੍ਰਕਾਸਿਆ ਤਹਾਂ ਪੀਪੈ ਕਛੂ ਪਾਇਆ'। ਪੀਪਾ ਜੀ ਸਤਿਨਾਮ ਦੇ ਅਰਾਧਕ ਸਨ। ਇਹ ਪਰਮ ਤੱਤ ਸਤਿਗੁਰਾਂ ਤੋਂ ਪਾਇਆ ਸੀ। ਭਕਤਮਾਲ ਸਟੀਕ ਟੀਕਾ(ਸਫ਼ਾ ੫੦੮) ਦੀ ਟਿਪਣੀ ਹੈ- ਪੀਪਾ ਜੀ ਕਾ ਸਮਯ ਬ੍ਰਿਕਮੀ ਸੰਮਤ ਕੀ ਪੰਦਰਵੀਂ ਸ਼ਤਾਬਦੀ ਉਤਰਾਰਧ ਸੋਲਵੀਂ ਸਦੀ ਕੇ ਪੁਰਵਾਰਧ ਮੇ ਥਾ'।

ਮਤ ਵਿੱਚ) ਸਿੱਧ ਔਸ਼ੁਧੀ ਮੰਨੀ ਜਾਂਦੀ ਹੈ, ਪੀਪਾ ਜੀ ਨੇ, ਗੁਰਮੁਖਾਂ ਰਾਹੀਂ ਇਸ ਭਾਂਤ ਦੀ ਨਿਰਗੁਣ ਭਗਤੀ ਦੀ ਅਉਖਦੀ ਪੀਣ ਦਾ ਸੁਝਾਉ ਦਿੱਤਾ ਹੈ। ਸਰਗੁਣ ਉਪਾਸ਼ਨਾ ਨੂੰ ਉਨ੍ਹਾਂ ਮਿੱਠਾ ਜ਼ਹਿਰ ਦੱਸਿਆ ਹੈ ਜਿਸ ਨਾਲ ਸਰੀਰ ਰੂਪੀ ਆਤਮਾ ਦੇ ਰੋਗ ਵਧਦੇ ਹਨ। ਸਤਿਨਾਮ ਵੱਡਾ ਹੈ (ਨਾਮ ਕਬੀਰੇ ਸਾਚ ਪ੍ਰਕਾਸ਼ਿਆ) ਸਤਿਗੁਰਾਂ ਜੀ ਰਾਹੀਂ ਸਚੇ ਨਾਮ (ਸਤਿਨਾਮ) ਦੀ ਪ੍ਰਾਪਤੀ ਹੋਈ, ਖੁਦ ਪੀਪਾ ਜੀ ਕਹਿੰਦੇ ਹਨ। ਪੀਪਾ ਜੀ ਦੇ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਪਦੇ ਵਾਲੇ ਸਿਧਾਂਤ ਅਤੇ ਖਿਆਲ ਦਾ ਹੀ ਵਿਸ਼ਾ ਦੂਜੇ ਪਦੇ ਵਿੱਚ ਨਿਰੂਪਣ ਹੈ।

ਕਈ ਪੁਰਾਤਨ ਹੱਥ ਲਿਖਤ ਗ੍ਰੰਥਾਂ ਵਿਚ ਪੀਪਾ ਜੀ ਦੀ ਬਾਹਰਲੀ ਬਾਣੀ ਕਾਫੀ ਮਾਤਰਾ ਵਿੱਚ ਮਿਲਦੀ ਹੈ।

### *ਪੀਪਾ ਜੀ ਦਾ ਗੁਰੂ ਨਾਨਕ ਜੀ ਨਾਲ ਮੇਲ*

ਪੀਪਾ ਜੀ ਦਾ ਗੁਰੂ ਨਾਨਕ ਜੀ ਨਾਲ ਇਤਿਹਾਸਕ ਮੇਲ 'ਟੋਡਾ' (ਰਾਜਸਥਾਨ) ਵਿੱਚ ਹੋਇਆ। ਇਸ ਮੇਲ ਦਾ ਪ੍ਰਸੰਗ ਅਨੰਤ ਦਾਸ (ਵੈਸ਼ਣਵ) ਨੇ ਲਿਖਿਆ ਹੈ। ਅਨੰਤ ਦਾਸ ਪੀਪਾ ਜੀ ਦਾ ਰਿਸ਼ਤੇ ਵਿੱਚ ਭਤੀਜਾ ਸੀ। ਰਾਜਿਸਥਾਨ ਵਿੱਚ ਝਾਲਾਵਾਰ ਖੇਤਰ ਵਿੱਚ ਗਗਨੌਰ ਗੜ੍ਹ ਛੋਟੀ ਜਿਹੀ ਰਿਆਸਤ ਸੀ। ਪੀਪਾ ਉਸ ਦਾ ਰਾਜਾ ਸੀ। ਜਿਨ੍ਹਾਂ ਦਾ ਸਮਾਂ ੧੫੮੦ ਤੱਕ ਮੰਨਿਆ ਗਿਆ ਹੈ। ਪੀਪਾ ਜੀ ਦੀਆਂ ੧੬ ਰਾਣੀਆਂ ਦੱਸੀਆਂ ਹਨ। ਪ੍ਰਿਯਾ ਰਾਣੀ ਦਾ ਨਾਮ ਸੀਤਾ ਸੀ, ਜਿਸ ਦੀ ਸੁੰਦਰਤਾ ਅਤੇ ਆਕਰਸ਼ਕ ਹਸਤੀ ਕਈ ਵਾਰੀ ਪਤੀ ਪਤਨੀ ਦੋਵਾਂ ਲਈ ਦੁਖਦਾਈ ਬਣੀ, ਪਰ ਸਤਵੰਤੀ ਸੀਤਾ ਨੇ ਪੀਪਾ ਜੀ ਨਾਲ ਜਦੋਂ ਉਹ ਬੁੱਢੇ ਭੀ ਹੋ ਗਏ ਸਨ, ਸਾਥ ਨਿਭਾਇਆ। ਪੀਪਾ ਜੀ ਰਾਜ ਛੱਡਕੇ ਭਗਤ ਬਣੇ, ਪਤਨੀ ਭੀ ਨਾਲ ਭਗਤਣੀ ਬਣਕੇ ਸੰਸਾਰ ਤਿਆਗ ਕੇ ਦੁਖ ਭੋਗਦੀ ਰਹੀ।

ਪੀਪਾ ਜੀ ਨੇ ਆਪਣੇ ਰਾਜ ਕਾਲ ਸਮੇਂ ਰਾਮਾਨੰਦ ਜੀ ਨੂੰ ਆਪਣੇ ਨਗਰ 'ਗਗਨੌਰ' ਸੱਦਿਆ ਸੀ, ਜਿਸ ਵਿੱਚ ਭਗਤ ਮਾਲ ਅਨੁਸਾਰ ੪੦ ਸ਼ਿਸ਼ ਸਨ, ਜਿਨ੍ਹਾਂ ਵਿੱਚ ਕਬੀਰ, ਰਵਿਦਾਸ ਜੀ ਭੀ ਸਨ। ਗਗਨੌਰ ਪੁਜੇ ਤਾਂ ਸੁਆਗਤ ਹੋਇਆ:

*ਪ੍ਰਭ ਨਿਜ ਪ੍ਰਣਕੋ ਪ੍ਰਤਾਪ ਸੁਣ ਗੁਰ ਆਏ ਭੂਪ ਪੁਰ।*
*ਸੰਗ ਲੀਏ ਕਬੀਰ ਰੈਦਾਸ ਸਭ ਆਗੇ ਹੈਵ ਨਿਪਲੀਨ ਗੁਰ। (ਭਗਤਮਾਲ ਨਾਭਾ ਜੀ)*

ਸ੍ਰ. ਨਿਹਾਲ ਸਿੰਘ ਸੂਰੀ ਨੇ ਇੱਕ ਪੁਸਤਕ, ਜੋ ਅਨੰਤ ਦਾਸ ਦੀ ਪਰਚਈ ਦੀ ਹੀ ਇੱਕ ਲਿਖਤੀ ਪੱਤਰੀ ਸੀ, ਮੈਕਾਲਫ ਸਾਹਿਬ ਨੂੰ ਭੇਜੀ ਸੀ, ਜਿਸ ਸਮੇਂ ਮੈਕਾਲਫ ਜੀ 'ਸਿੱਖ ਰੀਲੀਜਨ' ਪੁਸਤਕ ਲਿਖ ਰਹੇ ਸਨ ਉਸ ਸਮੇਂ ਪੁਸਤਕ ਲਿਖਕੇ ਮੈਕਾਲਫ ਜੀ ਨੇ ਅਸਲ ਕਾਪੀ ਵਾਪਸ ਕੀਤੀ। ਉਸ ਪਿੱਛੋਂ ਸ੍ਰ. ਨਿਹਾਲ ਸਿੰਘ ਜੀ ਨੇ 'ਕਬੀਰ' ਕਿਤਾਬ ਦੀ ਰਚਨਾ ਕੀਤੀ। ਉਸ ਵਿੱਚ ਪੀਪਾ ਜੀ ਪਾਸ ਜਾਣ ਵਾਲਿਆਂ ਮੁਖੀਆਂ ਵਿੱਚ ਪੰਜ ਭਗਤਾਂ ਦੇ ਨਾਮ ਦਿੱਤੇ ਹਨ। ਜਿਨ੍ਹਾਂ ਵਿੱਚੋਂ ਨਾਮੇ (ਨਾਮ ਦੇਉ) ਦਾ ਨਾਮ ਭੀ ਹੈ:

*ਰਵਿਦਾਸ ਕਬੀਰ ਨਾਮਾ ਸੰਗ ਲੀਆ। ਸ੍ਰੀ ਰਾਮਾਨੰਦ ਪਿਆਨਾ ਕੀਆ।*
*ਚਲਿਆ ਆਇਓ ਪੀਪਾ ਜਹਾਂ ਕਹਾਂ।*
*ਨਾਗੇ ਪਾਏ ਤਹਾਂ ਉਠ ਧਾਇਆ। ਪਰਸਤ ਚਰਨ ਪਿਆਸੁ ਬੁਝਾਇਆ।*
*ਸਕਲ ਦਿਵਸ ਸੇਵਾ ਕਰੀ ਨਿਮ੍ਰ ਭੂਤ ਹੋਇ ਦਾਸ। ਜੋ ਸੇਵੈ ਤਿਸ ਹੋਤ ਹੈ ਉਧਾ ਕਵਲ ਵਿਗਾਸ।*
*ਭਈ ਰੈਨ ਤਬ ਚੰਦ੍ਰ ਪ੍ਰਕਾਸ਼ਾ। ਪਾਂਚਉ ਏਕ ਹੋਇ ਬੈਠੇ ਪਾਸਾ।*

ਪੰਜੇ ਭਗਤ ਇੱਕ ਪਾਸੇ ਹੋਕੇ ਬੈਠਣ ਵਾਲੇ ਕੌਣ ਕੌਣ ਸਨ:ਰਾਮਾਨੰਦ, ਕਬੀਰ, ਰਵਿਦਾਸ, ਪੀਪਾ, ਪੰਜਵੇਂ ਨਾਮਦੇਵ ਜੀ ਹਨ। (ਕਬੀਰ, ਨਿਹਾਲ ਸਿੰਘ ਸੂਰੀ ਸਫਾ ੫੩-੧੯੧੭)

ਸੰਮਤ ੧੭੫੫ ਬਿਕ੍ਰਮੀ ਵਿੱਚ ਅਨੰਦਪੁਰ ਸਾਹਿਬ ਵਿਖੇ ਲਿਖੀ ਗਈ ਪੋਥੀ ਪ੍ਰੇਮ-ਅੰਬੋਧ-'ਪਰਚੀਆਂ ਭਗਤਾਂ ਕੀਆਂ ' ਪੰਜਾਬੀ ਯੂਨੀਵਰਸਿਟੀ ਵੱਲੋਂ ਪ੍ਰਕਾਸ਼ਿਤ ਹੋਈ ਮਿਲਦੀ ਹੈ ਜਿਸ ਦੀਆਂ ਲਿਖਤੀ ਪਤ੍ਰੀਆਂ ਕਈ ਲਾਇਬਰੇਰੀਆਂ ਅਤੇ ਦੋ ਲੇਖਕ ਕੋਲ ਵੀ ਹਨ। ਇਸ ਪੋਥੀ ਵਿੱਚ ਰਾਮਾਨੰਦ ਜੀ ਦਾ ਆਪਣੀ ਭਗਤ ਮੰਡਲੀ ਸਮੇਤ, ਪੀਪਾ ਜੀ ਦੇ ਸੱਦੇ ਤੇ ਗਗਨੌਰ ਜਾਣ ਦਾ ਪ੍ਰਸੰਗ ਹੈ। ਗਗਨੌਰ ਵਿੱਚ ਰਾਤ ਸਮੇਂ ਹੋਈ ਗਿਆਨ ਚਰਚਾ ਅਧਿਆਤਮਕ ਮੰਡਲ ਦੀ ਇੱਕ ਅਦਭੁਤ ਰਚਨਾ ਹੈ ਜਿਸ ਵਿੱਚ ਆਤਮਕ ਅਵਸਥਾਵਾਂ ਅਤੇ ਪ੍ਰਾਪਤੀਆਂ ਨਾਮਦੇਵ, ਕਬੀਰ, ਰਵਿਦਾਸ ਆਦਿਕ ਭਗਤਾਂ ਦੀਆਂ ਸੂਖਮ ਸੂਝ ਦਾ ਪ੍ਰਮਾਣ ਹਨ। ਵਰਨਣ ਯੋਗ ਗੱਲ ਇਹ ਹੈ ਕਿ ਮੰਡਲੀ ਵਿੱਚ ਨਾਮਦੇਵ ਵੀ ਸ਼ਾਮਲ ਹਨ ਜੋ ਕਿ ਰਾਮਾਨੰਦ ਦੀ ਸ਼ਾਖਾ ਵਿੱਚ ਸ਼ਾਮਲ ਨਹੀਂ ਸਨ ਤੇ ਮਹਾਂਰਾਸ਼ਟਰ ਜਿੱਥੇ ਛੇ ਨਾਮਦੇਵ ਹੋਏ ਹਨ, ਉਨ੍ਹਾਂ ਵਿੱਚੋਂ ਇਕ ਹਸਤੀ ਸਨ।

ਰਾਜ ਕਾਲ ਤੋਂ ਉਪਰਾਮ ਹੋਕੇ ਪੀਪਾ ਜੀ ਆਪਣੀ ਪਤਨੀ ਸਮੇਤ ਵਿਚਰਦੇ ਹੋਏ ਰਾਜਿਸਥਾਨ ਦੇ ਟੋਡਾ ਨਗਰ ਪੁੱਜੇ ਉੱਥੇ ਇੱਕ ਮੰਦਰ ਵਿਖੇ ਰਹਿਣ ਲੱਗ ਪਏ। ਟੋਡਾ, ਨਗਰ ਦੇ ਰਜਵਾੜੇ ਜਾਂ ਰਾਜੇ ਦਾ ਨਾਮ ਸੂਰ ਸੈਨ ਸੀ। ਪੀਪਾ ਜੀ ਦੀਆਂ ਚਮਤਕਾਰੀ ਘਟਨਾਵਾਂ ਅਤੇ ਤਪ ਵੈਰਾਗ ਦੀ ਜ਼ਿੰਦਗੀ ਤੋਂ ਪ੍ਰਭਾਵਤ ਹੋਕੇ ਰਾਜਾ ਸੂਰ ਸੈਨ ਨੇ ਪੀਪਾ ਜੀ ਤੋਂ ਦੀਖਿਆ ਲੈ ਲਈ।

ਅਨੰਤ ਦਾਸ ਦੇ ਪੰਝੀਵੇਂ ਪ੍ਰਸੰਗ ਵਿੱਚ ਗੁਰੂ ਨਾਨਕ ਜੀ ਦਾ ਵਰਣਨ ਹੈ। ਪੁਸ਼ਕਰ ਤੋਂ ਕਾਸ਼ੀ ਨੂੰ ਜਾਂਦੇ ਯਾਤ੍ਰੀਆਂ ਅਤੇ ਸਾਧੂਆਂ ਦਾ ਕਾਫਲਾ 'ਟੋਡਾ' ਨਗਰ ਵਿੱਚ ਪੀਪਾ ਜੀ ਕੋਲ ਪੁੱਜਿਆ। ਯਾਤ੍ਰੀਆਂ ਨੂੰ ਖਰਚੇ ਦੀ ਲੋੜ ਸੀ। ਉਸ ਵੇਲੇ ਯਾਤਰੀ ਮੰਡਲੀਆਂ ਬਣਾਕੇ ਪੈਂਡੇ ਤਹਿ ਕਰਦੇ ਹੁੰਦੇ ਸਨ। ਇਕੱਲੇ ਦੁਕੱਲੇ ਨੂੰ ਜੰਗਲ ਤੇ ਭੀਹਾਵਲੇ ਰਾਹ ਪਾਰ ਕਰਨੇ ਔਖੇ ਹੁੰਦੇ ਸੀ, ਕਈ ਵਾਰ ਪ੍ਰਤਿਸ਼ਟ ਹਸਤੀਆਂ ਤੋਂ ਪ੍ਰੀਚਯ ਪੱਤਰ ਜਾਂ ਰਾਹਦਾਰੀ ਭੀ ਪ੍ਰਾਪਤ ਕੀਤੀ ਜਾਂਦੀ ਸੀ।

'ਟੋਡਾ' ਵਿੱਚ ਯਾਤਰੀਆਂ ਦਾ ਕਾਫਲਾ ਆਇਆ। ਮੰਡਲੀ ਵਿੱਚ, ਪੰਜ ਨਦ ਪੰਜਾਬ ਦਾ ਇੱਕ ਜੁਆਨ ਸਾਧੂ 'ਗੁਰੂ ਨਾਨਕ', ਸਭ ਤੋਂ ਪ੍ਰਭਾਵਸ਼ੀਲ ਸੀ। ਅਨੰਤ ਦਾਸ ਜੀ ਨੇ ਇਸ ਪ੍ਰਸੰਗ ਨੂੰ ਇਸ ਤਰ੍ਹਾਂ ਲਿਖਿਆ ਹੈ:

ਪੁਹਕਰ ਚਲੈ ਦੂਰਿ ਕੈ ਜਾਤੀ । ਬਹੁਤ ਨਿਸ਼ ਰਚੈ ਮਿਲੈ ਸੰਘਾਤੀ ।
ਤੇ ਟੋਡਾ ਮਹਿ ਨਿਕਸੈ ਆਈ । ਪੀਪਹਿ ਆਪਨੀ ਪੀਰ ਜਨਾਈ । ੬੮੯
ਸਵਾਮੀ ਖਰਚੇ ਹਮਰੇ ਨਾਹਿ । ਦੇਹੁ ਕਛੁ ਤੌ ਕਾਸ਼ੀ ਜਾਹਿ ।
ਤੁਮ ਕਹੀਅਤ ਸਬ ਹੀ ਕੈ ਦਾਤਾ । ਅਵਰੁ ਨ ਕੋਈ ਬੂਝੈ ਬਾਤਾ । ੬੮੯
ਤਿਨਹਿ ਏਕ ਜੁਵਜਨ ਫਕੀਰੀ ਬਾਨੈ, ਪੰਚਨਦ ਦਿਸਿ ਯਹੁ ਪੀਪਾ ਪਹਿਚਾਨੈ ।
ਗੈਰੂ ਬਰਣ ਮਦਮਾਤੇ ਨੈਨਾ । ਰਾਮ ਰਸ ਚਾਖੈ ਨਿਤ ਉਹ ਬੈਨਾ ।੬੯੦
ਕਰਿ ਸਵਾਗਤ ਮਿਲੈ ਉਰ ਲਾਗੀ। ਤ੍ਰਿਬਿਧ ਤਾਪ ਦਰਸ਼ਨ ਤੇ ਭਾਗੀ ।
ਨੈਨ ਸਿਰਾਨੈ ਤਾਪ ਬੁਝਾਈ। ਰਾਮ ਜਨ ਭੇਟੇ ਰਿਦੈ ਜੁੜਾਈ ।੬੯੧
ਫਿਰ ਪਹਿਰਾਐ ਪੁਹਪਨ ਕੋ ਹਾਰੂ। ਤਿਲਕ ਦਿਯੋ ਪਾਂਛੈ ਕੀਰਤਨ ਬਿਯੋਹਾਰੂ ।

ਝਾਲ ਪਖਾਵਜ ਤਾਲ ਮਿਰਦੰਗਾ। ਕੀਰਤਨ ਰਸੈ ਰਾਗ ਰਸਗੰਗਾ ।
ਪਾਤੀ ਲਿਖ ਜੁਬਜਨ ਪਰਚੈ ਦੀਨੋ। ਸਬੁ ਜਾਤਿ ਜਨ ਪਤਿਆਰੋ ਕੀਨੋ ।।੬੯੨
(ਸਫਾ ੧੫੯ ਤੀਰਥ ਯਾਤਰੀਯੋਂ ਕੀ ਸਹਾਇਤਾ, ਪਰਚਈ ਅਨੰਤ ਦਾਸ)

ਸੰਪਾਦਕ ਨੇ ਇਸ ਸੰਬੰਧੀ ਨੋਟ ਦਿੱਤਾ ਹੈ: ਇਨ ਹਰਿ ਭਗਤ ਯਾਤ੍ਰਯੋਂ ਕਾ ਮਾਰਗ ਵਯਯ ਸਮਾਪਤ ਹੋ ਚੁੱਕਾ ਥਾ। ਇਨ ਹਰਿ ਭਗਤ ਯਾਤ੍ਰਯੋਂ ਮੇ ਇੱਕ ਗੌਰਵਰਣ (ਗੋਰੇ ਰੰਗ ਦਾ) ਯੁਵਕ ਫਕੀਰ ਭੀ ਥਾ, ਉਸ ਕੇ ਨੇਤ੍ਰ ਬ੍ਰਹਿਮ ਅਨੁਭਵਿ ਮੇਂ ਮਦ ਮਸਤ ਥੇ। ਔਰ ਉਸਕੀ ਜੇਹਵਾ ਪ੍ਰਤਿਛਿਣ ਰਾਮਨਾਮ ਕਾ ਰਸਵਾਦਨ ਕਰਤੀ ਥੀ। ਵਹਿ ਯੁਵਾ ਫਕੀਰ ਪੰਜ ਨੰਦ ਸੇ ਪੁਸ਼ਕਰ ਤੀਰਥ ਪਰ ਯਾਤਰੂਓ ਮੇਂ ਸੰਮਿਲਤ ਹੂਆ ਥੀ। ਪੀਪਾ ਨੇ ਸਭੀ ਹਰੀ ਭਗਤੋਂ ਕਾ ਸਵਾਗਤ ਕੀਆ ਗਲੇ ਮਿਲੇ ਹਿਰਦਾ ਸ਼ਾਂਤ ਹੋ ਗਯਾ। ਯਹ ਯੁਵਕ ਫਕੀਰ ਕੀ ਮਾਲਾ ਤਿਲਕ ਸੇ ਵਿਸ਼ੇਸ਼ ਸਵਾਗਤ ਕੀਆ। ਪਖਾਵਜ ਔਰ ਲੈ ਤਾਲ ਪਰ ਕੀਰਤਨ ਹੂਆ। ਯੁਵ ਜਨ ਫਕੀਰ ਗੁਰੂ ਨਾਨਕ ਹੀ ਥੇ ਜਿਨ ਕੀ ਪ੍ਰਥਮ ਉਦਾਸੀ ੧੫੫੨-੫੩ ਕੇ ਲਗਭਗ ਆਰੰਭ ਹੋਤੀ ਹੈ, ਪੀਪਾ ਕਾ ਸਮਯ ੧੪੯੨-੧੫੮੦ ਬਿਕ੍ਰਮੀ ਹੈ। (ਸਫਾ ੮੫, ਭਗਤ ਰਤਨਾਵਲੀ, ਟੀਕਾ ਪਰਚੀ ਅਨੰਤ ਦਾਸ, ਡਾ. ਬੀ.ਪੀ. ਸ਼ਰਮਾ, ਚੰਡੀਗੜ੍ਹ)

ਉੱਪਰ ਦੱਸ ਆਏ ਹਾਂ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਧਨਾਸਰੀ ਰਾਗ ਵਿੱਚ ਪੀਪਾ ਜੀ ਦਾ ਇੱਕ ਸ਼ਬਦ ਹੈ। ਕੁਝ ਰਚਨਾਵਾਂ ਉਨ੍ਹਾਂ ਦੇ ਨਾਮ ਉੱਤੇ ਹੋਰ ਮਿਲਦੀਆਂ ਹਨ, ਮੁਦੱਤ ਹੋਈ ਪੀਪਾ ਬਾਣੀ 'ਚਿੰਤਾਮਣੀ ਯੋਗ' ਗ੍ਰੰਥ ਦੇ ਨਾਮ ਹੇਠਾਂ ਛਪੀ ਸੀ। ਨਾਗਰੀ ਪ੍ਰਚਾਰਣੀ ਸਭਾ ਵਲੋਂ ਭੀ ਇੱਕ ਸੰਗ੍ਰਹਿ ਛਪਾਇਆ ਗਿਆ ਸੀ।

ਦਾਦੂ ਪੰਥੀ 'ਸਰਵਾਂਗੀ ਗ੍ਰੰਥ' ਜੋ ਅਜਿਹੇ ਸੰਤਾਂ ਭਗਤਾਂ ਦੀਆਂ ਬਾਣੀਆਂ ਦਾ ਇੱਕ ਵੱਡਾ ਸੰਗ੍ਰਹਿ ਹੈ, ਉਸ ਵਿੱਚ ਭੀ (ਸੰਮਤ ੧੭੩੩ ਦੇ ਲਿਖੇ) ਕੁੱਝ ਪੀਪਾ ਜੀ ਦੇ ਪਦੇ ਮਿਲਦੇ ਹਨ। ਪ੍ਰਾਪਤ ਪਦੇ ਜੋ ਸਾਹਮਣੇ ਆਏ ਹਨ, ਉਨ੍ਹਾਂ ਦੀ ਗਿਣਤੀ ੧੪ ਹੈ। ਰਾਗ ਸੋਰਠ ਵਿੱਚ ਪੰਜ, ਰਾਗ ਗੌੜੀ ਵਿੱਚ ੨ ਰਾਗ ਅਸਾਵਰੀ ਵਿੱਚ ੬ ਹਨ। ਇੱਕ ਰਾਗ ਧਨਾਸਰੀ ਵਿੱਚ ਹੈ, ੧੨ ਸਲੋਕ (ਸਾਖੀਆਂ) ਹਨ।

ਕੁੱਝ ਪਦੇ ਦੂਜੇ ਭਗਤਾਂ ਦੇ ਪਦਿਆਂ ਨਾਲ ਸੰਘਣਾਂ ਮੇਲ ਖਾਂਦੇ ਹਨ, ਜਿਵੇਂ, 'ਜਉ ਤੁਮ ਗਿਰਧਰ ਤਉ ਹਮ ਮੋਰਾ' ਰਵਿਦਾਸ ਵਾਲੇ ਪਦੇ ਨਾਲ, ਕਬੀਰ ਜੀ ਬਾਰੇ 'ਜਾਕੈ ਈਦ ਬਕਰੀਦ ਗਊਰੇ ਬਧ ਕਰਹਿ' ਪੀਪਾ ਜੀ ਦੀ ਬਾਣੀ ਵਿੱਚ ਭੀ ਆਉਂਦਾ ਹੈ। ਪੀਪਾ ਜੀ ਦੀ ਬਾਹਰਲੀ ਬਾਣੀ ਵਿੱਚ ਭੀ ਤੀਰਥਾਂ, ਅਵਤਾਰ ਪ੍ਰਸਤੀ ਅਤੇ ਮੂਰਤੀ ਪੂਜਾ ਦਾ ਵਿਰੋਧ ਹੈ: 'ਕਾਠ ਪਖਾਣ ਸਥਨ ਹੈ ਕੈਸੀ ਐਸਾ ਤ੍ਰਭਵਣ ਕਾਯਾ'। 'ਤੀਰਥ ਵ੍ਰਤ ਦੇਵ ਵਰਤ ਪੂਜਾ ਇਹ ਵਿਸ਼ਵਾਸ ਵਿਭਾਤਾ'। 'ਪੀਪਾ ਕਹੈ ਪ੍ਰਗਟ ਪ੍ਰਮੇਸਰ ਨਾ ਜਾਗੈ ਨ ਸੂਤਾ'। ਨਾਮੇ, ਕਬੀਰ ਅਤੇ ਰਵਿਦਾਸ ਜੀ ਦੀ ਪ੍ਰਸੰਸਾ ਹੈ। ਜੋ ਕਲ ਰਵਿਦਾਸ ਕਬੀਰ ਨ ਹੋਤੇ, ਗ੍ਰੰਥ ਸਰਬਾਂਗੀ ਦੇ ਪਦਿਆਂ ਵਿੱਚ ਭੀ ਇਹ ਪਾਠ ਹੈ। ਕਬੀਰ ਪੀਪੇ ਨੇ ਪਰਮ ਤੱਤ, ਸਤਿਗੁਰ ਤੋਂ ਪਾਇਆ ਦਾ ਬਾਹਰਲੇ ਪਦਾਂ ਵਿੱਚ ਭੀ ਜ਼ਿਕਰ ਕੀਤਾ ਹੈ।

ਪੀਪਾ ਪ੍ਰਣਵੈ ਪਰਮ ਤੱਤ ਹੈ ਸਤਿਗੁਰ ਮਿਲੈ ਤ ਲਖਾਵੈ।।
ਸੁਨ ਪੀਪਾ ਸਤਿਗੁਰ ਬਲਿਹਾਰੀ। ਜਾਕੇ ਸਬਦੈ ਮਿਲੇ ਮੁਰਾਰੀ ।।੫੨।।

ਅਵਤਾਰਵਾਦ ਪੀਪਾ ਜੀ ਦੀ ਉਸ ਰਚਨਾ ਵਿੱਚ ਭੀ ਨਹੀਂ। ਪੀਪਾ ਜੀ ਸਤਿਗੁਰ

ਮੇਲ ਕਾਰਨ ਨਿਰਗੁਣਵਾਦੀ ਬਣੇ ਸਨ ਇਹ ਉਨ੍ਹਾਂ ਦੀ ਬਾਣੀ ਤੋਂ ਪ੍ਰਮਾਣਿਤ ਹੈ।

ਪੀਪਾ ਜੀ ਦੀ ਹੋਰ ਬਾਣੀ (੧੬੭੬ ਬਿ.) ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪਾਦਨ ਤੋਂ ਥੋੜ੍ਹੀ ਦੇਰ ਬਾਦ ਦੀ ਲਿਖੀ ਹੋਈ ਮਿਲਦੀ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਆਏ ਪਦੇ ਦਾ ਪਾਠ ਭਿੰਨ ਰੂਪ ਵਿੱਚ ਹੈ, ਬੁਨਿਆਦੀ ਨੁਕਤਾ ਓਹੋ ਹੈ। ਸਤਿਗੁਰੂ ਤੋਂ ਬਲਿਹਾਰੀ ਜਾਣ ਦੀ ਮੁਖ ਭਾਵਨਾ, ਇਸ ਪਦੇ ਤੋਂ ਇਲਾਵਾ ਹੋਰਨਾਂ ਪਦਿਆਂ ਵਿੱਚ ਭੀ ਹੈ:

ਪਦਾ ੯

ਤੂੰ ਮੇਰੋ ਤੀਰਥ ਤੂੰ ਮੇਰੇ ਕਾਸੀ ਸੋਈਯੇ ਗੋਬਿੰਦ ਰਾਈ ਸਰਵੇ ਬਾਸੀ । ਟੇਕ।
ਗਗਨ ਗੰਗਾ, ਭਵਨ ਗੰਗਾ ਤ੍ਰਿਬਿਧ ਗੰਗਾ ਨਰਾਇਣ ਗੰਗਾ ।
ਤੀਰਥ ਜੋਮਨ ਚੰਗਾ, ਨਾਮ ਕੈ ਨਾਈ ਪਖਾਲਘ ਅੰਗਾ ॥੧॥
ਕਾਯਾ ਮਾਹੇ ਅਠਸਠ ਤੀਰਥ ਕਾਯਾ ਮਾਹੇ ਕਾਸੀ ।
ਕਾਯਾ ਮਾਹਿ ਕਮਲਾ ਪਤੀ ਬੈਕੁੰਠ ਵਾਸੀ ॥੨॥
ਜੋ ਬ੍ਰਹਿਮੰਡੇ ਸੋਈ ਪਿੰਡੇ ਜੋ ਖੋਜੈ ਸੁ ਪਾਵੈ ।
ਪੀਪਾ ਪ੍ਰਣਵੇ ਪਰਮ ਤਤ ਰੇ ਸਤਗੁਰ ਮਿਲੈ ਤਤੁ ਲਖਾਵੈ ॥ ੩॥

ਪਦਾ ੧੦

ਏਕ ਅਚੰਭਾ ਐਸਾ ਪੇਖਿਆ ਸੋ ਮਨ ਰੇ ਕਹੂੰ ਵਿਰਲੇ ਦੇਖਿਆ । ਟੇਕ ।
ਨਾਦ ਬਿਦ ਥੈ ਰਹੈ ਨਿਯਾਰਾ । ਸੋ ਪਦ ਪਰਸਤ ਭਯਾ ਉਜਿਆਰਾ ।
ਤ੍ਰਿਕੁਟਿ ਮਧੇ ਜੋਤਿ ਹਿ ਕਹਯੈ । ਤਾਹੂ ਤੇ ਅਗਮ ਅਗੋਚਰ ਲਹੀਯੇ ॥੧॥
ਤ੍ਰਿਬਿਧ ਥਾਨ ਤ੍ਰਿਬਿਦ ਨੈਰਹਿਤਾ । ਤ੍ਰਿਗੁਣ ਅਤੀਤ ਗੁਨ ਨਾਮੈ ਕਹਿਤਾ ।
ਜਨ ਪੀਪਾ ਸਤਿਗੁਰ ਬਲਿਹਾਰੀ । ਜਾਕੈ ਸ਼ਬਦੈ ਮਿਲੈ ਮੁਰਾਰੀ ॥੨॥

ਪੀਪਾ ਜੀ ਦੇ ਕੁੱਝ ਸਲੋਕ ਭੀ ਹਨ :

ਪੀਪਾ ਦਾਸ ਕਹਾਵਨ ਕਠਨ ਹੈ ਮਨ ਲੈ ਬਾਧਯੋ ਮਾਨ ।
ਸਤਿਗੁਰ ਸਉ ਭੇਟਾ ਨਹੀਂ ਕਲਿਯੁਗ ਲਾਗੈ ਕਾਨਿ ॥੩॥

ਪੀਪਾ ਜੀ ਪਹਿਲਾਂ ਦੇਵੀ ਭਗਤ ਸਨ, ਉਨ੍ਹਾਂ ਦੀ ਦੇਵੀ ਬਾਰੇ ਬਦਲੀ ਹੋਈ ਧਾਰਨਾ ਬਾਹਰਲੀ ਬਾਣੀ ਵਿੱਚ ਦੇਖੀ ਜਾ ਸਕਦੀ ਹੈ:

ਪੀਪਾ ਥੋੜੇ ਅੰਤਰੇ ਘਣੀ ਵਿਗੁਚੀ ਲੇਇ ।
ਮਹਾਮਾਈ ਮਾਰਿਆ ਘਣਾ, ਤਾਰਯੋ ਸੁਣਯੋ ਨ ਕੋਇ ॥੨॥

ਪੀਪਾ ਜੀ ਦੀ ਬਾਣੀ ਲਿਖਣ ਵਾਲੇ ਵੈਸ਼ਣਵ ਪੰਥੀ ਸਨ, ਉਨ੍ਹਾਂ ਦੇ ਰੰਗ ਵਿੱਚੋ ਲਿਖੀਆਂ ਲਿਖਤਾਂ ਵਿੱਚੋਂ ਭੀ ਗੁਰੂ ਮਹਿਮਾ ਅਤੇ ਗੁਰਮਤਿ ਧਾਰਾ ਜਿਵੇਂ ਵਗਦੀ ਦਿਸਦੀ ਹੈ। ਇਸ ਤੋਂ ਨਿਰਸੰਸੇ ਹੋ ਜਾਂਦਾ ਹੈ ਪੀਪਾ ਜੀ ਗੁਰੂ ਨਾਨਕ ਪ੍ਰਭਾਵੀ ਨਿਰਗੁਣ ਭਗਤ ਸਨ।

# ਭਗਤ ਧੰਨਾ ਜੀ ਅਤੇ ਉਨ੍ਹਾਂ ਦੀ ਬਾਣੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਧੰਨਾ ਜੀ ਦੀ ਬਾਣੀ ਦੇ ਆਸਾ ਰਾਗ ਵਿੱਚ ਤਿੰਨ ਸ਼ਬਦ ਹਨ। ਚੌਥਾ ਸ਼ਬਦ ਧਨਾਸਿਰੀ ਰਾਗ ਵਿੱਚ 'ਆਰਤਾ' ਹੈ। ਹੋਰਨਾ ਭਗਤਾਂ ਦੀ ਆਰਤੀ ਧੰਨੇ ਦਾ ਆਰਤਾ, ਧੰਨਾ ਜੀ ਆਪਣੀ ਬਾਣੀ ਰਾਹੀਂ ਦਸਦੇ ਹਨ, ਉਨ੍ਹਾਂ ਨੂੰ ਭਰਮਦਿਆਂ ਜ਼ਮਾਨੇ ਬੀਤ ਗਏ, ਜੁਗ ਗੁਜ਼ਰ ਗਏ, ਮਨ ਨੂੰ ਧੀਰਜ ਨਹੀਂ ਮਿਲੀ:

'ਭਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨੁ ਨਹੀ ਧੀਰੇ'

ਜੁਗਤੀ ਹੱਥ ਨਾ ਆਈ, ਜਿਸ ਤੋਂ ਵਿਸ਼ੇ ਵਿਕਾਰਾਂ ਤੇ ਜਮਾਂ ਤੋਂ ਬਚਾਉ ਹੋਵੇ। ਮਨ, ਪਰਮ ਪੁਰਖ ਪ੍ਰਭੂ ਦੇ ਸਿਮਰਨ ਦੀ ਥਾਂ ਵਿਸ਼ਿਆਂ ਦੇ ਦਲ ਸੰਚਿਤ ਕਰਨ ਲੱਗਿਆ ਰਿਹਾ। ਗੁਰੂ ਨੇ ਗਿਆਨ ਦਿੱਤਾ, ਗੁਰੂ ਗਿਆਨ ਦੇ ਮਨ ਵਿੱਚ ਪ੍ਰਵੇਸ਼ ਕਰਨ ਤੋਂ, ਮਨ ਧਿਆਨ ਵਿੱਚ ਲੱਗਿਆ। ਪ੍ਰੇਮਾ ਭਗਤੀ ਦਾ ਮਨਣ ਕੀਤਾ, ਆਤਮਕ ਸੁਖ ਦਾ ਰਹੱਸ ਜਾਣਿਆ, ਉਸ ਰਸ ਦੇ ਅਘਾਨ ਨਾਲ ਤ੍ਰਿਪਤੀ ਮਿਲੀ, ਮੁਕਤੀ ਹਾਸਲ ਹੋਈ। ਸਰਵ ਵਿਆਪੀ ਜੋਤੀ, ਜਿਸਦੇ ਹਿਰਦੇ ਵਿੱਚ ਵਸ ਜਾਂਦੀ ਹੈ, ਉਹ ਨਾ ਛਲੇ ਜਾਣ ਵਾਲੇ ਅਛੱਲ ਪ੍ਰਭੂ ਨੂੰ ਪਹਿਚਾਨ ਲੈਂਦਾ ਹੈ। ਧੰਨੇ ਨੇ ਸਾਰੀ ਧਰਤੀ ਦੀ ਧਰੋਹਰ ਪ੍ਰਭੂ ਵਿੱਚ ਲੀਨਤਾ ਦਾ ਇਹ ਧਨ ਪ੍ਰਾਪਤ ਕਰ ਲਿਆ ਹੈ। ਸੰਤ ਜਨਾ ਨਾਲ ਮਿਲਣ ਤੋਂ ਹੀ ਸਮਾਨਤਾ ਦੀ ਦ੍ਰਿਸ਼ਟੀ ਪ੍ਰਾਪਤ ਹੁੰਦੀ ਹੈ।*

ਧੰਨਾ ਭਗਤ ਜੀ ਦਾ ਸ਼ਬਦ ਇਸ ਤਰ੍ਹਾਂ ਹੈ:-

ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨੁ ਨਹੀ ਧੀਰੇ ॥
ਲਾਲਚ ਬਿਖੁ ਕਾਮ ਲੁਬਧ ਰਾਤਾ ਮਨਿ ਬਿਸਰੇ ਪ੍ਰਭੂ ਹੀਰੇ ॥੧॥ਰਹਾਉ॥
ਬਿਖੁ ਫਲ ਮੀਠ ਲਗੇ ਮਨ ਬਉਰੇ ਚਾਰ ਬਿਚਾਰ ਨਾ ਜਾਨਿਆ ॥
ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ ਜਨਮ ਮਰਨ ਫਿਰਿ ਤਾਨਿਆ॥੧॥
ਜੁਗਤਿ ਜਾਨਿ ਨਹੀ ਰਿਦੈ ਨਿਵਾਸੀ ਜਲਤ ਜਾਲ ਜਮ ਫੰਧ ਪਰੇ॥
ਬਿਖੁ ਫਲ ਸੰਚਿ ਭਰੇ ਮਨ ਐਸੇ ਪਰਮ ਪੁਰਖ ਪ੍ਰਭ ਮਨ ਬਿਸਰੇ॥੨॥
ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ ਧਿਆਨੁ ਮਾਨੁ ਮਨ ਏਕ ਮਏ।
ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ ਤ੍ਰਿਪਤਿ ਅਘਾਨੇ ਮੁਕਤਿ ਭਏ॥੩॥
ਜੋਤਿ ਸਮਾਏ ਸਮਾਨੀ ਜਾ ਕ, ਅਛਲੀ ਪ੍ਰਭੁ ਪਹਿਚਾਨਿਆ ।
ਧੰਨੇ ਧਨੁ ਪਾਇਆ ਧਰਣੀਧਰ ਮਿਲਿ ਜਨ ਸੰਤ ਸਮਾਨਿਆ॥੪॥੧॥(ਰਾਗ ਆਸਾ ਧੰਨਾ ਜੀ ੪੮੭)

ਦੂਜੇ ਸ਼ਬਦਾਂ ਵਿੱਚ ਆਤਮ ਸਥਿਰਤਾ ਦਾ ਬੋਧ ਹੈ। ਨਾਲ ਹੀ ਪਰਮ ਦਯਾਲ ਦਮੋਦਰ (ਪ੍ਰਮੇਸ਼ਰ ਨੂੰ) ਚੇਤਨ ਦੀ ਪ੍ਰੇਰਨਾ ਦਿੱਤੀ ਹੈ। ਦ੍ਰਿਸ਼ਟਾਂਤ ਦੇ ਕੇ ਦੱਸਿਆ ਹੈ, ਮਾਤਾ ਦੇ ਸਰੀਰ ਵਿੱਚ, ਪੇਟ ਦੀ ਅਗਨ ਤੇ ਪਾਣੀ ਅੰਦਰ ਜੋ ਪ੍ਰਭੂ ਅਹਾਰ ਦੇ ਕੇ ਰੱਖਦਾ ਹੈ ਉਹ ਸਮਰੱਥ ਹੈ।

---

*ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥ (ਬਾਣੀ ਧੰਨੇ ਕੀ-੪੮੮)
ਜੋ ਜੋ ਮਿਲੇ ਸਾਧੂ ਜਨ ਸੰਗਤਿ ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ ॥ (ਮ. ੫-੮੩੫)

ਭਾਵਨਾ ਬੜੀ ਪ੍ਰਬਲ ਵਸਤੂ ਹੈ। ਕੁੰਮੀ 'ਕਛੂਕੁੰਮੀ' ਪਾਣੀ ਵਿੱਚ ਰਹਿੰਦੀ ਹੈ। ਉਸ ਦੇ ਬੱਚੇ ਬਾਹਰ ਰੇਤੇ ਵਿੱਚ ਪਏ ਪਲਦੇ ਹਨ। ਨਾ ਕੁੰਮੀ ਆਪਣਾ ਦੁੱਧ ਪਿਲਾਉਂਦੀ ਹੈ, ਨਾ ਬੱਚਿਆਂ ਦੇ ਖੰਭ ਹੁੰਦੇ ਹਨ, ਕਿ ਉਹ ਉੱਡਕੇ ਅਹਾਰ ਕਰ ਸਕਣ, ਉੱਥੇ ਵੀ ਉਨ੍ਹਾਂ ਨੂੰ ਅਹਿਸਾਸ ਜਿਉਂਦਾ ਰੱਖਦਾ ਹੈ। ਉਸ ਪੂਰਨ ਪਰਮਾਨੰਦ ਮਨੋਹਰ ਦੀ ਲੀਲਾ ਵੱਲ ਦੇਖੋ ਤੇ ਸਮਝੋ ਉਸ ਨੂੰ ਮਨ ਵਿੱਚ ਰਖੋ।

ਪੱਥਰ ਵਿੱਚ ਇੱਕ ਕੀੜਾ ਹੁੰਦਾ ਹੈ। ਉਸ ਲਈ ਕਿਸੇ ਤਰ੍ਹਾਂ ਦੇ ਭੋਜਨ ਦਾ ਕੋਈ ਰਾਹ ਨਹੀਂ ਹੁੰਦਾ, ਉਸ ਦੀ ਓਥੇ ਹੀ ਪਾਲਣਾ ਹੁੰਦੀ ਹੈ। ਧੰਨਾ ਕਹਿੰਦਾ ਹੈ, ਉਹ ਸਭ ਥਾਂ ਪੂਰਨ ਹੈ। ਉਸ ਦੇ ਹੋ ਜਾਣ ਤੋਂ 'ਮਤ ਰੇ ਜੀਅ ਡਰਾਹੀ' ਜਿੰਦੇ ਮਤ ਡਰ; ਸ਼ਬਦ ਇਸ ਤਰ੍ਹਾਂ ਹੈ:

ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ॥
ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ ॥੧॥ਰਹਾਉ॥
ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ ॥
ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ ॥੧॥
ਕੁੰਮੀ ਜਲ ਮਾਹਿ, ਤਨ ਤਿਸੁ ਬਾਹਰਿ, ਪੰਖ ਖੀਰੁ ਤਿਨ ਨਾਹੀ ॥
ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ ॥੨॥
ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ ॥
ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ॥੪॥ (ਆਸਾ ਧੰਨਾ ਜੀ -੪੮੮)

ਇਨ੍ਹਾਂ ਦੋਵਾਂ ਸ਼ਬਦਾਂ ਦੇ ਵਿਚਕਾਰ 'ਮਹਲਾ ਪੰਜਵਾਂ' ਦੇ ਸਿਰਲੇਖ ਹੇਠਾਂ ਇਕ ਵਿਲਖੱਣ ਸ਼ਬਦ ਆਉਂਦਾ ਹੈ:

ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ।(ਰਾਗ ਆਸਾ ਮ. ੫ -੪੮੭)

ਇਸ ਸ਼ਬਦ ਬਾਰੇ ਇਕ ਮੱਤ ਹੈ ਕਿ ਸਾਰਾ ਸ਼ਬਦ ਗੁਰੂ ਅਰਜਨ ਜੀ ਦਾ ਹੈ। 'ਮਹਲਾ ਪੰਜਵਾਂ' ਤੋਂ ਇਹ ਸੰਕੇਤ ਭੀ ਲਿਆ ਜਾਂਦਾ ਹੈ। ਫਰੀਦਕੋਟੀ ਟੀਕਾ ਦਸਦਾ ਹੈ:-

ਸ੍ਰੀ ਗੁਰੂ ਜੀ ਭਗਤੋਂ ਕੀ ਬਾਣੀ ਸੇ ਆਪਣੀ ਬਾਣੀ ਕੀ ਅਭੇਦਤਾ ਜਣਾਉਂਦੇ ਹੂਏ, ਧੰਨੇ ਕੋ ਸਿਰੋਪਾਉ ਰੂਪ ਸ਼ਬਦ ਬਾਣੀ ਮੇਂ ਦੇਤੇ ਹੈ। (ਸਫਾ ੧੦੩੮)

ਇਸ ਸ਼ਬਦ ਸਬੰਧੀ ਭਾਈ ਵੀਰ ਸਿੰਘ ਜੀ ਨੇ ਅਤਿ ਸੁੰਦਰ ਮੱਤ ਪੇਸ਼ ਕੀਤਾ ਹੈ। ਇਸ ਦੂਜੇ ਸ਼ਬਦ ਉੱਤੇ ਮਹਲਾ ਪੰਜਵਾ ਲਿਖਿਆ ਦੱਸਦਾ ਹੈ ਕਿ, ਸ਼ਬਦ ਤਾਂ ਧੰਨਾ ਜੀ ਦਾ ਹੀ ਹੈ, ਪਰ ਉਸਦੀ ਇਸਲਾਹ (ਸੋਧ) ਗੁਰੂ ਜੀ ਨੇ ਕੀਤੀ ਹੈ। ਜੇ ਸਾਰੀ ਰਚਨਾ ਧੰਨਾ ਜੀ ਦੀ ਹੁੰਦੀ ਤਾਂ ਸੱਚ ਦੇ ਰੂਪ ਗੁਰੂ ਅਰਜਨ ਦੇਵ ਜੀ ਉਪਰ ਕਦੇ ਮਹਲਾ ਪੰਜਵਾਂ ਨਾ ਲਿਖਦੇ। ਜੇ ਸਾਰਾ ਸ਼ਬਦ ਮੂਲ ਰੂਪ ਵਿੱਚ ਗੁਰੂ ਜੀ ਦਾ ਹੁੰਦਾ ਤਾਂ ਮ. ੫ ਦੇ ਸ਼ਬਦਾਂ ਵਿੱਚ ਦਰਜ ਹੁੰਦਾ। ਕਿਉਂਕਿ ਭਗਤਾਂ ਦੀ ਸਾਖੀ ਦਾ ਇੱਕ ਸ਼ਬਦ ਗੁਰੂ ਅਰਜਨ ਦੇਵ ਜੀ ਨੇ ਆਪ ਹੋਰ ਵੀ ਉਚਾਰਿਆ ਹੈ। ਇਸ ਸ਼ਬਦ ਵਿੱਚ ਤਾਂ ਚਾਰ ਪੰਜ ਭਗਤਾਂ ਦਾ ਜ਼ਿਕਰ ਹੈ। ਪਰ ਬਸੰਤ ਰਾਗ ਵਾਲੇ ਸ਼ਬਦ ਵਿੱਚ ਲਗਭਗ ਸਾਰੇ ਪ੍ਰਸਿੱਧ ਭਗਤ ਆ ਗਏ ਹਨ। ਪੁੱਗੇ ਹੋਏ ਭਗਤ ਦਸ ਕੇ ਗੁਰੂ ਨਾਨਕ ਦੇਵ ਜੀ ਨੂੰ ਸਭ ਤੋਂ ਸ਼੍ਰੇਸ਼ਟ ਗੋਬਿੰਦ ਰੂਪ ਕਹਿਕੇ ਯਾਦ ਕੀਤਾ ਹੈ।

ਜਿਸ ਤੋਂ ਪਤਾ ਲੱਗ ਗਿਆ ਹੈ ਕਿ ਗੁਰੂ ਨਾਨਕ ਦੇਵ, ਜੋਤਿ ਇਲਾਹੀ ਵਿੱਚ ਹਨ ਤੇ ਵਾਹਿਗੁਰੂ ਦਾ ਰੂਪ ਜੋ ਗੁਰੂ ਹੈ, ਉਹ ਹਨ। ਵਾਹਿਗੁਰੂ ਦੀ ਗੁਰਤਵ ਗੁਰੂ ਨਾਨਕ ਦੇਵ ਹੈ। ਦੋਹਾਂ ਸ਼ਬਦਾਂ ਦੇ ਟਾਕਰੇ ਤੇ ਥਹੁ ਪੈ ਗਿਆ ਹੈ ਕਿ ਕਿਸੇ ਵੀ ਸੂਰਤ ਵਿੱਚ ਮੂਲ ਰੂਪ ਵਿਚ ਇਹ ਸ਼ਬਦ ਧੰਨੇ ਜੀ ਦਾ ਹੈ। ਕੁੱਝ ਰੰਗਣ ਗੁਰੂ ਅਰਜਨ ਦੇਵ ਜੀ ਦਾ ਹੈ। ਤਦੇ ਗਿਣਤੀ ਧੰਨੇ ਦੇ ਸ਼ਬਦਾਂ

ਵਿਚ ਹੈ, ਸੁਰਖੀ ਵਿਚ ਸੂਚਨਾ ਮਹਲਾ ੫ ਦੀ ਹੈ, ਤਾਂਕਿ ਪਰਮ ਦਯਾਨਤਦਾਰੀ ਨਾਲ ਪਤਾ ਰਹੇ ਕਿ ਸਾਰਾ ਸ਼ਬਦ ਇਸ ਰੂਪ ਵਿੱਚ ਧੰਨੇ ਦਾ ਨਹੀਂ (੩੦੬੭ ਸੰਥਿਆ ਸੈਂਚੀ ਭਾਗ ਚੌਥਾ)

ਸ਼ਬਦਾਂ ਦੇ ਅੰਕਾਂ ਦੀ ਚਲ ਰਹੀ ਗਿਣਤੀ ਏਸੇ ਮਤ ਦੀ ਪੁਸ਼ਟੀ ਕਰਦੀ ਹੈ। ਬਾਣੀ ਦਾ ਆਰੰਭਕ ਲੇਖ 'ਆਸਾ ਬਾਣੀ ਭਗਤ ਧੰਨੇ ਜੀ ਕੀ' ਮਹਲਾ ੫ ਸਿਰਲੇਖ ਵੀ ਏਹੋ ਸੂਚਤ ਕਰਦਾ ਹੈ, 'ਗੋਬਿੰਦ ਗੋਬਿੰਦ ਗੋਬਿੰਦ ਸੰਗ' ਵਾਲੇ ਸ਼ਬਦ ਦਾ ਵਿਚਾਰ ਧੰਨਾ ਜੀ ਦਾ ਹੈ। ਗੁਰੂ ਅਰਜਨ ਦੇਵ ਜੀ ਨੇ ਧੰਨੇ ਜੀ ਦੇ ਸ਼ਬਦ ਪ੍ਰਤੀ ਕੁੱਝ ਸੰਸ਼ੋਧਨੀ ਅੰਸ਼ ਮਿਲਾਕੇ ਆਪਣੀ ਛੋਹ ਦੀ ਸੂਚਨਾ ਮਹਲਾ ੫ ਰਾਹੀਂ ਦਿੱਤੀ ਹੈ; ਨਾ ਕਿ ਸਾਰਾ ਸ਼ਬਦ ਮ.੫ ਦਾ ਹੈ?

ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥੧॥ਰਹਾਉ॥
ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥੧॥
ਰਵਿਦਾਸ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥
ਪਰਗਟੁ ਹੋਆ ਸਾਧਸੰਗਿ ਹਰ ਦਰਸਨੁ ਪਾਇਆ ॥੨॥
ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥
ਹਿਰਦੇ ਵਸਿਆ ਪਾਰਬ੍ਰਹਮ ਭਗਤਾ ਮਹਿ ਗਨਿਆ ॥੩॥
ਇਹ ਬਿਧਿ ਸੁਨਿਕੈ ਜਾਟਰੋ ਉਠਿ ਭਗਤੀ ਲਾਗਾ ॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥ (ਆਸਾ ਮ. ੫ ॥੨॥ ੪੮੭)

ਸ਼ਬਦ ਦੀ ਅਖਰੀਲੀ ਤੁਕ ਵਿੱਚ ਵਰਤਿਆ 'ਧੰਨਾ ਵਡਭਾਗਾ' ਵਾਕ, ਸੂਚਿਤ ਕਰਦਾ ਹੈ, ਮੂਲ ਰੂਪ ਸ਼ਬਦ ਧੰਨਾ ਜੀ ਦਾ ਹੀ ਸੀ।

ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ, ਜਿਸ ਪੋਥੀ ਵਿੱਚ ਆਸਾ ਰਾਗ ਹੈ ਉਹ ਪਹਿਲੀ ਪੋਥੀ ਸਿਰੀ ਰਾਗ ਤੋਂ ਆਸਾ ਰਾਗ ਤੱਕ ਵਾਲੀ- ਪ੍ਰਾਪਤ ਨਹੀਂ। ਧਨਾਸਿਰੀ ਵਿੱਚ ਜਿੱਥੇ ਭਗਤਾਂ ਦੇ ਆਰਤੀ ਵਾਲੇ ਪਦੇ ਹਨ ਪੋਥੀ ਸਾਹਿਬ ਵਿੱਚ ਉੱਥੇ ਵੀ ਧੰਨੇ ਜੀ ਦਾ 'ਆਰਤਾ' ਸ਼ਬਦ ਨਹੀਂ ਮਿਲਿਆ। ਗੁਰੂ ਗ੍ਰੰਥ ਸਾਹਿਬ (ਆਦਿ ਬੀੜ) ਵਿੱਚ ਸ਼ਬਦ ਦਾ ਰੂਪ ਇਹ ਹੈ:

ਗੋਪਾਲ ਤੇਰਾ ਆਰਤਾ ॥
ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥੧॥ਰਹਾਉ॥
ਦਾਲਿ ਸੀਧਾ ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ ॥੧॥
ਪਨੀਆ ਛਾਦਨੁ ਨੀਕਾ ॥ ਅਨਾਜੁ ਮਾਗਉ ਸਤ ਸੀ ਕਾ ॥੧॥
ਗਊ ਭੈਸ ਮਗਉ ਲਾਵੇਰੀ ॥ ਇਕ ਤਾਜਨਿ ਤੁਰੀ ਚੰਗੇਰੀ ॥
ਘਰ ਕੀ ਗੀਹਨਿ ਚੰਗੀ ॥ ਜਨੁ ਧੰਨਾ ਲੇਵੈ ਮੰਗੀ ॥੨॥੧॥ (ਧਨਾਸਰੀ ਧੰਨਾ ਜੀ-੬੯੫)

ਭਗਤ ਧੰਨਾ ਜੀ ਨੇ ਇਸ ਪਦੇ ਵਿੱਚ ਆਪਣੀ ਆਤਰਤਾ ਦੱਸਕੇ, ਦਾਲ, ਸੀਧਾ, ਘਿਉ ਮੰਗਿਆ ਹੈ। ਜੁੱਤੀ, ਕਪੜਾ, ਚੰਗੀ (ਅਰਬੀ) ਘੋੜੀ, ਸੋਹਣੀ ਗ੍ਰਹਿਣੀ ਦੀ ਜਾਚਨਾ ਕੀਤੀ ਹੈ। ਸਤ ਸੀਕਾ, ਸਤ ਵਾਰੀ ਪੈਲੀ ਵਾਹ ਕੇ ਬੀਜਿਆ ਅੰਨ, ਗਊ, ਭੈਂਸ, ਦੁਧ ਦੇਣ ਵਾਲੀ ਲਵੇਰੀ ਮੰਗੀ ਹੈ। ਨਿਤ ਦੀਆਂ ਲੋੜਾਂ ਦਾ ਵੇਰਵੇ ਸਹਿਤ ਚੰਗਾ ਵਰਨਣ ਅਤੇ ਲੋੜਾਂ ਥੁੜਾਂ ਦੀ ਪੂਰਤੀ ਦਾ ਵਾਹਵਾ ਬਿਉਰਾ ਦਿੱਤਾ ਹੈ।

ਆਪਣੇ ਸਾਰੇ ਕਾਰਜ ਸਵਾਰਨ ਲਈ ਪ੍ਰਭੂ ਅੱਗੇ ਪੁਕਾਰ ਦੀ ਖੁਲ੍ਹ ਹਾਸਲ ਕੀਤੀ ਹੈ।

ਕੇਂਦਰੀ ਨੁਕਤਾ ਹੈ- ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ'। ਹੋਰ ਆਰਤੀਆਂ ਕਰਨ ਵਾਲੇ ਦੇਵਤੇ ਨੂੰ ਕਿਸ ਤਰ੍ਹਾਂ ਇੱਛਾ ਦੀ ਪੂਰਤੀ ਲਈ ਰੀਝਾਉਂਦੇ ਹਨ, ਇਹ ਉਹ ਜਾਨਣ। ਧੰਨੇ ਨੂੰ ਭਗਤੀ ਕਰਨ ਲਈ ਸਰੀਰ ਦੀ ਖੁਰਾਕ, ਜੀਵਨ ਜੀਉਣ ਵਾਲੀਆਂ ਨਿੱਤ ਵਰਤੋਂ ਦੀਆਂ ਚੀਜ਼ਾਂ ਦੀ ਲੋੜ ਪਹਿਲਾਂ ਹੈ, ਭਗਤਾਂ ਦੇ ਕਾਜ ਸਵਾਰਨ ਵਾਲੇ ਪ੍ਰਭੂ ਅੱਗੇ ਉਨ੍ਹਾਂ ਨੇ ਇਹ ਅਰਦਾਸ ਨਿਸ਼ੰਗ ਕੀਤੀ ਹੈ।

ਸਿੱਖਾਂ ਦੇ ਇਕ ਵੱਡੇ ਵਿਆਖਿਆਕਾਰ ਨੇ, ਟੀਕਾ ਕਰਨ ਵੇਲੇ ਗੁਰਬਾਣੀ ਦੇ ਅਜੇਹੇ ਸ਼ਬਦ ਲੱਭ ਕੇ ਜਿਨ੍ਹਾਂ ਦਾ ਭਗਤਾਂ ਦੇ ਸ਼ਬਦਾਂ ਨਾਲ ਲਫਜ਼ ਤੇ ਖਿਆਲ ਮਿਲਦੇ ਹਨ, ਇੱਕ ਨਵਾਂ ਸਿਧਾਂਤ ਖੜ੍ਹਾ ਕਰ ਲਿਆ ਹੈ- ਕਿ ਭਗਤਾਂ ਦੀ ਬਾਣੀ ਗੁਰੂ ਨਾਨਕ ਜੀ ਨੇ ਯੂਨੀਵਰਸਿਟੀ ਵੱਲੋਂ ਲਗਾਏ ਗਏ ਖੋਜੀਆਂ ਵਾਂਗ, ਥਾਂ ਥਾਂ ਜਾਕੇ ਨਕਲ ਕਰਕੇ ਲਿਆਂਦੀ ਸੀ (ਭਾਵੇਂ ਹੁਣ ਤੱਕ ਉਨ੍ਹਾਂ ਦੀ ਸੰਤਾਨ ਤੇ ਚੇਲਿਆਂ ਪਾਸ ਉਸ ਸਮੇਂ ਦੀ ਪੁਰਾਤਨ ਇੱਕ ਪੱਤਰੀ ਨਹੀਂ ਲੱਭਦੀ) ਇਸ ਪ੍ਰਸੰਗ ਨੂੰ ਦੇਖਦਿਆਂ ਧੰਨਾ ਭਗਤ ਦੇ ਇਸ ਸ਼ਬਦ ਨੂੰ ਸਾਹਮਣੇ ਰੱਖਕੇ ਕਬੀਰ ਜੀ ਦਾ ਸ਼ਬਦ ਪੜ੍ਹਿਆ ਜਾਵੇ:

ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ ॥
ਹਉ ਮਾਂਗਉ ਸੰਤਨ ਰੇਨਾ ॥ ਮੈ ਨਾਹੀ ਕਿਸੀ ਕਾ ਦੇਨਾ ॥੧॥
ਮਾਧੋ ਕੈਸੀ ਬਨੈ ਤੁਮ ਸੰਗੇ॥ ਆਪਿ ਨ ਦੇਹੁ ਤ ਲੇਵਉ ਮੰਗੇ॥੧॥ਰਹਾਉ॥
ਦੁਇ ਸੇਰ ਮਾਂਗਉ ਚੂਨਾ ॥ ਪਾਉ ਘੀਉ ਸੰਗਿ ਲੂਨਾ ॥
ਅਧ ਸੇਰੁ ਮਾਂਗਉ ਦਾਲੇ॥ ਮੋ ਕਉ ਦੋਨਉ ਵਖਤ ਜਿਵਾਲੇ ॥੨॥
ਖਾਟ ਮਾਂਗਉ ਚਉਪਾਈ॥ ਸਿਰਹਾਨਾ ਅਵਰ ਤੁਲਾਈ ॥
ਊਪਰ ਕਉ ਮਾਂਗਉ ਖੀਂਧਾ॥ ਤੇਰੀ ਭਗਤਿ ਕਰੈ ਜਨੁ ਥੀਂਧਾ ॥੩॥
ਮੈ ਨਾਹੀ ਕੀਤਾ ਲਬੋ ॥ ਇਕ ਨਾਉ ਤੇਰਾ ਮੈ ਫਬੋ ॥
ਕਹਿ ਕਬੀਰ ਮਨੁ ਮਾਨਿਆ॥ ਮਨੁ ਮਾਨਿਆ ਤਉ ਹਰਿ ਜਾਨਿਆ॥(ਰਾਗ ਸੋਰਠ ਕਬੀਰ ਜੀ-੬੫੬)

ਦੋਵਾਂ ਸ਼ਬਦਾਂ ਦਾ ਭਾਵ ਇੱਕੋ ਹੈ, ਲਫਜ਼ ਇੱਕੋ ਤਰ੍ਹਾਂ ਦੇ ਹਨ। ਖਿਆਲਾਂ ਦੀ ਗੂੜ੍ਹੀ ਸਾਂਝ ਹੈ। ਕਿਸ ਭਗਤ ਨੇ ਕਿਸ ਦੀ ਪੋਥੀ ਵਿੱਚੋਂ ਜਾ ਕੇ ਇਹ ਬਾਣੀ ਨਕਲ ਕਰਕੇ ਲਿਆਂਦੀ? ਨਕਲ ਕਰਨ ਵੇਲੇ ਕੀ ਕੋਈ ਪ੍ਰੋਫੈਸਰ ਭੀ ਨਾਲ ਹੋਸੀ? ਅਸੀਂ ਭਗਤਾਂ ਦੇ ਇੱਕੋ ਭਾਵ ਦੇ ਖਿਆਲਾਂ ਵਾਲੇ ਅਜੇਹੇ ਸ਼ਬਦ ਦੇ ਕੇ ਗੱਲ ਸਾਫ ਕਰ ਆਏ ਹਾਂ। ਕਿਸੇ ਭਗਤ ਨੇ ਕਿਸੇ ਦੀ ਨਕਲ ਨਹੀਂ ਕੀਤੀ। ਇਹ ਭਗਤ ਸਮਕਾਲੀ ਸਨ, ਆਪਸ ਵਿੱਚ ਮਿਲਦੇ ਜੁਲਦੇ ਸਨ। ਮਿਲਣ ਸਮੇਂ ਵਿਚਾਰ ਵਟਾਂਦਰੇ ਹੁੰਦੇ ਸਨ, ਇਸ ਲਈ ਸਾਂਝਾਂ ਪੈਦਾ ਹੋਈਆਂ। ਕਬੀਰ, ਧੰਨਾ ਦੋਵੇਂ ਭਗਤ ਰਾਮਾਨੰਦ ਜੀ ਦੇ ਪ੍ਰਸਿੱਧ ਚੇਲਿਆਂ ਵਿੱਚ ਵਿਸ਼ੇਸ਼ ਸਥਾਨ ਰੱਖਦੇ ਸੀ। ਇਹ ਸਾਰੇ ਭਗਤ ਵਿਕਾਸ ਕਰਦਿਆਂ ਪੜਾ ਦਰ ਪੜਾ ਨਿਰਗੁਣ ਨਿਰਬਾਣ ਪਦਚੀਨਣ ਦੀ ਅਵਸਥਾ ਤੱਕ ਪੁਜੇ ਸਨ। ਮੁਢਲੇ ਜੀਵਨ ਪੜਾਵਾਂ ਉੱਤੇ ਜਦੋਂ ਇਕੱਠੇ ਵਿਚਰਦੇ ਸਨ ਸਾਂਝਾਂ ਪੈਣੀਆਂ ਕੁਦਰਤੀ ਸਨ।

ਧੰਨਾ ਜੀ ਦੇ ਨਾਮ ਉੱਤੇ ਤਿੰਨ ਪਦੇ ਜੋਧਪੁਰ ਵਾਲੀ ਪੋਥੀ (ਲਿਖਣ ਸੰਮਤ ੧੭੭੮) ਵਿੱਚੋਂ ਮਿਲੇ ਹਨ। ਰਾਗ ਭੈਰੋਂ ਦਾ ਸਿਰਲੇਖ ਦੇਕੇ ਪਦਾ ਆਉਂਦਾ ਹੈ:

ਰੇ ਚਿਤ ਚੇਤਸਿ ਦੀਨ ਦਿਯਾਲਹ ਹਰਿ ਬਿਨ ਔਰ ਨ ਕੋਈ।
ਜਉ ਧਾਵੈ ਖੰਡ ਬ੍ਰਹਿਮੰਡ ਕਉ ਕਰਤਾ ਕਰੈ ਸੁ ਹੋਈ । ਟੇਕ।
ਜਿਨ ਜਨ ਨੀਕੇ ਉਦਰ ਅਦਕ ਮੇ ਪਿੰਡ ਕੀਉ ਦਸ ਦੁਆਰਾ।

ਦੀਓ ਅੰਗਾਰ ਅਗਨ ਮੁਖ ਰਾਖੈ ਐਸਾ ਖਸਮ ਹਮਾਰਾ ॥੧॥
ਕੁਮੀ ਅੰਡ ਧਰੈ ਜਲ ਅੰਦਰਿ, ਖੀਰ ਪੰਖ ਤਹਿ ਨਾਹੀ ।
ਪੂਰਨ ਪਰਮਾ ਨੰਦ ਦਿਉ ਧਰ ਚਿਅੰਤ ਓਹ ਠਾਈ ॥੨॥
ਪਾਹਣ ਹੈ ਕੀਟ ਗੋਪ ਸਬਹਿਨ ਥੇ ਮਾਰਗ ਕਤ ਹੂ ਨਾਹੀ ।
ਕਹੈ ਧੰਨਾ ਤਾਕੋ ਹਰਿ ਪੂਰਕ ਤੂੰ ਕਾਇ ਜੀਇ ਡਰਹੀ ॥੩॥

ਇਹ ਪਦਾ, ਚਿਤ ਚੇਤਸ ਕੀ ਨ ਦਇਆਲ, ਦਮੋਦਰ ਦਾ ਅਧੂਰਾ ਅਤੇ ਅਸ਼ੁੱਧ ਰੂਪ ਹੈ। ਉਂਞ ਉਹੋ ਭਾਵ ਅਤੇ ਉਹੋ ਲਫਜ਼ ਹਨ। 'ਕੂਰਮ, ਕਛੂ ਕੁੰਮੇ' ਦੇ ਆਂਡਿਆਂ ਦਾ ਰੂਪਕ, 'ਸੈਲ ਪੱਥਰ ਮਹਿ ਜੰਤ ਉਪਾਏ' ਪੱਥਰਾਂ ਵਿੱਚੋਂ ਪਲ ਰਹੇ ਜੀਵਾਂ ਦੇ ਉਦਾਹਰਣ ਦਿੱਤੇ ਹਨ। ਪੇਟ ਵਿੱਚ ਜੀਵ ਦੇ ਪਲਣ ਦਾ ਖਿਆਲ ਦਿਵਾਕੇ ਕਿਹਾ ਹੈ, 'ਕਾਹੇ ਜੀਅ ਡਰਾਹੀ'। ਹੇ ਜੀਅਰੇ ਕਿਉਂ ਡਰਦਾ ਹੈਂ, ਉਹ ਮਾਲਕ ਹਰ ਥਾਂ ਰੱਖਿਆ ਕਰਦਾ ਹੈ।

ਦੋ ਪਦੇ ਅਜੇਹੇ ਹਨ, ਜਿਨ੍ਹਾਂ ਦਾ ਪਾਠ ਸਾਡੇ ਲਈ ਨਵੀਨ ਹੈ। ਸ਼ਬਦਾਂ ਵਿੱਚ ਭਾਵ, ਭਗਤੀ ਦੀ ਪ੍ਰਪੱਕ ਵਿਵਸਥਾ ਦੇ ਰਸ ਵਿੱਚ ਗੁੱਧੇ ਹੋਏ ਹਨ।

ਹਰਿ ਗੁਣ ਗਾਈ ਰੇ, ਹਰਿ ਗੁਣ ਗਾਈ ਰੇ, ਔਰ ਛਾਡਿ ਸਬੈ ਚਤੁਰਾਈ।ਟੇਕ।
ਚਰਣ ਗੰਗ ਗਹਿ ਨੀਰੁ, ਪਖਿਬੰਰ ਕਿਊ ਸੋਭੈ ਤਾਸ।
ਚੰਨਨਿ ਕਿਸੋ ਕਰੋ ਹਰਿ ਲੇਪਨ, ਜਾਕੈ ਅੰਗ ਅਨੂਪਮ ਬਾਸ ॥੧॥
ਅਗਰ ਚੰਦਨ ਘਸਿ ਧੂਪ ਖਿਡਾਣੋ, ਕੌਣ ਬਾਸ ਮਨਿ ਰਾਗ ਰਲੀ ।
ਪਤਰੀ ਪੁਹਪ ਕਿਸੈ ਬਨਿ ਆਣੋ, ਜਾਕੈ ਭਾਰ ਅਠਾਹਰ ਰੋਮਾਵਲੀ ॥੨॥
ਪੂਜਾ ਭਗਤਿ ਕਿਸੀ ਮਲ ਮਾਨੋ, ਜਾਕੈ ਸਨਕ ਸਨਦੰਨ ਭਗਤ ਸੁਕਾਦਿ।
ਸੇਸ ਸਹਸ ਮੁਖ ਨਾਉਂ ਅਰਾਧੇ, ਪਵਨ ਪੂਤ ਜਾਕੇ ਬ੍ਰਹਮਾਦਿ ॥੩॥
ਜਾਕੈ ਨਾਰਦ ਨਿਰਤ ਨੰਦਾ ਰਸ ਸੰਕਰ ਆਪ ਅਪਛਰਾ ਤੋੜੇ ਤਾਲ ।
ਅਣਗਿਣਤ ਮਹਿਮਾ ਰਾਮ ਤੁਮਹਾਰੀ, ਮੈ ਕਾ ਗੁਣ ਜਾਣੋ ਗੋਪਾਲ ॥੪॥
ਅਬਿਅਗਤ ਅਗਮ ਬਸਮ ਕਠਿਨਾਈ ਕਹਿ ਕਹਿ ਕਹੁ ਕੀ ਲੀਉ ਜਾਈ।
ਕਹੋ ਧੰਨਾ ਅਰਥ ਪਰਮਾਰਥ, ਜਿਨਿ ਪਾਇਓਂ ਤਿਨਿ ਸਹਜ ਸੁਮਾਈ।।੫।।੨।।

ਰਾਗ ਬਿਲਾਵਲ :

ਤੇ ਉਧਰੇ ਜਿਨਿ ਰਾਮ ਕਹੈ ਤਿਨਕੇ ਦੁਖ ਦਾਰਣ ਆਪ ਦਹੈ ॥ਟੇਕ॥
ਉਧਰੇ ਊਧੋ ਨਾਰਦ ਨਾਮਾ ਅੰਬਰੀਕ ਪ੍ਰਹਿਲਾਦ ਸੁਦਾਮਾ ॥੧॥
ਉਧਰੇ ਸ਼ਿਵ ਸ਼ੰਕਰ, ਸਨਕਾਦਿਕ, ਸਨਕ, ਸਨਦੰਨ ਚਰਨ ਪਰਾਪਤਿ।।੨।।
ਦਾਸ ਧੰਨਾ ਹਰਿ ਕੋ ਗੁਣ ਗਾਵੈ, ਗੁਰ ਪ੍ਰਸਾਦਿ ਪਰਮ ਪਦ ਪਾਵੈ ॥੩॥੩॥

ਭਗਤ ਧੰਨਾ ਜੀ ਦੇ ਨਾਮ ਉੱਤੇ ਮਿਲਦੀ ਬਾਹਰਲੀ ਰਚਨਾ ਉੱਤੇ ਉਸ ਪ੍ਰਮਾਣੀਕਤਾ ਦੀ ਝਾਲ ਨਹੀਂ ਫਿਰੀ ਹੋਈ ਜੋ ਪ੍ਰਮਾਣਿਕ ਬਾਣੀ ਵਿੱਚ ਮਿਲਦੀ ਹੈ। ਜਿਹੋ ਜਿਹੀ ਘੋਟੀ ਮਾਂਜੀ ਧੋਤੀ ਸਵਾਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਰੂਹਾਨੀ ਬਾਣੀ ਦਾ ਹੈ। ਇਹ ਜਾਨਣ ਲਈ ਧੰਨਾ ਜੀ ਦੀ ਬਾਹਰਲੀ ਅਜੇਹੀ ਬਾਣੀ ਕਿਸ ਰੰਗ ਦੀ ਹੈ, ਜੋ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਨਹੀਂ ਚੜ੍ਹਾਈ ਗਈ, ਉਪਰ ਦਿੱਤੇ ਪਦੇ ਪੜ੍ਹਨ ਯੋਗ ਹਨ। ਦੋਨਾਂ ਪਦਿਆਂ ਵਿੱਚ ਨਿਰਗੁਣ ਭਗਤੀ ਦੀ ਭਾਵਨਾ ਪ੍ਰਧਾਨ ਹੈ। ਪਹਿਲੇ ਪਦੇ ਵਿੱਚ ਇਸ਼ਨਾਨ ਦਾ ਲਾਭ ਲੈਣ ਦੀ ਕਾਮਨਾ,

ਤੀਰਥ ਭਰਮਣ ਤੋਂ ਉਲਟ, ਸ਼ੁਭ ਕਰਮਾਂ ਦੀ ਸਿੱਖਿਆ ਹੈ। ਜਿਸ ਦੇ ਅੰਗਾਂ ਵਿੱਚੋਂ ਅਨੂਪਮ ਬਾਸ (ਸੁਗੰਧ) ਉੱਠ ਰਹੀ ਹੈ। ਚੰਦਨ ਲੇਪ ਫੁੱਲ ਪੱਤੀਆਂ, ਭਾਰ ਅਠਾਰਹ ਜਿਸ ਦੇ ਰੋਮ ਮਾਤਰ ਨਹੀਂ। ਜਿਸਨੂੰ ਸਹਿਸ (ਸੈਂਕੜੇ) ਜੀਭਾਂ ਵਾਲਾ ਸ਼ੇਸ਼ ਨਾਗ ਹਰ ਸਮੇਂ ਨਵੀਂ ਤੋਂ ਨਵੀਂ ਉਪਮਾ ਦੇ ਕੇ ਅਰਾਧਦਾ ਹੈ, ਜਿਸ ਨੂੰ ਨਾਰਦ ਸਨਕ ਸਨੰਦਨ (ਬ੍ਰਹਿਮੇ ਦੇ ਪੁਤ੍ਰ) ਪਵਨ ਪੁਤ੍ਰ (ਹਨੂਮਾਨ) ਸ਼ਿਵ, ਅਪੱਛਰਾਂ ਆਦ ਤਾਲ ਦੇ ਦੇ ਗਾਉਂਦੇ ਹਨ, ਉਸ ਅਣਗਿਣਤ ਮਹਿਮਾ ਦੇ ਮਾਲਕ, ਗੋਪਾਲ, ਅਗਮ ਅਗੋਚਰ ਦੀ ਵਿਸਮਾਦੀ ਮਹਿਮਾ ਕਿੰਨੀ ਕੁ ਕਹੀ ਜਾ ਸਕਦੀ ਹੈ? ਕੌਣ ਕਹਿ ਸਕਦਾ ਹੈ? ਧੰਨਾ ਜੀ ਕਹਿੰਦੇ ਹਨ ਜਿਨ੍ਹਾਂ ਨੇ ਪਰਮਾਰਥ ਦਾ ਅਰਥ ਜਾਣ ਲਿਆ ਹੈ, ਉਨ੍ਹਾਂ ਨੇ ਸਹਿਜ ਵਿੱਚ ਆਪਣੇ ਆਪ ਨੂੰ ਸਮਾ ਲਿਆ ਹੈ, ਸਹਿਜ ਉਨ੍ਹਾਂ ਵਿਚ ਸਮਾ ਗਿਆ ਹੈ।

ਦੂਜੇ ਪਦੇ ਵਿੱਚ ਭੀ ਪ੍ਰਭੂ ਮਹਿਮਾ ਦਾ ਵਰਨਣ ਹੈ। ਜਿਸ ਦੇ ਗੁਣਗਾਨ ਨਾਲ ਦੁਖ ਹਰੇ ਜਾਂਦੇ ਹਨ। ਊਧੋ, ਅੰਬ੍ਰੀਕ, ਸੁਦਾਮਾ, ਪ੍ਰਹਿਲਾਦ, ਨਾਮਾ, ਸਨਕਾਦਕ ਆਦਿ ਉਸਦੇ ਚਰਨਾਂ ਦੀ ਪ੍ਰਾਪਤੀ ਕਾਰਨ ਧੰਨਾ ਜੀ ਕਹਿੰਦੇ ਹਨ, ਉਧਰ ਗਏ। ਗੁਰ ਪ੍ਰਸਾਦਿ (ਗੁਰੂ ਕ੍ਰਿਪਾ ਨਾਲ) ਮੈਂ ਵੀ ਉਹ ਪਰਮ ਪਦ ਪਾਇਆ ਹੈ। ਇਨ੍ਹਾਂ ਪਦਿਆਂ ਵਿੱਚ, ਖਿਆਲਾਂ ਦੀ ਪਕਿਆਈ ਹੈ। ਅਰੰਭਕ ਉਡਾਰੀਆਂ ਵਾਲੀ ਫੜ-ਫੜਾਹਟ ਨਹੀਂ। ਪ੍ਰਮੇਸ਼ਰ ਦੇ ਗੁਣਾਂ ਦੀ ਸੋਭਾ ਅਨੰਦਮਈ ਗਾਇਨ ਹੈ ਭਾਵੇਂ ਭਾਸ਼ਾ ਦਾ ਰੰਗ ਪੱਕਿਆ ਅਤੇ ਸ਼ੁੱਧ ਨਹੀਂ।

੨੯ ਮਾਰਚ, ੧੯੭੩ ਨੂੰ ਮੈਂ ਧੰਨਾ ਭਗਤ ਜੀ ਦੇ ਜਨਮ ਨਗਰ ਬੜਾ ਧੂਆਂ (ਧੁਆਨ ਰਾਜਸਥਾਨ) ਗਿਆ। ਪਤਾ ਲਗਿਆ ਏਥੋ ਜੱਟਾਂ ਦੇ ਕੇਵਲ ਤਿੰਨ ਘਰ ਹਨ। ਧੰਨੇ ਭਗਤ ਦੀ ਵੰਸ਼ (ਉਲਾਦ) ਵਿੱਚੋਂ ਕੋਈ ਨਹੀਂ। ਉਂਝ ਧੰਨੇ ਦੀ ਏਥੋਂ ਦੀ ਜ਼ਮੀਨ ਵਿੱਚ 'ਪਾਰਟੀ' ਭਾਵ ਪਿੰਡ ਵਿੱਚ ਹਿੱਸਾ ਹੈ । ਜ਼ਮੀਨ ਏਆਬਾਦ ਪਈ ਹੈ ਇੱਕ ਸਾਈਕਲ ਸਵਾਰ ਦੀ ਮੱਦਦ ਨਾਲ ਪਿੰਡ ਦੇ ਚੜ੍ਹਦੇ ਪਾਸੇ ਖੁਸ਼ਕ ਪਹਾੜੀਆਂ ਦੀ ਕੁੱਛੜ ਵਿੱਚ ਮੈਂ ਧੰਨੇ ਦੀ ਜ਼ਮੀਨ ਉੱਤੇ ਪੁੱਜਿਆ। ਜ਼ਮੀਨ ਵਿੱਚ ਦੋ ਤਿੰਨ ਹੀ ਜੰਗਲੀ ਰੁੱਖ, ਜੰਡ ਤੇ ਜੰਡੀਆਂ ਹਨ। ਵਿਚਕਾਰ ਤਿੰਨ ਚਾਰ ਮੰਜਿਆਂ ਜੇਡਾ ਚੂਨੇ ਗੱਚ ਥੜ੍ਹਾ ਹੈ। ਕਿਹਾ ਜਾਂਦਾ ਹੈ ਏਥੇ ਧੰਨਾ ਜੀ ਗਊਆਂ ਚਾਰਿਆ ਕਰਦੇ ਸਨ। ਇਹ ਕਹਾਣੀ ਵੀ ਹੈ ਏਥੇ ਹੀ ਪ੍ਰਭੂ ਨੇ ਧੰਨੇ ਦੀਆਂ ਗਊਆਂ ਚਾਰੀਆਂ ਸਨ। ਇਲਾਕਾ ਪਛੜਿਆ ਹੋਇਆ ਹੈ, ਪਿੰਡ ਤੇ ਇਲਾਕੇ ਦੇ ਕੁੱਝ ਸੂਝ ਤੇ ਸਮਝ ਵਾਲੇ ਬੰਦੇ ਹੁੰਦੇ ਜ਼ਰੂਰ ਮੰਦਰ ਬਣਾਕੇ ਛਹਿਬਰਾਂ ਲਗਾ ਛਡਦੇ। ਪਿੰਡ ਵਿੱਚ ਧੰਨੇ ਦਾ ਕੋਈ ਸਥਾਨ ਨਹੀਂ, ਯਾਤ੍ਰੀਆਂ ਦੇ ਰਹਿਣ ਲਈ ਕੋਈ ਪ੍ਰਬੰਧ ਨਹੀਂ। ਪਹਿਲੇ ਸਮਿਆਂ ਦੇ ਘਰ ਦਾ ਭੀ ਪਤਾ ਨਹੀਂ ਚਲਦਾ। ਯਾਤਰੀ ਦੂਰੋਂ ਦੂਰੋਂ ਆਉਂਦੇ ਹਨ, ਧੰਨੇ ਦੇ ਖੇਤਾਂ ਦੀ ਮਿੱਟੀ ਲੈ ਜਾਂਦੇ ਹਨ। (ਮੈਂ ਭੀ ਲੈ ਆਇਆ ਸੀ) ਉਸ ਮਿੱਟੀ ਦਾ ਖੇਤਾਂ ਵਿੱਚ ਛਾਣਾ ਦਿੱਤਾ ਜਾਵੇ, ਕਹਿੰਦੇ ਹਨ ਖੇਤੀ ਚੰਗੀ ਉਗਦੀ ਹੈ। ਫਸਲ ਨੂੰ ਕੋਈ ਬਿਮਾਰੀ ਪਈ ਹੋਵੇ ਦੂਰ ਹੋ ਜਾਂਦੀ ਹੈ।

ਧੰਨੇ ਦਾ ਪਿਛੋਕੜ ਜੈਪੁਰ ਜ਼ਿਲ੍ਹੇ ਦੇ 'ਡਿਗੀ ਕਿਸ਼ਨਗੜ' ਪਿੰਡ ਦਾ ਦੱਸਿਆ ਗਿਆ ਹੈ, ਜਿਥੋਂ ੫੬੮ (ਪੰਜ ਸੌ ਅਠਾਹਟ) ਵਰ੍ਹੇ ਹੋਏ ਧੰਨਾ ਜੀ ਦੇ ਬਜ਼ੁਰਗ ਏਥੇ ਆਕੇ ਵਸੇ ਸੀ।

ਧੰਨੇ ਦੀ ਵੰਸ਼ ਦਾ ਕਲ੍ਹਾਣ (ਉਸਤਤੀ) ਕਰਨ ਵਾਲਾ ਇੱਕ ਵੜਵਾ (ਭੱਟ) ਭੀ ਹੈ। ਉਹ ਜਮਾਲਪੁਰ ਰੋਡ ਉੱਤੇ ਜਰਾਣੇ ਪਿੰਡ ਰਹਿੰਦਾ ਹੈ। ਕਦੇ ਕਦੇ ਵਿਆਹ ਸ਼ਾਦੀ ਉੱਤੇ ਏਥੇ ਆਉਂਦਾ ਅਤੇ ਧੰਨੇ ਭਗਤ ਦੇ ਚਮਤਕਾਰੀ ਪ੍ਰਸੰਗ ਸੁਣਾਉਂਦਾ ਹੈ। ਭੱਟ ਦਾ ਇੱਕ ਗਾਉਣ ਇਸ ਪ੍ਰਕਾਰ ਹੈ:

ਦੁਨੀਆਂ ਮਰੇ ਭਰਮ ਕੀ ਮਾਰੀ ਕਰਤੀ ਮਾਰਾ ਮਾਰੀ ਹੈ ।

ਸੂਕੀ ਨਦੀ ਖਲਕ ਵਿਚ ਬਹਿ ਰਹੀ ਡੂਬ ਮਰਾ ਹੰਕਾਰੀ ਹੈ ।
ਤਨ ਮਨ ਪਦਮਾ ਧਾਰੀ ਨਾਥ ਜੀ, ਬਾਬਾ ਜੀ, ਲੀਜੇ ਨਾਥ ਉਬਾਰੀ ਹੈ।
ਕਾਇਆ ਮਾਹ ਕਾਰੀਗਰ ਬਸਤਾ ਰਾਖ ਝਰੋਖਾ ਭਾਰੀ ਹੈ ।
ਉਸ ਬਾਰੀ ਮੇ ਦੇਖਤੇ ਮਾਰੀ ਨਜਰ ਪੜਾ ਗਿਰਧਾਰੀ ਹੈ ।
ਨਜ਼ਰ ਜੀ ਲੀਜੈ ਮੁਝੈ ਉਬਾਰੀ ਹੈ । (ਬਾਣੀ ਧੰਨੇ ਦੀ)

ਕੁਝ ਅਖਾਣਾ ਜਿਹੇ ਸਲੋਕ ਗੁਰੂ ਨਾਨਕ ਦੇ ਨਾਮ ਉੱਤੇ ਰਚੇ ਹੋਏ ਭੀ ਉਸ ਪਿੰਡ ਦੇ ਲੋਕਾਂ ਦੇ ਮਨ ਮੰਦਰ ਵਿੱਚ ਵਸਦੇ ਹਨ: ਭਾਸ਼ਾ ਉੱਤੇ ਪੰਜਾਬੀ ਰੰਗ ਪ੍ਰਭਾਵੀ ਹੈ :

ਤੀਰਥ ਜਾਵੈ ਨਾਨਕਾ ਦਿਲ ਕਪਟੀ ਮੁਖ ਚੋਰ ।
ਉਹ ਜਾਏ ਪਾਪ ਉਤਾਰਨੇ ਲਿਆਵੇ ਦਸ ਮਣ ਹੋਰ ।
ਹਰਖ ਦੀਆ ਸੋ ਦੁਧ ਬਰਾਬਰ ਮਾਂਗ ਲੀਆ ਸੋ ਪਾਣੀ ।
ਝਗੜ ਦੀਆ ਸੋ ਰਕਤ ਬਰਾਬਰ ਕਹੈ ਨਾਨਕ ਨਿਰਬਾਣੀ।
ਬਾਬਕ ਨੰਨੇ ਬਨ ਰਹੁ ਜੈਸੀ ਨੰਨੀ ਦੂੰਭ।
ਸਭੈ ਘਾਸ ਜਰ ਜਾਏਗੀ ਰਹੈ ਖੂਬ ਕੀ ਖੂਬ ।

ਧੰਨਾ ਜੀ ਬਾਰੇ ਉਨ੍ਹਾਂ ਦੇ ਨਗਰ ਦੇ ਲੋਕਾਂ ਵੱਲੋਂ ਕਈ ਚਮਤਕਾਰੀ ਕਥਾ ਸੁਣਾਈਆਂ ਜਾਂਦੀਆਂ ਹਨ ; ਧੰਨਾ ਜੀ ਨੂੰ ਪਿਤਾ ਨੇ ਬੀਜ ਦਿੱਤਾ, ਉਹ ਦਾਣੇ ਸੰਤਾਂ ਸਾਧਾਂ ਨੂੰ ਖੁਆ ਦਿੱਤੇ, ਪਿਤਾ ਗੁੱਸੇ ਹੋਇਆ। ਫਸਲ ਦੀ ਰੁਤ ਆਈ ਗੋਹੂੰ (ਕਣਕ) ਹਰੀ ਭਰੀ ਦੇਖੀ।

ਧੰਨਾ ਜੀ ਕੋਲ ਤੂੰਬੀ (ਕੌੜੀ ਤੂੰਬੀ) ਕਿਸੇ ਨੇ ਕਿਹਾ ਧੰਨਾ ਜੀ ਇਹ ਕੀ ਹੈ ?ਕੀ ਕੌੜੀ ਤੂੰਬੀ ਦੇ ਬੀਜ ਖੇਤ ਵਿੱਚ ਬੀਜੋਗੇ? ਕਹਿੰਦੇ ਤੂੰਬੇ ਹੀ ਬੀਜੇ ਅਤੇ ਉੱਗੇ ਭੀ ਤੂੰਬੇ ਜਦੋਂ ਜਦੋਂ ਤੂੰਬਾ ਭੰਨਿਆ ਜਾਵੇ ਵਿੱਚੋਂ ਨਿਕਲਣ ਕਣਕ ਦੇ ਦਾਣੇ ।

ਧੰਨਾ ਜੀ ਸਾਧੂਆਂ ਸੰਤਾਂ ਦੀ ਸੰਗਤ ਕਰਦੇ ਕਰਦੇ ਬਨਾਰਸ ਕਾਸ਼ੀ ਵਿੱਚ ਪੁਜ ਗਏ। ਏਥੇ ਰਾਮਾਨੰਦ ਜੀ ਦੇ ਚੇਲਿਆਂ ਵਿੱਚ ਆਪਣੀ ਸਾਧਨਾ ਨਾਲ ਸਥਾਨ ਪ੍ਰਾਪਤ ਕੀਤਾ। ਫਿਰ ਭਗਤ ਮੰਡਲੀ ਵਿੱਚ ਵਿਚਰਨ ਲੱਗੇ। ਗੁਰੂ ਨਾਨਕ ਜੀ ਨਾਲ, ਅਯੁਧਿਆ ਤੇ ਕਾਸ਼ੀ ਵਿੱਚ ਮੇਲ ਹੋਣ ਸਮੇਂ 'ਗਿਆਨ ਪ੍ਰਕਾਸ਼ ਗੁਰਹ ਧਨ ਦੀਆ। ਬ੍ਰਹਿਮ ਜੋਤੀ ਵਿੱਚ ਜੋਤ ਮਿਲੀ, ਤ੍ਰਿਪਤੀ ਹੋਈ ਮੁਕਤੀ ਪ੍ਰਾਪਤ ਹੋਈ। 'ਮਿਲ ਜਨ ਸੰਤ ਸਮਾਨਿਆ'।

ਰਾਮਾਨੰਦ ਜੀ ਦੇ ਪੰਜ ਸੌ ਸ਼ਿਸ਼ਾਂ ਵਿੱਚ (ਦੂਜੇ ਖਿਆਲ ਅਨੁਸਾਰ ਸਾਢੇ ਬਾਰ੍ਹਾਂ) ਚੋਣਵੇਂ ਭਗਤ ਸਨ। ਇਨ੍ਹਾਂ ਵਿੱਚ ਰਾਮਾਨੰਦ ਜੀ ਅਤੇ ਉਨ੍ਹਾਂ ਦੇ ਸਮਕਾਲੀ ਪੰਜ ਭਗਤਾਂ ਦੀ ਗੁਰੂ ਗ੍ਰੰਥ ਸਾਹਿਬ ਵਿੱਚ ਬਾਣੀ ਆਈ ਹੈ। ਜਿਨ੍ਹਾਂ ਭਗਤਾਂ ਦੀ ਬਾਣੀ ਨਹੀਂ ਉਨ੍ਹਾਂ ਵਿੱਚ ਭੀ ਕਈ ਚਮਤਕਾਰੀ ਸਾਧਕ ਸਨ, ਕੁੱਝ ਭਗਤਾਂ ਜਿਵੇਂ ਸੁਖਾਨੰਦ ਦੀ ਬਾਣੀ ਮਿਲਦੀ ਹੈ। ਗੁਰੂ ਗ੍ਰੰਥ ਸਾਹਿਬ ਜੀ ਸਮੇਂ ਦੇ ਸੰਤਾਂ ਭਗਤਾਂ ਦੀ ਬਾਣੀ ਦਾ ਵੱਡਾ ਸੰਗ੍ਰਹਿ ਕਰਨ ਦੇ ਖਿਆਲ ਸੰਚਿਤ ਕੀਤੇ ਜਾਂਦੇ ਤਾਂ ਏਨ੍ਹਾਂ ਭਗਤਾਂ ਦੀ ਬਾਣੀ ਭੀ ਚੜ੍ਹਾਈ ਜਾਂਦੀ। ਜੋ ਹਰ ਤਰ੍ਹਾਂ ਸੁਲੱਭ ਸੀ। ਇੰਝ ਕੀਤੀਆਂ, ਸੰਤਾਂ ਭਗਤਾਂ ਦੀਆਂ ਬਾਣੀਆਂ ਦਾ ਸੰਗ੍ਰਹਿ ਤਾਂ ਭਾਵੇਂ ਕਿਤਨਾ ਵੱਡਾ ਹੋ ਜਾਂਦਾ, ਪਰ ਉਹ 'ਸ਼ਬਦ-ਬਾਣੀ' ਦਾ ਸੰਗ੍ਰਹਿ ਹੀ ਹੁੰਦਾ, ਗੁਰੂ ਗ੍ਰੰਥ ਸਾਹਿਬ ਜੀ ਇੱਕ ਸੇਧ ਦੇਣ ਵਾਲੇ ਗੁਰੂਤੱਤ੍ਰ ਦੇ ਧਾਰਨੀ ਨਾ ਹੁੰਦੇ।

ਭਗਤ ਬਾਣੀ ਵਿੱਚ ਗੁਰੂ ਸਾਹਿਬਾਨ ਵੱਲੋਂ ਸੰਸ਼ੋਧਨ, ਟਿਪਣੀਆਂ, ਭਗਤਾਂ ਦੇ ਖਿਆਲਾਂ

ਪ੍ਰਥਾਇ ਸੋਧਕ ਭਾਵਨਾ ਨਾਲ ਸ਼ਾਮਲ ਕੀਤੀ ਭਗਤ ਬਾਣੀ ਤੇ ਗੁਰਬਾਣੀ ਪਹਿਲਾ ਪ੍ਰਮਾਣ ਹੈ ਕਿ ਗੁਰੂ ਗ੍ਰੰਥ ਸਾਹਿਬ ਸ਼ਬਦ ਬਾਣੀ ਦਾ ਸੰਗ੍ਰਹਿ ਮਾਤਰ ਨਹੀਂ, ਹਰ ਵਾਕ ਤੇ ਸ਼ਬਦ ਤੇ ਬਾਣੀ ਪੂਰੀ ਪੜਤਾਲ ਨਾਲ ਥਾਂ ਥਾਂ ਰੱਖ ਕੇ ਬੀੜਿਆ ਗਿਆ ਹੈ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਗੁਰੂ ਰੂਪ ਹੈ ਉਸਦੇ ਇੱਕ ਭਾਵ ਦੇ ਸ਼ਬਦ ਵਿਚਾਰਾਂ ਦੀ ਇਹੋ ਹੀ ਸੁਰ ਹੈ ਇੱਕ ਅਕਾਲ ਪੂਜਾ ਦੀ ਸੋਧ ਦੇਣ ਵਾਲੀ ਹੈ। 'ਇਕਾ ਬਾਣੀ ਇਕ ਗੁਰ ਇਕੋ ਸ਼ਬਦ ਵਿਚਾਰ'।

ਜਿਥੇ ਅੰਤਰੀਵ ਵਿਰੋਧ ਭਾਸਦੇ ਹਨ, ਉਹ ਜਗਿਆਸਾ ਦੇ ਵਿਕਾਸ ਦੇ ਪਿਛਲੇ ਪੜਾਉ ਨਾਲ ਜੁੜੇ ਹੋਏ ਹਨ। ਜਿਸਦਾ ਉਸੇ ਹੀ ਵਿਅੱਕਤੀ (ਭਗਤ) ਰਾਹੀਂ ਉਚਾਰੀ ਰਚਨਾ ਤੋਂ ਸਮਾਧਾਨ ਹੋ ਜਾਂਦਾ ਹੈ। ਇਸੇ ਪ੍ਰਯੋਜਨ ਲਈ ਸਤਿਗੁਰੂ ਅਰਜਨ ਦੇਵ ਜੀ ਦਾ ਆਪਣਾ ਭੀ ਪੂਰਾ ਸ਼ਬਦ ਨਾ ਦੇਣ ਦਾ ਅਨੋਖਾ ਪ੍ਰਮਾਣ ਹੈ। 'ਰਣਝੁੰਝਨੜਾ ਗਾਉ' ਸ਼ਬਦ ਦੇ ਗਿਆਨ ਰੂਪੀ ਬਾਲਕ ਦੀਆਂ ਰਸਮਾਂ ਦੇ ਪ੍ਰਚਲਤ ਰੀਤੀ ਵਾਲੇ ਸ਼ਰਈ ਰੂਪਕ ਭ੍ਰਾਂਤੀ ਪਾਉਣ ਵਾਲੇ ਦੇਖ ਕੇ ਕੇਵਲ ਦੋ ਤੁਕਾਂ ਹੀ ਰਖੀਆਂ। ਏਸੇ ਢੰਗ ਨਾਲ ਸੂਰਦਾਸ ਜੀ ਦੀ ਇੱਕ ਤੁਕ ਆਈ ਹੈ। ਸ਼ਬਦ ਵਿੱਚ ਕੇਵਲ ਕ੍ਰਿਸ਼ਨ ਭਗਤੀ ਸੀ, ਜਿਸ ਦਾ ਕਿਸੇ ਹੋਰ ਰੂਪ ਵਿੱਚ ਵਿਸ਼ਲੇਸ਼ਣ ਨਹੀਂ ਸੀ ਜਿਵੇਂ ਕਬੀਰ ਜੀ ਅਤੇ ਨਾਮਦੇਵ ਜੀ ਨੇ ਪਹਿਲੇ ਖਿਆਲਾਂ ਦਾ ਆਪ ਹੀ ਵਿਰੋਧ ਜਾਂ ਸੁਧਾਰ ਕੀਤਾ ਹੈ। ਗੁਰੂ ਜੀ ਨੇ ਇੱਕੋ ਤੁਕ ਰੱਖਕੇ ਬਾਕੀ ਸ਼ਬਦ ਛੱਡ ਦਿੱਤਾ। ਹਾਲਾਂਕਿ ਇਹ ਪੂਰੇ ਸ਼ਬਦ ਭਾਈ ਬੰਨੋ ਦੀ ਸ਼ਾਖ ਦੀਆ ਬੀੜਾਂ ਵਿੱਚ ਲਿਖੇ ਹੋਏ ਹਨ। ਮੁੰਦਾਵਣੀ ਤੋਂ ਪਿੱਛੋਂ ਲਿਖੀਆਂ ਵਾਧੂ ਬਾਣੀਆਂ ਵਿੱਚ ਮਹਲੇ ਪਹਿਲੇ ਦੀਆਂ ਰਚਨਾਵਾਂ ਵੀ ਹਨ।

ਭਗਤ ਰਾਮਾਨੰਦ ਜੀ ਸਮੇਤ ਛੇ ਭਗਤਾਂ ਦੀ ਨਿਜ ਬਾਣੀ ਤੋਂ ਪ੍ਰਮਾਣਤ ਹੈ, ਇਨ੍ਹਾਂ ਭਗਤਾਂ ਨੂੰ, ਸਮੇਤ ਰਾਮਾਨੰਦ ਜੀ ਦੇ, ਆਤਮਸ਼ਾਂਤੀ ਸਤਿਗੁਰੂ (ਨਾਨਕ) ਨੇ ਪ੍ਰਾਪਤੀ ਹੋਈ। ਜਿਸ ਦਾ ਨਿਸੰਗ ਵਰਨਣ ਇਨ੍ਹਾਂ ਭਗਤਾਂ ਨੇ ਆਪਣੀ ਰਚਨਾ ਵਿੱਚ ਕੀਤਾ ਹੈ :

੧. ਸੋ ਬ੍ਰਹਮ ਬਤਾਇਓ ਗੁਰ ਮਨ ਹੀ ਮਾਹਿ।। (ਬਸੰਤ ਰਾਮਾਨੰਦ-੧੧੯੫)

੨. ਕਬੀਰ ਸਤਿਗੁਰ ਸੂਰਮੇ ਬਾਹਿਆਬਾਨ ਜੋ ਏਕ। ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ। (ਸਲੋਕ ਕਬੀਰ -੧੩੭੪)

੩. ਗੁਰ ਚਰਣ ਲਾਗਿ ਹਮ ਬਿਨਵਤਾ ਪੂਛਤ ਕਹ ਜੀਉ ਪਾਇਆ।(ਆਸਾ ਕਬੀਰ-੪੭੫)

੪. ਕਹਿ ਕਬੀਰ ਭਵ ਸਾਗਰ ਤਰਨ ਕਉ ਮੈ ਸਤਿਗੁਰ ਓਟ ਲਇਓ ।

੫. ਗੁਰਿ ਦੀਨੀ ਬਸਤੁ ਕਬੀਰ ਕਉ ਲੇਵਹ ਬਸਤ ਸਮਾਰਿ (ਰਾਮਕਲੀ ਕਬੀਰ ੯੭੦)

੬. ਸਤਿ ਪੁਰਖ ਸਤਿਗੁਰ ਤੇ ਪਾਇਆ ।
ਤਬ ਸਤਿਨਾਮ ਲੈ ਰਿਦੈ ਸਮਾਇਆ । (ਪ੍ਰਾਣ ਸੰਗਲੀ)

੭. ਮਿਲ ਸਾਧੁ ਸੰਗਤ ਪਾਈ ਪਰਮ ਗਤੇ ।

੮ ਜਨ ਰਵਿਦਾਸ ਰਾਮ ਰੰਗਿ ਮਾਤਾ ।
ਇਉਂ ਗੁਰ ਪਰਸਾਦ ਨਰਕ ਨਹੀਂ ਜਾਤਾ (ਆਸਾ ਰਵਿਦਾਸ ਜੀ-੪੮੭)

੯. ਊਤਮੁ ਦੀਅਰਾ ਨਿਰਮਲ ਬਾਤੀ।। ਤੁੰਹੀ ਹੀ ਨਿਰੰਜਨ ਕਮਲਾਪਾਤੀ।(ਧਨਾਸਰੀ ਸੈਣ ਜੀਉ-੬੯੫)

੧੦. ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ।। (ਧਨਾਸਰੀ ਪੀਪਾ ਜੀ-੬੯੫)

੧੧. ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ ਧਿਆਨੁ ਮਾਨੁ ਮਨ ਏਕ ਮਏ ।।
ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ ਤ੍ਰਿਪਤਿ ਅਘਾਨੇ ਮੁਕਤਿ ਭਏ।(ਆਸਾ ਧੰਨਾ ਜੀ-੪੮੭)

# ਭਗਤ ਨਾਮ ਦੇਵ ਜੀ ਅਤੇ ਉਨ੍ਹਾਂ ਦੀਆਂ ਰਚਨਾਵਾਂ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਨਾਮਦੇਵ ਜੀ ਦੀ ਬਾਣੀ ੧੮ ਰਾਗਾਂ ਵਿੱਚ ਹੈ। ਰਾਗਾਂ ਦੇ ਨਾਂ ਇਹ ਹਨ; ੧ ਗਉੜੀ ੨. ਆਸਾ ੩. ਗੁਜਰੀ ੪. ਸੋਰਠ ੫. ਧਨਾਸਰੀ ੬. ਟੋਡੀ ੭.ਤਿਲੰਗ ੮. ਬਿਲਾਵਲ ੯. ਰਾਮਕਲੀ ੧੦.ਗੋਂਡ ੧੧. ਮਾਲੀ ਗਉੜਾ ੧੨. ਮਾਰੂ ੧੩. ਭੈਰਉ ੧੪.ਬਸੰਤ ੧੫. ਸਾਰੰਗ ੧੬. ਮਲਾਰ ੧੭. ਕਾਨੜਾ ੧੮. ਪ੍ਰਭਾਤੀ। ਕੁਲ ਪਦੇ ੬੧ ਹਨ। ਤਿੰਨ ਸਲੋਕ ਕਬੀਰ ਜੀਉ ਦੇ ਸਲੋਕਾਂ ਵਿੱਚ ਲਿਖੇ ਹੋਏ ਹਨ। ਨਾਮਦੇਵ ਜੀ ਦੀ ਸਰਲ ਜਿਹੀ ਹਿੰਦੀ ਵਿੱਚ ਮਿਲਦੀ ਹੋਰ ਬਾਹਰਲੀ ਬਾਣੀ ਸ਼ਾਮਲ ਕਰਕੇ, ਕੁੱਲ ਪਦੇ ੨੩੪ ਕਹੇ ਜਾਂਦੇ ਹਨ। ਹਿੰਦੀ ਅਤੇ ਮਰਾਠੀ ਵਿਦਵਾਨ ਨਾਮਦੇਵ ਜੀ ਦੀ ਇਸ ਰਚਨਾ ਨੂੰ 'ਹਿੰਦੀ ਪਦਾਵਲੀ' ਦਾ ਨਾਮ ਦਿੰਦੇ ਹਨ। ਮਰਾਠੀ ਵਿੱਚ ਨਾਮਦੇਵ ਜੀ ਦੇ ਨਾਮ ਹੇਠਾਂ 'ਅਭੰਗਾਂ' ਦੀ ਗਿਣਤੀ ਪੰਝੀ ਹਜ਼ਾਰ ਤੱਕ ਚਲਦੀ ਹੈ। ਮਰਾਠੀ ਦੇ ਕਵੀ, ਸੰਤ-ਭਗਤ, ਰਚਨਕਾਰ ਘੱਟੋ ਘੱਟ ਛੇ ਨਾਮਦੇਵ ਪ੍ਰਸਿੱਧ ਹਨ। ਕਿਉਂ ਕਿ ਅਭੰਗ ਸਾਰਿਆਂ ਦੇ ਇਕੱਠੇ ਕੀਤੇ ਹੋਏ ਹਨ; ਕਿਸ ਨਾਮਦੇਵ ਦੇ ਮਰਾਠੀ ਅਭੰਗ ਕਿਤਨੇ ਹਨ, ਇਹ ਫੈਸਲਾ ਕਰਨਾ ਪੜਤਾਲ ਦਾ ਲੰਮਾ ਕਿੱਸਾ ਹੈ, ਜਿਸ ਦਾ ਨਿਰਣੈ ਹੋ ਨਹੀਂ ਸਕਿਆ ਨਾ ਹੋ ਸਕਦਾ ਹੈ। ਅਨੇਕਾਂ ਨਾਮਦੇਵਾਂ ਦੇ ਨਾਲ ਇੱਕ ਭਗਤਣੀ ਵੀ ਆ ਖੜੀ ਹੈ। ਜਨਾਬਾਈ-ਜਿਸ ਬਾਰੇ ਮੰਨਿਆ ਜਾਂਦਾ ਹੈ: 'ਨਾਮਦੇਵ ਕੇ ਨਾਮਪੁਰ ਜਨਾਬਾਈ ਏਕ ਦਾਸੀ ਥੀ ਜੋ ਸਵਯੰ ਅਭੰਗ ਰਚਯਤਾ ਥੀ ਜਿਸਨੇ ਪ੍ਰੰਪਰਾ ਸੇ ਪ੍ਰਸਿੱਧ ਅਭੰਗੋ ਕੀ ਰਚਨਾ ਕੀ ਥੀ' (ਹਿੰਦੀ ਪਦਾਵਲੀ, ਸਫਾ 14, ਪੂਨਾ ਯੂਨੀਵਰਸਿਟੀ)। ਮਹਾਰਾਸ਼ਟਰ ਸਰਕਾਰ ਨੇ ਇੱਕ ਵੱਡ ਅਕਾਰੀ ਗ੍ਰੰਥ, ਨਾਮਦੇਵ ਗਾਥਾ, ੧੧੫੦ ਸਫੇ ਦਾ ਛਾਪਿਆ ਹੈ। ਜਿਸ ਵਿੱਚ ਏਧਰੋਂ ਉਧਰੋਂ, ਜੋ ਭੀ ਨਾਮਦੇਵ ਦੇ ਨਾਮ ਲਟਾ ਪਟਾ ਮਿਲਦਾ ਸੀ, ਸਭ ਮਾਲ ਇਕੱਠਾ ਕਰਕੇ ਛਾਪ ਦਿੱਤਾ ਹੈ। ਹਿੰਦੀ ਪਦੇ, ਜਿਨ੍ਹਾਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਪਦੇ ਭੀ ਸ਼ਾਮਲ ਹਨ, ਸਫਾ ੮੦੪ ਤੋਂ ੮੭੨ ਤੱਕ ਛਪੇ ਹਨ।

'ਨਾਮਦੇਵ ਗਾਥਾ' ਦੇ ਨਾਂ ਹੇਠਾਂ ਛੋਟੀਆਂ ਛੋਟੀਆਂ ਪੁਸਤਕਾਂ ਕਈ ਭਾਗਾਂ ਵਿੱਚ ਪੁਰਾਣੇ ਸਮਿਆਂ ਦੀਆਂ ਛਾਪੀਆਂ ਮਿਲਦੀਆਂ ਹਨ। ਉਨ੍ਹਾਂ ਨੂੰ ਭੀ ਮੁੜ ਮੁੜ ਛਾਪਿਆ ਜਾ ਰਿਹਾ ਹੈ। ਪਹਿਲੀਆਂ ਪੁਸਤਕਾਂ ਦੇ ਨਾਮ ਹਨ: 'ਨਾਮਦੇਵ ਕੀ ਗਾਥਾ' ਬਿਕ੍ਰਮੀ ੧੮੯੬, 'ਸ੍ਰੀ ਨਾਮਦੇਵ ਕੀ ਸਾਰਥ ਗਾਥਾ' ੧੮੯੪ ਵਿੱਚ 'ਨਾਮਦੇਵ ਆਣੀ ਤਾਚੇ ਕਟੰਬਚੀਵ ਸਮਕਾਲੀਨ ਸਾਧੂ ਚ ਅਭੰਗੋਂ ਚੀ ਗਾਥਾ' ਇੱਕ ਇਹ ਗ੍ਰੰਥ ਭੀ ਛਾਪਿਆ ਸੀ।

ਸਫਾ ੬੪੫ ਤੋਂ ੬੭੭ ਤੱਕ, ਹਿੰਦੋਸਤਾਨੀ ਭਾਸ਼ਾ ਦੇ ਅਭੰਗ ਅਰਥਾਤ ੧੦੩ ਪਦੇ ਛਾਪੇ ਗਏ। ਗੁਰੂ ਗ੍ਰੰਥ ਸਾਹਿਬ ਵਾਲੀ ਬਾਣੀ 'ਨਾਨਕ ਸਾਹਿਬ ਕੇ ਗ੍ਰੰਥਾਂਮਧੀਨ, ਹਿੰਦੁਸਤਾਨੀ ਪਦੇ' ਭੀ ਇਸ ਵਿੱਚ ਦਰਜ ਹਨ। ਜਿਨ੍ਹਾਂ ਦਾ ਕ੍ਰਮ ਗੁਰੂ ਗ੍ਰੰਥ ਸਾਹਿਬ ਨਾਲੋਂ ਭਿੰਨ ਹੈ। ੧੫ ਰਾਗਾਂ ਦੇ ਨਾਮ ਪਦਿਆਂ ਦੇ ਉਪਰ ਭਾਵੇਂ ਆਏ ਹਨ।

ਦੂਜੀ ਛਾਪੀ ਪੁਸਤਕ 'ਨਾਮਦੇਵ ਗਾਥਾ' ਹੈ। ਸੰਕਲਤ ਕਰਤਾ (ਹਿੰਦੀ ਭਾਸ਼ਾ ਪ੍ਰੀਸ਼ਦ)

ਹੈ। ਇਹ ਵੀ ਨਾਮਦੇਵ ਦੇ ਨਾਮ ਉਤੇ ਪ੍ਰਾਪਤ ਹੋਣ ਵਾਲੇ ਮਰਾਠੀ ਪਦਿਆਂ ਦਾ ਸੰਗ੍ਰਹਿ ਹੈ। ਸਫ਼ੇ ੪੫੫ ਤੋਂ ੪੭੩ ਤੱਕ ੯੦੨ ਪਦੇ ਹਿੰਦੀ ਜਾਂ ਹਿੰਦੁਸਤਾਨੀ ਵਿੱਚ ਹਨ। ੧੮੩੦ (ਸਾਕਾ) ਛਪਣਕਾਲ ਹੈ।

ਗਾਥਾ ਦੇ ਅਠਵੇਂ ਭਾਗ ਵਿਚ ੨੩੨੪ ਤੋਂ ੨੪੩੬ ਤੱਕ ੧੧੩ ਪਦੇ ਹਿੰਦੀ ਵਿੱਚ ਭੀ ਆਏ ਹਨ। ਇੰਨ੍ਹਾਂ ਪਦਿਆਂ ਉਤੇ ਰਾਗਾਂ ਦੇ ਨਾਮ ਵਾਲਾ ਸਿਰਲੇਖ ਨਹੀਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਮਿਲਦੇ ੬੧ ਪਦਿਆਂ ਤੋਂ ਇਲਾਵਾ ਹੋਰ ਬਾਹਰਲੀ ਬਾਣੀ ਭੀ ਹਿੰਦੀ ਰੰਗ ਦੀ ਕਈ ਗ੍ਰੰਥਾਂ ਵਿੱਚ ਲਿਖੀ ਹੋਈ ਹੈ, ਦਾਦੂ ਪੰਥੀਆਂ ਦੇ ਸਰਵਾਂਗੀ ਗ੍ਰੰਥ ਵਿੱਚ ਭੀ ਕੁਝ ਪਦੇ ਹਨ। ਪਟਿਆਲੇ ਦੀ ਪਬਲਿਕ ਲਾਇਬਰੇਰੀ ਵਿੱਚ, ਇੱਕ ਗ੍ਰੰਥ ੧੭੫੫ (ਬਿ.) ਦਾ ਲਿਖਿਆ ਮਿਲਦਾ ਹੈ। ਗ੍ਰੰਥ ਲਿਖਾਰੀ, ਸੁਰਤ ਰਾਮ ਨੇ ਹੋਰ ਸੰਤਾਂ ਭਗਤਾਂ ਦੀਆਂ ਬਾਣੀਆਂ ਨਾਲ ਨਾਮਦੇਵ ਦੇ ੨੦ ਪਦੇ ਭੀ ਲਿਖੇ ਹਨ ।

ਕੁਝ ਹੋਰ ਥਾਂਵਾਂ ਉਤੇ ਵੀ ਸੰਤ ਬਾਣੀਆਂ ਦੇ ਪੁਰਤਾਨ ਸੰਗ੍ਰਹਿ ਪ੍ਰਾਪਤ ਹਨ। ਸਭ ਗ੍ਰੰਥ ਆਦਿ ਬੀੜ ਤੋਂ ਪਿੱਛੋਂ ਦੇ ਲਿਖੇ ਹੋਏ ਹਨ, ਜਿਵੇਂ ਦਾਦੂ ਪੰਥੀ ਸੰਤ ਰਾਮਦਾਸ ਦੀ ੧੭੭੧ ਦੀ ਲਿਖੀ ਇੱਕ ਪੋਥੀ ਹੈ, ਜਿਸ ਵਿੱਚ ਦਾਦੂ ਬਾਣੀ, ਗਰੀਬ ਦਾਸ ਦੀ ਬਾਣੀ ਹੈ। ਨਾਮਦੇਵ ਜੀ ਦੇ ਪਦੇ ਭੀ ਹਨ।

ਭਗਤ ਬਾਣੀ ਦੀ ਇਕ ਪੋਥੀ ਜੋਧਪੁਰ ਪ੍ਰਾਚੀਨ ਪ੍ਰਤਿਸ਼ਠਾਨ ਗ੍ਰੰਥ ਅੰਕ, ੨੯੨੧ ਦੇਖਣ ਦਾ ਮੌਕਾ ਮਿਲਿਆ ਹੈ। ਲਿਖਣ ਸੰਮਤ ੧੭੭੮ ਵਰਸੇ ਮਾਸ ਸਾਵਣ ਵਦੀ ਬ੍ਰਹਮ ਬ੍ਰਿਹਸਪਤ ਵਾਰ, ਲੇਖਕ ਦਾ ਨਾਮ ਸੁਖ ਰਾਮ ਹੈ। ਅਗੇ ਲਿਖਿਆ ਹੈ ਪੋਥੀ ਧਰਮ ਦਾਸ ਕੋ ਦੇਈ। ਹੋਰਨਾ ਸੰਤਾਂ ਭਗਤਾਂ ਦੀ ਬਾਣੀ ਤੋਂ ਪਹਿਲਾਂ ਨਾਮਦੇਵ ਜੀ ਦੀ ਬਾਣੀ ਹੈ। ਇਸ ਪੋਥੀ ਦੇ ਅੰਤ ਵਿਚ ਜੋੜ ਦਿੱਤਾ ਹੈ: ਸਾਖੀ ੪, ਪਦੇ ੧੨੩ ਨਾਮਦੇਵ ਜੀ ਕੇ ਪਦ ਸੰਪੂਰਣ ਭਵਤੇ। ਪਦਿਆਂ ਦਾ ਆਰੰਭ ਟੋਡੀ ਰਾਗ ਤੋਂ ਹੁੰਦਾ ਹੈ। ਪਹਿਲਾ ਪਦ ਹੈ, *'ਹਰਿ ਨਾਉ ਜਾਤੀ ਹਰਿਨਾਉ ਪਾਤੀ'।*

੪ ਸਲੋਕ ਜਾਂ ਸਾਖੀਆਂ ਹਨ, ਜਿਨ੍ਹਾਂ ਵਿੱਚ, ਉਨ੍ਹਾਂ ਸਲੋਕਾਂ ਵਿਚੋਂ ਇਹ ਸਲੋਕ ਨਹੀਂ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਜੀ ਦੇ ਸਲੋਕਾਂ ਵਿੱਚ ਲਿਖੇ ਹੋਏ ਹਨ :*

ਜੋਧਪੁਰ ਪੋਥੀ ਵਿੱਚ ਦਿੱਤੇ ਗਏ ਸਲੋਕ ਇਹ ਹਨ :

*ਸਾਖੀ -: ਅਭਿ ਅੰਤਰ ਨਹੀਂ ਭਾਵ ।*
*ਨਾਮਾ ਕਹੈ ਹਰਿ ਨਾਉ ਸੋ ਨੀਰ ਵਿਹੂਨੀ ਨਾਵ ।*
*ਕਿਉਂ ਕਰ ਤਿਸਿਏ ਤਰੀਏ ਸੇਵਕਾ । ਟੇਕ । ੧ ।*
*ਅਭਿਅੰਤਰ ਕਾਲੇ ਰਹੇ ਬਾਹਰ ਕਰੈ ਉਜਾਸ ।*
*ਢੂੰਢਤ ਡੋਲਹਿ ਅਧਿੰਗਤਿ ਅਰੁ ਚੀਨਤਿ ਨਹੀਂ ਸੰਤ ॥*
*ਕਹੁ ਨਾਮਾ ਕਿਉਂ ਪਾਈਐ ਬਿਨੁ ਭਗਤਹੁ ਭਗਵੰਤ ॥੨੪੧॥*

---

* ਕਬੀਰ ਜੀ ਦੇ ਸਲੋਕਾਂ ਵਿੱਚ ਨਾਮਦੇਵ ਜੀ ਦੇ ਪਦੇ ਇਹ ਹਨ:
*ਨਾਮਾ ਮਾਇਆ ਮੋਹਿਆ, ਕਹੈ ਤਿਲੋਚਨੁ ਮੀਤ ॥*
*ਕਾਹੈ ਛੀਪਹੁ ਛਾਇਲੈ, ਰਾਮ ਨਾ ਲਾਵਹੁ ਚੀਤੁ ॥੨੧੨॥*
*ਨਾਮਾ ਕਹੈ ਤਿਲੋਚਨਾ, ਮੁਖ ਤੇ ਰਾਮੁ ਸੰਮ੍ਹਾਲਿ ॥*
*ਹਾਥ ਪਾਉ ਕਰਿ ਕਾਮੁ ਸਭੁ, ਚੀਤੁ ਨਿਰੰਜਨ ਨਾਲਿ ॥੨੧੩॥ (ਸਲੋਕ ਕਬੀਰ ਜੀ ੧੩੭੬)*

*ਨਾਮਾ ਕਹੈ ਹਰਿ ਭਗਤ ਬਿਨ ਨਿਸਚੇ ਨਰਕ ਨਿਵਾਸ । ੨ ।*
*ਬਾਲ ਪਣਾ ਨਾ ਹਰਿ ਭਜਿਆ ਜਗ ਥੇ ਭਏ ਉਦਾਸ ।*
*ਨਾਮਦੇਵ ਚੰਦਨ ਭਇਆ ਸੀਤਲ ਸਵਦ ਨਿਵਾਸ ।੩।*
*ਡਿੰਗ ਡਿੰਗ ਡੂੰ ਡੂੰ ਅੰਧ ਜਿਉ ਚੀਨਤ ਹੈ ਨਹੀਂ ਸੰਤ ।*
*ਨਾਮਾ ਕਹੈ ਕਿਉਂ ਪਾਈਏ ਬਿਨ ਭਗਤੀ ਭਗਵੰਤ ।੪। ਸਾਖੀ ੪।*

ਭਾਵ ਰੂਪ ਵਿੱਚ ਪੋਥੀ ਵਿੱਚ ਆਏ ਪਦਿਆਂ ਵਿੱਚ ਨਿਰਾਕਾਰ ਭਗਤੀ ਭਾਵਨਾ ਪ੍ਰਧਾਨ ਹੈ। ਇਕ ਥਾਂ 'ਪੰਡਰੀ ਨਾਥ' ਦਾ ਨਾਮ ਵੀ ਆਉਂਦਾ ਹੈ:- ਜਿਸ ਤੋਂ ਪਤਾ ਚਲਦਾ ਕਿ ਪੰਡਰਪੁਰ ਪਿਤਰੀ ਭੂਮੀ ਹੋਣ ਕਾਰਨ ਸਨੇਹ ਸੀ ।

*'ਨਾਮਦੇਵ ਕਹੈ ਏ ਸੰਖ ਸਰਾਪੀ । ਪੰਡਰੀ ਨਾਥ ਨ ਸੁਮਿਰੋ ਪਾਪੀ' ।।*

ਇਕਾਦਸ਼ੀ ਵਰਤ, ਜੋ ਨਾਮਦੇਵ ਪਹਿਲਾਂ ਰਖਦੇ ਰਹੇ, ਫਿਰ ਵਿਰੋਧੀ ਹੋ ਗਏ, ਬਾਹਰਲੀ ਬਾਣੀ ਵਿੱਚ ਭੀ ਵਿਰੋਧੀ ਦ੍ਰਿਸ਼ਟੀ ਪ੍ਰਭਾਵੀ ਜ਼ਿਕਰ ਆਉਂਦਾ ਹੈ: *'ਏਕਾਦਸ਼ੀ ਵਰਤ ਕਰੇ ਕਾਹੇ ਕੋ ਤੀਰਥ ਜਾਈ'* ।

ਗੁਰ ਸ਼ਬਦ ਨੂੰ ਬੈਕੁੰਠ ਦਾ ਸਾਧਨ ਮੰਨਿਆਂ ਹੈ: -

*ਗੁਰ ਕੈ ਸ਼ਬਦ ਬੈਕੁੰਠ ਨਿ ਸਰਦੀ । ਹਿਰਦੈ ਰਾਗ ਪ੍ਰੇਮ ਰਸ ਬਾਣੀ ।*

ਸਤਿਨਾਮ ਸ਼ਬਦ ਦੀ ਵਰਤੋਂ ਭੀ, ਜੋਧਪੁਰੀ ਪੋਥੀ ਦੇ ਏਨ੍ਹਾਂ ਪਦਿਆਂ ਵਿੱਚ ਆਈ ਹੈ:

*ਥਾਵਰ ਜੰਗਮ ਕੀਟ ਪਤੰਗਾ ਸਤਿਨਾਮ ਸਭਿਨ ਕੇ ਸੰਗਾ ।। ਪਦਾ ।।*

ਨਾਮਦੇਵ ਨੇ ਆਪਣੀ ਜਾਤ 'ਛੀਪਾ' ਦੱਸੀ ਹੈ, ਇੱਕ ਥਾਂ 'ਦਰਜੀ' ਲਫਜ਼ ਭੀ ਆਇਆ ਹੈ।

*ਭਣਤ ਨਾਮਦਿਉ ਛੀਪਾ ਕਹੈ ਰੇ ਪੁਕਾਰੇ ਮੀਤਾ । ਪਦਾ ੯ ।*
*ਹਿਰਦੇ ਮੇ ਰੰਗ ਹਿਰਦੈ ਛੀਪਾ ਹਿਰਦੈ ਰੇਣੀ ਪ੍ਰਾਣੀ ਨੀਕਾ ।। ਪਦਾ ੩੫।।*

ਜੀਵਨ ਮੁਕਤ ਹੋਏ ਬਿਨਾਂ-ਨਾਮਦੇਵ ਜੀ ਦਾ ਕਥਨ ਹੈ, ਮੈਨੂੰ ਪ੍ਰਤੀਤ ਨਹੀਂ ਆ ਸਕਦੀ:

*ਯਹੁ ਪ੍ਰਤੀਤ ਮੋਹਿ ਨਹੀਂ ਆਵੈ, ਜੀਵਨ ਮੁਕਤ ਨਾ ਪਾਇ ।। ੩।।*

ਚਾਰ ਸਲੋਕਾਂ ਜਿਹਾ ਇੱਕ ਪਦਾ ਹੈ ਜੋ ਨਾਮਦੇਵ ਦੀ ਪਰਪੱਕ ਅਧਿਆਤਮਕ ਅਵਸਥਾ ਦਾ ਸੂਚਕ ਹੈ। ਉਸਦਾ ਕਾਵਿਰੂਪ ਭੀ ਸਲੋਕਾਂ ਵਾਲਾ ਹੀ ਹੈ :-

*ਸਾਚਾ ਤੁਮਾਰਾ ਨਾਉਂ ਹੈ, ਝੂਠਾ ਸਭ ਸੰਸਾਰ ।*
*ਮਨਸ਼ਾ ਬਾਚਾ ਉਨਮੁਨਾ, ਕਲਿ ਕੇਵਲ ਨਾਮ ਅਧਾਰ ।।੧।।*
*ਦੁਨੀਆਂ ਮੈ ਦੋ ਜਗੁਘਣਾ, ਦਾਰਣ ਦੁਖ ਅਧਿਕ ਅਪਾਰ।।*
*ਚਰਨ ਕਵਲ ਕੀ ਮੌਜ ਮੈ, ਮੋਹਿ ਰਾਖਹੁ ਸਿਰਜਨਹਾਰ।।੨।।*
*ਮੈ ਤੋ ਬਿਚ ਪਰਦਾ ਕਿਹਾ, ਲੋਭ ਬਡਾਈ ਕਾਮ ।।*
*ਕੋ ਏਕ ਹਰਿਜਨ ਉਬਰੇ, ਜਿਨਿ ਸਿਮਰਿਆ ਨਿਹਚਲ ਰਾਮ।।੩।।*
*ਲੋਕ ਬੇਦ ਕੇ ਸੰਗਿ ਬ੍ਰਹਮਾ, ਸਲਿਲ ਮੋਹ ਕਾ ਧਾਰ ।।*
*ਜਨ ਨਾਮਦੇਵ ਕੇ ਸਵਾਮੀ ਬੀਠੁਲਾ, ਮੋਹਿ ਖੇਵਿ ਉਤਾਰੋ ਪਾਰ ।।੪।।*
*(ਪੋਥੀ 10 ਰਾਜਿਸਥਾਨ ਵਿਦਿਆ ਪ੍ਰਤਿਸ਼ਠਾਨ ਜੋਧਪੁਰ ਸਫਾ ੧੨੦)*

ਬਿਸਨੁ ਦਾਸ ਨਾਮਪਦ ਦੀ ਵਰਤੋਂ ਭੀ ਇੱਕ ਤੁੱਕ ਵਿੱਚ ਆਈ ਹੈ ਜਿਸ ਤੋਂ ਨਾਮਦੇਵ ਦੇ ਬੈਸਨਵ ਹੋਣ ਦਾ ਪਤਾ ਚਲਦਾ ਹੈ ।

*ਬਿਸ਼ਨ ਦਾਸ ਨਾਮਾ ਇਹਿਆ ਸੰਗੇ ਭੇਟੀ ਲਾ ਸੇਈ ॥ ਪਦਾ ੧੪॥*

ਗੁਰਪ੍ਰਸਾਦਿ ਦਾ ਵਰਣਨ ਢੁਕਵੇਂ ਢੰਗ ਨਾਲ ਇਸ ਬਾਣੀ ਵਿੱਚ ਕਈ ਵਾਰ ਆਇਆ ਹੈ:

*ਪ੍ਰਣਵਤ ਨਾਮਦੇਵ ਗੁਰ ਪ੍ਰਸਾਦਿ ਜੋ ਖੋਜੈ ਸੋ ਪਾਵੈ ॥*

*ਪ੍ਰਣਵਤ ਨਾਮਦੇਵ ਗੁਰਪ੍ਰਸਾਦੀ ਪਾਇਆ, ਤਿਨਹੀ ਲੁਕਾਇਆ ॥੧੮॥*

ਤੀਰਥਾਂ ਬਾਰੇ ਤਿਲੋਚਨ ਜੀ ਨੂੰ ਸੰਬੋਧਨ ਕਰਕੇ ਕਿਹਾ ਹੈ :-

*ਭਨਤ ਨਾਮਦੇਵ ਸੁਨਹੁ ਤ੍ਰਲੋਚਨ ਏ ਤੀਰਥ ਸਭ ਅਭਿਕੇ ਭੋਜਨ ॥*

*ਪ੍ਰਣਵਤ ਨਾਮਾ ਪਰਮ ਤਤ ਹੈ, ਸਤਿਗੁਰ ਨਿਕਟ ਬਿਠਾਇਲਾ ॥ ਪਦਾ ੪॥*

ਜੋਤ ਪ੍ਰਗਟ ਹੋਣ ਅਤੇ ਅਮਰ ਪਦ ਪਰਸ ਲੈਣ ਦੀ ਪਰਪੱਕ ਅਨੁਭਵੀ ਅਨੁਭੂਤੀ ਭੀ ਪ੍ਰਗਟ ਹੋਈ ਹੈ:

*ਦੀਵੇ ਪਰਵੈ ਤੇਲ ਕੇ ਬਾਤੀ। ਜੋਤ ਸਰੂਪ ਬੋਲੈ ਦਿਨ ਰਾਤੀ ॥*

*ਭਗਤ ਨਾਮਦੇਵ ਅਮਰ ਪਦ ਪਰਸਿਆ। ਪਯੰਡ ਭਇਆ ਮੁਕਤਿ ਹੋਇਆ ਤਤ ਦਰਸਿਆ॥*

ਬ੍ਰਹਮਣੀ ਕਰਮ ਨੂੰ ਥਾਂ ਥਾਂ ਤ੍ਰਿਸਕਾਰਿਆ ਹੈ, ਕਿਹਾ ਹੈ ਉਹ ਤੱਤ ਨਹੀਂ ਪੀਂਦੇ ਜਾਤੀ ਮਦ ਵਿੱਚ ਹੀ ਮਸਤ ਰਹਿੰਦੇ ਹਨ :

*ਬ੍ਰਹਮਨ ਮਦ ਭਰਿ ਸਖਾ ਤਤ ਨ ਪੀਵੈ ਤਤ ਮਾਤਲ ਵਰਵਾ ॥*

*ਹਰਿਕੋ ਦਾਸ ਭਣੈ ਨਾਮਾ ॥ ਰਾਮ ਨਾਮ ਬਿਨ ਔਰ ਨ ਜਾਨਾ ॥੪॥੨॥*

ਅਜਾਮਲ ਗਨਕਾ ਤੋਂ ਸ਼ੁਕ (ਤੋਤਾ) ਪੰਛੀ ਤੋਂ ਰਸਨਾ ਰਾਹੀ ਰਾਮ ਉਚਾਰਨ ਕਰਾਉਣ ਕਰਕੇ, ਉਸਦੇ ਉਧਾਰ ਹੋਣ ਦਾ ਸੰਕੇਤ ਹੈ। ਕੀਟ ਪਤੰਗਾਂ ਦੀ ਭੀ ਹਰਿ ਜਸ ਸੁਨਣ ਕਰਕੇ ਮੁਕਤੀ ਹੁੰਦੀ ਦੱਸੀ ਹੈ :-

*ਕੀਟ ਪਤੰਗ ਸੁਨਤ ਗਤ ਪਾਵੈ, ਗੋਬਿੰਦ ਜਸ ਨਿਸਤਾਰੈ ॥*

*ਅਜਾਮਲ ਗਨਕਾ ਸੁਕ ਪੰਖੀ ਰਸਨਾ ਨਾਮ ਉਚਾਰੈ ।*

ਹਰਿ ਭਜਨ ਲਈ ਪ੍ਰੇਰਨਾ ਦਿੰਦਿਆਂ ਕਿਹਾ ਹੈ, ਹੇ ਪ੍ਰਾਣੀ। ਤੂੰ ਅਨੇਕਾਂ ਵਾਰੀ ਪਸ਼ੂ ਹੋ ਕੇ ਜੰਮਿਆਂ ਹੈ : ਸਤਿਗੁਰੂ ਸਰਨ ਪੈ ਕੇ ਨਾਮ ਜਪ :-

*ਅਨੇਕ ਬਾਰ ਪਸ਼ੂ ਹ੍ਵੈ ਔਤਰਯੋ। ਲਾਖ ਚਉਰਾਸੀ ਭ੍ਰਮਤ ਫਿਰਯੋਂ ।*

*ਪਾਇਓ ਨਹੀਂ ਕਹੀਂ ਵਿਸਰਾਮ । ਸਤਿਗੁਰ ਸਰਨਿ ਗਹਿਉ ਨਹੀਂ ਰਾਮ ॥੧॥*

ਰਾਗ ਕਲਿਆਨ ਵਿੱਚ ਪਦੇ ਦੀ ਪਹਿਲੀ ਤੁਕ ਹੈ :-

*ਨਾਚਿ ਰੇ ਮਨ ਰਾਮ ਕੇ ਆਗੇ। ਗਿਆਨ ਵਿਚਾਰ ਜੋਗ ਆਗੈ। ਪੋਥੀ ਪੰਨਾ -*

ਅਜੇਹਾ ਵਾਕ ਗੁਰੂ ਗ੍ਰੰਥ ਸਾਹਿਬ ਵਿੱਚ 'ਨਾਚੁ ਰੇ ਮਨ ਗੁਰ ਕੈ ਆਗੇ' ਦੇ ਰੂਪ ਵਿੱਚ (ਗੂਜਰੀ ਮ.੩ ਆਉਂਦਾ ਹੈ। ਰਾਗ ਧਨਾਸਰੀ ਦਾ ਪਦਾ 'ਹਮਰੋ ਕਰਤਾ ਰਾਮੁ ਸਨੇਹੀ' ਜੋਧਪੁਰ ਵਾਲੀ ਪੋਥੀ ਵਿੱਚ ਭੀ ਕੁਝ ਲਿਖਤੀ ਭੇਦਾਂ ਨਾਲ ਪੂਰਾ ਹੈ, ਜਿਵੇਂ: ਮਾਰਕੰਡੇ ਦੇ ਕੌਨ ਵਡੇਏ ਤ੍ਰਿਣ ਦੇ ਦਿਵਸ ਬਲਾਈ।੧। 'ਬਾਰਹਿ ਜੋਜਨ ਛਤ੍ਰ ਚਲੈ ਥਾ, ਦੇਹੀ ਗਿਰਝਨ ਖਾਈ' ਦੀ ਥਾਂ ਪਾਠ ਹੈ, ਦੇਹੀ, ਗੀਧਨ ਖਾਈ। ਜਿਸ ਤੋਂ ਪਤਾ ਚਲਦਾ ਹੈ, ਦੂਜੇ ਪਾਠ, ਦੇਹੀ ਗਿਰਝ ਨ ਖਾਈ ਨਾਲੋਂ ਇਹ ਉਚਾਰਨ ਮੂਲਕ ਅਤੇ ਵਿਆਪਕ ਅਰਥਾਂ ਨਾਲ ਪ੍ਰਮਾਣਤ ਹੈ। ਆਰਤੀ ਦੇ ਭੀ ਦੋ ਪਦੇ ਹਨ। ਇਹ ਆਰਤੀ ਨਾ ਕਿਸੇ ਅਵਤਾਰ ਦੀ ਹੈ ਨਾ ਕਿਸੇ ਦੇਵੀ ਦੇਵਤੇ ਜਾਂ ਮੰਦਰ ਦੀ। ਸ਼ੁਧ ਨਿਰੰਕਾਰ ਦੀ ਆਰਤੀ ਹੈ। 'ਤੀਨ ਲੋਕ ਜਾਕੀ ਜੋਤਿ ਫਿਰੈ। ਅਨੰਤ ਕੋਟ

ਜਾਕੈ ਵਾਜਾ ਬਾਜੇ'। ਅੰਤ ਵਿੱਚ ਹੈ:'ਅਨੰਦ ਆਰਤੀ ਆਤਮ ਪੂਜਾ। ਨਾਮਦੇਵ ਭਣੈ ਮੇਰੋ ਦੇਵ ਨਾ ਦੂਜਾ।।੧੨੩।। ਆਰਤੀ ਵਾਲੇ ਪਦਿਆਂ ਦਾ ਅਰੰਭਕ ਪਾਠ ਇਸ ਤਰ੍ਹਾਂ ਹੈ:

*(ੳ) ਕਹਾ ਲੈ ਆਰਤੀ ਦਾਸ ਕਰੈ । ਤੀਨ ਲੋਕ ਜਾਕੀ ਜੋਤ ਫਿਰੈ । ਟੇਕ।*
*ਸਾਤ ਸਮੁੰਦ ਜਾਕੈ ਚਰਨ ਨਿਵਾਸਾ । ਕਹਾ ਭਏ ਜਲ ਕੁੰਭ ਭਰੇ ।।੧।।*
*ਕੋਟਿ ਭਾਨ ਜਾਕੈ, ਨਰ ਕੀ ਸੋਭਾ । ਕਹਾਂ ਭਯੋ ਕਰ ਦੀਪ ਫਿਰੈ ।।੨।।*
*ਅਠਾਰਹ ਭਾਰ ਜਾਕੈ ਬਨਮਾਲਾ । ਕਹਾਂ ਭਏ ਕਰ ਪੁਹਪ ਧਰੈ ।।੩।।*
*ਅਨੰਤ ਕੋਟਿ ਜਾਕੈ ਬਾਜਾ ਬਾਜੈ । ਕਹਾਂ ਘੰਟਾ ਝਨਕਰਾ ਕਰੈ ।।੪।।*
*ਚੋਰਾਸੀ ਲਖ ਬਿਆਪਕ ਰਾਮਾ । ਕੇਵਲ ਹਰਿ ਜਸ ਗਾਵੈ ਨਾਮਾ ।।੫।।*

*(ਅ) ਆਰਤੀ ਪਤਿਦੇਵ ਮੁਰਾਰੀ । ਚੰਵਰ ਢੁਲੈ ਬਲਿ ਜਾਨ ਤੁਮਹਾਰੀ ।। ਟੇਕ।।*
*ਚਹੁੰ ਜੁਗ ਆਰਤੀ ਚਹੁੰ ਜੁਗ ਪੂਜਾ । ਚਹੁੰ ਜੁਗਿ ਰਾਮ ਅਵਰ ਨਹੀਂ ਦੂਜਾ।।*
*ਚਹੁੰ ਦਿਸ ਦਿਖੈ ਚਹੁੰ ਦਿਸ ਧਾਵੈ । ਚਹੁੰ ਦਿਸ ਰਾਮ ਤਹਾਂ ਮਨ ਲਾਵੈ।।੨।।*
*ਆਰਤੀ ਕੀਜੈ ਐਸੇ ਤੈਸੇ । ਧਰੂ ਪ੍ਰਹਿਲਾਦ ਕਰੀ ਸੁਖ ਜੈਸੇ ।।੩।।*
*ਅਰਧੈ ਰਾਮ ਅਰਧ ਮਧਿ ਰਾਮਾ । ਪੂਰਨ ਸੋਊ ਸਰੈ ਸਬ ਕਾਮਾ ।।*
*ਅਨੰਦ ਆਰਤੀ ਆਤਮ ਪੂਜਾ।। ਨਾਮਦੇਵ ਭਨੈ ਮੇਰੇ ਦੇਵ ਨ ਦੂਜਾ।।੫।।ਪਦਾ੧੨੩।।*

ਇਹ ਪਾਠ ਸੰਤ ਨਾਮਦੇਵ ਕੀ ਹਿੰਦੀ ਪਦਾਵਲੀ ਸਫਾ ੬੮ ਉਤੇ ਭੀ ਹਨ। ਜੋਧਪੁਰੀ ਪੋਥੀ ਵਿੱਚ ਹੇਠਾਂ ਤੋਂ ਉਪਰਲੀ ਇੱਕ ਤੁਕ ਨਹੀਂ ਹੈ ।

ਪੂਨਾ ਯੂਨੀਵਰਸਿਟੀ ਵਲੋਂ ਨਾਮਦੇਵ ਜੀ ਨੂੰ ਹਿੰਦੀ ਦਾ ਆਦਿ ਕਵੀ ਦੱਸਣ ਲਈ ਹਿੰਦੀ ਪਦਾਵਲੀ ੧੯੬੪ ਵਿਚ ਛਾਪੀ ਗਈ ਸੀ। ਉਸ ਸਮੇਂ ਮੈਂ ਪੂਨੇ ਗਿਆ ਹੋਇਆ ਸੀ। ਉਸ ਪੁਸਤਕ ਦੇ ਛਪੇ ਫਰਮੇ ਹੀ ਲੈ ਆਇਆ, ਫਿਰ ਪੂਰੀ ਪਦਾਵਲੀ ੧੯੬੮ ਵਿੱਚ ਛਪੀ ਹੋਈ ਪ੍ਰਾਪਤ ਕੀਤੀ। ਇਹ ਪੁਸਤਕ, ਰਾਜ ਨਰਾਯਣ ਮੋਰਯ ਨੇ ਯਤਨ ਕਰਕੇ, ਥਾਂ ਥਾਂ ਖਿਲਰੇ ਹੋਏ ਹਿੰਦੀ ਪਦਿਆਂ ਨੂੰ ਸੰਚਿਤ ਕਰਕੇ ਇੱਕ ਥਾਂ ਕੀਤਾ ਹੈ। 'ਭਗੀਰਥ ਮਿਸ਼ਰ' ਮੁਖੀ ਹਿੰਦੀ ਵਿਭਾਗ ਦੀ ਦੇਖ ਰੇਖ ਵਿੱਚ ਇਹ ਪੁਸਤਕ ਛਪੀ ਹੈ। ਭੂਮਿਕਾ ਵੀ ਅਤੇ ਸਮਰਪਨ ਵੀ, ਮਹਾਨ ਵਿਦਵਾਨ ਪੋਤੇਦਾਰ ਜੀ ਪ੍ਰਤੀ ਹੈ, ਉਨ੍ਹਾਂ ਨੇ ਭੂਮਿਕਾ ਵਿੱਚ ਨਾਮਦੇਵ ਜੀ ਦੇ ਹੱਥਾਂ ਦਾ ੧੫੮੫ (ਸਾਕਾ) ਦਾ ਅਸਲ ਕਾਗਜ਼ ਪ੍ਰਗਟਾਕੇ ਲੇਖਕਾਂ ਦੀ ਕਲਪਨਾ ਹਵਾ ਵਿੱਚ ਉਡਾ ਦਿੱਤੀ ਹੈ, ਜੋ ਇਹ ਸਿੱਧ ਕਰਨਾ ਚਾਹੁੰਦੇ ਸਨ ਕਿ ਨਾਮਦੇਵ ਜੀ ਬਾਰ੍ਹਵੀਂ ਸਦੀ ਵਿੱਚ ਹੋਏ ਸਨ। ਸੰਪਾਦਕਾਂ ਨੇ ਕਈ ਥਾਂ ਪਾਠ ਭੇਦ ਮਿਲਾਉਂਦਿਆਂ ਗੁਰੂ ਗ੍ਰੰਥ ਜੀ ਵਿੱਚ ਆਈ ਬਾਣੀ ਬਾਰੇ ਵਧੀਕੀ ਵੀ ਕੀਤੀ ਹੈ ।

ਗੁਰੂ ਗ੍ਰੰਥ ਸਾਹਿਬ ਵਾਲੇ ਪਦਿਆਂ ਬਾਰੇ ਲਿਖਿਆ ਹੈ, 'ਗੁਰਮੁਖੀ ਵਿੱਚ 'ਯ' ਅੱਖਰ ਨਹੀਂ ਹੋਤਾ ਥਾ। ਇਸਕੇ ਲੀਏ 'ਅ' ਅਥਵਾ 'ਇਆ' 'ਇਸ' ਕਾ ਪ੍ਰਯੋਗ ਕੀਆ ਜਾਤਾ ਥਾ'। ਗੁਰੂ ਗ੍ਰੰਥ ਸਾਹਿਬ ਮੇਂ ਪਾਏ ਜਾਨੇ ਵਾਲੇ ਸਭੀ ਪਦੋਂ ਮੇਂ ਇਸ ਤਰ੍ਹਾਂ ਲਿਪੀ ਜਨਤ ਵਿਕ੍ਰਿਤੀਆਂ ਪਾਈ ਜਾਤੀ ਹੈਂ। (ਸਫਾ ੭੨)

ਲੇਖਕ ਦਾ ਇਹ ਕਹਿਣਾ ਠੀਕ ਨਹੀਂ ਕਿ, ਗੁਰਮੁਖੀ ਵਿੱਚ 'ਯ' ਅੱਖਰ ਨਹੀਂ ਹੈ, 'ਯ' ਅੱਖਰ ਪੈਂਤੀ ਦੀ ਅਖੀਰਲੀ ਪੰਕਤੀ ਦੇ ਆਰੰਭ ਵਿੱਚ ਆਉਂਦਾ ਹੈ। ਵਰਤੋਂ ਅਧੇ 'ਯ' ਦੀ ਭੀ ਹੁੰਦੀ ਰਹੀ ਹੈ। ਬਾਣੀ ਵਿੱਚ 'ਯ' ਆਮ ਤੌਰ ਤੇ ਵਰਤਿਆ ਗਿਆ ਹੈ। ਰਾਮਕੁਮਾਰ

ਵਰਮਾ ਨੇ ਕਬੀਰ ਪੁਸਤਕ ਵਿੱਚ ਕਿਹਾ ਹੈ 'ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਪ੍ਰਮਾਣੀਕਤਾ ਕਿਸੇ ਕਿਸਮ ਦੀ ਸ਼ੰਕਾ ਤੋਂ ਉਚੀ ਹੈ। ਸਭ ਤੋਂ ਪੁਰਾਣੀ ਹੈ। ਪ੍ਰੰਤੂ ਨਾਮਦੇਵ ਪਦਾਵਲੀ ਵਾਲੇ ਇਹ ਵਿਦਵਾਨ ਕੁੱਝ ਹੋਰ ਹੀ ਕਹੀ ਜਾ ਰਹੇ ਹਨ। ਏਨ੍ਹਾਂ ਇਹ ਵੀ ਲਿਖਿਆ ਹੈ: 'ਇਸ ਆਧਾਰ ਪਰ ਗੁਰੂ ਗ੍ਰੰਥ ਸਾਹਿਬ ਕੇ ਪਾਠ ਕੋਸ਼ ਅਸਵੀਕਾਰ ਕਰ ਅਨਯ ਪਾਠੋਂ ਕੋ ਸਵੀਕਾਰ ਕੀਆ ਗਯਾ ਹੈ'। ਇਕ ਹੋਰ ਲਿਖਤ ਹੈ:-

*'ਯਦਯਪ ੪੪੦ ਵਰਸ਼ ਪੂਰਵ ਗੁਰੂ ਗ੍ਰੰਥ ਸਾਹਿਬ ਕਾ ਸੰਕਲਨ ਹੋਨੇ ਕੇ ਕਾਰਨ ਇਸਕਾ ਪਾਠ ਅਧਿਕ ਵਿਸ੍ਵਨੀਯ ਹੋਨਾ ਚਾਹੀਏ ਥਾ ਪਰ ਦੁਰਭਾਗ ਵਸ ਐਸਾ ਨਹੀਂ। 'ਯਹ ਜਾਂਚਤ ਕਰਨਾ ਅਵਸ਼ਕ ਹੈ ਕਿ ਗੁਰੂ ਗ੍ਰੰਥ ਸਾਹਿਬ ਆਪਨੇ ਸੰਕਲਨ ਕੇ ਸਾਥ ਹੀ ਸਥਾਪਤ ਹੋ ਗਯਾ ਥਾ ਜਾਂ ਨਹੀਂ। (ਸਫਾ ਪ੩੧)*

ਜਿਸ ਵਿਦਵਾਨ ਨੂੰ ਗੁਰੂ ਗ੍ਰੰਥ ਸਾਹਿਬ ਬਾਰੇ ਇਹ ਭੀ ਪਤਾ ਨਹੀਂ ਕਿ ਰਚਣ ਸਮੇਂ ਤੋਂ ਹੀ ਇਸਦੀ ਮਾਨਤਾ ਸਥਾਪਤ ਹੈ ਉਸ ਨੂੰ ਹੋਰ ਕੀ ਪਤਾ ਹੋਵੇਗਾ? ਗੁਰੂ ਅਰਜਨ ਦੇਵ ਜੀ ਨੂੰ, 'ਗੁਰੂ ਅਰਜਨ ਸਿੰਘ' ਲਿਖਣਾ ਹੀ ਅਗਿਆਨਤਾ ਦਾ ਭਾਂਡਾ ਭੰਨ ਦਿੰਦਾ ਹੈ। ਗੁਰੂ ਗ੍ਰੰਥ ਸਾਹਿਬ ਬਾਰੇ ਇਹ ਸ਼ੰਕੇ ਨਿਰਅਧਾਰ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਬੀੜ ਦੇ ਸੰਕਲਨ ਪਿਛੋਂ ਲਗਮਾਤਰ ਅੱਖਰ ਕਿਸੇ ਨੇ ਵੱਧ ਘੱਟ ਨਹੀਂ ਕੀਤਾ। ਨਾ ਕਿਸੇ ਨੂੰ ਇਹ ਅਧਿਕਾਰ ਹੈ। ਬੀੜਾਂ ਦੇ ਭੇਦ ਹੋਣ ਦੇ ਬਾਵਜੂਦ ਕੁਝ ਵਾਧੂ ਬਾਣੀਆਂ ਤੇ ਸ਼ਬਦ, ਕੁੱਝ ਬੀੜਾਂ ਵਿੱਚ ਏਧਰੋਂ ਓਧਰੋਂ ਪੋਥੀਆਂ ਵਿੱਚ ਮਿਲਦੇ ਨਕਲ ਕੀਤੇ ਜਾਂਦੇ ਰਹੇ ਹਨ। ਉਨ੍ਹਾਂ ਦੇ ਹੀ ਰੂਪ ਬਦਲਦੇ ਰਹੇ ਹਨ ਪਰ ਆਦਿ ਬੀੜ ਦੀ ਸ਼ਾਖ ਵਿੱਚ ਕੋਈ ਅਦਲਾ ਬਦਲੀ ਨਹੀਂ ਹੋਈ। ਜਿਸਦਾ ਅੰਤਮ ਰੂਪ ਦਮਦਮੀ ਬੀੜ ਹੈ। ਨਾਮਦੇਵ ਜੀ ਦੇ ਸ਼ਬਦ ਹਰ ਕਿਸਮ ਦੇ ਝੱਖੜਾਂ ਵਿਚ ਪੂਰਨ ਰੂਪ ਵਿੱਚ ਸ਼ੁੱਧ ਤੇ ਅਛੋਹ ਰਹੇ ਹਨ।

ਹਿੰਦੀ ਪਦਾਵਲੀ ਵਾਲਿਆਂ ਨੂੰ ਜੇ ਸੰਦੇਹ ਹੈ ਤਾਂ ਕ੍ਰਿਪਾ ਕਰਕੇ ਦੱਸਣ ਨਾਮਦੇਵ ਜੀ ਦੀ ਗੁਰੂ ਗ੍ਰੰਥ ਸਾਹਿਬ ਤੋਂ ਪਹਿਲਾਂ ਦੀ ਪੁਰਾਤਨ ਪ੍ਰਮਾਣੀਕ ਲਿਖਤ ਕਿਥੇ ਹੈ?

ਮਰਾਠਾ ਵਿਦਵਾਨਾਂ ਨੇ ਮਨ ਵਿੱਚ ਇੱਛਾ ਰੱਖਕੇ ਬਾਣੀ ਦੀ ਪੜਤਾਲ ਕੀਤੀ ਹੈ ਕਿ ਨਾਮਦੇਵ ਜੀ ਦੀ ਬਾਣੀ ਵਿੱਚ, ਮਰਾਠੀ ਸ਼ਬਦਾਵਲੀ ਦੀ ਭਰਮਾਰ ਹੋਵੇਗੀ ਅਤੇ ਜਿਹੋ ਜਿਹੇ ਭਾਵ ਉਸ ਪ੍ਰਾਂਤ ਦੇ ਲੋਕਾਂ ਨੂੰ ਮਨਾਂ ਵਿੱਚ ਹੋਣੇ ਚਾਹੀਦੇ ਹਨ, ਉਨ੍ਹਾਂ ਦੀ ਪੂਰਤੀ ਹੋਵੇਗੀ। ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਈ ਬਾਣੀ ਵਿੱਚੋਂ ਮਨ-ਇੱਛਤ ਪਾਠ ਨਾ ਮਿਲਣ ਕਾਰਨ ਨਿਰਾਸ਼ ਹੋ ਕੇ ਅਜਿਹਾ ਕਹਿ ਉਠਦੇ ਹਨ। ਡਾ. ਸੰ.ਕੇ.ਆੜੇਕਾਰ ਲਿਖਦੇ ਹਨ, "ਸ੍ਰੀ ਗੁਰੂ ਗ੍ਰੰਥ ਸਾਹਿਬ ਕਾ ਸੰਕਲਨ ਸੰਨ ੧੬੦੪ ਮੇਂ ਹੁਆ। ਸ੍ਰੀ ਨਾਮਦੇਵ ਕੀ ਰਚਨਾ ਸਬੰਧੀ ਯਹੀ ਸਬ ਸੇ ਪ੍ਰਾਚੀਨ ਗ੍ਰੰਥ ਅਬ ਤਕ ਮਾਨਾ ਗਯਾ ਹੈ। ਪਾਠ ਕੀ ਦ੍ਰਿਸ਼ਟੀ ਸੇ ਗੁਰੂ ਗ੍ਰੰਥ ਸਾਹਿਬ ਕਾ ਪਾਠ ਸਭ ਸੇ ਭ੍ਰਿਸ਼ਟ ਹੈ। ਇਸ ਕੇ ਕੁਛ ਪਦ ਅਭੀ ਤੱਕ ਕਹੀਂ ਭੀ ਪ੍ਰਾਪਤ ਨਹੀਂ ਹੂਏ" (ਹਿੰਦੀ ਨਿਰਗੁਣ ਕਾਵਯ ਕਾ ਆਰੰਭ ਔਰ ਨਾਮਦੇਵ ਕੀ ਹਿੰਦੀ ਕਵਿਤਾ ਸਫਾ ੯੯, ਡਾ. ਸੰ. ਕੇ. ਆੜੇਕਰ)

ਗੁਰੂ ਗ੍ਰੰਥ ਸਾਹਿਬ ਵਿੱਚ ਆਪ ਭ੍ਰਿਸ਼ਟ ਆਏ ਪਦਾਂ ਨੂੰ ਭੀ ਸਭ ਤੋਂ ਪੁਰਾਣੇ ਭੀ ਮੰਨਦੇ ਹਨ, ਨਾਲ ਕਹਿ ਰਹੇ ਹਨ। ਕਿਸ ਕਾਰਨ? ਕਿਉਂ ਕਿ ਹੋਰ ਕਿਸੇ ਲਿਖਤ ਵਿੱਚ ਉਹ 50 ਪਦੇ ਨਹੀਂ ਮਿਲਦੇ, ਜੋ ਗੁਰੂ ਗ੍ਰੰਥ ਸਾਹਿਬ ਵਿਚ ਹਨ। ਪਦਿਆਂ ਦਾ ਹੋਰ ਗ੍ਰੰਥਾਂ

ਵਿੱਚ ਮਿਲਣਾ ਹੀ ਪ੍ਰਮਾਣੀਕਤਾ ਦੀ ਕਸਵੱਟੀ ਕਿਵੇਂ ਕਹਿਆ ਜਾ ਸਕਦਾ ਹੈ? ਜੇ ਕੋਈ ਲਿਖਤ ਪਹਿਲਾਂ ਦੀ ਕਿਸੇ ਥਾਂ ਮਿਲਦੀ, ਉਸਦੇ ਪਾਠ ਲੇਖਕ ਦੀ ਮਨਸ਼ਾ ਅਨੁਸਾਰ ਸ਼ੁਧ ਹੁੰਦੇ, ਤਦ ਇਸ ਦਲੀਲ ਵਿੱਚ ਕੋਈ ਵਜ਼ਨ ਹੋ ਸਕਦਾ ਸੀ। ਪਰ ਇਹ ਗੱਲ ਹੈ ਹੀ ਨਹੀਂ।

ਇਹ ਤੱਥ ਪ੍ਰਮਾਣਿਕ ਅਤੇ ਸਰਬ ਮਾਨਯ ਮਤ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਤੋਂ ਪਹਿਲਾਂ ਦੀ ਲਿਖੀ ਉਨ੍ਹਾਂ ਭਗਤਾਂ ਦੀ ਬਾਣੀ ਕਿਸੇ ਗ੍ਰੰਥ ਵਿੱਚ ਲਿਖੀ ਹੋਈ ਨਹੀਂ। ਦੂਜਾ ਮਤ ਹੈ ਪ੍ਰਾਚੀਨ ਪਾਠ ਹੋਣ ਕਾਰਨ ਨਾਮਦੇਵ ਜੀ ਦੇ ਹਿੰਦੀ ਪਦੇ ਜੋ ਜੋਧਪੁਰ ਹਿੰਦੀ (ਨਾਗਰੀ)ਵਿੱਚ ਲਿਖੇ ਹੋਏ ਹਨ ਉਨ੍ਹਾਂ ਉਤੇ ਪੰਜਾਬੀ ਪ੍ਰਭਾਵ ਕਿਉਂ ਹਨ? ਉਨ੍ਹਾਂ ਪਦਿਆਂ ਵਿੱਚ ਤਾਂ ਸਤਿਨਾਮ ਭੀ ਸਪਸ਼ਟ ਰੂਪ ਵਿੱਚ ਆਇਆ ਹੈ। ਅਸਲ ਵਿਚ ਲੇਖਕ ਦੀ ਦ੍ਰਿਸ਼ਟੀ ਭ੍ਰਿਸ਼ਟ ਹੈ।

ਮਰਾਠੀ ਲੇਖਕ ਮਨਮਰਜ਼ੀ ਦੇ ਸ਼ੰਕੇ ਬੇਸ਼ਕ ਕਰਨ, ਪਾਠ ਭੀ ਜੋ ਉਨ੍ਹਾਂ ਨੂੰ ਰਾਸ ਆਵੇ ਨਿਸ਼ੰਗ ਮੰਨਣ, ਪਰ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਮਾਣਿਕਤਾ ਉਤੇ ਕਿੰਤੂ ਨਿਰਅਧਾਰ ਹੈ। ਦੂਜੀਆਂ ਪੋਥੀਆਂ ਵਿੱਚੋਂ ਹੁਣ ਤੱਕ ਲੱਭੀਆਂ ਹੋਰ ਸਭ ਪੋਥੀਆਂ ਪਿੱਛੋਂ ਦੀਆਂ ਹਨ। ਉਨ੍ਹਾਂ ਦੇ ਆਧਾਰ ਤੇ ਇੰਝ ਲਿਖਣ ਦਾ ਕੋਈ ਅਰਥ ਨਹੀਂ ਕਿ, 'ਸਰਬਾਂਗੀ' ਕੇ ਅਧਿਕ ਪਾਠ, 'ਘੁਮਾਣ ਔਰ ਪਟਿਆਲਾ ਪਤ੍ਰਯੋ ਮੇ ਮਿਲਤੇ ਹੈਂ'। ਇਨ ਪੋਥੀਓਂ ਕੀ ਲਿਪੀ ਕਾਲ ਯਦਪਯ ਪੁਰਾਣਾ ਨਹੀਂ, ਫਿਰ ਭੀ ਪਾਠ ਅਧਿਕ ਸਾਰਥਕ ਔਰ ਵਿਸ਼ਵਸਨੀਯ ਹੈ (ਸਫਾ ੫੫, ਹਿੰਦੀ ਪਦਾਵਲੀ)

ਨਵੀਨ ਲਿਖਤ ਜੇ ਪ੍ਰਾਚੀਨ ਲਿਖਤਾਂ ਨਾਲੋਂ ਪ੍ਰਮਾਣੀਕ ਮੰਨੀ ਜਾ ਸਕਦੀ ਹੈ, ਕੇਵਲ ਮਨ ਭਾਉਂਦੇ ਪਾਠ ਮਿਲ ਜਾਣ ਕਾਰਨ, ਇੰਝ ਇਹ ਕਥਨ ਸਾਰਥਕ ਹੋ ਸਕਦਾ ਹੈ ਤਾਂ ਭਲੇ ਹੀ ਹੋਵੇ! ਮਰਾਠੀ ਵਿਦਵਾਨ ਨਾਮਦੇਵ ਜੀ ਦੀਆਂ ਉਨ੍ਹਾਂ ਰਚਨਾਵਾਂ ਨੂੰ ਮਹੱਤਵ ਦਿੰਦੇ ਹਨ, ਜਿੰਨ੍ਹਾਂ ਉਤੇ ਮਰਾਠੀ ਰੰਗ ਹੈ ਜਾਂ ਮਹਾਰਾਸ਼ਟਰ ਵਿੱਚ ਪ੍ਰਚੱਲਤ ਭਗਤੀ ਦੀਆਂ ਮਾਨਤਾਵਾਂ ਨੂੰ ਪ੍ਰਮਾਣਤ ਕਰਦੀਆਂ ਹਨ। ਜਿੰਨਾਂ ਸ਼ਬਦਾਂ ਵਿੱਚ, ਏਕਾਦਸ਼ੀ ਵਰਤ ਦਾ ਵਿਰੋਧ ਹੈ। ਤੀਰਥਾਂ ਦੀ ਮਾਨਤਾ ਕੱਟੀ ਹੈ। ਅਵਤਾਰਵਾਦ ਵਿਚੋਂ ਨਿਕਲਕੇ ਰਾਮ ਚੰਦਰ ਤੇ ਹੋਰ ਦੇਵੀ ਦੇਵਤਿਆਂ ਦਾ ਵਿਰੋਧ ਹੈ, ਉਹ ਪਾਠ, 'ਪਾਂਡੇ ਤੁਮਰਾ ਰਾਮ ਚੰਦ' ਜਿਹੇ ਵਾਕ ਇੰਨ੍ਹਾਂ ਸਜਣਾਂ ਨੂੰ ਚੰਗੇ ਲੱਗਣੇ ਹੀ ਨਹੀਂ ਸਨ।

ਨਾਮਦੇਵ ਜੀ ਦੇ ਅਵਤਾਰ ਵਿਰੋਧੀ ਪਦਿਆਂ ਅਤੇ ਵਾਕਾਂ ਨੂੰ ਪੜ੍ਹਕੇ ਅਸੀਂ ਅਵਤਾਰਵਾਦ ਅਤੇ ਵੇਦ ਭਗਤਾਂ ਵਲੋਂ ਹੋਰ ਭੀ ਕਰੜੇ ਵਾਕ ਸੁਣਦੇ ਹਾਂ :-

'ਆਦਿ ਗ੍ਰੰਥ ਵੇਦੋਂ ਕੇ ਸਾਰ ਭੂਤ ਗਾਇਤ੍ਰੀ ਮੰਤ੍ਰ ਕੀ ਕਿਸ ਭੱਦੇ ਰੂਪ ਸੇ ਬੂੜੀ ਗਾਇ ਕੀ ਸ਼ਕਲ ਮੇ ਟਾਂਗ ਤੋੜੀ ਹੈ। 'ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤ ਖਾਤੀ ਥੀ। ਲੇਕਰ ਠੇਗਾ (ਡੰਡਾ) ਟਗਰੀ (ਟਾਂਗ) ਤੋਰੀ ਲਾਂਘਤ ਲਾਂਘਤ ਜਾਤੀ ਥੀ। ਵਾਸਤਵ ਮੇਂ ਐਸੇਂ ਨਿੰਦਾਵਾਦ ਕਾ ਅਭਿਯਾਨ ਕਬੀਰ ਨੇ ਚਲਾਯਾ ਥਾ। (ਸਫਾ ੮੫)

ਹੋਰ ਟੂਕ ਹੈ, ਨਾਮਦੇਵ ਵਿਠੋਵਾ ਕੀ ਪ੍ਰਸਤੁਤ ਪ੍ਰਤਿਮਾ ਕਾ ਨਿੰਦਕ ਕੈਸੇ ਹੋ ਸਕਤਾ ਹੈ। ਕੋਈ ਵੀ ਵਿਅੱਕਤੀ ਕਿਸੀ ਸੀੜ੍ਹੀ ਕੇ ਡੰਡੇ ਉਪਰ ਚੜ੍ਹਤਾ ਹੈ ਤੋ ਉਪਰ ਸੇ ਉਸੇ ਤ੍ਰਿਸਕਾਰਾਤਮਕ ਦ੍ਰਿਸ਼ਟੀ ਸੇ ਨਹੀਂ ਦੇਖਤਾ, ਕਿਉਂ ਕਿ ਕਰਮ ਸੇ ਪੂਜਾ (ਠਾਕਰ ਪੂਜਾ ਸੇ) ਤੋਂ ਚਿਤ੍ਰਸ਼ਾਦੀ ਔਰ ਉਪਾਸ਼ਨਾ ਆਕ੍ਰਸ਼ਕ ਪੈਦਾ ਹੋਤਾ ਹੈ। (ਭਗਤ ਰਤਨਾਵਲੀ ਸਫਾ ੨੭ ਡਾ.ਬੀ.ਪੀ. ਸ਼ਰਮਾ)

ਸਵਾਮੀ ਦਯਾ ਨੰਦ ਜੀ ਤੋਂ ਲੈ ਕੇ ਹੁਣ ਤੱਕ ਆਰੀਆ ਸਮਾਜੀ ਏਨ੍ਹਾਂ ਸੰਤਾਂ ਭਗਤਾਂ

ਨੂੰ ਅਜੇਹੀ ਭ੍ਰਿਸ਼ਟ ਦ੍ਰਿਸ਼ਟੀ ਨਾਲ ਹੀ ਦੇਖਦੇ ਆ ਰਹੇ ਹਨ। ਸਨਾਤਨੀ ਖਿਆਲਾਂ ਦੇ ਵੈਸ਼ਨਵ ਪੰਥੀਆਂ ਨੂੰ ਭਗਤਾਂ ਦਾ ਪਹਿਲਾਂ ਸਰਗੁਣਵਾਦੀ ਹੋਣ ਤੋਂ ਪਿਛੋਂ ਨਿਰਗੁਣਵਾਦੀ ਬਣ ਜਾਣਾ ਵਧੇਰੇ ਰੜਕਦਾ ਹੈ। 'ਬ੍ਰਹਿਮਣਵਾਦ ਤੀਰਥ ਇਸ਼ਨਾਨ, ਯੱਗਯੋਪਵੀਤ ਭੋਜਨਾਯਕ ਸੁਧੀ, ਸੂਤਕ ਪਾਤਕ ਆਨ ਹਿੰਦੂ ਸੰਸਕਾਰੋਂ ਪਰ ਜੋਂ ਪਰਹਾਰ ਨਿਰਗੁਣੀ ਭਗਤੋਂ ਨੇ ਕੀਏ ਹੈਂ। ਯਹਿ ਭਾਰਤੀ ਸੰਸਕ੍ਰਿਤੀ ਕੋ ਤੋੜਨੇ ਵਾਲੇ ਹੈਂ। (ਭਗਤ ਰਤਨਾਵਲੀ ਸਫਾ ੬੫)

ਭਾਰਤੀ ਸੰਸਕ੍ਰਿਤੀ ਦੇ ਰਖਵਾਲਿਆਂ ਦਾ ਇਹ ਹੈ ਸਨਮਾਨ ਪਤ੍ਰ ਜੋ ਖਿਝੀ ਹੋਈ ਪਰੰਪਰਾ ਦਾ ਧੂਆਂ ਹੈ।

# ਭਗਤ ਨਾਮਦੇਵ ਜੀ ਦੇ ਸਮੇਂ ਬਾਰੇ ਚਰਚਾ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਭਗਤ ਨਾਮਦੇਵ ਜੀ ਦੀ ਬਾਣੀ ਅਤੇ ਉਨ੍ਹਾਂ ਦੀ ਜੀਵਨ ਦੀ ਅਸਲੀਅਤ ਸਮਝਣ ਲਈ ਉਲਝੀਆਂ ਘਟਨਾਵਾਂ ਦਾ ਇੱਕ ਬੜਾ ਵੱਡਾ ਜੰਗਲ ਪਾਰ ਕਰਨਾ ਪੈਂਦਾ ਹੈ। ਜਿਉਂ ਜਿਉਂ ਨਾਮਦੇਵ ਜੀ ਦੇ ਨੇੜੇ ਜਾਣ ਦਾ ਉਦਮ ਕੀਤਾ ਜਾਂਦਾ ਹੈ, ਗੁੰਝਲਾਂ ਹੋਰ ਸਾਹਮਣੇ ਆਉਂਦੀਆਂ ਹਨ :-

੧. ਪਹਿਲਾ ਮਸਲਾ ਇਹ ਹੈ ਕਿ ਨਾਮਦੇਵ ਇੱਕ ਨਹੀਂ,ਕਈ ਹੋਏ ਹਨ। ਕੁੱਝ ਮਰਾਠੀ ਦੇ ਗ੍ਰੰਥਾਂ ਦੇ ਸਿਰਲੇਖ ਹੀ ਹਨ, 'ਅਨੇਕਾਂ ਨਾਮਦੇਵ' ਉਨ੍ਹਾਂ ਵਿੱਚੋਂ ਜਿਸ ਨਾਮਦੇਵ ਦੀ ਬਾਣੀ ਪ੍ਰਵਾਣ ਚੜ੍ਹੀ ਹੈ, ਇਹ ਪਛਾਣ ਕਰਨੀ ਸੌਖੀ ਜਿਹੀ ਗੱਲ ਨਹੀਂ। ਨਾਮਦੇਵ ਜੀ ਦੀ ਹਿੰਦੀ ਨਿਰਗੁਣ ਕਾਵਯ ਦਾ ਪ੍ਰਾਰੰਭ ਗ੍ਰੰਥ ਲੇਖਕ ਡਾ. ਸੰ. ਕੇ. ਆਡਕਰ ਨੇ (ਸਫਾ ਪ੬ ਤੋਂ ਪ੮) ਉਤੇ ਛੇ ਨਾਮਦੇਵਾਂ ਦਾ ਵਿਵਰਣ ਦਿੱਤਾ ਹੈ। ਪਰਸੂ ਰਾਮ ਚਤੁਰਵੇਦੀ ਨੇ ਭੀ ਅਨੇਕਾਂ ਨਾਮਦੇਵ ਲਿਖੇ ਹਨ।

੨. ਦੂਜੀ ਗੁੰਝਲ ਨਾਮਦੇਵ ਜੀ ਦੇ ਜਨਮ ਸਮੇਂ ਅਤੇ ਜਨਮ ਭੂਮੀ ਬਾਰੇ ਹੈ। ਕਿਉਂ ਕਿ ਮਹਾਂਰਾਸ਼ਟਰ (ਪਹਿਲੇ ਪੂਨਾ ਪ੍ਰਾਂਤ) ਸਤਾਰਾ ਪੰਡਰਪੁਰ ਆਦਿਕ ਅਤੇ ਬਰਾੜ ਇਲਾਕੇ ਵਿੱਚ ਛੇ ਸੱਤ ਨਾਮਦੇਵ ਹੋਏ ਹਨ। ਭਗਤ ਨਾਮਦੇਵ ਦੇ ਨਾਂ ਨੂੰ ਚਮਤਕਾਰੀ ਪ੍ਰਸਿੱਧੀ ਪ੍ਰਾਪਤ ਹੋ ਜਾਣ ਤੋਂ, ਸਾਰਿਆਂ ਨਾਮਦੇਵਾਂ ਨੂੰ ਇੱਕੋ ਰੱਸੇ ਨਾਲ ਬੰਨ੍ਹ ਲਿਆ ਹੈ। ਹਾਲਾਂਕਿ ਇੰਨਾਂ ਦੇ ਜਨਮ ਸਥਾਨ ਕਈ ਹੋ ਸਕਦੇ ਹਨ। ਕੋਈ ਵੱਡੀ ਗੱਲ ਨਹੀਂ ਸਾਰੀਆਂ ਥਾਵਾਂ ਹੀ ਠੀਕ ਹੋਣ। ਕਿਸੇ ਨਾਮਦੇਵ ਦਾ ਤਾਂ ਕੋਈ ਜਨਮ ਸਥਾਨ ਹੋਵੇਗਾ ਹੀ। ਕਿਉਂ ਕਿ ਨਾਮਦੇਵ ਅਨੇਕਾਂ ਕਹੇ ਜਾਂਦੇ ਹਨ। ਇਸ ਲਈ ਉਨ੍ਹਾਂ ਦੇ ਜਨਮ ਸਥਾਨ, ਮਰਨ ਸੱਥਲ, ਜਾਂ ਸਮਾਧੀਆਂ ਭੀ ਕਈ ਹੋਣੀਆਂ ਚਾਹੀਦੀਆਂ ਹਨ।

੩. ਨਾਮਦੇਵ ਦੇ ਸਮੇਂ ਬਾਰੇ ਤਾਂ ਅੰਧਕਾਰ ਦੀ ਧੁੰਦ ਦੂਰ ਹੁੰਦੀ ਹੀ ਨਹੀਂ, ਜਿਤਨਾ ਚਿਰ ਨਾਮਦੇਵ ਜੀ ਆਪਣੀ ਬਾਣੀ ਦੇ ਚਾਨਣ ਵਿਚ ਸਾਨੂੰ ਠੀਕ ਜਗ੍ਹਾ ਨਹੀਂ ਲੈ ਜਾਂਦੇ। ਅਤੇ ਉਨ੍ਹਾਂ ਦੀ ਬਾਣੀ, ਸ਼ਬਦਾਵਲੀ ਆਪਣਾ ਸਮਾਂ ਨਿਰਣੈ ਕਰਨ ਵਿੱਚ ਸਹਾਈ ਨਹੀਂ ਹੁੰਦੀ।

੪. ਨਾਮਦੇਵ ਜੀ ਪੰਜਾਬ ਕਿਉਂ ਆਏ? ਅਤੇ ਏਥੇ ਹੀ ਘੁਮਾਣ ਪਿੰਡ ਵਿੱਚ ਵੀਹ ਪੰਝੀ ਵਰ੍ਹੇ ਰਹਿਕੇ ਅੰਤ ਨੂੰ ਕਿਉਂ ਸਮਾਏ? ਇਸਦੀ ਸਚਾਈ ਨੂੰ ਮਹਾਂਰਾਸ਼ਟਰ ਵਿੱਚ ਪੰਡਰਪੁਰ ਤੇ ਹੋਰ ਕਈ ਥਾਂ ਬਣਾਈਆਂ ਸਮਾਧੀਆਂ ਭਰਮਾਂ ਵਿਚ ਪਾ ਦਿੰਦੀਆਂ ਹਨ? ਭਾਵੇਂ ਮੁੜ ਘਿੜ ਏਹੋ ਮੰਨਣਾ ਠੀਕ ਬੈਠਦਾ ਹੈ ਕਿ ਨਾਮਦੇਵ ਜੀ ਘੁਮਾਣ ਪਿੰਡ ਹੀ ਸਮਾਏ ਸਨ। ਹੋਰ ਥਾਵਾਂ ਉਤੇ ਦੂਜੇ ਨਾਮਦੇਵ (ਕਵੀ) ਦੇਵ-ਭਗਤ, ਬੇਸ਼ਕ ਸਮਾਏ ਹੋਣ।*

---

* ਗੁਰਦਾਸਪੁਰ ਜ਼ਿਲ੍ਹੇ ਕੇ ਘੁਮਾਨ ਗਾਂਵ ਪਰ ਅਬ ਤਕ ਨਾਮਦੇਵ ਮੰਦਰ ਹੈ। ਇਸ ਮੰਦਰ ਕੇ ਲੋਗੋਂ ਮੇ ਮਤ ਚਲਤਾ ਹੈ ਕਿ ਨਾਮਦੇਵ ਜੀ ਕਾ ਨਿਧਨ ਯਹੀਂ ਹੂਆ ਥਾ। ਮਾਲੂਮ ਹੋਤਾ ਹੈ ਉਨਕੇ ਫੂਲ ਪੰਡਰ ਪੁਰ ਲੇ ਜਾਏ ਗਏ ਥੇ। ਜਹਾਂ ਕਿ ਵਿਠੋਵਾ ਕੇ ਮੰਦਰ ਕੇ ਆਗੇ ਗਾਡ ਦੀਏ ਗਏ। (ਨਾਮਦੇਵ ਪਦਾਵਲੀ ਸਫ਼ਾ ੧੮, ਪੂਨਾ ਯੂਨੀਵਰਸਿਟੀ)

ਬਦਕਿਸਮਤੀ ਇਹ ਹੈ ਕਿ ਮਰਾਠੀ ਅਭੰਗਾਂ ਦੇ ਅੱਗੇ ਪਿੱਛੇ ਹੋਣ ਦਾ ਕੋਈ ਫਰਕ ਮੰਨਿਆਂ ਹੀ ਨਹੀਂ ਜਾਂਦਾ ਸੀ। ੧੯੯੨ ਵਿੱਚ ਮਾਧਵ ਰਾਉ ਅਪਾ ਜੀ ਦੀ ਇਕ ਪੁਸਤਕ ਛਪੀ ਤਾਂ ਵਿਦਵਾਨਾਂ ਦੀ ਚੇਤਨਤਾ ਜਾਗੀ, ਇਹ ਜਾਨਣ ਦੀ ਕਿ ਇਹ ਨਾਮਦੇਵ ਜੀ ਕੌਣ ਸਨ? ਅਤੇ ਇਹ ਜਾਨਣ ਦੀ ਆਸ਼ਾ ਵੀ, ਕਿ ਇਨ੍ਹਾਂ ਦੀ ਰਚਨਾ ਮਰਾਠੀ ਤੋਂ ਇਲਾਵਾ ਹਿੰਦੀ ਵਿੱਚ ਭੀ ਹੈ ।

ਮਰਾਠੀ ਵਿੱਚ ਪੰਝੀ ਹਜ਼ਾਰ ਦੇ ਕਰੀਬ ਮਿਲਦੇ ਅਭੰਗ, ਮਰਾਠੀ ਪਦੇ ਸਾਰੇ ਦੇ ਸਾਰੇ ਇਕੋ ਹੀ ਨਾਮਦੇਵ ਦੀ ਰਚਨਾ ਕਹੇ ਜਾਂਦੇ ਅਤੇ ਪ੍ਰਚਾਰੇ ਜਾਂਦੇ ਰਹੇ ਹਨ। ਹੁਣ ਤੱਕ ਭੀ ਸਾਰੇ ਅਭੰਗ ਨਖੇੜੇ ਨਹੀਂ ਜਾ ਸਕੇ, ਇਹ ਕੰਮ ਹੋ ਵੀ ਨਹੀਂ ਸਕਦਾ।

ਨਾਮਦੇਵ ਜੀ ਬਾਰੇ ਵਿੱਚ ਵੱਡਾ ਝਮੇਲਾ, ਨਾਮਦੇਵ ਦਾ ਗੁਰੂ ਕੌਣ ਸੀ? ਗਹਿਨੀ ਨਾਥ, ਸੋਪਨ ਦੇਵ ਜਾਂ ਗਿਆਨ ਦੇਵ ਜਾਂ ਗਿਆਨ ਦੇਵ ਦਾ ਪਿਤਾ ਖੇਚਰ ਦਾਸ? ਨਾਮਦੇਵ ਦੇ ਗੁਰੂ ਕਹੇ ਜਾਣ ਵਾਲੇ ਕਈ ਹਸਤੀਆਂ ਦੇ ਨਾਮ ਇਸ ਲਾਈਨ ਵਿੱਚ (ਪੰਜ, ਛੇ) ਮਹਾਂਪੁਰਸ਼ ਗੁਰੂ ਰੂਪ ਖੜ੍ਹੇ ਹਨ। ਉਹ ਸਾਰੀਆਂ ਕਲਪਨਾ ਇੱਕ ਦੂਜੇ ਮਤ ਨੂੰ ਕਟਦੀਆਂ ਹਨ। ਇਹ ਨਿਰਣਾਂ ਵੀ ਨਾਮਦੇਵ ਜੀ ਦੀ ਬਾਣੀ ਹੀ ਕਰਦੀ ਹੈ, ਜਿਸ ਵਿੱਚ ਉਹ ਸਤਿਗੁਰੂ ਦੀ ਪ੍ਰਾਪਤੀ ਤੇ ਉਸ ਤੋਂ ਸਤਿਨਾਮ ਦਾ ਜਾਪ ਹਾਸਲ ਹੋਇਆ ਮੰਨਦੇ ਹਨ।

ਨਾਮਦੇਵ ਜੀ ਦੀ ਭਾਸ਼ਾ ਦੀ ਪੰਜਾਬੀ ਰੰਗੀ ਸ਼ਬਦਾਵਲੀ, ਖਿਆਲਾਂ ਵਿੱਚ ਆਇਆ ਪ੍ਰੀਵਰਤਨ, ਭਾਵਾਂ ਅੰਦਰ ਆਈ ਤਬਦੀਲੀ, ਖਾਸ ਕਰ ਅੰਤ ਸਮੇਂ ਪੰਜਾਬ ਨਿਵਾਸ ਅਤੇ ਭਾਸ਼ਾ ਉਤੇ ਗੁਰਮਤਿ ਦੇ ਅਸਰ ਨੂੰ ਨਾ ਸਮਝਦਿਆਂ ਹੋਇਆ ਕੁਝ ਲੋਕ ਧੱਕੇ ਤੇ ਅਗਿਆਨਤਾ ਕਾਰਨ, ਨਾਮਦੇਵ ਜੀ ਨੂੰ ਬਾਰ੍ਹਵੀਂ ਸਦੀਂ ਵਿੱਚ ਹੋਇਆ ਮੰਨਦੇ ਹਨ, ਸੈਵ ਮਤੀ ਗਿਆਨੇਸ਼੍ਵਰੀ ਗ੍ਰੰਥ ਦੇ ਅਨੁਵਾਦਕ ਗਿਆਨੇਸ਼੍ਵਰ ਦਾ ਸਮਕਾਲੀ ਹੋਣਾ ਪ੍ਰਚਾਰੀ ਜਾ ਰਹੇ ਹਨ । ਭਾਵੇਂ ਇਸ ਨੂੰ ਕੱਟਣ ਵਾਲਾ ਭਾਰਦਵਾਜ ਜੀ ਦਾ ਮੱਤ ਨਿਸ਼ਚੇ ਹੀ ਜ਼ੋਰਦਾਰ ਹੈ ।

ਭਾਰਦਵਾਜ਼ ਜੀ ਦਾ ਕਥਨ ਹੈ ਕਿ 'ਗਿਆਨੇਸ਼੍ਵਰ ਸ਼ੈਵ ਮਤ ਧਾਰਨੀ ਸਨ, ਨਾਮਦੇਵ ਵੈਸ਼ਣਵ ਸਨ, ਜੋ ਗਿਆਨਦੇਵ ਨਾਮਦੇਵ ਦੇ ਸਮਕਾਲੀ ਸਨ, ਉਹ ਵੈਸ਼ਣਵ ਸੀ।

ਨਾਮਦੇਵ ਜੀ ਦੇ ੬੧ ਪਦੇ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਨ, ਉਨ੍ਹਾਂ ਵਿੱਚੋਂ ਮੋਈ ਗਊ ਜੀਵਾਉਣ ਵਾਲੇ ਸ਼ਬਦ ਨੂੰ: ਬਿਸਮਿਲਿ ਗਊ ਦੇਹੁ ਜੀਵਾਇ। ਨਾਤਰੁ ਗਰਦਨਿ ਮਾਰਉ ਠਾਇ'। ਕਈ ਵਿਦਵਾਨਾਂ ਨੇ ਨਾਮਦੇਵ ਦੀ ਆਪਣੀ ਰਚਨਾ ਮੰਨਣ ਤੋਂ ਹੀ ਸਿਰ ਫੇਰ ਦਿੱਤਾ ਹੈ। ਕਈ ਜ਼ਿੰਮੇਵਾਰ ਵਿਅੱਕਤੀ ਇਹ ਗੈਰ ਜ਼ਿੰਮੇਵਾਰੀ ਵਾਲੀ ਗੱਲ ਕਰਦੇ ਹਨ।

ਨਾਮਦੇਵ ਜੀ ਦੇ ਫੁਲ ਲੈਕੇ ਜਾਣ ਦੀ ਭੀ ਕਲਪਨਾ ਹੀ ਹੈ। ਨਾਮਦੇਵ ਅੰਤ ਵਿੱਚ ਪੰਡਰਪੁਰ ਦੇਵਤੇ ਦੇ ਸ਼ਰਧਾਲੂ ਹੀ ਨਹੀਂ ਰਹੇ ਸਨ। ਜਿਸ ਨਾਮਦੇਵ ਬਾਰੇ ਇਹ ਕਲਪਨਾ ਹੈ। ਉਹ ਦੂਜਿਆ ਪੰਜਾਂ ਛਿਆਂ ਨਾਮਦੇਵਾਂ ਵਿੱਚ ਕੋਈ ਹੋਰ ਹੋਣਗੇ ।

ਕੁਝ ਹੈਰਾਨੀ ਭਰੀਆਂ ਘਟਿਤ ਕਥਾਵਾਂ ਭਗਤ ਨਾਮਦੇਵ ਜੀ ਦੇ ਨਾਮ ਨਾਲ ਜੋੜੀਆਂ ਗਈਆਂ ਹਨ। ਅਖੇ! ਨਾਮਦੇਵ ਪਹਿਲਾਂ ਡਾਕੂ ਜਾਂ ਧਾੜਵੀ ਸੀ? ਜੋ ਨਾਮਦੇਵ ਬਚਪਨ ਤੋਂ ਹੀ ਠਾਕਰ ਨੂੰ ਪ੍ਰਸ਼ਾਦ ਭੇਟ ਕਰਦਾ, 'ਬੀਠਲਾ' ਦਾ ਜਾਪ ਜਪਦਾ, ਭਗਤੀ ਭਾਵਨਾ ਦੀ ਚਮਤਕਾਰੀ ਦੁਨੀਆਂ ਦੇ ਨਜ਼ਾਰੇ ਦੇਖਦਾ ਆ ਰਿਹਾ ਸੀ, ਪੰਡਰਪਰ ਮੰਦਰ ਦੀ ਹਰ ਏਕਾਦਸ਼ੀ ਨੂੰ ਬਾਰੀ ਦੇਣ (ਯਾਤਰਾ ਕਰਨ) ਕਰਕੇ ਬਾਰਕਰੀ, ਭਗਤੀ ਸ਼ਾਖ ਦੀ ਮਰਿਯਾਦਾ ਪਾਲਦਾ ਰਿਹਾ ਸੀ, ਉਹ ਡਾਕੂ ਕਿਉਂ ਤੇ ਕਿਵੇਂ ਬਣਿਆ? ਉਪਰ ਦੱਸੇ ਹੋਰਨਾਂ ਨਾਮਦੇਵਾਂ ਵਿੱਚੋਂ ਅਜੇਹਾ

ਕੋਈ ਨਾਮਦੇਵ ਹੀ ਡਾਕੂ ਹੋ ਸਕਦਾ ਹੈ।

ਭਗਤੀ ਮਤ ਦੀ ਸਰਗੁਣਧਾਰਾ ਅਤੇ ਅਵਤਾਰ ਭਗਤੀ ਦਾ ਧੁਰਾ ਮੰਨਣ ਵਾਲੇ ਲੋਕ ਹੈਰਾਨੀ ਨਾਲ ਲਿਖਦੇ ਹਨ :-

'ਨਾਮਦੇਵ ਚੰਗਾ ਭਲਾ, ਬੀਠਲ ਜਪਦਾ, ਮੰਦਰ ਦੀਆਂ ਬਾਰੀਆਂ ਭਰਦਾ, ਇਕਾਦਸ਼ੀ ਦਾ ਬਰਤ ਰਖਤਾਂ, ਨਿਰਗੁਣਵਾਦੀ ਕਿਵੇਂ ਬਣ ਗਿਆ? (ਹਿੰਦੀ ਸਾਹਿਤ ਦਾ ਇਤਿਹਾਸ ਸਫ਼ਾ ੬੯, ਸ਼ੁਕਲਾ ਜੀ)

ਇਨ੍ਹਾਂ ਸੁਆਲਾਂ ਅਤੇ ਨਾਮਦੇਵ ਦੇ ਵਿਕਾਸ ਦੀ ਯਾਤਰਾ ਦੇ ਜਵਾਬ ਲੱਭਦਿਆਂ ਨਾਮਦੇਵ ਜੀ ਦੀ ਇੱਕ ਵਿਕਸਤ, ਵਿਲੱਖਣ ਅਤੇ ਤੇਜਸਵੀ ਸਖਸ਼ੀਅਤ ਦੇ ਦਰਸ਼ਨ ਹੁੰਦੇ ਹਨ, ਜਿਨ੍ਹਾਂ ਨੇ ਇਲਾਕਾਈ ਅਤੇ ਸਮਾਜਕ ਹੱਦਾਂ ਟੱਪਕੇ ਪੰਜਾਬ ਵਾਸੀ ਬਣਨਾ ਪ੍ਰਵਾਨ ਕੀਤਾ।

ਨਾਮਦੇਵ ਜੀ ਦੀ ਗਊ ਜੀਵਾਉਣ ਵਾਲੀ ਵਾਰਤਾ ਵਧੇਰੇ ਚਰਚਿਤ ਹੈ। ਇਹ ਘਟਨਾ ਕਈ ਪੱਖਾਂ ਤੋਂ ਬਹਿਸ ਦਾ ਵਿਸ਼ਾ ਬਣੀ ਆਈ ਹੈ। ਨਾਮਦੇਵ ਜੀ ਨੂੰ ਗਿਆਨੇਸ਼ੂਰ ਦਾ ਸਮਕਾਲੀ ਬਾਰ੍ਹਵੀਂ ਸਦੀ ਵਿਚ ਹੋਇਆ ਮੰਨਣ ਵਾਲਿਆਂ ਦੇ ਗਊ ਜੀਵਾਉਣ ਵਾਲਾ ਪ੍ਰਸੰਗ ਗਲੇ ਵਿੱਚੋਂ ਹੀ ਨਹੀਂ ਲੰਘਦਾ। ਇਸ ਲਈ ਨਹੀਂ ਕਿ ਚਮਤਕਾਰੀ ਹੈ, ਬਲਕਿ ਇਸ ਦੇ ਕਈ ਇਤਿਹਾਸਕ ਕੰਡੇ ਵਧੇਰੇ ਚੁਭਦੇ ਹਨ। ਨਾਮਦੇਵ ਜੀ ਨੂੰ ਬਾਰ੍ਹਵੀ ਸਦੀ ਦਾ ਸਮਾਂ ਸਿੱਧ ਕਰਨ ਲਈ ਇਹ ਪਦਾ ਇੱਕ ਵੱਡਾ ਪਹਾੜ ਬਣ ਕੇ ਰਾਹ ਵਿੱਚ ਆ ਖੜ੍ਹਦਾ ਹੈ। ਕਿਹਾ ਜਾਂਦਾ ਹੈ ਉਸ ਵੇਲੇ ਮੁਸਲਮਾਨ ਰਾਜ ਪ੍ਰਬੰਧ ਦੱਖਣ ਵਿੱਚ ਪੁੱਜਿਆ ਹੀ ਨਹੀਂ ਸੀ। ਨਾਮਦੇਵ ਜੀ, ਜੇ ਪਹਿਲਾਂ ਬਾਰ੍ਹਵੀਂ ਸਦੀ ਵਿੱਚ ਹੋਏ ਸਨ, ਫਿਰ ਉਨ੍ਹਾਂ ਨੂੰ ਕਿਸ ਮੁਸਲਮਾਨ ਸੁਲਤਾਨ ਨੇ ਗਊ ਜੀਵਾਉਣ ਲਈ ਸਤਾਇਆ ਸੀ? ਘਟਨਾ ਸਿਕੰਦਰ ਲੋਧੀ ਵੇਲੇ ਦੀ ਹੈ। ਦਿੱਲੀ ਵਿਚ ਵਰਤੀ ਹੈ। ਭਗਤਮਾਲ ਅਤੇ ਹੋਰ ਅਗਸਤ ਸੰਘਤਾ ਜਿਹੇ ਗ੍ਰੰਥਾਂ ਤੋਂ ਪਤਾ ਚਲਦਾ ਹੈ। 'ਭਗਤ ਵਿਜਯ' ਮਰਾਠੀ ਗ੍ਰੰਥ ਭੀ ਇਸ ਘਟਨਾ ਨੂੰ ਹਸਤਨਾ ਪੁਰ (ਦਿੱਲੀ) ਵਰਤੀ ਲਿਖਦਾ ਹੈ*। ਕਿਉਂ ਕਿ ਸਿਕੰਦਰ ਲੋਧੀ ਦਾ ਸਮਾਂ ਪੰਦਰ੍ਹਵੀਂ ਸਦੀ ਬ੍ਰਿਕਮੀ ਦਾ ਹੈ? ਇਸ ਲਈ ਨਾਮਦੇਵ ਨੂੰ ਅਗੇ ਖਿੱਚਣ ਵਾਲੇ ਇਸ ਸ਼ਬਦ ਨੂੰ ਸ਼ੱਕੀ ਬਣਾ ਦਿੰਦੇ ਹਨ। 'ਬਾਦ ਮੇਂ ਕਿਸੀ ਦਾ ਰਚਾ ਹੂਆ ਲਗਤਾ ਹੈ ':- ਆਖਕੇ ਖਹਿੜਾ ਛੁਡਾਉਂਦੇ ਹਨ।

ਕੁਝ ਵਿਦਵਾਨਾਂ ਨੇ ਕਲਪਨਾ ਕੀਤੀ ਹੈ, ਮਹਾਂਰਾਸ਼ਟਰ ਦੇਸ਼ ਵਿੱਚ ਮੁਸਲਮਾਨ ਪਹਿਲਾਂ ਸਮੁੰਦਰੀ ਤੱਟ ਦੇ ਇਲਾਕਿਆਂ ਵਿੱਚ ਆ ਵਸੇ ਸਨ, ਨਾਮਦੇਵ ਜੀ ਨਾਲ ਇਹ ਘਟਨਾ ਕਿਤੇ ਓਧਰੇ ਹੀ ਵਰਤੀ ਹੋਵੇਗੀ। ਜੀ.ਬੀ. ਸਿੰਘ ਨੇ ਕੁੱਝ ਮਰਾਠੀ ਲਿਖਤਾਂ ਦੇ ਅਧਾਰ ਉੱਤੇ ਇਸੇ ਤਰ੍ਹਾਂ ਦੀ ਹੀ ਗੱਲ ਕੀਤੀ ਹੈ। (ਨਾਮਦੇਵ ਟ੍ਰੈਕਟ ਅੰਕ ੩ ਸਫ਼ਾ ਪ੩ ਖ਼ਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ)

ਦੂਜੀ ਕਲਪਨਾ ਕੀਤੀ ਜਾਂਦੀ ਹੈ ਨਾਮਦੇਵ ਜੀ ਦੀ ਪਿਤਰੀ ਭੂਮੀ ਮਹਾਂਰਾਸ਼ਟਰ ਦੇ ਨਾਲ ਲੱਗਦੇ ਬਿਦਰ ਰਾਜ ਦੇ ਨੇੜੇ ਸੀ, ਬਿਦਰ ਕਿਸੇ ਵੇਲੇ ਵੱਡੀ ਮੁਸਲਮਾਨ (ਬ੍ਰਹਮਣੀ

---

*ਭਗਤ ਵਿਜਯ' ਗ੍ਰੰਥ ਦਾ ਲੇਖ ਹੇਠ ਲਿਖੇ ਅਨੁਸਾਰ ਹੈ :-

*ਤੋਂ ਹਸਤਨਾਪੁਰ ਅਕਸਮਾਤ । ਤੀਰਥੈ ਕੀਰਤ ਪਾਤਲੇ ।੬੨।*
*ਰਾਜਾ ਅੰਤਰੀ ਕ੍ਰੋਧਵਾਲਾ । ੬੮, ਜੈਸਾਂਉਦਯਾਸੀ ਯੇਤਾ ਰੋਹਣੀ ਬਰ ।*
*ਤਵੀ ਰਾਜਯਾਚੇ ਅੰਵਹ ਰਾਣੀ ਕਰਣੀ । ਦ੍ਵੈਸ਼ ਬਹੁਤ ਉਪਜਲਾ ।੧੭੦।*
*ਮਨੀ ਜਲਪਤੀ ਉਗੋਚ ਤਸਕਰ । ਕੀ ਦ੍ਰਿਸ਼ਾ ਦੇਖਤਾ ਸਹਿਸਕਰੇ ।*
*ਯੇਨ ਉਠ ਵਿਸੀਲ ਯੋਥ । ਤਰੀ ਤੁਝੇ ਗਾਯਨ ਮਾਨੂ ਸਤਯਾ । ਨਾਹੀ ਤਰੀ ਤੁਜਹੀ ਯੇਥ।*
*ਆਪਲੇ ਹਾਤੇ ਬਧੀਨ (੭੨) ਏਸੇ ਬੋਲਿਆਂ ਦੁਰਾਚਾਰੀ। ਚਿੰਤ ਕ੍ਰਾਂਤ ਨਚੀਰੀ (ਸਫ਼ਾ ੧੩੩)*

ਨਾਮ ਦੀ ਸਲਤਨਤ) ਦਾ ਗੜ੍ਹ ਸੀ। ਕਹਿੰਦੇ ਹਨ ਉਥੋਂ ਦੇ ਕਿਸੇ ਮੁਸਲਮਾਨ ਬਾਦਸ਼ਾਹ ਨੇ, ਨਾਮਦੇਵ ਨੂੰ ਫੜਿਆ ਤੇ ਕਿਹਾ 'ਜੇ ਜਿਉਂਦਾ ਰਹਿਣਾ ਹੈ ਤਾਂ ਗਊ ਜਿੰਦਾ ਕਰੋ' ਇਹ ਮੱਤ, ਮਰਹੱਟੀ ਨਾਮਦੇਵ ਚਰਿਤ੍ਰ ਗ੍ਰੰਥ ਦਾ ਭੀ ਹੈ।

ਇੱਕ ਹੋਰ ਮੱਤ ਹੈ, 'ਪੰਜਾਬ ਦੇ ਮੁਸਲਮ ਬਾਦਸ਼ਾਹ ਫਿਰੋਜ਼ਸ਼ਾਹ ਤੁਗਲਕ ਸਮੇਂ ਇਹ ਘਟਨਾ ਵਰਤੀ ਜਿਸ ਕਾਰਨ ਅੱਗੇ ਚੱਲਕੇ ਸਯਦਬੰਸ ਦੇ ਅੰਤਮ ਸਮਰਾਟ ਨੇ ਘੁਮਾਣ ਪਿੰਡ ਦੀ ਜ਼ਮੀਨ ਨਾਮਦੇਵ ਜੀ ਦੀ ਭੇਟਾ ਕੀਤੀ। (ਨਾਮਦੇਵ ਹਿੰਦੀ ਪਦਾਵਲੀ ਪੂਨਾ, ਸਫ਼ਾ ੨੯)

ਇੱਕ ਹੋਰ ਮੱਤ ਘੜਿਆ ਗਿਆ ਹੈ, ਇਹ ਪਦਾ-ਕੁਝ ਲੇਖਕਾਂ ਦੇ ਕਹਿਣ ਮੁਤਾਬਕ, ਕਿਸੇ ਦਾ ਪਿਛੋਂ ਰਚਿਆ ਹੋਇਆ ਹੈ ਨਾਮਦੇਵ ਜੀ ਦੀ ਰਚਨਾ ਹੀ ਨਹੀਂ ।

ਇਕੱਲੀ ਏਹੋ ਗੱਲ ਨਹੀਂ ਨਾਮਦੇਵ ਜੀ ਦੀ ਸਾਰੀ ਬਾਣੀ ਉਨ੍ਹਾਂ ਦੀ ਹੋਣ ਤੋਂ ਹੀ ਕਈ ਲਿਖਾਰੀ ਸਿਰ ਫੇਰ ਰਹੇ ਹਨ।

'ਗੁਰੂ ਗ੍ਰੰਥ ਸਾਹਿਬ ਵਿੱਚ ਸੰਕਲਿਤ ਸਾਰੀ ਬਾਣੀ ਨਾਮਦੇਵ ਜੀ ਦੀ ਆਪਣੀ ਰਚਨਾ ਨਹੀਂ, ਉਨ੍ਹਾਂ ਦੇ ਕਿਸੇ ਸ਼ਿਸ਼ ਦੀ ਰਚਨਾ ਹੈ, ਜਿਸ ਨੂੰ ਪਿਛੋਂ ਰਚਕੇ ਨਾਮਦੇਵ ਜੀ ਦੇ ਨਾਮ ਹੇਠਾਂ ਪ੍ਰਸਿੱਧ ਕੀਤਾ ਗਿਆ। ਪੰਜਾਬ ਹਾਈਕੋਰਟ ਦੇ (ਰੀਟਾਇਰਡ) ਜਸਟਿਸ ਭਿਡੇ ਨੇ, ਜੋ ਮਹਾਰਾਸ਼ਟਰੀਅਨ ਸਨ, ਇਸ ਕਿਸਮ ਦਾ ਮੱਤ ੩੦-੧੨-੪੮ ਟ੍ਰਿਬਿਊਨ ਵਿੱਚ ਇੱਕ ਲੇਖ ਰਾਹੀਂ ਪ੍ਰਗਟ ਕੀਤਾ ਸੀ।

ਇੱਕ ਮੱਤ ਹੈ: ਨਾਮਦੇਵ ਨਾਲ ਗਊ ਜੀਵਾਲਣ ਵਾਲੀ ਘਟਨਾ ਦਿੱਲੀ ਵਿੱਚ ਹੀ ਹੋਈ। ਉਸ ਵੇਲੇ ਦਿੱਲੀ ਦਾ ਸੁਲਤਾਨ ਫਿਰੋਜ਼ਸ਼ਾਹ ਖਿਲਜੀ ਸੀ। ਨਾਲ ਹੀ ਕਿਹਾ ਜਾਂਦਾ ਹੈ ਇਹ ਫਿਰੋਜ਼ਸ਼ਾਹ ਬ੍ਰਹਮਣੀ ਬਿਦਰ ਵਾਲਾ ਵੀ ਹੋ ਸਕਦਾ ਹੈ* । ਏਨ੍ਹਾਂ ਸਭਨਾਂ ਭੁਲੇਖਿਆਂ ਦਾ ਨਿਰਣੈ ਨਾਮਦੇਵ ਦੀ ਬਾਣੀ, ਵਿੱਚ ਆਏ ਪ੍ਰਸੰਗਾਂ ਤੋਂ ਹੁੰਦਾ ਹੈ। ਨਾਮਦੇਵ ਦੀ ਭਾਸ਼ਾ ਅਤੇ ਮਹੱਤਵ, ਨਾਮਦੇਵ ਦਾ ਆਤਮ-ਵਿਕਾਸ ਦੇ ਪੜਾਵਾਂ ਉਤੋਂ ਗੁਜ਼ਰਨ ਦੇ ਪੈਰ ਚਿੰਨ੍ਹਾਂ ਦੀ ਸੋਧ ਕਈ ਪੁਰਾਣੇ ਸਬੰਧਤ ਗ੍ਰੰਥਾਂ ਤੋਂ ਮਿਲਦੀ ਹੈ।

ਨਾਮਦੇਵ ਜੀ ਬਾਰੇ ਇੱਕ ਪੁਸਤਕ ਹੈ, -'ਮਰਾਠੀ ਸੰਤੋਂ ਕੀ ਹਿੰਦੀ ਵਾਣੀ' ਇਸ ਵਿੱਚ ਜਿੱਥੇ ਨਾਮਦੇਵ ਜੀ ਦਾ ਜ਼ਿਕਰ ਚਲਦਾ ਹੈ ਉਸ ਥਾਂ ਸਿਰਲੇਖ ਹੈ :-

'ਅਨੇਕਾਂ ਨਾਮਦੇਵ' ਬਿਨਯਮੋਹਨ ਸ਼ਰਮਾ ਦੀ 'ਹਿੰਦੀ ਕੋ ਮਰਾਠੀ ਸੰਤੋਂ ਕੀ ਦੇਨ' ਖੋਜ

---

* 'ਬਿਦਰ' ਦਖਣ ਹੁਣ ਕਰਨਾਟਕ ਦੇ ਮੁਸਲਮਾਨੀ ਰਾਜ ਦੀ ਬ੍ਰਹਮਣੀ ਸਲਤਨਤ ਦੇ ਨਾਮ ਤੇ ਜੋ ਪ੍ਰਭਾਵ ਮਿਲਦਾ ਹੈ, ਉਸ ਤੋਂ ਸਭ ਕੁਝ ਪੁੱਠੇ ਅਰਥਾਂ ਵਿੱਚ ਪਲਟ ਜਾਂਦਾ ਹੈ। ਇਸ ਨਾਮਕਰਣ ਦਾ ਪਿਛੋਕੜ ਇਕ ਅਨੋਖੀ ਕਹਾਣੀ ਨਾਲ ਜੁੜਿਆ ਹੋਇਆ ਹੈ। ਕਥਾ ਸੁਣਾਈ ਜਾਂਦੀ ਹੈ, (ਜੋ ਉਥੋਂ ਦੇ ਗਾਈਡ ਨੇ ਮੈਨੂੰ ਸੁਣਾਈ ਸੀ) ਇਕ ਬ੍ਰਹਮਣ ਨੂੰ ਖੇਤ ਵਿੱਚ ਹਲ ਚਲਾਉਂਦਿਆਂ ਧਰਤੀ ਵਿਚੋਂ ਦਬਿਆ ਧਨ ਪ੍ਰਾਪਤ ਹੋਇਆ। ਉਸ ਨੇ ਸਰਕਾਰ ਦੇ ਡਰ ਜਾਂ ਰਾਜ ਭਗਤੀ ਕਾਰਨ, ਬਿਦਰ ਦੇ ਮੁਸਲਮਾਨ ਬਾਦਸ਼ਾਹ ਨੂੰ ਜਾਕੇ ਕਿਹਾ, ਇਹ ਸਾਰੀ ਰਾਜੇ ਦੀ ਧਰਤੀ ਹੈ ਤੇ ਓਸੇ ਦਾ ਇਹ ਧਨ ਹੈ। ਰਾਜੇ ਹੇ ਕਿਹਾ, 'ਧਨ ਤੈਨੂੰ ਲੱਭਿਆ ਹੈ ਤੇਰਾ ਹੈ। ਅੰਤ ਨੂੰ ਸਾਰਾ ਧਨ ਬ੍ਰਹਮਣ ਨੇ ਰਾਜੇ ਨੂੰ ਦੇ ਦਿਤਾ। ਰਾਜੇ ਨੇ ਐਲਾਨ ਕੀਤਾ ਕਿ ਅੱਗੋਂ ਤੋਂ ਇਸ ਬ੍ਰਹਿਮਨ ਦੇ 'ਸ਼ੁਭਕੰਮ' ਦੀ ਯਾਦ ਵਿਚ, ਇਸ ਰਾਜ ਨੂੰ 'ਬ੍ਰਹਮਣੀ ਸਲਤਨਤ' ਜਾਂ 'ਬ੍ਰਹਮਣੀ ਰਾਜ' ਕਿਹਾ ਜਾਇਆ ਕਰੇਗਾ। ਆਖਣ ਨੂੰ ਇਹ ਬ੍ਰਾਹਮਣੀ ਸਲਤਨਤ ਸੀ, ਅਮਲੀ ਰੂਪ ਵਿਚ ਬ੍ਰਹਮਣਾਂ ਅਤੇ ਹਿੰਦੂਆਂ ਦੀ ਸਖਤ ਘਾਤਕ ਸੀ ਜਿਸ ਦੇ ਸੁਲਤਾਨਾਂ ਨੇ ਬ੍ਰਹਮਣਾਂ ਅਤੇ ਹਿੰਦੂਆਂ ਉਤੇ ਅਣਗਿਣਤ ਜ਼ੁਲਮ ਕੀਤੇ।

ਪੁਸਤਕ ਵਿੱਚ ਕਈ ਨਾਮਦੇਵ ਪਹਿਲਾਂ ਹੋਏ ਦੱਸੇ ਗਏ ਹਨ। (ਸਫਾ ੧੦੧)

'ਪ੍ਰਾਚੀਨ ਮਰਾਠੀ ਸੰਤ ਕਵੀ' (ਸਫਾ ੧੦੫, ਖੰਡ ਪਹਿਲਾ ਅਨੁਸਾਰ ਨਾਮਦੇਵ ਛੇ ਹੋਏ ਹਨ। ਜਿਨ੍ਹਾਂ ਦੇ ਰਚੇ ਹੋਏ ਮਰਾਠੀ ਵਿਚ ਭਜਨ (ਅਭੰਗ) ਗਾਏ ਜਾਂਦੇ ਹਨ। 'ਹਿੰਦੀ ਨਿਰਗੁਣ ਕਾਵਯ, ਕਾ ਪ੍ਰਾਰੰਭ ਔਰ ਨਾਮਦੇਵ ਕੀ ਹਿੰਦੀ ਕਵਿਤਾ'। ਡਾ. ਸੰ. ਕੇ. ਅੜੇਕਰ ਦਾ ਪੀ. ਐਚ. ਡੀ. ਦਾ ਖੋਜ ਨਿਬੰਧ ਹੈ। ਇਸ ਖੋਜ ਭਰੇ ਗ੍ਰੰਥ ਵਿੱਚ ਛੇ ਨਾਮਦੇਵ ਹੋਣ ਦੀ ਪੁਸ਼ਟੀ ਵੇਰਵੇ ਦੇ ਕੇ ਇਸ ਤਰ੍ਹਾਂ ਖੁਲ੍ਹੀ ਚਰਚਾ ਰਾਹੀਂ ਕੀਤੀ ਗਈ ਹੈ :-

੧. ਪਹਿਲਾਂ ਨਾਮਦੇਵ ਨੂੰ ਗਿਆਨੇਸ੍ਵਰ ਦਾ ਸਮਕਾਲੀ ਦੱਸਿਆ ਹੈ। 'ਵੇਹ ਕੁਛ ਅਭੰਗੋਂ ਮੇਂ ਅਪਨੇ ਨਾਮ ਕਾ ਉਲੇਖ ਕੇਵਲ 'ਨਾਮਾ' ਸ਼ਬਦ ਸੇ ਕਰਤੇ ਹੈਂ। ਕੁਝ ਅੰਭਗੇ ਮੇ ਅਪਨੇ ਨਾਮ ਕਾ ਉਲੇਖ 'ਵਿਸਹਾਰ ਨਾਮਾ' ਸ਼ਬਦ ਸੇ ਕਰਤੇ ਹੈਂ ਤਥਾ 'ਵਿਸ਼ਣੂਦਾਸ ਨਾਮਾ' ਆਦਿ ਮੁਦ੍ਰਾਯੋਂ ਦ੍ਵਾਰਾ ਅਪਨਾ ਪ੍ਰੀਚਯ ਦੇਤੇ ਹੈਂ'।

੨. ਦੂਜਾ ਵਿਸ਼ਣੂ ਦਾਸ ਨਾਮਾ, 'ਨਾਮਦੇਵ ਕੇ ਮਰਾਠੀ ਅਭੰਗ ਤਥਾ ਹਿੰਦੀ ਪਦੋਂ ਮੇਂ ਵਿਸ਼ਣੂ ਦਾਸ ਨਾਮਾ ਕਾ ਨਾਮ, ਬਾਰ ਬਾਰ ਆਇਆ ਹੈ। ਉਨ ਕਾ ਕਾਲ ੧੫੮੦-੧੬੩੩ ਕੇ ਮਧਯ ਹੈ। ਦੋਨੋਂ ਮੇਂ ਢਾਈ ਸੌ ਵਰਸ਼ ਕਾ ਅੰਤਰ ਹੈ।

੩. ਤੀਜਾ ਨਾਮਾ ਪਾਠਕ: 'ਸੰਤ ਇਕਾ ਨਾਥ ਕ੍ਰਿਤ ਸੰਤ ਮਾਲਾ ਵਿਚ ਇਸ ਨਾਮੇ ਦਾ ਉਲੇਖ ਆਉਂਦਾ ਹੈ ।

੪. ਨਾਮਦੇਵ ਸਿੰਪੀ 'ਮਹਾਨ ਭਾਵੀ ਪੰਥੀ ਏਕ ਅਨਯ ਵਿਅਕਤੀ ਨਾਮਦੇਵ ਭੀ ਪ੍ਰਸਿੱਧ ਹੈ। ਜਿਸ ਦਾ ਉਲੇਖ ਮਹਾਨ ਭਾਵ ਪੰਥੀ ਗਿਆਨੇਸ੍ਵਰ ਕਾਲ ਕਾ ਮਾਨਤੇ ਹੈਂ। ਆਪਣੇ ਆਪ ਕੋ ਵਿਸ਼ਨੂੰਦਾਸ ਨਾਮਾ ਜੀ ਲਿਖਤੇ ਹੈਂ ।

(ਨੋਟ: ਗਿਆਨ ਦੇਵ ਅਤੇ ਗਿਅਨੇਸ੍ਵਰ ਨੂੰ ਇੱਕ ਮੰਨਣ ਵਾਲਿਆਂ ਦਾ ਹੀ ਇਹ ਮਤ ਹੋ ਸਕਦਾ ਹੈ। ਅਸਲ ਵਿੱਚ ਇਹੋ ਹੀ ਉਹ ਨਾਮਦੇਵ ਹਨ ਜਿੰਨ੍ਹਾਂ ਨੂੰ ਪਛਾਨਣਾ ਹੈ।

੫. ਨਾਮਦੇਵ ਮਹਾਨਭਾਵ ਪੰਥੀ ਏਕ ਔਰ ਨਾਮਦੇਵ ਭੀ ਪ੍ਰਸਿੱਧ ਹੈ, ਜਿਸਕਾ ਉਲੇਖ ਮਹਾਨ ਭਾਵ ਪੰਥ ਕੇ ਪ੍ਰਸਿਧ ਗ੍ਰੰਥ, 'ਬਿਠੁਲ ਬੀਰੂ ਕਥਨ' ਨਾਮ ਪ੍ਰਕਰਣ ਮੇ ਆਤਾ ਹੈ। ਯਹਿ ਕੋਲੀ (ਮਛੂਆਂ ਜਾਤੀ ਕਾ ਥਾ)

੬. ਬਾਲਕ੍ਰੀੜਾ ਕਰਤਾ ਨਾਮਦੇਵ, ਇਸ ਕੇ ਬਾਲ ਲੀਲਾ ਕੇ ਅਭੰਗ ਬਹੁਤ ਹੀ ਮਧੁਰ ਹੈਂ ਕਿੰਤੂ ਇਨ ਅਭੰਗੋਂ ਕੀ ਭਾਸ਼ਾ ਅਵ੍ਰਾਚੀਨ ਪ੍ਰਤੀਤ ਹੋਤੀ ਹੈ। ਉਸਨੇ ਆਪਨੇ ਏਕ ਅਭੰਗ ਮੇਂ ਵਿਸੋਵਾ ਖੇਚਰ ਕਾ ਉਲੇਖ ਕੀਆ ਹੈ ।

ਏਕ ਔਰ ਨਾਮਦੇਵ ਕਾ ਉਲੇਖ 'ਮਹਾਂ ਕਾਵਤੀ ਕੀ ਬਖਰ' ਮੇਂ ਪਾਯਾ ਜਾਤਾ ਹੈ। ਇਸ ਕੇ ਅਤਰਿਕਤ ਮਾਰਵਾੜ ਮੇਂ ਭੀ ਕਿਸੀ ਏਕ ਸੰਤ ਕਾ ਹੋਣਾ ਬਤਲਾਯਾ ਜਾਤਾ ਹੈ। (ਸਫ਼ਾ ੫੯, ਨਾਮਦੇਵ ਕੀ ਹਿੰਦੀ ਕਵਿਤਾ, ਅਤੇ ਨਾਮਦੇਵ ਮਹਾਰਾਜ ਤਾਚੇ ਸਮਕਾਲੀਨ ਸੰਤ, ਸਫ਼ਾ ੧੧)

ਅਸੀਂ ਏਨ੍ਹਾਂ ਛੇ ਸੱਤ ਬਲਕਿ ਅੱਠ ਨਾਮਦੇਵਾਂ ਵਿੱਚੋਂ ਉਸ ਨਾਮਦੇਵ ਦੀ ਪਛਾਣ ਕਰਨੀ ਹੈ, ਜਿਸ ਨਾਮਦੇਵ ਦੀ ਗੁਰੂ ਗ੍ਰੰਥ ਸਾਹਿਬ ਵਿੱਚ ਬਾਣੀ ਹੈ, ਉਹ ਨਾਮਦੇਵ ਜੀ ਕੇਹੜੇ ਸਨ? 'ਸਕਲ ਸੰਤ ਗਾਥਾ' ਗ੍ਰੰਥ ਵਿਚ ਨਾਮਦੇਵ ਛਾਪ ਹੇਠਾਂ ਪੰਝੀ ਹਜ਼ਾਰ ਅਭੰਗ ਦੱਸੇ ਹੋਏ ਹਨ। ਇੰਨ੍ਹਾਂ ਵਿਚ, ਪੰਜ ਸੌ, ਵੱਧ ਤੋਂ ਵੱਧ ਛੇ ਸੌ ਅਭੰਗ ਹੀ ਉਸ ਅਸਲ ਨਾਮਦੇਵ ਦੇ ਮੰਨੇ ਜਾਂਦੇ ਹਨ, ਜੋ ਸਿੰਪੀ ਸੀ, ਜਿਸ ਨਾਲ ਚਮਤਕਾਰ ਜੁੜੇ ਹੋਏ ਹਨ। ਕਈ ਨਾਮਦੇਵ ਹੋਣ ਕਾਰਨ ਇੱਕ ਦੂਜੇ

ਨਾਲ ਪ੍ਰਸੰਗ ਅਤੇ ਰਚਨਾ ਮੇਲਣ ਦੀ ਖਿਚਾਖਿਚੀ ਖੋਜੀਆਂ ਵਿੱਚ ਚਲਦੀ ਆ ਰਹੀ ਹੈ।

ਬਿਨੈਮੋਹਨ ਸ਼ਰਮਾ ਲਿਖਦੇ ਹਨ, 'ਸ੍ਰੀ ਚਾਚੇਕਰ ਨੇ ਇਕ ਮਹਾਨ ਭਾਵੀ ਨਾਮਦੇਵ ਕੋ ਭੀ ਖੀਚਤਾਨ ਕਰ, ਨਾਮਦੇਵ ਸਿੰਪੀ ਕੇ ਸਾਥ ਜੋੜ ਦੀਆ ਹੈ। ਨਾਮਦੇਵ ਕਾਲੀਨ ਏਕ ਮਹਾਨ ਭਾਵੀ ਨਾਮਦੇਵ ਔਰ ਹੈਂ, ਵਹਿ ਭੀ ਆਪਣੇ ਕੋ ਵਿਸ਼ਨੂੰ ਦਾਸ ਨਾਮਾ ਕਹਤੇ ਹੈਂ (ਸਫ਼ਾ ੧੦੨) ਮਰਾਠੀ ਸੰਤੋ ਕੀ ਹਿੰਦੀ ਦੇਨ)

ਅੜੇਕਰ ਦੇ ਗ੍ਰੰਥ ਦੇ (ਸਫ਼ਾ ੫੬) ਲੇਖਕ ਨੇ ਸੰਖੇਪ ਵਿੱਚ ਇਸ ਬਹਿਸ ਨੂੰ ਸਮੋਂਦਿਆਂ ਇੰਨਾਂ ਲਫਜ਼ਾ ਵਿੱਚ ਸਾਰ ਕੱਢਿਆ ਹੈ :-

'ਮਹਾਂਰਾਸ਼ਟਰ ਕੇ ਕੁਛ ਵਿਵੇਚਕੋਂ ਕਾ ਯਹਿ ਅਨੁਮਾਨ ਹੈ:- ਗੁਰੂ ਗ੍ਰੰਥ ਸਾਹਿਬ ਕੇ ਪਦੋਂ ਕੇ ਰਚਯਤਾ ਮਹਾਂਰਾਸ਼ਟਰ ਕੇ ਨਾਮਦੇਵ ਨਹੀਂ ਇਨ ਕਾ ਮਹਾਂਰਾਸ਼ਟਰੀਅਨ (ਗਿਆਨੇਸ੍ਵਰ) ਕਾਲੀਨ ਨਾਮਦੇਵ ਸੇ ਕੋਈ ਸਬੰਧ ਨਹੀਂ ਹੈ। ਵਹ ਨਾਮਦੇਵ ਕੀ ਪੰਜਾਬ ਯਾਤਰਾ ਸਮਯ ਉਨ ਕਾ ਕੋਈ ਸ਼ਿਸ਼ ਰਹਾ ਹੋਗਾ ਜਿਸ ਨੇ ਬਾਦ ਮੇਂ ਆਪਣੇ ਗੁਰੂ ਕਾ ਨਾਮ ਧਾਰਨ ਕਰ ਯਹਿ ਪਦ ਹਿੰਦੀ ਮੇ ਰਚੇ ਹੋਂਗੇ ।

ਇਸ ਕਿਸਮ ਦੀਆਂ ਸਭਨਾ ਕਲਪਨਾ ਬਾਰੇ ਬਿਨੈਮੋਹਨ ਸ਼ਰਮਾਂ ਨੇ 'ਹਿੰਦੀ ਕੋ ਮਰਾਠੀ ਸੰਤੋਂ ਕੀ ਦੇਨ' ਵਿੱਚ ਚਰਚਾ ਕਰਦਿਆਂ ਇਸ ਗਲਤ ਮਾਨਤਾ ਨੂੰ ਰੱਦ ਕੀਤਾ ਹੈ । ਬਿਨੈਮੋਹਨ ਜੀ ਨੇ ਪ੍ਰਮਾਣ ਪੇਸ਼ ਕੀਤੇ ਹਨ :-

੧. ਬਿਠਲ ਕੋ ਦੂਧ ਪਿਲਾਨੇ ਕੀ ਘਟਨਾ, ਮ੍ਰਿਤੂ ਗਾਏ ਜਿਵਾਨੇ ਕਾ ਪ੍ਰਸੰਗ, ਮੰਦਰ ਕੇ ਦਵਾਰ ਫਿਰਨੇ ਆਦਿ ਕੀ ਘਟਨਾਏਂ ਮਰਾਠੀ ਔਰ ਹਿੰਦੀ ਅਭੰਗੋ ਮੇਂ ਸਮਾਨ ਰੂਪ ਸੇ ਵਰਣਤ ਹੈ।

੨. ਮਰਾਠੀ ਔਰ ਹਿੰਦੀ ਪਦੋਂ ਮੇ 'ਬਿਠਲ' ਸ਼ਬਦ ਕਾ ਸਮਾਨ ਪ੍ਰਯੋਗ ਹੂਆ ਹੈਂ'। 'ਹਰਿ ਗੋਬਿੰਦ' 'ਕੇਸਵਾ' 'ਮਾਧਵੇ' 'ਰਾਮ', ਅਦਿਕ ਸ਼ਬਦ ਸਮਾਨ ਰੂਪ ਮੇਂ ਪ੍ਰਯੋਗ ਹੂਏ ਹੈਂ'। ਮਰਾਠੀ ਔਰ ਹਿੰਦੀ ਪਦੋਂ ਕੀ ਭਾਵਧਾਰਾ ਮੇਂ ਭੀ ਸਮਾਨਤਾ ਹੈ'। (ਸਫ਼ਾ ੧੦੩)

ਇਸ ਕਥਨ ਦੀ ਪੁਸ਼ਟੀ ਵਿੱਚ ਉਨ੍ਹਾਂ ਨੇ ਕਈ ਅਜੇਹੇ 'ਵਾਕ' ਅਤੇ ਪਦੇ ਦਿੱਤੇ ਹਨ, ਜਿਨ੍ਹਾਂ ਵਿੱਚ, 'ਰਾਮ ਕਹਿਤ ਜਨ ਕਸ ਨ ਤਰੇ'। 'ਕਉਨ ਕੋ ਕਲੰਕ ਰਹਿਉ ਰਾਮ ਨਾਮ ਲੇਤ ਹੀ'। ਏਨ੍ਹਾਂ ਤੁਕਾਂ ਤੇ ਅਜੇਹੇ ਪਦਿਆਂ ਦੇ ਟਕਰਾਵੇਂ ਰੂਪ ਮਰਾਠੀ ਵਿਚ ਮਿਲਦੇ ਅਭੰਗ ਭੀ ਦਿਖਾਏ ਗਏ ਹਨ ।

ਗਿਆਨੇਸ਼੍ਵਰ ਸਮੇਂ ਦੇ ਨਾਮਦੇਵ ਨੂੰ ਮਰਾਠੀ ਗ੍ਰੰਥ ਲੇਖਕਾਂ ਨੇ ਬ੍ਰਹਮਣ ਜਾਤੀ ਦਾ ਮੰਨਿਆਂ ਹੈ। ਦੂਜਾ, ਨਾਮਾ ਛਤ੍ਰੀ, ਤੀਜਾ ਮਾਛੀ ਦਸਿਆ ਹੈ। (ਸਫਾ ੪੯ ਉਪਰੋਕਤ ਗ੍ਰੰਥ) ਵਿਦਵਾਨ ਭਾਰਦਵਾਜ ਨੇ ਨਾਮਦੇਵ ਜੀ ਦਾ ਸਮਕਾਲੀਨ ਗਿਆਨੇਸ਼ਰ ਨਹੀਂ, 'ਗਿਆਨ ਦੇਵ' ਇੱਕ ਵੱਖਰੀ ਵੈਸ਼ਣਵ ਹਸਤੀ ਦੱਸ ਕੇ ਖੋਜੀਆਂ ਦਾ ਮਾਰਗ ਦਰਸ਼ਨ ਕੀਤਾ ਹੈ। ਉਨ੍ਹਾਂ ਨੇ ਆਪਣੇ ਕਥਨ ਦੀ ਪ੍ਰੋੜਤਾ ਵਿੱਚ ੧੬ ਲੇਖ ੧੯੯੮ ਵਿੱਚ ਪੂਨੇ ਦੇ 'ਸੁਧਾਰਕ' ਰਸਾਲੇ ਵਿਚ ਲਿਖੇ ਸਨ, ਜਿਸ ਨਾਲ ਸਾਹਿਤ ਸੰਸਾਰ ਵਿਚ ਹਿਲਜੁਲ ਮੱਚ ਗਈ ਸੀ। ਉਨ੍ਹਾਂ ਲੇਖਾਂ ਵਿੱਚ ਪਹਿਲਾਂ ਪ੍ਰਬਲ ਸਬੂਤ ਦਿੱਤਾ ਹੈ, ਜਿਸ ਗਿਆਨੇਸ਼੍ਵਰ ਨੇ ਗੀਤਾ ਦਾ ਟੀਕਾ 'ਗਿਆਨੇਸ਼੍ਵਰੀ' ਲਿਖਿਆ ਸੀ ਉਹ ਸ਼ੈਵ ਮੱਤ ਦਾ ਪੈਰੋਕਾਰ ਸੀ। ਪਿੱਛੋਂ ਹੋਇਆ ਗਿਆਨਦੇਵ ਜਿਸਦੇ ਅਭੰਗ ਮਰਾਠੀ ਵਿੱਚ ਹਨ,

ਉਸਦੇ ਪਿਤਾ ਦਾ ਨਾਂ ਬਿਠਲ ਪੰਤ, ਮਾਤਾ ਦਾ ਨਾਮ ਹੁਕਮੀ ਸੀ। ਸ਼ੈਵਮਤੀ ਪਹਿਲੇ ਗਿਆਨੇਸ਼੍ਵਰ ਦੀ ਸਮਾਧੀ 'ਅੱਪਾ ਗਾਉਂ' ਵਿੱਚ ਹੈ। ਦੂਜੇ ਗਿਆਨ ਦੇਵ ਦੇ ਚਲਾਣੇ ਦਾ ਨਗਰ 'ਅਲੰਦੀ' ਹੈ।

*ਸ੍ਰੀ ਭਾਰਦਵਾਜ ਨੇ ਦੂਜਾ ਪ੍ਰਮਾਣ, ਪੁਰਾਣੇ ਮਰਾਠੀ, ਗ੍ਰੰਥਾਂ, 'ਭਗਤ ਰਸਾਮਿਤ ਸਿੰਧੂ', 'ਨਾਮਦੇਵ ਜੀਵਨ ਚਰਿਤ੍ਰ' ਆਦਿਕ ਵਿਚ ਆਉਂਦੇ ਲੇਖਾਂ ਬਾਰੇ ਕਿਹਾ ਹੈ, 'ਕਿ ਕੁਮਾਰ ਤੀਰਥ ਉਤੇ ਗੁਰੂ ਨਾਨਕ ਮਹਾਂਭਗਵਤ ਭਗਤ ਨਾਨਕ ਸਵਾਮੀ ਅਤੇ ਨਾਮਦੇਵ ਦਾ ਮੇਲ ਹੋਇਆ ਸੀ। ਇਸ ਲਈ, ਭਾਰਦਵਾਜ ਕਹਿੰਦਾ ਹੈ,'ਨਾਮਦੇਵ ਜੀ ਕਾ ਸਮਾਂ ਕਦਾਚਿਤ ਗੁਰੂ ਨਾਨਕ ਜੀ ਸੇ ਪਹਿਲੇ ਨਹੀਂ ਹੋ ਸਕਤਾ' ਸ੍ਰੀ ਗੁਰੂ ਨਾਨਕ ਜੀ ਨਾਲ ਮੇਲ, ਭਾਰਦਵਾਜ ਜੀ ਨੇ ਨਾਮਦੇਵ ਚਰਿਤ੍ਰ ਪੁਰਾਣੇ ਗ੍ਰੰਥਾਂ ਵਿੱਚ ਖੋਜ ਕੇ ਦਸਿਆ ਹੈ।* ਭਾਰਦਵਾਜ ਦੇ 'ਸੁਧਾਰਕ' ਪੱਤਰ ਵਿੱਚ ਛਪੇ ਹੋਏ ਲੇਖਾਂ ਦੀ ਪਿੱਛੋਂ ਸੰਚਿਤ ਕਰਕੇ ਪੁਸਤਕ ਵੀ ਛਾਪੀ ਹੋਈ ਮਿਲਦੀ ਹੈ। ਪੁਸਤਕ ਦਾ ਨਾਮ ਹੈ, 'ਗਿਆਨੇਸ਼੍ਵਰ ਵ ਗਿਆਨ ਦੇਵ'। ਉਸ ਪੁਸਤਕ ਵਿੱਚ ਗਿਆਨ ਦੇਵ ਦੇ ਜਨਮ ਨਗਰ ਪਿਤਾ ਪਿਤਾਮਾ ਅਤੇ ਹੋਰ ਸਬੂਤ ਦੇਕੇ ਪ੍ਰਮਾਣਿਤ ਕੀਤਾ ਹੋਇਆ ਹੈ-*ਨਾਮਦੇਵ ਦਾ ਸਮਕਾਲੀ ਗਿਆਨਦੇਵ ਵੈਸ਼ਣਵ ਸੀ। ਨਾਮਦੇਵ ਅਤੇ ਗੁਰੂ ਨਾਨਕ ਸਮਕਾਲੀ ਸਨ।*

ਇਹ ਯਥਾਰਥੀ ਵਿਚਾਰ ਧਾਰਾ, ਪਹਿਲੇ ਤੇ ਹੋਰ ਸਾਰੇ ਨਾਮਦੇਵਾਂ ਨਾਲੋਂ ਨਖੇੜਨ ਵਾਲੀ ਕੁਝ ਚਿਰ ਮੱਧਮ ਪੈ ਗਈ ਸੀ, ਪਰ ਖ਼ਤਮ ਨਹੀਂ ਹੋਈ। 'ਗਿਆਨ ਦੇਵ ਦਰਸ਼ਨ' ਗ੍ਰੰਥ ਵਿੱਚ ਭੀ ਇਹ ਚਰਚਾ ਆਈ ਹੈ। ਇਸ ਤਰ੍ਹਾਂ ਹੀ ਮੁਸਲਮਾਨਾਂ ਦੇ ਅਚਾਰ ਵਿਚਾਰ ਭਾਸ਼ਾ (ਫਾਰਸੀ) ਦੀ ਨਾਮਦੇਵ ਉਤੇ ਪ੍ਰਭਾਵ ਪੈਣ ਦੀ ਗੱਲ, ਸਰ ਭੰਡਾਰਕਰ ਨੇ ਗਰਜਵੀਂ ਧੁਨੀ ਵਿਚ ਕਹੀ ਹੈ। 'ਇਹ ਭਾਸ਼ਾਈ ਪ੍ਰਭਾਵ ਫਿਰ ਗਿਆਨੇਸ਼੍ਵਰੀ ਉਤੇ ਕਿਉਂ ਨਾ ਪਾਇਆ'? ਕੇਵਲ ਨਾਮਦੇਵ ਦੀ ਰਚਨਾ ਵਿੱਚ ਫਾਰਸੀ ਲਫਜ਼ ਕਿਉਂ ਹਨ ?

ਸ੍ਰੀ ਜੀ.ਬੀ. ਸਿੰਘ ਜੀ ਨੇ ਇਹ ਬਹਿਸ (ਆਪਣੇ ਨੌਕਰੀ ਦੇ ਸਮੇਂ) ਅਕੋਲਾ ਆਦਿ ਵਲ ਹੁੰਦਿਆ ਪੜ੍ਹੀ ਸੁਣੀ ਸੀ। ਉਨ੍ਹਾਂ ਨੇ ਕੁਝ ਮੈਕਾਲਫ ਸਾਹਿਬ ਨੂੰ ਦਿੱਤੀ ਜਾਂ ਪ੍ਰਾਪਤ ਹੋਈ ਜਾਣਕਾਰੀ ਭੀ ਪੂਨੇ ਤੋਂ ਪ੍ਰਾਪਤ ਕੀਤੀ ਸੀ। ਉਸ ਦੀ ਕਾਪੀ ਨੂੰ ਅਧਾਰ ਬਣਾ ਕੇ ਨਾਮਦੇਵ ਨੂੰ ਪਹਿਲਾਂ, ਯਾਨੀ ਬਾਰ੍ਹਵੀਂ ਸਦੀ ਵਿੱਚ ਹੋਇਆਂ ਦੱਸਣ ਵਾਲਿਆਂ ਦੇ ਮੱਤ ਦੀ ਪੈਰਵੀ ਕੀਤੀ ਹੈ। ਇਕ ਥਾਂ ਜ਼ਿਕਰ ਜ਼ਰੂਰ ਕੀਤਾ ਹੈ ਕਿ ਇੱਕ ਸਿੱਖ ਵਿਦਵਾਨ ਨੇ ਨਾਮਦੇਵ ਨੂੰ ਗੁਰੂ ਨਾਨਕ ਤੋਂ ਪ੍ਰਭਾਵਤ ਦਸਿਆ ਹੈ, ਪਰ ਇਸ ਲਈ ਸਬੂਤ ਚਾਹੀਦੇ ਹਨ। ਇਹ ਸਬੂਤ ਭਾਰਦਵਾਜ ਦੇ ਦਿੱਤੇ ਜੇ ਕਾਫੀ ਨਹੀਂ, ਨਾਮਦੇਵ ਦੀ ਬਾਣੀ ਤੋਂ ਦੇਖੇ ਜਾਂ ਸਕਦੇ ਹਨ। ਸ੍ਰੀ ਜੀ. ਬੀ. ਸਿੰਘ ਜੀ ਨੇ ਖ਼ਾਲਸਾ ਟ੍ਰੈਕਟ ਸੁਸਾਇਟੀ ਰਾਹੀ ਤਿੰਨ ਟ੍ਰੈਕਟ ਨਾਮਦੇਵ ਬਾਰੇ ਛਪਵਾਏ ਸੀ। ਜਿਨ੍ਹਾਂ ਵਿਚ ਮੂਲ ਅਧਾਰ ਬੰਬਈ ਗੈਜ਼ਟੀਅਰ ਅਤੇ ਭੰਡਾਰਕਰ ਦੀ ਪੁਸਤਕ ਬਣਾਈ ਸੀ। ਭਾਰਦਵਾਜ ਦੀ ਖੋਜ ਵਿੱਚ ਉਦੋਂ ਭੀ ਗੁਰੂ ਨਾਨਕ ਦੇ ਮੇਲ ਦਾ ਹਵਾਲਾ ਉਨ੍ਹਾਂ ਪੜ੍ਹਿਆ ਸੀ, ਜਿਸ ਦਾ ਆਪਣੀ ਪੋਥੀ ਵਿੱਚ ਵੀ ਉਲੇਖ ਕੀਤਾ ਹੈ। ਪੁਰਾਣੇ ਮਰਾਠੀ ਗ੍ਰੰਥਾਂ ਦੀ 'ਗੁਰੂ ਨਾਨਕ ਜੀ ਨਾਲ ਨਾਮਦੇਵ ਦੇ ਮੇਲ' ਦੀ ਇਸ ਮਾਨਤਾ ਨੂੰ ਟੇਢੇ ਢੰਗ ਨਾਲ ਸਵੀਕਾਰ ਭੀ ਕੀਤਾ ਹੈ। ਉਨ੍ਹਾਂ ਮਰਾਠਾ ਗ੍ਰੰਥ ਵਿੱਚ ਗੁਰੂ ਨਾਨਕ ਜੀ ਨੂੰ 'ਮਹਾਂਭਾਗਵਤ ਭਗਤ ਨਾਨਕ ਸਵਾਮੀ' ਜਾਂ 'ਨਾਨਕ ਨਾਥ' ਤੋਂ ਭਾਵ ਗੁਰੂ ਨਾਨਕ ਜੀ ਮੰਨਿਆ ਹੈ। ਜਿੰਨ੍ਹਾਂ ਨਾਲ ਨਾਮਦੇਵ ਦਾ ਮੇਲ 'ਕੁਮਾਰ ਤੀਰਥ ਉਤੇ ਹੋਇਆ ਸੀ'। ਭਾਵੇਂ ਇਹ ਹੋਣਾ ਅਸੰਭਵ ਕਿਹਾ ਹੈ, ਕਿਉਂ ਕਿ ਉਨ੍ਹਾਂ ਦੇ ਮਤ ਅਨੁਸਾਰ ਨਾਮਦੇਵ ਪਹਿਲਾਂ ਹੋ ਚੁੱਕੇ ਸੀ। ਜਦੋਂ ਕਿ-ਜਿਵੇਂ ਚਰਚਾ ਵਿੱਚ ਆਇਆ ਹੈ-ਉਪਰ ਦੱਸੇ ਹੋਰ ਨਾਮਦੇਵ ਜੋ ਪਹਿਲਾਂ

ਹੋਏ ਸਨ ਉਹ ਉਸ ਬਾਣੀ ਦੇ ਕਰਤਾ ਨਹੀਂ ਜੋ ਗੁਰੂ ਗ੍ਰੰਥ ਸਾਹਿਬ ਵਿੱਚ ਹੈ।
ਜੀ. ਬੀ. ਸਿੰਘ ਲਿਖਦੇ ਹਨ :-

ਭਿੰਗਾਰਕਰ ਬੋਵਾ ਨੇ ਤਾਂ ਇਤਨਾਂ ਕਹਿਕੇ ਕਿ ਨਾਮਦੇਵ 'ਨਾਨਕ ਸਵਾਮੀ' ਜਿਸ ਨਾਲ ਦਖਨ ਵਿੱਚ ਇੱਕ ਤੀਰਥ ਪਰ ਮਿਲੇ ਇੱਕ ਯੋਗੀ ਸੀ ਸਿੱਖ ਪੰਥ ਦਾ ਕਰਤਾ ਨਹੀਂ, ਆਪਣਾ ਛੁਟਕਾਰਾ ਕਰਾਉਂਦੇ ਹਨ ਪ੍ਰੰਤੂ ਉਨ੍ਹਾਂ ਕਿਤਾਬਾਂ ਵਿੱਚ ਜਿੱਥੇ ਨਾਮਦੇਵ ਗੁਰੂ ਨਾਨਕ ਸਵਾਮੀ ਨਾਲ ਮਿਲਦੇ ਦੱਸੇ ਹਨ, ਨਾਨਕ ਸਵਾਮੀ ਦੇ ਪਹਿਲੇ 'ਮਹਾਭਗਵਤ ਭਗਤ' ਲਫ਼ਜ਼ ਹੁੰਦੇ ਹਨ, ਜਿਨ੍ਹਾਂ ਤੋਂ ਸਾਫ ਪ੍ਰਗਟ ਹੈ ਕਿ ਲਿਖਣ ਵਾਲੇ ਦਾ ਮਤਲਬ ਗੁਰੂ ਨਾਨਕ ਦੇਵ ਜੀ ਤੋਂ ਹੀ ਸੀ ਨਾ ਕਿ ਕਿਸੇ ਯੋਗੀ ਨਾਨਕ ਤੋਂ। (ਸਫਾ ੫੨ ਟ੍ਰੈਕਟ ਤੀਜਾ)

ਇਸ ਸੁਮੇਲ ਦਾ ਜ਼ਿਕਰ ਉਨ੍ਹਾਂ ਨੇ ਸਫਾ ੨੧, ਟ੍ਰੈਕਟ ਦੋ ਸਫਾ ੪੫ ਉਤੇ ਭੀ ਕੀਤਾ ਹੈ, ਕਿ ਮਰਾਠੀ ਗ੍ਰੰਥਾਂ ਵਿੱਚ ਗੁਰੂ ਨਾਨਕ ਸਵਾਮੀ ਦੇ ਮਿਲਣ ਦਾ ਹਾਲ ਦਿੱਤਾ ਹੈ। ਨਾਮਦੇਵ ਗਾਥਾ ਮਰਾਠੀ ਦੀ ਐਮ.ਏ. ਵਿੱਚ ਲੱਗੀ ਤਾਂ ਪੜਤਾਲ ਹੋਈ ਕੁਝ ਬਨਵਾਟੀ ਅਭੰਗ ਜਾਣੇ ਗਏ, ਜੀ.ਬੀ. ਸਿੰਘ ਲਿਖਦੇ ਹਨ, ਮੇਰੇ ਨਾਲ ਉਨ੍ਹਾਂ ਦੀ (ਮਰਾਠੇ ਵਿਦਵਾਨਾਂ ਦੀ) ਹੋਰ ਸਭਨਾਂ ਗੱਲਾਂ ਨਾਲ, ਜੋ ਕੁੱਝ ਇਸ ਚਰਿਤ੍ਰ (ਟ੍ਰੈਕਟ) ਵਿਚ ਲਿਖਿਆ ਗਿਆ ਹੈ ਸਿਵਾਏ ਨਾਮਦੇਵ ਦੇ ਸਮੇਂ ਦੇ, ਸਭ ਬਾਤਾਂ ਨਾਲ ਇਤਿਫਾਕ ਹੈ। (ਟ੍ਰੈਕਟ ਪਹਿਲਾ ਸਫਾ ੧੪)

ਅਸਲ ਵਿੱਚ ਨਾਮਦੇਵ ਜੀ ਦਾ ਸਮਾਂ ਹੀ ਤਾਂ ਮਹੱਤਵ ਪੂਰਣ ਸੀ। ਜੀ.ਬੀ. ਸਿੰਘ ਨਾਲ ਜੇ ਮਰਾਠਾ ਵਿਦਵਾਨਾਂ ਨੇ ਇਤਿਫਾਕ ਨਹੀਂ ਕੀਤਾ, ਇਸ ਵਿੱਚ ਮਰਾਠਾ ਵਿਦਵਾਨ ਠੀਕ ਸਨ। ਜੀ. ਬੀ. ਸਿੰਘ ਉਦੋਂ ਭੀ ਗਲਤ ਸਨ ਹੁਣ ਤੱਕ ਭੀ ਗਲਤ ਹਨ।

ਜੀ .ਬੀ. ਸਿੰਘ ਨੇ ਆਪਣੀ ਇਸ ਪੁਸਤਕ ਵਿੱਚ ਜਿਸ ਵਿਦਵਾਨ ਵਲ ਇਸ਼ਾਰਾ ਕਰਦਿਆਂ ਕਿਹਾ ਹੈ ਕਿ ਇੱਕ ਸਿੱਖ ਵਿਦਵਾਨ ਗੁਰੂ ਨਾਨਕ ਜੀ ਨਾਲ ਨਾਮਦੇਵ ਦਾ ਮੇਲ ਹੋਇਆਂ ਮੰਨਦੇ ਹਨ ਉਹ ਵਿਦਵਾਨ ਸ. ਨਿਹਾਲ ਸਿੰਘ 'ਸੂਰੀ ਸਨ, ਜਿਨ੍ਹਾਂ ਨੇ ਕਈ ਪੈਂਫਲਿਟ ਛਾਪੇ ਤੇ ਪੈ ਰਹੇ ਭੁਲੇਖੇ ਦੂਰ ਕਰਨ ਵਾਸਤੇ ਲੇਖ ਲਿਖੇ ਸਨ, ਫਿਰ 'ਖ਼ਾਲਸਾ ਸਮਾਚਾਰ' ਵਿੱਚ ਲੇਖ ਛਾਪਕੇ ਭਰਮ ਦੂਰ ਕੀਤੇ ਸਨ। ਉਨ੍ਹਾਂ ਪਿੱਛੋਂ ਇਹ 'ਪੰਥ ਸੇਵਕ' ਅਖ਼ਬਾਰ ਵਿੱਚ ਭੀ ਲੜੀ ਜਾਰੀ ਰੱਖੀ ਸੀ ।

ਜੀ. ਬੀ. ਸਿੰਘ ਜੀ ਨੇ ਸਬੂਤ ਮੰਗੇ ਸੀ, ਵੱਡਾ ਸਬੂਤ ਨਾਮਦੇਵ ਜੀ ਦੀ ਬਾਣੀ ਹੈ, ਬਾਣੀ ਵਿੱਚ ਪੰਜਾਬੀ ਰੰਗ ਅਤੇ ਫਾਰਸੀ ਪ੍ਰਭਾਵ ਹਨ, ਗੁਰਮਤੀ ਸ਼ੈਲੀ ਤੇ ਸ਼ਬਦਾਵਲੀ ਹੈ, ਜੋ ਗੁਰੂ ਜੀ ਦੇ ਮੇਲ ਨੂੰ ਕਲਪਨਾ ਨਹੀਂ ਰਹਿਣ ਦਿੰਦੀ। ਪੱਕੇ ਇਤਿਹਾਸਕ ਅਧਾਰਾਂ ਉਤੇ ਖੜ੍ਹਾ ਕਰਦੀ ਹੈ ।

ਜੀ. ਬੀ. ਸਿੰਘ ਦੀ ਲਿਖਤ ਵਿਚ ਇੱਕ ਪੱਖੋ ਠੀਕ ਸਪਸ਼ਟੀ ਕਰਨ ਹੈ। ਮਹਾਂਭਗਵਤ ਭਗਤ, ਕੋਈ ਨਾਥ ਯੋਗੀ ਨਹੀਂ ਹੋ ਸਕਦਾ। ਜਿਵੇਂ ਮਰਾਠੀ ਵਿਦਵਾਨ ਕੰਨੀ ਛੁਡਾਉਣ ਲਈ ਲਿਖਦੇ ਆ ਰਹੇ ਹਨ, ਏਥੇ 'ਮਹਾਂਭਗਵਤ' ਇੱਕ, 'ਅਕਾਲ ਬੋਧਕ' ਸ਼ਬਦ ਹੈ। ਉਸ ਮਹਾਂਭਗਵਤ (ਅਕਾਲ) ਦੇ ਭਗਤ ਗੁਰੂ ਨਾਨਕ ਜੀ ਹੀ ਸਨ, ਨਾਥ ਯੋਗੀ ਤੇ ਹੋਰ ਲੋਕ ਮਹਾਨ 'ਭਗਵਤ ਭਗਤ' ਨਹੀਂ ਹੁੰਦੇ। ਉਹ ਤਾਂ ਈਸ਼ਵਰ ਦੀ ਹੋਂਦ ਤੋਂ ਹੀ ਆਕੀ, ਸ਼ੁੰਨਵਾਦੀ ਰਹੇ ਹਨ, ਹੋਰ ਕੋਈ ਨਾਨਕ ਨਾਥ ਨਹੀਂ ਸੀ ਜੋ ਵੱਡੀ ਧਾਰਮਕ ਹਸਤੀ ਹੋਵੇ। ਵੈਸ਼ਣਵ ਸ਼ੈਵ ਆਪੋ ਆਪਣੇ ਇਸ਼ਟ ਦੇਵਤਾ ਦੇ ਭਗਤ ਸਨ। ਮਹਾਂ ਭਾਗਵਤ ਭਗਤ, ਅਕਾਲ ਪੁਰਖ ਦੇ ਭਗਤ ਗੁਰੂ ਨਾਨਕ ਹੀ ਸਨ।

ਨਾਮਦੇਵ ਜੀ ਦਾ ਆਪਣੇ ਸਮਕਾਲੀ, ਭਗਤ ਕਬੀਰ ਅਤੇ ਰਵਿਦਾਸ ਆਦਿ ਦਾ ਆਪਣੀ ਰਚਨਾ ਵਿੱਚ ਜ਼ਿਕਰ ਕਰਨਾ, ਇਹ ਕਹਿ ਕੇ ਸੁੱਟ ਦੇਣ ਵਾਲੀ ਗੱਲ ਨਹੀਂ ਕਿ ਉਹ ਪਦਾ ਕਿਸੇ, 'ਹੋਰ' ਦੀ ਰਚਨਾ ਹੋ ਸਕਦਾ ਹੈ। ਵਿਦਵਾਨਾਂ ਨੇ ਕਬੀਰ ਅਤੇ ਨਾਮਦੇਵ ਦੇ ਮਿਲਣ ਦੀ ਗੱਲ ਕੀਤੀ ਹੈ, ਇਹ ਉਨ੍ਹਾਂ ਦੀ ਬਾਣੀ ਤੋਂ ਵੀ ਸਪੱਸ਼ਟ ਹੁੰਦੀ ਹੈ। ਭਗਤਾਂ ਦੀਆਂ ਰਚਨਾਵਾਂ ਵਿੱਚ ਆਪਣੇ ਸਮਕਾਲੀਆਂ ਦਾ ਜ਼ਿਕਰ ਸਤਿਕਾਰ ਨਾਲ ਕਰਨ ਦੀ ਇੱਕ ਉਤਮ ਰੀਤ ਰਹੀ ਹੈ। ਕਬੀਰ ਜੀ ਰਵਿਦਾਸ ਜੀ ਦੇ ਸਮਕਾਲੀ ਸਨ। ਉਨ੍ਹਾਂ 'ਸੰਤਨ ਮੇਂ ਰਵਿਦਾਸ ਸੰਤ ਹੈ, ਕਿਹਾ ਹੈ। ਉਨ੍ਹਾਂ ਦੂਜਾ ਜ਼ਿਕਰ ਕੀਤਾ ਹੈ ।

*'ਗੁਰ ਪ੍ਰਸਾਦੀ ਜੈਦੇਉ ਨਾਮਾਂ॥ ਭਗਤਿ ਕੈ ਪ੍ਰੇਮਿ ਇਨ ਹੀ ਹੈ ਜਾਨਾਂ'॥(ਗਉੜੀ ਅਸ਼ਟਪਦੀ ਕਬੀਰ ੩੩੦)*

ਰਵਿਦਾਸ ਜੀ ਨੇ ਆਪਣੇ ਸਮਕਾਲੀਆਂ ਦਾ ਵਰਣਨ ਕਰਦਿਆਂ ਕਿਹਾ ਹੈ, *'ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ' (੧੧੦੬)।* ਪੀਪਾ ਜੀ ਨੇ ਭੀ ਸਮਕਾਲੀ ਭਗਤਾਂ ਦੀ ਸੋਭਾ ਕੀਤੀ ਹੈ, 'ਨਾਮ, ਨਾਮਾ ਕਬੀਰ ਰੈਦਾਸ' ।

ਸੈਣ ਭਗਤ ਦੀ ਰਚਨਾ ਕਬੀਰ ਅਤੇ ਰਵਿਦਾਸ ਦੇ ਸੰਬਾਦ ਦੇ ਰੂਪ ਵਿੱਚ ਪ੍ਰਾਪਤ ਹੈ। ਪੀਪਾ ਜੀ ਨੇ ਵੀ ਨਾਮਦੇਵ ਅਤੇ ਕਬੀਰ ਜੀ ਦਾ ਆਪਣੀ ਰਚਨਾ ਵਿੱਚ ਉਲੇਖ ਕੀਤਾ ਹੈ:-

੧. *ਜੋ ਕਲ ਮਹਿ ਨਾਮਾ ਕਬੀਰ ਨ ਹੋਤੇ ।*
*ਤੋ ਲੋਕੇ ਵੇਦ ਅਰ ਕਲਿਜੁਗ ਮਿਲਿ ਕਰ ਭਗਤ ਰਸਾਤਲ ਦੇਤੇ ।]*

੨. *ਨਾਮ, 'ਨਾਮਾ ਕਬੀਰ' ਸਾਚ ਪ੍ਰਗਾਸਿਆ ਤਹਿ ਪੀਪੇ ਕਛੁ ਪਾਇਆ'।(ਅਨੰਤ ਦਾਸ ਕੀ ਪਰਚਈ)*

ਭਗਤ ਧੰਨਾ ਜੀ ਦੀ ਬਾਣੀ ਦਾ ਆਸਾ ਰਾਗ ਵਿੱਚ ਸ਼ਬਦ ਹੈ :-

*ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨ ਲੀਣਾ; (ਆਸਾ ਮ:੫- ੪੮੭)*

ਇਸ ਵਿੱਚ ਵੀ ਵੇਰਵੇ ਸਹਿਤ ਸਮਕਾਲੀ ਭਗਤਾਂ ਦਾ ਵਰਣਨ ਹੈ :-

*ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥ਰਹਾਉ॥*
*ਬੁਨਨਾ ਤਨਨਾ ਤਿਆਗਿ ਕੈ ਪ੍ਰੀਤ ਚਰਨ ਕਬੀਰਾ ॥*
*ਨੀਚ ਕੁਲਾ ਜੁਲਾਹਰਾ ਭਇਓ ਗੁਣੀਯ ਗਹੀਰਾ ॥*
*ਰਵਿਦਾਸ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥*
*ਪਰਗਟੁ ਹੋਆ ਸਾਧ ਸੰਗਿ ਹਰਿ ਦਰਸਨੁ ਪਾਇਆ ॥*
*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥*
*ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥*
*ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ।(ਆਸਾ ਮ:੫-੪੮੭)*

ਨਾਮਦੇਵ ਦੇ ਮਰਾਠੀ ਅਭੰਗਾਂ ਵਿੱਚ ਸੰਤ ਉਸਤਤੀ ਕਰਦਿਆਂ ਆਖਿਆ ਹੈ :-

*ਵੈਸ਼ਣਵ ਤੋਂ ਕਬੀਰ ਚੋਖਾ ਮਲ ਪਹਾਰ ॥*
*ਤਿਜਾਤੋ ਚੰਭਾਰ ਰੈਹਦਾਸ ।*
*ਸਧਨ (ਸਧਨਾ) ਕਸਾਈ ਬਾਕਾ ਜਗਸਾਯਾ ।*
*ਵੈਸ਼ਣਵ ਤੋਂ ਸੁਧ ਇਨ ਨਿਸਟ ॥੨॥ (ਨਾਮਦੇਵ ਗਾਥਾ ਸਫ਼ਾ ੭੫੨)*

ਭਗਤ ਵਿਜੈ (ਮਰਾਠੀ ਭਗਤ ਮਾਲਾ) ਗ੍ਰੰਥ ਵਿੱਚ ਕਬੀਰ ਅਤੇ ਨਾਮਦੇਵ ਦੇ ਮੇਲ

ਬਾਰੇ ਪੂਰੇ ਅਧਿਆਏ ਲਿਖੇ ਹੋਏ ਹਨ। ਰਵਿਦਾਸ ਅਤੇ ਕਬੀਰ ਜੀ ਨੂੰ ਰਾਮਾਨੰਦ ਦੇ ਚੇਲੇ ਦਸਿਆ ਹੈ। ਭਗਤੀਮਤ ਦੇ ਮਰਾਠੀ ਗ੍ਰੰਥਾਂ ਵਿੱਚ ਮੰਨਿਆ ਗਿਆ ਹੈ ਕਿ ਰਾਮਾਨੰਦ ਜੀ ਆਪਣੀ ਭਗਤ ਮੰਡਲੀ ਨਾਲ ਪੀਪਾ ਜੀ ਨੂੰ ਮਿਲਣ ਗਏ, ਜਿਨ੍ਹਾਂ ਵਿੱਚ ਨਾਮਦੇਵ ਜੀ ਵੀ ਸਨ। ਇਹ ਪ੍ਰਸੰਗ ਪ੍ਰੇਮ ਅੰਬੋਧ ਪਰਚੀ ਭਗਤਾਂ ਕੀ'(੧੭੫੫-ਅਨੰਦਪੁਰ ਸਾਹਿਬ) ਦੀ ਲਿਖਤ ਵਿਚ ਵਿਸਥਾਰ ਨਾਲ ਆਉਂਦਾ ਹੈ ।

ਵੱਖਰੀ ਥਾਂ ਇਹ ਦਸਿਆ ਜਾ ਚੁੱਕਾ ਹੈ, ਨਾਮਦੇਵ ਜੀ ਦੇ (ੳ) ਜੀਵਨ ਵਿੱਚ ਪਲਟਾ ਆਉਣਾ(ਅ) ਪੰਜਾਬ ਵਿੱਚ ਆਕੇ ਟਿਕਾਣਾ ਬਣਾਕੇ ਰਹਿਣਾ (ੲ) ਅੰਤ ਨੂੰ ਏਥੇ ਹੀ ਸਮਾਉਣਾ ਸਬੱਬੀ ਗੱਲ ਨਹੀਂ। ਇਸ ਦਾ ਅਹਿਮ ਮਹੱਤਵ ਅਤੇ ਖਾਸ ਪਿਛੋਕੜ ਹੈ। ਜਿਸ ਦਾ ਅਰਥ ਨਾਮਦੇਵ ਜੀ ਦੀ ਬਾਣੀ ਵਿੱਚੋਂ 'ਸਫਲ ਜਨਮ ਮੋਕਉ ਗੁਰ ਦੀਨਾ ' ਆਦਿਕ ਸ਼ਬਦਾਂ ਤੋਂ ਪ੍ਰਗਟ ਹੈ। ਭਗਤ ਮਾਲਾ ਨਾਭਾ ਜੀ (ਸੰਮਤ ੧੬੪੦ ਤੋਂ ੧੬੮੦ ਤੱਕ ਦੀ) ਪੁਰਾਣੀ ਰਚਨਾ ਮੰਨੀ ਜਾਂਦੀ ਹੈ। ਜਾਣੀ ਇਹ ਪੁਸਤਕ ਆਦਿ ਬੀੜ ਦੀ ਰਚਨਾ ਸਮੇਂ ਦੇ ਵਰ੍ਹਿਆਂ ਵਿੱਚ ਆਰੰਭ ਹੋਈ। ਇਸ ਗ੍ਰੰਥ ਵਿੱਚ ਨਾਮਦੇਵ ਦੇ ਗਉ ਜੀਵਾਉਣ ਵਾਲੀ ਕਥਾ ਦਿੱਲੀ ਦੇ ਸਿਕੰਦਰ ਸੁਲਤਾਨ ਲੋਧੀ ਵੇਲੇ ਦੀ ਠੀਕ ਤਰੀਕੇ ਨਾਲ ਲਿਖੀ ਹੋਈ ਆਉਂਦੀ ਹੈ। ਟਿਪਣੀ ਸਮੇਤ ਵਾਰਤਾ ਇਉਂ ਹੈ:

*ਨ੍ਰਿਪ ਸੋ ਮਲੇਛ, ਬੋਲਿ ਕਹਿ 'ਮਿਲੇ ਸਾਹਿਬ ਕੋ, ਦੀਜਿਏ ਮਿਲਾਯ ਕਰਾਮਾਤ ਦਿਖਰਾਈਯੇ।*
*ਹੋਇ ਕਰਾਮਾਤ ਤੌਂ ਪੈ ਕਾਹੈ ਕੋ ਕਸਬ ਕਰੈ ? ਭਏ ਦਿਨ ਏਪੇ ਬਾਂਟ ਸੰਤਨ ਸੋ ਖਾਈਐ*
*ਤਾਹੀ ਕੇ ਪ੍ਰਤਾਪ ਆਪ, ਇਹਾ ਲੌਂ ਬੁਲਾਯੋ ਹਮੈ, ਦੀਜਿਏ ਜਿਵਾਏ ਗਾਯ ਘਰ ਚਲਿ ਜਾਈਏ।*
*ਦਯੀ ਲੈ ਜਿਵਾਯ ਗਾਯ ਸਹਜ ਸੁਭਾਯ ਹੀ ਮੈਂ, ਅਤਿ ਸੁਖ ਪਾਯ, ਬਾਯੇ ਪੇਖੋਂ, ਮਨ ਭਾਈਐ॥*
*(ਪੰਨਾ ੩੨੧)*

ਸ੍ਰੀ ਭਗਵਾਨ ਕ੍ਰਿਪਾ ਸੇ ਜਬ ਨਾਮਦੇਵ ਜੀ ਕੀ ਪ੍ਰੀਤੀ ਭਗਤੀ ਅਤਿ ਫੈਲੀ, ਔਰ ਸਭ ਰਾਜਾਯੋਂ ਕਾ ਰਾਜਾ ਮਲੇਛ(ਸਿਕੰਦਰ ਲੋਧੀ ਬਾਦਸ਼ਾਹ) ਕੇ ਯਹਾਂ ਤੱਕ ਭੀ ਆਪਕੀ ਸਿਧਾਇਕੀ ਬਾਤ ਜਾ ਪਹੁੰਚੀ ਤਬ ਉਸਨੇ ਆਪਕੋ ਬੁਲਾ ਕੇ ਕਹਾ ਕਿ 'ਹਮ ਸੁਨਤੇ ਹੈ ਕਿ ਆਪ ਸਾਹਿਬ ਕੋ ਮਿਲੇ (ਪਹੁੰਚੇ) ਹੈ, ਸੋ ਹਮਕੋ ਭੀ ਮਿਲਾ ਦੀਜਿਯੇ ਅਥਵਾ ਅਪਨੀ ਕੁਛ ਕਰਾਮਾਤ ਦਿਖਾਈਏ। ਆਪ ਨੇ ਕਹਾ ਕਿ ਜਬੀ ਮੁਝ ਮੇ ਕੋਈ ਕਰਾਮਾਤ ਹੋਤੀ ਤੋਂ ਮੈਂ ਆਪਨੀ ਜੀਵਕਾ ਕੇ ਹੇਤ ਛੀਪਾ ਕਾ ਕਾਮ ਕਿਉਂ ਕਰਤਾ। ਦਿਨ ਭਰ ਕੇ ਪ੍ਰੀਸ਼ਰਮ ਮੇਂ ਜੋ ਮਿਲਤਾ ਹੈ, ਸੰਤੋਂ ਕੋ ਸਾਥ ਬਾਂਟ ਖਾਤਾ ਹੂੰ, ਇਸੀ ਕੇ ਪ੍ਰਤਾਪ ਸੇ ਅਰਥਾਤ ਯਹਿ ਸਾਧੂ ਲੋਗ ਮੁਝ ਪਰ ਕ੍ਰਿਪਾ ਕਰਕੇ ਮੁਝੇ ਦਰਸ਼ਨ ਦੇਤੇ ਹੈ, ਇਸੀ ਸੇ ਲੋਗੋਂ ਮੇਂ ਮੇਰੀ ਬੜਾਈ ਹੋ ਰਹੀ ਹੈ, ਯਹਾਂ ਤਕ ਕਿ ਆਪਨੇ ਭੀ ਅਪਨੇ ਯਹਾਂ ਮੁਝੇ ਬੁਲਾ ਭੇਜਾ ਹੈ। ਯਹ ਸੁਨ ਭੂਪ (ਬਾਦਸ਼ਾਹ) ਨੇ ਕਿਹਾ ਕਿ 'ਇਸ ਮਰੀ ਹੁਈ ਗਊ ਕੋ ਜਿਵਾ ਦੀਜਿਯੇ, ਬਸ ਅਪਨੇ ਘਰ ਚਲੇ ਜਾਈਏ ।

ਨ੍ਰਿਪ ਕਾ ਹਠ ਦੇਖਕੇ, ਆਪਨੇ ਸਹਜ, ਸਭਾਗ ਹੀ ਮੈਂ ਅਰਥਾਤ ਏਕ ਬਿਸ਼ਨੁਪਦ ਸਪ੍ਰੇਮ ਗਾਨ ਕਰਕੇ, ਗਊ ਕੋ ਜਿਵਾ ਦਿਆ ।

ਯਹ ਪ੍ਰਭਾਵ (ਕਰਾਮਾਤ ਦੇਖ ਭੂਪਤਿ (ਬਾਦਸ਼ਾਹ) ਬਡਾ ਹੀ ਪ੍ਰਸੰਨ ਹੂਆ ਔਰ ਸੁਖ ਪੂਰਵਕ ਸਾਦਰ ਆਪਕੇ ਚਰਨੋ ਪਰ ਗਿਰਾ ।

ਆਪ ਸੁ ਕਵਿ ਥੇ। ਆਪਕੀ ਕਵਿਤਾ ਉਦਾਸੀਓਂ ਕੇ, ਗ੍ਰੰਥ ਸਾਹਿਬ (ਸ੍ਰੀ ਗੁਰੂ ਗ੍ਰੰਥ ਸਾਹਿਬ) ਮੇ ਸੰਗ੍ਰਹੀਤ ਹੈ। ਯਹਿ ਬਾਤ ਤੋਂ ਪ੍ਰਸਿੱਧ ਹੀ ਹੈ ਕਿ ਆਪ ਸ੍ਰੀ ਕਬੀਰ ਜੀ ਕੇ

ਸਮਕਾਲੀਨ ਥੇ । (ਸਫਾ ੩੨੩)

ਭਗਤਮਾਲ ਦੇ ਲੇਖਕ ਨੇ ਨਾਮਦੇਵ ਜੀ ਦਾ ਜਨਮ ਸਮਾਂ ੧੫੪੫ ਲਿਖਿਆ ਹੈ, ਨਾਲ ਹੀ ਫੁਟ ਨੋਟ ਦੇ ਕੇ ਲਿਖਿਆ ਹੈ : 'ਕਿਸੀ ਕਿਸੀ ਨੇ ਸੰਬਤ ੧੫੦੦ ਭੀ ਲਿਖਾ ਹੈ। ਉਸ ਸਮੇਂ ਭਾਰਤਵਰਸ਼ ਮੇਂ ਬਾਦਸ਼ਾਹ ਸਿਕੰਦਰ ਲੋਧੀ ਥਾ (ਭਗਤਮਾਲ ਸਫਾ ੩੨੪)

ਜਿਸ ਨਾਮਦੇਵ ਦੀ ਗੁਰੂ ਗ੍ਰੰਥ ਸਾਹਿਬ ਵਿੱਚ ਬਾਣੀ ਹੈ, ਉਹ ਅਵਤਾਰ ਪ੍ਰਸਤ, ਸਰਗੁਣਵਾਦੀ ਤੋਂ ਨਿਰਗੁਣ ਵਾਦੀ ਬਣਨ ਵਾਲੀ ਹਸਤੀ ਸਨ ।

ਇਕ ਗਵਾਹੀ ਤੇ ਪ੍ਰਮਾਣ ਵਾਮਨਦਤ ਪੋਤੇਦਾਰ ਜੀ ਨੇ ਦਸਿਆ ਹੈ । ਜਿਨ੍ਹਾਂ ਨੂੰ ਨਾਮਦੇਵ ਦੇ ਹੱਥਾਂ ਦੇ ਲਿਖੇ ਸੰਮਤ ਵਾਲੇ ਕਾਗਜ਼ ਮਿਲੇ ਹਨ, ਉਹ ਪੰਦਰ੍ਹਵੀਂ ਸਦੀ ਦੇ ਮੱਧ ਵਿੱਚ ਹੋਏ ਸਨ। ਦੂਜਾ ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਪੁਰਾਤਨ ਲਿਖੀ ਸੂਚਨਾ ਤੋਂ ਇਹ ਤੱਥ ਪ੍ਰਮਾਣਤ ਹੈ *ਕਬੀਰ ਨਾਮਾ ਭਗਤ ਗੁਰੂ ਬਾਬੇ ਕੇ ।* ਤੀਜਾ ਨਾਮਦੇਉ ਦੇ ਜੀਵਨ ਨੂੰ ਜਿਸਦੀ ਗੁਰੂ ਗ੍ਰੰਥ ਸਾਹਿਬ ਵਿੱਚ ਬਾਣੀ ਹੈ, ਪਲਟਾ ਦੇਣ ਵਾਲੇ ਗੁਰੂ ਨਾਨਕ ਜੀ ਸਨ। ਇਸ ਤੱਥ ਦੀ ਗਵਾਹੀ ਗੁਰੂ ਅਮਰਦਾਸ ਜੀ ਨੇ ਭਰੀ ਹੈ :-

*ਨਾਮਾ ਛੀਬਾ ਕਬੀਰੁ ਜੁੋਲਾਹਾ ਪੂਰੇ ਗੁਰ ਤੇ ਗਤਿ ਪਾਈ ॥*
*ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥*
*ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ (ਸ੍ਰੀ ਰਾਗ ਮਹਲਾ੩-੬੭)*

'ਅਨੇਕਾਂ ਨਾਮਦੇਵਾਂ' ਦੇ ਉਪਰ ਦਿੱਤੇ ਗਏ ਵੇਰਵੇ ਵਿੱਚ, ਨਾਮਦੇਵ ਸਿੰਪੀ ਦਾ ਨਾਮ ਚੌਥੀ ਥਾਂ ਆਇਆ ਹੈ । ਪੂਰੇ ਨਿਸ਼ਚੇ ਨਾਲ ਕਿਹਾ ਜਾ ਸਕਦਾ ਹੈ, ਇਹੋ ਹੀ ਉਹ ਨਾਮਦੇਵ ਹਨ, ਜਿਨ੍ਹਾਂ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਬਾਣੀ ਹੈ। ਉਨ੍ਹਾਂ ਘਟਨਾਵਾਂ ਨਾਲ ਏਹੋ ਹੀ ਨਾਮਦੇਵ ਜੀ ਸਬੰਧਤ ਹਨ, ਜਿਨ੍ਹਾਂ ਦਾ ਵਰਣਨ ਉਨ੍ਹਾਂ ਦੀ ਆਪਣੀ ਬਾਣੀ ਵਿਚ ਕੀਤਾ ਮਿਲਦਾ ਹੈ । ਨਾਮਦੇਵ ਜੀ ਨੇ ਆਪਣੀ ਬਾਣੀ ਵਿਚ 'ਛੀਪੇ' ਹੋਣ ਦੀ ਹਾਮੀ ਵੀ ਭਰੀ ਹੈ। ਦੁਧ ਪਿਆਉਣ ਦੀ ਵੀ ਘਟਨਾ ਦਾ ਵਰਣਨ ਕੀਤਾ ਹੈ, ਮੋਈ ਗਊ ਜੀਵਾਉਣ ਦਾ ਵਿਰਤਾਂਤ ਦਿੱਤਾ ਹੈ, ਆਪਨੀ ਜਾਤ ਛੀਬਾ ਦੱਸੀ ਹੈ। ਗੁਰੂ ਅਮਰਦਾਸ ਜੀ ਭੀ ਨਾਮਦੇਵ ਦੇ ਛੀਬਾ ਹੋਣ ਦੀ ਸਾਖ ਭਰਦੇ ਹਨ।*

ਜਿਸ ਨਾਮਦੇਵ ਜੀ ਦੀ ਭਾਸ਼ਾ ਉਤੇ ਪੰਜਾਬੀ ਦਾ ਗੂੜਾ ਰੰਗ ਹੈ** । ਜਿਸ ਦੇ ਵਾਕਾਂ ਅਤੇ ਲਫਜ਼ਾਂ ਉਤੇ ਚੋਖੀ ਮਾਤਰਾ ਵਿੱਚ ਗੁਰਮਤਿ ਦੀ ਪੁਠ ਹੈ, ਜਿਸ ਕਾਰਨ ਨਾਮਦੇਵ ਦੀ ਬਾਣੀ ਨੂੰ ਕੁਝ ਵਿਦਵਾਨ ਆਦਿ ਕਾਲੀਨ ਹਿੰਦੀ ਕਾਵਿ ਭੀ ਸਿੱਧ ਕਰ ਰਹੇ ਹਨ। ਨਾਲ ਹੀ ਕੁਝ ਪੰਜਾਬੀ ਪ੍ਰਭਾਵੀ ਮੰਨਦੇ ਹਨ। ਜਿਨ੍ਹਾਂ ਦੀ ਬਾਣੀ ਨੂੰ ਹਿੰਦੀ ਪਦੇ ਜਾਂ ਪਦਾਵਲੀ ਕਹਿੰਦੇ ਹਨ, ਉਹੋ ਨਾਮਦੇਵ ਸਨ। ਇਹ ਵੀ ਮੰਨਦੇ ਹਨ :

'ਉਸ ਵਿੱਚ, ਪੂਰਵੀ ਹਿੰਦੀ ਔਰ ਪੰਜਾਬੀ ਭਾਸ਼ਾ ਕਾ ਸਮਾਵੇਸ਼ ਹੋ ਗਯਾ' ।

ਉਨ ਕੀ ਭਾਸ਼ਾ ਮੇਂ ਖੜੀ ਬੋਲੀ ਕੇ ਉਸ ਰੂਪ ਕਾ ਅਭਾਸ ਮਿਲਤਾ ਹੈ ਜੋ ਮੱਧ ਪ੍ਰਦੇਸ਼ ਵ ਪੰਜਾਬ ਮੇਂ ਵਿਕਸਤ ਹੋ ਰਹੀ ਥੀ (ਮਰਾਠੀ ਸੰਤੋਂ ਕੀ ਹਿੰਦੀ ਕੋ ਦੇਣ ਸਫਾ ੧੨੪)

ਗੁਰੂ ਗ੍ਰੰਥ ਸਾਹਿਬ ਵਿਚਲੇ ਪਦਾਂ ਦੀ ਰਚਨਾ ਬਾਰੇ ਉਪਰ ਦਿੱਤੀਆਂ ਲਾਈਨਾਂ ਦੇ

---

* ਗੁਰੂ ਅਮਰਦਾਸ ਜੀ ਦੀ ਬਾਣੀ ਵਿਚੋਂ ਤੁਕ: 'ਨਾਮਾ ਛੀਪਾ ਕਬੀਰ ਜੁੋਲਾਹਾ ਪੂਰੇ ਗੁਰ ਤੇ ਗਤਿ ਪਾਈ'

** 'ਗੁਰਪ੍ਰਸਾਦੀ ਜਾਨਿਆ ਜਨੁ ਨਾਮਾ ਸਹਜ ਸਮਾਨਿਆ' (ਸੋਰਠਿ ਨਾਮਦੇਵ ਜੀ-੬੫੧)

ਲੇਖਕ ਬਿਨਯਮੋਹਨ ਸ਼ਰਮਾ ਦੀ ਮਾਨਤਾ ਮੰਨਣ ਯੋਗ ਹੈ :-

ਇਨ ਪਦੋਂ ਕੀ ਰਚਨਾ ਉਨਕੇ ਪੰਜਾਬ ਮੇਂ ਰਹਿਨੇ ਕੇ ਕਾਲ ਮੇਂ ਹੋਣੀ ਚਾਹੀਏ। (ਸਫਾ ੧੨੪) ਭਾਸ਼ਾਈ ਨੁਕਤੇ ਤੋਂ ਅਨੇਕਾਂ ਪੰਜਾਬੀ ਲਫਜ਼ ਵਰਤੇ ਗਏ। ਭਾਸ਼ਾ ਵਿਗਿਆਨੀ (ਬਿਨਯਮੋਹਨ ਸ਼ਰਮਾ) ਅਤੇ ਹੋਰ ਵਿਦਵਾਨ ਨਾਮਦੇਵ ਜੀ ਦੇ ਵਰਤੇ ਲਫਜ਼ਾਂ ਵਿੱਚ ਪੰਜਾਬੀ ਦੇ ਲਫਜ਼ ਵਧੇਰੇ ਆਏ ਦਸਦੇ ਹਨ :-

ਹ੍ਰਿਦਯ, ਰਿਦਯ, ਇਕਾਦਸੀ, ਖੁਸ਼ਖਬਰੀ, ਵਰਸ਼ਾ ਦਾ ਬਰਖਾ, ਪੇਖਣ, ਝਿਲਮਿਲ, 'ਸਬ' ਦੀ ਥਾਂ ਸਭ। ਸਕਲ ਦੀ ਥਾਂ ਸਗਲ। ਭਕਤਿ ਦੀ ਥਾਂ ਭਗਤਿ। ਕੌਨ ਦੀ ਥਾਂ ਕਵਣ, ਤ੍ਰਿਸਨਾ ਦੀ ਥਾਂ ਤ੍ਰਿਸ਼ਣਾ, ਸਨਾਨ ਦੀ ਥਾਂ ਇਸ਼ਨਾਨ। ਅਜੇਹੇ ਸ਼ਬਦਾਂ ਦਾ ਲੰਮਾ ਵੇਰਵਾ ਅਤੇ ਸ਼ਬਦਾਂ ਦੇ ਵਿਆਕਰਣਕ ਰੂਪਾਂ ਬਾਰੇ ਉਨ੍ਹਾਂ ਖੋਲ੍ਹਕੇ ਲਿਖਿਆ ਹੈ ਕਿ ਇਹ ਸ਼ਬਦ ਪੰਜਾਬੀ ਪ੍ਰਭਾਵੀ ਹਨ (ਸਫਾ ੧੨੩, ਮਰਾਠੀ ਸੰਤੋ ਕੀ ਹਿੰਦੀ ਕੋ ਦੇਨ)

ਭਾਸ਼ਾਈ ਪਲਟੇ ਨਾਲੋਂ ਮਹੱਤਵਪੂਰਨ ਹੈ ਨਾਮਦੇਵ ਜੀ ਅੰਦਰ ਆਇਆ ਅਧਿਆਤਮਕ ਪ੍ਰੀਵਰਤਨ, ਜਿਸਦਾ ਸਬੂਤ ਉਨ੍ਹਾਂ ਦੀ ਬਾਣੀ ਵਿੱਚੋਂ ਭਰਪੂਰ ਰੂਪ ਵਿੱਚ ਮਿਲਦਾ ਹੈ।

ਹਿੰਦੀ ਵਿਸ਼ਵ ਕੋਸ਼ ਵਾਲੇ ਇਸ ਭਰਮ ਜਾਲ ਵਿੱਚ ਫਸੇ ਹੋਏ ਲਿਖਦੇ ਹਨ :- *ਨਾਮਦੇਵ ਕੇ ਵਿਸ਼ੇ ਬਾਰੇ ਇੱਕ ਔਰ ਵਿਵਾਦ ਹੈ ਮਹਾਂਰਾਸ਼ਟਰ ਕੇ ਕੁਛ ਵਿਵੇਚਕੋ ਕੀ ਧਾਰਨਾਂ ਹੈ ਕਿ ਗੁਰੂ ਗ੍ਰੰਥ ਸਾਹਿਬ ਕਾ ਨਾਮਦੇਵ ਪੰਜਾਬੀ ਹੈ; ਮਹਾਂਰਾਸ਼ਟਰੀ ਨਹੀਂ। ਯਹਿ ਹੋ ਸਕਤਾ ਹੈ ਕਿ ਵਹਿ ਮਹਾਂਰਾਸ਼ਟਰ ਬਾਰਾਕਰੀ ਨਾਮਦੇਵ ਕਾ ਕੋਈ ਸ਼ਿਸ਼ ਰਹਾ ਹੋ ਔਰ ਉਸ ਨੇ ਆਪਣੇ ਨਾਮ ਪਰ ਹਿੰਦੀ ਮੇਂ ਪਦ ਰਚਨਾ ਕੀ ਹੋ। ਪ੍ਰੰਤੂ ਮਹਾਂਰਾਸ਼ਟਰੀਯ ਬਾਰਕਰੀ ਨਾਮਦੇਵ ਹੀ ਕੇ ਹਿੰਦੀ ਪਦ ਗੁਰੂ ਗ੍ਰੰਥ ਸਾਹਿਬ ਮੇਂ ਸੰਕਲਿਤ ਹੈ। (ਹਿੰਦੀ ਵਿਸ਼ਵ ਕੋਸ਼, ਸਫ਼ਾ ੩੧੬, ਖੰਡ ੬)

---

* ਸ੍ਰੀ ਨਾਮਦੇਵ ਚਰਿਤ੍ਰਸੰਸ਼ੋਧਨ ਮੰਡਲ ਪੂਨਾ ਦੇ ਇੱਕ ਕਾਰਜ ਕਰਤਾ ਸ੍ਰੀ ਮਹਾਂ ਦੇਵ ਗੋਬਿੰਦ ਬਾਰਣਕੇ ਨੇ ਇਸ ਤੀਰਥਾਵਲੀ ਦੇ ਕੁਝ ਅੰਸਾਂ ਦਾ ਉਲਥਾ ਇਸ ਤਰ੍ਹਾਂ ਕੀਤਾ ਹੈ। ".........ਫਿਰ ਮੈ ਰਾਮ ਵਰਦਾ ਗਿਆ ਜਿਥੇ ਪਰਸੁਰਾਮ ਨੇ ਕ੍ਰੋੜਾਂ ਖਤਰੀਆਂ ਦੇ ਖੂਨ ਦੀ ਬਲੀ ਦਿੱਤੀ, 'ਇੱਥੇ ਮੈ ਸ਼ਿਵ ਜੀ ਦੇ ਮੰਦਰ ਮੁਨੇਸ਼ਵਰ(ਜੋ ਸ਼ਾਇਦ ਸਹਾਰਨਪੁਰ ਹੋਵੇ) ਗਿਆ ਫੇਰ ਜੋਤੀ ਸਰੋਵਰ ਕੁਰਛੇਤਰ ਪੁਜਾ ਜਿਥੇ ਭਗਵਾਨ ਕ੍ਰਿਸ਼ਨ ਨੇ ਗੀਤਾ ਉਚਾਰਨ ਕੀਤੀ ਸੀ। ਅਤੁਰ ਵੇਦਕ ਗੰਗਾ ਅਤੇ ਜਮਨਾ ਦੇ ਵਿਚਕਾਰਲੇ ਇਲਾਕੇ ਦੀ ਯਾਤਰਾ ਕਰਕੇ ਮੈਂ ਆਪਣੇ ਮਾਯਾਪੁਰ ਅਤੇ ਹਰਦਵਾਰ ਗਿਆ ਅਤੇ ਪਵਿਤ੍ਰ ਨਦੀ ਦੇ ਦਰਸ਼ਨ ਕੀਤੇ ਜੋ ਕਿ ਮੁਕਤੀ ਦਾ ਸਾਧਨ ਅਤੇ ਮਹਾਂ ਪਵਿਤਰ ਸਥਾਨ ਹੈ। ਮੈਂ ਪ੍ਰਯੋਦਕਾ ਵਿਸਿਸ਼ਟ ਭੀ ਗਿਆ ਜੋ ਕਿ ਸਰਸਵਤੀ ਨਦੀ ਦੇ ਪੂਰਬੀ ਕੰਢੇ ਤੇ ਹੈ(ਇਹ ਗਾਲਬਨ ਪਹੋਆ ਤੀਰਥ ਹੋਇਆ) ਇਥੇ ਪ੍ਰਥਕ ਰਾਜ ਨੇ ਤਪ ਕੀਤਾ ਸੀ'। ਬਰਣਕੇ ਜੀ ਦੇ ਅਨੁਮਾਨ ਅਨੁਸਾਰ ਨਾਮਦੇਵ ਦੀ ਇਸ ਯਾਤਰਾ ਦੀ ਵਾਟ ਕੁਝ ਇਸ ਤਰ੍ਹਾਂ ਉਲੀਕੀ ਜਾਂ ਸਕਦੀ ਹੈ। ਪੰਡਰਪੁਰ, ਨੀਰਾ ਨਰਸਿੰਘ ਪੁਰ, ਭੀਮ ਸ਼ੰਕਰ, ਨਾਮਕ ਤ੍ਰਿਮਲਕ,ਤਾਪਤੀ, ਨਰਬਦਾ, ਵੇਦਾਵਤੀ ਅਤੇ ਮਾਹੀ ਨਦੀਆਂ ਦਾ ਸੰਗਮ, ਸੋਮਨਾਥ (ਕਾਠੀਆਵਾੜ),ਦਵਾਰਕਾ, ਅਰਬਦੂ ਗਿਰੀ (ਆਬੂ ਪਰਬਤ) ਪੁਸ਼ਕਰ, ਬਿੰਦੂ ਪਟਨ (ਅਲਵਰ), ਮਧੂਪੁਰੀ (ਮਥਰਾ), ਹਸਤਨਾਪੁਰ, ਕੁਰੂਕਸ਼ੇਤਰ, ਸਹਾਨਰਪੁਰ ਅਤੇ ਹਰਦਵਾਰ। ਕੁਰੂਕਸ਼ੇਤਰ ਪੰਜਾਬ ਹੀ ਸੀ, ਹਰਦਵਾਰ ਤੋਂ ਭੀ ਮਧ ਪੰਜਾਬ ਨੇੜੇ ਸੀ ਜਿਥੇ ਨਾਮਦੇਵ ਪੰਜਾਬ ਵਿਚ ਆਏ। ਜੋ ਪਹਿਲੀ ਵਾਰ ਵਾਪਸ ਚਲੇ ਗਏ ਤਾਂ ਦੂਜੀ ਵਾਰੀ ਘੁਮਾਣ ਪਿੰਡ ਆਕੇ ਬਿਰਾਜੇ ਅਤੇ ਏਥੇ ਹੀ ਸਮਾਏ। ਮਹਾਂਰਾਸ਼ਟਰ ਸਰਕਾਰ ਵਲੋਂ ਛਾਪੀ ਨਾਮਦੇਵ ਗ੍ਰੰਥ ਦੇ ਅੰਤ ਇਹ ਤੀਰਥਾਵਲੀ ਛਾਪੀ ਹੋਈ ਹੈ। (ਦੇਖੋ ਸਫ਼ਾ ੧੦੩੪ ਨਾਮਦੇਵ ਗਾਥਾ)

ਜਸਟਿਸ ਭਿੰਡੇ,(ਜੱਜ ਹਾਈਕੋਰਟ ਪੰਜਾਬ) ਨੇ ਆਪਣੇ ਲੇਖ ਵਿੱਚ (੩੦-੧੨-੪੫) ਟ੍ਰਿਬਿਊਨ ਵਿੱਚ ਨਾਮਦੇਵ ਦੇ ਪੰਜਾਬ ਆਉਣ ਉਤੇ ਹੀ ਇਨਕਾਰ ਕੀਤਾ ਸੀ, ਉਸ ਦਾ ਕਥਨ ਹੈ, ਨਾਮਦੇਵ ਪੰਡਰਪੁਰ ਤੋਂ ਬਾਹਰ ਹੀ ਨਹੀਂ ਨਿਕਲੇ। ਜਦੋਂ ਬਾਹਰ ਗਏ ਹੀ ਨਹੀਂ ਉਨ੍ਹਾਂ ਹਿੰਦੀ ਵਿੱਚ ਬਾਣੀ ਕਿਵੇਂ ਉਚਾਰੀ? ਉਹ ਨਾਮਦੇਵ ਕੋਈ ਹੋਰ ਹੋਇਆ ਹੋਵੇਗਾ'।

ਇਸਦਾ ਉਤਰ ਏਹੋ ਹੈ, ਜੋ ਨਾਮਦੇਵ ਪੰਡਰਪੁਰੋਂ ਬਾਹਰ ਨਹੀਂ ਨਿਕਲੇ ਉਨ੍ਹਾਂ ਨਾਲ ਸਾਡਾ ਕੋਈ ਵਾਸਤਾ ਨਹੀਂ। ਜੋ ਨਾਮਦੇਵ ਛੀਪਾ ਜਾਤੀ ਦਾ ਸੀ, ਜਿਸ ਨੂੰ ਔਢਾਨਥ ਮੰਦਰ ਵਿੱਚੋਂ ਪਾਂਡਿਆਂ ਕੱਢਿਆ ਸੀ, ਜਿਸ ਨੂੰ ਭਗਤਮਾਲ ਅਨੁਸਾਰ, ਸਿਕੰਦਰ ਨੇ ਗਊ ਜੀਵਾਉਣ ਲਈ ਕੈਦ ਕਰਕੇ ਚਮਤਕਾਰ ਦਿਖਾਉਣ ਲਈ ਮਜ਼ਬੂਰ ਕੀਤਾ ਸੀ। ਇਹ ਉਹੋ ਨਾਮਦੇਵ ਜੀ ਹਨ, ਜਿੰਨਾਂ ਦੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਬਾਣੀ ਹੈ। ਜਿਨ੍ਹਾਂ ਦੀ ਪੰਜਾਬ ਵਿੱਚ ਘੁਮਾਣ ਪਿੰਡ ਸਮਾਧੀ ਹੈ।

ਇਹ ਨਾਮਦੇਵ ਜੀ ਆਪਣੇ ਸਾਥੀ ਗਿਆਨ ਦੇਵ ਨਾਲ ਤੀਰਥ ਯਾਤਰਾ ਉਤੇ ਗਏ*। ਬੀਕਾਨੇਰ ਇਲਾਕੇ ਵਿੱਚੋਂ ਦੀ ਲੰਘੇ ਜਿਨ੍ਹਾਂ ਦਾ ਉਥੇ ਯਾਦਗਾਰੀ ਖੂਹ ਹੈ। ਕੁਰੂਕਸ਼ੇਤਰ, ਪੰਜਾਬ, ਹਰਦਵਾਰ ਭੀ ਗਏ ਜਿਥੇ ਤਿੰਨ ਮੀਲ ਉਤੇ ਜਵਾਲਪੁਰ ਮੰਦਰ ਹੈ। ਦਿੱਲੀ ਵਿੱਚ ਸਿਕੰਦਰ ਸੁਲਤਾਨ ਨੂੰ ਦਿੱਲੀ ਮਿਲਣ ਦਾ ਪ੍ਰਸੰਗ ਭਗਤਮਾਲ ਵਿੱਚ ਹੈ। ਰਾਮਾਨੰਦੀ ਗ੍ਰੰਥ 'ਪਾਰਜਾਤ' ਵਿੱਚ ਭੀ ਇਸ ਵਿਥਿਆ ਦਾ ਵਰਣਨ ਹੈ। ਕਿ ਗਊ ਜੀਵਾਉਣ ਪਿਛੋਂ ਤ੍ਰਿਲੋਚਨ ਜੀ ਅਤੇ ਹੋਰ ਸਾਥੀਆਂ ਨਾਲ ਸੁਲਤਾਨ ਵਲੋਂ ਭੇਟ ਕੀਤੀਆਂ ਮੋਹਰਾਂ ਖਰਚਕੇ ਗੰਗਾ ਦਾ ਘਾਟ ਬਨਾਉਣ ਲਈ ਬਨਾਰਸ (ਕਾਸ਼ੀ) ਵਿਚ ਜਾ ਕੇ ਰਹੇ। ਭਗਤਮਾਲ ਨਾਭਾ ਜੀ ਦੇ ਲੇਖ ਅਨੁਸਾਰ, ਸਕੰਦਰ ਲੋਧੀ ਨੇ, ਇਕ ਕੀਮਤੀ ਮੰਜੀ ਜਾਂ ਸਿੰਘਾਸਨ ਵੀ ਭੇਟ ਕੀਤਾ ਸੀ। ਕਾਸ਼ੀ ਨਿਵਾਸ ਸਮੇਂ ਭਗਤ ਮੰਡਲੀ ਨਾਲ ਰਲਕੇ ਆਸ ਪਾਸ ਦੇ ਤੀਰਥਾਂ ਦੀਆਂ ਯਾਤਰਾਂ ਵੀ ਕੀਤੀਆਂ। ਰਾਮਾਨੰਦ ਜੀ ਨੂੰ ਨਾਲ ਪੀਪਾ ਜੀ ਨੂੰ ਮਿਲਣ ਲਈ ਗਈ ਭਗਤ ਮੰਡਲੀ ਵਿੱਚ ਪੁਰਾਤਨ ਲਿਖਤਾਂ ਪਰਚੀਆਂ ਪ੍ਰੇਮ ਅੰਬੋਦ ਅਨੁਸਾਰ ਆਪ ਵੀ ਸਨ। ਮੇਹਰਵਾਨ ਵਾਲੀ ਜਨਮ ਸਾਖੀ ਅਨੁਸਾਰ ਗੁਰੂ ਨਾਨਕ

---

* ਨਾਮਦੇਵ ਨੇ ਪੰਜਾਬ ਕੀ ਯਾਤਰਾ ਆਪਣੇ ਜੀਵਨ ਕੁ ਉਤਰ-ਕਾਲ ਮੇਂ (ਪਰਵ੍ਰਸ਼ ਕੀ ਅਵੱਸਥਾ ਕੇ ਉਪਰ) ਕੀ, ਜਬ ਉਨ ਕੇ ਪਾਸ ਬ੍ਰਹਮ ਕੀ ਅਨੁਭੂਤੀ ਸੰਸਾਰਿਕਾ ਸੇ ਵੈਰਾਗ ਕੇ ਅਤਿਰਿਕਤ ਅੰਨ ਕੁਛ ਕਹਿਣੇ ਕੋ ਨਹੀਂ ਥਾ......। ਮਹਾਂਰਾਸ਼ਟਰ ਸੰਤ ਨਾਮਦੇਵ ਜੀ ਕੇ ਕਿਸੀ ਸ਼ਿਸ਼ ਦੁਆਰਾ ਹਿੰਦੀ ਪਦੋਂ ਕੀ ਰਚਨਾ ਕੀ ਜੋ ਬਾਤ ਕਹੀ ਗਈ ਹੈ, ਵਹਿ ਤੋਂ(ਪਿਛਲੇ ਤਰਕ)ਹਿੰਦੀ ਮਰਾਠੀ ਪਦੋਂ ਕੇ ਸਮਯ ਮੇਂ ਹੀ ਬਿਅਰਥ ਸਿਧ ਹੋ ਜਾਤੀ ਹੈ। ਯਦੀ ਹਿੰਦੀ ਪਦ ਉਨ ਕੇ ਕਿਸੀ ਸ਼ਿਸ ਦੁਆਰਾ ਰਚੇ ਗਏ ਹੋਤੇ ਤੋ ਮਰਾਠੀ ਅਭੰਗੋ ਕੀ ਸ਼ਬਦਾਵਲੀ ਕਾ ਭਾਵ ਸਾਮਯ ਔਰ ਮਹਾਰਾਸ਼ਟਰ ਮੇ ਪ੍ਰਚਲਤ ਯਾਦਵ ਕਾਲੀਨ ਮਰਾਠੀ ਪਦੋਂ ਮੇਂ ਕੁਛ ਵਸ਼ਿਸ਼ਟ ਪ੍ਰਯੋਗ ਨਾ ਮਿਲਤੇਂ। ਹਿੰਦੀ ਪਦ ਜੋ ਮਰਾਠੀ ਮੇ ਸਾਮਯ ਰਖਤੇ ਹੈਂ ਉਨਕੀ ਕੁਲ ਸੰਖਯਾ ਕੇਵਲ ੬੧ ਹੈ। ਯਦੀ ਹਿੰਦੀ ਪਦ ਮਰਾਠੀ ਅਭੰਗ ਮੇਂ ਕਹੀ ਨਾ ਕਹੀ ਤੋਂ ਮਿਲਤੀ ਹੈ। ਗੁਰੂ ਗ੍ਰੰਥ ਸਾਹਿਬ ਕੇ ਹਿੰਦੀ ਪਦ ਮਹਾਰਾਂਸਟਰੀ ਸੰਤ ਨਾਮਦੇਵ ਕੇ ਹੀ ਹੈ। ਵੋ ਆਪ ਕੇ ਜੀਵਨ ਕੇ ਉਤਰਕਾਲ ਮੇ ਪੰਜਾਬ ਗਏ ਔਰ ਵਹੀਂ ਲਗਭਗ ੨੦ ਵਰਸ਼ ਤੱਕ ਰਹੇ। ਵਾਸਤਵਕ ਬਾਤ ਯਹਿ ਹੈ ਕਿ ਆਪ ਨੇ ਪਰਮ ਸਨੇਹੀ ਮਿਤਰ ਗਿਆਨ ਦੇਵ ਕੇ ਸਮਾਧੀ ਲੇਨੇ ਸੇ ਉਨਕਾ ਮਨ ਪੰਡਰਪੁਰ ਮੇ ਉਚਾਟ ਹੋ ਗਿਆ ਥਾ ਔਰ ਕੁਛ ਦਿਨੋਂ ਕੇ ਪਸ਼ਚਾਤ ਵੇ ਪੰਜਾਬ ਕੀ ਓਰ ਚਲੇ ਗਏ। ਵਹ ਗੁਰਦਾਸਪੁਰ ਜ਼ਿਲ੍ਹੇ ਕੇ ਘੁਮਾਣ ਗਾਂਵ ਮੇ ਰਹਿ ਕਰ ਭਜਨ ਕਰਤੇ ਰਹੇ। ਪ੍ਰੋੜ ਵਿਚਾਰਧਾਰਾ ਗੰਭੀਰਤਾ ਅਨੁਭਵ ਯਹਿ ਪ੍ਰਮਾਣਤ ਕਰਤੇ ਹੈਂ ਕਿ ਯੇ ਪਦੇ ਉਨ ਕੀ ਪ੍ਰੌੜ ਅਵਸਥਾ ਕੇ ਹੈ.( ਮਰਾਠੀ ਕਾ ਭਗਤੀ ਸਾਹਿਤ, ਸਫ਼ਾ ੩੯)

ਹੈ। ਨਾਮਦੇਵ ਜੀ ਦੀ ਬਾਣੀ ਦੀਆਂ ਕਬੀਰ, ਧੰਨਾਂ ਰਵਿਦਾਸ ਜੀ ਨਾਲ ਖਿਆਲੀ ਤੇ ਲਫਜ਼ੀ ਸਾਂਝਾਂ, ਸਮਕਾਲੀ ਹੋਣ ਦੇ ਹੋਰ ਪੱਕਾ ਪ੍ਰਮਾਣ ਹਨ, ਕਿ ਨਾਮਦੇਵ ਜੀ ਪੰਡਰਪੁਰੋਂ ਬਾਹਰ ਵਿਚਰਨ ਤੀਰਥਾਂ ਅਤੇ ਹੋਰ ਥਾਵਾਂ ਉਤੇ ਘੁੰਮਣ ਫਿਰਨ ਅਤੇ ਯਾਤਰਾ ਕਰਦਿਆਂ ਕਸ਼ਟ ਝੱਲਦੇ ਰਹੇ। ਮਾਰਵਾੜ ਵਿੱਚ ਪਾਣੀ ਦੀ ਘਾਟ ਅਨੁਭਵ ਕੀਤੀ ਹੋਈ 'ਮਾਰਵਾੜ ਜੈਸੇ ਨੀਰ ਬਾਲਹਾ', ਇੱਕ ਸ਼ਬਦ ਰਚਨਾ ਲਈ ਪ੍ਰੇਰਨਾ ਸਿੱਧ ਹੋਈ। ਗੁਰੂ ਨਾਨਕ ਜੀ ਨਾਲ ਮੇਲ ਹੋਣ ਤੋਂ ਉਨ੍ਹਾਂ ਦੀ ਸਾਧਨਾ ਬੋਲੀ ਤੇ ਸ਼ੈਲੀ ਭਾਸ਼ਾ ਬਦਲੀ ਗਈ ਜਿਸ ਦੇ ਸਭ ਤੋਂ ਵੱਡੇ ਪ੍ਰਮਾਣ ਉਨ੍ਹਾਂ ਦੀ ਬਾਣੀ ਵਿਚ ਹਨ।

੧. *ਜਬ ਦੇਖਾ ਤਬ ਗਾਵਾ ॥ ਤਉ ਜਨ ਧੀਰਜੁ ਪਾਵਾ ॥੧॥*
*ਨਾਦਿ ਸਮਾਇਲੋ ਰੇ ਸਤਿਗੁਰ ਭੇਟਿ ਲੇ ਦੇਵਾ ॥ (ਸੋਰਠਿ ਨਾਮਦੇਵ ਜੀ- ੬੫੬)*

੨. *ਗੁਰ ਪਰਸਾਦੀ ਜਾਨਿਆ॥ ਜਨੁ ਨਾਮਾਂ ਸਹਜ ਸਮਾਨਿਆ॥੪॥੧॥(ਸੋਰਠਿ ਨਾਮਦੇਵ ਜੀ-੬੫੭)*

ਸੰਤ ਸੰਪੂਰਨ ਸਿੰਘ ਜੀ ਨੇ, ਰਸਾਲਾ ਸੁਤੰਤਰ ਦੇ ਨਾਮਦੇਵ ਅੰਕ ਵਿੱਚ ਇੱਕ ਲੇਖ ਵਿੱਚ ਕਿਹਾ ਸੀ। 'ਭਗਤ ਨਾਮਦੇਵ ਜੀ ਨੂੰ ਦੇਸ਼ ਪ੍ਰਵਿਰਤੀ ਭੇਦ ਕਾਰਨ ਦੋ ਮੰਨਣ ਵਾਲਿਆਂ ਦਾ ਖਿਆਲ ਬਿਲਕੁਲ ਹੀ ਗਲਤ ਹੈ। ਅਰ ਡੂੰਘੀ ਵਿਚਾਰ ਵਿੱਚ ਪਹੁੰਚਣ ਤੋਂ ਉਰੇ ਉਰੇ ਫੈਸਲਾ ਕਰ ਦੇਣ ਵਾਲਾ ਅਮਲ ਹੈ। ਮਹਾਂਰਾਸ਼ਟਰੀਅਨ ਭਗਤ ਨਾਮਦੇਵ ਜੀ ਪੰਜਾਬ ਵਿੱਚ ਆਏ, ਮਰਾਠੀ ਤੇ ਪੰਜਾਬ ਦੇ ਸਬੰਧ ਉਂਝ ਵੀ ਪ੍ਰਸਿਧ ਹਨ, ਆਪ ਸਚਮੁੱਚ ਹੀ ਪੂਰਨ ਪਦਵੀ ਨੂੰ ਪੁਜੇ ਹੋਏ ਸਨ:-

*ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ ॥*
*ਮਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ ॥੧॥*
*ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ॥ ਗੋਬਿੰਦ ਬਿਨੁ ਨਹੀ ਕੋਈ ॥*
*ਸੂਤੁ ਏਕੁ ਮਣਿ ਸਤ ਸਹੰਸ ਜੈਸੇ ॥ ਓਤਿ ਪੋਤਿ ਪ੍ਰਭ ਸੋਈ ॥੧॥ ਰਹਾਉ ॥*
*ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ ॥*
*ਇਹ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ ॥੨॥*
*ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ ॥*
*ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ ॥*
*ਕਹਤ ਨਾਮਦੇਉ ਹਰਿ ਕੀ ਰਚਨਾ ਦੇਖਹੁ ਰਿਦੈ ਬੀਚਾਰੀ ॥*
*ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ॥ (ਆਸਾ ਨਾਮਦੇਉ ਜੀ-੪੮੫)*

*ਜਬ ਦੇਖਾ ਤਬ ਗਾਵਾ ॥ ਤਉ ਜਨ ਧੀਰਜ ਪਾਵਾ ॥੧॥*
*ਨਾਦਿ ਸਮਾਇਲੋ ਰੇ ਸਤਿਗੁਰ ਭੇਟਿਲੇ ਦੇਵਾ ॥੧॥ ਰਹਾਉ॥*
*ਜਹ ਝਿਲਿ ਮਿਲਿ ਕਾਰੁ ਦਿਸੰਤਾ ॥ ਤਹ ਅਨਹਦ ਸਬਦ ਬਜੰਤਾ ॥*
*ਜੋਤੀ ਜੋਤਿ ਸਮਾਨੀ ॥ ਮੈ ਗੁਰ ਪਰਸਾਦੀ ਜਾਨੀ ॥੨॥*
*ਰਤਨ ਕਮਲ ਕੋਠਰੀ ॥ ਚਮਕਾਰ ਬੀਜੁਲ ਤਹੀ ॥*
*ਨੇਰੈ ਨਾਹੀ ਦੂਰਿ । ਨਿਜ ਆਤਮ ਰਹਿਆ ਭਰਪੂਰਿ ॥੩॥*
*ਜਹ ਅਨਹਤ ਸੂਰ ਉਜ੍ਹਾਰਾ ॥ ਤਹ ਦੀਪਕ ਜਲੈ ਛੰਛਾਰਾ ॥*
*ਗੁਰ ਪਰਸਾਦੀ ਜਾਨਿਆ॥ ਜਨੁ ਨਾਮਾਂ ਸਹਜ ਸਮਾਨਿਆ॥੪॥੧॥(ਸੋਰਠ ਨਾਮਦੇਉ ਜੀ ੬੫੬)*

# ਭਗਤ ਨਾਮਦੇਵ ਜੀ ਦਾ ਪਿਛੋਕੜ

ਦੱਖਣ, ਦੇਸ਼ ਭਗਤੀ ਮੱਤ ਦਾ ਕੇਂਦਰ ਹੈ।(ਦੱਖਣ ਦੇਸ਼ ਹਰੀ ਕਾ ਵਾਸਾ ) ਮਹਾਂਰਾਸ਼ਟਰ ਦਾ ਦੱਖਣੀ ਭਾਗ ਗਿਆਨ ਦਾ ਗੜ੍ਹ ਹੈ। ਪੂਨੇ ਅਤੇ ਉਸਦੇ ਆਸ ਪਾਸ ਵਿਦਵਤਾ ਦੇ ਅਮੀਰ ਜ਼ਖੀਰੇ ਪੁਰਾਣੇ ਸਮਿਆਂ ਤੋਂ ਵਧ ਫੁਲ ਰਹੇ ਹਨ, ਧਰਮ, ਸਾਹਿਤ, ਇਤਿਹਾਸ, ਸਭਿਆਚਾਰ, ਭਾਸ਼ਾ ਵਿਗਿਆਨ ਦੀਆਂ ਖੋਜ-ਸ਼ਾਲਾਂ, ਪੁਰਾਤਨ ਕਾਲ ਦੀਆਂ ਚਲ ਰਹੀਆਂ ਹਨ। ਮਹਾਨ ਗ੍ਰੰਥਾਂ ਦਾ ਪਠਨ ਪਾਠਨ ਹੋ ਰਿਹਾ ਹੈ ਅਤੇ ਭਾਸ਼ਾ, ਧਰਮਕੋਸ਼, ਇਤਿਹਾਸ ਦੇ ਪਰਖ ਨਿਰਖ ਦੇ ਉਚ ਪੱਧਰ ਦੇ ਕੰਮ ਕਾਫੀ ਸੰਸਥਾਵਾ ਵਿੱਚ ਹੋ ਰਹੇ ਹਨ। ਵਿਦਵਾਨ ਇੱਕ ਤੋਂ ਦੂਜਾ, ਉਚੀਆਂ ਗਿਆਨ ਟੀਸੀਆਂ ਉਤੇ ਪੁੱਜਿਆ ਮਿਲਦਾ ਹੈ।

ਬੰਬਈ ਯੂਨੀਵਰਸਿਟੀ ਦੇ ਪ੍ਰੋਫੈਸਰ ਬਲਵੰਤ ਪਟਰਵਰਧਨ ਮਹਾਰਾਸ਼ਟਰ ਦੇ ਇੱਕ ਵਿਦਿਆ ਰਤਨ ਹੋਏ ਹਨ। ਉਨ੍ਹਾਂ ਤੋਂ ਸੰਨ ੧੯੧੬-੧੭ ਵਿੱਚ ਕਲਕੱਤੇ ਅਤੇ ਬੰਬਈ ਯੂਨਵਰਸਿਟੀ ਵਿਚ, 'ਵਿਲਸਨ ਫਿਲਾਲੋਜ਼ੀਕਲ' ਭਾਸ਼ਣ ਕਰਾਏ ਗਏ। ਵਿਦਵਾਨ ਵਕਤਾ ਦਾ ਧਿਆਨ ਨਾਮਦੇਵ ਜੀ ਵੱਲ ਗਿਆ,-ਜਿਹੋ ਜਿਹੇ ਰੂਪਕਾਂ ਦੇ ਸ਼ਹਿਦ ਦੇ ਛੱਤੇ ਨਚੋੜ ਕੇ ਉਨ੍ਹਾਂ ਸ੍ਰੋਤਿਆਂ ਤੇ ਪਾਠਕਾਂ ਦੇ ਮਨ-ਮਸਤਕ ਉਤੇ ਰੱਖੇ, ਉਸ ਜਿਹੀ ਸਾਹਿੱਤ ਦੀ ਦੁਨੀਆਂ ਵਿੱਚ ਘੱਟ ਹੀ ਮਿਸਾਲ ਮਿਲੇਗੀ। ਸੂਖਮ ਸੁੰਦਰ ਤੇ ਸ੍ਰੇਸ਼ਟ ਭਾਸ਼ਾ ਵਿੱਚ, ਭਗਤਾਂ ਬਾਰੇ ਕਿਸੇ ਹੋਰ ਵਿਦਵਾਨ ਦੇ ਪ੍ਰਗਟਾਏ ਵਿਚਾਰ ਸ਼ਾਇਦ ਹੀ ਇਤਨੇ ਭਾਵਭਿੰਨੇ ਹੋਣ। ਨਾਮਦੇਵ ਜੀ ਦੀ ਰਚਨਾ ਵਿਚ ਆਏ ਭਾਵ, ਅਰਥਾਂ ਦੇ ਆਤਮਕ ਝਲਕਾਰਿਆਂ ਉਤੇ ਮੁਗਧ ਹੋਕੇ ਵਿਦਵਾਨ ਵਕਤਾ ਨੇ ਸ਼ਬਦਾਂ ਦੇ ਮੋਤੀ ਬਖੇਰਦੇ ਹੋਏ ਕਿਹਾ ਹੈ:

*'ਸੰਤ ਨਾਮਦੇਵ ਕੀ ਕਵਿਤਾ ਮੇ ਹਮੇਂ ਉਸ ਪ੍ਰਕਾਸ਼ ਕੇ ਰੋਮਾਂਚ ਕਾ ਅਨੁਭਵ ਹੋਤਾ ਹੈ ਜੋ ਸਾਗਰ ਜਾਂ ਧਰਤੀ ਅਸਮਾਨ ਪਰ ਕਭੀ ਨਹੀਂ ਉਤਰਾ। ਹਮੇਂ ਉਸ ਸਵਪਨ ਕੇ ਦਰਸ਼ਨ ਹੋਤੇ ਹੈਂ ਜੋ ਇਸ ਮਿੱਟੀ ਕੀ ਧਰਤੀ ਪਰ ਕਭੀ ਨਹੀਂ ਝਲਕਾ। ਉਸ ਪ੍ਰੇਮ ਕੀ ਪ੍ਰਤੀਤੀ ਹੋਤੀ ਹੈ ਜਿਸ ਨੇ ਵਾਸ਼ਨਾਂ ਕੋ ਕਭੀ ਉਤੇਜਤ ਨਹੀਂ ਕੀਆ। ਇਸ ਮੇਂ ਕਰੁਣਾ, ਵਿਸ਼ਵਾਸ, ਭਕਤੀ ਕਾ ਰੋਮਾਂਸ ਹੈ ਤਥਾ ਮਾਨਵ ਆਤਮਾ ਕਾ ਪ੍ਰਮਾਤਮਾ ਸ਼ਕਤੀ ਕੇ ਪ੍ਰਤੀ ਆਤਮ ਸਮਰਪਣ ਹੈ। ਇਸ ਮੇਂ ਹਮ ਭਗਤੀ ਤਥਾ ਅਧਿਆਤਮਕ ਰੋਮਾਂਚ, ਹਿਰਦਯ ਕਾ ਹਿਰਦਯ ਕੇ ਪ੍ਰਤੀ ਸੰਗੀਤਮਈ ਨਿਵੇਦਨ ਔਰ ਭਾਵਾਂਤਰ ਹਿਰਦੇ ਕੇ ਸਹਿਜ, ਮਧਰ ਔਰ ਰਸ ਭਰੇ ਉਦਗਾਰ ਪਾਤੇ ਹੈਂ। (ਮਰਾਠੀ ਭਗਤੀ ਸਾਹਿਤੱਯ ਸਫ਼ਾ ੮੦)*

ਇਨ੍ਹਾਂ ਸ਼ਬਦਾ ਉਤੇ ਪ੍ਰੋ. ਦੇਸ਼ ਪਾਂਡੇ, - ਭਾਵ ਪੂਰਤ ਟਿਪਣੀ ਕਰਦੇ ਹੋਏ ਨਾਮਦੇਵ ਜੀ ਬਾਰੇ ਲਿਖਦੇ ਹਨ :-

ਉਨਕੇ ਮਰਾਠੀ ਕਾਵਯ-ਆਤਮਾ ਔਰ ਰਸ ਉਨ ਕੀ ਹਿੰਦੀ ਰਚਨਾ ਮੇਂ ਸੰਸਕ੍ਰਿਤ ਹੂਆ ਹੈ। ਇਸ ਕੇ ਅਤਰਿਕਤ ਅਵਸਥਾ ਕੇ ਅਨੁਸਾਰ ਔਰ ਚਿੰਤਨ ਔਰ ਸਾਮਯਿਕ ਪ੍ਰਸਿਥਤੀ

ਕੇ ਅਨੁਸਾਰ ਵਿਚਾਰੋਂ ਮੇ ਜੋ ਵਿਕਾਸ ਹੂਆ ਥਾ ਉਸਕਾ ਨਚੋੜ ਹਮੇਂ ਉਨਕੀਂ ਹਿੰਦੀ ਰਚਨਾ ਮੇਂ ਮਿਲਤਾ ਹੈ। (ਸਫ਼ਾ ੪੦)

*ਨਾਮਦੇਵ ਦੀਆਂ ਮਰਾਠੀ ਰਚਨਾਵਾਂ ਨਾਲੋਂ ਹਿੰਦੀ ਰਚਨਾਵਾਂ ਦਾ ਮਹੱਤਵ ਕਿਉਂ ਵਧੇਰੇ ਹੈ? ਇਸ ਦੇ ਉਤਰ ਵਿਚੋਂ ਹੀ ਉਹ ਵਸਤੂ ਲਭਦੀ ਹੈ, ਜਿਸ ਕਾਰਨ ਉਨ੍ਹਾਂ ਨੂੰ ਗੁਰੂ ਗ੍ਰੰਥ ਸਾਹਿਬ ਵਿੱਚ ਥਾਂ ਮਿਲੀ।* ਪ੍ਰੋਫੈਸਰ ਬਲਵੰਤ ਪਟਵਰਧਨ ਨੇ ਨਾਮਦੇਵ ਦੇ ਭਾਵ ਪੱਖ ਅਤੇ ਰੂਪਕਾਂ ਦਾ ਰਸ ਵੀ ਚਖਾਇਆ ਹੈ, ਭਾਸ਼ਾ ਦੇ ਆਧਾਰ ਉਤੇ ਨਾਮਦੇਵ ਜੀ ਦਾ ਸਮਾਂ ਨਿਸ਼ਚਿਤ ਕਰਨ ਦਾ ਨਿਰਣੈ ਭੀ ਕੀਤਾ ਹੈ। ਪ੍ਰੋਫੈਸਰ ਬਲਵੰਤ ਪਟਵਰਧਨ ਨੇ ਨਾਮਦੇਵ ਜੀ ਦੇ ਸਾਰੇ ਪਹਿਲੂਆਂ ਉਤੇ ਪੜਤਾਲਵੀਂ ਝਾਤੀ ਮਾਰਕੇ, ਜੋ ਸੱਜਣ ਨਾਮਦੇਵ ਨੂੰ ਗਿਆਨੇਸ੍ਵਰੀ ਦੇ ਕਰਤਾ, ਗਿਆਨੇਸ੍ਵਰ ਦਾ ਸਮਕਾਲੀ, ਜਾਣੀ ੧੧੭੯ (ਸਾਕਾ) ਸੰਮਤ ਵਿੱਚ ਹੋਇਆ ਮੰਨਦੇ ਹਨ, ਉਨ੍ਹਾਂ ਦੀ ਇਸ ਮਾਨਤਾ ਨੂੰ ਇੰਞ ਰੱਦ ਕੀਤਾ ਹੈ :-

*.......ਸੋ ਸਚਾਈ ਇਹ ਹੈ ਕਿ ਨਾਮਦੇਵ ਦੀ ਰਚਨਾ, ਜੋ ਵੱਖ ਵੱਖ ਗਾਥਾਵਾਂ ਵਿੱਚ ਮਿਲਦੀ ਹੈ, ਵਿਅੰਜਨਾਂ ਦੀ ਸ਼ਬਦਾਵਲੀ ਤੇ ਵਿਆਕਰਣ ਏਨੇ ਜ਼ਿਆਦਾ ਆਧੁਨਿਕ ਹਨ ਕਿ ਨਾਮਦੇਵ ਨੂੰ ਗਿਆਨੇਸ੍ਵਰ ਦਾ ਸਮਕਾਲੀ ਨਹੀਂ ਮੰਨਿਆ ਜਾ ਸਕਦਾ। ਜੇਕਰ ਭਵਿੱਖ ਦੀ ਖੋਜ ਨਾਮਦੇਵ ਬਾਣੀ ਦਾ ਕੋਈ ਐਸਾ ਖਰੜਾ ਸਾਹਮਣੇ ਲੈ ਆਵੇ, ਜੋ ਕਿ 'ਗਿਆਨੇਸ਼ਵਰੀ ਦੀ ਪੁਰਾਤਨ ਭਾਸ਼ਾ ਤੇ ਵਿਆਕਰਣ ਅਤੇ ਸੰਕੇਤਾਵਲੀ ਦੇ ਨੇੜੇ ਹੋਵੇ, ਤਾਂ ਮੈਂ ਆਪਣੀ ਰਾਇ ਬਦਲਣ ਲਈ ਤਿਆਰ ਹੋਵਾਂਗਾ ਪਰ ਉਸ ਸਮੇਂ ਤੱਕ ਮੈਂ ਆਪਣੇ ਸਿੱਟੇ ਨੂੰ ਨਹੀਂ ਬਦਲ ਸਕਦਾ ਕਿ 'ਗਿਆਨਸ੍ਵਰੀ ਦੇ ਕਰਤਾ ਅਤੇ ਨਾਮਦੇਵ ਵਿਚਕਾਰ ਇਕ ਸਦੀ ਤੋਂ ਵਧੀਕ ਦਾ ਸਮਾਂ ਅਵੱਸ਼ ਬੀਤਿਆ ਹੋਵੇਗਾ'। ਪ੍ਰਭਾਕਰ ਮਾਚਵੇ ਲਿਖਦੇ ਹਨ "ਇਨ੍ਹਾਂ ਦੇ ਸਿੱਟੇ ਦੇ ਤੌਰ ਤੇ ਜੋ ਕੁਝ ੧੯੧੮ ਵਿੱਚ ਵੀ.ਬੀ. ਪਟਰਵਰਧਨ ਨੇ ਵਿਲਸਨ ਫਿਲਾਲੋਜੀਕਲ ਲੈਕਚਰਾਂ ਵਿੱਚ ਕਥਨ ਕੀਤਾ ਸੀ, ਉਸ ਦਾ ਖੰਡਨ ਨਹੀਂ ਹੋ ਸਕਿਆ। (ਨਾਮਦੇਵ ਸਫਾ ੧੯੭, ਪੰਜਾਬੀ ਯੂਨੀਵਰਸਿਟੀ)*

ਇੰਞ ਇਕ ਭਾਸ਼ਾ ਵਿਗਿਆਨੀ ਨੇ ਨਾਮਦੇਵ ਦਾ ਸਮਾਂ, ਉਸ ਦੀ ਰਚਨਾ ਦੀ ਬੋਲੀ ਵਿਚੋਂ ਲੱਭਕੇ ਦਸਿਆ ਹੈ। ਇਹ ਟੂਕ ਪ੍ਰਭਾਕਰ ਮਾਚਵੇ ਦੀ ਪੁਸਤਕ ਨਾਮਦੇਵ (ਪੰਜਾਬੀ ਯੂਨਵਰਸਿਟੀ ਦੀ ਛਾਪੀ ਭੂਮਿਕਾ (ਸਫ਼ਾ ੧੬) ਵਿਚੋਂ ਭੀ ਪੜ੍ਹੀ ਜਾ ਸਕਦੀ ਹੈ। ਏਸੇ ਭੂਮਿਕਾ ਵਿੱਚ ਮਾਚਵੇ ਸ਼ਾਹਿਬ ਨੇ ਪਹਿਲੇ ਸਮੇਂ ਦੇ ਨਾਮਦੇਵ ਵਲ ਝੁਕਾਉ ਰਖਣ ਦੇ ਬਾਵਜੂਦ-ਜੋ ਪ੍ਰੰਪਰਾ ਨਾਮਦੇਵ ਨੂੰ ਇਸ ਤੋਂ ਚਾਰ ਸਦੀਆਂ ਪਹਿਲਾਂ ਹੋਇਆਂ ਦਸਦੀ ਹੈ-ਨਾਮਦੇਵ ਨੂੰ ਪਿਛੋਂ ਪੰਦਰ੍ਹਵੀ ਸਦੀ ਵਿਚ ਹੋਇਆ ਦੱਸਣ ਵਾਲੇ ਹੋਰ ਵਿਦਵਾਨਾਂ ਨੇ ਨਾਮ ਭੀ ਦਿੱਤੇ ਹਨ: ਇਕ ਨਾਮ ਹੈ ਡਾ. ਜੇ. ਐਸ. ਫਰਕੁਹਰ ਦਾ ਜਿੰਨ੍ਹਾਂ 'ਗ੍ਰੇਟ ਬ੍ਰਿਟੇਨ ਆਇਰਲੈਂਡ' ਦੇ 'ਜਰਨਲ ਆਫ ਰਾਇਲ ਸੁਸਾਇਟੀ, ਵਿੱਚ ਇੱਕ ਲੇਖ ਵਿਚ ਰਾਮਾਨੰਦ ਦੀ ਇਤਿਹਾਸਕ ਸਥਿਤੀ ਉਤੇ ਅਪ੍ਰੈਲ ੧੯੨੦ ਵਿੱਚ ਸਮਾਂ ਨਿਸ਼ਚਿਤ ਕੀਤਾ ਸੀ। ਉਨ੍ਹਾਂ ਸਿੱਧ ਕੀਤੀ ਸੀ ਕਿ ਨਾਮਦੇਵ, ਰਾਮਾਨੰਦ ਦਾ ਸਮਕਾਲੀ ਸੀ। ਖੋਜ ਚਲਦੀ ਰਹੀ। ਨਾਮਦੇਵ ਜੀ ਰਾਮਨੰਦ ਦਾ ਸਮਾਂ ਸਿਕੰਦਰ ਲੋਧੀ ਤੱਕ ਪੁਜਣ ਦੇ ਹਾਲਾਤ ਪ੍ਰਗਟ ਹੁੰਦੇ ਰਹੇ। ਜਿਸਦਾ ਸਾਰ ਅਸੀਂ ਰਾਮਾਨੰਦ ਜੀ ਵਾਲੇ ਨਿਬੰਧ ਵਿੱਚ ਸ਼ੁਕਲ ਜੀ ਅਤੇ ਉਪਾਧਯ ਦਾ ਨਿਸ਼ਚੈ ਕੀਤਾ ਸਮਾਂ ਦੇ ਪ੍ਰਮਾਣ ਦੇ ਆਏ ਹਾਂ।

ਖੋਜੀਆਂ ਦੀ ਇਸ ਲੜੀ ਵਿੱਚ ਇੱਕ ਨਾਮ ਉਘੇ ਇਤਿਹਾਸਕਾਰ, ਸਰ ਭੰਡਾਰਕਰ

ਦਾ ਆਉਂਦਾ ਹੈ । ਸਰ ਭੰਡਾਰਕਰ ਬਾਰੇ ਡਾ. ਨਿਕਲ ਮਕੈਨੀਰੋਲ ਨੇ ਵੀ ਭੰਡਾਰਕਰ ਦੀ ਗੱਲ ਦੁਹਰਾਈ ਹੈ, ਮਰਾਠੀ ਸੰਤਾਂ ਦੇ ਭਜਨ ਦੇ ਮੁਖਬੰਧ ਵਿੱਚ ਉਨ੍ਹਾਂ ਲਿਖਿਆ ਹੈ ।

ਪ੍ਰਭਾਕਰ ਮਾਚਵੇ ਜੀ ਨੇ ਨਾਮਦੇਵ ਪੁਸਤਕ ਵਿੱਚ ਬੀ. ਵੀ. ਪਟਵਰਧਨ ਜੀ ਦੇ ਭਾਸ਼ਣਾ ਵਿਚੋਂ ਇੱਕ ਭਾਗ ਦਾ ਅਨੁਵਾਦ ਦਿੱਤਾ ਹੋਇਆ ਹੈ, ਜੋ ਪੜ੍ਹਨਯੋਗ ਹੈ :-

"ਧਿਆਨ ਨਾਲ ਘੋਖਿਆਂ ਗਿਆਨੇਸ਼੍ਵਰ ਅਤੇ ਨਾਮਦੇਵ ਦੀ ਭਾਸ਼ਾ ਵਿਚਾਲੇ ਅੰਤਰ ਦੀ ਦਲੀਲ ਕਾਇਮ ਨਹੀਂ ਰਹਿੰਦੀ। ਰਜਵਾੜੇ ਨੇ ਭਾਸ਼ਨਕਾਰਾਂ ਦੇ ਸਥਾਨ, ਸਮੇਂ, ਲਿੰਗ ਤੇ ਗੋਤ ਕਰਕੇ ਉਤਪੰਨ ਹੋਏ ਜੋ ਭਾਸ਼ਿਕ ਅੰਤਰ ਕਥਨ ਕੀਤੇ ਹਨ, ਭਾਲੂੰਕਰ ਨੇ ਉਨ੍ਹਾਂ ਦਾ ਵੇਰਵੇ-ਸਹਿਤ ਜ਼ਿਕਰ ਕੀਤਾ ਹੈ। ਸ੍ਰੀ ਐਮ. ਜੀ. ਬਰਤੱਕ ਨੇ 'ਲੋਕ ਸ਼ਿਕਸ਼ਨ' (ਮਈ ੧੯੪੦ ਵਿੱਚ ਇੱਕ ਲੇਖ ਛਾਪਿਆ ਅਤੇ ਨਾਮਦੇਵ ਦੀ 'ਤੀਰਥਾਵਲੀ' ਦੇ ਅਭੰਗਾਂ ਵਿੱਚ ਪੁਰਾਤਨ ਤੇ ਮਿਟ ਚੁਕੇ ਮਰਾਠੀ ਸ਼ਬਦਾਂ ਦੀ ਭਰਮਾਰ ਦਾ ਹਵਾਲਾ ਦਿੱਤਾ। ਜੇਕਰ ਇਹ ਗੱਲ ਏਨੀਆਂ ਸਦੀਆਂ ਪਿਛੋਂ ਵਾਪਰ ਸਕਦੀ ਹੈ, ਤਾਂ ਕੋਈ ਸੰਦੇਹ ਨਹੀਂ ਕਿ ਤੇਰਵ੍ਹੀ ਸਦੀ ਵਿੱਚ ਸਮਾਜ ਦੇ ਵੱਖ ਵੱਖ ਪੱਧਰਾਂ ਉਤੇ ਅਤੇ ਵੱਖ ਵੱਖ ਸਥਾਨਾਂ ਵਿਖੇ ਬੋਲੀ ਜਾਣ ਵਾਲੀ ਭਾਸ਼ਾ ਵਿਚ ਅਵੱਸ਼ ਅੰਤਰ ਹੁੰਦਾ ਹੋਵੇਗਾ।

ਇਸ ਕਥਨ ਦਾ ਕਿ ਗਿਆਨਦੇਵ ਤੇ ਨਾਮਦੇਵ ਨੇ ਇੱਕ ਦੂਜੇ ਨੂੰ ਪ੍ਰਭਾਵਿਤ ਨਹੀਂ ਕੀਤਾ, ਪਾਡੂਰੰਗ ਸ਼ਰਮਾ ਨੇ ਇਕ ਲੇਖ ਰਾਹੀਂ ਖੰਡਨ ਕੀਤਾ, ਜੋ ਕਿ ੧੯੨੫ ਵਿੱਚ 'ਭਾਰਤ ਇਤਿਹਾਸ ਸੰਸ਼ੋਧਨ ਮੰਡਲ' ਤਿਮਾਹੀ ਦੇ ਜਿਲਦ ੫ ਅੰਕ ੧-੨-੩-੪ ਵਿੱਚ ਪ੍ਰਕਾਸ਼ਿਤ ਹੋਇਆ।

ਸਿੱਟੇ ਦੇ ਤੌਰ ਤੇ, ਜੋ ਕੁਝ ੧੯੧੬ ਵਿੱਚ ਵੀ. ਬੀ. ਪਟਰਵਰਧਨ ਨੇ ਵਿਲਸਨ ਫਿਲਾਲੋਜੀਕਲ ਲੈਕਚਰਾਂ ਵਿੱਚ ਕਥਨ ਕੀਤਾ ਸੀ, ਉਸ ਦਾ ਖੰਡਨ ਨਹੀਂ ਹੋ ਸਕਿਆ :-

ਇਹ ਹੈ ਇਕ ਅਜੇਹਾ ਚਾਨਣ ਦਾ ਰੁਮਾਂਸ, ਜੋ ਕਦੀ ਧਰਤੀ ਜਾਂ ਸਾਗਰ ਉਤੇ ਨਹੀਂ ਵਾਪਰਿਆ, ਇਕ ਸੁਪਨੇ ਦਾ ਰੁਮਾਂਸ ਜੋ ਕਦੀ ਮਿੱਟੀ ਦੀ ਭੋਏਂ ਉਤੇ ਪ੍ਰਗਟ ਨਹੀਂ ਹੋਇਆ, ਇੱਕ ਪ੍ਰੀਤ ਦਾ ਰੁਮਾਂਸ ਜਿਸ ਨੇ ਕਦੀ ਕਾਮਵਾਸਨਾ ਨੂੰ ਨਹੀਂ ਭੜਕਾਇਆ ਇੱਕ ਅਚੰਭਾ ਜੋ ਕਦੀ ਲਹੂ ਤੇ ਮਾਸ ਨੇ ਨਹੀਂ ਉਪਜਾਇਆ, ਇਕ ਰਹੱਸ ਜੋ ਕਦੀ ਧਰਤੀ ਵਿੱਚ ਛੁਪੀਆਂ ਕੰਦਰਾਂ ਵਿੱਚ ਉਜਾਗਰ ਨਹੀਂ ਹੋਇਆ, ਇੱਕ ਅਲੌਕਿਕ ਸ਼ਕਤੀ ਜੋ ਕਦੀ ਦੇਵਾਂ ਤੇ ਦੈਤਾਂ ਵਿੱਚ ਨਹੀਂ ਪਾਈ ਗਈ। ਇਹ ਇੱਕ ਰੁਮਾਂਸ ਹੈ-ਨੇਕੀ ਦਾ, ਵਿਸ਼ਵਾਸ਼ ਦਾ, ਭਗਤੀ ਦਾ, ਪ੍ਰੇਮ ਵਿੱਚ ਮਨੁੱਖੀ ਅਤਾਮਾ ਦੇ ਸਮਰਪਨ ਦਾ, ਪਰਮ ਹਸਤੀ ਦੇ ਚਾਨਣ ਤੇ ਜੀਵਨ ਦਾ। ਇਹ ਅਧਿਕ ਤੋਂ ਅਧਿਕ ਸੁਤੰਤਰ ਮਨੁਖ ਦੀ ਸੁਤੰਤ੍ਰਤਾ ਹੈ। ਇਹ ਉਸ ਭਗਤੀ ਜਾਂ ਆਤਮਿਕ ਪ੍ਰੇਮ ਦਾ ਰੁਮਾਂਸ ਹੈ, ਜੋ ਸਾਨੂੰ ਧਰਤੀ ਉਤੇ ਪ੍ਰਾਪਤ ਹੈ। ਇਹ ਉਸ ਮਹਾਨ ਕਾਵਿ-ਧਾਰਾ ਦੀ ਸ੍ਰਿਸ਼ਟੀ ਤੇ ਆਤਮਾ ਹੈ, ਜੋ ਨਾਮਦੇਵ ਤੋਂ ਆਰੰਭ ਹੁੰਦੀ ਹੈ"।

"ਇਹ ਦਿਲ ਦਾ ਗੀਤ ਹੈ, ਜੋ ਦਿਲ ਨੂੰ ਹੀ ਸੰਬੋਧਿਤ ਹੈ । ਇਹ ਦਿਲ ਦੀ ਵਸਤੂ ਦਾ ਉਛਾਲ ਹੈ, ਦਿਲ ਜਦੋਂ ਉਕਸਾਹਟ ਵਿੱਚ ਹੁੰਦਾ ਹੈ, ਤਰੰਗ ਵਿੱਚ ਹੁੰਦਾ ਹੈ, ਜਾਂ ਮਚਲਿਆ ਹੁੰਦਾ ਹੈ, ਤੇ ਜੋਸ਼-ਭਰੀ ਅਵਸਥਾ ਵਿੱਚ ਹੁੰਦਾ ਹੈ ।

"ਆਉ ਹੁਣ ਆਪਣੇ ਅਸਲੀ ਵਿਸ਼ੇ ਵਲ ਆਈਏ । ਇਸ ਕਾਵਿ-ਧਾਰਾ ਵਿੱਚੋਂ ਗੀਤ-ਕਾਵਿ ਦੇ ਇੱਕ ਨਵੇਂ ਮੱਤ ਨੇ ਜਨਮ ਲਿਆ, ਜੋ ਨਾਮਦੇਵ ਵਿੱਚ ਆ ਕੇ ਪ੍ਰਫੱਲਤ ਹੋਇਆ। ਜਿੱਥੋਂ ਤਕ ਸਾਨੂੰ ਮਰਾਠੀ ਸਾਹਿਤ ਦੇ ਇਤਿਹਾਸ ਦਾ ਪਤਾ ਹੈ ....ਨਾਮਦੇਵ ਇਸ ਨਵੇਂ ਮੱਤ ਦਾ ਪਹਿਲਾ ਕਵੀ ਸੀ ... ਤੇ ਸ਼ਾਇਦ ਸਭ ਤੋ ਮੁਹਰਲੀ ਥਾਂ ਤੇ ਸੀ। ਗਿਆਨਦੇਵ (ਨਾਮ

ਦੇਵ ਦਾ ਸਾਥੀ) ਯਕੀਨੀ ਤੌਰ ਤੇ ਵਡੇਰੀਆਂ ਸੰਭਾਵੀ ਸ਼ਕਤੀਆਂ ਦਾ ਸੁਆਮੀ ਸੀ। ਪਰ ਜਿਥੋਂ ਤਕ ਵਾਸਤਵਿਕ ਪ੍ਰਾਪਤੀਆਂ ਦਾ ਸਬੰਧ ਹੈ, ਨਾਮਦੇਵ ਨੂੰ ਸ਼ਾਇਦ ਕੋਈ ਨਹੀਂ ਪਛਾੜ ਸਕਿਆ।

"ਹੁਣ ਅਸੀਂ ਨਾਮਦੇਵ ਦੀ ਮਰਾਠੀ ਸਾਹਿਤ ਦੇ ਉਸਰੱਈਏ ਦੇ ਰੂਪ ਵਿੱਚ ਮਹਾਨਤਾ ਦੇ ਸੁਆਲ ਵੱਲ ਆਉਂਦੇ ਹਾਂ। ਨਾਮਦੇਵ ਦੀਆ ਕਿਰਤਾਂ ਨੂੰ ਵਾਚੀਏ, ਤਾਂ ਅਸੀਂ ਦੇਖਦੇ ਹਾਂ ਕਿ ਉਸ ਦੀਆਂ ਸਭ ਤੋਂ ਵਧੀਕ ਕਾਵਿਕ ਰਚਨਾਵਾਂ ਉਹ ਹਨ ਜੋ ਉਸ ਦੇ ਦਿਲ ਦੀ ਆਵਾਜ਼ ਹਨ, ਅਤੇ ਜਿੰਨ੍ਹਾਂ ਰਾਹੀਂ ਉਹ ਜਾਂ ਤਾਂ ਦਿਲ ਵਿੱਚ ਵਸਦੇ ਸ਼ੰਕਿਆ ਨੂੰ ਵਿਅਕਤ ਕਰਦਾ ਹੈ ਜਾਂ ਵਿਰੋਧੀ ਭਾਵਨਾਵਾਂ ਦੀ ਖਿਚੋਤਾਣ ਨੂੰ, ਜਾਂ ਫੇਰ ਜਿੰਨ੍ਹਾਂ ਭਜਨਾਂ ਵਿੱਚ ਉਹ ਈਸ਼ਵਰ ਨਾਲ ਮਿਲਾਪ ਦੀ ਅਤਿ ਡੂੰਘੀ ਤੇ ਤੀਬਰ ਤਾਂਘ ਮਹਿਸੂਸ ਕਰਦਾ ਹੈ ਤੇ ਜਾਂ ਨਿਰਾਸ਼ਾ ਦੇ ਕਿਨਾਰੇ ਪੁੱਜੀ ਦੁਖਦਾਈ ਭਟਕਨਾ ਤੇ ਕਾਹਲੇਪਣ ਦੀ ਅਵਸਥਾ ਨੂੰ ਕਥਨ ਕਰਦਾ ਹੈ। ਇਹ ਗੀਤ ਜੋ ਕਰੜੀਆਂ ਪਰੀਖਿਆਵਾਂ ਵਿੱਚੋਂ ਗੁਜ਼ਰੀ ਆਤਮਾ ਦੇ ਗੀਤ ਹਨ, ਓਨੇ ਹੀ ਵਲਵਲੇ-ਭਰਪੂਰ ਹਨ, ਜਿਨੇ ਕਿ ਤੀਬਰ ਤੇ ਸੁਹਿਰਦ ਹਨ। ਨਿਮਨ ਲਿਖਿਤ ਕਾਵਿ-ਪੰਕਤੀਆ ਨਾਲ, ਰੁਮਾਂਚਿਕ ਸੰਬੋਧ ਵਿੱਚ, ਸ਼ੈਲੀ ਦੀ ਸਾਦਗੀ ਵਿੱਚ, ਮਨੋ-ਭਾਵਾਂ ਦੇ ਯਥਾਰਥ ਵਿੱਚ, ਤੇ ਵੈਣਿਕਤਾ ਦੀ ਤੀਬਰਤਾ ਵਿੱਚ, ਕਿਸੇ ਹੋਰ ਕਾਵਿ-ਰਚਨਾ ਦੀ ਤੁਲਨਾ ਤੇ ਟਾਕਰਾ ਅਸਾਨ ਕੰਮ ਨਹੀਂ ਹੈ ।"

*ਜਦੋਂ ਮੇਰੇ ਹਿਰਦੇ ਵਿੱਚ ਤੇਰੇ ਚਰਨਾਂ ਦੀ ਚਾਹ ਨਾ ਰਹੇ ਤਾਂ ਉਸ ਪਲ ਬੇਸ਼ਕ ਮੇਰੇ ਪ੍ਰਾਣ ਨਿਕਲ ਜਾਣ ।*

*ਤੇਰੇ ਚਰਨਾਂ ਵਿੱਚ ਮੇਰੇ ਮਨ ਦਾ ਟਿਕਾਉ ਹੈ ।*

*ਨਾਮਦੇਵ ਵੈਦਿਕ ਕਾਵਿ ਦੀ ਇੱਕ ਨਵੀਂ ਧਾਰਾ ਦਾ ਜਨਮ ਦਾਤਾ ਹੈ। ਸ਼੍ਰੋਮਣੀ ਪ੍ਰਤਿਨਿਧੀ ਹੈ। ਤੇ ਉਸ ਨੇ ਆਪਣੇ ਉਤਰਾਧਿਕਾਰੀਆਂ ਨੂੰ ਬੇਹੱਦ ਪ੍ਰਭਾਵਤ ਕੀਤਾ ਹੈ। (ਭਾਸ਼ਣ ਬਲਵੰਤ ਪਟਵਰਧਨ)*

*ਨਾਮਦੇਵ ਕਾਵਿ ਦੀ ਭਾਸ਼ਾ ਗਿਆਨੇਸ਼ਰੀ ਨਾਲੋਂ ਕਈ ਗੁਣਾਂ ਵਧੀਕ ਆਧੁਨਿਕ ਹੈ। ਪ੍ਰੰਪਰਾਵਾਂ ਨੇ ਉਸਦਾ ਸਮਾਂ ੧੨੭੦-੧੩੫੦ ਮਿਥਿਆ ਹੈ। ਪਰ ਬਹੁਤ ਸੰਭਾਵਨਾ ਇਹ ਹੈ ਕਿ ਸਰ ਭੰਡਾਰਕਰ ਉਸ ਨੂੰ ਇੱਕ ਸਦੀ ਮਗਰੋਂ ਦਰਸਾਣ ਵਿੱਚ ਠੀਕ ਹੋਣ ।'*

*(ਇਕ ਸਦੀ ਨਹੀਂ ਕਈ ਸਦੀਆਂ ਪਿਛੋ ਹੋਣ ਦਾ ਸਬੂਤ ਨਾਮਦੇਵ ਦੇ ਹੱਥਾਂ ਦਾ ਲਿਖਿਆ ਅਗੇ ਪੜ੍ਹਾਂਗੇ) ।*

ਸਰ ਭੰਡਾਰਕਰ ਦੇ ਨਾਮ ਤੋਂ ਪਾਠਕ ਜਾਣੂ ਹੀ ਹੋਣਗੇ, ਉਹ ਇਤਿਹਾਸ ਦੇ ਮਹਾਨ ਵੇਤਾ ਸਨ। ਉਨ੍ਹਾਂ ਦੀਆਂ ਖੋਜਾਂ, ਮਹਾਂਭਾਰਤ ਦਾ ਸੰਪਾਦਨ ਅਤੇ ਹੋਰ ਪੁਰਾਤਨ ਗ੍ਰੰਥਾਂ ਉਤੇ ਪਰਖ ਪੜਤਾਲ ਨੂੰ ਮਹੱਤਵ ਪੂਰਨ ਮੰਨਿਆਂ ਜਾਂਦਾ ਹੈ । ਇਤਿਹਾਸ ਖੋਜੀਆਂ ਲਈ 'ਭੰਡਾਰਕਰ ਇੰਸਟੀਚਿਊਟ' ਉਨ੍ਹਾਂ ਦੇ ਨਾਮ ਉਤੇ ਇੱਕ ਵੱਡੀ ਸੰਸਥਾ ਪੂਨੇ ਵਿੱਚ ਸਥਾਪਤ ਹੈ। 'ਸਰ ਭੰਡਾਰਕਰ' ਜੀ ਨੇ ਨਾਮਦੇਵ ਜੀ ਦੇ ਸਮੇਂ ਦੀ ਤਿਥੀ ਨੂੰ ਜਾਣ ਬੁਝਕੇ ਪਿਛੇ ਧਕੇਲਣ ਵਾਲਿਆਂ ਉਤੇ ਕਰੜਾ ਪਰਹਾਰ ਕਰਦੇ ਹੋਏ ਲਿਖਿਆ ਹੈ :-

*"ਮੁਸਲਮਾਨਾਂ ਨੇ ਪਹਿਲੀ ਵਾਰੀ ਦੱਖਣ ਵਿੱਚ ੧੪ ਵੀਂ ਸਦੀ ਦੇ ਅਰੰਭ ਵਿੱਚ ਆਪਣੇ ਆਪ ਨੂੰ ਸਥਾਪਤ ਕੀਤਾ ਤੇ ਉਨ੍ਹਾਂ ਦੀ ਬੁਤ ਪੂਜਾ ਦੇ ਖਿਲਾਫ਼ ਨਫ਼ਰਤ, ਹਿੰਦੂ ਧਰਮ ਨੂੰ ਸਮਝਣ ਵਿਚ ਤਕਰੀਬਨ ੧੦੦ ਸਾਲ ਲੱਗੇ ਹੋਣਗੇ । ਪਰ ਏਸ ਤੋਂ ਵੀ ਵੱਧ ਇਕ ਸਿਧੀ*

*ਸ਼ਹਾਦਤ ਏਸ ਸਚਾਈ ਦੀ ਹੈ ਕਿ ਨਾਮਦੇਵ ਉਦੋਂ ਪ੍ਰਫੁਲਤ ਹੋ ਰਿਹਾ ਸੀ ਜਦੋਂ ਮੁਸਲਮਾਨਾਂ ਨੇ ਆਪਣੇ ਆਪ ਨੂੰ ਸਥਾਪਿਤ ਕਰ ਲੀਤਾ ਸੀ ਤੇ ਇਸ ਦੀ ਸਾਖੀ ਭਰਦਾ ਹੈ ਨਾਮਦੇਵ ਦਾ ਉਹ ਗੀਤ ਜਿਸ ਵਿੱਚ ਉਸਨੇ ਤੁਰਕਾਂ ਦੇ ਬੁਤ ਭੰਨਣ ਦਾ ਜ਼ਿਕਰ ਕੀਤਾ ਹੈ। ਆਰੰਭ ਵਿੱਚ ਹਿੰਦੂ ਮੁਸਲਮਾਨਾਂ ਨੂੰ 'ਤੁਰਕ' ਕਹਿੰਦੇ ਸਨ। ਇਸ ਲਈ ਨਾਮਦੇਵ ੧੪ ਵੀਂ ਸਦੀ ਦੇ ਪਿਛੋਂ ਦਾ ਹੈ' ।*

'ਪੂਨੇ' ਯੂਨਿਵਰਸਿਟੀ ਦੇ ਹਿੰਦੀ ਵਿਭਾਗ ਵਲੋਂ ਸੰਤ ਨਾਮਦੇਵ ਦੀ ਹਿੰਦੀ ਪਦਾਵਲੀ ਪੁਸਤਕ ੧੯੬੪ ਵਿੱਚ ਛਾਪੀ। ਪੁਸਤਕ ਦਾ ਮਨੋਰਥ ਨਾਮਦੇਵ ਜੀ ਨੂੰ 'ਹਿੰਦੀ ਦਾ ਆਦਿ ਕਵਿ' ਸਿੱਧ ਕਰਨਾ ਸੀ। ਕੋਈ ਬਾਰ੍ਹਵੀਂ ਤੇਰ੍ਹਵੀਂ ਸਦੀ ਦਾ ਵਿਅੱਕਤੀ ਹੋਇਆ ਹੋਵੇ ਅਤੇ ਉਸਦੇ ਨਾਮ ਹੇਠਾਂ ਹਿੰਦੀ ਰਚਨਾ ਮਿਲੇ? ਇਸ ਨਾਲੋਂ ਵੱਡੇ ਸਬੂਤ ਹਿੰਦੀ ਦੇ ਆਦਿ ਕਵਿ ਹੋਣ ਦਾ ਹੋਰ ਕੀ ਹੋ ਸਕਦਾ ਸੀ? ਲੇਖਕਾਂ ਦੀ ਬਦਕਿਸਮਤੀ ਨੂੰ ਪੁਸਤਕ ਦਾ ਸਮਰਪਣ ਕੀਤਾ ਗਿਆ, ਦੱਤਾ ਵਾਮਨ ਪੋਤੇਦਾਰ ਦੇ ਨਾਮ ਉਤੇ, ਸਮਰਪਣ ਦੇ ਸ਼ਰਧਾ ਭਰੇ ਲਫਜ਼ ਇਹ ਹਨ -

'ਪੁਜਯ ਕੁਲ ਗੁਰੂ ਮਹਾਂ ਮਹੋਪਾਧਯਾਇ ਦਤੋਂ ਵਾਮਨ ਜੀ ਨੂੰ'। ਉਨ੍ਹਾਂ ਬਾਰੇ, ਨਾਲ ਇਹ ਵੀ ਕਿਹਾ ਗਿਆ:- 'ਆਪ ਸੰਤ ਸਾਹਿੱਤਯ ਬਾਰੇ ਆਸਥਾ ਜਗਾਨੇ ਵਾਲੇ ਹੈਂ'।

ਪੁਸਤਕ ਦੀ ਭੂਮਿਕਾ ਭੀ ਪੋਤੇਦਾਰ ਜੀ ਨੂੰ ਲਿਖਣ ਲਈ ਪ੍ਰੇਰਿਤ ਕੀਤਾ ਗਿਆ। ਦੱਤਾ ਵਾਮਨ ਪੋਤੇਦਾਰ ਮਰਾਠੀ ਵਿੱਚ ਭਗਤੀ ਮਤ ਦੇ ਅਤੇ ਇਤਿਹਾਸ ਦੇ ਵੇਤਾ ਮੰਨੇ ਜਾਂਦੇ ਹਨ। ਭਲੇ ਵੇਲੇ ਪੂਨਾ ਯੂਨੀਵਰਸਿਟੀ ਦੇ ਕੁਲਪਤੀ ਰਹਿ ਚੁਕੇ ਹਨ। ਆਪ ਜੀ ਮਹਾਂਰਸ਼ਟਰ ਸਰਕਾਰ ਵਲੋਂ ਬਣਾਈ ਗਈ ਨਾਮਦੇਵ ਸੰਮਤੀ ਦੇ ਚੇਅਰਮੈਨ ਭੀ ਵਰ੍ਹਿਆ ਬੱਧੀ ਰਹੇ ਹਨ। ਪੁਧਤਕ ਦੀ ਭੂਮਿਕਾ ਲਿਖਿਦਿਆਂ ਆਪਜੀ ਨੇ ਨਾਮਦੇਵ ਜੀ ਦੀਆਂ ਤਿੰਨ ਜਗ੍ਹਾਂ ਪਰ ਸਮਾਧੀਆਂ ਦੱਸੀਆਂ ਅਤੇ ਹੋਰ ਖੋਜ ਲਈ ਕਈ ਨੁਕਤੇ ਸੁਝਾਏ ਹਨ। ਵੈਸ਼ਣਵਾਂ ਤੇ ਸ਼ੈਵਾਂ ਦੇ ਪ੍ਰਸਪਰ ਕਰੜੇ ਵਿਰੋਧ ਬਾਰੇ ਭੀ ਦੱਸਿਆ ਹੈ :-

*'ਨਰ ਸਿੰਹਪੁਰ ਔਰ ਨਰਸੀ ਵਾਮਣੀ (ਪਰਭਣੀ) ਦੋਨੋਂ ਸਥਲੋਂ ਪਰ ਨਰਸਿੰਹ ਕੇ ਪੁਰਾਣੇ ਮੰਦਰ ਬਤਾਏ ਜਾਤੇ ਹੈ। ਯਹ ਭੀ ਬਤਾਯਾ ਜਾਤਾ ਹੈ ਸ੍ਰੀ ਨਰਸਿੰਹ, ਨਾਮਦੇਵ ਕੇ ਕੁਲ ਦੇਵਤਾ ਰਹੇ ਹੈ'। ਇਸ ਪਰ ਭੀ ਵਿਚਾਰ ਕਰਨਾ ਚਾਹੀਏ। 'ਅਉਢਯ ਨਾਗ ਨਾਥ ਮੰਦਰ ਕਾ ਦਵਾਰ ਨਾਮਦੇਵ ਕੀ ਪ੍ਰਾਰਥਨਾ ਸੇ ਘੁੰਮ ਗਿਆ ਥਾ ਜੋ ਆਜ ਭੀ ਦਿਖਾਈ ਦੇਤਾ ਹੈ। ਔਢਾ ਨਾਗ ਨਾਥ ਦਵਾਦਸ ਜਯੋਤੀ ਲਿੰਗ ਮੇ ਏਕ ਹੈ। ਔਰ ਇਸੀ ਪ੍ਰਦੇਸ ਮੇਂ ਨਰਸੀ ਵਾਮਨੀ ਆਜ ਭੀ ਮਿਲਤੀ ਹੈ। ਕੋਲੋਂ ਨਰ ਸਿੰਹਪੁਰ ਕੋ ਜਿਸ ਗਾਂਵ ਮੇ ਨਾਮਦੇਵ ਕਾ ਰਹਿਨਾ ਬਤਾਯਾ ਜਾਤਾ ਹੈ। ਔਰ ਵਹਾਂ ਕੇ ਸਮਾਧੀ ਮਿਲੀ ਹੈ। ਯਹ ਸਮਾਧੀ ਨਾਮਦੇਵ ਕੇ ਪੂਰਵਜ਼ ਯਦੂਸੇਠ ਕੀ ਹੈ। ਨਾਮਦੇਵ ਕੇ ਪੰਡਰਪੁਰ ਕੇ ਵੰਸ਼ਜ ਸਵਯੰ ਕੋ ਨਾਮਦਾਸੀ ਕਹਤੇ ਹੈਂ।'*

ਇਸ ਤਰ੍ਹਾਂ ਨਾਮਦੇਵ ਜੀ ਦੇ ਜਨਮ ਨਗਰ ਵੱਖੋ ਵੱਖਰੇ ਅਤੇ ਸਮਾਧੀ ਸਥੱਲ ਜੋ ਕਈ ਦਸੇ ਹਨ, ਇਨ੍ਹਾਂ ਤੋਂ ਪਤਾ ਚਲਦਾ ਹੈ ਕਿ ਨਾਮਦੇਵ ਇੱਕ ਨਹੀਂ ਕਈ ਹੋਏ ਸਨ। ਉਨ੍ਹਾਂ ਦੇ ਜਨਮ ਮਰਨ ਦੇ ਭੀ ਕਈ ਥਾਉਂ ਹੋਣੇ ਹੀ ਸਨ। ਮਹਾਨ ਖੋਜੀ ਵਿਦਵਾਨ ਨੇ ਭੂਮਿਕਾ ਵਿੱਚ ਵਿਸ਼ੇਸ਼ ਨੋਟ ਕਰਨ ਵਾਲਾ ਇਹ ਵਾਕ ਦਿੱਤਾ ਹੈ :

*'ਚਾਲੀਸ ਵਰਸ ਪੂਰਵ ਮੁਝੇ ਸਵਯੰ ਰਾਜਵਾੜੇ ਜੀ ਨੇ ਇੱਕ ਬਾੜ (ਹੱਥ ਲਿਖਤ ਗ੍ਰੰਥੋਂ ਕਾ ਸੰਗ੍ਰਹਿ) ਮੇਂ ਵਹੀ ਪਦੋਂ ਕਾ ਦੀਆ ਥਾ। ਯਹਿ ਪਦ ਗੁਰੂ ਗ੍ਰੰਥ ਸਾਹਿਬ ਮੈਂ ਹੈ।*

*ਯਹ ਹਸਤ ਲਿਖਤ ਗ੍ਰੰਥ ਲੇਖਕ ਨੇ ਨਹੀਂ ਦੇਖਾ। ਏਕ ਨਾਮਦੇਵ ਕਾ ਹਸਤ ਲੇਖ ਸਾਲਬਾ ਸ਼ੱਕ ੧੫੮੫ ਕਾ ਅਸਲੀ ਕਾਗਜ਼ ਮੇਂ, ਮੁਝੇ ਪ੍ਰਾਪਤ ਹੁਆ ਹੈ। ਜਿਸਕੋ ਮੈਂ ਨੇ ਪ੍ਰਕਾਸ਼ਤ ਕੀਯਾ ਹੈ। ਇਸ ਤਰਹਿ ਨਾਮਦੇਵ ਕੇ ਬਾਰੇ ਮੇਂ ਬਹੁਤ ਸੀ ਚੀਜ਼ੇਂ ਖੋਜਨੇ ਅਧੀਨ ਹੈ। ਮੈਂਨੇ ਯਹਾਂ ਥੋੜ੍ਹਾ ਸਾ ਸੰਕੇਤ ਕੀਆ ਹੈ'। (ਸਫ਼ਾ ੮, ਭੂਮਿਕਾ ਨਾਮਦੇਵ ਪਦਾਵਲੀ ਪੂਨਾ ਯੂਨੀਵਰਸਿਟੀ)*

ਉਨ੍ਹਾਂ ਇਹ ਭੀ ਦੱਸਿਆ ਹੈ :-

*ਲੇਖਕ, ਗਿਆਨੇਸ਼੍ਵਰ ਨਾਥ ਪੰਥ ਕੇ ਥੇ, ਔਰ ਨਾਮਦੇਵ ਮਹਾਨ ਭਾਵੀ ਪੰਥ ਕੇ। ਨਾਥ ਪੰਥੀ ਔਰ ਮਹਾਨ ਭਾਵੀ ਪੰਥ ਮੇਂ ਨਿਤ ਝਗੜਾ ਚਲਤਾ ਰਹਿਤਾ ਹੈ। ਨਾਥ ਪੰਥ ਔਰ ਮਹਾਨ ਭਾਵ ਪੰਥ ਕੇ ਵਿਰੋਧ ਹੋਣੇ ਕੇ ਕਾਰਨ ਨਾਮਦੇਵ ਗਿਆਨ ਦੇਵ ਕੇ ਸਾਥ ਪੰਜਾਬ ਮੇਂ ਗਏ ਹੋਂਗੇ'।*

ਜਿਸ ਨਾਮਦੇਵ ਦੀ ੧੫੮੫ ਦੀ ਹੱਥ ਲਿਖਤ ਮਿਲਦੀ ਹੈ, ਉਸਦੇ ਲੇਖਕ ੧੧੯੩ (ਸਾਕਾ) ਸੰਮਤ ਵਿੱਚ ਕਿਵੇਂ ਹੋ ਸਕਦੇ ਹਨ? ਚਾਰ ਸਦੀਆਂ ਫਰਕ ਥੋੜ੍ਹਾ ਜਿਹਾ ਨਹੀਂ। ਏਸੇ ਸਮੇਂ ਨੂੰ ਨਾਮਦੇਵ ਜੀ ਦੀ ਭਾਸ਼ਾ ਤੇ ਬਾਣੀ ਦਾ ਅਧਯੈਨ ਪਿਛੋਂ ਠੀਕ ਹੋਣਾ ਸਾਰਥਕ ਕਰਦਾ ਹੈ ।

ਨਾਮਦੇਵ ਨੂੰ ਪਹਿਲਾਂ ਹੋਏ ਦੱਸਣ ਵਾਲਿਆਂ ਨੇ ਜਵਾਬ ਵਿੱਚ ਕਿਹਾ ਸੀ, ਕੁਮਾਰ ਤੀਰਥ ਉਤੇ ਮਿਲਣ ਵਾਲੇ ਗੁਰੂ ਨਾਨਕ ਨਹੀਂ ਹੋ ਸਕਦੇ ਕਿਉਂ ਕਿ ਨਾਮਦੇਵ ਪਹਿਲਾਂ ਹੋ ਚੁਕੇ ਸਨ। ਸੋ ਪਹਿਲਾਂ ਹੋਣ ਦੀ ਗ਼ਲਤ ਗੱਲ ਭੰਡਾਰਕਰ, ਪੋਤੇਦਾਰ ਜੀ, ਬਲਵੰਤ ਪਟਵਰਧਨ ਆਦਿਕ ਨੇ ਨਿਰਾਰਥਕ ਸਿੱਧ ਕੀਤੀ ਹੈ। ਨਾਮਦੇਵ ਨਾਲ ਗੁਰੂ ਨਾਨਕ ਜੀ ਦੇ ਮੇਲ ਦਾ ਉਲੇਖ ਠੀਕ ਹੀ ਆਇਆ ਹੈ। ਜਿਵੇਂ ਕਿਹਾ ਜਾਂਦਾ ਹੈ 'ਨਾਨਕ ਨਾਥ' ਕੋਈ ਔਰ ਹੋਵੇਗਾ? ਇਹ ਗ਼ਲਤ ਦਲੀਲ ਕੇਵਲ ਦਲੀਲ ਲਈ ਸੀ, "ਔਰ ਨਾਨਕ ਨਾਥ ਕੋਈ ਨਹੀਂ ਹੋਇਆ। ਇਹ ਗੁਰੂ ਨਾਨਕ ਜੀ ਹੀ ਹਨ, ਜੋ ਨਾਮਦੇਵ ਜੀ ਨੂੰ ਮਿਲੇ ਸਨ।

*ਨਾਮਦੇਵ ਜੀ ਪੰਡਰ ਪੁਰ ਮੇਂ ਤੀਨ ਮਾਸ ਰਹਿਨੇ ਕੇ ਬਾਦ ਫਿਰ ਦਖਣ ਕੇ ਤੀਰਥੋਂ ਕੇ ਦਰਸ਼ਨ ਕਰਨੇ ਕੇ ਲੀਏ ਬਿਠਲ ਭਗਵਾਨ ਕੀ ਅਰਾਧਨਾ ਮੇਂ ਸਭ ਸੰਤ ਵਹਾਂ ਨਿਕਲ ਪੜ੍ਹੇ। ਕ੍ਰਿਸ਼ਨਾ ਨਦੀ ਕੇ ਤਟ ਪਰ ਕੇ ਤੀਰਥੋਂ ਪਰ ਦਰਸ਼ਨ ਕਰਤੇ ਕਰਤੇ ਬੀਜਾਪੁਰ ਪਹੁੰਚੇ। ਵਹਾਂ ਸੇ ਚਲ ਕਰ ਮਲਪ੍ਰਭਾ ਰਿਸਜ ਮੂਲ ਪਰਵਤ ਨਿਸਕੰਧਾਨ ਨਗਰੀ ਤੰਗਭਦ੍ਰਾ ਹੋਤੇ ਹੁਏ ਕੁਮਾਰ ਤੀਰਥ, ਕਾਰਤਕ ਸਵਾਮੀ ਜੀ ਕੇ ਸਥਾਨ ਪਰ ਗਏ। ਜਿਸ ਜਗਹਿ ਨਾਨਕ ਸਵਾਮੀ ਜੀ ਸੇ ਮੁਲਾਕਾਤ ਹੁਈ। (ਸੰਤ ਨਾਮਦੇਵ ਪ੍ਰਕਾਸ਼ਨ ਵਿਭਾਗ)*

ਮੇਹਰਵਾਨ ਜੀ ਦੀ ਜਨਮਸਾਖੀ ਵਿੱਚ ਸਾਰੀ ਭਗਤ ਮੰਡਲੀ ਦਾ ਆਯੁਧਿਆ ਵਿੱਚ ਗੁਰੂ ਨਾਨਕ ਜੀ ਨਾਲ ਮਿਲਣ ਦਾ ਲੇਖ ਹੈ ਜਿਸ ਵਿੱਚ ਨਾਮਦੇਵ ਜੀ ਭੀ ਸਨ, ਵਾਰਤਾ ਦਾ ਸਬੰਧਤ ਹਿੱਸਾ ਇਉਂ ਹੈ :-

*"ਅਯੁਧਿਆ ਵਿੱਚ ਏਕ ਪੰਚ ਤੀਰਥੀ ਮਟ ਥਾ। ਉਸੀ ਮਹਿ (ਬਾਬਾ) ਬੈਠਾ ਪਰਲੀ ਦੱਖਣ ਕੀ ਤਰਫ ਨਾਮ ਸਿਮਰਨ ਕਰਤਾ ਥਾ, ਤਬ ਸ੍ਰੀ ਪਾਰ ਬ੍ਰਹਿਮ ਕੀ ਆਗਿਆ ਸਾਥ ਸਭ (ਭਗਤ) ਮਿਲ ਕਰ ਮਿਲਣੇ ਆਏ।*

*ਨਾਮਾ, ਜੈਦੇਉ, ਕਬੀਰ ਤ੍ਰਿਲੋਚਨ, ਰਵਿਦਾਸ, ਸਧਨਾ, ਧੰਨਾ, ਬੇਣੀ (ਸਫ਼ਾ ੧੯੦)*

ਨਾਭਾ ਜੀ ਦੀ ਭਗਤਮਾਲ ਵਿੱਚ ਨਾਮਦੇਵ ਜੀ ਕਬੀਰ ਜੀ ਦੇ ਸਮਕਾਲੀ, ਸਿਕੰਦਰ ਵਲੋਂ ਸਤਾਏ ਗਏ ਦੱਸੇ ਹਨ। ਇਸ ਗ੍ਰੰਥ ਦਾ ਸਮਾਂ ੧੬੪੦ ਤੋਂ ੧੬੮੦ ਕਈਆਂ ਕੁਝ ਹੋਰ

ਨੇੜੇ ਦਾ ਦੱਸਿਆ ਹੈ, ਮੰਨਿਆ ਜਾਂਦਾ ਹੈ ।

ਨਾਮਦੇਵ ਜੀ ਦੀ ਹਿੰਦੀ ਪਦਾਵਲੀ ਉਪਰ ਨਾਮਦੇਵ ਦੀ ਮਾਂ ਬੋਲੀ, ਮਰਾਠੀ' ਦਾ ਤਾਂ ਪ੍ਰਭਾਵ ਹੋਣਾ ਕੁਦਰਤੀ ਸੀ। ਨਾਲ ਹੀ ਪੰਜਾਬੀ ਦਾ ਪ੍ਰਭਾਵ ਭੀ ਗਹਿਰਾ ਪਿਆ ਹੈ। ਇਹ ਪ੍ਰਭਾਵ ਮਰਾਠੀ ਵਿਦਵਾਨਾਂ ਨੇ ਇਸ ਤਰ੍ਹਾਂ ਮੰਨਿਆ ਹੈ :-

*ਇਨ ਪਰ ਮਰਾਠੀ ਔਰ ਤਤਕਾਲੀਨ ਪੰਜਾਬੀ ਹਿੰਦੀ ਭਾਸ਼ਾ ਕਾ ਖ਼ੂਬ ਪ੍ਰਭਾਵ ਹੈ ਅਤੇ ਉਨ ਮੇ ਖੜੀ ਬੋਲੀ ਕੇ ਸਾਥ ਬ੍ਰਿਜ ਪੂਰਵੀ ਹਿੰਦੀ, ਪੰਜਾਬੀ ਕਾ ਭੀ ਸਮਾਵੇਸ਼ ਹੋ ਗਿਆ ਹੈ। ਇਸ ਕੇ ਅਤਰਿਕਤ ਵਿਦੇਸ਼ੀ ਅਰਬੀ ਫ਼ਾਰਸੀ ਅਨਾਯਾਸ ਉਨਮੇਂ ਸਥਾਨ ਪਾ ਚੁਕੇ ਥੇ। (ਮਰਾਠੀ ਕਾ ਭਗਤੀ ਸਹਿਤ ਸਫ਼ਾ ੮੨)*

ਨਾਮਦੇਵ ਜੀ ਦੀ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਰਚਨਾ ਵਿਚ ਮਰਾਠੀ ਅਰਬੀ ਫ਼ਾਰਸੀ ਦੇ ਸ਼ਬਦਾ ਦੇ ਨਾਲ ਨਾਲ ਪੰਜਾਬੀ ਦਾ ਗੂੜ੍ਹਾ, ਉਸ ਤੋਂ ਵਧੀਕ ਗੁਰਮਤ ਦਾ ਬਹੁ ਭਾਂਤੀ ਰੰਗ ਅਤੇ ਪ੍ਰਭਾਵ ਹੈ। ਇਥੇ ਤੱਕ ਕਿ 'ਗੁਰਮਤਿ' ਸ਼ਬਦ ਦੀ ਵਰਤੋਂ ਭੀ ਨਾਮਦੇਵ ਨੇ ਕੀਤੀ ਹੈ।

ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਭੀ ਕੁਝ ਹਿੰਦੀ ਪਦੇ ਨਾਮਦੇਵ ਦੇ ਨਾਮ ਹੇਠਾਂ ਮਿਲਦੇ ਹਨ। ਅਜਿਹਾ ਹੀ ਪੰਜਾਬੀ ਪ੍ਰਭਾਵ ਉਨ੍ਹਾਂ ਦੀ ਰਚਨਾ ਉਤੇ ਮਿਲਦਾ ਹੈ। ਸਾਡਾ ਸਬੰਧ ਭਾਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਬਾਣੀ ਨਾਲ ਵਿਸ਼ੇਸ਼ ਕਰਕੇ ਹੈ। ਕਿਉਂ ਕਿ ਨਾਮਦੇਵ ਜੀ ਦੇ ਨਾਮ ਉਤੇ ਕਈ ਥਾਵਾਂ ਉਤੇ ਲਿਖੇ ਹੋਏ ਹਿੰਦੀ ਪਦੇ ਭੀ ਵਰਤੇ ਜਾਂਦੇ ਹਨ, ਇਸ ਪ੍ਰਸੰਗ ਵਿਚ ਉਨ੍ਹਾਂ ਉਤੇ ਝਾਤੀ ਮਾਰਨੀ ਤੇ ਵਿਚਾਰ ਕਰਨੀ ਭੀ ਬੇਅਰਥੀ ਨਹੀਂ।

ਪੂਨਾ ਯੂਨੀਵਰਸਿਟੀ ਵਲੋਂ ਛਾਪੀ ਗਈ 'ਨਾਮਦੇਵ ਪਦਾਵਲੀ' ਵਿੱਚ ਪੂਨਾ, ਪੰਡਰਪੁਰ ਘੁਮਾਣ, ਰੱਜਬ ਜੀ ਦੇ ਸਰਬਾਂਗੀ ਗ੍ਰੰਥ, ਕੁਝ ਹੋਰ ਸ੍ਰੋਤਾਂ ਤੇ ਮਿਲੇ ਪਦੇ ਦਿੱਤੇ ਹਨ। ਅਸੀਂ ਜੋਧਪੁਰ ਪ੍ਰਤਿਸ਼ਠਾਨ ਤੋਂ ਮਿਲੀ ਇੱਕ ਪੁਰਾਤਨ ਹੱਥ ਲਿਖਤ (ਸੰਮਤ ੧੭੭੮ ਵਿੱਚੋਂ ੧੨੩ ਪਦੇ, ਚਾਰ ਸਲੋਕ (ਸਾਖੀਆਂ ਹੋਰ ਭਗਤ ਬਾਣੀ ਨਾਲ) ਨਕਲ ਕਰਕੇ ਲਿਆਂਦੇ ਭੀ ਪੜਤਾਲੇ ਹਨ। ਇਸ ਪੁਰਤਾਨ ਪੋਥੀ ਵਿੱਚ ਨਾਮਦੇਵ ਜੀ ਦਾ ਇਕ ਪਦਾ ਰਾਗ ਗੋਂਡ ਵਿੱਚ ਹੈ: 'ਐਸੇ ਰਾਮਹ ਜਾਨੋ ਰੇ ਭਾਈ'। ਇਸ ਪਦੇ ਵਿੱਚ ਸਤਿਨਾਮ ਲਫਜ਼ ਦੀ ਵਰਤੋਂ ਇਸ ਤਰ੍ਹਾਂ ਕੀਤੀ ਹੋਈ ਹੈ :-

*ਥਾਵਰ ਜੰਗਮ ਕੀਟ ਪਤੰਗਾ। ਸਤਿਨਾਮ ਸਬਹਿਨ ਕੇ ਸੰਗਾ ॥੨॥*

*ਨਾਮਾ ਕਹੈ ਮੇਰੇ ਥੇ। (ਅਖਰ ਪੜ੍ਹੇ ਨਹੀਂ ਜਾਂਦੇ) ਰਾਮ ਨਾਮ ਮੈਂ ਨੌ ਨਿਧ ਪਾਈ।*

ਏਸ ਭਾਂਤ ਦਾ ਪਦਾ ਪੋਥੀ ਦੇ ਪਹਿਲੇ ਸਫ਼ਿਆਂ ਉਤੇ ਰਾਗ ਟੋਡੀ ਵਿੱਚ ਹੈ :-

*ਥਾਵਰ ਜੰਗਮ ਕੀਟ ਪਤੰਗਾ ਸਤਿਨਾਮ ਸਭਹਿਨ ਕੇ ਸੰਗਾ ।*

*ਭਣਤ ਨਾਮਦੇਵ ਜੀਵਨ ਰਾਮਾ । ਆਨ ਦੇਵ ਸੋ ਨਹੀਂ ਕਾਮਾ ॥੩॥੨੯॥*

ਬੋਲੀ ਦਾ ਰੰਗ ਵੀ ਦੇਖਣ ਵਾਲਾ ਹੈ, ਰਾਜਸਥਾਨੀ ਹਿੰਦੀ ਵਿੱਚ ਲਿਖੀ ਪੋਥੀ ਉਤੇ ਪੰਜਾਬੀ ਰੰਗ ਕਿਤਨਾ ਗੂੜ੍ਹਾ ਹੈ। ਏਸੇ ਪਦ ਨੂੰ ਨਾਮਦੇਵ ਪਦਾਵਲੀ ਪੂਨਾ ਯੂਨੀਵਰਸਿਟੀ ਦੀ ਪੁਸਤਕ ਵਿਚ ਭਾਗ ਦੂਜਾ ਸਫਾ ੧੩ ਉਤੇ ਥੋੜ੍ਹਾ ਜਿਹਾ ਵਿਗਾੜਕੇ 'ਸਤਿਨਾਮ' ਦੀ ਥਾਂ 'ਸਤਿਰਾਮ' (ਗਲਤ) ਕਰਕੇ ਛਾਪਿਆ ਹੈ:-

*ਥਾਵਰ ਜੰਗਮ ਕੀਤ ਪਤੰਗਾ । ਸਤਿਰਾਮ ਸਬਹਿਨ ਕੇ ਸੰਗਾ ।*

*ਭਨਤ ਨਾਮਦੇਵ ਜੀਵਨ ਰਾਮਾ । ਆਨਦੇਵ ਫੋਕਟ ਬੇਕਾਮਾ ।*

ਬਾਹਰਲੀ ਬਾਣੀ ਦੀ ਇਸ ਪੋਥੀ ਵਿੱਚ ਇਕ ਪਦੇ ਵਿੱਚ ਸ਼ੁੱਧ ਰੂਪ ਵਿੱਚ ਸਤਿਨਾਮ ਦਾ ਆਉਣਾ (ਦੂਜੇ ਵਿਚ ਅਸ਼ੁਧ ਕੀਤਾ ਮਿਲਣਾ) ਸਪੱਸ਼ਟ ਕਰਦਾ ਹੈ ਨਾਮਦੇਵ ਜੀ ਸਤਿਨਾਮ ਦੇ ਅਰਾਧਕ ਸਨ ਅਤੇ ਸਤਿਨਾਮ ਦੇ ਜਾਪ ਜਪਾਉਣ ਵਾਲੇ ਮਹਾਂ ਭਾਗਵਤ ਭਗਤ ਨਾਨਕ ਸਵਾਮੀ ਜੀ ਦੇ ਸੰਪਰਕ ਵਿੱਚ ਆ ਕੇ ਅਵਤਾਰਵਾਦੀ ਤੋਂ ਨਿਰਗੁਣਵਾਦੀ ਬਣੇ ਸੀ। ਜਿਸਤੇ ਵਿਦਵਾਨਾਂ ਨੂੰ ਹੈਰਾਨੀ ਹੁੰਦੀ ਹੈ। ਡਾ. ਸ਼ਿਆਮ ਸੁੰਦਰ ਲਿਖਦੇ ਹਨ:

*ਨਾਮਦੇਵ ਜੀ ਜਾਤ ਕੇ ਦਰਜ਼ੀ ਔਰ ਦਖਸ਼ਣ ਕੇ ਸਤਾਰਾ ਜਿਲ੍ਹਾ ਮੇ ਨਰਸੀ ਵਾਮਨੀ ਨਾਮਕ ਸਥਾਨ ਮੇਂ ਉਤਪਨ ਹੁਏ ਥੇ। ਪੰਡਰਪੁਰ ਵਿਠੋਬਾ ਜੀ ਕਾ ਮੰਦਰ ਹੈ ਵਹ ਉਨਕੇ ਬੜੇ ਭਗਤ ਥੇ। ਪਹਿਲੇ ਵੇ ਸਰਗੁਣ ਉਪਾਸ਼ਕ ਥੇ ਪ੍ਰੰਤੂ ਆਗੇ ਚਲ ਕਰ ਇਨ ਕਾ ਝੁਕਾਵ ਨਿਰਗੁਣ ਭਗਤੀ ਕੀ ਓਰ ਹੋ ਗਿਆ। (ਹਿੰਦੀ ਸਾਹਿਤ ਸਫ਼ਾ ੧੪)*

ਇੱਕ ਹੋਰ ਵਿਦਵਾਨ ਕਹਿੰਦੇ ਹਨ :-

'ਉਨ ਕੀ ਭਾਸ਼ਾ ਸੇ ਖੜੀ ਬੋਲੀ ਕੇ ਉਸ ਰੂਪ ਕਾ ਆਭਾਸ ਮਿਲਤਾ ਹੈ ਜੋ ਉਨ ਕੇ ਸਮਯ ਮੇ ਮਧਯ ਦੇਸ਼ ਵ ਪੰਜਾਬ ਮੇ ਵਿਕਸਤ ਹੋ ਰਹੀ ਥੀ। (੧੨੪ ਹਿੰਦੀ ਕੋ ਮਰਾਠੀ ਸੰਤੋਂ ਕੀ ਦੇਨ)

*ਨਾਮਦੇਵ ਸੀਧੇ ਸੀਧੇ ਸਰਗੁਣ ਭਗਤੀ ਮਾਰਗ, ਪਰ ਚਲੇ ਜਾ ਰਹੇ ਥੇ ਪਰ ਪੀਛੇ ਅੰਤਰ ਮੁਖੀ ਸਧਨਾ ਸਰਵ ਵਿਆਪਕ ਨਿਰਗੁਣ ਬ੍ਰਹਿਮ ਕੇ ਸਾਖਛਾਤ ਕੋ ਹੀ ਮੋਖਸ਼ ਕਾ ਪ੍ਰਮੁਖ ਮਾਰਗ ਮਾਨਨੇ ਲਗੇ' (ਹਿੰਦੀ ਸਾਹਿਤ ਕਾ ਇਤਿਹਾਸ, ਰਾਮਚੰਦ੍ਰ ਸ਼ੁਕਲਾ, ਸਫ਼ਾ ਪ੬)*

ਭਗਤੀ ਮਾਰਗ ਵਾਲੇ ਇਹ ਲੋਕ ਸਰਗੁਣ ਜਾਂ ਅਵਤਾਰ ਪੂਜਾ ਹੀ ਪ੍ਰਮੁੱਖ ਭਗਤੀ ਮੰਨਦੇ ਸਨ ਜਿਸ ਕਾਰਨ ਨਾਮਦੇਵ ਦੇ ਨਿਰਗੁਣ ਵਾਦੀ ਹੋਣ ਦਾ ਉਨ੍ਹਾਂ ਨੂੰ ਸਦਮਾ ਲੱਗਿਆ।

ਸਰਗੁਣ ਉਪਾਸ਼ਨਾ ਵਿਚੋਂ ਨਾਮਦੇਵ ਨੂੰ ਕਿਸ ਨੇ ਉਭਾਰਕੇ ਨਿਰਗੁਣ ਬ੍ਰਹਮ ਦਾ ਉਪਾਸ਼ਕ ਬਣਾਇਆ? ਕੁਝ ਲੋਗ ਇਹ ਨਾਥਾਂ ਯੋਗੀਆਂ ਦਾ ਪ੍ਰਭਾਵ ਦੱਸਦੇ ਹਨ, ਕੁੱਝ ਗਹਿਨੀ ਨਾਥ ਕੁੱਝ ਵਿਸੋਵਾ ਖੇਚਰ ਦਾ ਨਾਮ ਲੈਂਦੇ ਹਨ, ਕਈ ਗਿਆਨੇਸ਼੍ਵਰ, ਕੁਝ ਗਿਆਨ ਦੇਵ ਨੂੰ ਇਸ ਗੁਰੂ ਪੱਧਤੀ ਵਿੱਚ ਖੜ੍ਹਾ ਕਰਦੇ ਹਨ। ਇਹ ਗੁੰਝਲ ਹੋਰ ਪੀਡੀ ਹੁੰਦੀ ਜਾਂਦੀ ਜੇ ਨਾਮਦੇਵ ਜੀ ਸਾਡਾ ਖੁਦ ਮਾਰਗ ਦਰਸ਼ਨ ਨਾ ਕਰਦੇ।

ਭਗਤ ਨਾਮਦੇਵ ਵਿੱਚ ਇਹ ਪਲਟਾ ਕਿਸ ਨੇ ਲਿਆਂਦਾ? ਨਾਮਦੇਵ ਜੀ ਆਪਣੀ ਇਸ ਪ੍ਰਾਪਤੀ ਨੂੰ ਨਵਾਂ ਜੀਵਨ ਸਮਝਦੇ ਹਨ ਤੇ ਨਵੇਂ ਜੀਵਨ ਦੀ ਪ੍ਰਾਪਤੀ ਬਾਰੇ ਖੁਦ ਆਪਣੀ ਬਾਣੀ ਵਿਚ ਦਸਦੇ ਹਨ, ਉਹ ਹੋਰਨਾ ਗਵਾਹੀਆਂ ਨਾਲੋ ਵਧੇਰੇ ਮੰਨਣ ਯੋਗ ਹੈ। ਕਿਉਂ ਕਿ ਸਾਡਾ ਸਬੰਧ ਬਾਣੀ ਨਾਲ ਹੈ ਇਤਿਹਾਸ ਤੇ ਭਾਸ਼ਾਈ ਪ੍ਰਭਾਵ ਦਾ ਰੰਗ ਉਸ ਦੀ ਭੂਮੀ ਮਾਤਰ ਹੈ, ਭਾਵੇਂ ਉਹ ਵੀ ਓਸ ਸਿੱਟੇ ਉਤੇ ਪਹੁੰਚਦੀ ਹੈ ਜਿਸ ਉੱਤੇ ਨਾਮਦੇਵ ਜੀ ਦੀ ਬਾਣੀ ਹੈ। ਕਿਵੇਂ:

*ਸਫਲ ਜਨਮੁ ਮੋ ਕਉ ਗੁਰ ਕੀਨਾ ॥*
*ਦੁਖ ਬਿਸਾਰਿ ਸੁਖ ਅੰਤਰਿ ਲੀਨਾ ॥*
*ਗਿਆਨ ਅੰਜਨੁ ਮੋ ਕਉ ਗੁਰਿ ਦੀਨਾ ॥*
*ਰਾਮਨਾਮ ਬਿਨੁ ਜੀਵਨੁ ਮਨ ਹੀਨਾ ।੧।ਰਹਾਉ॥*
*ਨਾਮਦੇਇ ਸਿਮਰਨੁ ਕਰਿ ਜਾਨਾਂ ॥*
*ਜਗਜੀਵਨ ਸਿਉ ਜੀਉ ਸਮਾਨਾਂ । (ਬਿਲਾਵਲ ਨਾਮਦੇਵ ੮੫੭)*

ਤੀਰਥਾਂ ਉਤੇ ਭਰਮਣ ਕਰਨ ਵਾਲੇ ਨਾਮਦੇਵ ਜੀ ਕਹਿੰਦੇ ਹਨ :-

*ਤੀਰਥ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਵਉਗੋ ॥*
*ਅਠ ਸਠਿ ਤੀਰਥ ਗੁਰੂ ਦਿਖਾਇ ਘਟ ਹੀ ਭੀਤਰਿ ਨਾਉਗੋ॥(ਰਾਮਕਲੀ ਨਾਮਦੇਵ ੯੭੩)*
*ਖੇਚਰ ਭੂਚਰ ਤੁਲਸੀ ਮਾਲਾ ਗੁਰਪਰਸਾਦੀ ਪਾਇਆ ॥*
*ਨਾਮਾ ਪ੍ਰਣਵੈ ਪਰਮ ਤਤੁ ਹੈ ਸਤਿਗੁਰ ਹੋਇ ਲਖਾਇਆ ॥ (ਰਾਮਕਲੀ ਨਾਮਦੇਵ ੯੭੩)*

ਨਾਮਦੇਵ ਜੀ ਕਹਿੰਦੇ ਹਨ-'ਗੁਰਪ੍ਰਸਾਦੀ ਜਾਨਿਆ', ਕੀ ਜਾਨਿਆ? *ਨਿਰਬਾਣ ਪਦ ਇਕ ਹਰਿਕੋ ਨਾਮ'* । *'ਨਾਮੇ ਚਿਤ ਲਾਇਆ ਸਚਨਾਇ'* ਨਾਮੇ ਨੇ ਸੱਚੇ ਨਾਮ (ਸਤਿਨਾਮ) ਨਾਲ ਚਿਤ ਲਾ ਲਿਆ ਹੈ ।

*ਪ੍ਰਣਵੈ ਨਾਮਦੇਉ ਲਾਗੀ ਪ੍ਰੀਤਿ॥ ਗੋਬਿਦੁ ਬਸੈ ਹਮਾਰੈ ਚੀਤਿ ॥ (ਭੈਰਉ ਨਾਮਦੇਉ, ੧੧੬੪)*

ਜਿਨ੍ਹਾਂ ਦੇ ਮਸਤਕ ਵਿੱਚ ਚੰਗੇ ਕਰਮਾਂ ਦੀ ਰੇਖਾ ਹੁੰਦੀ ਹੈ ਉਹੋ ਹੀ ਸਤਿਗੁਰੂ ਦੀ (ਭੱਜ ਕੇ) ਸ਼ਰਣ ਪੈਂਦੇ ਹਨ :-

*ਜਾ ਕੇ ਮਸਤਕਿ ਲਿਖਿਓ ਕਰਮਾ॥ ਸੋ ਭਜਿ ਪਰਿ ਹੈ ਗੁਰ ਕੀ ਸਰਨਾ।*
*(ਭੈਰਉ ਨਾਮਦੇਉ,੧੧੬੫)*

ਇਨ੍ਹਾਂ ਮੂੰਹ ਬੋਲਦੇ ਪ੍ਰਮਾਣਾਂ ਨੂੰ ਹੋਰ ਸਾਰਥਕ ਰੂਪ ਵਿੱਚ ਉਜਾਗਰ ਕਰਦੀਆਂ ਹਨ, ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਆਈਆਂ ਵਿਸ਼ੇਸ਼ ਸੂਚਨਾਵਾਂ, ਇਹ ਪੋਥੀਆਂ ਗੁਰੂ ਨਾਨਕ ਜੀ ਦੇ ਸਮਾਉਣ ਤੋਂ ਪੰਝੀ ਛੱਬੀ ਵਰ੍ਹੇ ਪਿਛੋਂ ਲਿਖੀਆਂ ਗਈਆਂ ਸਨ। ਲਿਖਾਉਣ ਵਾਲੇ ਸਨ ਸਤਿਗੁਰੂ ਅਮਰਦਾਸ, ਲਿਖਣ ਵਾਲੇ ਸਨ ਉਨ੍ਹਾਂ ਦੇ ਪੋਤਰੇ ਸਹੰਸਰ ਰਾਮ ਅਤੇ ਜਵਾਈ ਭਾਈ ਜੇਠਾ, ਗੁਰੂ ਰਾਮ ਦਾਸ ਜੀ। ਇਹ ਸੂਚਨਾਵਾਂ ਜਿਥੇ ਭਗਤ ਬਾਣੀ ਲਿਖੀ ਹੈ ਉਸ ਭਗਤ ਬਾਣੀ ਦੇ ਆਰੰਭ ਵਿੱਚ ਵਾਰਤਕ ਵਿੱਚ ਲਿਖੀਆਂ ਹੋਈਆਂ ਤੁਕਾਂ ਹਨ :-

*ਭੈਰੋਂ ਕਮੀਰੁ ਨਾਮਾ ਭਗਤ ਗੁਰੂ ਬਾਬੇ ਦੇ ॥ (ਪਤਰਾ ੧੬੧)*
*ਕਬੀਰ ਨਾਮਾ ਭਗਤ ਬਾਬੇ ਦੇ (ਪਤਰਾ ੨੬੪)*

ਉਪਰਲੀ ਚਰਚਾ ਤੇ ਗ੍ਰੰਥਾਂ ਦੇ ਹਵਾਲਿਆਂ ਦਾ ਸਾਰ ਇਸ ਤਰ੍ਹਾਂ :-

ਭਾਸ਼ਾਈ ਪੰਡਤਾਂ ਵਲੋਂ ਨਿਰਣੈ ਕੀਤਾ ਗਿਆ ਮਤ ਹੈ । ਨਾਮਦੇਵ ਜੀ ਦੀ ਬੋਲੀ ਪੰਦਰ੍ਹਵੀਂ ਸਦੀ ਤੋਂ ਪਹਿਲਾਂ ਦੀ ਨਹੀਂ ਹੋ ਸਕਦੀ :-

੧ .ਨਾਮਦੇਵ ਦੀ ਬੋਲੀ ਵਿਚ ਫਾਰਸੀ ਅਰਬੀ ਦੇ ਸ਼ਬਦ ਮਹਾਂਰਾਸ਼ਟਰ ਵਿੱਚ ਮੁਸਲਮਾਨਾਂ ਦੀ ਆਮਦ ਪਿਛੋਂ ਦੀ ਰਚਨਾ ਸਿੱਧ ਕਰਦੇ ਹਨ ।

੨. ਫਾਰਸੀ ਚੌਧਵੀਂ ਸਦੀ ਤੋਂ ਘੱਟੋ ਘੱਟ ਇੱਕ ਸੌ ਵਰ੍ਹਾ ਪਿਛੋਂ ਹੀ ਮਰਾਠੀ ਅਤੇ ਨਾਮਦੇਵ ਜੀ ਦੀ ਬੋਲੀ ਵਿੱਚ ਰਚ ਮਿਚ ਸਕਦੀ ਸੀ ।

੩. ਨਾਮਦੇਵ ਦੀ ਰਚਨਾ ਖ਼ਾਸ ਕਰ (ਹਿੰਦੀ ਪਦਿਆਂ) ਉਤੇ ਪੰਜਾਬੀ ਦਾ ਗਹਿਰਾ ਪ੍ਰਭਾਵ ਹੈ।

੪. ਨਾਮਦੇਵ ਦੇ ਹੱਥਾਂ ਦਾ ਲਿਖਿਆ ੧੫੯੫ ਸੰਮਤ ਦਾ ਲੇਖ ਉਨ੍ਹਾਂ ਬਾਰੇ ਪਹਿਲਾਂ ਹੋਏ ਦਸੇ ਜਾਣ ਵਾਲੇ ਨਾਮਦੇਵ ਦੇ ਸੰਮਤਾਂ ਨੂੰ ਇੱਕ ਦਮ ਰੱਦ ਕਰਦਾ ਹੈ ।

੫. ਨਾਮਦੇਵ ਦਾ ਸਰਗੁਣ ਭਗਤੀ ਤੋਂ ਨਿਰਗੁਣ ਭਗਤੀ ਵਿੱਚ ਪ੍ਰਵ੍ਰਿਤੀ ਹੋਣਾ ਇੱਕ

ਵੱਡਾ ਪਲਟਾ ਹੈ। ਜਿਸ ਪਲਟੇ ਬਾਰੇ ਨਾਮਦੇਵ ਜੀ ਕਹਿੰਦੇ ਹਨ ਸਤਿ ਗੁਰੂ ਦੀ ਪ੍ਰਾਪਤੀ ਨਾਲ ਆਇਆ।

੬. ਨਾਮਦੇਵ ਜੀ ਨੂੰ ਇਹ ਨਵਾਂ ਜੀਵਨ ਮਹਾਂਭਾਗਵਤ ਭਗਤ ਗੁਰੂ ਨਾਨਕ ਸ੍ਵਾਮੀ ਸਤਿਗੁਰਾਂ ਤੋਂ ਪ੍ਰਾਪਤ ਹੋਇਆ। ਜਿਸ ਦਾ ਜ਼ਿਕਰ ਮਰਾਠੀ ਦੇ ਪੁਰਾਣੇ ਗ੍ਰੰਥਾਂ ਵਿੱਚ ਮਿਲਦਾ ਹੈ।

੭. ਨਾਮਦੇਵ ਦੀ ਰਚਨਾ ਵਿੱਚ ਸਚੇ ਨਾਮ (ਸਤਿਨਾਮ) ਦਾ ਮਹੱਤਵ ਅਤੇ ਸਿਮਰਨ ਦਾ ਵਰਣਨ ਹੈ ।

੮. ਪੁਰਾਤਨ ਮਰਾਠੀ ਦੇ ਪੁਰਾਤਨ ਲੇਖਕਾਂ ਦੀ ਰਚਨਾ ਵਿੱਚ ਨਾਮਦੇਵ ਦਾ ਦੱਖਣ ਦੇ ਕੁਮਾਰ ਤੀਰਥ ਉਤੇ ਮਹਾਂਭਾਗਵਤ ਭਗਤ ਨਾਨਕ ਸੁਵਾਮੀ ਨਾਲ ਮੇਲ ਹੋਣ ਦਾ ਉਲੇਖ ਦੱਸਦਾ ਹੈ , ਨਾਮਦੇਵ ਗੁਰੂ ਨਾਨਕ ਜੀ ਨੂੰ ਮਿਲੇ ਅਤੇ ਵਰੋਸਾਏ ਸੀ ।

੯. ਨਾਮਦੇਵ ਦਾ ਪੰਜਾਬ ਆ ਕੇ ਘੁਮਾਣ ਪਿੰਡ ਵਿੱਚ ਰਹਿਣ ਤੇ ਸਮਾਉਣ ਦਾ ਸਬੂਤ ਏਥੇ ਬਣੀ ਸਮਾਧ ਸਿਧ ਕਰਦੀ ਹੈ, ਉਨ੍ਹਾਂ ਦੀ ਬਾਣੀ ਉਤੇ ਪੰਜਾਬੀ ਪ੍ਰਭਾਵ ਕਿਉਂ ਪਏ ਅਤੇ ਸਤਿਗੁਰ ਪ੍ਰਸਾਦਿ ਦਾ ਆਨੰਦ ਮਾਨਣ ਲਈ ਏਥੇ ਵੀਹ ਪੰਝੀ ਸਾਲ ਕਿਉਂ ਰਹੇ ?

੧੦.ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਆਉਂਦੀਆਂ ਸੂਚਨਾਂ, *'ਨਾਮਾ ਕਬੀਰ ਭਗਤ ਬਾਬੇ ਕੇ* ਕਿਸੇ ਵੀ ਸ਼ੱਕ ਦੀ ਗੁੰਜ਼ਾਇਸ ਨਹੀਂ ਰਹਿਣ ਦਿੰਦੀਆਂ। ਸਤਿਗੁਰੂ ਨਾਨਕ ਸਵਾਮੀ ਦੇ ਮੇਲ ਕਾਰਨ ਜੀਵਨ ਪਲਟਾ ਆਇਆ ਅਤੇ ਉਨ੍ਹਾਂ (ਬਾਬੇ) ਨੂੰ ਗੁਰੂ ਨਾਨਕ ਦੀ ਸ਼ਰਣ ਵਿੱਚੋਂ ਸਥਿਰਤਾ ਪ੍ਰਾਪਤੀ ਹੋਈ ।

*'ਬਿਨੁ ਗੁਰਦੇਉ ਅਵਰ ਨਹੀ ਜਾਈ।। ਨਾਮਦੇਉ ਗੁਰ ਕੀ ਸਰਣਾਈ'।।*

*(ਭੈਰਉ ਨਾਮਦੇਉ-੧੧੬੭)*

# ਨਾਮਦੇਵ ਬਾਣੀ ਵਿਸ਼ਲੇਸ਼ਨ

ਜਿਸ ਨੇ ਬਾਲ ਅਵਸਥਾ ਵਿੱਚ, ਦ੍ਰਿੜ-ਭਗਤੀ ਦੇ ਪ੍ਰਤੱਖ ਨਜ਼ਾਰੇ ਦੇਖੇ, ਉਹ ਨਾਮਦੇਵ ਜੀ ਸਨ। ਜਿਨ੍ਹਾਂ ਨੇ ਜੀਵਨ ਵਿੱਚ ਕਈ ਸੰਕਟਾਂ ਦਾ ਸਹਾਮਣਾ ਕੀਤਾ ਉਹ ਭੀ ਨਾਮਦੇਵ ਜੀ ਸਨ, ਜਿਨ੍ਹਾਂ ਨੇ ਪੰਡਿਆਂ ਅਤੇ ਮੁਸਲਮਾਨ, ਸੁਲਤਾਨਾਂ ਵਲੋਂ ਢਾਹੇ ਹੋਏ ਜ਼ੁਲਮ ਝੱਲੇ ਉਹ ਨਾਮਦੇਵ ਜੀ ਸਨ। ਜਿਨ੍ਹਾਂ ਨੇ ਨਿਸ਼ੰਗਤਾ ਨਾਲ ਆਪਣੀ 'ਹੀਨੜੀ ਜਾਤਿ' ਦੱਸੀ, ਆਪਣੇ ਕਰਮ ਦੇ ਧੰਦੇ, ਸਿਉਣ ਪ੍ਰੋਣ, ਕਪੜੇ ਰੰਗਣ ਤੇ ਛਪਣ ਦੀਆਂ ਘਰੋਗੀ ਗੱਲਾਂ ਰਾਹੀਂ ਕਿਰਤ ਦੀ ਸੁੱਚਤਾ ਚਮਕਾਈ, ਉਸ ਖੇਤਰ ਵਿੱਚ ਭੀ ਨਾਮਦੇਵ ਜੀ ਨਿਰਾਲੇ ਹਨ, ਅਜੇਹਾ ਸਾਹਸ ਕੋਈ ਉਹ ਵਿਅੱਕਤੀ ਹੀ ਕਰ ਸਕਦਾ ਹੈ, ਜੋ ਘਿਰਣਾ ਨਾਲ ਭਿੱਜੇ ਵਾਯੂਮੰਡਲ ਵਿੱਚ ਆਪਣੇ ਛੋਟੇ ਕੰਮਾਂ ਤੋਂ ਉੱਚੀ ਪਰ ਸੱਚੀ ਪ੍ਰਾਪਤੀ ਸਹਾਮਣੇ ਰੱਖਣ ਵਾਲੀ ਸ਼ਕਤੀ ਦਾ ਮਾਲਕ ਹੋਵੇ। ਨਾਮਦੇਵ ਦੀ ਨਿਸ਼ਕਪਟਤਾ ਦੇ ਪ੍ਰਭਾਵ ਕਬੀਰ, ਰਵਿਦਾਸ ਜੀ ਉਤੇ ਭੀ ਪਏ, ਜਿੰਨ੍ਹਾਂ ਨੇ ਆਪਣੀ ਜਾਤੀ, ਅਤੇ ਧੰਦੇ ਸਮਾਜਕ ਕਦਰਾਂ ਕੀਮਤਾਂ ਤੋਂ ਬੇਪ੍ਰਵਾਹ ਹੋ ਕੇ ਹਥੇਲੀ ਉਤੇ ਰੱਖਕੇ ਸਭੋ ਕੁਝ ਸਾਹਮਣੇ ਲਿਆਂਦਾ।

ਆਪਣੀ ਰਚਨਾ ਵਿੱਚ ਸਧਾਰਨ ਕਿਸਮ ਦੀਆਂ ਘਰੋਗੀ, ਮਿਸਾਲਾਂ, ਕਾਰੋਬਾਰੀ ਰੂਪਕਾਂ ਦੀਆਂ ਉਪਮਾਵਾਂ ਦੀ ਵਰਤੋਂ ਕਰਦਿਆਂ ਨਾਮਦੇਵ ਜੀ ਨੇ ਨਿਜੀ ਸਖਸ਼ੀਅਤ ਦੇ ਚੌਗਿਰਦੇ ਮਨੋਹਰ ਭਾਵਾਂ ਦਾ ਦੈਵੀ ਪ੍ਰਭਾਵ ਰਚਿਆ ਹੋਇਆ ਹੈ, ਜਿਸ ਗੁਰੂ ਗ੍ਰੰਥ ਜੀ ਦੇ ਸਹਾਮਣੇ ਲੱਖਾਂ ਲੋਕਾਂ ਦਾ ਸਿਰ ਝੁਕਦਾ ਹੈ, ਜਿਨ੍ਹਾਂ ਤੋਂ ਮਿਲਦੀ ਆਤਮਕ ਸੇਧ ਸਰਬੱਤ ਦਾ ਭਲਾ ਲੋਚਦੀ ਹੈ, ਜਿਥੇ ਉਨ੍ਹਾਂ ਦੀ ਬਾਣੀ ਦੇ ਮਿਸ਼ਰੇ ਹਜ਼ਾਰਾਂ ਹਿਰਦਿਆਂ ਵਿਚ ਮਿਸ਼ਰੀ ਘੋਲਕੇ, ਅਗੰਮੀ ਮਿਠਾਸ ਭਰਦੇ ਹਨ, ਜਗਿਆਸੂ ਮਨਾਂ ਅਤੇ ਲੋਕ-ਜੀਵਨ ਵਿੱਚ ਪ੍ਰੀਤ ਤੇ ਪ੍ਰਤੀਤ ਦਾ ਰਸ ਘੋਲਦੇ ਰਹਿੰਦੇ ਹਨ, ਉਨ੍ਹਾਂ ਦੀ ਬਾਣੀ ਦੇ ਅਜੇਹੇ ੬੧ ਪਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਹਨ। ਕੁਝ ਕੱਚੀ ਪੱਕੀ ਰਚਨਾ ਹੋਰ ਪੋਥੀਆਂ ਵਿੱਚ ਵੀ ਸਹਾਮਣੇ ਆਉਂਦੀ ਹੈ। ਮਰਾਠੀ ਵਿੱਚ ਹਜ਼ਾਰਾਂ ਅਭੰਗਾਂ (ਗੀਤਾਂ) ਵਿੱਚੋਂ ਪੰਜ ਸੌ ਅਭੰਗ ਭੀ ਉਨ੍ਹਾਂ ਦੇ ਕਹੇ ਜਾਂਦੇ ਹਨ।

ਪ੍ਰਾਂਤਕ ਹੱਦਾਂ ਵਿੱਚ ਕੈਦ ਹੋਣ ਵਾਲੀ ਇਹ ਕਿਸੇ ਇੱਕ ਬੋਲੀ ਦੀ ਕਵਿਤਾ ਨਹੀਂ, ਜੀਵਨ ਦੇ ਅਧਿਆਤਮਕ ਵਿਕਾਸ ਦਾ ਅਨੁਭਵ ਹੈ, ਕਈ ਭਾਂਤੇ ਲਫਜ਼ ਅਤੇ ਭਿੰਨ-ਭਿੰਨ ਕਿਸਮ ਦੇ ਵਿਚਾਰਾਂ ਦੀ ਰਸ-ਗੁੰਧੀ 'ਬਾਣੀ' ਹੈ। ਦਿਲਾਂ ਨੂੰ ਟੁੰਬਣ ਵਾਲੀਆਂ ਧੁਨੀਆਂ ਤੇ ਭਾਵਾਂ ਦੀਆਂ ਛੋਹਾਂ ਨਾਲ ਚਿੱਤ੍ਰਿਤ ਹੋਈ ਚਮਤਕਾਰੀ ਚ੍ਰਿਤਾਵਲੀ ਹੈ। ਨਾਮਦੇਵ ਜੀ ਦੀ ਬਾਣੀ ਵਿੱਚ ਨੂਰੀ ਦੇਸ਼ ਦੀਆਂ ਝਲਕਾਂ ਦਾ ਅਵੇਸ਼ ਹੈ, ਨਾਲ ਹੀ ਇਤਿਹਾਸਕ ਪੁੱਠ ਵਾਲੀਆਂ ਘਟਨਾਵਾਂ ਦਾ ਮਿਸ਼ਰਣ ਹੈ। ਆਰਭੰਕ ਜੀਵਨ ਦਾ ਨਿਜੀ ਪਿਛੋਕੜ ਹੈ। ਆਤਮ ਵਿਕਾਸ ਦੀ ਵਿਥਿਆ ਹੈ। ਨਾਮਦੇਵ ਜੀ ਦੀ ਰਚਨਾ ਨੂੰ ਅਨੇਕਾਂ ਪੱਖਾਂ ਤੋਂ ਸਮਝਣ ਵਿਚਾਰਨ ਦੀ ਲੋੜ ਹੈ।

ਆਪਣੇ ਇਸ਼ਟ ਦੇਵ ਦੇ ਗੁਣ ਗਾਉਣੇ, ਅਰਾਧਨਾ, ਪੂਜਾ-ਅਰਚਾ ਕਰਨੀ ਬਿਰਹਾ

ਵਿੱਚ ਲੁੱਛਣਾ, ਵੇਦਨਾ ਭਰੀ ਆਦਰਸ਼ਕ ਪ੍ਰੀਤ ਹੰਢਾਉਣੀ, ਸ਼ਰਧਾ, ਜਗਿਆਸਾ, ਵਲਵਲੇ ਦੇ ਦੇਸ਼ ਵਿੱਚ ਉਡਾਰੀਆਂ ਮਾਰਨੀਆਂ, ਤਾਂ ਭਗਤਾਂ ਅਤੇ ਸਾਧਕਾਂ ਦੀ ਮਨੋ-ਵਿਰਤੀ ਹੁੰਦੀ ਹੈ, ਪ੍ਰੰਤੂ ਨਾਮਦੇਵ ਜੀ ਨੇ ਪਰਮ ਆਨੰਦ ਪ੍ਰਾਪਤੀ ਦੇ ਗੋਹਝ ਭੇਦ ਵੀ ਲਕੋ ਕੇ ਨਹੀਂ ਰਖੇ। ਠਾਕਰ ਪੂਜਾ ਤੋਂ ਲੈ ਕੇ, ਜੋ ਇੱਕ ਪੱਥਰ ਪੂਜਣ ਦੀ ਭਗਤੀ ਦੀ ਆਰੰਭਕ ਕਿਰਿਆ ਸੀ, -ਅਵਤਾਰ ਪ੍ਰਸਤੀ ਦੀ ਬਿਖੜੀ ਘਾਟੀ ਵਿਚੋਂ ਵੀ ਉਹ ਲੰਘੇ ਜਿਸ ਸਾਧਕ ਨੂੰ ਪਹਿਲਾਂ ਵਿਅਕਤੀਆਂ ਅਵਤਾਰਾਂ, ਰਾਮਚੰਦਰ ਜੀ ਅਤੇ ਕ੍ਰਿਸ਼ਨ ਜੀ ਦੇ ਗੁਣ ਗਾਉਣ ਵਾਲੀ ਭਾਵਨਾ ਨਾਲ ਹੀ ਆਤਮਾ ਧਰਾਪਣਾ ਪੈਂਦਾ ਹੈ, ਨਾਮਦੇਵ ਜੀ ਨੇ ਉਹ ਅਰੰਭਕ ਸੁਆਦ ਭੀ ਮਾਣੇ। ਪੂਰਵਜਾਂ ਦੇ ਸਮਿਆਂ ਵਿੱਚ ਵਰਤਦੇ ਘਟਨਾ-ਚਿਤ੍ਰ, ਜਿਨ੍ਹਾਂ ਨਾਲ ਕੋਈ ਚੰਗਿਆਈ, ਕੋਈ ਸੁਖ ਭਾਵਨਾ ਜੁੜੀ ਹੋਈ ਲੋਕ ਮੰਨਦੇ ਸੀ ਉਸ ਦੇ ਰਸ ਤੇ ਰਹੱਸ ਭੀ ਉਨ੍ਹਾਂ ਚੱਖੇ। ਆਪਣੀ ਡੁੱਲ-ਡੁੱਲ ਪੈਂਦੀ ਪ੍ਰੇਮਾ ਭਗਤੀ ਕਲਾਧਾਰੀ ਹਸਤੀਆਂ ਅਤੇ ਮੰਨੇ ਜਾਂਦੇ ਮੁਖ ਅਵਤਾਰਾਂ ਪ੍ਰਤੀ ਪ੍ਰਗਟਾਈ, ਜਿਨ੍ਹਾਂ ਨੂੰ ਜ਼ਮਾਨੇ ਨੇ ਦੈਵੀ ਹਸਤੀਆਂ ਦੇ ਰੂਪ ਦਿੱਤੇ ਹੋਏ ਸਨ, ਉਨ੍ਹਾਂ ਦੇ ਗੁਣ ਗਾ ਕੇ ਭੀ ਮਨ ਤ੍ਰਿਪਤਾਇਆ। ਸਾਧਨਾ ਹੋਰ ਅਗੇ ਚਲਦੀ ਗਈ ।

ਨਾਮਦੇਵ ਜੀ ਨੇ ਕ੍ਰਿਸ਼ਨ ਜੀ ਅਤੇ ਰਾਮਚੰਦਰ ਜੀ ਦਾ ਪਹਿਲੇ ਅਵਤਾਰਾਂ ਦੇ ਰੂਪ ਵਿੱਚ ਜ਼ਿਕਰ ਕੀਤਾ ਹੈ, ਅਸਚਰਜ ਗੱਲ ਇਹ ਹੈ ਪਿਛੋਂ ਇਨ੍ਹਾਂ ਦਾ ਕਰੜਾ ਵਿਰੋਧ ਭੀ ਹੈ। ਬਾਣੀ ਦਾ ਇਹ ਰੂਪ ਪ੍ਰਸਪਰ ਅੰਤਰੀਵ ਵਿਰੋਧਤਾ ਦਰਸਾਉਂਦਾ ਹੈ। ਰਾਮਚੰਦਰ ਜੀ ਦਾ, ਰਾਵਣ ਨੂੰ ਮਾਰ ਕੇ ਲੰਕਾ ਨੂੰ ਫਤਹਿ ਕਰਕੇ ਬਭੀਖਨ ਨੂੰ ਰਾਜ ਦੇਣਾ, ਵਡਾ ਕਾਰਨਾਮਾ ਕਿਹਾ ਜਾਂਦਾ ਹੈ: ਨਾਮਦੇਵ ਜੀ ਨੇ ਇਸ ਦਾ ਵਰਣਨ ਕੀਤਾ ਹੈ :-

੧. *ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ ॥(ਸੋਰਠਿ ਨਾਮਦੇਉ ੬੫੭)*

੨. *ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮਚੰਦੁ ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ। (ਰਾਮਕਲੀ ਨਾਮਦੇਉ-੯੭੩)*

੩. *ਅੰਬਰੀਕ ਕਉ ਦੀਓ ਅਭੈ ਪਦੁ ਰਾਜੁ ਭਭੀਖਨ ਅਧਿਕ ਕਰਿਓ॥(ਮਾਰੂ ਨਾਮਦੇਉ-੧੧੦੫)*

੪. *ਗੋਤਮ ਨਾਰਿ ਅਹਲਿਆ ਤਾਰੀ ਪਾਵਨ ਕੇਤਕ ਤਾਰੀਅਲੇ ॥(ਮਾਲੀ ਗਉੜਾ ਨਾਮਦੇਵ-੯੮੮)*

ਇਨ੍ਹਾਂ ਕਥਨਾਂ ਨੂੰ ਨਾਮਦੇਵ ਜੀ ਦੇ ਹੀ ਬਿਲਕੁਲ ਵਿਰੋਧੀ ਵਾਕਾਂ ਸਾਹਮਣੇ ਰਖਕੇ ਪੜ੍ਹਿਆਂ ਭਗਤੀ ਦੀ ਧਾਰਾ ਵਿੱਚ ਪੁਠੀਆਂ ਤਾਰੀਆਂ ਲਾਉਂਦਿਆਂ ਭੀ ਦੇਖ ਸਕਦੇ ਹਾਂ :-

*'ਪਾਂਡੇ ਤੁਮਰਾ ਰਾਮਾਚੰਦੁ ਸੋ ਭੀ ਆਵਤੁ ਦੇਖਿਆ ਥਾ ॥*

*ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ ॥ (ਗੋਂਡ ਨਾਮਦੇਵ - ੮੭੫)*

ਪਹਿਲੇ ਵਾਕਾਂ ਵਿੱਚ ਨਾਮੇ ਦਾ ਸੁਆਮੀ ਉਹ ਹੈ, ਜਿਸਨੇ ਸੀਤਾ ਮੋੜਕੇ ਲਿਆਂਦੀ ਸੀ, ਬਭੀਖਨ ਨੂੰ ਰਾਜ ਦਿੱਤਾ ਸੀ। ਦੂਜੀ ਅਵਸਥਾ ਇਸ ਤੋਂ ਉਲਟ ਭਾਂਤ ਦੀ ਹੈ।

ਸਪੱਸ਼ਟ ਵਾਕਾਂ ਵਿੱਚ ਇਸ ਦਾ ਖੰਡਨ ਹੈ:- ਪਾਂਡੇ ਤੁਮਰਾ ਰਾਮਾਚੰਦ੍ਰ ਭੀ ਦੇਖਿਆ ਹੈ, ਜਿਸਦੀ ਰਾਵਣ ਨਾਲ ਲੜਾਈ ਹੋਈ ਸੀ। ਜਿਸਨੇ ਘਰ ਕੀ 'ਜੋਇ' (ਤੀਵੀਂ) ਗਵਾ ਲਈ ਸੀ। ਇਹ ਅੰਤਰੀਵ ਵਿਰੋਧ ਕਿਉਂ ਹੈ? ਨੋਟ ਕਰਨ ਵਾਲਾ ਇਕ ਨੁਕਤਾ ਹੈ, ਇਹ ਗੁਣ ਪ੍ਰੀਵਰਤਨ ਕਿਉਂ ਹੋਇਆ?

ਇਸ ਤੋਂ ਵਧੇਰੇ ਨਾਮਦੇਵ ਜੀ ਦੀ ਕ੍ਰਿਸ਼ਨ ਭਗਤੀ ਦਾ ਪੱਖ ਵਿਚਾਰਨ ਵਾਲਾ ਹੈ। ਨਾਮਦੇਵ ਜੀ ਪਹਿਲਾਂ ਕ੍ਰਿਸ਼ਨ ਭਗਤੀ ਵਿੱਚ ਸਭਨਾਂ ਭਗਤਾਂ ਨਾਲੋਂ ਅਗੇ ਰਹੇ ਹਨ। ਉਨ੍ਹਾਂ

ਦੀ ਬਾਣੀ ਤੋਂ ਪ੍ਰਗਟ ਹੁੰਦਾ ਹੈ, ਕ੍ਰਿਸ਼ਨ ਭਗਤੀ ਨਾਮਦੇਵ ਜੀ ਦੀ ਬਾਣੀ ਵਿੱਚ ਆਰੰਭਕ ਪੜਾ ਉਤੇ ਛਾਈ ਹੋਈ ਸੀ। ਪੌਰਾਣਕ ਕਾਲ ਦੇ ਜਿੰਨੇ ਭਗਤਾਂ, ਜਗਿਆਸੂਆਂ ਅਤੇ ਹਸਤੀਆਂ ਦੇ ਕਾਰਜ ਸਵਰੇ, ਮੰਨੇ ਜਾਂਦੇ ਹਨ, ਨਾਮਦੇਵ ਜੀ ਨੇ ਉਨ੍ਹਾਂ ਦੇ ਸੰਕਟ ਕਾਲ ਵਿੱਚ, ਵਿਸ਼ਣੂ ਦੇ ਅਵਤਾਰ, ਕ੍ਰਿਸ਼ਨ ਜੀ ਨੂੰ ਸਹਾਈ ਹੋਏ ਮੰਨਿਆ ਹੈ :-

*ਦੇਵਾ ਪਾਹਨ ਤਾਰੀਅਲੇ ॥ ਰਾਮ ਕਹਤ ਜਨ ਕਸ ਨ ਤਰੇ ॥੧॥ ਰਹਾਉ॥*
*ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ ਤਾਰੀਅਲੇ ।*
*ਚਰਨ ਬਧਿਕ ਜਨ ਤੇਊ ਮੁਕਤਿ ਭਏ, ਹਉ ਬਲਿ ਬਲਿ ਜਿਨ ਰਾਮ ਕਹੇ॥੧॥*
*ਦਾਸੀ ਸੁਤ ਜਨੁ ਬਿਦਰੁ ਸੁਦਾਮਾ, ਉਗ੍ਰਸੈਨ ਕਉ ਰਾਜ ਦੀਏ ॥*
*ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ, ਨਾਮੇ ਕੇ ਸੁਆਮੀ ਤੇਊ ਤਰੇ॥੨॥੧॥*
*(ਗਉੜੀ ਨਾਮਦੇਉ-੩੪੫)*

ਇਸ ਪਦੇ ਵਿੱਚ ਉਨ੍ਹਾਂ ਸਖਸ਼ੀਅਤਾਂ ਦੇ ਨਾਮ ਹਨ, ਜੋ ਸ਼੍ਰੀ ਕ੍ਰਿਸਨ ਜੀ ਦੀ ਭਗਤੀ ਨਾਲ ਸਬੰਧਤ ਸਨ। ਜੋ ਉਨ੍ਹਾਂ ਨਾਲ ਸਬੰਧਤ ਭੀ ਨਹੀਂ ਸਨ, ਉਨ੍ਹਾਂ ਦੇ ਉਧਾਰ ਵੀ ਕ੍ਰਿਸ਼ਨ ਜੀ ਰਾਹੀਂ ਹੋਇਆ ਦਸਿਆ ਹੈ। ਹਾਲਾਂ ਕਿ ਗੌਤਮ ਦੀ ਨਾਰੀ, ਅਹੱਲਿਆ ਦਾ ਪ੍ਰਸੰਗ ਰਾਮ ਚੰਦਰ ਨਾਲ ਸਬੰਧਤ ਹੈ। ਪੌਰਾਣਕ ਕਥਾ ਹੈ, ਪੱਥਰ ਹੋਈ ਅਹੱਲਿਆ ਨੂੰ ਸਜਿੰਦ ਕਰਨ ਵਾਲੇ ਰਾਮਚੰਦਰ ਜੀ ਸਨ। ਨਾਮਦੇਵ ਜੀ ਨੇ ਕ੍ਰਿਸ਼ਨ ਜੀ ਦੇ ਪ੍ਰਸੰਗ ਵਿੱਚ ਭੀ ਇਹ ਕਥਾ ਲੈ ਆਂਦੀ ਹੈ। ਦੁਹਸ਼ਾਸਨ ਦੀ ਸਭਾ ਵਿੱਚ ਦ੍ਰੋਪਤੀ ਦੇ ਨਾਲ ਸ਼ਾਇਦ ਅਹੱਲਿਆ ਦੀ ਕਥਾ ਇਕੋ ਭਾਂਤ ਦੀ ਹੋਣ ਕਾਰਨ ਦੇ ਦਿੱਤੀ ਹੈ। ਜਾਂ ਰਾਮ ਕ੍ਰਿਸ਼ਨ ਜੀ ਵਿੱਚ, ਉਹ ਕੋਈ ਭੇਦ ਨਹੀਂ ਮੰਨਦੇ ਸੀ, ਦੋਵਾਂ ਵਿੱਚ ਵਿਸਣੂ ਦੀ ਕਲਾ ਹੋਣ ਕਾਰਨ ਇਹ ਸ਼ੁਭ ਕਾਰਜ ਹੋਇਆ:-

*'ਮੇਰੋ ਬਾਪੁ ਮਾਧਉ ਤੂ ਧਨੁ ਕੇਸੌ ਸਾਂਵਲੀਓ ਬੀਠੁਲਾਇ ॥੧॥ਰਹਾਉ॥*
*ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ॥*
*ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ ॥੨॥*
*ਗੋਤਮ ਨਾਰਿ ਅਹਲਿਆ ਤਾਰੀ ਪਾਵਨ ਕੇਤਕ ਤਾਰੀਅਲੇ ॥*
*ਐਸਾ ਅਧਮੁ ਅਜਾਤਿ ਨਾਮਦੇਉ ਤਉ ਸਰਨਾਗਤਿ ਆਈਅਲੇ॥੨॥੨॥'*
*(ਮਾਲੀ ਗਉੜਾ ਨਾਮਦੇਵ-੯੮੮)*

ਭਗਤੀ ਦੀ ਮਸਤੀ ਵਿੱਚ ਕ੍ਰਿਸ਼ਨ ਜੀ ਦੇ ਗੁਣ ਗਾਣ ਤਾਂ ਕਰਨੇ ਹੀ ਸੀ, ਨਾਮਦੇਵ ਜੀ ਹੋਰ ਅੱਗੇ ਵਧੇ, ਉਨ੍ਹਾਂ ਨੇ ਕ੍ਰਿਸ਼ਨ ਜੀ ਦੀ ਬੰਸਰੀ, ਕਾਲੀ ਕਮਲੀ, ਉਨ੍ਹਾਂ ਦੀ ਮਾਤਾ ਦੇਵਕੀ, ਬ੍ਰਿੰਦਾਵਨ ਦਾ ਭੂਖੰਡ, ਜਿਥੇ ਕ੍ਰਿਸ਼ਨ ਜੀ ਗਾਈਆਂ ਚਾਰਦੇ ਸਨ, ਉਨ੍ਹਾਂ ਨੂੰ ਧੰਨ ਧੰਨ ਕਹਿਕੇ ਹਰ ਚੀਜ਼ ਦੀ ਉਸਤਤੀ ਕੀਤੀ ਹੈ :-

*'ਧਨਿ ਧੰਨਿ ਓ ਰਾਮ ਬੇਨੁ ਬਾਜੈ॥ ਮਧੁਰ ਮਧੁਰ ਧੁਨਿ ਅਨਹਤ ਗਾਜੈ ॥੧॥ਰਹਾਉ॥*
*ਧਨਿ ਧਨਿ ਮੇਘਾ ਰੋਮਾਵਲੀ ॥ ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥੧॥*
*ਧਨਿ ਧਨਿ ਤੂ ਮਾਤਾ ਦੇਵਕੀ ॥ ਜਿਹ ਗ੍ਰਿਹ ਰਮਈਆ ਕਵਲਾਪਤੀ ॥੨॥*
*ਧਨਿ ਧਨਿ ਬਨ ਖੰਡ ਬਿੰਦ੍ਰਾਵਨਾ ॥ ਜਹ ਖੇਲੈ ਸ੍ਰੀ ਨਾਰਾਇਨਾ ॥੩॥*
*ਬੇਨੁ ਬਜਾਵੈ ਗੋਧਨੁ ਚਰੈ ॥ ਨਾਮੇ ਕਾ ਸੁਆਮੀ ਆਨਦ ਕਰੈ ॥੪॥੧॥*
*(ਮਾਲੀ ਗਉੜਾ ਨਾਮਦੇਵ ਜੀ-੯੮੮)*

ਕ੍ਰਿਸ਼ਨ ਅਤੇ ਅਵਤਾਰ ਭਗਤੀ ਵਿਰੋਧੀ ਸੱਜਣ, ਇਹ ਸ਼ਬਦ ਪੜ੍ਹਕੇ ਭਮੱਤਰ ਜਾਂਦੇ ਹਨ। ਗੁਰੂ ਗ੍ਰੰਥ ਸਾਹਿਬ ਵਿੱਚ ਇਸ ਸ਼ਬਦ ਦਾ ਕੀ ਕੰਮ? ਭਗਤੀ ਮਤ ਦੇ ਪਿਛੋਕੜ ਅਤੇ ਵਿਕਾਸ ਨੂੰ ਜਾਨਣ ਵਾਲੇ ਇਹ ਸਮਝ ਸਕਦੇ ਹਨ, ਕ੍ਰਿਸ਼ਨ ਭਗਤੀ, ਭਗਤੀ ਮਤ ਦੀ ਚਾਟਸਾਲਾ ਸੀ, ਨਾਮਦੇਵ ਜੀ ਜਿਸ ਦੱਖਣ ਦੇਸ਼ ਦੇ ਵਾਸੀ ਸਨ, ਓਥੇ ਅਜੇਹੇ ਪ੍ਰਭਾਵ ਆਰੰਭ ਵਿੱਚ ਪੈਣੇ ਸੁਭਾਵਕ ਸਨ।

ਭਗਤੀ ਮਤ ਦੱਖਣ ਦੇਸ਼ ਵਿੱਚ ਉਪਜਿਆ (ਭਗਤ ਦ੍ਰਾਵੜ ਉਪਜੀ) ਦੱਖਣ ਦੇ ਪ੍ਰਾਚੀਨ ਵਿਦਵਾਨਾਂ, ਅਚਾਰਯ ਰਾਮਾਨੁਜ ਆਦਿਕ ਨੇ ਲੋਕ ਗਾਇਕਾਂ (ਆਲਵਾਰਾਂ) ਦੇ ਗੀਤਾਂ ਭਜਨਾਂ ਵਿੱਚ ਗਾਈ ਜਾਂਦੀ ਜਗਿਆਸਾ ਨੂੰ ਸ਼ਾਸਤ੍ਰੀ ਰੂਪ ਦੇ ਕੇ ਭਗਤੀ ਮੱਤ ਦੀ ਰੂਪ ਰੇਖਾ ਨਿਖਾਰੀ ਤੇ ਮੱਤ ਨਿਸ਼ਚਿਤ ਕੀਤਾ। ਗੀਤਾ ਦੇ ਇੱਕ ਸਲੋਕ ਅਨੁਸਾਰ ਕਿ ਜਦੋਂ ਦੁਨੀਆਂ ਵਿੱਚ ਗਿਲਾਨੀ ਆਉਂਦੀ ਹੈ; ਕ੍ਰਿਸ਼ਣ ਜੀ ਦੇ ਮੂੰਹ ਵਿਚ ਵਾਕ ਪਾਏ ਹਨ ਕਿ ਮੈਂ (ਵਿਸ਼ਨੂੰ) ਅਵਤਾਰ ਧਾਰਦਾ ਹਾਂ ਇੰਝ *ਭਗਵਾਨ ਵਿਸ਼ਨੂੰ ਮਾਨਵਤਾ ਤਥਾ ਭਗਤਾਂ ਦੇ ਦੁਖ ਹਰਣ ਲਈ ਇਸ ਦੁਨੀਆਂ ਵਿੱਚ ਨਵੇਂ ਨਵੇਂ ਰੂਪ ਧਾਰਕੇ ਆਉਂਦੇ ਹਨ। ਕ੍ਰਿਸ਼ਨ ਜੀ ਵਿਸ਼ਨੂੰ ਦੇ ਅਵਤਾਰ ਮੰਨੇ ਜਾਂਦੇ ਹਨ। ਕ੍ਰਿਸ਼ਨ ਜੀ ਦੀ ਲੀਲ੍ਹਾ ਦੇ ਗੁਣ ਗਾਉਣੇ, ਵਿਸ਼ਨੂੰ ਜੀ ਦੀ ਹੀ ਉਪਾਸਨਾ ਸਮਝੀ ਜਾਂਦੀ ਰਹੀ ਹੈ। ਭਾਰਤ ਦੀ ਭਗਤੀ ਭਾਵਨਾ, ਵਿਸ਼ਨੂੰ ਦੇ ਅਵਤਾਰ ਕ੍ਰਿਸ਼ਨ ਜੀ ਦੀ ਉਸਤਤ ਵਿੱਚ ਗੂੰਜ ਉਠੀ। ਕ੍ਰਿਸ਼ਨ ਭਗਤੀ ਦਾ ਗੂੜ੍ਹਾ ਪ੍ਰਭਾਵ ਦੱਖਣ ਵਿੱਚ ਰਿਹਾ, ਜੋ ਹੁਣ ਤੱਕ ਕਾਇਮ ਹੈ। ਜਿਸ ਕ੍ਰਿਸ਼ਨ ਜੀ ਨੂੰ ਉਨ੍ਹਾਂ ਦੀ ਅਨਿੰਨ ਪ੍ਰੇਮਕਾ ਰਾਧਾ ਨਾਲ ਜੋੜ ਕੇ ਜੀਵਨ ਲੀਲਾ ਰਚੀ ਏਥੋਂ ਤੱਕ ਕਿ ਕਾਮ ਕ੍ਰੀੜਾ ਦੇ ਪ੍ਰਸੰਗ ਵੀ ਜੋੜੇ ਜਾਂਦੇ ਹਨ, ਦੱਖਣ ਵਿੱਚ ਰੁਕਮਣੀ ਪਤੀ ਕਹਿ ਕੇ ਭੀ ਅਜੇਹੇ ਭਜਨ ਗਾਏ ਜਾਂਦੇ ਹਨ।

ਨਾਮਦੇਵ ਜੀ ਮਹਾਂਰਾਸ਼ਟਰ ਦੇ ਦੱਖਣ ਵਿੱਚ ਪੈਦਾ ਹੋਏ ਉਥੇ ਜੰਮੇ ਪਲੇ ਭਗਤੀ ਦੇ ਅੰਕੁਰ ਜਿਥੋਂ ਦੇ ਵਾਤਾਵਰਣ ਵਿੱਚ ਉਹ ਪੁੰਗਰੇ ਸਨ, ਉਥੋਂ ਦੇ ਵਾਯੂਮੰਡਲ ਦਾ ਅਸਰ ਕੁਦਰਤੀ ਸੀ। ਇਸ ਕਾਰਨ ਨਾਮਦੇਵ ਜੀ ਦੀ ਰਚਨਾ ਉਤੇ ਅਵਤਾਰਾਂ ਦੀਆਂ ਪੌਰਾਣਕ ਕਥਾਵਾਂ ਦਾ ਪ੍ਰਭਾਵ ਪਹਿਲਾਂ ਗਾੜ੍ਹਾ ਪਿਆ। ਆਰੰਭ ਵਿੱਚ ਆਪਣੇ ਇਲਾਕੇ ਵਿੱਚ ਮੰਨੇ ਜਾਂਦੇ, ਮੰਦਰਾਂ ਤੇ ਤਰੀਥਾਂ ਉਤੇ ਫਿਰੇ, ਦੇਸ਼ ਭਰ ਦੇ ਤੀਰਥਾਂ ਦੀ ਯਾਤਰਾ ਉਨ੍ਹਾਂ ਦੀ ਧਾਰਮਿਕ ਸ਼ਰਧਾ ਦਾ ਇੱਕ ਭਾਗ ਰਹੀ। ਨਾਮਦੇਵ ਜੀ ਪੌਰਾਣਕ ਭਗਤਾਂ ਦੇ ਹਵਾਲੇ ਦੇ ਕੇ ਪ੍ਰੇਰਨਾ ਕਰਦੇ ਹਨ ਕਿ, 'ਜੇ ਅਜੇਹੇ ਲੋਕ ਪ੍ਰਭੂ ਭਗਤੀ ਰਾਹੀਂ ਪਾਰ ਪਏ, ਕੀ ਮੇਰੇ ਗਰੀਬ (ਅਧਮ) ਦਾ ਕੋਈ ਉਪਾਉ ਨਹੀਂ ਹੋ ਸਕਦਾ? ਇਕ ਸ਼ਬਦ ਰਾਹੀਂ ਦੱਸਦੇ ਹਨ, ਪਹਿਲਾਂ ਹੋਏ ਭਗਤਾਂ ਦੀ ਸ਼ੋਭਾ ਖਿਲਰੀ ਹੋਈ ਸੀ। ਨਾਮਦੇਵ ਜੀ ਉਸ ਤੋਂ ਜਾਣੂ ਵੀ ਸਨ ਪ੍ਰਭਾਵਤ ਵੀ। ਜੋ ਭਗਤ ਪਹਿਲਾਂ ਕ੍ਰਿਸ਼ਨ ਜੀ ਦੇ ਉਪਾਸ਼ਕ ਅਤੇ ਰਾਮ ਜੀ ਦੇ ਅਰਾਧਕ ਹੋਵੇ, ਕੋਈ ਭੀ ਪ੍ਰਾਣੀ, ਨਾਮ-ਸਧਾਨਾ ਰਾਹੀਂ ਪਰਮ ਪਦ ਨੂੰ ਪ੍ਰਾਪਤ ਹੋ ਸਕਦਾ ਹੈ, ਪਹਿਲਾਂ ਭਾਵੇਂ ਉਹ ਬੁਤ ਪੂਜ ਹੋਵੇ ਜਾਂ ਅਵਤਾਰ ਪ੍ਰਸਤ, ਜਾਂ ਹੋਰ ਦੇਵੀਆ ਦੇਵਤਿਆਂ ਦਾ, ਉਪਾਸ਼ਕ ਗੁਰਬਾਣੀ ਇਸ ਉਦਾਰਤਾ ਦਾ ਪ੍ਰਮਾਣ ਹੈ :-

*ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥ (ਬਿਲਾਵਲ ਵਾਰ ਮ.੩-੮੫੩)*

ਭਗਤਾਂ ਦੇ ਉਧਾਰ ਹੋਣ ਦੇ ਪ੍ਰਮਾਣ, ਚਾਹੇ ਕਿਸੇ ਭੀ ਪਿਛੋਕੜ ਦੇ ਸਨ ਹੋਰ ਭੀ ਹਨ:-

*ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ ॥*

---

* *ਯਦਾ ਯਦਾ ਹਿ ਧਰਮਸਯ ਗਲਾਨਿਰ ਭਵਤਿ ਭਾਰਤ,*
*ਅਭਯੁੱਥਾਨ ਮਧਰਮਸਯ ਤਦਾਤਯਮਾਨੰ ਸ੍ਰਿਜਾਮਯਹੰ॥*

*ਨਾਮਾ ਜੈ ਦੇਉ ਕਬੀਰੁ ਤ੍ਰਿਲੋਚਨੁ ਸਭਿ ਦੋਖ ਗਏ ਚਮਰੇ॥*
*ਗੁਰਮੁਖਿ ਨਾਮਿ ਲਗੇ ਸੇ ਉਧਰੇ ਸਭਿ ਕਿਲ ਬਿਖ ਪਾਪ ਟਰੇ॥(ਮਾਰੂ ਮਹਲਾ ੪-੯੯੫)*
*ਨਾਮਦੇਅ ਪ੍ਰੀਤਿ ਲਗੀ ਹਰਿਸੇਤੀ ਲੋਕੁ ਛੀਪਾ ਕਹੈ ਬੁਲਾਇ ॥*
*ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖ ਲਾਏ॥ (ਸੂਹੀ ਮ.੪-੭੩੩)*

ਗੁਰਮਤ ਦੇ ਮਹਲ ਦੀ ਉਸਾਰੀ ਵਿਚ ਪੁਰਾਣਾਂ ਅਤੇ ਰਮਾਇਣ ਤੇ ਮਹਾਂਭਾਰਤ ਤੋਂ ਇਲਾਵਾ ਇਸਲਾਮੀ (ਸੂਫੀ) ਸਾਧਨਾ ਵਾਲੀ ਰਲੀ ਮਿਲੀ ਸਮਗਰੀ ਭੀ ਵਰਤੀ ਜਾਂਦੀ ਰਹੀ ਹੈ। ਪੁੱਗੇ ਹਏ ਮੁਸਲਮਾਨ ਦਰਵੇਸ਼ਾਂ ਦੀ ਨਿਮਾਜ਼ਾਂ ਪੜ੍ਹਨ ਦੀ ਪ੍ਰੇਰਨਾ ਦੇਣ ਵਾਲੀ ਸ਼ਬਦਾਵਲੀ ਭੀ ਆਉਂਦੀ ਹੈ। ਕਿਸੇ ਵਿਅੱਕਤੀ ਦੇ ਪਿਛੋਕੜ ਕਾਰਨ ਕਿ ਉਹ ਕਿਸ ਜਾਤੀ ਅਤੇ ਕਿਸ ਨੂੰ ਪੂੱਜਣ ਤੇ ਮੰਨਣ ਵਾਲਾ ਸੀ, ਭਿੰਨ-ਭੇਦ ਨਹੀਂ ਵਰਤਿਆ ਗਿਆ। ਜੋ ਗੁਰੂ ਦੀ ਸ਼ਰਨ ਆਇਆ ਉਸ ਨੂੰ ਸਤਿਗੁਰਾਂ ਕੰਠ ਲਗਾਇਆ, ਸੁਆਮੀ ਸੰਦਾ ਇਹ ਪਰਉਪਕਾਰੀ ਬਿਰਦ ਸਾਹਮਣੇ ਰਿਹਾ:-

*ਨਾਮਾ ਜੈਦਉ ਕੰਬੀਰੁ ਤ੍ਰਿਲੋਚਨੁ ਅਉਜਾਤਿ ਰਵਿਦਾਸੁ ਚਮਿਆਰੁ ਚਮਈਆ ॥*
*ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ ॥*
*(ਬਿਲਾਵਲ ਮਹਲਾ ੪-੮੩੫)*

ਭਗਤਾਂ ਦੀਆ ਪੌਰਾਣਕ ਪ੍ਰਸੰਗਾਂ ਜਿਹੀਆਂ ਵਾਰਤਾਵਾਂ ਦਾ ਗੁਰੂ ਗ੍ਰੰਥ ਸਾਹਿਬ ਦਾ ਭਾਗ ਬਣ ਜਾਣਾ ਇਕਹਿਰੀ ਦ੍ਰਿਸ਼ਟੀ ਵਾਲਿਆਂ ਨੂੰ ਹੈਰਾਨ ਕਰਦਾ ਹੈ । ਖਾਸ ਕਰ ਉਨ੍ਹਾਂ ਨੂੰ ਜੋ ਕਰਾਮਾਤਾਂ ਜਾਂ ਚਮਤਕਾਰਾਂ ਦੀ ਹੋਂਦ ਤੋਂ ਆਕੀ ਹਨ ।

ਨਾਮਦੇਵ ਜੀ ਦੇ ਜੀਵਨ ਨਾਲ ਸਬੰਧਤ ਪਹਿਲੀ ਘਟਨਾ, ਬਾਲ ਅਵਸਥਾ ਵਿੱਚ ਠਾਕਰ ਨੂੰ ਦੁੱਧ ਪਿਆਉਣ ਦੀ ਹੈ, ਦੂਜੀ ਭਗਤੀ ਕਰਨ ਤੋਂ ਹਟਾਉਣ ਵਾਲਿਆਂ ਵਲੋਂ ਨਾਮਦੇਵ ਜੀ ਨੂੰ ਧੱਕੇ ਮਾਰ ਦੇਹੁਰੇ ਵਿੱਚੋਂ ਕੱਢਣ ਦੀ ਹੈ। ਤੀਜੀ ਕੁਲੀਨ ਲੋਕਾਂ ਤੇ ਬ੍ਰਹਮਣਾਂ ਦੇ ਵਿਰੋਧ ਦੀ, ਵਿਰੋਧ ਇਸ ਲਈ ਉਭਰਦਾ ਸੀ ਕਿ ਨਾਮਦੇਵ ਨੀਵੀਂ (ਹੀਨੜੀ) ਜਾਤੀ ਦੇ ਹੋਕੇ ਭਗਤੀ ਜਿਹੇ ਉਚੇ ਕਰਮ ਧਰਮ ਕਿਉਂ ਕਰਦਾ ਹੈ? ਨਾਮਦੇਵ ਨੂੰ ਇਸ ਅਪਮਾਨ ਨੇ ਝੰਝੋੜਿਆ ਅਤੇ ਉਨ੍ਹਾਂ ਆਪਣੀ ਹੀਣੀ ਜਾਤੀ ਨੂੰ ਕੋਸਿਆ :-

*ਹਸਤ ਖੇਲਤ ਤੇਰੇ ਦੇਹੁਰੇ ਆਇਆ ॥*
*ਭਗਤਿ ਕਰਤ ਨਾਮਾ ਪਕਰਿ ਉਠਾਇਆ ॥੧॥*
*ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥*
*ਛੀਪੇ ਕੇ ਜਨਮਿ ਕਾਹੇ ਕਉ ਆਇਆ ॥੧॥ਰਹਾਉ॥*
*ਲੈ ਕਮਲੀ ਚਲਿਓ ਪਲਟਾਇ ॥*
*ਦੇਹੁਰੈ ਪਾਛੈ ਬੈਠਾ ਜਾਇ ॥੨॥*
*ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥*
*ਭਗਤ ਜਨਾਂ ਕਉ ਦੇਹੁਰਾ ਫਿਰੈ ॥੩॥ (ਭੈਰਉ ਨਾਮਦੇਉ - ੧੧੬੪)*

ਅਸੀਂ ਔਢਾ (ਆਉਂਢਹ) ਪਿੰਡ ਜਾ ਕੇ ਉਸ ਦੇ ਦੇਹੁਰੇ ਦੀ ਯਾਤਰਾ ਭੀ ਕੀਤੀ ਹੈ। ਜਿਸ ਬਾਰੇ ਇਹ ਕਥਾ ਹੈ ਕਿ ਮੰਦਰ ਦਾ ਦੁਆਰ ਘੁੰਮ ਗਿਆ ਸੀ। ਇਸ ਮੰਦਰ ਦੇ ਦਰਵਾਜ਼ਾ ਘੁੰਮਿਆਂ ਹੋਣ ਦੀ, ਦੱਤਾ ਵਾਮਨ ਪੋਤੇਦਾਰ, ਮਹਾਨ ਮਰਾਠਾ ਵਿਦਵਾਨ ਜੀ ਨੇ ਭੀ ਸ਼ਾਖ ਭਰੀ ਹੈ। ਸਥਾਨਕ ਲੋਕ ਕਥਾ ਭੀ ਇਹੋ ਹੈ ।

ਇਹ ਕਹਾਣੀ 'ਫਿਰਿਆ ਮੱਕਾ ਕਲਾ ਦਿਖਾਰੀ' ਜਿਹੀ ਹੈ। ਮੱਕੇ ਦੇ ਫਿਰਨ ਦੇ ਪ੍ਰਮਾਣ ਮੁਸਲਮਾਨੀ ਗ੍ਰੰਥਾਂ ਵਿੱਚ ਵੀ ਮਿਲਦੇ ਹਨ। ਕੁਝ ਮੁਸਲਮਾਨ ਭਗਤਾਂ ਨੂੰ ਮੱਕੇ ਦੇ ਦਰਸ਼ਨ ਦੇਣ ਦੀਆਂ ਕਥਾਵਾਂ ਭੀ ਹਨ।* ਹੋਰ ਅਚਰਜ ਵਾਰਤਾ ਠਾਕਰ ਨੂੰ ਦੁਧ ਪਿਆਉਣ ਵਾਲੀ ਹੈ।

*ਕੰਮ ਕਿਤੇ ਪਿਉ ਚਲਿਆ ਨਾਮਦੇਵ ਨੋ ਆਖਿ ਸਿਧਾਇਆ ।*
*ਠਾਕਰ ਕੀ ਸੇਵਾ ਕਰੀ ਦੁਧੁ ਪੀਆਵਣ ਕਹਿ ਸਮਝਾਇਆ ।*
*ਨਾਮਦੇਉ ਇਸਨਾਨੁ ਕਰਿ ਕਪਲ ਗਾਇ ਦੁਹਿਕੇ ਲੈ ਆਇਆ ।*
*ਠਾਕਰ ਨੋ ਨਾਵਾਲਿਕੈ ਚਰਣੋ ਉਦਕੁ ਲੈ ਤਿਲਕੁ ਚੜ੍ਹਾਇਆ ।*
*ਹਥਿ ਜੋੜਿ ਬਿਨਤੀ ਕਰੈ ਦੁਧ ਪੀਅਹੁ ਜੀ ਗੋਬਿੰਦ ਰਾਇਆ ।*
*ਨਿਹਚਉ ਕਰਿ ਆਰਾਧਿਆ ਹੋਇ ਦਇਆਲ ਦਰਸੁ ਦਿਖਲਾਇਆ।*
*ਭਰੀ ਕਟੋਰੀ ਨਾਮਦੇਵਿ ਲੈ ਠਾਕਰ ਨੋ ਦੁਧ ਪੀਆਇਆ ।*
*ਗਾਇ ਮੁਈ ਜੀਵਲੀਓਨੁ ਨਾਮਦੇਵ ਦਾ ਛਪਰ ਛਾਇਆ ।*
*ਫੇਰਿ ਦੇਹੁਰਾ ਰਖਿਓਨ ਚਾਰਿ ਵਰਨ ਲੈ ਪੈਰੀ ਪਾਇਆ ॥*
*ਭਗਤ ਜਨਾ ਦਾ ਕਰੇ ਕਰਾਇਅਕ ॥੧੧॥* *(ਭਾਈ ਗੁਰਦਾਸ)*

ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿੱਚ ਕਈ ਭਗਤਾਂ ਦੇ ਪ੍ਰਸੰਗਾਂ ਸਬੰਧੀ ਇਕ ਇਕ ਪੂਰੀ ਵਾਰ ਹੈ, ਉਹ ਇਕ ਤਰ੍ਹਾਂ ਨਾਭਾ ਜੀ ਦੀ ਭਗਤ ਮਾਲਾ ਦੇ ਛਪਿਆਂ ਦਾ ਹੀ ਪੰਜਾਬੀ ਰੂਪ ਹੈ, ਇਸ ਸਰਲ ਜਿਹੇ ਤਰਜਮੇ ਵਿੱਚ ਠਾਕਰ ਪੂਜਾ ਦੇ ਇਸ ਪ੍ਰਸੰਗ ਨੂੰ ਵੇਰਵੇ ਨਾਲ ਲਿਖਿਆ ਹੈ, ਸ਼ਬਦ ਦਾ ਭਾਵ ਹੈ, ਕਪਲ (ਕਾਲੀ) ਗਊ ਨਾਮੇ ਨੇ ਚੋਅ ਕੇ (ਦੋਹਕੇ) ਕਟੋਰੇ ਵਿੱਚ ਦੁੱਧ ਪਾ ਕੇ ਗੜਵੇ ਵਿੱਚ ਪਾਣੀ ਲੈ ਕੇ ਠਾਕਰ ਦੀ ਪੂਜਾ ਕੀਤੀ ।

ਭੋਲੇ ਭਾਉ ਬਾਲਕ, ਨਾਮਦੇਵ ਪ੍ਰਾਰਥਨਾ ਕਰਨ ਲੱਗਿਆ, 'ਦੂਧ ਪੀਉ ਗੋਬਿੰਦ ਰਾਇ। ਦੁਧ ਪੀਉਰੇ ਤਾਂ ਮੇਰਾ ਮਨ ਪਤੀਜੈਗਾ। ਨਾ ਪੀਉਗੇ ਤਾਂ ਘਰ ਦਾ (ਮੇਰਾ) ਬਾਪ ਦੁਖੀ ਹੋਵੇਗਾ। ਗੁੱਸੇ ਹੋ ਕੇ ਮੈਨੂੰ ਵੀ ਦੁਖੀ ਕਰੇਗਾ। ਸੋਇਨੇ ਦੀ ਕਟੋਰੀ ਅੰਮ੍ਰਿਤ (ਦੁਧ) ਨਾਲ ਭਰੀ ਹੋਈ ਨਾਮੇ ਨੇ ਹਰਿ ਅਗੇ ਧਰੀ। ਸ਼ੁਧ ਭਾਵਨਾ ਤੇ ਦ੍ਰਿੜ੍ਹਤਾ ਨਾਲ ਅਰਦਾਸ ਵਰ ਆਈ। ਨਾਮੇ ਦਾ ਦੁੱਧ ਠਾਕਰ (ਪ੍ਰਭੂ) ਨੇ ਪ੍ਰਸੰਨਤਾ ਨਾਲ ਪੀਤਾ ॥

---

* ਭਾਈ ਵੀਰ ਸਿੰਘ ਜੀ ਦਾ ਗੁਰ ਪ੍ਰਤਾਪ ਸੂਰਯ ਵਿੱਚ ਮੱਕੇ ਦੇ ਫਿਰਨ ਬਾਰੇ ਦਿੱਤਾ ਨੋਟ ਇਸ ਪ੍ਰਸੰਗ ਵਿੱਚ ਪੜ੍ਹਨ ਯੋਗ ਹੈ ।
ਕਾਬੇ ਦੇ ਫਿਰਨ ਤੋਂ ਕਈ ਮੁਸਲਮਾਨ ਕਹਿੰਦੇ ਹਨ ਕਿ ਇਹ ਗੱਲ ਕਿਸ ਤਰ੍ਹਾਂ ਹੋ ਸਕਦੀ ਹੈ ਕਿ ਕਾਬਾ ਗੁਰੂ ਜੀ ਦੇ ਚਰਣਾਂ ਨਾਲ ਫਿਰਿਆ ਹੋਵੇ, ਪ੍ਰੰਤੂ ਮੁਸਲਮਾਨਾਂ ਦੀਆਂ ਪ੍ਰਮਾਣੀਕ ਪੁਸਤਕਾਂ ਵਿੱਚੋਂ ਅਜੇਹੀਆਂ ਉਦਾਹਰਨਾਂ ਮਿਲਦੀਆਂ ਹਨ, ਜਿਨ੍ਹਾਂ ਵਿੱਚ ਕਾਬੇ ਦੇ ਆਪਣੀ ਅਸਲ ਜਗ੍ਹਾ ਤੋਂ ਹਿੱਲਣ ਜੁਲਣ ਨੂੰ ਮੰਨਿਆ ਹੈ। ਹਜ਼ਰਤ ਇਬਨ ਅਰਬੀ ਆਪਣੀ ਲਿਖਿਤ 'ਫਤੂਹਾਤ ਮਕੀਅ' ਵਿੱਚ ਲਿਖਦੇ ਹਨ ਕਿ ਇਨ੍ਹਾਂ ਨੇ ਕਾਬੇ ਬਾਬਤ ਆਪਣੇ ਦਿੱਲ ਵਿੱਚ ਕੁੱਝ ਅਯੋਗ ਖ਼ਯਾਲ ਕੀਤੇ, ਜਦ ਇਹ ਕਾਬੇ ਦੀ ਪ੍ਰਦੱਖਣਾ ਕਰਨ ਲੱਗੇ ਤਦ ਇੰਨਾਂ ਨੇ ਤੱਕਿਆ ਕਿ ਕਾਬਾ ਆਪਣੀਆਂ ਨੀਹਾਂ ਸਮੇਤ ਆਪਣੀ ਜਗ੍ਹਾ ਤੋਂ ਉਠ ਅਕਾਸ਼ ਵਲ ਟੁਰ ਪਿਆ ਹੈ, ਤੇ ਕਾਬੇ ਨੇ ਨਿਸ਼ਚਾ ਕਰ ਲਿਆ ਹੈ ਕਿ ਮੇਰੇ ਤੇ ਡਿਗਕੇ ਮੈਨੂੰ ਮਾਰ ਦੇਵੇ। ਕਾਬੇ ਨੇ ਮੈਨੂੰ ਐਥੋਂ ਤੱਕ ਕਿਹਾਕਿ 'ਅੱਗੇ ਆ ਮੈਂ ਤੈਨੂੰ ਦੱਸਾਂ ਕਿ ਤੇਰੇ ਨਾਲ ਕੀ ਸਲੂਕ ਕਰਦਾ ਹਾਂ''। ਮੈਂ ਡਰਕੇ ਕਾਬੇ ਦੀ ਉਸਤਤੀ ਕੀਤੀ, ਜਿਸ ਤੋਂ ਉਹ ਮੁੜਕੇ ਫਿਰ ਆਪਣੀ ਅਸਲੀ ਜਗ੍ਹਾਂ ਤੇ ਆ ਗਿਆ। (ਵੇਖੋ ਇਸਰਾਰਿ ਸ਼ਰੀਅਤ ਦਾ ਦੂਜਾ ਹਿੱਸਾ ਪੰਨਾ ੨੪ ਇਸੇ ਤਰ੍ਹਾਂ ਨਾਲ ਇੱਕ ਹੋਰ ਰਵਾਇਤ ਹੈ ਕਿ ਰਾਇਬਾਂ (ਰਾਬੀਆਂ) ਜਦ (ਬਾਕੀ ਅਗਲੇ ਪੰਨੇ ਤੇ) ☞

*ਦੂਧੁ ਪੀਆਇ ਭਗਤੁ ਘਰਿ ਗਇਆ॥ ਨਾਮੇ ਹਰਿ ਕਾ ਦਰਸਨੁ ਭਇਆ॥(ਭੈਰਉ ਨਾਮਦੇਵ-੧੧੬੪)*

ਨਾਮ ਦੇਉ ਨੂੰ ਹਰੀ ਦੇ ਦਰਸ਼ਨਾਂ ਦਾ ਅਜੇਹਾ ਝਲਕਾ ਵਜਿਆ ਉਹ ਨਿਹਾਲ ਹੋ ਗਏ। ਉਸ ਚਮਤਕਾਰੀ ਘਟਨਾ ਨੇ ਭਗਤੀ ਵਿੱਚ ਮਨ ਦ੍ਰਿੜ ਕਰ ਦਿੱਤਾ। ਇਹ ਕਥਾ ਅਲੌਕਕ ਹੈ। ਇਹੋ ਜਿਹੀਆਂ ਕਥਾਵਾਂ ਭਗਤਾਂ ਦੀਆਂ ਹਸਤੀਆਂ ਨਾਲ ਹੋਰ ਭੀ ਜੁੜੀਆਂ ਹੋਈਆਂ ਹਨ:-

*'ਧੰਨੈ ਸੇਵਿਆ ਬਾਲ ਬੁਧਿ ॥ (ਬਸੰਤ ਮਹਲਾ:੫-੧੧੯੨)*

*'ਗੰਗਾ ਕੀ ਲਹਰਿ ਮੇਰੀ ਟੂਟੀ ਜੰਜੀਰ' ॥ (ਭੈਰਉ ਕਬੀਰ - ੧੧੬੨)*

*ਕਿਆ ਅਪਰਾਧੁ ਸੰਤ ਹੈ ਕੀਨਾ॥ ਬਾਂਧਿ ਪੋਟ ਕੁੰਚਰ ਕਉ ਦੀਨਾ॥(ਗੌਂਡ ਕਬੀਰ-੮੭੧)*

ਅਜੇਹੇ ਚਮਤਕਾਰ ਭਰਿਆ ਹੀ ਨਾਮਦੇਵ ਜੀ ਦਾ ਸ਼ਬਦ ਹੈ, ਗਊ ਜੀਵਾਉਣ ਦਾ। ਆਮ ਸਮਝ ਵਿੱਚ ਇਹ ਗੱਲਾਂ ਆਉਣੀਆਂ ਅਤੇ ਮੰਨਣੀਆਂ ਮੁਸ਼ਕਲ ਹਨ। ਇਹ ਵੱਖਰੀ ਦੁਨੀਆਂ ਦੀ ਵੱਖਰੀ ਅਵਸਥਾ ਤੇ ਗੋਹੜ ਰਹੱਸ ਅਤੇ ਭੇਦ ਹਨ। ਸਾਧਕ ਲੋਕਾਂ ਨੇ ਅਜੇਹੀਆਂ ਅਸਚਰਜ ਘਟਨਾਵਾਂ ਵਰਤਣ ਦੇ ਅੱਖੀ ਡਿਠੇ ਪ੍ਰਮਾਣ ਪੇਸ਼ ਕੀਤੇ ਹਨ*। ਜੇ ਦੁਨੀਆਂ ਵਿੱਚ ਹੋਰ ਕਿਧਰੇ ਚਮਤਕਾਰੀ ਘਟਨਾ ਵਰਤੀਦੀਆਂ ਮੰਨੀਆਂ ਜਾ ਸਕਦੀਆਂ ਹਨ, ਤਦ ਇਨ੍ਹਾਂ ਦੇ ਭਗਤਾਂ ਨਾਲ

---

☞ (ਪਿਛਲੇ ਪੰਨੇ ਦੀ ਬਾਕੀ) ਦੂਜੀ ਵੇਰ ਹੱਜ ਕਰਨ ਗਈ ਤਦ ਜੰਗਲ ਵਿੱਚ ਕਾਬੇ ਨੂੰ ਆਪਣੇ ਸਵਾਗਤ ਲਈ ਆਓਂਦਾ ਵੇਖਿਆ ਤੇ ਕਿਹਾ ਕਿ 'ਮੈਂ ਤਾਂ ਖੁਦਾ ਨੂੰ ਚਾਹੁੰਦੀ ਹਾਂ, ਖੁਦਾ ਦੇ ਘਰ ਨੂੰ ਕੀ ਕਰਨਾ ਹੈ, ਜਿਹੜਾ ਮੇਰੇ ਵਲ ਇੱਕ ਗਿੱਠ ਟੁਰਕੇ ਆਵੇਗਾ ਮੈਂ ਓਹਦੇ ਵਲ ਇਕ ਗਜ਼ ਵਧਾਂਗੀ । ਮੈਂ ਕਾਬੇ ਨੂੰ ਕੀ ਕਰਾਂ, ਕਾਬੇ ਦੇ ਜਮਾਲ ਤੋਂ ਕਿਸ ਤਰ੍ਹਾਂ ਖੁਸ਼ ਹੋਵਾਂ। ਇਸ ਤੋਂ ਅਗੇ ਲਿਖਿਆ ਹੈ ਕਿ ਹਜ਼ਰਤ 'ਇਬਰਾਹੀਮ ਅਧੰਮ' ਮੱਕੇ ਗਏ, ਖਾਨਾ ਕਾਬਾ ਨੂੰ ਆਪਣੇ ਥਾਂ ਉਤੇ ਨਾ ਦੇਖਕੇ ਹੈਰਾਨ ਹੋ ਗਏ ਕਿ, ਹੈਂ, ਇਹ ਕੀ ਘਟਨਾ ਹੋ ਗਈ ਹੈ, ਸ਼ਾਇਦ ਮੇਰੀਆਂ ਅੱਖਾਂ ਵਿੱਚ ਖਲਲ ਆ ਗਿਆ ਹੈ, ਅਕਾਸ਼ ਬਾਣੀ ਹੋਈ 'ਕਿ ਤੇਰੀ ਨਜ਼ਰ ਵਿੱਚ ਫਰਕ ਨਹੀਂ ਪਿਆ, ਕਾਬਾ ਇੱਕ ਉਪਕਾਰੀ ਤੀਵੀਂ ਦੇ ਸਵਾਗਤ ਲਈ ਗਿਆ ਹੋਇਆਂ ਹੈ ਜੋ ਇਸ ਪਾਸੇ ਆ ਰਹੀ ਹੈ'। (ਤਜਕਰਾਤੁਲ ਔਲੀਆ ਸਫ਼ਾ ੬੨੧) ਇਹ ਲਿਖਤਾਂ ਤੇ ਰਵਾਇਤਾਂ ਦਸਦੀਆਂ ਹਨ ਕਿ ਕਾਬੇ ਦੇ ਆਪਣੀ ਜਗ੍ਹਾ ਤੋਂ ਹਿੱਲਣ ਜੁਲਣ, ਆਪਣੀ ਥਾਂ ਛੱਡ ਜਾਣ ਆਦਿਕ ਤੋਂ ਮੁਸਲਮਾਨ ਇਨਕਾਰੀ ਨਹੀਂ। ਗੁਰੂ ਜੀ ਦੇ ਚਰਨਾਂ ਦੇ ਫੇਰਨ ਦੇ ਨਾਲ ਕਾਬੇ ਦੇ ਫਿਰਨ ਦੀ ਗੱਲ ਨੂੰ ਤਾਂ ਨਾ ਕੇਵਲ ਸਿੱਖ ਤੇ ਹਿੰਦੂ ਬਲਕੇ ਮੁਸਲਮਾਨ ਤੱਕ ਅਖੀਂ ਵੇਖੀ ਗੱਲ ਦੀ ਤਰ੍ਹਾਂ ਮੰਨਦੇ ਹਨ ਜਿਹਾ ਕਿ ਮੌਲਾਨਾ ਅਬਦੁਲ ਰਹੀਮ ਸਾਹਿਬ 'ਬਿਸਮਿਲ' ਫਿਰੋਜ਼ਪੁਰੀ ਆਪਣੀ ਇੱਕ ਪੁਸਤਕ ਵਿੱਚ ਗੁਰੂ ਜੀ ਦੇ ਮੱਕੇ ਜਾਣ ਦਾ ਜ਼ਿਕਰ ਕਰਦੇ ਹੋਏ ਗੁਰੂ ਜੀ ਦੀ ਉਚਤਾ ਦੱਸਕੇ ਲਿਖਦੇ ਹਨ:-

ਤੂ ਵੋਹ ਕਾਅਬਾ ਹੈ ਕਿ ਕਾਅਬੇ ਨੇ ਕੀਆ ਤੇਰਾ ਤਵਾਫ

ਜ਼ਹਿਰੋ ਬਾਤਨ ਤਿਰਾ ਮਾਨਿੰਦੇ ਆਈਨਾ ਹੈ ਸਾਫ *(ਸ੍ਰੀ ਗੁਰੂ ਨਾਨਕ ਪ੍ਰਕਾਸ਼ ਪੋਥੀ ਦੂਜੀ ਸਫ਼ਾ ੬੨੮)*

*ਮਹਾਂਪੰਡਤ ਗੋਪੀਨਾਥ ਕਵੀ ਰਾਜ ਜੀ, ਨੇ ਆਪਣੇ ਗ੍ਰੰਥ 'ਭਾਰਤੀ ਸੰਸਕ੍ਰਿਤੀ ਔਰ ਸਾਧਨਾ' ਪਟਨਾ ਹਿੰਦੀ ਪ੍ਰੀਸ਼ਦ(ਸਰਕਾਰੀ ਸੰਸਥਾ) ਵਲੋਂ ਪ੍ਰਕਾਸ਼ਤ ਪੁਸਤਕ ਵਿੱਚ ਅਜੇਹੇ ਕੌਤਕ ਸਿੱਧ ਪੁਰਖਾਂ ਵਲੋਂ ਵਰਤੀਣ ਦੇ ਕਈ ਅਖੀਂ ਡਿਠੇ ਪ੍ਰਮਾਣ ਦਿੱਤੇ ਹਨ। ਕਈ ਉਨ੍ਹਾਂ ਨਾਲ ਘਟਨਾਵਾਂ ਵਰਤੀਆਂ ਕਈ ਸਹਾਮਣੇ ਹੋਈਆਂ ਦੱਸੀਆਂ ਹਨ। ਇਹ ਮਹਾਨ ਸਾਧਕ ਵਿਦਵਾਨ ਆਪ ਵੀ ਕਲਾਧਾਰੀ ਸਨ। ਲੇਖਕ ਨੇ ਡਾ. ਹਜ਼ਾਰੀ ਪ੍ਰਸਾਦ ਜੀ ਦੇ ਦੱਸ ਪਾਉਣ ਤੇ ਕਾਸ਼ੀ ਜਾ ਕੇ ਦਰਸ਼ਨ ਕੀਤੇ ਸਨ। 'ਭਾਰਤੀ ਸੰਸਕ੍ਰਿਤੀ ਔਰ ਸਾਧਨਾ' ਆਦਿਕ ਕਈ ਪੁਸਤਕਾਂ ਪਟਨਾਂ ਦੀ ਬਿਹਾਰ ਹਿੰਦੀ ਪ੍ਰੀਸ਼ਦ ਤੋਂ ਛਪੀਆਂ ਮਿਲਦੀਆਂ ਹਨ।

2. ਬਾਬਾ ਗੁਰਦਿੱਤਾ ਜੀ ਤੋਂ ਸ਼ਿਕਾਰ ਖੇਡਦਿਆਂ ਇੱਕ ਗਊ ਤੀਰ ਲਗ ਕੇ ਮਰ ਗਈ। ਲੋਕਾਂ ਨੇ ਰੌਲਾ ਪਾ ਦਿੱਤਾ, ਬਾਬਾ ਜੀ ਨੇ ਗਊ ਜੀਵਾਲ ਦਿੱਤੀ, ਉਸ ਪਿੰਡ ਦੇ ਸਥਾਨ ਦਾ ਨਾਮ ਹੈ 'ਜਿੰਦਵੜੀ'। ਇਸ ਕਾਰਨ ਗੁਰੂ ਹਰਗੋਬਿੰਦ ਜੀ ਨਰਾਜ਼ ਹੋਏ ਕਿ ਕਰਾਮਾਤ ਕਿਉਂ ਦਿਖਾਈ? ਜਾਂ ਹੁਣ ਤੁਸੀਂ ਰਹੋਂਗੇ ਜਾਂ ਅਸੀਂ। ਬਾਬਾ ਗੁਰਦਿੱਤਾ ਜੀ ਕੀਰਤਪੁਰ ਜਿਥੇ ਦੇਹੁਰਾ ਹੈ ਏਥੇ ਆ ਕੇ ਨਿੰਮ ਹੇਠਾਂ ਲੇਟੇ ਅਤੇ ਸਮਾ ਗਏ।

ਵਰਤਨ ਉਤੇ ਸ਼ੰਕਾ ਕਿਉਂ? ਗੁਰੂ ਜੀ ਵਲੋਂ ਇਹ ਸੋਚ ਸਮਝਕੇ ਹੀ ਘਟਨਾ ਦੀ ਵਾਰਤਾ ਵਾਲਾ ਸ਼ਬਦ ਦਰਜ ਕੀਤਾ ਗਿਆ ਸੀ।ਆਪਣੇ ਕਿਸੇ ਅਨੁਇਆਈ ਦਾ ਸ਼ੋਭਾ ਵਧਾਉਣ ਦਾ ਲੋਭ ਇਸ ਪਿਛੇ ਕੰਮ ਨਹੀਂ ਕਰਦਾ ਸੀ, ਨਾ ਹੀ ਇੰਨ੍ਹਾਂ ਚਮਤਕਾਰਾਂ ਨੂੰ ਗੁਰੂ ਗ੍ਰੰਥ ਸਾਹਿਬ ਦਾ ਮਹੱਤਵ ਵਧਾਉਣ ਲਈ ਦਰਜ ਕੀਤਾ ਗਿਆ ਹੈ। ਗੁਰੂ ਗ੍ਰੰਥ ਸਾਹਿਬ ਸਚ ਦਾ ਪ੍ਰਕਾਸ਼ ਹੈ। ਰਚਨਹਾਰਾਂ ਨੇ-'ਹਰਿਕੈ ਦਰ ਵਰਤਿਆ ਸੋ ਆਖ ਸੁਣਾਇਆ' ਦੇ ਉਦੇਸ਼ਾਂ ਦੀ ਪਾਲਣਾ ਕੀਤੀ ਹੈ। ਭਗਤ ਨਾਮਦੇਵ ਜੀ ਦੇ ਜੀਵਨ ਨਾਲ ਇੱਕ ਹੋਰ ਚਮਤਕਾਰੀ ਘਟਨਾ ਛੱਪਰੀ ਬਨਾਉਣ ਦੀ ਹੈ। ਭਗਤ ਜੀ ਦੀ ਛੱਪਰੀ ਉਡ ਗਈ ਢਹਿ ਗਈ ਜਾਂ ਸੜ ਗਈ, ਉਹ ਕਿਥੇ ਰਹਿਣ? ਨਾਮਦੇਵ ਜੀ ਨੇ ਪ੍ਰੇਸ਼ਾਨੀ ਵਿਚ ਪੁਕਾਰ ਕੀਤੀ। ਪ੍ਰਭੂ ਦੀ ਮੇਹਰ ਹੋਈ 'ਦੇਵ ਗਣ' ਆਏ

ਕੁਝ ਕਾਮਰੇਡ ਵਿਦਵਾਨ ਕਹਿੰਦੇ ਹਨ: ਜਉ ਗੁਰਦੇਵ ਤਾ ਛਾਪਰਿ ਛਾਈ'। ਛੱਪਰੀ ਪਹਿਲਾਂ ਨਾਲੋ ਵਧੀਆ ਬਣ ਗਈ; ਜਿਸ ਤੋਂ ਪੜੋਸਣ ਨੇ ਪੁਛਿਆ ਇਹੋ ਜਿਹੀ ਸੋਹਣੀ ਸੁੱਚ ਛੱਪਰੀ ਕਿਸ ਤੋਂ ਬਣਾਈ ਹੈ। ਮੈਨੂੰ ਉਹ (ਬੇਢੀ) ਤਰਖਾਣ ਦਸੋ ਤਾਂ ਕਿ ਮੈਂ ਵੀ ਆਪਣੀ ਛਪਰੀ ਉਸ ਤੋਂ ਇਹੋ ਜਿਹੀ ਬਣਵਾ ਲਵਾਂ । ਨਾਮਦੇਵ ਜੀ ਉਸ ਬੇਢੀ ਦੀ ਮਜੂਰੀ ਦਸਦੇ ਹਨ : ਸ਼ੁਕਰਾਨੇ ਵਿੱਚ ਭਿੱਜੇ ਹੋਏ ਨਾਮਦੇਵ ਨੇ 'ਹਮਰਾ ਬੇਢੀ ਪ੍ਰਾਣ ਅਧਾਰਾ' ਕੀਰਤਨ ਸ਼ੁਰੂ ਕਰ ਦਿੱਤਾ :-

*'ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ ॥*
*ਤੋ ਪਹਿ ਦੁਗਣੀ ਮਜੂਰੀ ਦੈਹਉ ਮੋ ਕਉ ਬੇਢੀ ਦੇਹੁ ਬਤਾਈ ਹੋ ॥੧॥*
*ਰੀ ਬਾਈ ਬੇਢੀ ਦੇਨੁ ਨਾ ਜਾਈ ॥ ਦੇਖੁ ਬੇਢੀ ਰਹਿਉ ਸਮਾਈ ।*
*ਹਮਾਰੈ ਬੇਢੀ ਪ੍ਰਾਣ ਅਧਾਰਾ ॥੧॥ ਰਹਾਉ ॥*
*ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ ॥*
*ਲੋਗ ਕੁਟੰਬ ਸਬਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥*
*ਐਸੋ ਬੇਢੀ ਬਰਨਿ ਨਾ ਸਾਕਉ ਸਭ ਅੰਤਰ ਸਭ ਠਾਂਈ ਹੋ ॥*
*ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ॥*
*ਬੇਢੀ ਕੇ ਗੁਨ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਉ ਹੋ ॥*
*ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ॥(ਰਾਗ ਸੋਰਠਿ, ਨਾਮਦੇਵ ੬੫੭)*

ਮੇਰਾ ਬੇਢੀ (ਤਰਖਾਣ) ਹਰ ਥਾਂ ਮੌਜੂਦ ਹੈ। ਪ੍ਰੀਤ ਦੀ ਮਜੂਰੀ ਮੰਗਦਾ ਹੈ। ਇਹ ਮਜੂਰੀ ਲੋਕਾਂ ਨਾਲੋਂ, ਪ੍ਰਵਾਰ ਨਾਲੋਂ, ਹੋਰ ਸਭਨਾਂ ਨਾਲੋਂ, ਮੋਹ ਤੋੜਕੇ ਉਸੇ ਵਿੱਚ ਲੀਨ ਹੋਣ ਦੀ ਹੈ। ਪਦੇ ਵਿੱਚ ਸਰਵ ਸਮਰਥ ਪ੍ਰਭ ਦੀ ਵਡਿਆਈ ਹੈ। ਛੱਪਰੀ ਕਿਸਨੇ ਬਣਾਈ? ਪ੍ਰੀਤਵਾਨਾ ਸਤ ਸੰਗੀਆਂ ਨੇ ਜਾਂ ਦੈਵੀ ਸ਼ਕਤੀ ਨੇ, ਇਹ ਗੱਲ ਪਿਛੇ ਰਹਿ ਗਈ ਹੈ। ਛੱਪਰੀ ਆਖਰ ਕੱਖਾਂ ਕਾਨਿਆਂ ਬਾਂਸਾ ਦੀ ਹੀ ਬਨਣੀ ਸੀ, ਉਹ ਚੀਜ਼ਾਂ ਏਧਰੋਂ ਅਰਸ਼ੀ ਹੋਣ ਜਾਂ ਫਰਸ਼ੀ ਪ੍ਰੇਮੀਆਂ ਨੇ ਇਕੱਤਰ ਕਰਕੇ ਹੀ ਬਨਾਉਣੀ ਸੀ। ਛੱਪਰੀ ਭਗਤ ਜੀ ਦੇ ਪ੍ਰੇਮੀਆਂ ਦੀ ਬਣਾਈ ਦਸੀ ਜਾਵੇ ਜਿਵੇਂ ਕੁਝ ਲੋਕਾਂ ਦਾ ਮੱਤ ਹੈ ਕੋਈ ਦੋਸ਼ ਨਹੀਂ ਆਉਂਦਾ। ਛੱਪਰੀ ਸੋਹਣੀ ਬਣੀ, ਨਾਮਦੇਵ ਜੀ ਨੇ ਗੁਰਦੇਵ ਦੀ ਮਹਿਮਾ ਕਰਦਿਆਂ ਉਨ੍ਹਾਂ ਚਮਤਕਾਰਾਂ ਬਾਰੇ ਅਤੀ ਧੰਨਵਾਦੀ ਭਾਵਾਂ ਵਿੱਚ ਕਿਹਾ ਹੈ:-

*'ਜਉ ਗੁਰ ਦੇਉ ਦੇਹੁਰਾ ਫਿਰੈ॥ਜਉ ਗੁਰ ਦੇਉ ਤ ਛਾਪਰਿ ਛਾਈ॥(ਭੈਰਉ ਨਾਮਦੇਉ-੧੧੬੭)*

ਨਾਮਦੇਵ ਜੀ ਦੇ ਜੀਵਨ ਦੀ ਜ਼ਬਰਦਸਤ ਘਟਨਾ ਗਊ ਜੀਵਾਉਣ ਦੀ ਹੈ। ਆਪ ਜੀ ਮਹਾਂਰਾਸ਼ਟਰ ਤੋਂ ਸੰਗੀਆਂ ਸਾਥੀਆਂ ਨਾਲ ਤੀਰਥ ਰਟਨ ਕਰਦੇ ਦਿੱਲੀ ਪੁਜੇ। ਏਥੇ ਸਿੰਕਦਰ ਲੋਧੀ ਨੇ ਸੁਣਿਆ, ਇਕ ਭਗਤ ਮੰਡਲੀ ਆਈ ਹੈ, ਜਿਸ ਵਿੱਚ ਉਹ ਨਾਮਦੇਵ ਭੀ ਹੈ, ਜਿਸ ਦੀਆਂ ਚਮਤਕਾਰੀ ਘਟਨਾਵਾਂ ਦੀ ਚਰਚਾ ਹੈ ।

ਭਗਤ ਮਾਲ ਸਟੀਕ ਵਿੱਚ ਲਿਖਿਆ ਹੈ, ਉਸ ਸਮੇਂ ਭਾਰਤ ਵਰਸ਼ ਮੇਂ ਬਾਦਸ਼ਾਹ ਸਿਕੰਦਰ ਲੋਧੀ ਕਾ ਰਾਜ ਥਾ(ਸਫਾ ੩੨੪)। ਇਸ ਘਟਨਾ ਦਾ ਵੇਰਵੇ ਸਹਿਤ ਵਰਣਨ ਨਾਮਦੇਵ ਜੀ ਦਾ ਸਮਾਂ ਨਿਸ਼ਚਿਤ ਕਰਨ ਵੇਲੇ, ਪਹਿਲਾਂ ਹੀ ਕੀਤਾ ਜਾ ਚੁਕਾ ਹੈ ਅਤੇ ਸਿਕੰਦਰ ਲੋਧੀ ਦੇ ਕਹਿਣ ਤੇ ਮੋਈ ਗਊ ਜੀਵਾਉਣ ਦੀ ਕਥਾ ਬਹੁ ਚਰਚਿਤ ਹੋਣ ਕਾਰਣ ਇਥੇ ਦੁਬਾਰਾ ਦੇਣੀ ਉਚਿਤ ਨਹੀਂ ਸਮਝੀ ਗਈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇਸ ਗਾਥਾ ਨੂੰ ਇੰਝ ਨਿਰੂਪਣ ਕੀਤਾ ਹੈ :

*ਸੁਲਤਾਨੁ ਪੂਛੈ ਸੁਨੁ ਬੇ ਨਾਮਾ ॥ ਦੇਖਉ ਰਾਮ ਤੁਮਾਰੇ ਕਾਮਾ ॥੧॥*
*ਨਾਮਾ ਸੁਲਤਾਨੇ ਬਾਧਿਲਾ ॥ ਦੇਖਉ ਤੇਰਾ ਹਰਿ ਬੀਠੁਲਾ ॥੧॥ ਰਹਾਉ॥*
*ਬਿਸਮਿਲਿ ਗਊ ਦੇਹੁ ਜੀਵਾਇ ॥ ਨਾਤਰੁ ਗਰਦਨਿ ਮਾਰਉ ਠਾਇ ॥੨॥*
*ਬਾਦਿਸਾਹ, ਐਸੀ ਕਿਉ ਹੋਇ ॥ ਬਿਸਮਿਲਿ ਕੀਆ ਨ ਜੀਵੈ ਕੋਇ॥੩॥*
*ਮੇਰਾ ਕੀਆ ਕਛੂ ਨ ਹੋਇ ॥ ਕਰਿ ਹੈ ਰਾਮੁ ਹੋਇ ਹੈ ਸੋਇ ॥੪॥*
*ਬਾਦਿਸਾਹੁ ਚੜਿਓ ਅਹੰਕਾਰਿ ॥ ਗਜ ਹਸਤੀ ਦੀਨੋ ਚਮਕਾਰਿ ॥੫॥*
*ਰੁਦਨੁ ਕਰੈ ਨਾਮੇ ਕੀ ਮਾਇ ॥ ਛੋਡਿ ਰਾਮੁ ਕੀ ਨ ਭਜਹਿ ਖੁਦਾਇ॥੬॥*
*ਨਾ ਹਉ ਤੇਰਾ ਪੂੰਗੜਾ ਨਾ ਤੂ ਮੇਰੀ ਮਾਇ॥ ਪਿੰਡੁ ਪੜੈ ਤਉ ਹਰਿ ਗੁਨ ਗਾਇ॥੭॥*
*ਕਰੈ ਗਜਿੰਦੁ ਸੁੰਡ ਕੀ ਚੋਟ ॥ ਨਾਮਾ ਉਬਰੈ ਹਰਿ ਕੀ ਓਟ ॥੮॥*
*ਕਾਜੀ ਮੁਲਾਂ ਕਰਹਿ ਸਲਾਮੁ ॥ ਇਨਿ ਹਿੰਦੂ ਮੇਰਾ ਮਲਿਆ ਮਾਨੁ ॥੯॥*
*ਬਾਦਿਸਾਹ ਬੇਨਤੀ ਸੁਨੇਹੁ ॥ ਨਾਮੇ ਸਰ ਭਰਿ ਸੋਨਾ ਲੇਹੁ ॥੧੦॥*
*ਮਾਲੁ ਲੇਉ ਤਉ ਦੋਜਕਿ ਪਰਉ॥ ਦੀਨੁ ਛੋਡਿ ਦੁਨੀਆ ਕਉ ਭਰਉ ॥੧੧॥*
*ਪਾਵਹੁ ਬੇੜੀ ਹਾਥਹੁ ਤਾਲ ॥ ਨਾਮਾ ਗਾਵੈ ਗੁਨ ਗੋਪਾਲ ॥੧੨॥*
*ਗੰਗ ਜਮੁਨ ਜਉ ਉਲਟੀ ਬਹੈ ॥ ਤਉ ਨਾਮਾ ਹਰਿ ਕਰਤਾ ਰਹੈ ॥੧੩॥*
*ਸਾਤ ਘੜੀ ਜਬ ਬੀਤੀ ਸੁਣੀ ॥ ਅਜਹੁ ਨ ਆਇਓ ਤ੍ਰਿਭਵਣ ਧਣੀ॥੧੪॥*
*ਪਾਖੰਤਣ ਬਾਜ ਬਜਾਇਲਾ ॥ ਗਰੁੜ ਚੜਹੇ ਗੋਬਿੰਦ ਆਇਲਾ ॥੧੫॥*
*ਅਪਨੇ ਭਗਤ ਪਰਿ ਕੀ ਪ੍ਰਤਿਪਾਲ॥ ਗਰੁੜ ਚੜ੍ਹੇ ਆਏ ਗੋਪਾਲ ॥੧੬॥*
*ਕਹਹਿ ਤ ਧਰਣਿ ਇਕੋਡੀ ਕਰਉ॥ ਕਹਹਿ ਤ ਲੇ ਕਰਿ ਊਪਰਿ ਧਰਉ ॥੧੭॥*
*ਕਹਹਿ ਤ ਮੁਈ ਗਊ ਦੇਉ ਜੀਆਇ॥ ਸਭੁ ਕੋਈ ਦੇਖੈ ਪਤੀਆਇ॥੧੮॥*
*ਨਾਮਾ ਪ੍ਰਣਵੈ ਸੇਲ ਮਸੇਲ ॥ ਗਊ ਦੁਹਾਈ ਬਛਰਾ ਮੇਲਿ ॥੧੯॥*
*ਦੂਧਹਿ ਦੁਹਿ ਜਬ ਮਟੁਕੀ ਭਰੀ ॥ ਲੇ ਬਾਦਿਸਾਹ ਕੇ ਆਗੇ ਧਰੀ ॥੨੦॥*
*ਬਾਦਿਸਾਹੁ ਮਹਲ ਮਹਿ ਜਾਇ॥ ਅਉਘਟ ਕੀ ਘਟ ਲਾਗੀ ਆਇ ॥੨੧॥*
*ਕਾਜੀ ਮੁਲਾਂ ਬਿਨਤੀ ਫੁਰਮਾਇ ॥ ਬਖਸੀ ਹਿੰਦੂ ਮੈ ਤੇਰੀ ਗਾਇ ॥੨੨॥*
*ਨਾਮਾ ਕਹੈ ਸੁਨਹੁ ਬਾਦਿਸਾਹ॥ ਇਹੁ ਕਿਛੁ ਪਤੀਆ ਮੁਝੈ ਦਿਖਾਇ ॥੨੩॥*

*ਇਸ ਪਤੀਆ ਕਾ ਇਹੈ ਪਰਵਾਨੁ॥ ਸਾਚਿ ਸੀਲਿ ਚਾਲਹੁ ਸੁਲਿਤਾਨ॥੨੪॥*
*ਨਾਮਦੇਉ ਸਭ ਰਹਿਆ ਸਮਾਇ॥ ਮਿਲਿ ਹਿੰਦੂ ਸਭ ਨਾਮੇ ਪਹਿ ਜਾਹਿ॥੨੫॥*
*ਜਉ ਅਬ ਕੀ ਬਾਰ ਨਾ ਜੀਵੈ ਗਾਇ॥ ਤ ਨਾਮਦੇਵ ਕਾ ਪਤੀਆ ਜਾਇ॥੨੬॥*
*ਨਾਮੇ ਕੀ ਕੀਰਤਿ ਰਹੀ ਸੰਸਾਰਿ ॥ ਭਗਤ ਜਨਾਂ ਲੈ ਉਧਰਿਆ ਪਾਰਿ ॥੨੭॥*
*ਸਗਲ ਕਲੇਸ ਨਿੰਦਕ ਭਇਆ ਖੇਦੁ॥ ਨਾਮੇ ਨਾਰਾਇਨ ਨਾਹੀ ਭੇਦੁ॥੨੮॥੧੧-੧੦॥*
*(ਭੈਰਉ ਨਾਮਦੇਵ-੧੧੬੫-੬੬)*

ਇਸ ਪਦੇ ਤੋਂ ਪਤਾ ਚਲਦਾ ਹੈ ਬਾਦਸ਼ਾਹ ਨੇ ਨਾਮਦੇਵ ਨੂੰ ਮੁਸਲਮਾਨ ਹੋ ਜਾਣ ਦਾ ਲਾਲਚ ਤੇ ਡਰ ਵੀ ਦਿੱਤਾ। ਮਾਤਾ, ਜੋ ਤੀਰਥ ਯਾਤਰਾ ਕਰ ਰਹੀ ਮੰਡਲੀ ਨਾਲ ਸੀ, ਉਸਨੇ ਰੋ ਰੋ ਕੇ ਨਾਮੇ ਨੂੰ ਕਿਹਾ, ਰਾਮ ਦੇ ਨਾਮ ਦਾ ਜਾਪ ਛੱਡਕੇ ਤੂੰ ਖੁਦਾਇ ਖੁਦਾਇ ਕਿਉਂ ਨਹੀਂ ਕਹਿਣ ਲੱਗ ਜਾਂਦਾ? ਮਾਤਾ ਨੂੰ ਨਾਮਦੇਉ ਨੇ ਕਿਹਾ, ਮੇਰੀ ਪ੍ਰਤੱਗਯਾ ਤੋੜਨ ਵਾਲੀ ਤੂੰ ਮੇਰੀ ਮਾਂ ਨਹੀਂ ਮੈਂ ਤੇਰਾ ਪੁੱਤਰ (ਪੁੰਗਰਾ) ਨਹੀਂ ।

ਨਾਮਦੇਵ ਦੀ ਦ੍ਰਿੜਤਾ ਦੇਖਕੇ ਸੁਲਤਾਨ ਸਿੰਕਦਰ ਨੂੰ ਗੁੱਸਾ ਆਇਆ, 'ਬਾਦਸ਼ਾਹ ਚੜਿਓ (ਹੰਕਾਰਿ) ਨਾਮੇ ਉਤੇ ਹਾਥੀ ਨੂੰ ਚੋਟ ਕਰਨ ਲਈ ਛਡਿਆ, ਹਾਥੀ ਨਮਸ਼ਕਾਰ ਕਰਕੇ ਪਿਛੇ ਪਰਤ ਗਇਆ। ਨਾਮਾ ਪ੍ਰਮੇਸ਼ਰ ਦੇ ਆਸਰੇ ਬਚ ਨਿਕਲਿਆ ।

ਹਿੰਦੂਆਂ ਨੇ ਪਹਿਲਾਂ ਰਲ ਕੇ ਬਾਦਸ਼ਾਹ ਨੂੰ ਕਿਹਾ ਸੀ, 'ਨਾਮੇ ਨੂੰ ਇਸ ਤਰ੍ਹਾਂ ਦੁਖੀ ਨਾ ਕਰੋ'। ਇਸ ਦੇ ਬਰਾਬਰ ਸੋਨਾ ਤੋਲ ਦਿੰਦੇ ਹਾਂ। ਸੁਲਤਾਨ ਨੇ ਕਿਹਾ ਵੱਢੀ ਲਵਾਂਗਾ ਦੋਜ਼ਖ ਵਿੱਚ ਪਵਾਂਗਾ, ਦੀਨ ਛੱਡਕੇ ਦੁਨੀਆ ਦੀ ਮਾਇਆ ਇਕੱਠੀ ਕਰਨ ਦਾ ਮੰਦਾ ਕੰਮ ਮੈਂ ਨਹੀਂ ਕਰਨਾ। ਨਾਮਦੇਵ ਦੇ ਪੈਰਾਂ ਵਿਚ ਬੇੜੀਆਂ ਪਾ ਦਿੱਤੀਆਂ। ਕਿਹਾ ਗਿਆ ਅੱਠ ਘੜੀਆਂ ਦਾ ਸਮਾਂ ਦਿੱਤਾ ਜਾਂਦਾ ਹੈ ਜਾਂ ਗਊ ਜਿਉਂਦੀ ਕਰ ਦੇਹ ਨਹੀਂ ਮਾਰ ਦਿੱਤਾ ਜਾਵੇਂਗਾ। ਨਾਮਾ ਪੈਰਾਂ ਵਿੱਚ ਬੇੜੀਆਂ ਹੱਥੀ ਕੜੀਆਂ ਹੁੰਦੀਆਂ ਭੀ ਹੱਥਾਂ ਨਾਲ ਤਾਲੀਆਂ ਬਜਾਕੇ ਪ੍ਰਭੂ ਦੇ ਗੁਣ ਗਾਉਣ ਲੱਗ ਗਿਆ। ਨਾਮੇ ਨੇ ਨਿਸਚਾ ਕਰ ਲਿਆ, ਗੰਗਾ ਯਮਨਾ ਵੀ ਜੋ ਉਲਟੀਆਂ ਵਗਣ ਲੱਗ ਪੈਣ ਮੈਂ ਨਹੀਂ ਡੋਲਣਾ। ਨਾਮੇ ਨੂੰ ਯਕੀਨ ਸੀ ਕਿ ਪ੍ਰਭੂ ਸਹਾਇਤਾ ਕਰਨ ਲਈ ਬਹੁੜਨਗੇ। ਸਤ ਘੜੀਆਂ ਬੀਤ ਗਈਆਂ ਤਿਨਾਂ ਲੋਕਾਂ ਦੇ ਮਾਲਕ ਪ੍ਰਭੂ ਹਾਲਾਂ ਤੱਕ ਵੀ ਸਹਾਈ ਨਾ ਹੋਏ। ਉਸ ਵੇਲੇ ਖੰਭਾਂ ਦੀ ਫੜ-ਫੜਾਹਟ ਮਹਿਸੂਸ ਹੋਈ। ਭਗਵਾਨ ਦੇ ਗਰੜ ਉਤੇ ਚੜ੍ਹਕੇ ਆਉਣ ਦੀ ਆਹਟ ਆਈ। ਪ੍ਰਭੂ ਆਪਣੇ ਭਗਤ ਦੀ ਰੱਖਿਆ ਲਈ ਸਹਾਈ ਹੋਏ। ਗੋਪਾਲ 'ਧਰਤੀ ਦੇ ਪਾਲਕ' ਨੇ ਆਪਣੇ ਭਗਤ ਨੂੰ ਕਿਹਾ :

*'ਕਹਹਿ ਤ ਧਰਣਿ ਇਕੋਡੀ ਕਰਉ ॥ ਕਹਹਿ ਤ ਲੇ ਕਰਿ ਊਪਰਿ ਧਰਉ ॥*
*ਕਹਹਿ ਤ ਮੁਈ ਗਊ ਦੇਉ ਜੀਆਇ ॥ ਸਭ ਕੋਈ ਦੇਖੈ ਪਤੀਆਇ ॥*

ਜੋ ਤੂੰ ਕਹੇ ਉਹ ਕਰਾਂ ਤਾਂ ਕਿ ਸਭ ਲੋਕ ਤਸੱਲੀ ਨਾਲ ਵੇਖ ਲੈਣ :

ਨਾਮਦੇਵ ਜੀ ਦਾ ਕਥਨ ਹੈ-ਗਊ ਜੀਉਂਦੀ ਹੋ ਗਈ। ਲੋਕਾਂ ਨੂੰ ਮੈ ਕਿਹਾ ਗਊ ਨੂੰ ਨਿਆਣਾ ਪਾਵੋ। ਵੱਛਾ ਛੱਡਕੇ ਗਾਂ ਚੋ ਲਵੋ। ਦੁਧ ਚੋ ਕੇ ਮਟਕੀ ਬਾਦਸ਼ਾਹ ਦੇ ਅੱਗੇ ਜਾ ਧਰੀ। ਬਾਦਸ਼ਾਹ ਸ਼ਰਮਸ਼ਾਰ ਹੋਇਆ ਮਹਿਲਾਂ ਵਿੱਚ ਚਲਿਆ ਗਿਆ। ਉਸ ਲਈ ਔਖੀ ਘੜੀ ਆ ਘੱਟੀ। ਆਪਣੇ ਦਰਬਾਰੀ ਕਾਜ਼ੀਆਂ ਮੁਲਾਣਿਆ ਰਾਹੀ ਨਾਮੇ ਨੂੰ ਕਹਾ ਭੇਜਿਆ- 'ਬਖਸ਼ੀਂ ਹਿੰਦੂ ਮੈਂ ਤੇਰੀ ਗਾਇ।' ਮੈਨੂੰ ਬਖਸ਼ ਮੈਂ ਤੇਰੀ ਗਊ ਹਾਂ। ਜੋ ਹੁਕਮ ਕਰੇਂਗਾ ਉਹ

ਕਰਾਂਗਾ। ਤੇਰੇ ਨਾਲ ਐਵੇਂ ਹੀ ਜ਼ਿਆਦਤੀ ਕੀਤੀ ਹੈ। ਨਾਮਦੇਵ ਨੇ ਅੱਗੋਂ ਕਿਹਾ: ਪ੍ਰਤੱਗਿਆ ਦੇਹ ਕਿ ਅਗੋਂ ਨੂੰ ਤੂੰ ਸੱਚ ਸ਼ੀਲ ਦੇ ਮਾਰਗ ਉਤੇ ਚੱਲੇਂਗਾ। ਚੰਗਾ ਹੋਣ ਦਾ ਸਬੂਤ ਦੇਵੇਂਗਾ।

ਇਸ ਕੌਤਕ ਪਿੱਛੋਂ ਨਾਮਦੇਵ ਦੀ ਹਰ ਥਾਂ, ਹਰ ਸਭਾ ਵਿੱਚ ਚਰਚਾ ਹੋਣ ਲੱਗ ਪਈ। ਸਾਰੇ ਹਿੰਦੂ ਮਿਲ ਮਿਲਕੇ ਨਾਮੇ ਕੋਲ ਜਾ ਕੇ ਪ੍ਰਸੰਨਤਾ ਪ੍ਰਗਟ ਕਰਕੇ ਕਹਿਣ ਲੱਗੇ। ਜੇ ਇਸ ਵਾਰ ਗਊ ਨਾ ਜੀਉਂਦੀ ਤਾਂ ਨਾਮਦੇਵ ਦੇ ਵਿਚ ਸ਼ਕਤੀ ਹੋਣ ਦਾ ਭਰੋਸਾ ਉਠ ਜਾਣਾ ਸੀ।

ਨਾਮਦੇਵ ਮਰਾਠੀ ਸਨ, ਇਸ ਲਈ ਮਹਾਂਰਾਸ਼ਟਰ ਦੇ ਭਾਸ਼ਾ ਦੇ ਲਫਜ਼ਾਂ ਦਾ ਪ੍ਰਭਾਵੀ ਹੋਣਾ ਕੁਦਰਤੀ ਹੈ, *'ਪਹਿਲ ਪੁਰੀਏ ਪੰਡਰਕ ਵਨਾ'* ਪਦਾ ਇਹ ਜਾਨਣ ਲਈ ਪੜ੍ਹਨਯੋਗ ਹੈ। ਜਿਸ ਦੇਵ ਨੂੰ ਵਿਸ਼ਨੂ ਦੇ ਪ੍ਰਾਇਵਾਚੀ ਸਮਝਕੇ, ਉਨ੍ਹਾਂ 'ਬੀਠਲਾ' ਮਾਇਆ ਤੋਂ ਰਹਿਤ ਕਰਕੇ ਜਾਣਿਆ ਤੇ ਅਰਾਧਿਆ ਸੀ। ਉਸ ਲਫਜ਼ ਨੂੰ ਛੱਡਿਆ ਨਹੀਂ। ਆਪਣੀ ਬਦਲਦੀਆਂ ਅਵਸਥਾ ਦੇ ਨਾਲ ਨਾਲ ਅਰਥਾਂ ਤੇ ਭਾਵਾਂ ਅਨੁਕੂਲ ਸੂਖਮ ਤੇ ਸਾਰਥਕ ਬਣਾਉਂਦੇ ਰਹੇ। 'ਰਾਖ ਰਾਖ ਮੇਰੇ ਬੀਠਲਾ ਜਨ ਸਰਣ ਤੁਮਾਰੀ'। ਉਨ੍ਹਾਂ ਬੀਠਲ ਦੇ ਕਿਸੇ ਮੰਦਰ ਦੀ ਚਾਰ ਦੀਵਾਰੀ ਨਾਲ ਰੱਖੀ ਜਾਂ ਖੜੀ ਮੂਰਤ ਦੀ ਥਾਂ 'ਈਭੈ ਬੀਠਲ ਊਭੈ ਬੀਠਲ' ਸਰਬ ਸ਼ਕਤੀਵਾਨ ਨੂੰ ਮੰਨਿਆ- *'ਬੀਠਲ ਬਿਨ ਸੰਸਾਰ ਨਹੀ*। ਇੱਕ ਸਥਾਨਕ ਬੋਲੀ ਦੇ ਸੀਮਤ ਹੱਦਾਂ ਵਿੱਚ ਕੁਝ ਸ਼ਰਧਾਵਾਨਾਂ ਦੀ ਭਾਵਨਾਂ ਪ੍ਰਗਟਾਉਣ ਵਾਲੇ ਲਫਜ਼ 'ਬੀਠਲ' ਨੂੰ ਜਿਸ ਦਾ ਇੱਕ ਅਰਥ, ਇੱਟ ਤੇ ਬੈਠਾ ਦੇਵਤਾ ਕੀਤਾ ਜਾਂਦਾ ਹੈ, ਸਰਵੱਤਰ ਕਲਾਧਾਰੀ ਦੇ ਰੂਪ ਵਿੱਚ ਪ੍ਰਗਟਾਇਆ ਹੈ ।

# ਨਾਮਦੇਵ ਬਾਣੀ ਬਾਰੇ ਕੁੱਝ ਹੋਰ ਵਿਚਾਰ

ਜਿਸ ਸਮਾਜ ਵਿੱਚ ਨਾਮਦੇਵ ਜੀ ਰਹਿੰਦੇ ਸੀ, ਯੁਗਾਂ ਤੋਂ ਉਸਦੇ ਮੰਦਰ ਉਸਰੇ ਹੋਏ ਤੇ ਧਾਰਮਕ ਰੀਤਾਂ ਦੇ ਪੈਰ ਜੰਮੇ ਹੋਏ ਸਨ, ਨਵਿਆਂ ਹੁਕਮਰਾਨਾਂ ਨੇ ਉਸ ਵੇਲੇ ਹਕੂਮਤ ਦੇ ਬਲ ਨਾਲ ਜਿਤਨੇ ਮੰਦਰ ਢਾਹੇ ਅਤੇ ਮੰਦਰਾਂ ਵਾਲੀ ਥਾਂ ਨਵੀਆ ਮਸੀਤਾਂ ਦੀ ਉਸਾਰੀ ਦਾ ਪੁੰਨਯ (ਸਵਾਬ) ਦਾ ਕਰਮ ਕੀਤਾ ਹੈ ਉਹ ਅਣਗਿਣਤ ਹੈ। 'ਮਸੀਤਾਂ' ਦਾ ਨਾਮਦੇਵ ਦੀ ਬਾਣੀ ਵਿੱਚ ਵਿਰੋਧੀ ਸੁਰ ਵਿਚ ਵਰਣਨ ਹੈ, ਜੋ ਉਨ੍ਹਾਂ ਲੋਕਾਂ ਦੇ ਮੂੰਹ ਉਤੇ ਚਪਤ ਹੈ, ਜੋ ਕਹਿੰਦੇ ਹਨ, ਭਗਤੀ ਮੱਤ ਇਸਲਾਮੀ ਪ੍ਰਭਾਵਾਂ ਦੀ ਦੇਣ ਹੈ। *'ਨਾਮੇ ਸੋਈ ਸੇਵਿਆ ਜਹ ਦੇਹੁਰਾ ਨਾ ਮਸੀਤਿ'।* ਫਾਰਸੀ ਬੋਲੀ ਦੇ ਫਿਕਰਿਆਂ, ਫਿਕਰਿਆਂ ਵਿੱਚ ਆਏ ਲਫਜ਼ਾਂ ਵਿੱਚ ਆਪਣੇ ਸਮੇਂ ਦੀ ਸਨਾਤਨੀ ਪ੍ਰਥਾ ਨੂੰ ਤੋੜਨ ਦਾ ਵਿਰੋਧ ਸਮਾਜਕ ਉਥਲ-ਪੁੱਥਲ ਵਾਲੇ ਅਨੇਕਾਂ ਚਿਤ੍ਰਾਂ ਨੂੰ ਨਾਮਦੇਵ ਜੀ ਨੇ ਗਿਣਤੀ ਦੇ ਅੱਖਰਾਂ ਵਿੱਚ ਇੰਝ ਦਿਖਾਇਆ ਹੈ :

*ਦੁਾਰਿਕਾ ਨਗਰੀ ਕਾਹੇ ਕੇ ਮਗੋਲ॥ (ਤਿਲੰਗ ਨਾਮਦੇਵ ਜੀ - ੭੨੭)*

ਹਿੰਦੂ ਤੀਰਥ, ਦਵਾਰਕਾ ਵਿੱਚ ਮੁਗੋਲ ਕਿਥੋਂ ਆ ਗਏ ? ਨਾਮਦੇਵ ਜੀ ਨੇ ਮਹਾਂਰਾਸ਼ਟਰ ਵਿੱਚ ਮੁਸਲਮਾਨ ਜਾਂ ਮੁਗਲ, ਪਹਿਲਾਂ ਆਏ ਦੇਖੇ ਹੁੰਦੇ, ਹੈਰਾਨਗੀ ਦਾ ਇਹ ਰੂਪ ਨਾ ਹੁੰਦਾ?

ਭਾਸ਼ਾਈ ਪੰਡਿਤ ਕਹਿੰਦੇ ਹਨ, ਨਾਮਦੇਵ ਦੀ ਭਾਸ਼ਾ ਉਪਰ ਉਸ ਸਮੇਂ ਦੀਆਂ ਕਈ ਪ੍ਰਾਂਤਕ ਭਾਸ਼ਾਵਾਂ ਦੇ ਲਫਜ਼ਾ ਦਾ ਅਸਰ ਹੈ, ਪਰ ਸਭ ਤੋਂ ਵੱਧ ਗੂੜ੍ਹਾ ਪ੍ਰਭਾਵ ਪੰਜਾਬੀ ਦਾ ਹੈ। ਕਿਸ ਪੰਜਾਬੀ ਦਾ? ਗੁਰਮਤੀ ਪੰਜਾਬੀ ਦਾ। ਗੁਰੂ ਨਾਨਕ ਜੀ ਤੋਂ ਪਹਿਲਾਂ ਦੀ ਪੰਜਾਬੀ ਵਿੱਚ ਚਿੱਠੀ ਪਤਰ ਲਿਖਣ ਜੋਗੀ ਸਮਰਥਾ ਭੀ ਨਹੀਂ ਸੀ, ਅਣਘੜ੍ਹ ਰੂਪ ਵਿੱਚ ਕਿਸ ਨੇ ਸੁਘੜ ਪੰਜਾਬੀ ਰਚਣੀ ਸੀ? ਜਿਸ ਦੇ ਪ੍ਰਭਾਵ ਅਧਿਆਤਮ ਮੰਡਲਾਂ ਤੱਕ ਪੈਂਦਾ ।

ਗੁਰੂ ਨਾਨਕ ਜੀ ਦੇ ਅਧਿਆਤਮਕ ਉਪਦੇਸ਼ਾਂ ਦੇ ਨਾਲ ਨਾਲ ਉਨ੍ਹਾਂ ਦੀ ਵਤਨੀ ਭਾਸ਼ਾ ਦਾ ਰੰਗ ਰੂਪ ਨਿਖਰਿਆ ਤੇ ਪੱਕਾ ਹੋਇਆ, ਜਿਸ ਦੀ ਉਨ੍ਹਾਂ ਵਰਤੋਂ ਕੀਤੀ, ਉਸ ਭਾਸ਼ਾ ਵਿੱਚ ਨਿਰੂਪਣ ਕੀਤੇ ਖਿਆਲਾਂ ਨਾਲ ਅਨੇਕਾਂ ਸਾਧਕਾਂ ਭਗਤਾਂ ਦੇ ਜੀਵਨ ਦਾ ਪਾਸਾ ਪਲਟਿਆ। ਹਜ਼ਾਰਾਂ ਲੋਕ ਪਸ਼ੂਆਂ ਤੋਂ ਮਨੁੱਖ, ਮਨੁੱਖਾਂ ਤੋਂ ਦੇਵਤੇ ਬਣੇ, ਪੂਜਯ ਪਦਵੀ ਉਤੇ ਪੁੱਜੇ ।

*ਨਰ ਤੇ ਸੁਰ ਹੋਇ ਜਾਤ ਨਿਮਖ ਮੈ ਸਤਿਗੁਰ ਬੁਧਿ ਸਿਖਲਾਈ॥(ਗੌਂਡ ਨਾਮਦੇਵ-੮੭੪)*

ਭਾਸ਼ਾ ਦੇ ਇਹ ਸ਼ਬਦ, ਸ਼ਬਦਾਂ ਵਿੱਚ ਅਧਿਆਤਮ ਭਾਵ ਕਿਸੇ ਕੋਂਕਣੀ ਜਾਂ ਕੇਂਦਰੀ ਦਖਣ ਭਾਰਤੀ ਪੂਨੇ ਤੋਂ ਅਕੋਲਾਂ ਦੇ ਇਲਾਕੇ ਦੀ ਭਾਸ਼ਾ ਬੋਲਣ ਵਾਲੇ (ਸਤਿਗੁਰੂ) ਦੇ ਨਹੀਂ ਇਹ ਬੋਲ ਪੰਜਾਬੀ ਸਤਿਗੁਰੂ ਬਾਰੇ ਪੰਜਾਬੀ ਵਿੱਚ ਹਨ।

*ਸਤਿ ਸਤਿ ਸਤਿ ਸਤਿ ਸਤਿ ਗੁਰਦੇਵ॥ ਝੂਠੁ ਝੂਠੁ ਝੂਠੁ ਝੂਠੁ ਆਨ ਸਭਿ ਸੇਵ॥*
*(ਭੈਰਉ ਨਾਮਦੇਵ-੧੧੬੬)*

ਨਾਮਦੇਵ ਜੀ ਨੇ ਪਹਿਲਾਂ ਪ੍ਰੇਮਸ਼ਰ ਦੇ ਰੂਪ ਦਾ ਵਰਣਨ, *ਪਾਖੰਤਣ ਬਾਜ ਬਜਾਇਲਾ,*

*ਗਰੁੜ ਚੜ੍ਹੇ ਗੋਬਿੰਦ ਆਇਲਾ',* ਪਰੰਪਰਾਵਾਦੀ ਰੂਪਕਾਂ ਰਾਹੀ ਪ੍ਰਗਟਾਇਆ। ਦੂਜੀ ਥਾਂ 'ਦੁਧ ਪੀਆਉਣ ਵੇਲੇ ਨਾਮੇ ਦੀ 'ਬਾਲ ਬੁਧ' ਉਤੇ ਨਰਾਇਣ ਨੇ ਹੱਸ ਹੱਸ ਕੇ ਦੁਧ ਪੀਣ ਦਾ ਦ੍ਰਿਸ਼ ਝਲਕਾਇਆ ਹੈ "

*ਏਕੁ ਭਗਤੁ ਮੇਰੇ ਹਿਰਦੇ ਬਸੈ ॥ ਨਾਮੇ ਦੇਖਿ ਨਰਾਇਨੁ ਹਸੈ ॥(ਭੈਰਉ ਨਾਮਦੇਵ-੧੧੬੩)*

ਇਹ ਉਹੀ ਅਵੱਸਥਾ ਸੀ, ਜਿਸ ਵਿਚ ਭਗਤ, ਜਿਹੋ ਜਿਹਾ ਈਸ਼ਵਰੀ ਰੂਪ ਦੇਖਣਾ ਚਾਹੇ, ਜਿੰਨੀ ਕੁ ਉਚੀ ਉਸ ਦੀ ਕਲਪਨਾ ਹੋਵੇ, ਭਗਵਾਨ ਦੇ ਓਹੋ ਜਿਹਾ ਹੀ ਦਿਸ ਪੈਣ ਦੀ ਰਵਾਇਤ ਹੈ :

*'ਐਸੋ ਰਾਮ ਰਾਇ ਅੰਤਰਜਾਮੀ।। ਜੈਸੇ ਦਰਪਨ ਮਾਹਿ ਬਦਨ ਪਰਵਾਨੀ'।।੧।।*

*(ਕਾਨੜਾ ਨਾਮਦੇਵ ੧੩੧੮)*

*'ਜਾਕੀ ਹੋਇ ਭਾਵਨਾ ਜੈਸੀ। ਪ੍ਰਭੂ ਮੂਰਤ ਤਿਨ ਦੇਖੀ ਤੈਸੀ'। (ਤੁਲਸੀ )*

ਪੁੱਗੀ ਹੋਈ ਅਵਸਥਾ ਵਿੱਚ ਨਾਮੇ ਸਾਹਮਣੇ ਪ੍ਰਸ਼ਨ ਖੜੇ ਹੋਏ। ਉਹ ਪ੍ਰਮੇਸ਼ਰ ਕਿਹੋ ਜਿਹਾ ਦਸਿਆ ਜਾਵੇ? ਉਹ ਈਸ਼ਵਰ ਜਿਧਰੋਂ ਆਉਂਦਾ ਹੈ ਉਹ ਦੇ ਰਾਹ ਦੀ 'ਟੋਹ' ਕੀ ਹੋ ਸਕਦੀ ਹੈ? ਜੇ ਉਸ ਦਾ ਸਰੀਰ ਹੈ ਫਿਰ ਉਸ ਨੂੰ ਮੈਲ ਭੀ ਲਗਦੀ ਹੋਵੇਗੀ। ਉਹ ਕਿਸੇ ਕੁਲ ਵਿੱਚ ਅਵਤਰਿਆ ਭੀ ਹੋਵੇਗਾ? ਉਸ ਦੀ ਦੇਹ ਵਿੱਚੋਂ ਸੁਗੰਧੀ ਜਾਂ ਦੁਰਗੰਧੀ ਭੀ ਆਉਂਦੀ ਹੋਵੇਗੀ।

ਨਾਮਦੇਵ ਜੀ ਨੇ ਫਿਰ ਅਜੇਹੇ ਪ੍ਰਛਾਵਿਆਂ ਤੋਂ ਭੀ ਸੂਖਮ ਸੁਆਲਾਂ ਦੇ ਜੁਆਬ ਕੋਮਲ ਅਹਿਸਾਸਾਂ ਭਰੀ ਬਾਣੀ ਵਿੱਚ ਦਿੱਤੇ ਹਨ :-

*ਮਲੈ ਨ ਲਾਛੈ ਪਾਰਮਲੋ ਪਰਮਲੀਓ ਬੈਠੋ ਰੀ ਆਈ।।*
*ਆਵਤ ਕਿਨੈ ਨ ਪੇਖਿਓ ਕਵਨੈ ਜਾਣੈ ਰੀ ਬਾਈ ।।੧।।*
*ਕਉਣ ਕਹੈ ਕਿਣਿ ਬੂਝੀਐ ਰਮਈਆ ਆਕੁਲੁ ਰੀ ਬਾਈ ।।੧।। ਰਹਾਉ ।।*
*ਜਿਉ ਆਕਾਸੈ ਪੰਖੀਅਲੋ ਖੋਜੁ ਨਿਰਖਿਓ ਨ ਜਾਈ।।*
*ਜਿਉ ਜਲ ਮਾਝੈ ਮਾਛਲੋ ਮਾਰਗੁ ਪੇਖਣੋ ਨ ਜਾਈ।।੨।।*
*ਜਿਉ ਆਕਾਸੈ ਘੜੂਅਲੋ ਮ੍ਰਿਗ ਤ੍ਰਿਸਨਾ ਭਰਿਆ।।*
*ਨਾਮੇ ਚੇ ਸੁਆਮੀ ਬੀਠਲੋ ਜਿਨਿ ਤੀਨੈ ਜਰਿਆ ।।੩।। (ਗੁਜਰੀ ਨਾਮਦੇਵ-੫੨੫)*

ਰਮਈਆ ਅਕੁਲ ਹੈ। ਉਸ ਨੂੰ ਕੀ ਕਹੀਏ? ਕਿਵੇਂ ਬੁਝਿਆ ਜਾਵੇ? ਉਸ (ਅਕੁਲ) ਨੂੰ ਮੈਲ ਨਹੀਂ ਲਗਦੀ, ਉਸ ਨੂੰ ਕਿਸੇ ਨੇ ਜੰਮਦਾ ਮਰਦਾ ਨਹੀਂ ਦੇਖਿਆ, ਜਿਵੇਂ 'ਪਰਮਲ-ਸੁਗੰਧੀ' ਸੂਖਮ ਚੀਜ਼ ਫੁੱਲ ਵਿੱਚ ਮਹਿਕ ਵਾਂਗ ਨਿਵਾਸ ਕਰਦੀ ਹੈ, ਉਹ ਈਸ਼ਵਰ ਸਭਨਾਂ ਥਾਵਾਂ ਵਿੱਚ ਅਰੂਪ ਰੂਪ ਵਿੱਚ ਨਿਵਾਸ ਕਰਦਾ ਹੈ।

ਈਸ਼ਵਰ ਦੇ ਦਰਸਾਏ ਇਸ ਸਰੂਪ ਬਾਰੇ ਉਚੀ ਅਨੁਭਵ ਸਫੁਰਤੀ ਵਿੱਚ ਮੰਤਕ ਭੀ ਹੈ, ਸਾਰਥਕਤਾ ਭੀ। ਸਭ ਤੋਂ ਵੱਧ ਪ੍ਰਗਟ ਹੁੰਦਾ ਹੈ ਗੁਣ ਪ੍ਰੀਵਰਤਨ। ਜਿਸ ਠਾਕੁਰ ਨੇ ਦੁੱਧ ਪੀਤਾ, ਜੋ ਗਰੁੜ ਤੇ ਚੜ੍ਹ ਕੇ ਖੰਭ ਫੜ-ਫੜਾਉਂਦਾ ਆਇਆ ਦਸਿਆ ਸੀ, ਭਗਤ ਜੀ ਲਈ ਉਹ ਰੂਪਕ ਉਨ੍ਹਾਂ ਘਟਨਾਵਾਂ ਨਾਲ ਜੁੜੇ ਹੋਏ ਦਰਸ਼ਨ, ਭਗਤੀ ਦੀ ਸਿਖਰਲੀ ਅਵਸਥਾ ਉਤੇ ਜਾ ਕੇ ਬਦਲ ਗਏ। ਜਿਸ ਭਾਂਤ ਦੇ ਈਸ਼ਵਰ ਦਾ ਸਰੂਪ ਨਾਮਦੇਵ ਜੀ ਨੇ ਨਿਰਪੂਣ ਕੀਤਾ, ਉਹ ਪਹਿਲੇ ਰੂਪਾਂ ਨਾਲੋਂ ਭਿੰਨ ਹੈ। ਅਨੂਪ ਹੈ ਅਵਨਾਸ਼ੀ ਹੈ ਨਿਰ-ਅਕਾਰ ਹੈ।

ਈਸ਼ਵਰ ਕਿਧਰੋਂ ਆਉਂਦਾ ਹੈ ਕਿਧਰ ਜਾਂਦਾ ਹੈ? ਜਿਵੇਂ ਅਕਾਸ਼ ਵਿੱਚ ਉੱਡਣ

ਵਾਲੇ ਪੰਛੀ ਦੇ ਰਾਹ ਦੀ ਖੋਜ ਨਿਰਖੀ ਨਹੀਂ ਜਾਂ ਸਕਦੀ। ਜਿਵੇਂ ਜਲ ਵਿੱਚ ਮੱਛੀ ਦੇ ਏਧਰ ਓਧਰ ਜਾਣ ਆਉਣ ਦਾ ਮਾਰਗ ਵੇਖਿਆ ਨਹੀਂ ਜਾਂ ਸਕਦਾ। ਜਿਵੇਂ ਖੁਲ੍ਹੇ ਅਕਾਸ਼ ਹੇਠਾਂ, ਮ੍ਰਿਗ ਜਲੀ ਵਿੱਚੋਂ ਪਾਣੀ ਦਾ ਘੜਾ ਭਰਿਆ ਨਹੀਂ ਜਾਂ ਸਕਦਾ? ਨਾਮੇ ਦਾ ਸੁਆਮੀ (ਮਾਲਕ) ਅਜੇਹਾ ਹੈ। ਉਸ ਨੇ ਮੇਰੇ ਤੀਨੇ ਤਾਪ ਜਾਣੇ ਹਨ। ਤਿੰਨਾਂ ਤਾਪਾਂ ਨੂੰ ਜਰਿਆਂ-ਜਰਨ ਕੀਤਾ ਹੈ। ਉਹ ਉਦੇਸ਼ ਜਰਾ ਮਰਾ, ਆਦਿ ਦੁਖਾਂ ਸੁਖਾਂ ਤੋਂ ਉਪਰ ਹੈ। ਏਸੇ ਹੀ ਭਾਵ ਦਾ ਕਬੀਰ ਜੀ ਦਾ ਇੱਕ ਮਹੱਤਵ ਪੂਰਨ ਸ਼ਬਦਹੈ:-

*ਉਇ ਜੁ ਦੀਸਹਿ ਅੰਬਰਿ ਤਾਰੇ॥ ਕਿਨਿ ਓਇ ਚੀਤੇ ਚੀਤਨਹਾਰੇ॥*
*ਕਹੁ ਰੇ ਪੰਡਿਤ ਅੰਬਰੁ ਕਾ ਸਿਉ ਲਾਗਾ॥ ਬੂਝੈ ਬੂਝਨਹਾਰ ਸਭਾਗਾ॥੧॥ਰਾਹਉ॥*
*ਸੂਰਜ ਚੰਦੁ ਕਰਹਿ ਉਜੀਆਰਾ॥ ਸਭ ਮਹਿ ਪਸਰਿਆ ਬ੍ਰਹਮ ਪਸਾਰਾ॥*
*ਕਹੁ ਕਬੀਰ ਜਾਨੈਗਾ ਸੋਇ॥ ਹਿਰਦੈ ਰਾਮੁ ਮੁਖਿ ਰਾਮੈ ਹੋਇ॥ (ਗਉੜੀ ਕਬੀਰ-੩੨੯)*

ਚੰਦਰਬਲੀ ਪਾਂਡੇ ਕਹਿੰਦੇ ਹਨ-ਕਬੀਰ ਨੇ ਇਸ ਮੇਂ ਔਰ ਕੁਰਾਨ ਕੀ ਸਵਰ ਮੇਂ ਸਵਰ ਮਿਲਾਕਰ ਈਸ਼ਵਰ ਕਾ ਨਿਰਦੇਸ਼ ਕੀਆ ਹੈ। ਵਹੀ ਪਿੰਡ ਔਰ ਬ੍ਰਹਿਮੰਡ ਕੀ ਏਕਤਾ ਕੀ ਓਰ ਭੀ ਸੰਕੇਤ ਕੀਆ ਗਯਾ ਹੈ। ਵੋਹੀ ਭਾਵਨਾ ਬੋਲ ਰਹੀ ਹੈ। ਉਸਕਾ ਮੂਲ ਸ੍ਰੋਤ ਕੁਰਾਨ ਮੇਂ ਹੈ। (ਸਫ਼ਾ ੪੧ ਵਿਚਾਰ ਵਿਮ੍ਰਸ਼)

ਪਾਠਕ ਧਿਆਨ ਨਾਲ ਦੇਖਣ, ਕਬੀਰ ਜੀ ਕੁਰਾਨ ਦੀ ਸੁਰ ਵਿਚ ਨਹੀਂ ਨਾਮਦੇਵ ਜੀ ਨਾਲ ਸੁਰ ਮਿਲਾ ਕੇ ਆਪਣਾ ਅਨੁਭਵ ਪ੍ਰਕਾਸ਼ ਪ੍ਰਗਟਾ ਰਹੇ ਹਨ। ਜਿਸਦਾ ਮੂਲ ਸ੍ਰੋਤ ਗੁਰਬਾਣੀ ਹੈ-*ਉਹ ਅਰੂਪ ਨ ਲਖਿਆ ਜਾਈ*। ਕੁਰਾਨ ਨਾਮਦੇਵ ਨੇ ਨਹੀਂ ਪੜ੍ਹਿਆ ਕਬੀਰ ਜੀ ਨੇ ਸ਼ਾਇਦ ਸੁਣਿਆ ਹੋਵੇ। ਪ੍ਰੰਤੂ ਉਹ ਦਾਅਵਾ ਕਰਦੇ ਹਨ, ਮੈਂ ਕੁਝ ਪੜ੍ਹਿਆ ਨਹੀਂ। ਨਾਮਦੇਵ ਜੀ ਨੇ ਸਤਿਗੁਰ ਰਾਹੀਂ ਅਨੁਭਵ ਪ੍ਰਕਾਸ਼ ਹੋ ਜਾਣ ਦੀ ਸਵੀਕ੍ਰਿਤੀ ਇਉਂ ਕੀਤੀ ਹੈ:

*ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ ॥*
*ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ ॥੧॥*
*ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ॥ ਗੋਬਿੰਦ ਬਿਨੁ ਨਹੀ ਕੋਈ ॥*
*ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥੧॥ ਰਹਾਉ॥*
*ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ ॥*
*ਏਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ ॥*
*ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ ॥*
*ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ ॥੩॥*
*ਕਹਤ ਨਾਮਦੇਉ ਹਰਿ ਕੀ ਰਚਨਾ ਦੇਖਹੁ ਰਿਦੈ ਬੀਚਾਰੀ ॥*
*ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕੁ ਮੁਰਾਰੀ॥੪॥੧॥(ਆਸਾ ਨਾਮਦੇਵ ੪੮੫)*

ਸੂਖਮ ਤੱਤਾਂ ਨੂੰ ਚਿਤ੍ਰਣ ਕਰਨ ਵਾਲੀ ਏਹੋ ਭਾਵਨਾ ਕੁਝ ਹੋਰ ਵਾਕਾਂ ਵਿੱਚ ਭੀ ਮਿਲਦੀ ਹੈ:

*(ੳ) ਅਣਮੜਿਆ ਮੰਦਲੁ ਬਾਜੈ॥ ਬਿਨੁ ਸਾਵਣ ਘਨਹਰੁ ਗਾਜੈ॥*
*ਬਾਦਲ ਬਿਨੁ ਬਰਖਾ ਹੋਈ॥ ਜਉ ਤਤੁ ਬਿਚਾਰੈ ਕੋਈ॥੧॥*
*ਮੋਕਉ ਮਿਲਿਓ ਰਾਮੁ ਸਨੇਹੀ॥ ਜਿਹ ਮਿਲਿਐ ਦੇਹ ਸੁਦੇਹੀ ॥੧॥ਰਹਾਉ॥*
*ਮਿਲਿ ਪਾਰਸ ਕੰਚਨੁ ਹੋਇਆ ॥ ਮੁਖ ਮਨਸਾ ਰਤਨੁ ਪਰੋਇਆ ॥*

*ਨਿਜ ਭਾਉ ਭਇਆ ਭ੍ਰਮੁ ਭਾਗਾ ॥ ਗੁਰ ਪੂਛੇ ਮਨੁ ਪਤੀਆਗਾ ॥*
*ਜਲ ਭੀਤਰ ਕੁੰਭ ਸਮਾਨਿਆ ॥ ਸਭ ਰਾਮੁ ਏਕੁ ਕਰਿ ਜਾਨਿਆ ॥*
*ਗੁਰ ਚੇਲੇ ਹੈ ਮਨੁ ਮਾਨਿਆ॥ ਜਨ ਨਾਮੈ ਤਤੁ ਪਛਾਨਿਆ॥੩॥੩॥(ਸੋਰਠ ਨਾਮਦੇਵ ੬੫੭)*

(ਅ) *ਖੇਚਰ ਭੂਚਰ ਤੁਲਸੀ ਮਾਲਾ ਗੁਰ ਪਰਸਾਦੀ ਪਾਇਆ ॥*
*ਨਾਮਾ ਪ੍ਰਣਵੈ ਪਰਮ ਤਤੁ ਹੈ ਸਤਿਗੁਰ ਹੋਇ ਲਖਾਇਆ॥੩॥(ਰਾਮਕਲੀ ਨਾਮਦੇਵ-੯੭੩)*

ਨਾਮਦੇਵ ਜੀ ਨੂੰ ਸਤਿਗੁਰ ਦੀ ਭੇਟ ਹੋਈ- *'ਸਤਿਗੁਰ ਭੇਟਲੇ ਦੇਵਾ'*। ਇਹ ਪੂਰਬਲੇ ਕਰਮਾਂ ਦਾ ਫਲ ਸੀ :

*ਜਾ ਕੇ ਮਸਤਕਿ ਲਿਖਿਓ ਕਰਮਾ॥ ਸੋ ਭਜਿ ਪਰਿ ਹੈ ਗੁਰ ਕੀ ਸਰਨਾ॥*
*(ਭੈਰਉ ਨਾਮਦੇਵ ੧੧੬੫)*

ਗੁਰ ਕੀ ਸਰਣ ਆਇਆਂ ਸਹਿਸਾ ਮਿਟ ਗਇਆ।
ਨਾਮਦਵੇ ਜੀ ਨੇ ਕਿਹਾ ਹੈ:

*ਸਤਿਗੁਰੁ ਮਿਲੈ ਤ ਸਹਸਾ ਜਾਈ ॥*
*ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ ॥੩॥ (ਗੂਜਰੀ-੫੨੫)*
*ਨਾਮਦੇਉ ਨਾਰਾਇਨੁ ਪਾਇਆ ॥ ਗੁਰੁ ਭੇਟਤ ਅਲਖੁ ਲਖਾਇਆ ॥ (ਗੋਂਡ-੮੭੪)*

ਨਿਰਭੈ ਹੋ ਕੇ ਦੇਵੀ ਦੇਵਤਿਆਂ ਅਵਤਾਰਾਂ ਬਾਰੇ ਭਰਮ ਤੋੜਨੇ ਆਰੰਭ ਦਿੱਤੇ। ਨਾਮਦੇਵ ਜੀ ਇਸ ਆਨੰਦਮਈ ਦਸ਼ਾ ਦੇ ਰਸ ਵਿੱਚ ਰਮ ਗਏ। ਵਿਸਮਾਦੀ ਦਸ਼ਾ ਵਰਤਨ ਲੱਗੀ ਉਸ ਦੇ ਨਜ਼ਾਰੇ ਮਾਨਣ ਲੱਗੇ। 'ਜੈਸਾ ਸੇਵੈ ਤੈਸਾ ਹੋਇ' ਦੇ ਵਾਕ ਨੂੰ ਪ੍ਰਮਾਣਤ ਕਰਨ ਵਾਲੇ ਸੰਕੇਤ ਕੀਤੇ, 'ਜ਼ਿਵ ਸ਼ਿਵ' ਕਰਨ ਨਾਲ ਕੀ ਬਣੋਗੇ? ਬਲਦ ਉਤੇ ਚੜ੍ਹਕੇ ਡਉਰੂ ਬਜਾਉਣ ਵਾਲੇ ਪੁਜਾਰੀ ਨੂੰ ਦੇਵੀ ਜਾ ਦੇਵੀਆਂ ਦੀ ਅਰਾਧਨਾ ਦਾ ਕੀ ਫਲ ਮਿਲੇਗਾ? ਆਦਮੀ ਤੋਂ ਤੀਵੀਂ ਬਨਣਾ । ਜੋ ਸੱਜਣ ਇਹ ਕਹਿੰਦੇ ਹਨ, ਨਾਮਦੇਵ ਗਿਆਨੇਸ਼ਵਰ ਜੀ ਦੇ ਸਮਕਾਲੀ - ਕੲੀਆਂ ਦੇ ਕਥਨ ਮੁਤਾਬਕ ਗਿਆਨੇਸ਼ਵਰ ਦੇ ਜਾਂ ਉਸਦੇ ਗੁਰੂ ਸ਼ੈਵ ਮਤੀ ਸੌਪਨ ਦੇਵ ਦੇ ਚੇਲੇ ਸਨ। ਜਿਵੇਂ ਸ਼ੁਕਲ ਜੀ ਲਿਖਦੇ ਹਨ: ਉਨ੍ਹਾਂ ਨੂੰ ਵੇਖਣਾ ਚਾਹੀਦਾ ਹੈ, ਸ਼ਿਵ ਜੀ ਦੀ ਅਰਾਧਨਾ ਦਾ ਨਾਮਦੇਵ ਜੀ ਕਿੰਨ੍ਹਾਂ ਲਫਜ਼ਾ ਵਿਚ ਜ਼ਿਕਰ ਕਰਦੇ ਹਨ: ਜਿੰਨ੍ਹਾਂ ਨੂੰ ਨਾਮਦੇਵ ਦੇ ਗੁਰੂ ਕਿਹਾ ਹੈ ਉਹ ਸ਼ਿਵ ਪੂਜ ਸਨ ।

ਨਾਮਦੇਵ ਜੀ ਨੇ ਮੁਕਤੀ ਦੇਣ ਵਾਲੀ ਕਿਸੇ ਵੀ ਦੇਵੀ ਦੇਵਤੇ ਦੀ ਪੂਜਾ ਤੇ ਪ੍ਰਾਪਤੀ ਨਹੀਂ ਮੰਨੀ, ਕੇਵਲ ਗੁਰਮਤ ਰਾਹੀਂ ਨਾਮ ਦੀ ਅਰਾਧਨਾ ਨੂੰ ਹੀ ਪਾਰ ਨਿਸਤਾਰੇ ਦਾ ਸਾਧਨ ਮੰਨਿਆ:

*ਭੈਰਉ ਭੂਤ ਸੀਤਲਾ ਧਾਵੈ ॥ ਖਰ ਬਾਹਨੁ ਉਹੁ ਛਾਰੁ ਉਡਾਵੈ ॥੧॥*
*ਹਉ ਤਉ ਏਕ ਰਮਈਆ ਲੈਹਉ ॥ ਆਨ ਦੇਵ ਬਦਲਾਵਨਿ ਦੈਹਉ ॥੧॥ ਰਹਾਉ॥*
*ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥ ਬਰਦ ਚਢੇ ਡਉਰੂ ਢਮਕਾਵੈ ॥੨॥*
*ਮਹਾ ਮਾਈ ਕੀ ਪੂਜਾ ਕਰੈ ॥ ਨਰ ਸੈ ਨਾਰਿ ਹੋਇ ਅਉਤਰੈ ॥੩॥*
*ਤੂ ਕਹੀਅਤ ਹੀ ਆਦਿ ਭਵਾਨੀ ॥ ਮੁਕਤਿ ਕੀ ਬਰੀਆ ਕਹਾ ਛਪਾਨੀ ॥*
*ਗੁਰਮਤਿ ਰਾਮਨਾਮ ਗਹੁ ਮੀਤਾ॥ ਪ੍ਰਣਵੈ ਨਾਮਾ ਇਉ ਕਹੈ ਗੀਤਾ॥(ਗੋਂਡ ਨਾਮਦੇਵ ੮੭੪)*

ਜੋਤ ਵਿੱਚ ਜੋਤ ਸਮਾਈ ਅਨਹਦ ਸ਼ਬਦ ਸੁਣਨ ਲੱਗੇ। ਝਿਲਮਿਲ ਕਾਰੀ ਅਰਸ਼ੀ ਨੂਰ ਹਿਰਦੇ ਵਿੱਚ ਦ੍ਰਿਸ਼ਵਾਨ ਹੋਏ। ਇਸ ਸ਼ਬਦ ਵਿੱਚ ਪ੍ਰਾਪਤੀ ਦੀਆਂ ਅਬਚਲੀ ਜੋਤਾਂ ਦੀ ਹਿਰਦੇ

ਰੁਸ਼ਨਾਉਂਦੀ ਦੀਵਾਲੀ ਜਗ ਪਈ। ਉਸ ਪ੍ਰਾਪਤੀ ਲਈ ਗੁਰਪ੍ਰਸਾਦਿ' ਗੁਰੂ ਦੀ ਮੇਹਰ, ਇਕ ਮਾਤਰ ਅਧਾਰ ਮੰਨੀ ਹੈ। ਗੁਰਮਤ ਦਾ ਮਰਮ ਗ੍ਰਹਿਣ ਕਰਨ ਦੀ ਗੱਲ ਇਸ ਲਈ ਕਹੀ ਹੈ: ਕਿ ਉਨ੍ਹਾਂ ਆਪ ਗੁਰਮਤਿ ਰਾਹੀਂ ਪ੍ਰਾਪਤੀ ਕੀਤੀ ਸੀ। ਗੁਰੂ ਕਿਰਪਾ ਨਾਲ ਜਾਣੀ ਸੀ।

*'ਮੈ ਗੁਰ ਪ੍ਰਸਾਦੀ ਜਾਨੀ' ।*

'ਗੁਰ ਪ੍ਰਸਾਦੀ ਜਾਨਿਆ' ਇਹ ਪਾਠ ਤਿੰਨ ਵਾਰ ਇੱਕ ਪਦੇ ਵਿੱਚ ਆਉਣ ਤੋਂ ਸਤਿਗੁਰੂ ਕ੍ਰਿਪਾ ਦੇ ਮੁੜ ਦੋਹਰੇ ਤੇਹਰੇ ਪ੍ਰਭਾਵ ਦਸ ਰਹੇ ਹਨ, ਜਿੰਨ੍ਹਾਂ ਦੀ ਸਮਝ ਵਿੱਚ ਵਾਕ ਨਾ ਆਉਣ, ਤਾਂ ਨਾ ਸਮਝਣ ਵਾਲਿਆਂ ਦਾ ਦੁਰਭਾਗ ਅਤੇ ਮਰਜ਼ ਬੇ ਇਲਾਜ। ਅਨੁਭਵੀ ਝਲਕੀਆਂ ਅਤੇ ਸਫੁਰਤੀ ਦਾ ਅਧਿਆਤਮਕ ਰਹੱਸ ਭਰਿਆ ਇਹ ਪਦਾ ਇਸ ਤਰ੍ਹਾਂ ਹੈ :-

*ਜਬ ਦੇਖਾ ਤਬ ਗਾਵਾ ॥ ਤਉ ਜਨ ਧੀਰਜੁ ਪਾਵਾ ॥੧॥*
*ਨਾਦਿ ਸਮਾਇਲੋ ਰੇ ਸਤਿਗੁਰੁ ਭੇਟਿਲੇ ਦੇਵਾ ॥੧॥ਰਹਾਉ॥*
*ਜਹ ਝਿਲ ਮਿਲਿ ਕਾਰੁ ਦਿਸੰਤਾ ॥ ਤਹ ਅਨਹਦ ਸਬਦ ਬਜੰਤਾ॥*
*ਜੋਤੀ ਜੋਤਿ ਸਮਾਨੀ ॥ ਮੈ ਗੁਰ ਪਰਸਾਦੀ ਜਾਨੀ ॥੨॥*
*ਰਤਨ ਕਮਲ ਕੋਠਰੀ ॥ ਚਮਕਾਰ ਬੀਜੁਲ ਤਹੀ ॥*
*ਨੇਰੈ ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥*
*ਜਹ ਅਨਹਤ ਸੂਰ ਉਜ੍ਯਾਰਾ ॥ ਤਹ ਦੀਪਕ ਜਲੈ ਛੰਛਾਰਾ ॥*
*ਗੁਰ ਪਰਸਾਦੀ ਜਾਨਿਆ ॥ ਜਨੁ ਨਾਮਾ ਸਹਜ ਸਮਾਨਿਆ ॥ (ਸੋਰਠ ਨਾਮਦੇਵ-੬੫੭)*
*ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ ॥ ਰਹਾਉ॥*
*ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ ॥*
*ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ ॥*
*ਪਾਡੇ ਤੁਮਰਾ ਮਹਾਦੇਉ ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ॥*
*ਮੋਦੀ ਕੇ ਘਰ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ ॥੨॥*
*ਪਾਂਡੇ ਤੁਮਰਾ ਰਾਮਚੰਦ ਸੋ ਭੀ ਆਵਤੁ ਦੇਖਿਆ ਥਾ ॥*
*ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ ॥੩॥*
*ਹਿੰਦੂ ਅੰਨ੍ਹਾਂ ਤੁਰਕੂ ਕਾਣਾ ॥ ਦੁਹਾਂ ਤੇ ਗਿਆਨੀ ਸਿਆਣਾ ॥*
*ਹਿੰਦੂ ਪੂਜੇ ਦੇਹੁਰਾ ਮੁਸਲਮਾਣੁ ਮਸੀਤਿ ॥*
*ਨਾਮੇ ਸੋਈ ਸੇਵਿਆ ਜਹ ਦੇਹੁਰਾ ਨਾ ਮਸੀਤਿ॥੪॥੩॥੭॥ (ਗੋਂਡ ਨਾਮਦੇਵ-੮੭੪)*

# ਬਾਣੀ ਦੇ ਚਾਨਣੇ ਵਿੱਚ ਕੁਝ ਹੋਰ ਪ੍ਰਸੰਗ

ਭਗਤ ਨਾਮਦੇਵ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਬਾਣੀ ਦੀ ਸ਼ੈਲੀ ਅਤੇ ਬੋਲੀ ਉਤੇ ਪੰਜਾਬੀ ਦਾ ਪ੍ਰਭਾਵ ਹੈ। ਅਸੀਂ ਇਨ੍ਹਾਂ ਵਾਕਾਂ ਨੂੰ ਭਾਸ਼ਾਈ ਮਾਹਰਾਂ ਦੇ ਲਫਜ਼ਾਂ ਵਿੱਚ ਪੜ੍ਹਿਆ ਹੈ।

ਕੁਝ ਸ਼ਬਦਾਂ ਵਿੱਚ ਮਰਾਠੀ ਦੇ ਲਫਜ਼ ਹਨ। ਫਾਰਸੀ ਸ਼ਬਦਾਵਲੀ ਦੀ ਵੀ ਚੋਖੀ ਵਰਤੋਂ ਕਈ ਪਦਿਆਂ ਵਿੱਚ ਕੀਤੀ ਗਈ ਹੈ। ਭਾਸ਼ਾਵਾਂ ਦੀ ਇਹ ਰੰਗ ਬਰੰਗੀ ਵਰਤੋਂ, ਲਫਜ਼ਾਂ ਨਾਲ ਜੁੜਿਆ ਪਿੱਛਾ ਦਰਸਾਉਂਦੀ ਹੈ, ਇਸ ਰਚਨਾ ਦਾ ਸਮਾਂ ਸਥਾਨ ਕੀ ਸੀ? ਰਚਣਹਾਰ ਦੀ ਭਾਖਾ ਉਤੇ ਪੰਜਾਬੀ ਭਾਸ਼ਾ ਦੇ ਗੂੜ੍ਹੇ ਪ੍ਰਭਾਵ ਕਿਉਂ ਪਏ ?*

ਨਾਮਦੇਵ ਜੀ ਦੀ ਇਕ ਤੀਰਥ ਯਾਤਰਾ ਦੇ ਪ੍ਰਸੰਗ ਵਾਲੀ ਰਚਣਾ ਤੀਰਥਾਵਲੀ ਪ੍ਰਸਿੱਧ ਹੈ। ਉਸ ਤੋਂ ਅਹਿਮ ਅਧਿਆਤਮਕ ਯਾਤਰਾ ਦੇ ਉਨ੍ਹਾਂ ਦੀ ਪ੍ਰਮਾਣਤ ਰਚਨਾ ਵਿੱਚ ਪੈਰ ਚਿੰਨ੍ਹ ਮਿਲਦੇ ਹਨ। ਅੰਤਰ ਆਤਮਕ ਵਿਕਾਸ ਦੀ ਯਾਤਰਾ ਸਭ ਤੋਂ ਪ੍ਰਮੁੱਖ ਹੈ। ਜਿਸ ਤੇ ਪੜਾਉ ਅਤੇ ਮੰਜ਼ਿਲਾਂ ਦਾ ਰਹੱਸ ਉਨ੍ਹਾਂ ਦੀ ਬਾਣੀ ਵਿੱਚ ਆਏ ਖਿਆਲਾਂ ਤੋਂ ਪ੍ਰਗਟ ਹੁੰਦਾ ਹੈ। ਨਾਮਦੇਵ ਜੀ ਦੀ ਰਚਨਾ ਦਾ ਮੁੱਖ ਵਿਸ਼ਾ ਪ੍ਰੇਮਾ ਭਗਤੀ ਹੈ:-

*'ਨਾਮੇ ਪ੍ਰੀਤਿ ਨਾਰਾਇਣ ਲਾਗੀ॥ ਸਹਜ ਸੁਭਾਇ ਭਇਓ ਬੈਰਾਗੀ॥ਰਹਾਉ॥ (ਭੈਰਉ ਨਾਮਦੇਵ ੧੧੬੪)*

ਪ੍ਰਮੁੱਖ ਨਿਸ਼ਾਨਾ ਨਿਰਗੁਣ ਨਿਰੰਜਨ ਨਿਰੰਕਾਰ ਦੀ ਪ੍ਰਾਪਤੀ ਹੈ। ਨਾਮਦੇਵ ਦੀ ਰਚਨਾ ਤੋਂ ਇਹ ਭੀ ਪ੍ਰਗਟ ਹੈ, ਨਾਮਦੇਵ ਜੀ ਪਹਿਲਾਂ ਠਾਕਰਾਂ ਦੇ ਪੂਜਕ, ਤੀਰਥ ਯਾਤਰਾ ਕਰਨ ਵਾਲੇ ਜਗਿਆਸੂ ਯਾਤਰੀ ਸਨ। ਇਕਾਦਸ਼ੀ ਦੇ ਵਰਤ ਰਖਣ ਵਾਲੇ ਹਠੀ ਪੰਡਰਪੁਰ ਮੰਦਰ ਦੀਆਂ ਬਾਰੀਆਂ ਭਰਨ ਵਾਲੇ ਨੇਮੀ ਅਤੇ ਪ੍ਰੇਮੀ ਸਨ। ਕ੍ਰਿਸ਼ਨ ਅਤੇ ਰਾਮ ਜੀ ਦੇ ਉਪਾਸ਼ਨਾ

---

* ਇਸ ਪਰ ਮਰਾਠੀ ਔਰ ਤਤਕਾਲੀਨ ਪੰਜਾਬੀ ਹਿੰਦੀ ਭਾਸ਼ਾ ਦਾ ਖੂਬ ਪ੍ਰਭਾਵ ਹੈ ਔਰ ਖੜੀ ਬੋਲੀ ਕੇ ਸਾਥ ਬ੍ਰਿਜ ਪੂਰਵੀ ਹਿੰਦੀ ਪੰਜਾਬੀ ਹਿੰਦੀ ਭੀ ਸਮਾਵੇਸ ਹੋ ਗਿਆ ਹੈ। ਇਸ ਕੇ ਅਤਰਿਕਤ ਵਿਦੇਸ਼ੀ ਅਰਬੀ ਫਾਰਸੀ ਅਨਾਯਾਸ ਉਨਮੇਂ ਸਥਾਨ ਪਾ ਚੁਕੇ ਥੇ। (ਮਰਾਠੀ ਕਾ ਭਕਤੀ ਸਹਿਤ ਸਫਾ ੮੨)

ਭਾਈ ਵੀਰ ਸਿੰਘ ਜੀ ਨੇ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਲੋਂ ਛਾਪੀ ਗਈ ਪੰਜਾਬੀ ਦੇ ਇਤਿਹਾਸ ਵਿੱਚ ਭਗਤਬਾਣੀ ਵਿਚੋਂ ਪੰਜਾਬੀ ਪ੍ਰਭਾਵ ਦੱਸਣ ਲਈ ਕੁੱਝ ਚੋਣਵੇਂ ਹਵਾਲੇ ਦਿੱਤੇ ਹਨ 'ਮਰਾਠੀ ਸੰਤੋਂ ਕੀ ਹਿੰਦੀ ਦੇਨ', ਬਿਨਯ ਮੋਹਨ ਸ਼ਰਮਾਂ ਦੀ ਲਿਖਤ ਤੋਂ ਇਸ ਮੱਤ ਦੀ ਪੁਸ਼ਟੀ ਹੁੰਦੀ ਹੈ। ਹੋਰ ਵਿਦਵਾਨਾਂ ਦੇ ਲੇਖ ਭੀ ਇਹੋ ਸਿੱਧ ਕਰਦੇ ਹਨ ਕਿ ਨਾਮਦੇਵ ਉਤੇ ਪੰਜਾਬੀ ਦਾ ਗੂੜ੍ਹਾ ਪ੍ਰਭਾਵ ਸੀ। ਨਮੂਨੇ ਇਸ ਤਰ੍ਹਾਂ ਦੇ ਅਨੇਕਾਂ ਮਿਲਦੇ ਹਨ :

*ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥*
*ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥ (ਤਿਲੰਗ ਨਾਮਦੇਵ-੭੨੭)*
*(ਪੰਜਾਬ ਯੂਨੀਵਰਸਿਟੀ, ਪੰਜਾਬੀ ਸਾਹਿੱਤ ਦਾ ਇਤਹਿਾਸ ਸਫਾ ੬੨)*

ਕਰਨ ਵਾਲੇ ਅਵਤਾਰ ਵਾਦੀ ਸਨ, ਉਨ੍ਹਾਂ ਦੇ ਨਿਰਗੁਣ ਮਸ ਧਾਰਨੀ ਬਨਣ ਦੀ ਲੰਮੀ ਘਾਲਣਾ ਕਿਵੇਂ ਪੂਰੀ ਹੋਈ? ਇਸ ਦਾ ਜਵਾਬ ਉਨ੍ਹਾਂ ਦੀ ਰਚਨਾਂ ਨੂੰ ਘੋਖਿਆਂ ਨਾਮਦੇਵ ਜੀ ਦੇ ਮੂੰਹੋਂ ਹੀ ਸੁਨਣਾ ਠੀਕ ਰਹੇਗਾ। ਨਾਮਦੇਵ ਜੀ ਨੇ ਭਗਤੀ ਵਿੱਚ ਠਾਕੁਰਪੂਜਾ ਨਾਲ ਪ੍ਰਵੇਸ਼ ਕੀਤਾ।

ਇਕ ਵਿਸ਼ੇਸ਼ ਪੱਥਰ ਨੂੰ ਠਾਕਰ ਜਿਹਾ ਜਾਂਦਾ ਹੈ। ਪੰਡਰਪੁਰ ਦੀ ਮੂਰਤੀ ਭੀ (ਕਾਲੇ) ਪੱਥਰ ਦੀ ਹੈ। ਦੋਹਾਂ ਦੀ ਪੂਜਾ ਨਾਮਦੇਵ ਜੀ ਕਰਦੇ ਸਨ। ਮੂਰਤੀ ਦੀ ਕਥਾ ਹੈ, ਇਹ ਕ੍ਰਿਸ਼ਨ ਜੀ ਦੀ ਨਿਜ ਮੂਰਤੀ ਹੈ। ਕ੍ਰਿਸ਼ਨ ਜੀ ਜਦੋਂ ਗੋਪੀਆਂ ਨਾਲ ਪ੍ਰੇਮ ਵਸ ਹੋ ਕੇ ਰਾਧਾ ਨਾਲ ਰੰਗਰਲੀਆਂ ਮਨਾਉਣ ਲੱਗੇ ਤਾਂ ਕ੍ਰਿਸ਼ਨ ਜੀ ਦੀ ਪਤਨੀ ਰੁਕਮਣੀ ਰੁੱਸ ਗਈ। ਘਰ ਛੱਡ ਕੇ ਜੰਗਲਾਂ ਵਿਚ ਚਲੀ ਗਈ। ਕ੍ਰਿਸ਼ਨ ਜੀ ਬੁੱਢੇ ਹੋਏ, ਕੁੰਜ ਗਲੀਆਂ ਦੀਆਂ ਕ੍ਰੀੜਾ ਤੋਂ ਮਨ ਅਕਲਾਇਆ, ਆਪਣੀ ਪਤਨੀ ਦੀ ਭਾਲ ਕਰਨ ਲੱਗੇ। ਜਿਥੇ ਪੰਡਰਪੁਰ ਹੈ, ਇਥੇ ਭਯਾਨਕ ਜੰਗਲ ਸੀ। ਇਥੇ ਕ੍ਰਿਸ਼ਨ ਜੀ ਪੁਜੇ। ਕਿਹਾ ਜਾਂਦਾ ਹੈ ਏਸ ਜੰਗਲ ਦਾ ਨਾਮ 'ਪੁੰਡਲੀਨ' ਰਿਸ਼ੀ ਦੇ ਨਾਮ ਉਤੇ ਪਹਿਲਾਂ 'ਪੁੰਡਲੀਨ' ਫਿਰ ਪੰਡਰਪੁਰ ਪਿਆ। ਕ੍ਰਿਸ਼ਨ ਜੀ ਨੇ ਰੁਕਮਣੀ ਨੂੰ ਏਥੇ ਆ ਲੱਭਿਆ। ਕ੍ਰਿਸ਼ਨ ਜੀ ਅਤੇ ਰੁਕਮਣੀ ਏਥੋਂ ਦੀ ਲੰਘੇ ਤਾਂ ਪੁੰਡਲੀਨ ਰਿਸ਼ੀ ਆਪਣੇ ਪਿਤਾ ਦੀ ਧੂਪ ਦੀਪ ਲੈ ਕੇ ਪੂਜਾ ਕਰਨ ਵਿਚ ਮਗਨ ਸੀ। ਰਿਸ਼ੀ ਓਸੇ ਤਰ੍ਹਾਂ ਆਪਣੀ ਸੇਵਾ ਸਾਧਨਾ ਵਿੱਚ ਜੁਟਿਆ ਰਿਹਾ, ਆਪਣੇ ਪਿਤਾ ਦੇ ਚਰਨ ਧੋਂਦਿਆ, ਕੂਚਣ ਵਾਲਾ ਪੱਥਰ ਕ੍ਰਿਸ਼ਨ ਜੀ ਵਲ ਸੁੱਟ ਕੇ ਕਿਹਾ, ਜ਼ਰਾ ਠਹਿਰ ਜਾਵੋ, ਮੈਂ ਆਪਣੇ ਪਿਤਾ ਦੀ ਪੂਜਾ ਤੋਂ ਵਿਹਲਾ ਹੋ ਜਾਵਾਂ। ਕਿਹਾ ਜਾਂਦਾ ਹੈ, ਉਸ ਵੇਲੇ ਤੋਂ ਕ੍ਰਿਸ਼ਨ ਜੀ ਉਸੇ ਪੱਥਰ ਉਤੇ ਹੁਣ ਤੱਕ ਪਥਰ ਬਣੇ ਹੋਏ ਖੜੋਤੇ ਹਨ। ਇਹ ਭੀ ਕਹਿੰਦੇ ਨੇ ਮੂਰਤੀ ਨੇ ਕਮਰ ਉਤੇ ਹੱਥ ਇਸ ਲਈ ਰੱਖੇ ਹਨ, ਅਖੇ! ਕ੍ਰਿਸ਼ਨ ਜੀ ਰੁਕਮਣੀ ਨੂੰ ਲਭਦੇ ਲਭਦੇ ਥੱਕ ਗਏ। ਥੱਕੇ ਹੋਣ ਕਾਰਨ ਕਮਰ ਉਤੇ ਹੱਥ ਰਖ ਲਏ, ਜੋ ਹੋਰ ਥਾਂ ਕਿਸੇ ਮੂਰਤੀ ਦੇ ਰੱਖੇ ਹੋਏ ਨਹੀਂ ਮਿਲਦੇ

ਪੰਡਰਪੁਰ ਦੀ ਪੱਥਰ ਦੀ ਮੂਰਤੀ ਬਾਰੇ ਇੱਕ ਹੋਰ ਰੋਚਕ ਕਥਾ ਹੈ :

ਕ੍ਰਿਸ਼ਨ ਜੀ ਦੇ ਬੁੱਢੇ ਹੋ ਜਾਣ ਕਰਕੇ ਰੰਗ ਪੀਲਾ, 'ਪਾਂਡੂਰੰਗਾ ਹੋ ਗਿਆ ਸੀ, ਉਸ ਤੋਂ ਇਹ ਪਾਂਡੂਰੰਗਾ ਨਾਮ ਪਿਆ। ਇਹ ਭੀ ਕਿਹਾ ਜਾਂਦਾ ਹੈ (ਦੇਖੋ ਬੰਬਈ ਗਜ਼ਟੀਅਰ) ਪਾਡੂੰਰੰਗਾ, ਸ਼ਬਦ ਕਰਨਟਾਕ ਦੇ ਪੰਡਰੀਕ ਸ਼ਬਦਾਂ ਦਾ ਸੋਧਿਆ ਰੂਪ ਹੈ। ਤੀਜੀ ਕਥਾ ਹੈ:- ਪੰਡਰੀਗੇ, 'ਪੰਡਰੀ' ਗ੍ਰਾਮ ਦੇਵਤਾ, ਦਾ ਨਾਮ ਹੈ। ਪੰਡਰਪੁਰ ਮੰਦਰ ਵਿੱਚ ਸਾਢੇ ਤਿੰਨ ਫੁਟ ਉਚੀ ਇੱਕ ਕਾਲੇ ਰੰਗ ਦੀ ਮੂਰਤੀ ਸਪਰਸ਼ ਤੋਂ ਦੂਰੀ ਉੱਤੇ ਹੈ, ਹੁਣ ਮੂਰਤੀ ਦੀ ਨੇੜਤਾ ਹਾਸਲ ਨਹੀਂ ਹੋ ਸਕਦੀ। ਲੋਕਾਂ ਪਹਿਲਾਂ ਮੂਰਤੀ ਦੇ ਪੈਰ ਛੋਹ ਛੋਹ ਘਸਾ ਦਿੱਤੇ ਸੀ। ਕੇਸਰ ਇਸ਼ਨਾਨ ਕਰਾਉਣ ਦੀ ਕਹਾਣੀ ਹੋਰ ਭੀ ਮਨੋਰੰਜਕ ਹੈ। ੧੯੭੩ ਸੰਨ ਵਿਚ ਦੋ ਗੁਸਾਈਂ ਸਾਧਾਂ ਨੇ ਮੂਰਤੀ ਅਗੇ ਪ੍ਰਸ਼ਾਦ ਰੱਖਕੇ ਇਸ਼ਨਾਨ ਕਰਾਏ, ਪ੍ਰਾਰਥਨਾਂ ਕੀਤੀਆਂ, ਮੂਰਤੀ ਭੋਗ ਲਾਵੇ, ਪਰ ਪੱਥਰ ਦਾ ਦੇਵਤਾ ਇਹ ਕਿਵੇਂ ਕਰਦਾ? ਗੁੱਸੇ ਵਿੱਚ ਆ ਕੇ ਗੁਸਾਈਆਂ ਨੇ ਮੂਰਤੀ ਨੂੰ ਧੱਕਾ ਦੇ ਦਿੱਤਾ। ਮੂਰਤੀ ਢਹਿ ਗਈ, ਲੱਤਾਂ ਟੁੱਟ ਗਈਆਂ। ਤਿੰਨ ਦਿਨਾਂ ਲਈ ਮੰਦਰ ਬੰਦ ਕਰ ਦਿੱਤਾ ਗਿਆ, ਤਾਂ ਜੋ ਲੋਕਾਂ ਨੂੰ ਪਤਾ ਨਾ ਲੱਗ ਜਾਵੇ। ਮੂਰਤੀ ਦੀ ਮੁਰੰਮਤ ਕੀਤੀ ਗਈ, ਲੱਤਾਂ ਵਿੱਚ ਲੋਹੇ ਤੇ ਤਾਂਬੇ ਦੀਆਂ ਸੀਖਾਂ ਲਗਾਕੇ ਮੁੜ ਖੜ੍ਹਾ ਕੀਤਾ ਗਿਆ। ਇਹ ਤਿੰਨ ਫੁਟ ਨੌ ਇੰਚ ਕੱਦ ਦੀ ਮੂਰਤੀ ਜਿਸਦੇ ਸੱਜੇ ਹੱਥ ਵਿੱਚ ਚੱਕਰ, ਖਬੇ ਦੇ ਵਿੱਚ ਸੰਖ ਫੜਾਇਆ ਹੋਇਆ ਹੈ, ਮੂਰਤੀ ਵਿਸ਼ਨੂੰ ਜੀ ਦੀ ਭੀ ਕਹੀ ਜਾਂਦੀ ਹੈ। ਇੰਵ ਕ੍ਰਿਸ਼ਨ ਜੀ ਨੂੰ ਵਿਸ਼ਨੂੰ ਦਾ

ਰੂਪ ਮੰਨ ਕੇ ਦੂਹਰੀ ਕਲਪਨਾ ਭੀ ਕੀਤੀ ਜਾਂਦੀ ਹੈ। ਮੰਦਰ ਦੀਆਂ ਪੌੜੀਆਂ ਚੜ੍ਹਨ ਵਾਲੀ ਥਾਂ, ਜਿਥੇ ਜੁਤੇ ਲਾਹੇ ਜਾਂਦੇ ਹਨ, ਮੰਦਰ ਵਿੱਚ ਵੜਦਿਆਂ ਨੂੰ ਸੱਜੇ ਹੱਥ ਨੀਚੇ ਕਰਕੇ ਨਾਮਦੇਵ ਦੀ ਧੜ ਰਹਿਤ ਮੂਰਤੀ, ਮਰਾਠੀ ਵੇਸ ਭੂਸ਼ਾ ਵਿੱਚ ਰੱਖੀ ਹੋਈ ਹੈ । ਇਸ ਬਾਰੇ ਕਿਹਾ ਜਾਂਦਾ ਹੈ, ਨਾਮਦੇਵ ਜੀ 'ਮੰਦਰ ਦੇ ਦੁਆਰੇ ਹੇਠਾਂ ਸਮਾਧੀ ਹੈ। ਵਿਭੂਤੀ ਉਪਰ ਇਹ ਮੂਰਤੀ ਖੜ੍ਹੀ ਕੀਤੀ ਗਈ ਹੈ। ਕਈ ਲਿਖਾਰੀਆਂ ਨੇ ਨਾਮਦੇਵ ਦਾ ਜਨਮ ਭੀ ਪੰਡਰਪੁਰ ਦਾ ਲਿਖਿਆ ਹੈ। ਜਿਸ ਬਾਰੇ ਵਖਰੀ ਚਰਚਾ ਕੀਤੀ ਗਈ ਹੈ। ਨਾਮਦੇਵ ਜੀ ਕਿਉਂ ਕਿ ਕਈ ਹੋਏ ਹਨ, ਇਕ ਨਾਮਦੇਵ ਜਾ ਜਨਮ ਏਥੋਂ ਦਾ ਹੋਣਾ ਭੀ ਸੰਭਵ ਹੋ ਸਕਦਾ ਹੈ। ਸਮਾਧੀ ਬਾਰੇ, ਇਹ ਮਤ ਹੀ ਠੀਕ ਹੈ ਕਿ ਨਾਮਦੇਵ ਦੀ ਸਮਾਧੀ ਘੁਮਾਣਾਂ ਤੋਂ ਅਸਥੀਆਂ ਲਿਆ ਕੇ ਪੰਡਰਪੁਰ ਦੀ ਇਹ ਸਮਾਧੀ ਬਣਾਈ ਗਈ ਹੈ ।

ਠਾਕਰ ਪੂਜਾ ਅਤੇ ਪੰਡਰਪੁਰ ਦੇ ਮੰਦਰ ਦੀ ਮੂਰਤੀ ਦੋਵੇਂ ਚੀਜ਼ਾਂ, ਪਥਰਾਂ ਦੀਆਂ ਹਨ, ਇਨ੍ਹਾਂ ਕਥਾ ਕਹਾਣੀਆਂ ਅਨੁਸਾਰ ਨਾਮਦੇਵ ਦੇ ਪਹਿਲੇ ਜੀਵਨ ਦਾ ਹਿੱਸਾ ਏਨ੍ਹਾਂ ਮੂਰਤੀਆਂ ਦੀ ਪੂਜਾ ਕਰਦਿਆਂ ਗੁਜ਼ਰਿਆ ਸੀ। ਸਤਿਗੁਰਾਂ ਦੇ ਮੇਲ ਨੇ ਇਹ ਸਹਿਸਾ ਦੂਰ ਕੀਤਾ। ਨਾਮਦੇਵ ਜੀ ਨੇ ਸਪੱਸ਼ਟ ਬੋਲਾਂ ਵਿੱਚ ਮੂਰਤੀ (ਪੱਥਰ) ਪੂਜਾ ਦਾ ਵਿਰੋਧ ਕੀਤਾ, ਕੇਵਲ ਵਿਰੋਧ ਹੀ ਨਹੀਂ ਕੀਤਾ ਇਹ ਭੀ ਦੱਸਿਆ ਹੈ ਕਿ ਇਹ ਤਬਦੀਲੀ ਸਤਿਗੁਰਾਂ ਦੇ ਮਿਲਣ ਨਾਲ ਆਈ:

*ਸਤਿਗੁਰੁ ਮਿਲੈ ਤ ਸਹਸਾ ਜਾਈ ॥*
*ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ ॥*
*ਏਕੈ ਪਾਥਰ ਕੀਜੈ ਭਾਉ ॥ ਦੂਜੈ ਪਾਥਰ ਧਰੀਐ ਪਾਉ ॥*
*ਜੇ ਓਹੁ ਦੇਉ ਤਾ ਓਹੁ ਭੀ ਦੇਵਾ ॥*
*ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥* (ਗੂਜਰੀ ਨਾਮਦੇਵ - ੫੨੫)*

ਇਕ ਹੋਰ ਕਥਾ ਹੈ ਨਾਮਦੇਵ ਜੀ ਹਰ ਇਕਾਦਸ਼ੀ ਨੂੰ ਪੰਡਰਪੁਰ ਦੀ ਯਾਤਰਾ ਦੀ ਪ੍ਰਤੱਗਿਆ ਨੇਮ ਨਾਲ ਪਾਲਿਆ ਕਰਦੇ ਸਨ। ਨਾਮਦੇਵ ਜੀ ਦੇ ਅਭੰਗਾਂ ਵਿੱਚ ਏਕਾਦਸ਼ੀ ਵਰਤ ਦਾ 'ਮਹਾਤਮ' ਖਾਸ ਤੌਰ ਤੇ ਵਰਣਨ ਕੀਤਾ ਹੈ। ਏਕਾਦਸ਼ੀ ਦੀ ਮਾਨਤਾ ਵੇਦ ਵਿਆਸ

* ਏਸੇ ਖਿਆਲ ਨੂੰ ਕਬੀਰ ਜੀ ਨੇ ਅਪਣਾਇਆ ਹੈ। ਗਿਆਨ ਪ੍ਰਾਪਤੀ ਪਿਛੋਂ ਆਈ ਤਬਦੀਲੀ ਕਾਰਨ, ਜੋ ਪਹਿਲਾਂ ਵੈਸ਼ਨਵ ਮੱਤ ਦੇ ਧਾਰਨੀ ਹੋਣ ਕਾਰਨ ਨਿਤ ਉਠ ਕੋਰੀ ਗਾਗਰ ਆਨੇ, ਮੱਥੇ ਤਿਲਕ ਹਥ ਵਿੱਚ ਮਾਲਾ ਲੈ ਕੇ ਪੂਜਾ ਅਰਚਾ ਵਿੱਚ ਲੱਗੇ ਰਹਿੰਦੇ ਸਨ :

*ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ।*
*ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ ॥੧॥*
*ਭੂਲੀ ਮਾਲਨੀ ਹੈ ਏਉ ॥ ਸਤਿਗੁਰੁ ਜਾਗਤਾ ਹੈ ਦੇਉ ॥੧॥ਰਹਾਉ॥*
*ਬ੍ਰਹਮ ਪਾਤੀ ਬਿਸਨੁ ਡਾਰੀ ਫੂਲ ਸੰਕਰ ਦੇਉ ॥*
*ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ ॥੨॥*
*ਪਾਖਾਨ ਗਢਿ ਕੈ ਮੂਰਤਿ ਕੀਨੀ ਦੇ ਕੈ ਛਾਤੀ ਪਾਉ ॥*
*ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ ॥*
*ਭਾਤੁ ਪਹਿਤਿ ਅਰੁ ਲਾਪਸੀ ਕਰਕਰਾ ਕਾਸਾਰੁ ॥*
*ਭੋਗਨ ਹਾਰੈ ਭੋਗਿਆ ਇਸੁ ਮੂਰਤਿ ਕੇ ਮੁਖ ਛਾਰੁ ॥*
*ਮਾਲਿਨਿ ਭੂਲੀ ਜਗੁ ਭੁਲਾਨਾ ਹਮ ਭੁਲਾਨੇ ਨਾਹਿ ॥*
*ਕਹੁ ਕਬੀਰ ਹਮ ਰਾਮ ਰਾਖੇ ਕ੍ਰਿਪਾ ਕਰਿ ਹਰਿ ਰਾਏ ॥ (ਆਸਾ ਕਬੀਰ ੪੭੯)*

ਜੀ ਦੇ ਇੱਕ ਸਲੋਕ ਨਾਲ ਜੋੜੀ ਜਾਂਦੀ ਹੈ, ਜਿਸ ਵਿੱਚ ਕਰੜੀਆਂ ਮਾਨਤਾਂ ਅੰਕਤ ਹਨ:-

*ਵਰੰ ਸਵਮਾਤ੍ਰ ਗਮਨੰ, ਵਰੰ ਬ੍ਰਹਿਮਣ ਮਾਰਣੰ ।*
*ਏਕਾਦਸ਼ੀ ਦਿਨੇ ਰੈਣ ਵਰਮਨੇਸਯ ਭਗਸ਼ਨ ।*

ਇੰਨ੍ਹਾਂ ਮਾਨਤਾ ਨੂੰ ਨਾਮਦੇਵ ਜੀ ਦੇ ਇੱਕ ਅਭੰਗ ਵਿੱਚ ਵਿਸਥਾਰ ਨਾਲ ਖੋਲ੍ਹਕੇ ਇਸ ਤਰ੍ਹਾਂ ਬਿਆਨ ਕੀਤਾ ਹੈ :-

*ਏਕਾਦਸ਼ੀ ਦਿਨੀ ਖਾਈਲ ਅੰਨ ਸੂਕਰ ਹੋਉਨੀ ਯਈਲ ਜਨਮਾ ।*
*ਏਕਾਦਸ਼ੀ ਦਿਨੀ ਕਰੀਲੈ ਜੋ ਭੋਗ । ਤਯਾਸੀ ਮਾਤਾ ਸੰਗ ਘੜਤ ਸੋ ।*
*ਏਕਾਦਸ਼ੀ ਦਿਨ ਖੇਲਾਲ ਜੋ ਸੋਸ਼ਟੀ ਕਾਲ ਹਾਣੀਲ ਖੁੰਟੀ ਗੁਦਸਥਾਨੀ ।।੩।।*
*ਰਾਜਸਤ੍ਰੀ ਸੋਣੀਤ ਸੇਵਲਿਆ ਸਮਾਨ, ਤਾਬੂਲ ਚਰਵਨ ਕਰੀਲ ਜੋ ।।੪।।*
*ਨਾਮਾ ਮਹਿਣੇ ਨਹੀਂ ਮਾਝਾ ਕੜਾ ਦੋਸ।।ਪੁਰਾਣੀ ਹੈ ਵਿਆਸ ਵਾਕਯ ਆਚੇ (ਗਾਥਾ ੨੫੦੩)*

ਮਰਾਠੀ ਗ੍ਰੰਥਾਂ ਵਿੱਚ ਆਮਤੌਰ ਤੇ ਕ੍ਰਿਸ਼ਨ ਜੀ ਨਾਲ ਰਾਧਾ ਦਾ ਨਾਮ ਜੋੜਿਆ ਗਿਆ ਹੈ। ਰੁਕਮਣੀ ਰਤ ਜਿਹੇ ਲਫਜ਼ ਵਰਤੇ ਜਾਂਦੇ ਹਨ। 'ਭਗਤ ਵਿਜਯ ਗ੍ਰੰਥ (ਕ੍ਰਿਤ ਮਹੀਪਤ) ਦੇ ਹਰ ਅਧਿਆਇ ਦੇ ਆਰੰਭ ਵਿੱਚ ਲਿਖਿਆ ਹੈ। 'ਸ੍ਰੀ ਰੁਕਮਣੀ ਕਤੰਯਾਂ' ਜਾਂ ਜਯ ਜਯ ਭਗਤ ਵਤਸਲਾ ਰੁਕਮਣੀ ਕੰਤਾ (ਸਫਾ ੪੮੧)

ਉਪਰੋਕਤ ਅਭੰਗ ਦਾ ਭਾਵ ਹੈ-ਏਕਾਦਸ਼ੀ ਨੂੰ ਜੋ ਖਾਣਾ ਖਾਵੇਗਾ ਉਹ ਸੂਰ (ਸੂਕਰ ਬਣੇਗਾ) ਏਕਾਦਸ਼ੀ ਨੂੰ ਭੋਗ ਕਰਨ ਵਾਲਾ ਮਾਂ ਨੂੰ ਭੋਗਣ ਦਾ ਪਾਪੀ ਹੋਵੇਗਾ। ਏਕਾਦਸ਼ੀ ਨੂੰ ਜੂਆ ਖੇਲੇਗਾ, ਉਹ ਗੋਟੀਆਂ ਖੁੰਟੀਆਂ ਨੂੰ ਗੁਦਾ ਵਿੱਚ ਲੈਣ ਦਾ ਕਸ਼ਟ ਝੱਲੇਗਾ। ਤੰਬੋਲ ਧਾਨ ਆਦਿ ਖਾਣ ਵਾਲਾ ਵੀ ਕਰੜੇ ਦੋਸ਼ ਦਾ ਭਾਗੀ ਹੋਵੇਗਾ'।

ਉਹ ਨਾਮਦੇਵ ਜੋ ਪਹਿਲਾਂ ਏਕਾਦਸ਼ੀ ਵਰਤ ਦੀ ਪ੍ਰਤਗਯਾ ਪਾਲਨੀ ਮਹਾਂਪੁੰਨਯ ਕਰਮ ਸਮਝਦੇ ਸਨ, ਸੱਚੇ ਗੁਰੂ ਤੋਂ ਗੁਰਮਤ ਪ੍ਰਾਪਤ ਹੋਈ, ਉਨ੍ਹਾਂ ਏਕਾਦਸ਼ੀ ਦੇ ਵਰਤ ਦਾ ਜ਼ੋਰਦਾਰ ਖੰਡਨ ਕੀਤਾ। ਇਕ ਪਦੇ ਵਿੱਚ ਏਕਾਦਸ਼ੀ ਵਰਤ ਦੀ ਪ੍ਰਤੱਗਿਆ ਛੱਡਣ ਅਤੇ ਤੀਰਥ ਭ੍ਰਮਣ ਦਾ ਵਿਰੋਧ ਨਾਮਦੇਵ ਜੀ ਨੇ ਇਸ ਤਰ੍ਹਾਂ ਕੀਤਾ ਹੈ :-

*ਰਾਮ ਸੰਗਿ ਨਾਮਦੇਵ ਜਨ ਕਉ ਪ੍ਰਤਗਿਆ ਆਈ ।।*
*ਏਕਾਦਸੀ ਬ੍ਰਤੁ ਰਹੈ ਕਾਹੇ ਕਉ ਤੀਰਥ ਜਾਈ ।।*
*ਭਨਤਿ ਨਾਮਦੇਉ ਸੁਕ੍ਰਿਤ ਸੁਮਤਿ ਭਏ ।*
*ਗੁਰਮਤਿ ਰਾਮੁ ਕਹਿ ਕੋ ਕੋ ਨ ਬੈਕੁੰਠਿ ਗਏ । (ਟੋਡੀ ਨਾਮਦੇਵ-੭੧੮)*

ਗੁਰਮਤਿ ਰਾਹੀਂ ਪ੍ਰਾਪਤ ਹੋਏ ਨਾਮ ਦੇ ਗੁਰਮਤ ਜਾਪ ਨਾਲ ਕੌਣ ਹੈ ਜੋ ਬੈਕੁੰਠ ਨਹੀਂ ਗਿਆ? ਭਾਵ ਸਭ ਬੈਕੁੰਠ ਗਏ ਹਨ। ਇਕਾਦਸ਼ੀ ਵਰਤ, ਤੀਰਥ ਭਰਮਣ ਬੇ ਅਰਥੇ ਹਨ।

ਨਾਮਦੇਵ ਜੀ ਪਹਿਲਾਂ ਤੀਰਥ ਯਾਤਰਾ ਦੇ ਪੁੰਨ-ਫਲ ਦੇ ਵੀ ਪਰਮ ਜਗਿਆਸੂ ਸਨ। ਆਪਣੇ ਨੇੜੇ ਦੇ ਪੰਡਰਪੁਰ, ਔਢੇ ਦੇ ਮੰਦਰਾਂ ਵਿੱਚ ਤਾਂ ਉਹ ਜਾਂਦੇ ਹੀ ਸਨ, ਇਨ੍ਹਾਂ ਤੀਰਥ ਯਾਤਰੀਆਂ ਦੀ ਮੰਡਲੀ ਦੇ ਸੰਗ ਨਾਲ ਆਪ ਨੇ ਆਪਣੇ ਸਾਥੀਆਂ, ਗਿਆਨਦੇਵ, ਤ੍ਰਲੋਚਨ ਜੀ, ਮਾਤਾ ਜੀ ਅਤੇ ਸਨੇਹੀਆਂ ਨੂੰ ਲੈ ਕੇ ਤੀਰਥਾਂ ਦਾ ਭਰਮਣ ਕੀਤਾ ਸੀ। ਤੀਰਥ ਯਾਤਰਾ ਸਮੇਂ ਹੀ ਬੀਕਾਨੇਰ ਵਲੋਂ ਲੰਘੇ ਤਾਂ ਪਾਣੀ ਤੋਂ ਆਤਰ ਹੋਣ ਕਾਰਨ ਖੂਹ ਦਾ ਪਾਣੀ ਉਪਰ ਆਉਣ ਦੀ ਕਥਾ ਚਲੀ। ਦਿੱਲੀ ਵਿੱਚ ਜਿਸ ਨੂੰ ਦੱਖਣ ਵਾਲੇ ਪੁਰਾਣੇ ਲੇਖਕ ਹਸਤਨਾਪੁਰ

ਕਰਕੇ ਲਿਖਦੇ ਹਨ, ਮੋਈ ਗਊ ਜੀਵਾਉਣ ਦੀ ਘਟਨਾ ਭੀ ਉਨ੍ਹਾਂ ਨਾਲ ਸਬੰਧਤ ਹੈ ਇਸ ਪ੍ਰਸੰਗ ਵਿਚ ਨਾਮਦੇਵ ਦੀ ਮਾਤਾ ਦਾ ਵੀ ਵਰਨਣ ਹੈ। ਤੀਰਥਾਂ ਦੇ ਭਰਮਣ ਪਿਛੋਂ ਗੁਰਮਤ ਦੀ ਪ੍ਰਾਪਤੀ ਹੋਈ, ਆਤਮਾ ਜਾਗੀ, ਨਾਮਦੇਵ ਜੀ ਨੇ ਤੀਰਥਾਂ ਉਤੇ ਭਰਮਣ ਨੂੰ ਨਿਸਫਲ ਕਰਾਰ ਦਿੱਤਾ। ਉਨ੍ਹਾਂ ਦੀ ਬਾਣੀ ਤੋਂ ਇਹ ਸਿਧਾਂਤਕ ਸੱਚ ਇਸ ਤਰ੍ਹਾਂ ਪ੍ਰਗਟ ਹੈ :-

*ਅਸੁਮੇਧ ਜਗਨੇ ॥ ਤੁਲਾ ਪੁਰਖਦਾਨੇ ॥ ਪ੍ਰਾਗ ਇਸਨਾਨੇ ॥੧॥*
*ਤਉ ਨ ਪੁਜਹਿ ਹਰਿ ਕੀਰਤਿ ਨਾਮਾ ॥*
*ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ ॥੧॥ਰਹਾਉ॥*
*ਗਇਆ ਪਿੰਡੁ ਭਰਤਾ ॥ ਬਨਾਰਸਿ ਅਸਿ ਬਸਤਾ ॥*
*ਮੁਖਿ ਬੇਦ ਚਤੁਰ ਪੜਤਾ ॥੨॥*
*ਸਗਲ ਧਰਮ ਅਛਿਤਾ ॥ ਗੁਰ ਗਿਆਨ ਇੰਦ੍ਰੀ ਦ੍ਰਿੜਤਾ*
*ਖਟੁ ਕਰਮ ਸਹਿਤ ਰਹਤਾ ॥੩॥*
*ਸਿਵਾ ਸਕਤਿ ਸੰਬਾਦੰ ॥ ਮਨ ਛੋਡਿ ਛੋਡਿ ਸਗਲ ਭੇਦੰ ॥*
*ਸਿਮਰਿ ਸਿਮਰਿ ਗੋਬਿੰਦੁ । ਭਜੁ ਨਾਮਾ ਤਾਰਸਿ ਭਵ ਸਿੰਧੰ ॥ (ਗੋਂਡ ਨਾਮਦੇਵ-੮੭੩)*
*ਗੰਗਾ ਗਇਆ ਗੋਦਾਵਰੀ ਸੰਸਾਰ ਕੇ ਕਾਮਾ ॥*
*ਨਾਰਾਇਣੁ ਸੁਪ੍ਰਸੰਨ ਹੋਇ ਤ ਸੇਵਕੁ ਨਾਮਾ ॥੩॥੪॥ (ਬਸੰਤ ਨਾਮਦੇਵ-੧੧੯੬)*

ਦੂਜਾ ਸ਼ਬਦ ਭੀ ਇਸ ਭਾਵ ਦਾ ਹੈ, ਜਿਸ ਵਿੱਚ ਤੀਰਥਾਂ ਦਾ ਰਟਨ ਅਤੇ ਉਨ੍ਹਾਂ ਨਾਲ ਜੋੜੇ ਗਏ ਮਹਾਤਮ ਅਤੇ ਮਾਨਤਾਵਾਂ ਦਾ ਕਰੜਾ ਵਿਰੋਧ ਹੈ। ਦਾਨ ਦੇਣ ਵਾਲੀ ਪ੍ਰਥਾ ਨੂੰ ਰੱਦ ਕਰਕੇ *'ਨਿਰਮਲ ਨਿਰਬਾਣ ਪਦੁ ਚੀਨ ਲੀਜੈ'* ਦਾ ਸੱਦਾ ਦਿੰਦਾ ਹੈ। ਇਸ ਸ਼ਬਦ ਵਿੱਚ ਸਪੱਸ਼ਟ ਕੀਤਾ ਹੈ, ਨਾਮ ਅੰਮ੍ਰਿਤ ਹੀ ਮੇਰੇ ਲਈ ਸਭੋ ਕੁੱਝ ਹੈ। ਇੰਨ੍ਹਾ ਸ਼ਬਦਾਂ ਦੀ ਇੱਕ ਇੱਕ ਤੁਕ ਨਾਮਦੇਵ ਜੀ ਦੇ ਜੀਵਨ ਵਿੱਚ ਆਏ ਪ੍ਰੀਵਰਤਨਾਂ ਦਾ ਪ੍ਰਮਾਣ ਹੈ ।

ਨਾਮਦੇਵ ਜੀ ਪਹਿਲਾਂ ਅਵਤਾਰਵਾਦੀ ਸਨ। ਭਗਤੀ ਮੱਤ ਵਿੱਚ ਕ੍ਰਿਸ਼ਨ ਜੀ ਵਿਸ਼ਨੂੰ ਦੇ ਅਵਤਾਵ ਮੰਨੇ ਜਾਂਦੇ ਹਨ। 'ਨਾਮਦੇਵ ਦਰਸ਼ਨ', ਇਕ ਪੁਸਤਕ ਵੱਡੇ ਅਕਾਰ ਅਤੇ ਉਚ ਮਿਆਰ ਦੀ ਮਹਾਂਰਾਸ਼ਟਰ ਸਰਕਾਰ ਵਲੋਂ ੧੯੭੦, ੨੪ ਨਵੰਬਰ ਵਿਸ਼ਕਰਮਾ ਮੁਦ੍ਰਾਲਯ, ਪੂਨੇ ਵਲੋਂ) ਛਾਪੀ ਗਈ ਹੈ। ਉਸ ਵਿੱਚ ਨਾਮਦੇਵ ਜੀ ਬਾਰੇ ਦੋ ਲੇਖ ਹਨ:-

*ਕ੍ਰਿਸ਼ਨ ਕਥਾਕਾਰ ਨਾਮਦੇਵ। ਰਾਮ ਕਥਾਕਾਰ ਨਾਮਦੇਵ ॥*

ਸਫ਼ਾ ੨੯੫ ਤੋਂ ੩੦੩ ਤੱਕ ਨਾਮਦੇਵ ਜੀ ਕ੍ਰਿਸ਼ਣ ਦੇ ਭਗਤ ਸਿੱਧ ਕੀਤੇ ਹਨ, ੩੦੪ ਤੋਂ ੩੧੨ ਤੱਕ ਅਜੇਹੀਆਂ ਰਚਨਾਂ ਦਿੱਤੀਆ ਹਨ, ਜਿੰਨ੍ਹਾਂ ਵਿੱਚ ਨਾਮਦੇਵ ਜੀ ਵਲੋਂ ਰਾਮ ਉਸਤਤ ਕੀਤੀ ਗਈ ਹੈ। ਨਾਮਦੇਵ ਗਾਥਾ ਵਿੱਚੋਂ ਰਾਮ ਉਸਤਤੀ ਦੇ ਚੋਣਵੇਂ ਅਭੰਗ ਦਿੱਤੇ ਗਏ ਹਨ। ਸਾਡਾ ਇਸ ਬਾਹਰਲੀ ਸਮੱਗਰੀ ਨਾਲ ਸਿੱਧਾਂ ਸਬੰਧ ਨਹੀਂ, ਇਸ ਕਾਰਨ ਉਨ੍ਹਾਂ ਅੰਭਗਾਂ ਦੇ ਨਮੂਨੇ ਦੇਣ ਦੀ ਲੋੜ ਨਹੀਂ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਬਾਣੀ ਵਿੱਚ ਕ੍ਰਿਸ਼ਨ ਭਗਤੀ ਦੇ ਗੁਣਗਾਨ ਕਰਨ ਵਾਲੇ ਸ਼ਬਦ ਪ੍ਰਾਪਤ ਹਨ, ਰਾਮ ਭਗਤੀ ਦਾ ਵੀ ਚੋਖਾ ਵਰਣਨ ਹੈ। ਫਿਰ ਵਿਰੋਧ ਬਹੁਤ ਹੀ ਕਰੜਾ ਹੈ। ਇਸ ਦਾ ਕਾਰਨ *'ਨਾਮੇ ਕਾ ਚਿੱਤ ਹਰਿ ਸਿਉ ਲੱਗਣ'* ਤੋਂ ਸਹਿਜ ਸਮਾਧੀ ਵਿੱਚ ਪੁੱਜਣਾ ਹੈ। ਏਥੋਂ ਅੱਗੇ ਦੇਖਣਾ ਹੈ, ਨਾਮਦੇਵ ਜੀ ਦੀ ਸੋਝੀ ਏਥੋਂ ਤੱਕ ਸੀ ਕਿ, ਜਿੰਨ੍ਹਾਂ ਹਸਤੀਆਂ ਬਾਰੇ ਪ੍ਰਸਿਧੀ ਉਨ੍ਹਾਂ ਤੱਕ

ਪੁੱਜੀ ਕਿ ਉਨ੍ਹਾਂ ਦੀ ਬਿਪਤ ਕਾਲ ਵੇਲੇ ਜਿਸ ਸ਼ਕਤੀ ਨੇ ਰਖਿਆ ਕੀਤੀ ਉਹ ਕ੍ਰਿਸ਼ਨ ਜੀ ਹੀ ਸਨ, ਬੈਕੁੰਠ ਵਿੱਚ ਵਾਸ ਕਰਦੇ ਹੋਏ ਵਿਸ਼ਣੂ ਜੀ, ਕ੍ਰਿਸ਼ਨ ਜੀ ਜਿੰਨ੍ਹਾਂ ਤੋਂ ਸਭ ਕੰਮ ਕਰਾਉਂਦੇ ਰਹੇ। ਜਿਸ ਵਿਸ਼ਣੂ ਨੇ ਇਕ ਹੱਥ ਵਿੱਚ ਚੱਕ੍ਰ ਧਾਰਨ ਕੀਤਾ ਹੈ, ਜਿਨ੍ਹਾਂ ਦੀ ਸਾਂਵਲੇ ਰੰਗ ਵਾਲੀ ਸ਼ਕਲ ਹੈ, ਜਿੰਨ੍ਹਾਂ ਨੇ ਰਾਮਚੰਦ੍ਰ ਦੇ ਰੂਪ ਵਿੱਚ ਆ ਕੇ ਅਹੱਲਿਆ ਦੀ ਪੱਥਰ ਹੋਈ ਦੇਹ ਨੂੰ ਸਜਿੰਦ ਕੀਤਾ ਉਹ ਪੂਜਯ ਹਨ :

*ਮੇਰੋ ਬਾਪੁ ਮਾਧਉ ਤੂ ਧਨ ਕੇਸੌ ਸਾਂਵਲੀਓ ਬੀਠੁਲਾਇ ॥੧॥ ਰਹਾਉ॥*
*ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ॥*
*ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ ॥੧॥*
*ਗੋਤਮ ਨਾਰਿ ਅਹਲਿਆ ਤਾਰੀ ਪਾਵਨ ਕੇਤਕ ਤਾਰੀਅਲੇ ॥*
*ਐਸਾ ਅਧਮੁ ਅਜਾਤਿ ਨਾਮਦੇਉ ਤਉ ਸਰਨਾਗਤਿ ਆਈਅਲੇ ॥੨॥੨॥*
*(ਮਾਲੀ ਗਾਉੜਾ ਨਾਮਦੇਵ-੯੮੮)*

ਦੂਜਾ ਪਦਾ ਕ੍ਰਿਸ਼ਣ ਭਗਤੀ ਦਾ ਫਿਰ ਪੜ੍ਹਨ ਯੋਗ ਹੈ :-

*ਧਨਿ ਧੰਨਿ ਓ ਰਾਮ ਬੇਨੁ ਬਾਜੈ ॥*
*ਮਧੁਰ ਮਧੁਰ ਧੁਨਿ ਅਨਹਤ ਗਾਜੈ ॥੧॥ ਰਹਾਉ॥*
*ਧਨਿ ਧਨਿ ਮੇਘਾ ਰੋਮਾਵਲੀ ॥ ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥੧॥*
*ਧਨਿ ਧਨਿ ਤੂ ਮਾਤਾ ਦੇਵਕੀ ॥ ਜਿਹ ਗ੍ਰਿਹ ਰਮਈਆ ਕਵਲਾਪਤੀ ॥*
*ਧਨਿ ਧਨਿ ਬਨ ਖੰਡ ਬਿੰਦ੍ਰਾਬਨਾ ॥ ਜਹ ਖੇਲੈ ਸ੍ਰੀ ਨਾਰਾਇਨਾ ॥*
*ਬੇਨੁ ਬਜਾਵੈ ਗੋਧਨੁ ਚਰੈ॥ ਨਾਮੇ ਕਾ ਸੁਆਮੀ ਆਨਦੁ ਕਰੈ॥੪॥੪॥(ਮਾਲੀ ਗਉੜਾ-੯੮੮)*

ਇਸ ਪਦੇ ਵਿੱਚ ਕੋਈ ਵੀ ਚੀਜ਼ ਜੋ ਕ੍ਰਿਸ਼ਨ ਜੀ ਦੇ ਦੂਰ ਨੇੜੇ ਦਾ ਸਬੰਧ ਰਖਦੀ ਹੈ, ਧੰਨਤਾ ਯੋਗ ਕਹੀ ਹੈ। ਨਾਮਦੇਵ ਜੀ ਦੇ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਬਾਣੀ ਵਿੱਚ ਪਹਿਲਾ ਪਦਾ ਗਉੜੀ ਚੇਤੀ ਵਿੱਚ ਆਉਂਦਾ ਹੈ। ਇਸ ਵਿੱਚ ਪੌਰਾਣਕ ਭਗਤਾਂ, ਗਨਕਾ, ਕੁਬਜਾਂ, ਅਜਾਮਲ, ਬਧਕ, ਦਾਸੀ ਸੁਤ ਬਿਦਰੁ, ਸੁਦਾਮਾ, ਉਗ੍ਰਸੈਨ, ਦੇ ਨਾਂ ਲੈਕੇ ਕਿਹਾ ਹੈ ਕਿ ਇਹ ਲੋਕ ਜੋ ਜਪ ਹੀਨ ਤੇ ਤਪ ਹੀਨ ਸਨ, ਉਹ ਵੀ 'ਨਾਮੇ ਦੇ ਸੁਆਮੀ' ਨੇ ਤਾਰੇ।

ਰਾਗ ਗੋਂਡ ਦੇ ਪਦੇ *'ਹਰਏ ਨਮਸਤੇ ਹਰਏ ਨਮਹ'* ਵਿੱਚ ਨਾਮਦੇਵ ਜੀ ਨੇ ਉਨ੍ਹਾਂ ਹੋਰ ਪ੍ਰਸਿਧ ਹਸਤੀਆਂ ਦਾ ਜ਼ਿਕਰ ਕੀਤਾ ਹੈ, ਜਿੰਨ੍ਹਾਂ ਦੇ 'ਹਰਿ' ਨੇ ਪ੍ਰਾਣ ਹਰੇ, ਅਤੇ ਸੱਚੇ ਮਾਰਗ ਉਤੇ ਚਲਣ ਵਾਲੇ ਆਪਣੇ ਭਗਤਾਂ ਦੀ ਰਖਿਆ ਕੀਤੀ :

*ਹਰਏ ਨਮਸਤੇ ਹਰਏ ਨਮਹ ॥ ਹਰਿ ਹਰਿ ਕਰਤ ਨਹੀ ਦੁਖੁ ਜਮਹ ॥੧॥ਰਹਾਉ॥*
*ਹਰਿ ਹਰਨਾਖਸ ਹਰੇ ਪਰਾਨ ॥ ਅਜੈਮਲ ਕੀਓ ਬੈਕੁੰਠਹਿ ਥਾਨ ॥*
*ਸੂਆ ਪੜਾਵਤ ਗਨਿਕਾ ਤਰੀ ॥ ਸੋ ਹਰਿ ਨੈਨਹੁ ਕੀ ਪੂਤਰੀ ॥੨॥*
*ਹਰਿ ਹਰਿ ਕਰਤ ਪੂਤਨਾ ਤਰੀ ॥ ਬਾਲ ਘਾਤਨੀ ਕਪਟਹਿ ਭਰੀ ॥*
*ਸਿਮਰਨ ਦ੍ਰੋਪਦ ਸੁਤ ਉਧਰੀ ॥ ਗਊਤਮ ਸਤੀ ਸਿਲਾ ਨਿਸਤਰੀ ॥੩॥*
*ਕੇਸੀ ਕੰਸ ਮਥਨੁ ਜਿਨਿ ਕੀਆ ॥ ਜੀਅ ਦਾਨੁ ਕਾਲੀ ਕਉ ਦੀਆ॥*
*ਪ੍ਰਣਵੈ ਨਾਮਾ ਐਸੋ ਹਰੀ॥ ਜਾਸੁ ਜਪਤ ਭੈ ਅਪਦਾ ਟਰੀ ॥੪॥੨॥੫॥*
*(ਰਾਗ ਗੋਂਡ ਨਾਮਦੇਵ-੮੭੪)*

*ਚਾਰਿ ਮੁਕਤਿ ਚਾਰੈ ਸਿਧਿ ਮਿਲਿਕੈ ਦੂਲਹ ਪ੍ਰਭ ਕੀ ਸਰਨਿ ਪਰਿਓ ॥*
*ਮੁਕਤਿ ਭਇਓ ਚਉਹੂੰ ਜੁਗ ਜਾਨਿਓ ਜਸੁ ਕੀਰਤਿ ਮਾਥੈ ਛਤ੍ਰੁ ਧਰਿਓ॥੧॥*
*ਰਾਜਾ ਰਾਮ ਜਪਤ ਕੋ ਕੋ ਨਾ ਤਰਿਓ ॥*
*ਗੁਰ ਉਪਦੇਸਿ ਸਾਧ ਕੀ ਸੰਗਤ॥ ਭਗਤੁ ਭਗਤੁ ਤਾ ਕੋ ਨਾਮੁ ਪਰਿਓ॥੧॥ਰਹਾਉ॥*
*ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ ਦੇਖਿ ਪ੍ਰਤਾਪੁ ਜਮੁ ਡਰਿਓ ॥*
*ਨਿਰਭਉ ਭਏ ਰਾਮ ਬਲ ਗਰਜਿਤ ਜਨਮ ਮਰਨ ਸੰਤਾਪ ਹਿਰਿਓ ॥੨॥*
*ਅੰਬਰੀਕ ਕਉ ਦੀਓ ਅਭੈ ਪਦੁ ਰਾਜੁ ਭਭੀਖਨ ਅਧਿਕ ਕਰਿਓ ॥*
*ਨਉ ਨਿਧਿ ਠਾਕੁਰਿ ਦਈ ਸੁਦਾਮੈ ਧ੍ਰੂਅ ਅਟਲੁ ਅਜਹੂ ਨ ਟਰਿਓ ॥੩॥*
*ਭਗਤਿ ਹੇਤਿ ਮਾਰਿਓ ਹਰਨਾਖਸੁ ਨਰਸਿੰਘ ਰੂਪ ਹੋਇ ਦੇਹ ਧਰਿਓ।*
*ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ(ਰਾਗ ਮਾਰੂ ਨਾਮਦੇਵ ੧੧੦੫)*

ਨਾਮਦੇਵ ਜੀ ਦੀ ਸ੍ਰੀ ਰਾਮਚੰਦਰ ਜੀ ਬਾਰੇ ਭਾਵਨਾ ਹੇਠ ਲਿਖੇ ਪਦੇ ਵਿੱਚ ਮਿਲਦੀ ਹੈ, ਜਿੱਥੇ ਸਿੱਧਾ 'ਜਸਰਥ ਰਾਇਨੰਦ ਰਾਜਾ ਮੇਰਾ ਰਾਮਚੰਦ' ਕਿਹਾ ਹੈ । (ਰਾਮਕਲੀ)

*ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ ਅਗਨਿ ਦਹੈ ਕਾਇਆ ਕਲਪੁ ਕੀਜੈ॥*
*ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ॥੧॥*
*ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ ॥ ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥੧॥ਰਹਾਉ॥*
*ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ ॥*
*ਗੋਮਤੀ ਸਹਿਸ ਗਊ ਦਾਨੁ ਕੀਜੈ॥ ਕੋਟਿ ਜਉ ਤੀਰਥ ਕਰੈ ॥*
*ਤਨ ਜਉ ਹਿਵਾਲੇ ਗਾਰੈ ਰਾਮ ਨਾਮ ਸਰਿ ਤਊ ਨਾ ਪੂਜੈ ॥੨॥*
*ਅਸੁ ਦਾਨ ਗਜਦਾਨ ਸਿਹਜਾ ਨਾਰੀ ਭੂਮਿ ਦਾਨ ਐਸੋ ਦਾਨੁ ਨਿਤ ਨਿਤਹਿ ਕੀਜੈ॥*
*ਆਤਮ ਜਉ ਨਿਰਮਾਇਲ ਕੀਜੈ ਆਪ ਬਰਾਬਰਿ ਕੰਚਨ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ ॥੩॥*
*ਮਨਹਿ ਨਾ ਕੀਜੈ ਰੋਸੁ ਜਮਹਿ ਨਾ ਦੀਜੈ ਦੋਸੁ ਨਿਰਮਲ ਨਿਰਬਾਣ ਪਦੁ ਚੀਨ੍ਹਿ ਲੀਜੈ ॥*
*ਜਸਰਥ ਰਾਇ ਨੰਦ ਰਾਜਾ ਮੇਰਾ ਰਾਮਚੰਦੁ ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤ ਪੀਜੈ ॥੪॥*
*(ਰਾਮਕਲੀ ਨਾਮਦੇਵ-੯੭੩)*

ਸਪਸ਼ੱਟ ਹੈ ਨਾਮਦੇਵ ਜੀ ਅਵਤਾਰ ਪ੍ਰਸਤੀ ਕਰਮ ਕਾਂਡੀ ਭਗਤੀ ਭਾਵਨਾ ਵਿੱਚ ਪਹਿਲਾਂ ਜੁਟੇ ਰਹੇ ਸੀ, ਜਿਨ੍ਹਾਂ ਭਗਤਾਂ ਦੀ ਪ੍ਰਸਿੱਧੀ ਅਤੇ ਸਿੱਧੀ ਦਾ ਜੱਸ ਉਨ੍ਹਾਂ ਤੱਕ ਪੁੱਜਿਆ, ਜਿਨ੍ਹਾਂ ਦਾ ਪਾਰ ਉਤਾਰਾ ਹੋਣਾ ਅਨੁਭਵ ਕੀਤਾ, ਉਨ੍ਹਾਂ ਦੇ ਸਾਧਨ ਕ੍ਰਿਸ਼ਣ ਜੀ ਵਿਸ਼ੇਸ਼ ਤੌਰ ਤੇ ਨਾਲ ਹੀ ਰਾਮਚੰਦਰ ਜੀ ਨੂੰ ਦੈਵੀ ਸ਼ਕਤੀ ਦਾ ਭਾਗੀ ਬਣਾ ਕੇ ਜਸ ਕੀਤਾ ਹੈ ।

ਟੀਕਾਕਾਰ ਸਾਹਿਬ ਸਿੰਘ ਜੀ ਏਨ੍ਹਾਂ ਸ਼ਬਦਾਂ ਦਾ ਅਰਥ ਕਰਦੇ ਹੋਏ ਕ੍ਰਿਸ਼ਨ ਭਗਤੀ ਦਿਰੜਾਂਦੇ ਹੋਏ ਲਿਖਦੇ ਹਨ :

'ਹਿੰਦੂ ਮਤ ਵਿੱਚ ਉਂਝ ਤਾਂ ੨੪ ਅਵਤਾਰਾਂ ਦਾ ਜ਼ਿਕਰ ਆਉਂਦਾ ਹੈ ਪਰ ਅਸਲ ਵਿੱਚ ਦੋ ਹੀ ਉੱਘੇ ਅਵਤਾਰ ਹਨ ਜਿੰਨ੍ਹਾਂ ਨੂੰ ਸੁਣ ਵੇਖ ਕੇ ਮੂੰਹੋਂ ਵਾਹ ਵਾਹ ਨਿਕਲ ਸਕਦੀ ਹੈ, ਇਹ ਹਨ ਸ੍ਰੀ ਰਾਮਚੰਦਰ ਜੀ, ਸ੍ਰੀ ਕ੍ਰਿਸ਼ਨ ਜੀ। ਇਹ ਮਨੁੱਖਾਂ ਵਿੱਚ ਆ ਕੇ ਮਨੁੱਖਾਂ ਵਾਂਗ ਸੁੱਖ-ਦੁਖ ਸਹਾਰਦੇ ਰਹੇ ਅਤੇ ਇਨਸਾਨੀ ਦਿਲਾਂ ਦੇ ਤਾਊਸ ਦੀਆਂ ਪਿਆਰ ਤਰਬਾਂ ਹਲਾਂਦੇ ਰਹੇ। ਏਨ੍ਹਾਂ ਵਿੱਚੋਂ ਭੀ ਕ੍ਰਿਸ਼ਨ ਜੀ ਦੇ ਪਿਆਰ ਦੇ ਕੌਤਕ ਵਧੀਕ ਮਿਲਦੇ ਹਨ।

ਸ੍ਰੀ ਰਾਮਚੰਦਰ ਜੀ ਤਾਂ ਰਾਜ ਮਹੱਲ ਵਿੱਚ ਜਮੇ ਪਲੇ ਤੇ ਮੁੜ ਭੀ ਇੰਨ੍ਹਾਂ ਰਾਜ ਹੀ ਕੀਤਾ, ਪਰ ਕ੍ਰਿਸ਼ਨ ਜੀ ਦਾ ਜਨਮ ਹੀ ਦੁਖਾਂ ਤੋਂ ਸ਼ੁਰੂ ਹੋਇਆ ਗਰੀਬ ਗੁਆਲਿਆਂ ਵਿੱਚ ਪਲੇ ਗੁਆਲਿਆਂ ਨਾਲ ਰਲ ਕੇ ਇਹਨਾਂ ਗਊਆਂ ਚਾਰੀਆਂ ਤੇ ਬਾਂਸਰੀ ਵਜਾਈ। ਗਰੀਬਾਂ ਨਾਲ ਰਲ ਮਿਲਕੇ ਰਹਿਣ ਵਾਲਾ ਹੀ ਗਰੀਬ ਨੂੰ ਪਿਆਰਾ ਲਗ ਸਕਦਾ ਹੈ। .......ਭਾਰਤ ਵਿੱਚ ਗੁਰੂ ਨਾਨਕ ਜੀ ਤੋਂ ਪਹਿਲਾਂ ਇਕੋ ਇੱਕ ਪ੍ਰਸਿੱਧ ਪਿਆਰਾ ਆਇਆ ਸੀ ਜੋ ਗਰੀਬਾਂ ਅਤੇ ਸੂਦਰਾਂ ਨਾਲ ਰਲ ਕੇ ਬੈਠਿਆ ਸੀ ਇਹ ਸੀ, ਸ੍ਰੀ ਕ੍ਰਿਸ਼ਨ ਜੀ।(ਨਾਮਦੇਵ ਬਾਣੀ-੩੬)

ਨਾਮਦੇਵ ਜੀ ਨੂੰ ਸਮਦ੍ਰਿਸ਼ਟੀ ਦੱਸਣ ਲਈ ਮੁਗਲ ਵਿਚ ਭਗਵਾਨ ਦੇਖਣ ਦੀਆਂ ਕਥਾਵਾਂ ਪ੍ਰਸਿੱਧ ਹਨ, ਜਦੋਂ ਮੁਗਲ ਵਿੱਚ ਪ੍ਰਮੇਸ਼ਵਰ ਅਨੁਭਵ ਕੀਤਾ, ਉਸ ਨੂੰ ਭੀ ਕ੍ਰਿਸ਼ਨ ਜੀ ਦੇ ਸਾਵਲੇ ਦ੍ਰਿਸ਼ਟਾਂਤ ਨਾਲ ਦਰਸਾਇਆ ਹੈ :

*'ਹਮ ਚਿਨੀ ਪਾਤਿਸ਼ਾਹ ਸਾਵਲੇਂ ਬਰਨਾ' ।*

ਨਾਮਦੇਵ ਜੀ ਜਦੋਂ ਪਰਮ ਪਦ ਉਤੇ ਪੁੱਜੇ ਅਵਤਾਰ ਪ੍ਰਸਤੀ ਭੁੱਲ ਗਈ। ਉਨ੍ਹਾਂ ਨੂੰ ਰਾਜ ਕਰਨਾ ਅਤੇ ਭਿਖਿਆ ਮੰਗਣੀ ਇਕ ਬਰਾਬਰ ਜਾਪਣ ਲੱਗੀ। ਰਾਜ ਤੇ ਭਿਖਿਆ ਵਿੱਚ ਭਿੰਨਤਾ ਭਰਮ ਭੁਲਾਵਾ ਭਾਸ਼ਣ ਲਗਿਆ ।

*'ਜੌ ਰਾਜੁ ਦੇਹਿ ਤ ਕਵਨ ਬਡਾਈ ॥ ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ ।'।*
*(ਗੂਜਰੀ ਨਾਮਦੇਵ-੫੨੫)*

ਗੁਰੂ ਬਿਨਾਂ ਮਨ ਵਿੱਚ ਸਥਿਰਤਾ ਨਹੀਂ ਸੀ, ਗੁਰੂ ਦੀ ਪ੍ਰਾਪਤੀ ਹੋਈ ਮਨ 'ਧਾਵਨ' ਤੋਂ ਹਟ ਗਿਆ। ਪਰਮ ਪਦ ਪ੍ਰਾਪਤੀ ਪਿਛੋਂ ਨਾਮਦੇਵ ਜੀ ਗੁਰੂ ਦੀ ਸਰਣ ਵਿੱਚ ਟਿਕ ਗਏ:

*ਬਿਨੁ ਗੁਰਦੇਉ ਅਵਰ ਨਹੀ ਜਾਈ॥ ਨਾਮਦੇਉ ਗੁਰ ਕੀ ਸਰਣਾਈ॥(ਭੈਰਉ ਨਾਮਦੇਵ-੧੧੬੭)*
*ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥ ਜਾਨਿਆ॥*
*ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨ ਮਾਨਿਆ॥੩॥*
*ਛੀਪੇ ਕੇ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ॥ ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ॥*
*(ਆਸਾ ਨਾਮਦੇਵ-੪੮੬)*

*ਨਾਮਦੇਉ ਨਾਰਾਇਨੁ ਪਾਇਆ॥ ਗੁਰ ਭੇਟਤ ਅਲਖੁ ਲਖਾਇਆ॥ (ਗੋਂਡ ੮੭੪)*
*ਸਤਿਗੁਰੁ ਮਿਲੈ ਤ ਸਹਸਾ ਜਾਈ॥ ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ॥(ਗੂਜਰੀ-੫੨੫)*
*ਗੁਰ ਪਰਸਾਦੀ ਦੁਬਿਧਾ ਜਾਏ॥ ਕਬਹੂ ਨ ਤੂਟਸਿ ਰਹਿਆ ਸਮਾਇ॥(ਭੈਰਉ ਨਾਮਦੇਵ ੧੧੬੪)*

*ਨਾਮਦੇਵ ਜੀ ਅੰਦਰ ਆਇਆ ਅਧਿਆਤਮਕ ਪ੍ਰੀਵਰਤਨ ਜਿਸ ਦਾ ਵਰਨਣ ਉਨ੍ਹਾਂ ਖ਼ੁਦ ਕੀਤਾ ਹੈ। 'ਸਤਿ ਸਤਿ ਸਤਿ ਸਤਿ ਸਤਿ ਗੁਰਦੇਵ, ਝੂਠੁ ਝੂਠ ਝੂਠ ਝੂਠ ਆਨ ਸਭ ਸੇਵ'। (ਗੋਂਡ-੧੧੬੬) ਵਿਸ਼ੇਸ਼ ਕਰਕੇ ਸਭ ਤੋਂ ਉੱਚੀ ਪ੍ਰਾਪਤੀ ਹੈ ।*

ਅਸੀਂ ਮੁੜ ਦੁਹਰਾਉਂਦੇ ਹਾਂ ਪੁਰਾਣੇ ਗ੍ਰੰਥਾਂ ਵਿੱਚੋਂ ਗੁਰੂ ਨਾਨਕ ਦੇਵ ਜੀ ਨਾਲ ਨਾਮਦੇਵ ਜੀ ਦਾ ਦੋ ਵਾਰ ਮੇਲ ਹੋਇਆ ਪੜ੍ਹਿਆ ਜਾਂਦਾ ਹੈ। ਦੱਖਣ ਦੇ ਕੁਮਾਰ ਤੀਰਥ ਉਤੇ ਗੁਰੂ ਨਾਨਕ ਜੀ ਦਾ ਨਾਮਦੇਵ ਜੀ ਨਾਲ ਮੇਲ ਹੋਇਆ। ਦੂਜੀ ਵਾਰ ਜਨਮ ਸਾਖੀ ਮੇਹਰਬਾਨ ਅਨੁਸਾਰ (ਸਫ਼ਾ ੧੯੪) ਆਯੁਧਿਆ ਵਿੱਚ ਹੋਰ ਭਗਤ ਮਿਲੇ ਤਦ ਨਾਮਦੇਵ ਜੀ ਵੀ ਨਾਲ ਸਨ।

ਗੁਰੂ ਨਾਨਕ ਜੀ ਦੇ ਨਿਰੰਕਾਰੀ ਮੱਤ ਦੇ ਨਾਮਦੇਵ ਉਤੇ ਪਏ ਪ੍ਰਭਾਵ, ਤੀਜਾ ਪ੍ਰਮਾਣ ਹਨ। ਇਹ ਸਚਿਆਈ ਦਾ ਵਰਣਨ ਨਾਮਦੇਵ ਜੀ ਨੇ *'ਗਿਆਨ ਅੰਜਨੁ ਮੋ ਕਉ ਗੁਰਿ ਦੀਨਾ'*

*(ਬਿਲਾਵਲ ਨਾਮਦੇਵ ੮੫੮)* ਕਹਿਕੇ ਕੀਤਾ ਹੈ ।

ਨਾਮਦੇਵ ਜੀ ਜਿਨ੍ਹਾਂ ਭਗਤਾਂ ਦੀ ਸ਼ੋਭਾ ਸੁਣਕੇ ਭਗਤੀ ਵਿੱਚ ਲੱਗੇ ਸੀ, 'ਸਤਿਗੁਰੂ ਦੀ ਬਖਸ਼ੀ ਬੁਧੀ ਅਤੇ ਨਾਮ ਅਵਖਧੀ ਨਾਲ ਇੱਕ ਉਹ ਮਨੁੱਖ ਜਿਸਨੂੰ ਕੁਲੀਨ ਲੋਕ, ਹੀਣਾ ਅਨੁਭਵ ਕਰਾਕੇ ਦੁਰਕਾਰਦੇ ਸਨ, ਉਹ ਆਪਣੇ ਆਪ ਨੂੰ ਦੇਵ ਸਥਾਨ ਦਾ ਬਾਸੀ ਮੰਨਣ ਲੱਗੇ।

*ਨਰ ਤੇ ਸੁਰ ਹੋਇ ਜਾਤ ਨਿਮਖ ਮੈ ਸਤਿਗੁਰ ਬੁਧਿ ਸਿਖਲਾਈ ॥*

*ਨਰ ਤੇ ਉਪਜਿ ਸੁਰਗ ਕਉ ਜੀਤਿਓ ਸੋ ਅਵਖਧ ਮੈ ਪਾਈ॥' (ਗੋਂਡ ਨਾਮਦੇਵ-੮੭੪)*

ਨਾਮਦੇਵ ਜੀ ਕਿਰਿਆ ਕਰਮਾਂ ਨੂੰ ਮਿਥਿਆ ਭਰਮ ਅਤੇ ਸੁਪਨੇ ਜਿਹੇ ਅਸੱਤ ਮਨੋਰਥ ਜਾਨਣ ਲੱਗੇ। ਸਤਿਗੁਰਾਂ ਦੀ ਦੱਸੀ ਸੱਚੀ ਕ੍ਰਿਤ (ਉਪਦੇਸ਼) ਨੇ ਮਨ ਜਗਾਇਆ। ਮਨ ਨੇ ਮਨ ਹੀ ਵਿੱਚ ਮੰਨਣ ਕਰਕੇ ਸੱਚੇ ਪਦਾਰਥ ਦੀ ਪ੍ਰਾਪਤੀ ਕੀਤੀ:

*ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ ॥' (ਆਸਾ ਨਾਮਦੇਵ-੪੮੫)*

ਨਾਮਦੇਵ ਜੀ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਬਾਣੀ ਅੰਦਰ ਵਿਸ਼ੇਸ਼ ਪਹਿਲੂ ਅਵਤਾਰ ਪ੍ਰਸਤੀ ਦੇ ਸ਼ਬਦ ਹਨ, ਵਿਸ਼ੇਸ਼ ਗੱਲ ਇਹ ਹੈ, ਅਤੇ ਫਿਰ ਉਨ੍ਹਾਂ ਹੀ ਖਿਆਲਾਂ ਦਾ ਵਿਰੋਧ ਹੈ। ਵਿਰੋਧ ਭੀ ਇਤਨਾ ਕਰੜਾ ਕਿ ਸਨਾਤਨੀ ਖਿਆਲਾਂ ਦੇ ਸ਼ੁਕਲਾ ਜਹੇ ਵਿਦਵਾਨ ਸਟਪਟਾ ਉਠਦੇ ਹਨ ਕਿ "ਚੰਗੇ ਭਲੇ ਸਰਗੁਣ ਉਪਾਸ਼ਨਾ ਵਿੱਚ ਜੁਟੇ ਹੋਏ ਨਾਮਦੇਵ ਜੀ ਨੂੰ ਇਹ ਕੀ ਹੋ ਗਿਆ"?

ਨਾਮਦੇਵ ਜੀ ਅੰਦਰ ਇਹ ਗੁਣ ਆਤਮਕ ਪ੍ਰੀਵਰਤਨ ਹੀ ਮੁਖ ਕਾਰਨ ਹੈ ਉਨ੍ਹਾਂ ਦੀ ਬਾਣੀ ਦਾ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਲ ਹੋਣ ਦਾ। ਜੇ ਉਹ ਕ੍ਰਿਸ਼ਨ ਭਗਤ ਹੀ ਰਹਿੰਦੇ ਤਾਂ ਨਾਮਦੇਵ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸ਼ਾਮਲ ਨਾ ਹੁੰਦੀ ਜਿਵੇਂ ਮੀਰਾਂ ਬਾਈ ਦੀ ਪ੍ਰਵਾਣ ਨਹੀਂ ਹੋਈ। ਗੁਰੂ ਗ੍ਰੰਥ ਸਾਹਿਬ ਜੀ ਸੰਤ ਭਗਤਾਂ ਆਦਿਕ ਦੀਆਂ ਬਾਣੀਆਂ ਦਾ ਸੰਗ੍ਰਹਿ ਮਾਤਰ ਗ੍ਰੰਥ ਨਹੀਂ। ਗੁਰੂ ਗ੍ਰੰਥ ਸਾਹਿਬ 'ਗੁਰੂ' ਹੈਨ। ਜਿੰਨ੍ਹਾਂ ਭਗਤਾਂ ਨੇ ਗੁਰੂ ਪ੍ਰਸਾਦੀ ਪਾਰਬ੍ਰਹਮ ਜਾਣਿਆਂ, ਉਨ੍ਹਾਂ ਦੀ ਬਾਣੀ ਸ਼ਾਮਲ ਕੀਤੀ ਗਈ ਹੈ, ਉਨ੍ਹਾਂ ਦੀ ਫਿਰ ਉਹ ਬਾਣੀ ਭੀ ਸ਼ਾਮਲ ਕੀਤੀ ਗਈ ਹੈ ਜੋ ਉਨ੍ਹਾਂ ਦੀਆਂ ਜੀਵਨ ਮੰਜ਼ਲਾਂ ਦੇ ਵੱਖੋ ਵੱਖਰੇ ਪੜਾਵਾਂ ਵਿਚੋਂ ਗੁਜ਼ਰਨ ਦੇ ਪੈਰ ਚਿੰਨ੍ਹ ਦਰਸਾਉਣ ਵਾਲੀ ਸੀ, *ਤਾਂ ਕਿ ਜੋ ਵੀ ਪ੍ਰਾਣੀ ਕਿਸੇ ਭੀ ਕਿਸਮ ਦੀ ਅਧਿਆਤਮਕ ਜਗਿਆਸਾ ਰਖਦਾ ਹੈ, ਪਹਿਲਾਂ ਕਿਸੇ ਵੀ ਮਾਰਗ ਦਾ ਪਾਂਧੀ ਹੋਵੇ, ਅਵਤਾਰ ਵਾਦੀ ਜਾਂ ਬੁਤ ਪੂਜ, ਕਰਮ ਕਾਂਡੀ ਜਾਂ ਯੋਗੀ, ਮੁਸਲਮਾਨੀ ਸ਼ਰ੍ਹਾ ਦਾ ਧਾਰਨੀ, ਅਜੇਹੇ ਸਭਨਾ ਲਈ ਸਤਿਗੁਰੂ ਨੇ ਮੁਕਤ ਦੁਆਰਾ ਖੋਲ੍ਹ ਦਿੱਤਾ ਹੈ :-*

*'ਮੁਕਤਿ ਦੁਆਰਾ ਮੋਕਲਾ ਸਹਜੇ ਆਵਹੁ ਜਾਉ ॥ (ਸਲੋਕ ਕਬੀਰ ੧੩੬੭)*

ਭਗਤਾਂ ਦੀ ਬਾਣੀ ਵਿੱਚ ਅੰਤਰੀਵ ਪ੍ਰੀਵਰਤਨ ਦੇ ਇਹ ਪ੍ਰਮਾਣ ਵਿਕਾਸਸ਼ੀਲ ਲਖਸ਼ਣ ਨਾਮਦੇਵ ਜੀ ਦੀ ਬਾਣੀ ਵਿਚ ਚੋਖੀ ਮਾਤਰਾ ਵਿੱਚ ਹਨ। ਏਸੇ ਕਾਰਨ ਇਹ ਬਾਣੀ ਪ੍ਰਵਾਨ ਚੜ੍ਹੀ ।

# ਕੀ ਗੁਰੂ ਨਾਨਕ ਜੀ ਨੇ ਨਾਮਦੇਵ ਜੀ ਦੀ ਨਕਲ ਕੀਤੀ?

ਉਪਰਲੀ ਭਾਂਤ ਦਾ ਟਪਲਾ ਨਾਮਦੇਵ ਜੀ ਬਾਰੇ ਪਾਉਂਦਿਆਂ ਉਨ੍ਹਾਂ ਕਲਪਨਾ ਕੀਤੀਆਂ ਹਨ। ਨਾਮਦੇਵ ਜੀ ਦੇ ਜੀਵਨ ਦੀ ਇੱਕ ਘਟਨਾ ਬਾਰੇ ਭਗਤ ਜੀ ਦੀ ਬਾਣੀ ਵਿੱਚ ਇਸ਼ਾਰਾ ਹੈ:-

*'ਨਾਮਾ ਸੁਲਤਾਨੇ ਬਾਧਿਲਾ। ਦੇਖਉ ਤੇਰਾ ਹਰਿ ਬੀਠੁਲਾ' ॥*

ਇਹ ਘਟਨਾ ਭਗਤਮਾਲਾ ਨਾਭਾ ਜੀ ਦੇ ਟੀਕੇ ਤੇ ਹੋਰ ਗ੍ਰੰਥਾਂ ਅਨੁਸਾਰ ਸਿਕੰਦਰ ਲੋਧੀ ਸਮੇਂ ਦਿੱਲੀ ਵਿੱਚ ਹੋਈ ਦੱਸੀ ਹੈ ।

ਨਾਮਦੇਵ ਜੀ ਦੀ ਬੋਲੀ, ਉਨ੍ਹਾਂ ਦੀ ਸਮਕਾਲੀ ਗਿਆਨ ਦੇਵ (ਗਿਆਨੇਸ਼੍ਵਰ ਨਹੀਂ) ਬਾਰੇ ੧੮੯੮ ਵਿੱਚ ਲੰਮੀ ਚਰਚਾ ਪੂਨੇ ਦੇ ਵੱਡੇ ਅਖ਼ਬਾਰਾਂ ਵਿੱਚ ਵੱਡੇ ਵਿਦਵਾਨਾਂ ਨੇ ਕੀਤੀ ਸੀ। ਨਾਮਦੇਵ ਦਾ ਹੱਥ ਲਿਖਤ (੧੫੮੫ ਸਾਕਾ ਦਾ) ਕਾਗਜ਼ ਮਿਲਣ ਤੋਂ ਸਮੇਂ ਦਾ ਭੁਲੇਖਾ ਦੂਰ ਹੁੰਦਾ ਹੈ। ਨਾਮਦੇਵ ਦਾ ਸਮਾਂ ਨਿਸ਼ਚਿਤ ਕਰਦਾ ਹੈ। ਭਾਸ਼ਾ ਵਿਗਿਆਨੀ ਅਨੇਕ ਦਲੀਲਾਂ ਦੇ ਕੇ ਆਖਦੇ ਹਨ ਨਾਮਦੇਵ ਜੀ ਹਰ ਹਾਲਤ ਪੰਦਰ੍ਹਵੀਂ ਸਦੀ ਤੋਂ ਪਹਿਲਾਂ ਨਹੀਂ ਹੋਏ। ਸ਼ੱਕ ਹੈ ਪ੍ਰੋਫੈਸਰ ਜੀ ਨੇ ਭਾਸ਼ਾਈ ਪੱਖ ਤੋਂ ਇਹ ਪਹਿਲੂ ਦੇਖੇ ਪੜਤਾਲੇ ਨਹੀਂ, ਉਨ੍ਹਾਂ ਮੈਕਾਲਫ ਜੀ ਦੇ ਗਲਤ ਦੱਸੇ ਸੰਮਤ ਨੂੰ ਅਧਾਰ ਬਣਾਕੇ, ਜੋ ਮੈਕਾਲਫ ਸਾਹਿਬ ਨੇ ਬੰਬਈ ਗਜ਼ਟੀਅਰ ਤੋਂ ਜਾਂ ਉਸ ਤੋਂ ਪ੍ਰਭਾਵਤ ਲੋਕਾਂ ਤੋਂ ਲਿਆ ਹੋਣਾ ਹੈ, ਗੁਰੂ ਨਾਨਕ ਜੀ ਨੂੰ ਨਾਮਦੇਵ ਜੀ ਤੋਂ ਪ੍ਰਭਾਵਤ ਹੋਏ ਭੀ ਲਿਖ ਦਿੱਤਾ ਹੈ। ਹਵਾਲਾ ਇਸ ਤਰ੍ਹਾਂ ਹੈ :

*"ਸੋਰਠ ਮ. ੧, ਜਾ ਤਿਸ ਭਾਵਾ ਤਦ ਹੀ ਗਾਵਾ॥* ਨਾਮਦੇਵ ਜੀ ਦਾ ਸ਼ਬਦ *'ਜਬ ਦੇਖਾ ਤਬ ਗਾਵਾ'* ਦੋਹਾਂ ਸ਼ਬਦਾਂ ਨੂੰ ਮਿਲਾਕੇ ਪੜ੍ਹੋ, ਇਨ੍ਹਾਂ ਵਿਚ ਕਈ ਸੁਆਦਲੀਆਂ ਗੱਲਾਂ ਮਿਲਦੀਆਂ ਹਨ। ਦੋਹਾਂ ਸ਼ਬਦਾਂ ਦੀ ਚਾਲ ਇਕੋ ਜਿਹੀ ਹੈ। ਜਿਨ੍ਹਾਂ ਦੇ ਖਿਆਲਾਂ ਨੂੰ ਭਗਤ ਨਾਮਦੇਵ ਜੀ ਨੇ ਡੂੰਘੇ ਗੋੜ ਰਾਹੀਂ ਬਿਆਨ ਕੀਤਾ ਸੀ, ਉਨ੍ਹਾਂ ਨੂੰ ਸਤਿਗੁਰੂ ਨਾਨਕ ਦੇਵ ਜੀ ਨੇ ਸਾਦਾ ਤੇ ਸੁਖਲੇ ਲਫਜ਼ਾ ਰਾਹੀਂ ਪ੍ਰਗਟ ਕਰ ਦਿੱਤਾ ਹੈ। ਜਿਵੇਂ *ਝਿਲਮਿਲ ਕਾਰ, 'ਚੰਚਲਿ ਮਤਿ ਤਿਆਗੀ', ਅਨਹਦ ਸਬਦ ਗੁਰਸਾਖੀ ਉਜਿਆਰਾ'*। ਨਾਮਦੇਵ ਜੀ ਦੇ ਏਨ੍ਹਾਂ ਸ਼ਬਦਾਂ ਨੂੰ ਔਖੇ ਔਖੇ ਦੱਸ ਕੇ ਗੁਰੂ ਨਾਨਕ ਜੀ ਵੱਲੋਂ ਸਰਲ ਕਰਕੇ ਖੁਲਾਸਾ ਲਿਖਣ ਦੀ ਗੱਲ ਪ੍ਰੋਫੈਸਰ ਜੀ ਨੇ ਕਹੀਂ ਹੈ।

ਨਾਮਦੇਵ ਜੀ ਦੇ ਇਹ ਸ਼ਬਦ ਮਰਾਠੀ ਅਪਭ੍ਰੰਸ ਜਾਂ ਗੂੜ੍ਹ ਗਾਥਾ ਵਿੱਚ ਹੁੰਦੇ, ਸੰਸਕ੍ਰਿਤ ਤੇ ਫਾਰਸੀ ਦੇ ਪ੍ਰਭਾਵ ਵਾਲੇ ਹੀ ਜਾਪਦੇ, ਤਦ ਉਨ੍ਹਾਂ ਦਾ ਸਰਲ ਰੂਪਾਂਤਰ ਜਾਂ ਖੁਲਾਸਾ ਕੀਤਾ ਕਹਿਣਾ ਸ਼ਾਇਦ ਠੀਕ ਭੀ ਜਚਦਾ। ਨਾਮਦੇਵ ਦੇ ਕਈ ਮਰਾਠੀ ਅਭੰਗਾਂ ਵਿੱਚੋਂ ਅਜੇਹੀ ਔਖੀ ਸ਼ਬਦਾਵਲੀ ਸਹਿਜ ਨਾਲ ਮਿਲ ਜਾਂਦੀ ਹੈ।

ਜਿਨ੍ਹਾਂ ਸ਼ਬਦਾਂ ਦਾ ਗੁਰੂ ਜੀ ਵੱਲੋਂ ਖੁਲਾਸਾ ਕੀਤਾ ਦੱਸਿਆ ਹੈ ਉਹ ਸ਼ਬਦਾਵਲੀ ਗੁਰਬਾਣੀ ਦੇ ਖੇਤਰ ਵਿੱਚ ਸਰਲਤਾ ਨਾਲ ਆਮ ਤੌਰ ਤੇ ਸਹਿਜੇ ਹੀ ਵਰਤੀ ਜਾਣ ਵਾਲੀ ਹੈ। 'ਝਿਲਮਿਲ' ਸ਼ਬਦ ਮਾਰੂ ਸੋਲਹੇ ਮਹਲਾ ੧ ਵਿੱਚ ਅਤੇ ਅਨੇਕ ਹੋਰ ਥਾਵਾਂ ਉਤੇ ਗੁਰਬਾਣੀ ਵਿੱਚ

ਵਰਤਿਆ ਮਿਲਦਾ ਹੈ, ਅਨਹਦ ਸ਼ਬਦ ਗੁਰਬਾਣੀ ਵਿੱਚ ਇਤਨੀ ਵਾਰ ਆਇਆ ਹੈ, 'ਸ਼ਬਦ ਅਨੁਕ੍ਰਮਣ ਕੋਸ਼ਾਂ' ਨੇ ਸੂਚਨਾ ਦਿੰਦਿਆ ਪੌਣਾ ਸਫ਼ਾ (ਸਫ਼ਾ ੪੮) ਭਰ ਦਿੱਤਾ ਹੈ *'ਚੰਚਲਿ ਮਤਿ ਤਿਆਗੀ'* ਸ਼ੁੱਧ ਪੰਜਾਬੀ ਹੈ। ਇਨ੍ਹਾਂ ਲਫਜ਼ਾਂ ਵਿੱਚ ਕੋਈ ਵੀ ਅਜੇਹਾ ਸ਼ਬਦ ਨਹੀਂ ਜਿਸ ਦੇ ਖੁਲਾਸੇ ਦਾ ਸਰਲ ਰੂਪ ਕਰਨ ਦੀ ਗੁਰੂ ਜੀ ਨੂੰ ਲੋੜ ਪਈ। ਇਹ ਕੁਝ ਪ੍ਰੋਫੈਸਰ ਸਾਹਿਬ ਨੇ ਆਪਣੇ ਮਨ ਘੜੰਤ ਪਕਾਏ ਸਿਧਾਤਾਂ ਦੀ ਪੁਸ਼ਟੀ ਲਈ ਕਿਹਾ ਹੈ।ਏਸੇ ਸ਼ਬਦ ਦੀ ਇਸੇ ਸਫੇ ਉਤੇ ਵਿਆਖਿਆ ਵਿੱਚ ਜਾਕੇ ਉਹ ਹੋਰ ਸੁਆਦਲੀ ਗੱਲ ਲਿਖਦੇ ਹਨ :-

ਇਨ੍ਹਾਂ ਸ਼ਬਦਾਂ ਵਿੱਚ ਇਕ ਹੋਰ ਫਰਕ ਇਹ ਭੀ ਦਿਸਦਾ ਹੈ, ਨਾਮਦੇਵ ਜੀ ਨੇ ਆਪਣੇ ਸ਼ਬਦ ਵਿੱਚ ਦੱਸਿਆ ਹੈ ਕਿ *'ਸਤਿਗੁਰੂ ਦੇ ਮਿਲਣ ਨਾਲ ਮੇਰੇ ਮਨ ਵਿੱਚ ਸੁੰਦਰ ਤਬਦੀਲੀ ਪੈਦਾ ਹੋ ਸਕਦੀ ਹੈ'*। ਜ਼ਿਆਦਾ ਜ਼ੋਰ ਗੁਰੂ ਦੇ ਮੇਹਰ ਉਤੇ ਹੈ, ਫਿਰ ਮਨ ਦੀ ਤਬਦੀਲੀ ਉਤੇ, ਕਿਵੇਂ ਗੁਰੂ ਮਿਲਿਆ, ਇਹ ਗੱਲ ਉਨ੍ਹਾਂ ਇਸ਼ਾਰੇ ਮਾਤਰ ਹੀ 'ਰਹਾਉ' ਦੀ ਤੁਕ ਵਿੱਚ ਦੱਸੀ ਹੈ, *'ਸਤਿਗੁਰੂ ਭੇਟਲੇ ਦੇਵਾ'* ਮੈਨੂੰ ਪ੍ਰਭੂ ਨੇ ਗੁਰੂ ਮਿਲਾ ਦਿੱਤਾ ਹੈ। ਇਹ ਸਾਰੀ ਮਿਹਰ ਪ੍ਰਮਾਤਮਾ ਦੀ ਹੁੰਦੀ ਹੈ ਤਾਂ ਗੁਰੂ ਮਿਲਦਾ ਹੈ'। (ਸਫਾ ੬੯੯ ਟੀਕਾ ਗੁਰੂ ਗ੍ਰੰਥ ਦਰਪਣ)

ਵਿਆਖਿਆ ਬੜੀ ਯੋਗ ਹੈ, ਫਿਰ ਪੜ੍ਹੋ *'ਪਰਮਾਤਮਾ'* ਦੀ ਮੇਹਰ ਨਾਲ *ਗੁਰੂ* ਮਿਲਦਾ ਹੈ। ਉਹ ਕਿਹੜਾ ਗੁਰੂ ਨਾਮਦੇਵ ਨੂੰ ਮਿਲਿਆ? ਨਾਮਦੇਵ ਸਤਿਗੁਰੂ ਦੇ ਮਿਲਾਪ ਤੋਂ ਰਸ-ਮੁਗਧ ਹੋਏ ਕਹਿੰਦੇ ਹਨ, ਸਤਿਗੁਰੂ ਦੇ ਮੇਲ ਨੇ ਮੇਰੀ ਸਾਰੀ ਸੋਚ, ਜੀਵਨ ਧਾਰਨਾ ਹੀ ਤਬਦੀਲ ਕ੍ਰ ਦਿੱਤੀ ਹੈ, ਏਥੇ ਗੁਰੂ ਤੋਂ ਮੁਰਾਦ ਨਿਰੰਕਾਰ ਈਸ਼ਵਰ ਨਹੀਂ ਹੋ ਸਕਦਾ। ਅਜੇਹਾ ਸਤਿਗੁਰੂ ਹੈ ਜਿਸਨੂੰ ਪ੍ਰੋਫੈਸਰ ਸਾਹਿਬ ਨੇ ਤੁਕ ਦਾ ਅਰਥ ਕਰਦਿਆ ਦੱਸਿਆ ਹੈ-ਪ੍ਰਭੂ ਨੇ ਸਤਿਗੁਰੂ ਮਿਲਾਇਆ।

ਜ਼ਾਹਰ ਹੈ ਪ੍ਰਭੂ ਨਾਲੋਂ ਸਤਿਗੁਰੂ ਵੱਖਰੀ ਸ਼ਕਤੀ ਹੈ। ਪ੍ਰਭੂ ਨੇ ਮੇਹਰ ਕਰਕੇ ਨਾਮਦੇਵ ਨੂੰ ਜੋ ਸਤਿਗੁਰੂ ਮਿਲਾਇਆ, ਉਹ ਪੰਡਰ ਪੁਰ ਮੰਦਰ ਵਾਲੇ ਬੀਠਲ ਦੀ ਮੂਰਤੀ, ਵਿਸੋਵਾ ਜਾਂ ਗਿਆਨੇਸ੍ਵਰ, ਖੇਚਰ, ਭੂਚਰ ਦਾਸ, ਗਹਿਨੀ ਦਾਸਾਂ ਵਿੱਚੋਂ ਹੋ ਨਹੀਂ ਸਕਦਾ। ਜਿਨ੍ਹਾਂ ਵਿਚੋਂ ਕਿਸੇ ਦੀ ਸਿੱਖਿਆ ਕਾਰਨ ਨਾਮਦੇਵ ਜੀ ਨੇ ਮੂਰਤੀ ਪੂਜਾ ਆਰੰਭੀ ਸੀ। ਇਹ ਗੁਰੂ ਤਾਂ ਉਹ ਹੈ ਜਿਸਨੇ ਕ੍ਰਿਸ਼ਨ ਭਗਤੀ, ਰਾਮ ਭਗਤੀ, ਅਵਤਾਰਵਾਦ ਦੇ ਅਡੰਬਰਾਂ ਦੀ ਦਲਦਲ ਵਿੱਚ ਫਸੇ ਹੋਏ ਨਾਮਦੇਵ ਨੂੰ ਛੁਟਕਾਰਾ ਦਿਵਾਇਆ। ਇਨ੍ਹਾਂ ਅਵਤਾਰਾਂ ਦੇ ਨਾਮਦੇਵ ਜੀ ਪਹਿਲਾਂ ਉਪਾਸ਼ਕ ਸਨ। ਉਨ੍ਹਾਂ ਦੇ ਵਿਰੋਧ ਵਿੱਚ, *'ਪਾਂਡੇ ਤੁਮਰਾ ਰਾਮ ਚੰਦ ਸੋ ਭੀ ਆਵਤ ਦੇਖਿਆ ਥਾ'* ਦੇ ਬੋਲ ਬੋਲੇ ਸੀ। ਜਿਸ ਗੁਰੂ ਦੀ ਪ੍ਰਾਪਤੀ ਬਾਰੇ ਪ੍ਰੋਫੈਸਰ ਜੀ ਅਰਥ ਕਰਦੇ ਹੋਏ ਦੱਸਦੇ ਹਨ:- 'ਨਾਮਦੇਵ ਜੀ ਕਹਿੰਦੇ ਹਨ, ਸਤਿਗੁਰੂ ਦੇ ਮਿਲਣ ਨਾਲ ਮੇਰੇ ਮਨ ਵਿੱਚ ਇਕ ਸੁੰਦਰ ਤਬਦੀਲੀ ਆਈ? ਉਹ ਤਬਦੀਲੀ ਇਹੋ ਸੀ, ਨਾਮਦੇਵ ਜੀ ਨੇ ਅਵਤਾਰਵਾਦ ਤੋਂ ਨਿਰੰਕਾਰ ਦੀ ਉਪਾਸ਼ਨਾ ਦਾ ਮਾਰਗ ਅਪਣਾਇਆ।

ਅਜੇਹੀ ਤਬਦੀਲੀ ਲਿਆਉਣ ਵਾਲਾ ਗੁਰਮਤ ਵਿਚਾਰਧਾਰਾ ਦੇ ਬਾਨੀ ਗੁਰੂ ਨਾਨਕ ਜੀ ਨਾਲੋਂ ਪ੍ਰਬਲ ਪ੍ਰਭਾਵ ਰੱਖਣ ਵਾਲਾ ਹੋਰ ਕਿਹੜਾ ਗੁਰੂ ਸੀ? ਜੇ ਹੈ ਸੀ ਤਾਂ ਕੋਈ ਦੱਸੇ ਕੌਣ ਸੀ? ਪ੍ਰੋਫੈਸਰ ਜੀ ਦਸਦੇ ਤਾਂ ਜਗਿਆਸੂ ਸਿੱਖਾਂ ਨੂੰ ਅਜੇਹੀ ਤਬਦੀਲੀ ਲਿਆਉਣ ਵਾਲੇ ਉਸ ਗੁਰੂ ਦਾ ਪਤਾ ਦੇ ਦਿੰਦੇ, ਮੇਰੇ ਜਿਹੇ ਕੱਚੇ ਸ਼ਰਧਾਲੂਆਂ ਨੂੰ ਸੌਖ ਹੁੰਦੀ, ਉਸ ਗੁਰੂ ਨੂੰ ਲੱਭ ਲਿਆ ਜਾਂਦਾ। ਗੁਰੂ ਨਾਨਕ ਜੀ ਤਾਂ ਪ੍ਰੋਫੈਸਰ ਜੀ ਦੇ ਖਿਆਲਾਂ ਮੁਤਾਬਕ ਅਜੇਹੇ ਗੁਰੂ ਹੋ ਹੀ ਨਹੀਂ ਸਕਦੇ? ਪ੍ਰੋਫੈਸਰ ਸਾਹਿਬ ਜੀ ਤਾਂ ਨਾਮਦੇਵ ਜੀ ਦੇ ਸ਼ਬਦਾਂ ਦਾ ਸਰਲ ਅਨੁਵਾਦ ਕਰਨ

ਵਾਲੇ ਉਨ੍ਹਾਂ ਦੇ ਮੱਤ ਅਨੁਸਾਰ ਨਾਮਦੇਵ ਤੋਂ ਪ੍ਰਭਾਵਤ ਸਨ। ਹਾਲਾਂ ਕਿ ਇਹ ਤਬਦੀਲੀ ਲਿਆਉਣ ਵਾਲੇ ਗੁਰੂ ਨਾਨਕ ਹੀ ਸਨ। ਪ੍ਰੋਫੈਸਰ ਸਾਹਿਬ ਜੀ ਲਿਖਦੇ ਹਨ:-

*'ਇਹ ਗੱਲ ਕੁਦਰਤੀ ਸੀ ਕਿ ਦੱਖਣ ਵਿਚ ਜਾਕੇ ਇਕ ਆਪਣੇ ਹੀ ਹਮ ਖਿਆਲ ਰੱਬੀ ਆਸ਼ਕ ਦਾ ਵਤਨ ਦੇਖਣ ਦੀ ਤਾਂਘ ਗੁਰੂ ਨਾਨਕ ਸਾਹਿਬ ਜੀ ਦੇ ਮਨ ਵਿਚ ਪੈਦਾ ਹੋਵੇ। ਇਹ ਗੱਲ ਕੁਦਰਤੀ ਸੀ, ਸਤਿਗੁਰੂ ਜੀ ਉਥੇ ਭਗਤ ਜੀ ਦੀ ਬਾਣੀ ਇਕੱਠੀ ਕਰਦੇ।'*

ਆਪਜੀ ਦਾ ਕਥਨ ਹੈ,-ਜੇ ਭਗਤ ਮੂਰਤੀ ਪੂਜ ਹੁੰਦੇ ਤਾਂ, ਉਨ੍ਹਾਂ ਦੀ ਸਤਿਗੁਰੂ ਜੀ ਨੂੰ ਕੋਈ ਖਿੱਚ ਨਹੀਂ ਹੋ ਸਕਦੀ ਸੀ'।

ਗੁਰੂ ਨਾਨਕ ਦੇਵ ਜੀ ਦੀਆਂ ਯਾਤਰਾਵਾਂ ਸਮੇਂ ਥਾਂ ਥਾਂ ਜਗਿਆਸਾ ਵਿੱਚ ਛਲਕਦੇ ਨਿਰਛਲ ਪ੍ਰੇਮੀ ਭਗਤ ਕੋਈ ਮੂਰਤੀ ਪੂਜਾ ਵਿੱਚ, ਕੋਈ ਰਾਮ ਕ੍ਰਿਸ਼ਨ ਦੇ ਅਵਤਾਰਵਾਦ ਵਿੱਚ ਭਟਕ ਰਿਹਾ ਸੀ। ਗੁਰੂ ਜੀ ਨੇ ਉਨ੍ਹਾਂ ਭਗਤਾਂ ਨੂੰ ਸੁਣਿਆ ਤੇ ਦੇਖਿਆ ਅਤੇ ਆਪ ਜਾਕੇ ਸਮਝਾਇਆ, 'ਬ੍ਰਹਮ ਮਨ ਹੀ ਮਾਹਿ ਹੈ। ਇਹ ਓਹੋ ਜਿਹੀ ਹੀ ਖਿਚ ਸੀ ਜਿਹੋ ਜਿਹੀ ਉਨ੍ਹਾਂ ਨੂੰ ਹੋਰ ਥਾਵਾਂ ਦੇ ਦੁਖੀਆਂ, ਪੀੜਤਾਂ, ਜਗਿਆਸੂਆਂ ਦੀਆਂ ਪੁਕਾਰਾਂ ਪੈਣ ਤੋਂ ਉਪਜਦੀ ਸੀ। ਕਿਧਰੇ ਆਤਮਕ ਮੰਡਲ ਦੇ ਪਾਂਧੀ ਮਾਰਗ ਵਿੱਚ ਭਟਕ ਰਹੇ ਦੇਖੇ, ਕਿਧਰੇ ਸਾਧਕਾਂ ਦੀ ਕਸ਼ਸ਼, ਕਿਧਰੇ ਦੁਖਾਂ ਸੰਤਾਪਾਂ ਤੋਂ ਪੀੜਤ ਜਗਿਆਸਾ ਦੀ ਅਸ਼ਾਂਤੀ, ਉਨ੍ਹਾਂ ਮਨੁੱਖਾਂ ਨੂੰ ਸਤਾਉਣ ਵਾਲਿਆਂ ਭੇਖੀਆਂ ਦੇ ਕਾਰਨਾਮੇ ਉਨ੍ਹਾਂ ਨੂੰ ਖਿੱਚਦੇ ਰਹੇ। ਗੁਰੂ ਜੀ ਪੁਕਾਰ ਸੁਣ ਕੇ ਭਰਮਣ ਕਰਦੇ ਥਾਂ ਥਾਂ ਬਹੁੜਦੇ ਰਹੇ।

ਨਾਮਦੇਵ ਜੀ ਪਹਿਲਾਂ ਮੂਰਤੀ ਪੂਜਕ ਸਨ, ਸਰਗੁਣਵਾਦੀ ਸਨ। ਤੀਰਥ ਯਾਤਰੀ, ਏਕਾਦਸ਼ੀ ਆਦਿਕ ਦੇ ਵਰਤ ਰੱਖਣ ਵਾਲੇ 'ਸਥਾਨਕ ਰੀਤਾਂ' ਵਿਚ ਫਸੇ ਹੋਏ ਸਨ। ਗੁਰੂ ਨਾਨਕ ਜੀ ਨੂੰ ਇਹੋ ਖਿੱਚ ਨਾਮਦੇਵ ਕੋਲ ਲੈਕੇ ਗਈ। ਇਹ ਸੁਹਿਰਦ ਪ੍ਰੇਮੀ ਕਿਵੇਂ ਭਟਕਣ ਵਿੱਚੋਂ ਨਿਕਲੇ? ਮਨੋਰਥ ਸੀ ਕਰਮਕਾਂਡੀ, ਰੂੜੀਵਾਦੀ ਕ੍ਰਿਆਵਾਂ ਤੋਂ ਭਗਤਾਂ ਨੂੰ ਛੁਟਕਾਰਾ ਦਿਵਾਉਣ ਦਾ। ਗੁਰੂ ਜੀ ਨੇ ਮਿਲਕੇ ਭਰਮ ਦੂਰ ਕੀਤੇ, ਨਿਰੰਕਾਰ ਦਾ ਉਪਾਸ਼ਕ ਬਣਾਇਆ। 'ਇਹ ਗੱਲ ਹੋਰ ਕਿਸੇ ਨੇ ਨਹੀਂ ਦੱਸੀ ਨਾਮਦੇਵ ਜੀ ਖੁਦ ਕਹਿੰਦੇ ਹਨ :-

*'ਸਫਲ ਜਨਮ ਮੋ ਕਉ ਗੁਰ ਕੀਨਾ॥ ਗਿਆਨ ਅੰਜਨ ਮੋਕਉ ਗੁਰ ਦੀਨਾ'।(ਬਿਲਾਵਲੀ-੮੫੧)*
*ਗੁਰ ਪਰਸਾਦੀ ਜਾਨਿਆ ॥ ਜਨੁ ਨਾਮਾਂ ਸਹਜ ਸਮਾਨਿਆ ॥੪॥੧॥ ਸੋਰਠ॥੬੫੭॥*

ਨਾਮਦੇਵ ਦੇ ਮਨ ਅੰਦਰ ਗੁਰੂ ਭਗਤੀ ਦੀ ਖਿੱਚ ਏਨੀ ਪ੍ਰਬਲ ਹੋਈ ਕਿ ਉਹ ਮਹਾਂਰਾਸ਼ਟਰ ਛੱਡਕੇ, ਪੰਜਾਬ ਆ ਵਸੇ। ਕਈ ਲੇਖਕਾਂ ਨੇ ਮੰਨਿਆ ਹੈ ਅਤੇ ਆਪ ਦੀ ਸਮਾਧੀ ਸਬੂਤ ਹੈ, ਉਹ ਸਮਾਏ ਭੀ ਪੰਜਾਬ ਵਿੱਚ। ਜ਼ਿਲ੍ਹਾ ਗੁਰਦਾਸਪੁਰ ਦੇ ਪਿੰਡ ਘੁਮਾਣ ਵਿਚ ਉਨ੍ਹਾਂ ਦੀ ਅੰਤਮ ਸਮਾਧੀ ਬਣੀ ਹੋਈ ਹੈ। ਗੁਰੂ ਨਾਨਕ ਜੀ ਦੇ ਅੰਤਲੇ ਵਰ੍ਹਿਆਂ ਵਿੱਚ ਬਣਾਏ ਨਿਵਾਸ ਕੇਂਦਰ, ਬਟਾਲਾ ਪ੍ਰਗਣੇ ਦੇ ਵਾਸੀ ਹੋਣਾ ਗੰਭੀਰ ਅਰਥ ਰੱਖਦਾ ਹੈ। ਗੁਰੂ ਨਾਨਕ ਜੀ ਕਰਤਾਰਪੁਰ ਵਿਚ ਜੋਤੀ ਜੋਤ ਸਮਾਏ, ਨਾਮਦੇਵ ਜੀ ਘੁਮਾਣ ਪਿੰਡ ਵਿੱਚ। ਦੋਵਾਂ ਦਾ ਜ਼ਿਲ੍ਹਾ ਗੁਰਦਾਸਪੁਰ ਹੈ।

ਗੁਰਵਾਕਾਂ ਵਿੱਚ ਸਤਿਗੁਰੂ ਦਾ ਭੇਟਣਾ, ਇਕ ਮਰਾਠੀ ਭਾਸ਼ੀ ਵਿਅੱਕਤੀ ਦਾ ਪੰਜਾਬੀ ਬਲਕਿ ਗੁਰਮਤ ਪ੍ਰਭਾਵੀ ਸ਼ੈਲੀ ਵਿਚ ਬਾਣੀ ਦੇ ਰਚਿਤਾ ਹੋਣ ਨਾਲੋਂ ਹੋਰ ਵੱਡਾ ਕੀ ਪ੍ਰਮਾਣ ਹੋ ਸਕਦਾ ਹੈ? ਉਨ੍ਹਾਂ ਦੀ ਭਾਸ਼ਾ ਵਿੱਚ ਗੁਰਮੁਖੀ ਸ਼ਬਦਾਵਲੀ ਅਤੇ ਵਾਕਾਂ ਦੀ ਹੋਂਦ ਦਸਦੀ ਹੈ, ਨਾਮਦੇਵ ਜੀ ਕਿਸ ਭਾਸ਼ਾ-ਭਾਸ਼ੀ ਗੁਰੂ ਤੋਂ ਪ੍ਰਭਾਵਿਤ ਹੋਏ? ਉਸੇ ਗੁਰੂ ਤੋਂ ਪ੍ਰਭਾਵਤ ਹੋਏ ਜਿਸ ਦੀ ਪ੍ਰੇਮ ਭਗਤੀ ਕਾਰਨ ਆਪਣੇ ਗੁਰੂ ਦੇ ਵਤਨ ਪੰਜਾਬ ਵਿੱਚ ਆਕੇ ਬਿਰਾਜੇ।

# ਭਾਈ ਜੋਧ ਸਿੰਘ ਦੇ ਸ਼ੰਕਿਆਂ ਦੇ ਉੱਤਰ ਵਿੱਚ ਪੱਤਰ

੧੯੭੧ ਵਿੱਚ ਪੰਜਾਬੀ ਯੂਨੀਵਰਸਿਟੀ ਵਲੋਂ ਲੇਖਕ ਨੂੰ ਪੁਰਾਤਨ ਬੀੜਾਂ, ਗੁਰਬਾਣੀ, ਭਗਤਬਾਣੀ ਆਦਿਕ ਵਿਸ਼ਿਆਂ ਬਾਰੇ ਆਪਣੀ ਖੋਜ ਲਿਖਣ ਲਈ, ਸਬੰਧਤ ਸਹੂਲਤਾਂ ਸਮੇਤ ਫੈਲੋਸ਼ਿਪ ਪ੍ਰਦਾਨ ਕੀਤੀ ਗਈ ਸੀ। ਕੁਝ ਸਮਾਂ ਇਹ ਸਤਕਾਰਿਤ ਪਦਵੀ ਉੱਤੇ ਕੰਮ ਕਰਨ ਪਿਛੋਂ, ਕੀਤੀ ਜਾ ਰਹੀ ਖੋਜ-ਵਿਚਾਰ ਦਾ ਸਾਰ ੧੮ ਦਸੰਬਰ ੧੯੭੩ ਦੇ ਟ੍ਰਿਬਿਊਨ (ਅੰਗਰੇਜ਼ੀ ਸੰਡੇ) ਵਿੱਚ ਯੂਨਵਰਸਿਟੀ ਦੇ ਉਦਮ ਨਾਲ ਛਾਪਿਆ ਗਿਆ। ਉਸ ਉੱਤੇ ਅਖਬਾਰਾਂ ਵਿੱਚ ਚਰਚਾ ਹੋਈ। ਹਿੱਸਾ ਲੈਣ ਵਾਲਿਆਂ ਵਿੱਚ ਭਾਈ ਜੋਧ ਸਿੰਘ ਜੀ ਭੀ ਸਨ। ਉਨ੍ਹਾਂ ਨੇ ਯੂਨਵਰਸਿਟੀ ਦੇ ਤਤਕਾਲੀਨ ਕੁਲਪਤੀ ਸ. ਕ੍ਰਿਪਾਲ ਸਿੰਘ ਨਾਰੰਗ ਰਾਹੀਂ ਪੁੱਛ ਕੀਤੀ ਕਿ ਗਿਆਨੀ ਗੁਰਦਿੱਤ ਸਿੰਘ ਕੀ ਕਰ ਰਿਹਾ ਹੈ? ਪਤ੍ਰਿਕਾ ਮਿਲਣ ਉਤੇ ਸੰਭਵ ਸ਼ੰਕਿਆਂ ਦਾ ਜਵਾਬ, ਭਾਈ ਸਾਹਿਬ ਜੀ ਨੂੰ ਜੋ ਦਿੱਤਾ ਉਸ ਵਿੱਚ ਉਸ ਵੇਲੇ ਤੱਕ ਦੇ ਕੱਢੇ ਸਿਟਿਆਂ ਦਾ ਸਾਰ ਦੇ ਦਿੱਤਾ ਸੀ। ਮੈਨੂੰ ਇਹ ਵੀ ਕਿਹਾ ਗਿਆ ਸੀ ਕਿ ਭਾਈ ਸਾਹਿਬ ਜੀ ਨੂੰ ਮਿਲ ਕੇ ਵਿਚਾਰ ਕਰਾਂ। ਯੂਨੀਵਰਸਿਟੀ ਵਿੱਚ ਜਾ ਕੇ ਜ਼ਬਾਨੀ ਵਿਚਾਰਾਂ ਭੀ ਹੋਈਆਂ। ਮੇਰੇ ਵਿਚਾਰ ਉਨ੍ਹਾਂ ਸੁਣੇ, ਕੋਈ ਪ੍ਰਸ਼ਨ ਤੇ ਉਟੰਕਣ ਨਹੀਂ ਕੀਤਾ, ਕਿਉਂ ਕਿ ਵਿਚਾਰ ਸਾਰ ਇੱਕ ਪੱਤਰ ਰਾਹੀਂ ਪਹਿਲਾਂ ਭੇਜ ਚੁੱਕਿਆ ਸੀ। ਜਵਾਬ ਇਹੋ ਸੀ, ਹੋ ਸਕਦਾ ਹੈ ਤੁਸੀਂ ਠੀਕ ਹੋਵੋ। ਉਹੋ ਵਿਸ਼ਾ ਹੁਣ ਵਧੇਰੇ ਸਪੱਸ਼ਟ ਅਤੇ ਦ੍ਰਿੜ੍ਹ ਹੋਇਆ ਹੈ। ਉਸ ਪੱਤਰ ਵਿੱਚ ਕਿਉਂ ਕਿ ਕਈ ਅਹਿਮ ਪੱਖ ਛੋਹੇ ਗਏ ਸਨ ਜਿਨ੍ਹਾਂ ਦਾ ਹਥ ਵਿਚਲੇ ਮਸਲੇ ਨਾਲ ਸਿੱਧਾ ਸੰਬੰਧ ਹੈ, ਉਸ ਪੱਤਰ ਨੂੰ ਲਾਭਵੰਦਾਂ ਜਾਣਕੇ ਏਥੇ ਦਿੱਤਾ ਜਾ ਰਿਹਾ ਹੈ।

ਸਨਮਾਨਯੋਗ ਕੁਲਪਤੀ ਸਾਹਿਬ,
ਪੰਜਾਬੀ ਯੂਨੀਵਰਸਿਟੀ, ਪਟਿਆਲਾ।

੧੮ ਦਸੰਬਰ, ੧੯੭੩ ਦੇ ਸੰਡੇ ਟ੍ਰਿਬਿਊਨ ਵਿੱਚ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਬਾਰੇ, ਮੇਰੀ ਖੋਜ ਉਤੇ ਅਧਾਰਿਤ ਜੋ ਰਿਪੋਰਟ ਛਪੀ ਹੈ, ਉਸ ਸਬੰਧੀ ਕੁੱਝ ਚਿੱਠੀਆਂ ਟ੍ਰਿਬਿਊਨ ਦੇ ਉਸ ਤੋਂ ਪਿਛਲੇਰੇ ਸੰਡੇ ਐਡੀਸ਼ਨਾਂ ਵਿੱਚ ਛਪੀਆਂ ਤੇ ਕੁੱਝ ਮੈਨੂੰ ਵੀ ਮਿਲੀਆਂ ਹਨ ਜਿੰਨ੍ਹਾਂ ਵਿੱਚ ਭਾਈ ਸਾਹਿਬ ਜੋਧ ਸਿੰਘ ਜੀ ਦਾ ਵੀ ਇੱਕ ਪੱਤਰ ਹੈ। ਇੰਨ੍ਹਾਂ ਚਿੱਠੀਆਂ ਵਿੱਚ ਉਕਤ ਰਿਪੋਰਟ ਅੰਦਰ ਦਿੱਤੇ ਗਏ ਕੁੱਝ ਨੁਕਤਿਆ ਬਾਰੇ ਸੰਦੇਹ ਪ੍ਰਗਟਾਏ ਗਏ ਹਨ, ਭਾਵੇਂ ਇਹ ਸਾਰੇ ਸਬੰਧਿਤ ਨੁਕਤੇ ਪਹਿਲਾਂ ਹੀ ਮੇਰੇ ਸਹਾਮਣੇ ਸਨ, ਜਿਨ੍ਹਾਂ ਬਾਰੇ ਵਿਸਤਾਰ ਨਾਲ ਵਿਆਖਿਆ ਪੁਸਤਕ ਵਿੱਚ ਕੀਤੀ ਗਈ ਹੈ। ਫਿਰ ਭੀ ਰਿਪੋਰਟ ਅਤੇ ਭਾਈ ਸਾਹਿਬ ਜੀ ਨੂੰ ਸ਼ੰਕੇ ਰਹਿਤ ਕਰਨ ਲਈ ਕੁੱਝ ਕੁ ਸੰਖੇਪ ਸ਼ਪਸ਼ਟੀਕਰਨ ਇਸ ਤਰ੍ਹਾਂ ਹੈ :-

*ਭਗਤ ਨਾਮਦੇਵ ਜੀ :*

ਗ੍ਰੰਥ 'ਪ੍ਰਾਚੀਨ ਮਰਾਠੀ ਕਵੀ', ਸਫਾ ੧੦੫ ਖੰਡ ਪਹਿਲਾ ਅਨੁਸਾਰ ਨਾਮਦੇਵ ੬

ਹੋਏ ਹਨ, ਜਿਨ੍ਹਾਂ ਦੇ ਮਰਾਠੀ ਵਿੱਚ ਭਜਨ (ਅਭੰਗ) ਗਾਏ ਪੜ੍ਹੇ ਜਾਂਦੇ ਹਨ। ੧੮੯੨ ਈ. ਵਿੱਚ ੨੯ ਅਪ੍ਰੈਲ ਨੂੰ ਮਾਧਵ ਰਾਉ ਅੱਪਾ ਜੀ ਨੇ ਇੱਕ ਪੁਸਤਕ ਲਿਖੀ ਤੇ ਪਹਿਲੀ ਵਾਰ ਨਾਮਦੇਵ ਬਾਰੇ ਸਮੱਗਰੀ ਸਾਹਮਣੇ ਲਿਆਂਦੀ, ਜਿਸ ਨੂੰ ਪੜ੍ਹ ਕੇ ਮਰਾਠਾ ਵਿਦਵਾਨਾਂ ਨੇ ਇੱਕ ਨਵੇਂ, 'ਸੰਤ ਕਵੀ' ਦੇ ਪ੍ਰਕਾਸ਼ ਵਿੱਚ ਆ ਜਾਣ ਤੋਂ ਖੁਸ਼ੀ ਪ੍ਰਗਟਾਈ। ਵੱਡੀ ਮੁਸ਼ਕਲ ਨਾਮਦੇਵ ਜੀ ਦਾ ਕਾਲ ਨਿਰਨਾ ਕਰਨਾ ਸੀ, ਜਿਸ ਸਬੰਧੀ ਇੱਕ ਮਤ ਇਹ ਬਣਾਇਆ ਗਿਆ ਕਿ ਨਾਮਦੇਵ ਜੀ ਨੇ ਆਪਣੇ 'ਅਭੰਗਾਂ' ਵਿੱਚ ਇੱਕ "ਤੀਰਥਾਵਲੀ' ਨਾਂ ਦੀ ਰਚਨਾ ਕੀਤੀ ਹੈ। (ਨਾਮਦੇਵ ਮਰਾਠੀ ਸਫਾ ੯੫, ੯੬, ੧੯੫੭ ਐਡੀਸ਼ਨ, ਪੂਨੇ) ਜਿਸ ਵਿੱਚ ਗਿਆਨ ਦੇਵ ਜੀ ਨਾਲ ਤੀਰਥ ਭਰਮਣ ਦਾ ਵਰਨਣ ਹੈ। ਦਲੀਲ ਦਿੱਤੀ ਗਈ, ਇਸ ਲਈ ਨਾਮਦੇਵ ਜੀ ਨੂੰ ਗਿਆਨੇਸ਼ਵਰ ਦੇ ਸਮਕਾਲੀ ਮੰਨਣਾ ਹੀ ਉਚਿਤ ਹੈ। ਗਿਆਨੇਸ਼ਵਰ ਬਾਰੇ ਲਿਖੇ ਗਏ ਗ੍ਰੰਥਾਂ ਤੇ ਨਿਬੰਧਾਂ ਵਿੱਚ, ਗਿਆਨੇਸ਼ਰ ਨੂੰ ਸ਼ੈਵ ਮਤ ਦਾ ਪੈਰੋਕਾਰ, ਸ਼ੰਕਰਾਚਾਰੀਆ ਦਾ ਸ਼ਰਧਾਲੂ ਮੰਨਿਆਂ ਗਿਆ ਹੈ, ਗਿਆਨੇਸ਼ਵਰੀ ਦੇ ਆਰੰਭ ਵਿੱਚ ਤਸਵੀਰਾਂ ਆਦਿ ਦੇ ਸ਼ੈਵ ਮਤੀ ਸ਼ੰਕਰ ਮੰਦਰ ਦੀਆਂ ਦਿੱਤੀਆਂ ਹੋਈਆਂ ਹਨ। (ਦੇਖੋ ਗ੍ਰੰਥ ਗਿਆਨੇਸ੍ਵਰ, ੧੯੬੩ ਸੰਸਕਰਣ ਜੋ ਮਹਾਂਰਾਸ਼ਟਰ ਸਰਕਾਰ ਨੇ ਛਾਪਿਆ ਹੈ)। ਇਹ ਟੀਕਾ ਸਾਕਾ ੧੨੧੨ ( ਈ. ਸੰਨ ੧੨੯੦) ਵਿੱਚ, ਉਥੇ ਮੁਸਲਮਾਨਾਂ ਦੀ ਆਮਦ ਤੋਂ ਪਹਿਲਾਂ ਲਿਖਿਆ ਗਿਆ ਸੀ। ਗਿਆਨੇਸ਼ਵਰ ਸਮਕਾਲੀ ਨਾਮਦੇਵ ਕਲਪ ਲਏ ਗਏ।

ਇੰਵ ਨਾਮਦੇਵ ਜੀ ਨੂੰ ਗਿਆਨੇਸ਼ਵਰੀ ਲੇਖਕ ਦੇ ਸਮਕਾਲੀ ਮੰਨਣ ਦੀ ਗੱਲ ਤੋਂ ਵਿਦਵਾਨਾਂ ਵਿੱਚ ਇਸਦੇ ਵਿਰੋਧ ਵਿੱਚ ਕਰੜਾ ਪ੍ਰੀਤਕਰਮ ਹੋਇਆ, ਜਿਸਦਾ ਸਭ ਤੋਂ ਪ੍ਰਬਲ ਵਿਰੋਧ ਪੂਨੇ ਦੇ ਸੰਸਾਰ ਪ੍ਰਸਿੱਧ ਵਿਦਵਾਨ ਸਰ ਭੰਡਾਰਕਰ ਨੇ ਕੀਤਾ। ਉਨ੍ਹਾਂ ਦਾ ਮਤ ਇਸ ਪ੍ਰਬਲ ਯੁਕਤੀ ਉਤੇ ਨਿਰਭਰ ਸੀ ਕਿ ਨਾਮਦੇਵ ਦੀ ਭਾਸ਼ਾ ਵਿੱਚ ਫਾਰਸੀ ਸ਼ਬਦਾਵਲੀ ਦੀ ਭਰਮਾਰ ਹੈ, ਜੋ ਗਿਆਨੇਸ਼ਵਰੀ ਵਿੱਚ ਨਹੀਂ ਹੈ। ਇਸ ਲਈ ਨਾਮਦੇਵ ਮੁਸਲਮਾਨਾਂ ਦੇ ਮਹਾਂਰਾਸ਼ਟਰ ਵਿੱਚ ਆਉਣ ਤੋਂ ਪਹਿਲਾਂ ਨਹੀਂ ਸਗੋਂ ਕਾਫੀ ਚਿਰ (ਚੌਧਵੀਂ ਸਦੀਂ) ਤੋਂ ਪਿਛੋਂ ਹੋਏ ਮੰਨੇ ਜਾ ਸਕਦੇ ਹਨ, ਜਦੋਂ ਮੁਸਲਮਾਨਾਂ ਦਾ ਪ੍ਰਭਾਵ ਮਹਾਂਰਾਸ਼ਟਰ ਵਿੱਚ ਚੋਖਾ ਬਲਵਾਨ ਹੋ ਚੁੱਕਿਆ ਸੀ। ਸਰ ਭੰਡਾਰਕਰ ਦੇ ਮਤ ਨੂੰ ਨਾਮਦੇਵ ਦੀ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਬਾਣੀ, ਜਿਸ ਦਾ ਕਾਫੀ ਭਾਗ ਗੋਇੰਦਵਾਲ ਵਾਲੀਆਂ ਤੇ ਹਰ ਸਾਹਇ ਵਾਲੀ ਪੋਥੀ ਵਿੱਚ, ਆਦਿ ਬੀੜ ਦੀ ਸਾਜਣਾ ਦੇ ਪਹਿਲਾਂ ਤੋਂ ਹੀ ਆ ਚੁੱਕਿਆਂ, ਉਸ ਤੋਂ ਵੀ ਏਹ ਸਿੱਧ ਹੁੰਦਾ ਹੈ, ਉਸ ਬਾਣੀ ਵਿੱਚ ਨਾਮਦੇਵ ਜੀ ਨੇ, ਮਸੀਤਾਂ ਮੌਲਾਣਿਆਂ, ਤੁਰਕਾਂ ਦਾ ਜ਼ਿਕਰ ਹੀ ਨਹੀਂ ਕੀਤਾ, ਉਨ੍ਹਾਂ ਦੇ ਅਬਦਾਲੀ ਵੰਸ਼, ਅਤੇ ਹਿੰਦੂਆਂ ਨੂੰ ਜ਼ਬਰੀ ਮੁਸਲਮਾਨ ਬਨਾਉਣ ਦੀ ਕਠੋਰ ਨੀਤੀ ਦਾ ਵਰਣਨ ਵੀ ਕੀਤਾ ਹੈ ।

*'ਦੇਹੀ ਮਹਜਿਦਿ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ ॥ (ਭੈਰਉ ਨਾਮਦੇਵ,੧੧੬੭)*
*'ਨਾਮੇ ਸੋਈ ਸੇਵਿਆ ਨਾ ਦੇਹੁਰਾ ਨਾ ਮਸੀਤ' ॥ (ਗੋਂਡ ਨਾਮਦੇਵ ੮੭੫)*
*'ਹਿੰਦੂ ਅੰਨਾ ਤੁਰਕੂ ਕਾਣਾ' ॥ (ਗੋਂਡ ਨਾਮਦੇਵ-੮੭੫)*
*ਆਉ ਕਲੰਦਰ ਕੇਸਵਾ' ॥ ਕਰਿ ਅਬਦਾਲੀ ਭੇਸਵਾ ॥ (ਭੈਰਉ ਨਾਮਦੇਵ-੧੧੬੭)*
*ਛੋਡਿ ਰਾਮੁ ਕੀ ਨ ਭਜਹਿ ਖੁਦਾਇ ॥ (ਭੈਰਉ ਨਾਮਦੇਵ-੧੧੬੫)*

ਸਰ ਭੰਡਾਰਕਰ ਦੇ ਏਸ ਮਤ ਨੂੰ ਉਦੋਂ ਹੋਰ ਅਹਿਮੀਅਤ ਮਿਲਦੀ ਹੈ ਜਦੋਂ ਪੂਨੇ

ਦੇ 'ਸੁਧਾਰਕ' ਪਰਚੇ ਵਿੱਚ ੧੯੮੯ ਤੋਂ ੧੯੯੯ ਵਿੱਚ) ਸ਼ਿਵ ਸ਼ੰਭੂ ਨਾਥ ਭਾਰਦਵਾਜ ਨੇ ੧੬੭ ਲੇਖ ਲਗਾਤਾਰ ਇਸ ਮਸਲੇ ਬਾਰੇ ਲਿਖ ਕੇ ਸਪਸ਼ਟ ਕੀਤਾ ਕਿ ਨਾਮਦੇਵ ਜੀ ਨੇ 'ਤੀਰਥਾਵਲੀ' ਵਿੱਚ ਜਿਸ ਵਿੱਚ ਗਿਆਨਦੇਵ ਦਾ ਜ਼ਿਕਰ ਕੀਤਾ ਹੈ, ਉਹ ਪਹਿਲਾ ਸ਼ੈਵ ਪੰਥੀ ਨਹੀਂ ਸਗੋਂ ਦੂਜਾ ਵੈਸ਼ਨਵ ਪੰਥੀ ਹੈ। ਇਹੋ ਨਾਮਦੇਵ ਭਗਤੀ ਮਾਰਗ ਦਾ ਧਾਰਨੀ, ਭਗਤੀ ਰਸ ਭਰੇ ਅਭੰਗਾਂ ਦਾ ਕਰਤਾ ਸੀ, ਉਸਦੇ ਪਿਤਾ ਦਾ ਨਾਂ ਵਿਠਲ ਪੰਡਤ, ਮਾਤਾ ਦਾ ਨਾਂ ਹੁਕਮੀ ਸੀ, ਇੰਨ੍ਹਾਂ ਨੇ ਅਲੰਦੀ ਵਿੱਚ ਦੇਹ ਤਿਆਗੀ ਸੀ। ਸ੍ਰੀ ਭਾਰਦਵਾਜ ਨੇ ਆਪਣੇ ਉਪਰੋਕਤ ਲੇਖਾਂ ਵਿੱਚ ਹੀ ਪੰਦਰਵ੍ਹੀ ਸਦੀ ਵਿੱਚ ਨਾਮਦੇਵ ਜੀ ਦਾ ਗੁਰੂ ਨਾਨਕ ਨਾਲ ਮੇਲ ਹੋਇਆ ਲਿਖਿਆ ਹੈ। ਮਰਾਠੀ ਗ੍ਰੰਥਾਂ ਵਿੱਚ ਨਾਮਦੇਵ ਜੀ ਅਤੇ ਗੁਰੂ ਨਾਨਕ ਜੀ ਨਾਲ ਮੇਲ ਦੱਖਣ ਦੇ ਕੁਮਾਰ ਤੀਰਥ ਉਤੇ ਹੋਇਆ ਸੀ। ਗੁਰ ਨਾਨਕ ਜੀ ਦਾ ਉਨ੍ਹਾਂ ਨਾਮ ਲਿਖਿਆ ਹੈ, ਮਹਾਂ ਭਗਵਤ ਭਗਤ ਨਾਨਕ ਸਵਾਮੀ। ਇਸ ਦਾ ਮਤਲਬ ਗੁਰੂ ਨਾਨਕ ਜੀ ਬਿਨਾਂ ਹੋਰ ਹੋ ਨਹੀਂ ਸਕਦਾ, ਜਿਨ੍ਹਾਂ ਦੇ ਮੇਲ ਨਾਲ ਨਾਮਦੇਵ ਜੀ ਅੰਦਰ ਜੀਵਨ ਪਲਟਾ ਆਇਆ। ਮਹਾਂਰਾਸ਼ਟਰ ਦੇ ਇੱਕ ਹੋਰ ਵਿਦਵਾਨ ਸ੍ਰੀ ਬਲਵੰਤ ਪਟਵਰਧਨ ਹੋਏ ਹਨ ਜਿਨ੍ਹਾਂ ਦੇ ਇਸ ਵਿਸ਼ੇ ਉਪਰ, 'ਵਿਲਸਨ ਫਿਲਾਲੋਜੀਕਲ ਲੈਕਚਰ, 'ਬੰਬਈ ਵਿੱਚ ੧੯੧੬, ਅਤੇ ਕਲਕੱਤੇ ਵਿੱਚ ੧੯੧੭ ਵਿੱਚ ਵਿਸ਼ੇਸ਼ ਤੌਰ ਤੇ ਕਰਾਏ ਗਏ। ਇਸ ਭਾਸ਼ਾ ਵਿਗਿਆਨੀ ਵਿਦਵਾਨ ਨੇ ਨਾਮਦੇਵ ਦੀ ਭਾਸ਼ਾ ਤੇ ਉਸ ਵਿੱਚ ਆਈਆਂ ਗਾਥਾਵਾਂ, ਸ਼ਬਦਾਵਲੀ ਦੇ ਆਧਾਰ ਤੇ ਦ੍ਰਿੜਤਾ ਨਾਲ ਇਹ ਮੱਤ ਪ੍ਰਗਟਾਇਆ ਕਿ ਨਾਮਦੇਵ ਦੀ ਭਾਸ਼ਾ, ਗਿਆਨੇਸ਼ਵਰੀ ਦੀ ਸਮਕਾਲੀ ਨਹੀਂ। ਬਹੁਤ ਪਿਛੋਂ ਦੀ ਅਤੇ ਕਾਫੀ ਨਵੀਂ ਹੈ। ਇਹ ਮੱਤ ਹੁਣ ਤੱਕ ਸਾਰ ਗ੍ਰਾਹੀ ਮਰਾਠੀ ਵਿਦਵਾਨਾਂ ਵਿੱਚ ਮੰਨਿਆਂ ਜਾਂਦਾ ਹੈ। (ਦੇਖੋ ਗਿਆਨੇਸ਼ਵਰ ਦਰਸ਼ਨ ਭਾਗ ੨ ਸਫਾ ੧੯੪, ਸ਼ਾਸ਼ਤ੍ਰੀ ਖੰਡ) ਕਿ, ਨਾਮਦੇਵ ਦੂਜੇ ਗਿਆਨੇਸ੍ਵਰ ਦੇ ਸਮਕਾਲੀ ਸਨ ।

ਨਾਮਦੇਵ ਦੇ ਮਰਾਠੀ ਅਭੰਗਾਂ ਵਿੱਚ ਕਬੀਰ ਅਤੇ ਰਵਿਦਾਸ ਦਾ ਆਦਰ ਸਾਹਿਤ ਵਰਣਨ ਕੀਤਾ ਹੋਇਆ ਹੈ ਮਿਲਦਾ ਹੈ :

*'ਵੈਸ਼ਣਵ ਤੋ ਕਬੀਰ ਚੋਖਾ ਮੱਲਾ ਪਹਾਰ।। ਚੰਭਾਰਿ ਰੇਹਦਾਸਿ।।(ਨਾਮਦੇਵ ਗਾਥਾ ਸਫਾ ੭੫੨)*

ਰਵਿਦਾਸ ਜੀ ਜੋ ਮੀਰਾਂ ਬਾਈ ਤੇ ਝਾਲਾਬਾਈ ਦੇ ਗੁਰੂ ਵੀ ਮੰਨੇ ਜਾਂਦੇ ਹਨ, ਦੇ ਚਲਾਣੇ ਦਾ ਸੰਮਤ ਬਿਕ੍ਰਮੀ ਸੰਮਤ ੧੫੯੪, ਪ੍ਰਵਾਨ ਕੀਤਾ ਗਿਆ ਹੈ। (ਸੰਤ-ਗੁਰੂ ਰਵਿਦਾਸ ਸੰਸਥਾਨ, ਚੰਡੀਗੜ੍ਹ, ੧੯੭੨ ਇਸੇ ਪੁਸਤਕ, 'ਸੰਤ(ਗੁਰੂ) ਰਵਿਦਾਸ', ਵਿੱਚ (ਸਫਾ ੪੪ ਉਪਰ) ਗੁਰੂ ਨਾਨਕ ਤੇ ਰਵਿਦਾਸ ਜੀ ਦੀ ਭੇਂਟ ਹੋਈ ਵੀ ਮੰਨੀ ਗਈ ਹੈ। ਇਹ ਰਵਿਦਾਸ ਜੀ ਦੀ ਬਾਣੀ ਤੋਂ ਵੀ ਪ੍ਰਗਟ ਹੈ ।

ਨਾਮਦੇਵ ਜੀ ਨੂੰ ਪਹਿਲੇ ਸ਼ੈਵ ਪੰਥੀ, ਗਿਆਨੇਸ਼ਵਰ ਦੇ ਸਮਕਾਲੀ ਹੋਏ ਮੰਨਣਾ ਠੀਕ ਨਹੀਂ। ਦੂਜੇ ਵੈਸ਼ਣਵ ਮਹਾਨ ਭਾਵ ਪੰਥੀ, ਗਿਆਨੇਸ਼ਵਰ ਦੇ ਸਮਕਾਲੀ ਸਨ। ਇਸ ਸਬੰਧੀ ਨਾਮਦੇਵ ਜੀ ਆਪਣੇ ਮੂੰਹੋਂ ਹੀ ਨਿਰਣਾ ਕਰ ਦਿੰਦੇ ਹਨ: ਕਿ ਉਹ ਵੈਸ਼ਣਵ ਸਨ ਜਦੋਂ ਕਿ 'ਸੈਵ ਪੰਥੀਆਂ ਦੇ ਮੱਤ ਉਤੇ ਕਟਾਖਸ਼ ਕਰਦੇ ਹਨ, ਵਿਸ਼ਣੂ ਨਾਮ ਦੇ ਮਰਾਠੀ ਦੇਵਤੇ 'ਅਪਭ੍ਰੰਸ਼' 'ਬੀਠਲ' ਪ੍ਰਤੀ ਆਪਣੀ ਰਚਨਾ ਵਿੱਚ ਸਤਿਕਾਰ ਪ੍ਰਗਟ ਕਰਦੇ ਹਨ :

*'ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ' ॥ (ਆਸਾ ਨਾਮਦੇਵ-੪੮੫)*

ਅਤੇ ਸ਼ਿਵ ਬਾਰੇ ਕਥਨ ਹੈ :

੧. *ਪਾਂਡੇ ਤੁਮਰਾ ਮਹਾਦੇਉ ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ ॥*
*ਮੋਦੀ ਕੇ ਘਰ ਖਾਣਾ ਪਾਕਾ, ਵਾਕਾ ਲੜਕਾ ਮਾਰਿਆ ਥਾ। (ਗੋਂਡ ਨਾਮਦੇਵ-੮੭੫)*

੨. *ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥*
*ਬਰਦ ਚਢੇ ਡਉਰੂ ਢਮਕਾਵੈ॥ (ਗੋਂਡ ਨਾਮਦੇਵ ੮੭੪)*

੩. ਨਾਮਦੇਵ ਜੀ ਨਾਲ ਦੋ ਇਤਿਹਾਸਕ ਘਟਨਾਵਾਂ ਵੀ ਸਬੰਧਤ ਹਨ, ਇਕ ਨਾਮਦੇਵ ਤੋਂ ਮੋਈ ਗਊ ਜਵਾਉਣ ਦੀ, ਦੂਜੀ ਉਸਦੇ ਮੂਲ ਧਰਮ ਨੂੰ ਜਬਰੀ ਛੁਡਾ ਕੇ ਮੁਸਲਮਾਨ ਬਨਾਉਣ ਦੀ ਚੇਸ਼ਟਾ ਕਰਨ ਦੀ। ਏਨ੍ਹਾਂ ਦੋਹਾਂ ਪ੍ਰੀਖਿਆਂ ਵਿੱਚ ਨਾਮਦੇਵ ਦੇ ਪੂਰਾ ਉਤਰਨ ਤੋਂ 'ਭਵਿਸ਼ ਪੁਰਾਣ' ਅਧਿਆਯ ੧੫ /੧੬, ੨੦ ਸਲੋ ੬੪/੬੭, ੫੧ /੫੫, ੬੪/ ੬੫ ਅਨੁਸਾਰ ਦਿੱਲੀ ਦੇ ਸੁਲਤਾਨ ਲੋਧੀ ਨੇ ਨਾਮਦੇਵ ਤੇ ਤ੍ਰਿਲੋਚਨ ਜੀ ਨੂੰ ਅੱਧਾ ਕਰੋੜ ਮੋਹਰਾਂ ਭੇਟਾ ਕੀਤੀਆਂ। ਲਿਖਿਆ ਹੈ, ਜਿੰਨ੍ਹਾਂ ਨਾਲ ਇੰਨ੍ਹਾਂ ਦੋਵੇਂ ਭਗਤਾਂ ਨੇ ਬਨਾਰਸ ਦੇ ਗੰਗਾ ਘਾਟ ਦੀ ਮੁਰੰਮਤ ਕਰਾਈ। ਨਾਮਦੇਵ ਦੇ ਸੰਮਤ ਨੂੰ ਸਰ ਭੰਡਾਰਕਰ ਦੇ ਕਥਨ ਅਨੁਸਾਰ, ਪਿਛੇ ਧੱਕ ਕੇ ਲੈ ਜਾਣ ਵਾਲਿਆਂ ਨੂੰ ਕੇਵਲ ਭਾਸ਼ਾ ਉਪਰ ਮੁਸਲਮਾਨੀ ਪ੍ਰਭਾਵਾਂ ਨੂੰ ਨਿਖੇੜਨ ਵਿੱਚ ਹੀ ਮੁਸ਼ਕਲਾਂ ਦਾ ਟਾਕਰਾ ਕਰਨਾ ਹੀ ਨਹੀਂ ਪੈਂਦਾ, ਸਗੋਂ ਨਾਮਦੇਵ ਜੀ ਦੇ ਸ਼ਬਦਾਂ ਵਿੱਚ ਆਈਆਂ ਇਤਿਹਾਸਕ ਘਟਨਾਵਾਂ ਬਾਰੇ ਵੀ ਪਹਿਲੇ ਮੱਤ ਦੇ ਧਾਰਨੀਆਂ ਨੂੰ ਜੋ ਨਾਮਦੇਵ ਨੂੰ ਪਹਿਲਾਂ ਹੋਇਆਂ ਸਿੱਧ ਕਰਨਾ ਚਾਹੁੰਦੇ ਹਨ, ਕਰੜੀਆਂ ਔਕੜਾਂ ਦਾ ਸਹਾਮਣਾ ਕਰਨਾ ਪੈਂਦਾ ਹੈ, ਇਸ ਕਾਰਨ ਕਈ ਗਲਾਂ ਘੜਨੀਆਂ ਪੈਂਦੀਆਂ ਹਨ, ਉਨ੍ਹਾਂ ਵਿੱਚੋਂ ਕਈ ਤਾਂ ਨਾਮਦੇਵ ਜੀ ਦੇ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਸ਼ਬਦਾਂ ਦਾ ਕਰਤਾ ਹੀ ਆਪ ਜੀ ਨੂੰ ਮੰਨਣ ਤੋਂ ਇਨਕਾਰੀ ਹੋ ਕੇ ਇੰਨਾਂ ਸ਼ਬਦਾਂ ਨੂੰ ਨਾਮਦੇਵ ਦੇ ਕਿਸੇ ਸ਼ਿਸ਼ ਦੇ ਰਚੇ ਆਖ ਛੱਡਦੇ ਹਨ (ਹਿੰਦੀ ਵਿਸ਼ਵ ਕੋਸ਼ ਸਫ਼ਾ ੩੧੬ ਖੰਡ ੬)। ਕੁੱਝ ਕੁ ਵਿਦਵਾਨਾਂ ਨੇ (ਦੇਖੋ ਪੂਨਾ ਵਿਦਿਅਕ ਪਤ੍ਰਿਕਾ ਸਫ਼ਾ ੧੨੪) ਨਾਮਦੇਵ ਦੇ ਇਤਿਹਾਸਕ ਵਰਨਣ ਵਾਲੇ ਸ਼ਬਦਾਂ ਨੂੰ ਨਾਮਦੇਵ ਕ੍ਰਿਤ ਹੋਣ ਤੋਂ ਇਨਕਾਰ ਹੀ ਕਰ ਦਿੱਤਾ ਹੈ। ਜਦ ਕਿ ਦੂਜੇ ਮੱਤ ਨੂੰ ਪੁਸ਼ਟੀ ਨਾਮਦੇਵ ਜੀ ਦੀ ਰਚਨਾ ਦੀ (ਹਿੰਦੀ ਤੋਂ ਮਰਾਠੀ ਸੰਤੋਂ ਕੀ ਦੇਣ ਸਫ਼ਾ ੧੧੦) ਅੰਦਰੂਨੀ ਗਵਾਹੀ ਹੈ ਜਿਸਦੇ ਨਾਲ ਮਹਾਂਰਾਸ਼ਟਰ ਦੇ ਪ੍ਰਸਿੱਧ ਹਿਸਟੋਰੀਅਨ ਅਤੇ ਪੂਨਾ ਯੂਨੀਵਰਸਿਟੀ ਦੇ ਸਾਬਕਾ ਵਾਈਸ ਚਾਂਸਲਰ ਦੱਤਾ ਵਾਮਨ ਪੋਤੇਦਾਰ ਜੀ ਦੇ ਉਸ ਪ੍ਰਬਲ ਉਲੇਖ ਤੋਂ ਹੁੰਦੀ ਹੈ ਜਿਸ ਵਿੱਚ ਉਨ੍ਹਾਂ ਨੇ ਨਾਮਦੇਵ ਜੀ ਦੇ ਹੱਥਾਂ ਦੀ ਲਿਖੀ, ਇੱਕ ੧੫੮੫ ਸਾਕਾ ਸੰਮਤ ਦੇ ਅਸਲੀ ਲਿਖਤ ਲੱਭ ਕੇ ਛਾਪੀ ਹੈ ਜਿਸਦਾ ਉਲੇਖ ਉਨ੍ਹਾਂ ਪੂਨੇ ਯੂਨੀਵਰਸਿਟੀ ਵਲੋਂ ਛਾਪੇ ਗਏ ਗ੍ਰੰਥ 'ਸੰਤ ਨਾਮ ਦੇਵ ਕੀ ਹਿੰਦੀ ਪਦਾਵਲੀ' ਪੂਨਾ ੧੯੬੪ ਸੁਧਾਰਨ ਲਈ ਵਿਸ਼ੇਸ਼ ਉਲੇਖ ਰਾਹੀਂ ਕੀਤਾ ਹੈ। ਪ੍ਰੋ. ਦੱਤਾ ਵਾਮਨ ਪੋਤਦਾਰ ਜੀ ਮਹਾਂਰਾਸ਼ਟਰ ਸਰਕਾਰ ਵਲੋਂ ਨਿਯਤ "ਨਾਮਦੇਵ ਸੰਸਥਾ" ਦੇ ਚੇਅਰਮੈਨ ਵੀ ਸਨ। ਭਾਰਤੀ ਹਿਸਟਰੀ ਸੁਸਾਇਟੀ ਦੇ ਪ੍ਰਧਾਨ ਸਨ। ਜਿੰਨ੍ਹਾਂ ਦੀ ਦਿੱਤੀ ਇਹ ਇਤਿਹਾਸਕ ਦਸਤਾਵੇਜ਼ ਸਾਰੇ ਭਰਮ ਭੁਲੇਖੇ ਦੂਰ ਕਰਦੀ ਹੈ ਤੇ ਨਾਮਦੇਵ ਜੀ ਦਾ ਸਮਾਂ ਠੀਕ ਪੰਦਰ੍ਹਵੀਂ ਸਦੀ ਵਾਲਾ ਹੀ ਦਸਦੀ ਹੈ। ਉੱਪਰ ਦਿੱਤੀ ਸਮੱਗਰੀ ਤੋਂ ਸਿੱਟੇ ਦੇ ਰੂਪ ਵਿਚ ਪ੍ਰਗਟ ਹੈ ਕਿ:

੧. ਨਾਮਦੇਵ ਜੀ ਜਿਨ੍ਹਾਂ ਤੇ ਫਾਰਸੀ ਪ੍ਰਭਾਵ ਗੂੜ੍ਹਾ ਹੈ ਮੁਸਲਮਾਨਾਂ ਦੇ ਮਹਾਂਰਾਸ਼ਟਰ ਵਿੱਚ ਪੈਰ ਜਮਾਉਣ ਪਿਛੋਂ ਪੰਦਰਵੀਂ ਸਦੀ ਵਿੱਚ ਹੋਏ ਸਨ, ੨. ਉਹ ਵੈਸ਼ਨਵ ਪੰਥੀ ਗਿਆਨਦੇਵ

ਦੇ ਸਮਕਾਲੀ ਸਨ, ਨ ਕਿ ਸੈਵ ਪੰਥੀ ਗਿਆਨੇਸ਼ਵਰ ਜੀ ਦੇ, ੩. ਉਹ ਕਬੀਰ ਅਤੇ ਰਵਿਦਾਸ ਜੀ ਨੂੰ ਮਿਲੇ ਸਨ, ਜਿਨ੍ਹਾਂ ਦਾ ਜ਼ਿਕਰ ਅਭੰਗਾਂ ਵਿੱਚ ਉਨ੍ਹਾਂ ਆਪ ਕੀਤਾ। ਕਾਸ਼ੀ ਵਿੱਚ ਹੋਏ ਮੇਲ ਦਾ ਵਰਣਨ ਹੋਰ ਗ੍ਰੰਥਾਂ ਪਰਚਈਆਂ ਵਿੱਚ ਮਿਲਦਾ ਹੈ, ੪. ਉਨ੍ਹਾਂ ਦਾ ਗੁਰੂ ਨਾਨਕ ਜੀ ਨਾਲ ਮੇਲ ਭੀ ਹੋਇਆ ਸੀ ਜਿਵੇਂ ਸ੍ਰੀ ਭਾਰਦਵਾਜ ਮਰਾਠਾ ਵਿਦਵਾਨ ਨੇ ਲਿਖਿਆ ਹੈ, ੫. ਸਿਕੰਦਰ ਲੋਧੀ ਨੇ ਮੋਈ ਗਊ ਜੀਵਾਉਣ ਵਾਲਾ ਚਮਤਕਾਰ ਦੇਖ ਕੇ ਨਾਮਦੇਵ ਜੀ ਤੇ ਤ੍ਰਿਲੋਚਨ ਨੂੰ ਮੋਹਰਾਂ ਵੀ ਭੇਂਟ ਕੀਤੀਆਂ ਸਨ, ੬. ਸਿਕੰਦਰ ਲੋਧੀ ਦਾ ਗੁਰੂ ਨਾਨਕ ਜੀ ਨੂੰ ਦਿੱਲੀ ਕੈਦ ਕਰਨ ਵਾਲਾ ਵਾਕਿਆ ਸਿੱਖ ਇਤਿਹਾਸ ਦੇ ਗ੍ਰੰਥ ਵਿੱਚ ਪ੍ਰਸਿੱਧ ਹੈ। ਇਸ ਲਈ ਗੁਰੂ ਅਮਰਦਾਸ ਜੀ ਦਾ ਇਹ ਵਾਕ *'ਨਾਮਾ ਛੀਬਾ ਕਬੀਰੁ ਜੁੋਲਾਹਾ ਪੂਰੇ ਗੁਰ ਤੇ ਗਤਿ ਪਾਈ'* ਜਿਸ 'ਪੂਰੇ ਗੁਰ' ਵੱਲ ਸੰਕੇਤ ਕਰਦਾ ਹੈ, ਇਸਦੀ ਪੁਸ਼ਟੀ ਉਨ੍ਹਾਂ ਦੀਆਂ ਤਿਆਰ ਕਰਾਈਆਂ 'ਆਦਿ ਪੋਥੀਆਂ' ਵਿੱਚ ਵਾਰਤਕ ਰੂਪ ਅੰਦਰ ਮਿਲਦੀ ਇੱਕ ਸੂਚਨਾ ਕਈ ਵਾਕ ਦੁਹਰਾ ਦੁਹਰਾ ਕੇ ਪੁਸ਼ਟੀ ਕਰਦੀ ਹੈ। ਸੂਚਨਾ ਇਹ ਹੈ 'ਨਾਮਾ ਕਬੀਰ ਭਗਤ ਗੁਰੂ ਬਾਬੇ ਕੇ'। ਇਹ ਸੂਚਨਾ ਗੁਰੂ ਨਾਨਕ ਜੀ ਤੋਂ ਪੰਝੀ ਤੀਹ ਸਾਲ ਪਿਛੋਂ ਦੀ ਲਿਖਤ ਹੈ। ਇਸਦੀ ਪ੍ਰੌੜਤਾ ਨਾਮਦੇਵ ਜੀ ਦੀ ਆਪਣੀ ਰਚਨਾ ਅਤੇ ਬੋਲੀ ਤੇ ਸ਼ੈਲੀ ਤੋਂ ਹੁੰਦੀ ਹੈ ਜਿਸ ਬਾਰੇ ਵਿਸਥਾਰ ਨਾਲ ਚਰਚਾ ਮੂਲ ਪੁਸਤਕ ਵਿੱਚ ਕੀਤੀ ਗਈ ਹੈ। ਜਿਸ ਬਾਰੇ ਚਲੰਤ ਜਿਹੀ ਝਾਤੀ ਇਸ ਰਿਪੋਟ ਤੇ ਪੱਤਰ ਵਿੱਚ ਹੈ।

੧੬/੩/੭੪<br>
ਗੁਰਦਿਤ ਸਿੰਘ ਗਿਆਨੀ<br>
ਪ੍ਰਿੰਸੀਪਲ ਨਿਵਾਸ<br>
ਗੌਰਮਿੰਟ ਕਾਲਜ ਪਟਿਆਲਾ

# ਭਗਤ ਤ੍ਰਿਲੋਚਨ ਜੀ ਅਤੇ ਉਨ੍ਹਾਂ ਦੀ ਰਚਨਾਂ

ਭਗਤ ਤ੍ਰਿਲੋਚਨ ਜੀ ਨਾਮਦੇਵ ਜੀ ਦੇ ਸਾਥੀ ਸਨ। ਮਹਾਰਾਸ਼ਟਰ ਦੇ ਵਾਸੀ ਸਨ। ਭਗਤ ਨਾਮਦੇਵ ਜੀ ਦੀ ਬਾਣੀ ਵਿੱਚ ਤ੍ਰਿਲੋਚਨ ਜੀ ਨੂੰ ਤਿੰਨ ਥਾਂਵਾਂ ਉਤੇ ਸੰਬੋਧਨ ਕੀਤਾ ਗਿਆ ਹੈ।

*ਕਹਤ ਨਾਮਦੇਉ ਸੁਨਹੁ ਤਿਲੋਚਨ .....॥ (ਰਾਮਕਲੀ ਨਾਮਦੇਵ ਜੀ-੯੭੨)*

*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥*

*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥ (ਸਲੋਕ ਕਬੀਰ ਜੀ-੧੩੭੬)*

ਤ੍ਰਿਲੋਚਨ ਜੀ ਦਾ ਭਗਤਾਂ ਦੇ ਰੂਪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸਭ ਤੋਂ ਪਹਿਲਾਂ ਵਰਣਨ ਗੁਰੂ ਰਾਮਦਾਸ ਜੀ ਦੀ ਬਾਣੀ ਵਿੱਚ, ਫਿਰ ਗੁਰੂ ਅਰਜਨ ਜੀ ਨੇ ਕੀਤਾ ਹੈ :-

*ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ ਅਉਜਾਤਿ ਰਵਿਦਾਸਿ ਚਮਿਆਰੁ ਚਮਈਆ ॥*

*(ਬਿਲਾਵਲ ਮਹਲਾ ੪- ੮੩੫ )*

*ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ ਸਭਿ ਦੋਖ ਗਏ ਚਮਰੇ ॥ (ਮਾਰੂ ਮਹਲਾ ੪ - ੯੯੫)*

*ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ ਮੁਕਤਿ ਭਇਓ ਚੰਮਿਆਰੋ ॥ (ਮਹਲਾ ੫ - ੪੯੮)*

ਤ੍ਰਿਲੋਚਨ ਜੀ ਦੀ ਬਾਣੀ, ੧. ਸਿਰੀ ਰਾਗ ੨. ਗੂਜਰੀ ੩.ਧਨਾਸਰੀ ਤਿੰਨ ਰਾਗਾਂ ਵਿੱਚ ਹੈ ।

ਸ੍ਰੀ ਰਾਗ ਅਤੇ ਧਨਾਸਰੀ ਰਾਗ ਵਿੱਚ ਇੱਕ ਇੱਕ ਸ਼ਬਦ ਹੈ। ਗੂਜਰੀ ਵਿੱਚ ਦੋ ਸ਼ਬਦ ਹਨ ਇੱਕ ਪਦਾ ਗੂਜਰੀ ਵਿੱਚ ਵਾਧੂ ਹੈ ਜੋ, ਪਹਿਲਾਂ ਬੀੜਾਂ ਦੀ ਤੀਜੀ ਲਾਹੌਰੀ ਸ਼ਾਖ ਵਿੱਚ ਲਿਖਿਆ ਜਾਂਦਾ ਸੀ। ਫਿਰ ਕਈ ਹੋਰ ਬੀੜਾਂ ਵਿੱਚ ਭੀ ਲਿਖਿਆ ਜਾਣ ਲੱਗਾ।

ਸ਼ਬਦਾਂ ਦੀ ਬੋਲੀ ਉਤੇ ਮਰਾਠੀ ਬੋਲੀ ਦਾ ਰੰਗ ਹੈ, *'ਤਾਚੇ ਰੇ ਸੁਆਰਥੀ, ਨਦੀ ਚੇ ਨਾਥੰ 'ਤਾਚੇ' 'ਰਾਮਚੇ'* ਮੂਲ ਵਤਨ ਦੀ ਬੋਲੀ ਮਰਾਠੀ ਦੇ ਲਫਜ਼ ਹਨ ।

ਪੰਜਾਬੀ ਮੁਹਾਵਰੇ ਦਾ ਰੰਗ ਸ਼ੈਲੀ ਨੂੰ ਸਰਲ ਬਨਾਉਣ ਵਾਲਾ ਭੀ ਹੈ ਅਖੀਰ ਸਮੇਂ ਪੰਜਾਬੀ ਦਾ ਪਾਹ ਲੱਗਣ ਦਾ ਪ੍ਰਮਾਣ ਭੀ ਹੈ, ਜਿਵੇਂ ਸੋਨੇ ਵਿਚ ਸੁਗੰਧੀ ਭਰ ਦਿੱਤੀ ਹੋਵੇ।

*ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ॥*

*ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ ॥*

*ਲਖ ਚਉਰਾਸੀ ਜਿਨ੍ਹਿ ਉਪਾਈ ਸੋ ਸਿਮਰਹੁ ਨਿਰਬਾਣੀ ॥੩॥*

*ਕਾਇ ਕਮੰਡਲੁ ਕਾਪੜੀਆ ਰੇ ਅਠ ਸਠਿ ਕਾਇ ਫਿਰਾਹੀ ॥*

*ਬਦਤਿ ਤ੍ਰਿਲੋਚਨ ਸੁਨੁ ਰੇ ਪ੍ਰਾਣੀ ਕਣ ਬਿਨੁ ਗਾਹੁ ਕਿ ਪਾਹੀ ॥*

*(ਗੂਜਰੀ ਤ੍ਰਿਲੋਚਨ-੫੨੬)*

ਸਮੁੱਚੀ ਰਚਨਾ ਦੀ ਬੋਲੀ ਤੇ ਸ਼ੈਲੀ ਦਾ ਤਿਆਰ ਰੂਪ ਸਵਾਦਲੀ ਖਿਚੜੀ ਜਿਹਾ ਖਟ ਮਿੱਠਾ ਤੇ ਰਸੀਲਾ ਰਸ ਹੈ ।

*ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ ॥ (ਸਿਰੀ ਰਾਗ ਤ੍ਰਿਲੋਚਨ ਜੀ-੯੨)*

ਤ੍ਰਿਲੋਚਨ ਜੀ ਜਾਤੀ ਦੇ ਬ੍ਰਾਹਮਣ ਸਨ, (ਕੁਝ ਵੈਸ਼ ਭੀ ਕਹਿੰਦੇ ਹਨ) ਉਨ੍ਹਾਂ ਦੀ ਜਾਤੀ ਦਾ ਸੁਭਾਉ ਅਤੇ ਵਿਸਵਾਸ਼ ਦੇ ਢੰਗ ਤੋਂ ਬ੍ਰਾਹਮਣ ਹੋਣ ਦੀ ਪੁਸ਼ਟੀ ਹੁੰਦੀ ਹੈ। ਗੂਜਰੀ ਰਾਗ ਦੇ ਦੂਜੇ ਪਦੇ 'ਅੰਤ ਕਾਲ ਜੋ ਲਛਮੀ ਸਿਮਰੈ' ਅੰਤ ਸਮੇਂ ਸਿਮਰਨ ਲਈ ਪ੍ਰੇਰਨਾ ਦਿੰਦਿਆਂ ਮਨੁੱਖ ਸਾਹਮਣੇ ਬ੍ਰਾਹਮਣੀ ਵਿਸ਼ਵਾਸ਼ਾਂ ਵਾਲੀ ਪ੍ਰੰਪਰਾ ਦੇ ਕਈ ਰੂਪ ਝਲਕਾਏ ਹਨ-'ਹੇ ਜੀਵ ਜੇ ਅੰਤ ਕਾਲ ਲਛਮੀ ਸਿਮਰਦਾ ਮਰੇਂਗਾ, ਤਾਂ ਸੱਪ ਦੀ ਜੋਨੀ ਵਿਚ ਪਵੇਗਾ। (ਲੋਕ ਵਿਸ਼ਵਾਸ ਹੈ, ਜਿਥੇ ਪਹਿਲੇ ਸਮਿਆਂ ਦੇ ਖਜ਼ਾਨੇ ਧਰਤੀ ਹੇਠਾਂ ਦੱਬੇ ਹੋਏ ਪਏ ਹਨ, ਓਥੇ ਮਾਇਆ ਧਾਰੀ, ਸੱਪ ਬਣਕੇ ਉਨ੍ਹਾਂ ਉਤੇ ਦਿਨ ਰਾਤ ਘੁੰਮਦੇ ਰਹਿੰਦੇ ਅਤੇ ਪਹਿਰਾ ਦਿੰਦੇ ਹਨ) ਜੋ ਅੰਤ ਸਮੇਂ ਇਸਤਰੀ ਨੂੰ ਯਾਦ ਕਰਦਾ ਹੈ ਉਹ ਵੇਸਵਾ ਜੋਨੀ ਵਿੱਚ ਪੈਂਦਾ ਹੈ। ਜੋ ਬਹੁਤੇ ਪੁੱਤਰਾਂ ਦੀ ਇਛਿਆ ਕਰਦਾ ਹੋਇਆ ਮਰਦਾ ਹੈ ਉਹ ਸੂਰ ਦੀ ਜੋਨੀ ਪੈਂਦਾ ਹੈ। ਜੋ ਅੰਤ ਸਮੇਂ ਮਹਿਲਾਂ ਮੰਦਰਾਂ ਦੇ ਧਿਆਨ ਵਿੱਚ ਰਹਿੰਦਾ ਹੈ ਉਹ ਪ੍ਰੇਤ ਜੋਨ ਵਿੱਚ ਭਰਮਦਾ ਹੈ। ਅੰਤ ਸਮੇਂ ਜੋ ਨਰਾਇਣ ਸਿਮਰਦਾ ਹੈ ਉਹ ਮੁਕਤ ਹੁੰਦਾ ਹੈ। ਸਿੱਟੇ ਦੀ ਗੱਲ ਰਹਾਉ ਦੀ ਤੁਕ ਵਿੱਚ ਆਈ ਹੈ:

*'ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ ॥ਰਹਾਉ॥ (ਗੂਜਰੀ ਤ੍ਰਿਲੋਚਨ-੫੨੬)*

ਸ਼ਬਦ ਦੀ ਅੰਤਲੀ ਤੁਕ ਵਿੱਚ, 'ਪੀਤਾਂਬਰੁ ਵਾ ਕੇ ਰਿਦੈ ਵਸੈ'-ਨਰਾਇਣ, ਗੋਬਿੰਦ ਲਈ ਇਕ ਨਾਮ 'ਪੀਤਾਂਬਰ' ਭੀ ਵਰਤਿਆ ਹੈ, ਜੋ ਕ੍ਰਿਸ਼ਨ ਜੀ ਦਾ ਪਿਆਰਾ ਪਹਿਰਾਵਾ ਸੀ, ਜੋ ਦੱਖਣ ਤੋਂ ਉਠੇ ਭਗਤੀ ਮਤ ਦੇ ਪੂਜਯ-ਚਿੰਨ੍ਹ ਰਹੇ। ਦੱਖਣ ਦਾ ਭਗਤੀ ਮੱਤ ਵਧੇਰੇ ਕ੍ਰਿਸ਼ਨ ਪ੍ਰਭਾਵੀ ਸੀ। ਕ੍ਰਿਸ਼ਨ ਭਗਤੀ ਦੇ ਸੰਸਕਾਰ ਤੇ ਰੂਪਕ ਭਗਤਾਂ ਦੀ ਬਾਣੀ ਵਿੱਚ ਖਾਸ ਤੌਰ ਤੇ ਆਉਂਦੇ ਹਨ। ਭਗਤਾਂ ਦੀ ਬਦਲੀ ਹੋਈ ਅਵਸਥਾ ਵਿੱਚ ਭੀ ਆਏ ਹਨ ਭਾਵੇਂ ਅਰਥ ਪਹਿਲਾਂ ਨਾਲੋਂ ਭਿੰਨ ਹੋ ਜਾਂਦੇ ਹਨ।

ਧਨਾਸਰੀ ਰਾਗ ਦੇ ਪਦੇ ਵਿੱਚ ਪੌਰਾਣਿਕ ਕਥਾਵਲੀ ਦਾ ਸੰਖੇਪ ਨਾਲ ਹੀ ਵਿਸਥਾਰ ਦੇ ਦਿੱਤਾ ਹੈ। ਕਰਮ ਦੇ ਖਿਆਲਾਂ ਨੂੰ ਪ੍ਰਧਾਨਤਾ ਦਿੱਤੀ ਹੈ :-

*'ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ*
*ਘਰ ਗੇਹਣਿ ਤਾ ਚੇ ਮੋਹਿ ਜਾਪਈਲੇ ਰਾਮ ਚੇ ਨਾਮੰ। (ਧਨਾਸਰੀ ਤ੍ਰਿਲੋਚਨ ਜੀ-੬੯੫)*

ਰੇ ਘਰ ਵਾਲੀ, ਗੀਹਣ (ਮੇਰੀਏ ਜਿੰਦੇ) ਨਰਾਇਣ ਦੀ ਨਿੰਦਾ ਕਿਉਂ ਕਰਦੀ ਹੈਂ, ਰੇ ਗਵਾਰ ਮੂੜ ਮੌਤ ਗੀਹਣ, ਕਰਮਾਂ ਦੀ ਰੇਖਾ ਕੋਈ ਭੀ ਨਹੀਂ ਮੇਟ ਸਕਿਆ। ਵੱਡਿਆਂ ਵੱਡਿਆਂ ਤੋਂ ਭੀ ਕਰਮਾਂ ਦੇ ਕਲੰਕ ਮੈਫੀਟਸਿ-ਨਹੀਂ ਮਿਟੇ।

ਚੰਗੇ ਮੰਦੇ (ਦੁਕ੍ਰਿਤ ਸੁਕ੍ਰਿਤ ਪੁੰਨ-ਪਾਪ) ਵਾਲੇ ਕਰਮਾਂ ਦਾ ਫਲ ਭੋਗਣਾ ਹੀ ਪੈਣਾ ਹੈ। ਅਸੀਂ ਤਾਂ ਕਿਸ ਗਿਣਤੀ ਵਿਚ ਹਾਂ ਤੂੰ ਵੱਡੇ ਅਤੇ ਸਮਰੱਥ ਮੰਨੇ ਜਾਂਦੇ ਮਹਾਂਪੁਰਖਾਂ ਵਲ ਵੇਖ।

ਚੰਦਰਮਾ ਸ਼ੰਕਰ ਜੀ ਦੇ ਮੱਥੇ ਵਿੱਚ ਵਸਦਾ ਹੈ, ਪਰ ਆਪਣੇ ਕਰਮਾਂ ਦਾ ਕਲੰਕ ਮੇਟ ਨਹੀਂ ਸਕਿਆ। ਸ਼ਿਵ ਜੀ (ਸ਼ੰਕਰ)ਵਲ ਦੇਖ ਨਿਤ ਗੰਗਾ ਇਸ਼ਨਾਨ ਕਰਦੇ ਹਨ, ਜਟਾਂ ਵਿੱਚੋਂ ਦੀ ਗੰਗਾ ਵਗਦੀ ਹੋਣ ਕਾਰਨ। ਚੰਦ੍ਰਵੰਸ਼ੀ ਉਸਦੀ ਕੁਲ ਹੈ ਕ੍ਰਿਸ਼ਨ ਜੀ, ਵਿਸ਼ਨੂੰ ਦੇ ਅਵਤਾਰ ਹੋ ਕੇ ਭੀ ਪ੍ਰਗਟੇ ਹਨ, ਪਰ ਚੰਦ ਦਾ ਦਾਗ ਕਾਇਮ ਹੈ।

ਕਰਮਾਂ ਦਾ ਫਲ ਹੋਰ ਸੁਣ, ਸਾਰੇ ਜੱਗ ਨੂੰ ਪ੍ਰਕਾਸ਼ ਵੰਡਣ ਵਾਲੇ ਸੁਆਮੀ ਸੂਰਜ ਦੇ ਰੱਥ ਦਾ ਸਾਰਥੀ ਹੈ, ਪੰਛੀਆਂ ਦਾ ਰਾਜਾ ਗਰੜ -ਤਾਚੇ ਬਾਧ' ਉਸ ਦਾ ਭਰਾ ਹੈ। ਪਿਛਲੇ

ਜਨਮ ਵਿਚੋ ਕਿਸੇ ਰਿਸ਼ੀ ਦੀ ਟੰਗ ਤੋੜਨ ਵਾਲੇ ਕਰਮਾਂ ਕਰਕੇ ਉਹ ਪਿੰਗਲਾ ਹੀ ਰਿਹਾ ਹੈ। ਲੋਕਾਂ ਦੇ ਪਾਪਾਂ ਨੂੰ ਹਰਨ ਵਾਲੇ ਸ਼ਿਵ ਜੀ ਨੇ ਬ੍ਰਹਮਾਂ ਦੇ ਸਿਰ ਵਿੱਚ ਹੱਥ ਮਾਰਨ ਦਾ ਕਰਮ ਕੀਤਾ। ਸਾਰੇ ਤੀਰਥਾਂ ਉਤੇ ਭਰਮਣ ਕਰ ਥੱਕਿਆ। ਉਸ ਦੇ ਹੱਥ ਨਾਲ ਲੱਗੀ ਖੋਪਰੀ ਨ ਲਹੀ। ਜੋ ਕਥਾ ਮੁਤਾਬਕ ਕਪਾਲ ਮੋਚਨ ਆ ਕੇ ਮੁਸ਼ਕਲ ਨਾਲ ਲੱਥੀ।

ਅੰਮ੍ਰਿਤ, ਸਸੀ, ਚਤ੍ਰ ਸਿਆਣਾ ਧਨੰਤਰ ਵੈਦ ਆਦਿਕ, ਨਦੀਆਂ ਦੇ ਨਾਥ ਸਮੁੰਦਰ ਰਿੜਕਣ ਵਿਚੋਂ ਉਪਜੇ ਹਨ, ਪਰ ਅਗਸਤ ਰਿਸ਼ੀ ਦਾ ਸਰਾਪਿਆ ਹੋਣ ਕਾਰਨ ਸਮੁੰਦਰ ਦਾ ਖਾਰਾਪਣ ਨਹੀਂ ਗਿਆ ।

ਹਨੂਮਾਨ ਨੇ ਰਾਮਚੰਦ੍ਰ ਜੀ ਲਈ ਬਹੁਤ ਕੁਛ ਕੀਤਾ, ਲੰਕਾ ਸਾੜੀ, ਦਾਧੀ ਲੈ ਲੰਕਾ, ਉਸ ਨੇ ਰਾਵਣ ਦਾ ਕਿਲ੍ਹਾ (ਗੜ੍ਹ) ਤੋੜਿਆ ਬਾਗ ਸਾੜਿਆ ਲਛਮਣ ਦਾ ਸੱਲ ਦੂਰ ਕਰਨ ਵਾਲੀ, ਬਿਸੱਲ-ਸੰਜੀਵਨੀ ਬੂਟੀ ਭੀ ਲਿਆ ਕੇ ਦਿੱਤੀ । ਇਕ ਰਿਸ਼ੀ ਦੇ ਕਪੜੇ ਪਾੜਕੇ ਲੰਗੋਟੀ ਮੋੜਨ ਦਾ ਕਰਮ ਕਰਕੇ, ਉਸ ਨੂੰ ਕੱਛ (ਕਸੌਟੀ) ਹੀ ਨਸੀਬ ਹੋਈ।

'ਕਰਮ ਕਰਿ ਕਛਉਟੀ ਮਫੀਟਸਿਰੀ'। ਹਨੂਮਾਨ ਦੇ ਭੀ ਏਨਾ ਕੁੱਝ ਕਰਨ ਕਰਕੇ ਪੂਰਵਲੇ ਕਰਮ ਨਹੀਂ ਮਿਟੇ। ਰਾਮਚੰਦਰ ਜੀ ਭੀ ਨਹੀਂ ਮੇਟ ਸਕੇ ਵੱਡੇ ਵੱਡੇ ਅਵਤਾਰ ਮਹਾਂਬਲੀ ਅਤੇ ਦੈਵੀ ਸ਼ਕਤੀ ਦੇ ਮਾਲਕਾਂ ਨੂੰ ਭੀ ਪੂਰਵਲਾ ਫਲ ਭੁਗਤਣਾ ਪੈਂਦਾ ਹੈ। ਇਸ ਲਈ ਚੰਗੇ ਕਰਮ ਕਰ, ਅਤੇ ਚੰਗੇ ਕੰਮਾਂ ਤੋਂ ਭੀ ਚੰਗਾ ਕੰਮ ਹੈ, ਰਾਮ ਨਾਮ ਦਾ ਜਪ। 'ਤਾ ਚੋ ਮੋਹਿ ਜਾਪੀਅਲੇ ਰਾਮ ਚੇ ਨਾਮੰ'। ਸਭ ਕੰਮਾਂ ਲਈ ਸਾਰੀਆਂ ਪੌਰਾਣਕ ਕਥਾਵਾਂ ਦੇ ਸੰਕੇਤ ਦੇ ਕੇ ਆਪਣੀ ਜਿੰਦ, ਸਾਡੀ ਸਭਨਾਂ ਦੀ ਆਤਮਾਂ ਨੂੰ ਹਰੀ ਦਾ ਨਾਮ ਜਪਣ ਦੀ ਪ੍ਰਬਲ ਪ੍ਰੇਰਨਾ ਦਿੱਤੀ ਹੈ। ਇਸ ਪਦੇ ਵਿੱਚ ਰੂਪਕ ਪਹਿਲੇ ਪਦੇ (ਗੂਜਰੀ) ਬ੍ਰਹਮਣੀ ਗਾਥਾ ਵਿਚੋਂ ਲਏ ਹਨ, ਸਿੱਟਾ ਸੁਚੇਤ ਹੋ ਕੇ ਰਾਮ ਜਪਣ ਦਾ ਕੱਢਿਆ ਹੈ। ਅੰਤ ਕਾਲ ਹੋਰ ਚੀਜ਼ਾਂ ਦੇ ਵਿੱਚ ਲੱਗੇ ਹੋਏ ਧਿਆਨ ਸਮੇਂ ਪ੍ਰਾਣ ਛੁੱਟ ਜਾਣ ਤੇ ਖੌਫ ਦਿਖਾ ਕੇ, ਮੰਨੀਆਂ ਜਾਂਦੀਆਂ ਮਹਾਨ ਹਸਤੀਆਂ ਦੇ ਉਦਾਹਰਣ ਦੇ ਕੇ ਨਾਮ ਜਪਣ ਦੀ ਪ੍ਰੇਰਣਾ ਦਿੱਤੀ ਹੈ। ਪਦਿਆਂ ਦਾ ਪਿਛੋਕੜ ਉਨ੍ਹਾਂ ਦੀ ਆਪਣੀ ਜਾਤੀ, ਪ੍ਰੰਪਰਾ ਦੇ ਸਰੋਤ ਅਤੇ ਪੌਰਾਣਕ ਕਥਾਵਾਂ ਹਨ। ਸਿੱਟੇ ਦੀ ਗੱਲ ਇਹ ਹੈ, ਗੁਰੂ ਤੋਂ ਤੱਤ ਪ੍ਰਾਪਤ ਹੁੰਦਾ ਹੈ ।

ਗੂਜਰੀ ਦੇ ਦੂਜੇ ਪਦੇ ਵਿੱਚ ਵਧੇਰੇ ਨਿਖਰ ਕੇ ਭੇਖੀ ਤੇ ਉਦਾਸੀ ਸੰਨਿਆਸੀਆਂ ਨੂੰ ਮੁੰਦਰਾਂਧਾਰੀ ਨਾਥਾਂ ਨੂੰ, ਮਸਾਣਾਂ ਦੀ ਸੁਆਹ ਮਲਨ ਵਾਲਿਆਂ ਯੋਗੀਆਂ ਨੂੰ, ਅਠਾਹਠ ਤੀਰਥਾਂ ਉਤੇ ਲੱਕੜ ਦੀ ਚਿਪੀ ਜਾਂ ਪਿਆਲਾ ਲੈ ਕੇ ਫਿਰਨ ਵਾਲਿਆਂ ਨੂੰ ਆੜੇ ਹੱਥੀਂ ਲਿਆ ਹੈ। ਜੱਗ ਵਿੱਚ ਟਾਕੀਆਂ ਵਾਲਾ ਚੋਲਾ ਪਾ ਕੇ ਲੋਕਾਂ ਨੂੰ ਭਰਮਾਉਣ ਵਾਲਿਆਂ ਨੂੰ ਕਿਹਾ ਹੈ, ਕਿੰਨਾਂ ਹੀ ਜਪ ਤਪ ਕਰਦੇ ਫਿਰੋ ਨਿਰਬਾਣ ਦੇ ਸਿਮਰਨ ਬਿਨਾਂ ਤੱਤ ਵਸਤੂ ਨਹੀਂ ਪਾਈ ਜਾਂਦੀ:-

*ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ ॥*
*ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਹਾ ਕਾਹੇ ਭਇਆ ਸੰਨਿਆਸੀ ॥੧॥*
*ਭਰਮੇ ਭੂਲੀ ਰੇ ਜੈ ਚੰਦਾ ॥ ਨਹੀ ਨਹੀ ਚੀਨ੍ਹਿਆ ਪਰਮਾਨੰਦਾ ॥੧॥ਰਹਾਉ॥*
*ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ ॥*
*ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ ॥੨॥*
*ਕਾਇ ਕਮੰਡਲੁ ਕਾਪੜੀਆ ਰੇ ਅਠਸਠਿ ਕਾਇ ਫਿਰਾਹੀ ॥*

*ਬਦਿਤ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ ਕਣ ਬਿਨੁ ਗਾਹੁ ਕਿ ਪਾਹੀ ॥ ੪॥*

*(ਗੂਜਰੀ ਤ੍ਰਿਲੋਚਨ ਜੀ-੫੨੬)*

ਅਖੀਰਲੀ ਤੁੱਕ ਠੇਠ ਪੰਜਾਬੀ ਹੈ। ਅਰਥ ਭੀ ਸ਼ਪਸ਼ਟ ਹੈ ਜਿਸ ਪਰਾਲੀ ਵਿੱਚ ਕਣ ਨਹੀਂ ਉਸ ਵਿੱਚ ਗਾਹ ਪਾਈ ਫਿਰਨ ਤੋਂ ਕੁੱਝ ਹੱਥ ਨਹੀਂ ਆਉਂਦਾ। ਬਿਨਾਂ ਦਾਣਿਆਂ ਵਾਲੇ ਅੰਸ਼ ਦੇ ਖਾਲੀ ਪਰਾਲੀ ਨੂੰ 'ਕਣ ਬਿਨਾਂ ਜੈਸੇ ਥੋਥਰ ਤੁਖਾ' ਛਟ-ਛਟ ਕੇ ਕੁਝ ਪਲੇ ਨਹੀਂ ਪੈਂਦਾ। ਇਹ ਸੂਝ ਗੁਰੂ ਤੋਂ ਮਿਲਦੀ ਹੈ ਕਿ ਨਿਰਬਾਣ ਸਿਮਰਨ ਹੀ ਸਾਰ ਗਰਭ ਤੱਤ ਹੈ। ਪਹਿਲਾਂ ਗਿਣ ਗਿਣ ਕੇ ਦਸੇ ਅਨੇਕ ਭਾਂਤੇ ਕਰਮ ਕਰਨ ਵਾਲਿਆ ਨੂੰ ਕਣ ਬਿਨਾਂ ਗਾਹ ਪਾਉਣ ਵਾਲੇ ਦਸਿਆ ਹੈ ।

ਤ੍ਰਿਲੋਚਨ ਜੀ ਦਾ ਵੱਡਾ ਪਦਾ ਸਿਰੀ ਰਾਗ ਵਿੱਚ ਆਉਂਦਾ ਹੈ । ਉਸ ਦੀ ਪਹਿਲੀ ਤੁਕ ਵਿੱਚ ਚਿਤਾਵਨੀ ਹੈ ।

*ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ਜਰਾ ਮਰਣੁ ਭਉ ਵਿਸਰਿ ਗਇਆ ॥*
*ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ ਪਰ ਘਰਿ ਜੋਹਹਿ ਕਪਟ ਨਰਾ ॥*

*(ਸਿਰੀ ਰਾਗ ਤ੍ਰਿਲੋਚਨ ਜੀ-੯੨)*

ਮਾਇਆ ਦਾ ਮੋਹ (ਆਗਲੜਾ) ਬਹੁਤ ਹੀ ਪ੍ਰਭਾਵ, ਹੇ ਮਨ ਤੇਰੇ ਵਿਚ ਇਤਨਾ ਵਧ ਗਿਆ ਹੈ ਕਿ ਤੈਨੂੰ ਬੁਢੇਪੇ ਦਾ ਡਰ ਹੀ ਨਹੀਂ ਰਿਹਾ। ਤੈਨੂੰ ਇਹ ਭੀ ਭੁਲ ਗਿਆ ਹੈ ਬੁਢੇਪੇ ਪਿਛੋਂ ਮੌਤ ਭੀ ਆਉਂਦੀ ਹੈ। ਆਪਣੇ ਕੁਟੰਬ (ਬਾਲ ਪ੍ਰਵਾਰ) ਨੂੰ ਦੇਖ ਕੇ ਇਉਂ ਖਿੜ੍ਹਦਾ ਹੈਂ ਜਿਵੇਂ ਸੂਰਜ ਨੂੰ ਦੇਖ ਕੇ ਕਮਲ। ਤੂੰ ਪਰਾਏ ਘਰ ਤੱਕਦਾ (ਜੋਹਦਾ) ਫਿਰਦਾ ਹੈਂ। ਹੇ ਕਪਟੀ ਮਨੁਖ ਸਮਝ ਤੇ ਵਿਚਾਰ, ਜਮ ਦੇ ਪੁੱਤਰ ਤੇਰੇ ਵਲ ਧਾਕੇ ਆ ਰਹੇ ਹਨ। ਉਨ੍ਹਾਂ ਦੇ ਅੱਗੇ ਤੂੰ ਪਲ ਵੀ ਠਹਿਰ ਨਹੀਂ ਸਕੇਂਗਾ।(ਰਹਾਉ) ਕੇਂਦਰੀ ਭਾਵ ਇਹੋ ਹੈ ਕਿ ਮੌਤ ਤੋਂ ਡਰ ਅਤੇ ਪ੍ਰਭੂ ਦਾ ਧਿਆਨ ਧਰ।

ਕੋਈ ਕੋਈ (ਵਿਰਲਾ) ਸੱਜਣ (ਸੰਤ ਭਗਤ) ਆ ਕੇ ਕਹਿੰਦਾ ਹੈ ਪ੍ਰਭੂ ਦੇ ਗਲ ਨੂੰ ਗਲਵਕੜੀ ਪਾ ਕੇ ਮਿਲ। ਮੇਰੇ ਅੰਦਰੋਂ ਭਾਵਨਾ ਭੀ ਉਠਦੀ ਹੈ। ਹੇ ਪ੍ਰਭੂ! ਮੇਰੀ ਸਹਾਇਤਾ ਕਰੋ। ਜਮਦੂਤਾਂ ਤੋਂ ਬਚਾ ਲਵੋ, *'ਮਿਲੁ ਮੇਰੇ ਰਮਈਆ ਮੈ ਲੇਹਿ ਛਡਾਇ'॥* ਅਨਿਕ ਤਰ੍ਹਾਂ ਦੇ ਰਾਜੇ ਅਨੇਕ ਤਰ੍ਹਾਂ ਨਾਲ ਰਾਜ ਰਸ ਭੋਗਣ ਵਾਲੇ ਸਮਰਥ ਲੋਕਾਂ ਨੂੰ ਸਭਿ ਭੁੱਲ ਗਏ ਹਨ। ਅਜੇਹੇ ਸੰਸਾਰ ਸਾਗਰ ਵਿੱਚੋਂ ਤੂੰ ਆਪਣੇ ਆਪ ਨੂੰ ਅਮਰ ਸਮਝ ਰਖਿਆ ਹੈ? ਮਇਆ ਦੇ ਮੋਹ ਵਿੱਚ ਆਏ ਪ੍ਰਾਣੀ, ਤੂੰ ਉਸ ਪ੍ਰਭੂ ਨੂੰ ਚਿਤਾਰਦਾ (ਚੇਤਸ) ਕਿਉਂ ਨਹੀਂ। *'ਜਨਮੁ ਗਵਾਇਓ ਆਲਸੀਆ'* । ਆਲਸ ਵਿੱਚ ਹੀ ਜਨਮ ਗਵਾ ਰਿਹਾ ਹੈ । ਅਗੇ ਰਸਤਾ ਬੜਾ ਔਖਾ-ਬਿਘਮਘੋਰ ਪੰਥ ਹੈ। ਜਿਥੇ ਤੈਨੂੰ ਚਲਣਾ ਪੈਣਾ ਹੈ ਓਥੇ ਚੰਦ ਸੂਰਜ ਦਾ ਭੀ ਚਾਨਣਾ ਨਹੀਂ।

ਉਸ ਵੇਲੇ ਜਦੋਂ *'ਤਜੀਅਲੇ ਸੰਸਾਰ'* ਜਦੋਂ ਸੰਸਾਰ ਨੂੰ ਤਿਆਗੇਂਗਾ, ਤੇਰੇ ਮਾਇਆ ਮੋਹ ਦੇ ਬੰਧਨ ਜਿੰਨ੍ਹਾਂ ਤੈਨੂੰ ਜਕੜ ਰਖਿਆ ਹੈ, ਸਭ ਏਥੇ ਹੀ ਰਹਿ ਜਾਣਗੇ। ਕਿਸੇ ਨੇ ਸਹਾਈ ਨਹੀਂ ਹੋਣਾ।

ਹੁਣ (ਅੱਜ) ਮੇਰੇ ਮਨ ਵਿੱਚ ਇਹ ਪ੍ਰਗਟ ਹੋ ਰਿਹਾ ਹੈ ਮੌਤ ਦਾ ਰੂਪ (ਧਰਮ ਰਾਏ) ਮੈਨੂੰ ਦਿਸ ਪਿਆ ਹੈ ਜਿਸ ਦੇ ਹੱਥ ਵੱਡੇ ਵੱਡੇ ਦਲਾਂ ਨੂੰ ਭੀ ਦਲ ਮਲ ਦਿੰਦੇ ਹਨ। ਉਸ ਮਹਾਂਬਲੀ ਦੇ ਸਾਹਮਣੇ ਮੈਂ ਠਹਿਰ ਨਹੀਂ ਸਕਣਾ ।

ਮੈਨੂੰ ਜੇ ਕੋਈ ਉਪਦੇਸ਼ ਕਰਦਾ ਹੈ, ਪ੍ਰਭੂ ਤੇਰੇ ਬਣ, ਤ੍ਰਿਣ ਜੰਗਲਾਂ ਤੋਂ ਲੈ ਕੇ ਤੀਲਿਆਂ ਵਿੱਚ ਰਤੜੇ ਅਤੇ ਰਮੇ ਹੋਏ ਨਰਾਇਣ ਰੂਪ ਨਾਲ ਜੋੜਦਾ ਹੈ। ਐ ਜੀ ਸਰਵ ਗੁਣਾਂ ਦੇ ਮਾਲਕ ਤੂੰ ਆਪ ਹੀ ਸਭ ਕੁਝ ਜਾਣਦਾ ਹੈ, ਮੈਂ ਤ੍ਰਲੋਚਨ ਤੇਰੀ ਸੋਭਾ ਕਿੰਨੀ ਕੁ ਕਹਿ ਸਕਦਾ ਹਾਂ?

ਤ੍ਰਿਲੋਚਨ ਜੀ ਦੇ ਤਿੰਨਾਂ ਪਦਿਆਂ ਵਿੱਚ, ਮੁਖ ਤੱਤ ਪ੍ਰਭੂ ਦੇ ਸਿਮਰਨ ਲਈ ਪ੍ਰੇਰਨਾ ਹੈ। ਚੰਗੇ ਕੰਮਾਂ ਦੀ ਪ੍ਰੇਰਨਾ ਹੈ, ਮਨੁੱਖੀ ਹਿਰਦਿਆਂ ਨੂੰ ਪ੍ਰੇਰਨਾ ਦੇਣ ਲਈ ਪੌਰਾਣਿਕ ਪਿਛੋਕੜ ਦੇ ਭਰਪੂਰ ਹਵਾਲੇ ਹਨ। ਇਹ ਖਾਸ ਤੌਰ ਤੇ ਜ਼ੋਰ ਦਿੱਤਾ ਹੈ। ਅੰਤ ਸਮੇਂ ਭੀ ਪ੍ਰਭੂ ਦੀ ਯਾਦ ਵਿੱਚ ਸਿਮਰਨ ਨਹੀਂ ਕਰੇਂਗਾ ਪਤਾ ਨਹੀਂ ਕਿਨ੍ਹਾਂ ਜੂਨਾਂ ਵਿੱਚ ਭਉਂਦਾ ਫਿਰੇਂਗਾ? ਦੰਭ ਨੂੰ ਨਿੰਦਿਆ ਹੈ। ਖਾਸ ਕਰਕੇ ਸੰਨਿਆਸੀ ਬਣਨ ਵਾਲਿਆਂ ਦੇ ਢੌਂਗ ਉਤੇ ਤਿਖੇ ਕਟਾਖਸ਼ ਕੀਤੇ ਹਨ।

ਇੱਕ ਹੋਰ ਪਦਾ ਗੁਰੂ ਗ੍ਰੰਥ ਸਾਹਿਬ ਦੀਆਂ ਪੁਰਾਤਨ ਬੀੜਾਂ ਦੀ ਇੱਕ ਤੀਜੀ ਸ਼ਾਖ ਵਿੱਚ ਮਿਲਦਾ ਹੈ। ਪਹਿਲੀ ਆਦਿ ਬੀੜ ਦੀ ਸ਼ਾਖ ਹੈ, ਦੂਜੀ ਭਾਈ ਬੰਨੋ ਵਾਲੀ ਬੀੜ ਦੀ ਸ਼ਾਖ, ਤੀਜੀ ਸ਼ਾਖ ਨੂੰ ਪੁਰਾਣੇ ਗਿਆਨੀ, ਲਹੌਰ ਵਾਲੀ ਅਤੇ ਅਰਧ ਖਾਰੀ ਸ਼ਾਖ ਕਹਿੰਦੇ ਰਹੇ ਹਨ। ਇਸ ਸ਼ਾਖ ਵਿੱਚ ਬੂੜੇ ਸੰਧੂ ਅਤੇ ਕਾਨਗੜ੍ਹ (ਪਟਿਆਲਾ) ਆਦਿ ਵਾਲੀ ਬੀੜ ਭੀ ਆਉਂਦੀ ਹੈ। ਇਸ ਸ਼ਾਖ ਦੀਆਂ ਬੀੜਾਂ ਦਾ ਭੋਗ, ਮੁੰਦਾਵਣੀ ਪਹਿਲਾਂ ਲਿਖਕੇ, ਸਲੋਕ ਕਬੀਰ ਫਰੀਦ ਪਿਛੋਂ ਲਿਖਕੇ ਅਤੇ ਕੁਝ ਦੇ ਸਵਯਾਂ ਉਤੇ ਪੈਂਦਾ ਹੈ। ਬੀੜ ਦੀ ਨਵੀਂ ਸ਼ਾਖ ਲਿਖਣ ਵਾਲੇ ਸਾਹਮਣੇ ਸ਼ਾਇਦ, ਰਾਗਾਂ ਦੀ ਅੰਦਰਲੀ ਤਰਤੀਬ ਦਾ ਮਹੱਤਵ ਵਧੇਰੇ ਸੀ। ਜਿਨ੍ਹਾਂ ਰਾਗਾਂ ਵਿੱਚ ਭਗਤ ਬਾਣੀ ਹੈ ਹਰ ਰਾਗ ਦਾ ਅੰਤ ਭਗਤਾਂ ਦੀ ਬਾਣੀ ਉਤੇ ਹੁੰਦਾ ਹੈ। ਇਸ ਸ਼ਾਖ ਦੇ ਲੇਖਕ ਨੇ ਰਾਗਾਂ ਤੋਂ ਪਿਛੇ ਅੰਤਕਾ ਵਾਲੇ ਭਾਗ ਨੂੰ ਨਵੀਂ ਤਰਤੀਬ ਦੇਣ ਦੀ ਇੱਕ ਗਲਤ ਕਿਸਮ ਦੀ ਖੁੱਲ੍ਹ ਲਈ ਹੈ ਜੋ ਪ੍ਰਚਲਤ ਨਹੀਂ ਹੋਈ। ਇਸ ਸ਼ਾਖ ਵਾਲੀਆਂ ਬੀੜਾਂ ਵਿੱਚ ਬੇਸ਼ਕ ਭਾਈ ਬੰਨੋ ਦੀਆਂ ਚੜ੍ਹਾਈਆਂ ਵਾਧੂ ਬਾਣੀਆਂ ਨਹੀਂ ਆਉਂਦੀਆਂ, ਪਰ ਵਿੱਚ ਕੁੱਝ ਹੋਰ ਸ਼ਬਦ ਵਧਾਏ ਹੋਏ ਮਿਲਦੇ ਹਨ। ਉਨ੍ਹਾਂ ਵਿੱਚੋਂ ਗੂਜਰੀ ਰਾਗ ਵਿੱਚ ਤ੍ਰਿਲੋਚਨ ਜੀ ਦੇ ਪਦਿਆਂ ਨਾਲ, ਇਕ ਹੋਰ ਤੀਜਾ ਪਦਾ ਹੈ। ਇਹ ਪਦਾ ਇਸ ਸਾਖ ਦੀਆਂ ਬੀੜਾਂ ਪਿਛੋਂ ਦੂਜੀਆਂ ਲਿਖਤੀ ਬੀੜਾਂ ਵਿੱਚ ਭੀ ਕੁਝ ਕੁ ਲਿਖਾਰੀਆਂ ਨੇ ਪਿਛੋਂ ਦਰਜ ਕੀਤਾ ਹੈ:-

*ਗੋਬਿੰਦ ਗੋਬਿੰਦ ਗੋਬਿੰਦਹ*
*ਗੋਬਿੰਦ ਬਿਨ ਮੇਂ ਅਵਰ ਨਾ ਜਾਚਉ ਨਾਮ ਵਖਾਣਉ ਗੋਬਿੰਦ ਕਾ ॥੧॥ਰਹਾਉ ॥*
*ਗੋਬਿੰਦ ਕੇਰੀ ਮੁਕਤੀ ਸਨਿਆਸੀ ਸਿਵਰਾਚੀ ਲੇ ॥*
*ਤਾਚੀ ਦਾਸੀ ਮਹਾਅਸਟ ਸਿਧੀ ਨਾਹੀ ਕਾਜ ਹਮਾ ਤਿਸ ਸੇਤੀ ॥੨॥*
*ਧਾਤਰੁਬਾਜੀ ਰਸਾ ਉਪਜੀਲੇ ਤਜੀਲੇ ਇਹ ਕਬੁਧੀ ॥*
*ਮਨੁ ਭੀਤਰਿ ਬਿਚਾਰ ਨ ਦੇਖਹਿ ਗੋਬਿੰਦ ਭਗਤ ਭਲੀਰਸ ਸੁੰਧੀ ॥੩॥*
*ਗੋਬਿੰਦ ਕੇਰੀ ਬਾਤ ਸੁਣੀ ਜੈ ਕਹਿ ਕਿਨਿ ਦੇਖਿਆ ਨੈਣੀ ।*
*ਗੋਬਿੰਦ ਨਾਮ ਚਰਿਤ੍ਰ ਸਦਾ ਹਰਿ, ਗੋਬਿੰਦ ਸਦਾ ਸੰਤ ਕੀ ਬੈਣੀ ॥*
*ਗੋਬਿੰਦ ਕੇਰੀ ਭਾਉ ਭਗਵਤ, ਮਨ ਮਛਰ ਮਦ ਰਾਤਾ ॥*
*ਬਦਤਿ ਤ੍ਰਿਲੋਚਨ ਸੁਨ ਰੇ ਪ੍ਰਾਣੀ ਮਾਗਉ ਜੋ ਸੰਸਾਰ ਵਿਰਕਤਾ ॥੫॥*

ਮੁਖ ਭਾਵ ਰਹਾਉ ਦੀ ਤੁਕ ਵਿਚ ਇਸ ਤਰ੍ਹਾਂ ਹੈ :-

*ਗੋਬਿੰਦ ਬਿਨ ਮੈਂ ਅਵਰ ਨਾ ਜਾਚਉ ਨਾਮ ਵਖਾਣਉ ਗੋਬਿੰਦ ਕਾ ।*

ਮੁਕਤੀ, ਉਸ ਗੋਬਿੰਦ ਦੀ ਦਾਸੀ ਹੈ। ਗੋਬਿੰਦ ਦੀਆਂ ਅਸਟ ਸਿਧੀਆਂ ਭੀ ਦਾਸੀਆਂ ਹਨ, ਜਿਨ੍ਹਾਂ ਨਾਲ ਸਾਨੂੰ (ਤ੍ਰਿਲੋਚਨ) ਜੀ ਨੂੰ ਕੋਈ ਕਾਜ-ਸਰੋਕਾਰ ਨਹੀਂ। ਭਾਵੇਂ ਸਭਿ, ਸਾਧ ਆਦਿਕ, ਉਸ ਧਾਤਰ ਬਾਜੀ ਠਗਮੂਰੀ-ਠਗਾਉਲੀ ਦੇ ਭਰਮ ਜਾਲ ਵਿੱਚ ਰਚੇ ਹੋਏ ਅਤੇ ਸੰਸਾਰਕ ਰਸਾਂ ਵਿੱਚ ਫਸੇ ਹੋਏ ਹਨ। ਇਹ ਕਬੁਧੀ-ਬੁਧੀ ਜੋ ਮਨ ਵਿਚ ਵਿਚਾਰ ਕੇ ਨਹੀਂ ਦੇਖਦੀ ਗੋਬਿੰਦ ਭਗਤੀ ਹੀ ਭਲੇ ਰਸਾਂ ਦੀ ਸੁਧੀ ਸੋਝੀ ਦਿੰਦੀ ਹੈ। ਜਿੰਨ੍ਹਾਂ ਨੇ ਨੈਣੀ ਦੇਖਿਆ ਹੈ ਤਿੰਨਾਂ ਤੋਂ ਗੋਬਿੰਦ ਦੀਆਂ ਬਾਤਾਂ ਅਤੇ ਜਸ ਸੁਣਿਆ ਹੈ। ਗੋਬਿੰਦ ਅਸਲ ਵਿੱਚ 'ਨਾਮ ਚਰਿਤ੍ਰ'-ਨਾਮ ਰੂਪ ਹੀ ਹੈ, ਉਹ ਸੰਤਾਂ ਦੀ ਬਾਣੀ ਵਿੱਚ ਵਸਦਾ ਹੈ। ਗੋਬਿੰਦ ਦੀ ਭਾਉ ਭਗਤੀ ਵਿੱਚ ਲਗਿਆ ਹੀ ਮਦ ਮਤਿਆ ਮਨ ਰੂਪੀ ਮੱਛਰ ਟਿਕਦਾ (ਰਹਤਾ) ਹੈ। ਮਰਾਠੀ ਬੋਲੀ ਦੀ ਰੰਗਤ ਤੁਕਾਂ ਦੀ ਬਣਤਰ ਵਿੱਚ ਝਲਕਦੀ ਹੈ, ਤਾਚੀ ਦਾਸੀ, 'ਚ' ਦੀ ਵਰਤੋਂ ਹੈ।

ਤ੍ਰਿਲੋਚਨ ਜੀ ਕਹਿੰਦੇ ਹਨ ਸੁਣੋ ਭਾਈ ਪ੍ਰਾਣੀਓ, ਉਹ ਮਾਂਗਉ ਜੋ ਸੰਸਾਰ ਤੋਂ ਵੈਰਾਗ ਪੈਦਾ ਕਰੇ। ਗੋਬਿੰਦ ਨਾਲ ਜੋੜੇ ।

ਇਸ ਪਦੇ ਵਿੱਚ ਭਾਵੇਂ ਗੁਰਬਾਣੀ ਦੇ ਵਿਚਾਰਾਂ ਦਾ ਵਿਰੋਧ ਨਹੀਂ, ਮਿਲਦੇ ਜੁਲਦੇ ਖਿਆਲ ਹਨ। ਅਤੇ ਸ਼ੈਲੀ ਭੀ ਸੁੰਦਰ ਹੈ। ਜਦੋਂ ਇਹ ਪਦਾ ਬੀੜਾਂ ਵਿੱਚ ਲਿਖਿਆ ਜਾਣ ਲੱਗਾ, ਉਸ ਵੇਲੇ ਲਿਖਾਰੀ ਨੇ ਏਹੋ ਖਿਆਲ ਕੀਤਾ ਹੋਵੇਗਾ ਕਿ ਇਹ ਸ਼ਬਦ ਭੀ ਤ੍ਰਿਲੋਚਨ ਜੀ ਦਾ ਹੈ ਜੋ ਆਦਿ ਬੀੜ ਵਿਚ ਚੜ੍ਹਾਉਣੋ ਰਹਿ ਗਿਆ ਹੈ ਤੇ ਹੁਣ ਲਿਖ ਲਿਆ ਜਾਵੇ। ਇਹ ਬੀੜ ਪ੍ਰਮਾਣਿਕ ਪਦਵੀ ਨਹੀਂ ਰਖਦੀ ਜਿਸ ਵਿੱਚ ਆਦਿ ਬੀੜ ਅਤੇ ਦਮਦਮੀ ਬੀੜ ਤੋਂ ਭਿੰਨ ਕਿਸਮ ਦੇ ਸ਼ਬਦ ਅਤੇ ਤਰਤੀਬ ਵਿੱਚ ਭੇਦ ਹੋਣ। ਭਾਵੇਂ ਉਹ ਸ਼ਬਦ ਗੁਰੂ ਸਹਿਬਾਨ ਦਾ ਆਪਣਾ ਭੀ ਕਿਉਂ ਨਾ ਹੋਵੇ? ਅਤੇ ਬੀੜ ਉਪਰ ਗੁਰੂ ਸਹਿਬਾਨ ਦੇ ਨੀਸਾਣ ਜਾਂ ਦਸਤਖਤ ਭੀ ਕਿਉਂ ਨਾ ਕਰਾਏ ਹੋਏ ਹੋਣ। ਅਜੇਹੀ ਬੀੜ ਉਸ ਪਦ-ਪਦਵੀ ਦਾ ਮਾਲਕ ਨਹੀਂ ਜੋ ਗੁਰੂ ਗ੍ਰੰਥ ਸਾਹਿਬ ਜੀ ਦੀ ਹੈ।

### *ਪੋਥੀਆਂ ਅਤੇ ਸਰਵਾਂਗੀ ਗ੍ਰੰਥ ਦੇ ਪਦੇ*

ਤ੍ਰਿਲੋਚਨ ਜੀ ਦੇ ਨਾਮ ਹੇਠਾਂ ਇਕ ਹੋਰ ਪਦਾ ਰਾਮਕਲੀ ਰਾਗ ਅੰਦਰੋਂ ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਭੀ ਮਿਲਦਾ ਹੈ:- *ਰਾਜਾ ਰਾਵਣ ਸੁਣੋ ਬੇਨਤੀ ਕਹੈ ਦਮੋਦਰਿ ਰਾਣੀ'।*

ਇਸ ਪਦੇ ਵਿੱਚ ਰਾਮ ਭਗਤੀ ਦੀ ਭਾਵਨਾ ਹੈ, ਤ੍ਰਿਲੋਚਨ ਜੀ ਨੇ ਰਾਵਣ ਦੀ ਰਾਣੀ ਵਲੋਂ ਰਾਮ ਜੀ ਦੇ ਵਿਰੁਧ ਨ ਲੜਨ ਦੀ ਸਿਖ ਮਤ ਦਿੱਤੀ ਹੈ । ਆਦਿ ਬੀੜ ਵਿੱਚ ਇਸ ਪਦੇ ਨੂੰ ਭੀ ਥਾਂ ਨਹੀਂ ਮਿਲੀ :-

*ਠਗਚੈ ਲਡੂ ਖਾਏ ਦੀਨੈ ਰੀ ਜਾਦਮ ਰਾਏ ॥*
*ਜਹਿ ਬੀਠਲ ਤਤ ਜਾਉ ਰੀ ਥਹਿ ਨ ਮਾਇ ॥੨॥*
*ਲੋਹੇ ਕੇ ਸੰਗਲ ਪਾਏ ਤੋੜੇ ਰੀ ਬਣਚ ਘਾਏ ॥*
*ਅਸਨੇਹ ਕੇ ਸੰਗਲ ਤਿਸ ਨਾ ਤੋੜੇ ਨ ਜਾਹੀ ॥*
*ਬਦਿਤ ਤ੍ਰਿਲੋਚਨ ਗਹਿਉ ਹੈ ਉਜਲੁ ਠਾਉ ॥*
*ਮੇਰਾ ਮਨ ਤੇਰੇ ਪਹਿ ਲਾਗੋ ਹੈਚ ਦੁਆਰ ਕੇ ਰਾਇ ॥੩॥ (ਪਤਰਾ ਸਫ਼ਾ ੧੬੦)*

ਤ੍ਰਿਲੋਚਨ ਜੀ ਦੇ ਤਿੰਨ ਪਦੇ, ਦਾਦੂ ਪੰਥੀਆਂ ਦੇ 'ਸਰਬਾਂਗੀ' ਗ੍ਰੰਥ ਤੇ ਉਸ ਦੀਆਂ

ਸ਼ਾਖਾਂ ਵਿੱਚ ਮਿਲਦੇ ਹਨ। ਰਾਮਕਲੀ ਦੇ ਰਾਗ ਦੇ ਪਦੇ ਵਿੱਚ, ਗੂੜਓਕਤੀ ਦਾ ਢੰਘ ਵਰਤਿਆ ਹੋਇਆ ਹੈ, ਜਿਸ ਨੂੰ ਹਿੰਦੀ ਵਾਲੇ 'ਉਲਟਬਾਸੀ' ਕਹਿੰਦੇ ਹਨ। ਨਿਰਗੁਣ ਬਾਰੇ ਟੇਢੇ ਸਵਾਲ ਕਰਕੇ ਉਨ੍ਹਾਂ ਦਾ ਇੱਕ ਦ੍ਰਿਸ਼ਟਾਂਤ ਨਾਲ ਸਮਾਧਾਨ ਕੀਤਾ ਗਿਆ ਹੈ। ਭਾਵ ਇਸ ਤਰ੍ਹਾਂ ਹੈ-ਨਿਰਗੁਣ ਨਾਲ ਪ੍ਰੀਤ ਕਰਨੀ ਤਾਂ ਅਜੇਹੀ ਹੈ ਜਿਵੇਂ-ਨਿਰਅਕਾਰ ਨਾਰੀ ਨਾਲ ਪ੍ਰੇਮ ਕਰਨਾ। ਪਾਣੀ ਵਿੱਚ ਲੀਕਾਂ ਮਾਰਨੀਆਂ, ਮਾਰੂਥਲ ਵਿੱਚ ਮੱਛ ਲੱਭਣਾ, ਕਵਾਰੀ ਹਰਣੀ ਦੇ ਬੱਚਾ ਜੰਮਣਾ, ਕੀੜੀ ਵਲੋਂ ਪਹਾੜ ਪਾੜਨਾ, ਹਰਣੀ ਦਾ ਚੀਤਾ ਭਜਾਉਣਾ, ਗਾਏ ਦੇ ਬਲਦ ਤੋਂ ਬੱਚਾ ਪੈਦਾ ਕਰਨਾ ਹੋਰ ਗੂੜੋਉਕਤੀ ਹੈ: 'ਏਕ ਗਾਇ ਨੇ ਬਛਾ ਜਣਿਆ, ਉਸ ਨੂੰ ਤਿੰਨ ਜਣੇ ਚੋਣ ਚੱਲੇ। ਤ੍ਰਿਲੋਚਨ ਜੀ ਕਹਿੰਦੇ ਹਨ ਇਹ ਕੌਤਕ ਮੈਂ ਦੇਖਿਆ ਹੈ। ਪੂਰਾ ਪਦਾ ਇਸ ਤਰ੍ਹਾਂ ਹੈ:-

*ਸੁਣਿ ਹੋ ਰਾਜਾ ਅੰਧੁ ਬੋਲਯਾ, ਯਹ ਅਨੁਪਮ ਬਾਣੀ ॥*
*ਨਿਰਗੁਣ ਨਾਰਿ ਸੋ ਨੇਹ ਕਰੰਤਾ, ਕਬ ਕੈ ਰੈਣਿ ਬਿਹਾਣੀ ॥ਟੇਕ॥*
*ਪਾਣੀ ਮਾਹੇ ਆਬ ਲੀਕਾ ਬਲ, ਮੈ ਮਛਾਂ ਬਯਾਸਾ ॥*
*ਕੁਵਾ ਕਾਵੈ ਹਿਰਣੀ ਬਯਾਹੀ, ਸਚਨ ਹਰਵਾ ਜਾਯਾ ॥੧॥*
*ਕੀੜੀ ਡੰਗੁਰ ਢੋਲੀ ਪਾੜਯੋ, ਹਿਰਣੀ ਚੀਤਾ ਮਾਰਿਯਾ ।*
*ਸੁਸੈ ਸਵਨ ਹਾਂਨੈ ਹਾਰਿ ਮਨਾਈ, ਗਾਯ ਬਾਦੂਲ ਬਿਡਾਰਿਯਾ॥੨॥*
*ਏਕ ਗਾਇ ਨੌ ਬਾਛਾ ਜਾਣਾ, ਤ੍ਰੈ ਜਨ ਦੋਹਣ ਬੈਠਾ ॥*
*ਤਿਨ ਆਂਗਲੜ ਤਲਿ ਬੈਸੰਤਾ, ਤ੍ਰਿਲੋਚਨ ਕੌਤਿਕ ਦੀਠਾ॥੩॥੭੮॥*
*(ਸਰਬਾਂਗੀ ਸਫਾ ੨੪੪, ਰਾਗ ਰਾਮਕਲੀ)*

ਦੂਜਾ ਪਦਾ ਸੋਰਠ ਵਿੱਚ ਹੈ :-

ਜਾਪਦਾ ਹੈ ਨਕਲ ਕਰਨ ਵਾਲਿਆਂ ਦੀ 'ਸਿਆਣਪ' ਨੇ ਇਸ ਦੀ ਭਾਸ਼ਾ ਸਮਝ ਵਿਚ ਨਾ ਆਉਣ ਵਾਲੀ ਬਣਾ ਦਿੱਤੀ ਹੈ। ਮੁਖ ਵਿਸ਼ਾ ਸਪੱਸ਼ਟ ਨਹੀਂ ਹੁੰਦਾ। ਰਚਨਾ ਦੀ ਧੁਨੀ ਉਪਦੇਸ਼ ਆਤਮਕ ਹੈ। ਵਿਸ਼ਨੂ ਅਤੇ ਉਸਦੇ ਅਵਤਾਰ ਕ੍ਰਿਸ਼ਨ ਜੀ ਦੇ ਨਾਵਾਂ ਉਪਨਾਵਾਂ ਦਾ ਵਰਣਨ ਹੈ:-

*ਸੰਖ ਚਕ੍ਰ ਗਦ ਪਦਮ ਆਂਵਧ ਜਾਂਕੈ ਸੋਸ ਸਯਾਮ ਜਦਯੋ ਸਾਹੀ ਰੇ ॥*

ਅੰਤਲੀ ਤੁਕ ਵਿੱਚ ਪਾਠ ਆਉਂਦਾ ਹੈ :

*ਤ੍ਰਿਲੋਚਨ ਕੇ ਸਵਾਮੀ ਸਾਰੰਗ ਧਰ ਬੇ ਊਬਰਾ ਧਰ ਕੀ ਧਾਰੈ ॥੫॥੯॥ (ਸਫਾ ੧੯੫)*

ਇਸ ਪਦੇ ਵਿਚ ਮੁੱਖ ਪ੍ਰੇਰਨਾ ਹੈ :

ਏਥੇ (ਸੰਸਾਰ ਵਿੱਚ) ਤੇਰਾ ਕੁੱਝ ਨਹੀਂ, ਜਿਸਨੂੰ ਦੇਖਕੇ ਪ੍ਰਭੂ ਦੀ ਸੁਰਤ ਬਿਸਾਰੀ ਹੈ। ਕਿਉਂ ਮੰਦੇ ਕਰਮ, ਮੋਹ ਮਮਤਾ, ਘਰ ਦੇ ਪਿਆਰ ਦੇ ਬੋਝ ਲੱਦੀ ਫਿਰ ਰਿਹਾ ਹੈ? *'ਏਹੀ ਜੀਵ ਨਾ ਜੀਵਣਾ ਆਯ ਦੇਇ ਜੀਵਨ ਆਪੇ ਪਾਰੀ ਹੈ,* ਇਸ ਪਦੇ ਦਾ ਭਾਵ, ਮਾਇਆ ਮੋਹ ਮਨ ਆਗਲੜਾ ਵਾਲਾ ਹੀ ਹੈ। ਪਾਠ ਇਸ ਤਰ੍ਹਾਂ ਹੈ :-

*ਤਾਪਿਆ ਨੌਦਿਆਂ ਜਾਮੋ ਸਾਚੋ ਰੇ, ਸਾਚ ਬਿਨਾ ਮਤੋ ਕਾਚੋ ਰੇ ।*
*ਲੋਦਿਯੈ ਆਯੋ ਲੋਦ ਕਰੰਤੋ, ਤਾਪਿਯਾ ਤੋ ਤਪਿ ਰਾਤੋ ਰੇ ॥ ਟੇਕ ॥*
*ਕਹਾ ਤੇਰੀ ਧੁ ਨਹੀਂ ਕਹਾ ਤੇਰੀ ਸਬ ਕਹੀ, ਕੇ ਤੱ ਗਟੜੈ ਸੁਰਤਿ ਇਸਾਰੀਗੈ॥*

*ਤੈ ਤੇਰੀ ਕਾਪ ਕਉ ਲੈ ਗਯੋ, ਕੈ ਧਰਿ ਰੁਵਡੀ ਨਾਰੀ ਰੇ ।।੧।।*
*ਦੋਇ ਜੀਵ ਤੂੰ ਨੈ ਜੀਵਤਾ ਆਯੋ, ਦੋਇ ਜੀਵ ਆਪੋ ਮਾਰੀ ਰੇ ।।*
*ਚਾਰਿ ਕਾਪ ਤੂੰ ਨੇ ਆਛਾ ਆਪੋ, ਹੂੰ ਨਹੀਂ ਸਬ ਨਾਰੀ ਰੇ ।।੨।।*
*ਮੁਨਿ ਬ੍ਰਤ ਛਾਡਿ ਨੈਮ, ਤਾਪਿ ਯੌ ਬੋਲਯੋ, ਲੋਖਿਯੋ ਤਾ ਪਿਯੋ ਭਾਈ ਰੇ।।*
*ਸੰਖ ਚਕ੍ਰ ਗਦਾ ਪਦਮ ਆਵਧ ਜਾ ਕੈ, ਸੋ ਸਯਾਵ ਜਦਯੋ ਸਾਹੀ ਰੇ।।੧੨।।*
*ਡੂਗਰਾਂ ਪ੍ਰਵਤਾ ਲੋਧਿਯੋ ਪੁਲਾਣੇ, ਲੋਧਿ ਯੋ ਦੇਵ ਨਾ ਲਾਧੋ ਰੇ ।।*
*ਕਾਪ ਕਾਢਿ ਗਲੈ ਛੇਕਿਵਾ ਲਾਗੋ, ਬਿਸਨ ਬਾਚਾ ਬਲੀ ਬਾਧੋ ਰੇ ।।੧੪।।*
*ਆਗੈ ਲੋਧਿ ਯੋ ਜਾਰ ਨਰਾਇਣ, ਤਾਪਿਯਾ ਬਾਨਿ ਪਹੁਤਾ ਰੇ ।।*
*ਤ੍ਰਲੋਚਨ ਕੇ ਸਵਾਮੀ ਸਾਰੰਗਧਾਰ, ਬੇਉ ਬਰਾਬਰਿ ਕੀਤਾ ਰੇ ।।੫।।੯।। (ਸਫਾ ੧੯੪)*

ਇੱਕ ਛੋਟਾ ਜਿਹਾ ਪਦਾ ਰਾਗ ਟੋਡੀ ਦੇ ਸਿਰਲੇਖ ਹੇਠਾਂ ਹੈ ਆਰੰਭਕ ਤੁਕਾਂ ਵਿੱਚ ਭਾਵਾਂ ਦਾ ਜ਼ੋਰਦਾਰ ਉਛਾਲਾ ਹੈ :-

*ਹਰਿ ਕੀ ਭਗਤਿ ਖੜਗ ਕੀ ਧਾਰਾ।। ਬਿਨ ਪ੍ਰਤੀਤ ਨ ਚੜਹਿ ਗਵਾਰਾ।।ਟੇਕ।।*
*ਜੈ ਦਿਸਟਿ ਸੁਸ਼ਟਿ ਯੇਕ ਚਿਤ ਆਤਮਾ, ਬੁਧਿ ਬਲ ਸਹਤ ਚਲੀ ਸਸਮਾ।।*
*ਪੰਚ ਮੇਲ ਸਾਧਿਸਿ ਨੌਦਵਾਰਾ, ਤਾਹਿ ਅਭੈ ਪਦ ਹਰਿ ਦਾਤਾਰਾ ।।੨।।*
*ਜੈ ਘਟਿ ਬਧਿ ਹੋਵੈ ਬਾਂਵ ਦਾਹਿਣੈ, ਤੌ ਚੁਕਸਿ ਕਲਾ ਨਾਧਿ ਯੋ ਭਣੈ ।।੩।।੨।।*
*(ਸਫ਼ਾ ੧੧੭)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ 'ਨਾਮਾ' ਕਹੈ ਤ੍ਰਿਲੋਚਨ ਮੁਖ ਤੇ ਰਾਮ ਸੰਭਾਲ ਇਸ ਸਲੋਕ ਨਾਲ ਜੋੜੀ ਗਈ ਇੱਕ ਗੋਸ਼ਟ ਦੇ ਪ੍ਰਸੰਗ ਬਾਰੇ ਭਾਈ ਗੁਰਦਾਸ ਜੀ ਨੇ ਭੀ ਸੰਕੇਤ ਨਹੀਂ ਕੀਤਾ। ਕਥਾ ਇਉਂ ਹੈ, ਤ੍ਰਿਲੋਚਨ ਜੀ ਨਾਮਦੇਵ ਨੂੰ ਮਿਲਨ ਗਏ। ਨਾਮਦੇਵ ਸਾਰਾ ਸਮਾ ਧੰਦਾ ਕਰਦਾ ਰਿਹਾ, ਤ੍ਰਿਲੋਚਨ ਜੀ ਹੈਰਾਨ ਹੋਏ। ਉਨ੍ਹਾਂ ਪੁਛਿਆ ਤੁਹਾਡੇ ਬਾਰੇ ਸੁਣਿਆ ਹੈ ਕਿ ਰੱਬ ਦੇ ਸਿਮਰਨ ਵਿੱਚ ਰਹਿੰਦੇ ਹੋ, ਪ੍ਰਭੂ ਹਰ ਸਮੇਂ ਤੁਹਾਡੇ ਸੰਗ ਸਾਥ ਰਹਿੰਦਾ ਹੈ। ਤੁਸੀਂ ਤਾਂ ਓਹੋ ਕੱਪੜੇ ਛਾਪਣ ਤੇ ਸੀਉਂਣ ਦੇ ਧੰਦੇ ਵਿੱਚ ਸਾਰਾ ਦਿਨ ਲੰਘਾ ਦਿੱਤਾ ਹੈ ਰੱਬ ਦੇ ਨਾਲ ਨੇੜਤਾ ਕਦੋਂ ਮਾਣਦੇ ਹੋਵੋਗੇ ?

ਨਾਮਦੇਵ ਜੀ ਨੇ, ਜਵਾਬ ਦਿੱਤਾ, *ਨਾਮੇ ਕਹੈ ਤਿਲੋਚਨਾ ਮੁਖਿ ਤੇ ਰਾਮ ਸਮਾਲ। 'ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲੁ'।* (੧੩੭੬) ਮੈਂ ਆਪਣਾ ਅੰਦਰਲਾ, ਹਰ ਸਮੇਂ ਹੀ ਪ੍ਰਭੂ ਨਾਲ ਜੋੜਿਆ ਹੋਇਆ ਹੈ। ਇਸ ਵਾਰਤਾ ਦਾ ਝਲਕਾਰਾ ਸਲੋਕ ਵਿੱਚ ਮਿਲਦਾ ਹੈ ਇਸ ਅੰਸ਼ ਨੂੰ ਲੈ ਕੇ ਗੋਸ਼ਟ ਦੀ ਰਚਨਾ ਕੀਤੀ ਗਈ ਹੈ ।

ਭਗਤ ਮਾਲਾ ਅਤੇ ਗੋਸ਼ਟਾਂ ਵਿੱਚ ਇਕ ਹੋਰ ਸਾਖੀ ਆਉਂਦੀ ਹੈ। ਤ੍ਰਿਲੋਚਨ ਜੀ ਨੇ ਚਿਤਵਿਆ ਮੈਨੂੰ ਸਾਧੂਆਂ ਸੰਤਾਂ ਦੀ ਸੇਵਾ ਕਰਨ ਲਈ ਇੱਕ ਚੰਗਾ ਸੇਵਕ ਮਿਲ ਜਾਵੇ ਤਾਂ ਪ੍ਰਮਾਤਮਾ ਦੀ ਬਹੁਤ ਕ੍ਰਿਪਾ ਹੋਵੇਗੀ। ਅਗੋਂ ਇੱਕ ਅਜਨਬੀ ਮਨੁੱਖ ਨੌਕਰ ਦਾ ਰੂਪ ਧਾਰਨ ਕਰਕੇ ਹਾਜ਼ਰ ਹੋ ਗਿਆ? ਉਸ ਨੇ ਕਿਹਾ 'ਸੇਵਾ ਫਲ ਕੁੱਝ ਨਹੀਂ ਲੈਣਾ'। ਬੱਸ ਰੱਜਵੀਂ ਰੋਟੀ ਖਾਵਾਂਗਾ। ਜਦੋਂ ਤੁਸੀਂ ਮੇਰੇ ਖਾਣੇ ਬਾਰੇ ਸ਼ੰਕਾ ਕੀਤੀ, ਮੈ ਉਸ ਵਕਤ ਚਲਾ ਜਾਵਾਂਗਾ।

ਨੌਕਰ ਦੀ ਖੁਰਾਕ ਪੰਜ ਸੱਤ ਸੇਰ ਅਨਾਜ ਦੀਆਂ ਸੋਲਾਂ ਰੋਟੀਆਂ ਸੀ। ਇੱਕ ਦਿਨ ਤ੍ਰਿਲੋਚਨ ਦੀ ਪਤਨੀ ਗਵਾਂਢਣ ਕੋਲ ਆਖ ਬੈਠੀ, 'ਸਾਡਾ ਨੌਕਰ ਬਹੁਤ ਰੋਟੀਆਂ ਖਾਂਦਾ

ਹੈ? ਅਖੇ ਨੌਕਰ ਸਾਹਿਬ ਸ਼ੰਕਾ ਉਪਜਣ ਨਾਲ ਗੁਪਤ ਹੋ ਗਏ। ਇਸ ਕਥਾ ਨੂੰ ਨਾਭਾ ਜੀ ਦੀ ਭਗਤਮਾਲ ਅਤੇ ਦਾਦੂ ਪੰਥੀ ਭਗਤ ਮਾਲਾ ਵਿੱਚ ਭੀ ਲਿਖਿਆ ਹੈ, ਪ੍ਰੰਤੂ ਸਿੱਖ ਸਾਹਿਤ ਵਿੱਚ ਇਸ ਕਥਾ ਬਾਰੇ ਕੋਈ ਇਸ਼ਾਰਾ ਨਹੀਂ।

*'ਨਰਾਇਣ ਨਿੰਦਸਿ ਕਾਇ ਭੂਲੀ ਗਵਾਰੀ'* ਸ਼ਬਦ ਬਾਰੇ ਭਗਤ ਬਾਣੀ ਦੀ ਵਿਆਖਿਆ ਕਰਨ ਵਾਲੇ ਗ੍ਰੰਥਾਂ ਨੇ ਲਿਖਿਆ ਹੈ, ਇਹ ਸ਼ਬਦ ਤ੍ਰਿਲੋਚਨ ਜੀ ਨੇ ਆਪਣੀ ਪਤਨੀ ਦੇ ਸ਼ੰਕੇ ਨਿਵਾਰਨ ਅਤੇ ਫਿਟਕਾਰ ਪਾਉਣ ਲਈ ਰਚਿਆ ਸੀ। ਇਕ ਦਿਨ ਘਰੇ ਖਾਣ ਪੀਣ ਵਾਲੀਆਂ ਚੀਜ਼ਾਂ ਦੀ ਤੰਗੀ ਦੇਖਕੇ ਭਗਵਾਨ ਬਾਰੇ ਕਰੜੇ ਬੋਲ ਬੋਲ ਗਈ ਕਿ, ਇਹ ਚੰਗਾ ਭਗਵਾਨ ਹੈ ਜੋ ਸਾਡੇ ਭੁਖੇ ਮਰਦਿਆਂ ਦੀ ਭੀ ਸਾਰ ਨਹੀਂ ਲੈਂਦਾ। ਤ੍ਰਿਲੋਚਨ ਜੀ ਘਰ ਵਾਲੀ ਨਾਲ ਵਿਗੜ ਗਏ, ਉਸ ਨੂੰ ਸਮਝਾਇਆ ਸਾਡੀ ਕਰਮ ਗਤੀ ਹੀ ਇਹੋ ਜਿਹੀ ਹੈ, ਭਲੀਏ ਲੋਕੇ ਨਾਰਾਇਣ ਦੀ ਨਿੰਦਿਆ ਨਾ ਕਰ ਇਸ ਕਿਸਮ ਦੀ ਗਾਥਾ ਦੀ ਗੁਰੂ ਗ੍ਰੰਥ ਸਾਹਿਬ, ਭਾਈ ਗੁਰਦਾਸ ਜੀ ਦੀਆਂ ਲਿਖਤਾਂ ਵਿੱਚ ਕੋਈ ਇਸ਼ਾਰਾ ਨਹੀਂ।

ਤ੍ਰਿਲੋਚਨ ਤੋਂ ਭਾਵ ਹੈ, ਤਿੰਨ ਨੈਣਾ ਵਾਲਾ ਵਿਅੱਕਤੀ। ਜਿਸਦੀ ਗਿਆਨ ਰੂਪੀ ਤੀਜੀ ਅੱਖ ਖੁੱਲ੍ਹੀ ਹੋਵੇ। ਦੂਜਾ ਅਰਥ ਹੈ ਕਿ ਤਿੰਨਾਂ ਕਾਲਾਂ ਭੂਤ, ਭਵਿਖ, ਵਰਤਮਾਨ ਨੂੰ ਦੇਖਣ ਵਾਲਾ ਕਿਹਾ ਜਾਂਦਾ ਹੈ ਸ਼ਿਵ ਜੀ ਦੇ ਤਿੰਨ ਨੇਤ੍ਰ ਹਨ। ਉਸ ਤੋਂ ਹੀ ਤ੍ਰਿਲੋਚਨ ਨਾਮ ਪ੍ਰਚੱਲਤ ਹੋਇਆ।

ਭਗਤ ਤ੍ਰਿਲੋਚਨ ਜੀ ਬਾਰੇ ਉਨ੍ਹਾਂ ਦੀ ਬਾਣੀ ਤੋਂ ਹੀ ਪ੍ਰਗਟ ਹੈ, ਆਪ ਨਾਮਦੇਵ ਜੀ ਦੇ ਸਾਥੀ ਸਨ। ਮਹਾਂਰਾਸ਼ਟਰ ਦੇ ਸ਼ੋਲ੍ਹਾਪੁਰ ਜ਼ਿਲ੍ਹੇ ਦੇ ਬਾਰਸੀ ਪਿੰਡ ਆਪ ਜੀ ਦਾ ਜਨਮ ਨਗਰ ਦਸਿਆ ਜਾਂਦਾ ਹੈ। ਭਗਤ ਰਵਿਦਾਸ ਜੀ ਨੇ ਹੋਰਨਾਂ ਭਗਤਾਂ ਵਾਂਗ ਤ੍ਰਿਲੋਚਨ ਜੀ ਨੂੰ ਪਰਮ ਪਦ ਉਤੇ ਪੁੱਜੇ ਹੋਏ ਮਹਾਪੁਰਖਾਂ ਵਿੱਚ ਗਿਣਿਆ ਹੈ।

*ਨਾਮਦੇਵ, ਕਬੀਰੁ, ਤ੍ਰਿਲੋਚਨੁ ਸਧਨਾਂ ਸੈਨੁ ਤਰੇ।।*

ਭਾਈ ਗੁਰਦਾਸ ਜੀ ਨੇ ਆਪਣੀ ਭਗਤਮਾਲਾ ਰੂਪੀ ਵਾਰ ਦੀ ਦਸਵੀਂ ਤੇ ਬਾਰ੍ਹਵੀਂ ਪਉੜੀ ਵਿੱਚ ਨਾਮਦੇਵ ਅਤੇ ਤ੍ਰਿਲੋਚਨ ਜੀ ਦੀ ਗੂੜ੍ਹੀ ਸਾਂਝ ਦਰਸਾਈ ਹੈ। ਦਸਿਆ ਹੈ ਦੋਵੇਂ ਜਣੇ ਮਿਲਕੇ ਭਗਤੀ ਕਰਦੇ ਹੁੰਦੇ ਸੀ :-

*ਦਰਸਨ ਵੇਖਣ ਨਾਮਦੇਵ ਭਲਕੇ ਉਠਿ ਤ੍ਰਿਲੋਚਨ ਆਵੈ ।*
*ਭਗਤਿ ਕਰਨ ਮਿਲਿ ਦੁਇ ਜਣੇ ਨਾਮਦੇਉ ਹਰਿ ਚਲਿਤ ਸੁਣਾਵੇ ।*
*ਮੇਰੀ ਭੀ ਕਰ ਬੇਨਤੀ ਦਰਸਨੁ ਦੇਖਾ ਜੇ ਤਿਸ ਭਾਵੇ ।*
*ਠਾਕਰ ਜੀਨੋ ਪੁਛਿਓਸੁ ਦਰਸਨ ਕਿਵੈ ਤ੍ਰਿਲੋਚਨ ਪਾਵੈ ।*
*ਹੱਸ ਕੇ ਠਾਕਰ ਬੋਲਿਆ ਨਾਮਦੇਉ ਨੋ ਕਹਿ ਸਮਝਾਵੈ ।*
*ਹਥ ਨ ਪਾਵੇ ਭੇਟੁ ਸੋ ਤਬਿ ਤ੍ਰਿਲੋਚਨ ਮੈ ਮੁਹਿ ਲਾਵੈ ।*
*ਹਉ ਅਧੀਨੁ ਹਾਂ ਭਗਤ ਦੇ ਪਹੁੰਚ ਨ ਹੰਘਾ ਭਗਤੀ ਦਾਵੈ ।*
*ਹੋਏ ਵਿਚੋਲਾ ਆਣ ਮਿਲਾਵੈ । (ਭਾਈ ਗੁਰਦਾਸ ਜੀ, ਵਾਰ ੧੦ ਪਉੜੀ ੧੨)*

ਭਾਈ ਗੁਰਦਾਸ ਜੀ ਨੇ ਨਾਮਦੇਵ ਤੇ ਤ੍ਰਿਲੋਚਨ ਦੇ ਸੰਘਣੇ ਮੇਲ ਮਿਲਾਪ ਦੀ ਗੱਲ ਕੀਤੀ ਹੈ। ਨਾਲ ਹੀ ਇਹ ਭੀ ਦਸਿਆ ਹੈ ਠਾਕਰ ਨੂੰ ਮਿਲਣ ਲਈ ਤ੍ਰਿਲੋਚਨ ਨੇ ਬੇਨਤੀ ਕੀਤੀ ਨਾਮਦੇਵ ਦੀ ਸਿਫਾਰਿਸ਼ ਮੰਗੀ। ਠਾਕਰ ਨੇ ਕਿਹਾ, "ਮੈਂ ਪ੍ਰੇਮਾ ਭਗਤੀ ਦੇ ਵੱਸ ਹਾਂ। ਹੰਘਤਾ ਨਾਲ ਮੈਨੂੰ ਪਾਇਆ ਨਹੀਂ ਜਾਂ ਸਕਦਾ"। ਮੇਰੇ ਪਾਉਣ ਦਾ ਰਾਹ ਨਿਮਰਤਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ ਬਾਣੀ ਵਿੱਚ ਨਾਮਦੇਉ ਅਤੇ ਤ੍ਰਿਲੋਚਨ ਦੀਆਂ ਪ੍ਰਸਪਰ ਸਾਂਝਾਂ ਦਾ ਵਰਣਨ ਹੈ। ਗੋਸਟ ਸ੍ਰੀ ਨਾਮੇ ਤ੍ਰਿਲੋਚਨ ਜੀ ਦੀ ਇੱਕ ਪੁਰਾਤਨ ਲਿਖਤ ਦੇ ਕੁੱਝ ਅੰਸ਼ ਉਪਰਲੇ ਪ੍ਰਸੰਗਾਂ ਅਤੇ ਸ਼ਬਦਾਂ ਦੀ ਵਿਆਖਿਆ ਦੇ ਰੂਪ ਵਿੱਚ ਪੜ੍ਹਨ ਯੋਗ ਹੈਨ :-

***ਗੋਸਟਿ ਸ੍ਰੀ ਨਾਮੇ ਤ੍ਰਿਲੋਚਨ ਕੀ***

'ਏਕ ਦਿਨ ਤ੍ਰਿਲੋਚਨ ਕੈ ਜੀ ਬਸੀ ਜਿ ਏ ਪ੍ਰਮੇਸੁਰ ਪਿਤਾ ਕੇ ਘਰਿ ਵਸਤੁ ਹੋਇ ਅਰੁ ਪ੍ਰਭੂ ਨਾ ਪਾਵੈ ਸੁ ਪ੍ਰਭੁ ਅਭਾਗਾ ਹੈ। ਮੇਰੇ ਗੁਰ ਪ੍ਰਮੇਸੁਰ ਸਾਵਧਾਨ ਮਿਲਤਾ ਹੈ ਅਰੁ ਮੈਂ ਦਰਸ਼ਨ ਨਾਹੀਂ ਦੇਖਾ ਠਾਕੁਰ ਜੀ ਕਸਿ ਮੈਂ ਨਿਹਭਾਗੁ ਹਉ।। ਚਾਹੀਐ ਜਿ ਮੈਂ ਆਪਣੇ ਗੁਰੂ ਪਹਿ ਜਾਉ।। ਜਾਇ ਕਰਿ ਬੇਨਤੀ ਕਰਉ ਗੁਰੂ ਪਾਹਿ ਜਿ ਗੁਰੂ ਜੀ ਮੇਰੇ ਤਾਈ ਠਾਕੁਰ ਜੀ ਕਾ ਦਰਸ਼ਨ ਦਿਖਾਉ। ਜੇ ਤਉ ਦਰਸਨੁ ਦਿਖਾਵੇ ਤਉ ਅਹਿ ਭਲਾ। ਨਾਤਰਿ ਜਿਸ ਸੇਵ ਕਰਿ ਕਰਿ ਨਾਮੇ ਦੇ ਪਾਇਆ ਹੈ ਸਾਈ ਸੇਵਾ ਮੋ ਕਉ ਬਤਾਈ ਜੈ ਮੈ ਭੀ ਪਾਵਉ। ਤਬ ਚਲਤੇ ਚਲਤੇ ਨਾਮੇ ਜੀ ਪਾਸ ਆਇਆ ਆਇ ਕਰਿ ਨਮਸਕਾਰ ਕਿਆ। ਪਰਦਖਿਨਾ ਦੇ ਕਰਿ ਲਾਬਹਿ ਹੋਇ ਕਰਿ ਡੰਡੈਉਤਿ ਕਰੀ। ਤ੍ਰਿਲੋਚਨ ਜੀ ਤਬ ਨਾਮਾ ਦੇ ਜੀ ਕਹਿਆ ਜਿ ਤ੍ਰਿਲੋਚਨ ਭਗਤ ਆਵਹੁ। ਆਈਐ ਜੀ ਬਾਬਾ ਜੀ ਭਲੇ ਹਉ। ਤ੍ਰਿਲੋਚਨ ਦਾਸ ਜੀ।। ਤੇਰੇ ਦਰਸਨਿ ਦੇਖੇ ਭਲਾ ਹਾ ਤਬ ਨਾਮੇ ਕਹਿਆ ਜਿਹਾ ਬਾਬਾ ਜੀ ਤੁਮ ਬੈਸਹੁ ਹਮ ਕਿਛੁ ਟਹਲ ਗਿਰਸਤ ਕੀ ਕਰਤਾ ਹਾਂ। ਤਬ ਤ੍ਰਿਲੋਚਨ ਕਹਿਆ ਜੀ ਹਾ ਦਾਦਾ ਜੀ ਕਰੀਐ ਟਹਿਲ। ਤਬ ਏਕੁ ਦਿਨ ਅਹੁ ਏਕ ਰਾਤਿ ਤ੍ਰਿਲੋਚਨ ਨਾਮੇ ਕੇ ਗ੍ਰਿਹਹੀ ਰਹਿਆ।। ਆਠ ਪਹਿਰੁ ਮਾਹਿ ਨ ਨਾਮੇ ਕੀਰਤਨ ਕੀਆ। ਨਾ ਕਿਛੁ ਦੁਇ ਘੜੀਆਂ ਸੰਧਿਆ ਸਿਮਰਨ ਕੀਆ।। ਅਠੇ ਹੀ ਪਹਰ ਨਾਮੈ ਜੀ ਏਹੀ ਧਾਵ ਰਹਿ ਹੀ ਕਰੀ।। ਕਬਹੁ ਖਡੀ ਟਹਲ ਕਰੈ ਕਬਹੁ ਰੰਗਣਿ ਸਹਰ ਕਾ ਸੀਵਣਾ ਕਰੈ। ਕਬਹੁ ਨਗ੍ਰ ਮਾਹਿ ਤੇ ਮਜੂਰੀ ਲੈ ਆਵੈ। ਰਾਤਿ ਕਉ ਦਿਨ ਕਉ ਬੈਠਾ ਛਾਇਲਾਂ ਛਿਲੇ। ਤ੍ਰਿਲੋਚਨ ਦੇਖਿ ਕਰਿ ਨਾਮੇ ਕੀ ਟਹਲ ਭ੍ਰਮਿ ਗਇਆ। ਤਬ ਤ੍ਰਿਲੋਚਨ ਜੀ ਕਹਿਆ ਜਿ ਲੋਕੁ ਜਿ ਕਹਤਾ ਥਾ ਜਿ ਨਾਮੈ ਜੀ ਪਰਮੇਸਰੁ ਪਾਇਆ ਹੈ। ਸਿ ਸਭ ਝੂਠ ਕਹਦਾ ਥਾ ਇਹ ਤਉ ਕੰਟੰਬੋ ਕੀ ਟਹਲ ਕਰਤਾ ਹੈ। ਮਾਇਆ ਹੀ ਮਾਹਿ ਗੁਲਤਾਨੁ ਰਹਤਾ ਹੈ।

ਇਹ ਆਠੇ ਪਹਰ ਮਾਇਆ ਕੀ ਟਹਲ ਕਰਤਾ ਹੈ। ਪਰ ਏਹੁ ਪਰਮੇਸਰ ਕਉ ਕਦਿ ਸਿਮਰਤਾ ਹੈ? ਏਸ ਕਉ ਮਿਲਤਾ ਪਰਮੇਸੁਰ ਕਿਤੁ ਵਖਤਿ ਹੈ। ਲੋਕੁ ਜਿ ਕਹਤਾ ਹੈ ਕਿ ਨਾਮੇ ਠਾਕੁਰ ਪਾਇਆ ਜਿ ਸਭੁ ਝੂਠ ਕਹਤਾ ਹੈ। ਜਿ ਏਹੁ ਬਾਤ ਤਬ ਤ੍ਰਿਲੋਚਨ ਨਾਮੇ ਸਉ ਕਹਿਆ ਜਿ ਕਿਉ ਰੇ ਤ੍ਰਿਲੋਚਨ ਤੂ ਆਇਆ ਕਿਉ ਅਰੁ ਚਲਿਆ ਕਿਉਂ। ਕਹੈ ਜੀ ਆਇਆ ਥਾ ਪਰਮੇਸਰੁ ਪਾਵਣੈ ਦੀ ਨਮਿਤੀ ਪਣ ਜਾਤਾ ਹਉ ਘਰਿ।। ਕਹੈ ਰੇ ਪਰਮੇਸਰੁ ਇਹ ਸਹਲ ਪਾਈਤਾ ਹੈ? ਕਹੈ ਜੀ ਪਾਈਤਾ ਹੈ ਗੁਰੂ ਕੇ ਪਰਸਾਦਿ।। ਜਿ ਪਿਤਾ ਕੇ ਘਰਿ ਬਸਤੁ ਹੈ ਸਿ ਪੂਤੁ ਕੇ ਕੰਮਿ ਆਵਤੀ ਹੈ। ਪਿਤਾ ਕਮਾਈ ਕਰਤਾ ਹੈ।। ਅਰੁ ਪੂਤੁ ਬਿਨਾ ਕਮਾਈ ਹੀ ਤੇ ਪਾਵਤਾ ਹੈ।। ਹਉ ਤੇਰਾ ਸਿੱਖ ਤੂੰ ਮੇਰਾ ਗੁਰੂ ਹੈ ਜੀ ਤੈ ਪਰਮੇਸਰੁ ਪਾਇਆ ਤਉ ਹਉ ਭੀ ਦੇਖਿਆ ਚਾਹਉ।। ਤਬ ਨਾਮੇ ਜੀ ਤ੍ਰਿਲੋਚਨ ਕਉ ਕਹਿਆ ਜਿ ਬਾਬਾ ਜੀ ਇਬ ਜਿ ਤੂ ਚਾਲਿਆ ਸੀ ਤੈ ਕਿਆ ਦੇਖਿਆ।। ਕਹੈ ਜੀ ਮੈਂ ਕਿਛੁ ਨ ਦੇਖਿਆ ਤੂੰ ਮੈਂ ਮਾਇਆ ਹੀ ਕੀ ਟਹਲ ਕਰਤਾ ਦੇਖਿਆ।। ਸਿ ਮਾਇਆ ਮਹਿ ਰਾਮੁ ਜੀ ਨਾਹੀ ਪਾਈਤਾ ਹੈ।। ਲੋਕ ਜਿ ਕਹਤੇ ਹੈ ਤੈ ਪਾਇਆ ਸਿ ਤੈ ਕਿਉ ਕਰਿ ਪਾਇਆ।। ਤੂ ਤਉ ਮਾਇਆ ਕੀ ਹੀ ਟਹਲ ਕਰਤਾ ਦੇਖਿਆ। ਸਿ ਮਾਇਆ ਮਹਿ ਰਾਮੁ ਨਹੀਂ ਪਾਈਤਾ ਹੈ। ਲੋਕ ਜਿ ਕਹਤੇ

ਹੈ ਤੋਂ ਪਾਇਆ ਸਿ ਤੈ ਕਿਉਂ ਕਰਿ ਪਾਇਆ। ਤੂ ਤਉ ਮਾਇਆ ਹੀ ਕੀ ਟਹਲ ਮਾਹਿ ਅਠੇ ਪਹਰ ਰਹੈ। ਕਬਹੁ ਸਾ ਸਮਰਣ ਸੰਧਿਆ ਕਥਾ ਕੀਰਤਨੁ ਕਰਤਾ ਨਾ ਦੇਖਿਆ।। ਇਨਹੁ ਬਾਤਹੁ ਕਿਉਂ ਕਰਿ ਪਾਇਤਾ ਹੈ। ਨਾਮੈ ਕਹਿਆ ਜੀ ਏ ਤ੍ਰਿਲੋਚਨ ਤੈ ਸਾਚੀ ਕਹੀ ਜੇ ਤਉ ਪਿਤਾ ਨ ਸਮਝਿਆ ਹੋਇ।। ਅਰੁ ਪੁਤੁ ਸਮਝਿਆ ਹੋਇ ਤਉ ਉਸ ਪਿਤਾ ਕਉ ਸਮਝਾਇਐ ਕਿਛੁ ਦੋਖ ਨਾਹੀ ਤੂ ਮੁਝ ਕਉ ਸਮਝਾਇ ਤ੍ਰਿਲੋਚਨ।। ਤ੍ਰਿਲੋਚਨ ਕਹਿਆ।। ਸਲੋਕ ਜਿ।।

*ਸੁਨੁ ਨਾਮਾ ਇਕ ਬੇਨਤੀ ਜਿ ਕਹੈ ਤ੍ਰਿਲੋਚਨ ਮੀਤੁ ॥*
*ਕਿਆ ਤੂ ਛੀਪਹਿ ਛਾਇਲਾ ਰਾਮ ਨਾ ਲਾਵਹਿ ਚੀਤਿ ॥*

ਤਬ ਨਾਮੇ ਕਹਿਆ ਜੀ ਸਾਧ ਕਾ ਇਹੁ ਗੁਣ ਹੈ ਜਿ ਜੈਸੀ ਕੋਈ ਮਨਸਾ ਆਵੈ ਸਾ ਮਨਸਾ ਪੂਰੀ ਹੋਇ।। ਇਹ ਆਇਆ ਹੈ ਫਲ ਕੈ ਨਮਿਤ, ਅਰੁ ਸਗੁਵਾ ਫਲੁ ਗਵਾਇ ਜਾਇਗਾ। ਨਿਰਫਲੁ ਜਾਇਗਾ।। ਪਰੁ ਚਾਹੀਐ ਜਿਤੁ ਮਨਸਾ ਤ੍ਰਿਲੋਚਨ ਆਇਆ ਹੈ ਉਹ ਮਨਸਾ ਤ੍ਰਿਲੋਚਨ ਕੀ ਪੂਰੀ ਹੋਇ।। ਤਬ ਅਪਨੀ ਪਹੁੰਚ ਨਾਮਾ ਜੀ ਕਹਿ ਸੁਨਾਵਤਾ ਹੈ ਤ੍ਰਿਲੋਚਨ ਕਉ।। ਕਿਆ ਕਹਤਾ ਹੈ। ਤਬ ਨਾਮੈ ਜੀ ਕਹਿਏ ਜੀ। ਸਲੋਕੁ ਜਿ।।

*ਨਾਮਾ ਕਹੈ ਤ੍ਰਿਲੋਚਨੈ ਤੂ ਖਣਿ ਖਣਿ ਰਾਮ ਸਭਾਲਿ ॥*
*ਕਰ ਮੇਰੇ ਧੰਧਾ ਕਰਹਿ ॥ ਜੀਉ ਨਿਰੰਜਨ ਨਾਲਿ ॥*

ਜਿ ਸੁਨੁ ਹੋ ਤ੍ਰਿਲੋਚਨ ਇਹੁ ਜਿ ਤੂੰ ਮੇਰਾ ਧੰਧਾ ਦੇਖਦਾ ਹੈ ਸਿ ਏਹੁ ਧੰਧਾ ਮੇਰੇ 'ਕਰ' (ਹਥ) ਕਰਤੇ ਹੈ।। ਜੀਉ ਮੇਰਾ ਨਿਰੰਜਨ ਕੈ ਸਾਥਿ ਰਹਤਾ ਹੈ। ਤਬ ਤ੍ਰਿਲੋਚਨ ਜੀ ਕਹਿਆ ਕਹੈ ਜੀ ਮੇਰੇ ਜੀ ਮਹਿ ਐਸੀ ਹੋਇ ਨਾਹੀ ਆਵਤੀ ਜੈਸੀ ਤੂ ਕਰਤਾ ਹੈ। ਕਹੈ ਤ੍ਰਿਲੋਚਨ ਕਿਉ। ਕਹੈ ਜੀ ਇਉ ਜਿ ਤੇਰੇ ਕਰ ਧੰਧਾ ਕਰਤੇ ਹੈਂ ਮਾਇਆ ਕਾ ਮੁਰੁ ਮਨੁ ਕਿਉਂ ਕਰਿ ਕਿਰਤਿ ਛਾਡਿ ਕਰ ਮਾਇਆ ਕੀ ਨਿਰੰਜਨ ਕਉ ਲਗਤਾ ਹੈ। ਤਬ ਨਾਮੇ ਜੀ ਕਹਿਆ।। ਸਬਦੁ ਜਿ।।

*ਐਸੋ ਰਾਮਾ ਮੈ ਐਸੇ ਹੇ ਰਉ । ਨਾਮ ਛਾਡਿ ਚਿਤੁ ਆਨਤ ਨਾ ਫੇਰਾਉ ॥੧॥*
*ਨਾਦਿ ਭ੍ਰਮੇ ਜੈਸੇ ਮਿਰਗਾਏ॥ ਉਇ ਤਉ ਪ੍ਰਾਨੰ ਤਜਹਿ॥ ਉਨਿ ਕਾ ਧਿਆਨ ਨਾ ਜਾਏ॥*

*ਤਿਸਕਾ ਪਰਮਾਰਥੁ॥*

ਤਬ ਨਾਮੇ ਕਹਿਆ ਜਿ ਤ੍ਰਿਲੋਚਨ ਮੈ ਐਸਾ ਰਾਮ ਹੇਰਤਾ ਹਉ ਕਿ ਇੱਕ ਸਾਸ ਭਰਿ ਇਕ ਪਲਕ ਭਰਿ ਮੇਰਾ ਧਿਆਨੇ ਜੁਦਾ ਨਾਹੀ ਹੋਤਾ ਠਾਕੁਰ ਥੇ।। ਕਿਸਕੀ ਨਿਆਈ ਜਿਉ ਪਰਾਧੀ (ਸਿਕਾਰੀ) ਘੰਡਾ ਹੋੜਾ ਬਜਾਵਤਾ ਹੈ ਉਸਕਾ ਸਬਦੁ ਸੁਨਿ ਕਰ ਮ੍ਰਿਗ ਮੋਹੀਤਾ ਹੈ। ਉਸ ਨਾਮ ਸੁਨਣੈ ਕਾ ਲੀਆ ਆਪਣੇ ਪ੍ਰਾਣ ਹੋਸਤਾ ਹੈ ਆਪਣੈ ਉਸਦੇ ਧਿਆਨ ਦੂਰਿ ਨਾਹੀਂ ਕਰਤਾ। ਰੇ ਤ੍ਰਿਲੋਚਨ। ਜਿਉ ਮ੍ਰਿਗ ਕਾ ਧਿਆਨ ਨਾਦ ਤੇ ਨਾਹੀ ਟਰਤਾ ਤਿਉ ਮੇਰਾ ਧਿਆਨ ਠਾਕੁਰ ਕੇ ਚਰਨ ਕਮਲਾ ਤੇ ਨਾਹੀ ਟਰਤਾ।। ਅਵਰ ਕਿਸਕੀ ਨਿਆਈ।। "ਜਿਉਂ ਸੀਨੇ ਹਰਤ ਪਸ਼ੁਆਰਾ ਤਿਸਕਾ ਪਰਮਾਰਥ।। ਸੁਨੁ ਹੋ ਤ੍ਰਿਲੋਚਨਾ ਜਿਉ ਦੋ ਧੀਰਾ ਸੀਨੇ ਮੱਛੀ ਕਉ ਆਗਾਸ ਤੇ ਤਕਤਾ ਹੈ ਪਾਨੀ ਮਾਝਤੇ ਹੈ।। ਤਿਉ ਤਿਉ ਮੇਰਾ ਧਿਆਨ ਠਾਕੁਰ ਕੇ ਚਰਨਾ ਸਾਥ ਰਹਤਾ ਹੈ। ਅਵਰੁ ਕਿਸਕੀ ਨਿਆਈ ਜਿਉ ਸੁਨਿਆਰਾ ਸੋਇਨਾ ਘੜਤਾ ਹੈ ਅਰੁ ਉਸ ਕਾ ਧਿਆਨੁ ਸੋਇਨੇ ਚੋਰਾਵਣ ਹੀ ਵਿੱਚ ਹੋਤਾ ਹੈ। ਜਉ ਲਉ ਨਾਹੀਂ ਹਿਰਤਾ।। ਤਉ ਤਉ ਉਸ ਕਉ ਸਾਤਿ ਨਾ ਹੋਇ।। ਇਉ ਮੇਰਾ ਜੀਉ ਠਾਕੁਰ ਕੇ ਚਰਨ ਕਮਲ ਉਰਹਤਾ ਹੈ।। ਅਵਹੁ ਕਿਸਕੀ ਨਿਆਈ ॥

*ਜਿਉ ਬਿਖਈ ਹੇਰਤ ਪਰ ਨਾਰੀ ॥ ਕਉਡਾ ਡਾਰਤਿ ਹਿਰੈ ਜੁਆਰੀ ॥*

*ਤਿਸਕਾ ਪਰਮਾਰਥੁ ॥*

ਤਬ ਨਾਮੈ ਜੀ ਕਹਿਆ ਜਿ ਸੁਨਿ ਹੋ ਤ੍ਰਿਲੋਚਨ ਜਿਉ ਪਰ ਪੁਰਖ ਅਰ ਪਰ ਇਸਤਰੀ ਕੀ ਪ੍ਰੀਤੀ ਹੋਤੀ ਹੈ ਪਰੁ ਉਸ ਕਾ ਮਨੇ ਏਕਠਾ ਹੋਤਾ ਹੈ ਤਿਉ ਉਨ ਕੀ ਨਿਆਈ ਕਿਰਤਿ ਮਾਇਆ ਕੀ ਕਰਤਾ ਹਉ ਪਰੁ ਮਨੁ ਮੇਰਾ ਠਾਕੁਰ ਕਿਆ ਚਰਨਾ ਸਾਥਿ ਹੈ॥ ਅਵਰੁ ਕਿਸਕੀ ਨਿਆਈ ਜਿਉ ਜੁਆਰੀ ਕਉ ਜੂਐ ਸਾਖਿ ਪ੍ਰਤਿ ਖੇਲਨੈ ਕੀ ਹੋਤੀ ਹੈ ਉਹੁ ਕਾਉਡੇ ਡਾਰਿ ਦੇਤਾ ਹੈ ਪਣੁ ਉਸਕੀ ਪ੍ਰੀਤੀ ਖੇਲਣੈ ਕੀ ਉਸੁ ਜੂਐ ਮਾਹਿ ਰਹਤੀ ਹੈ ਉਸ਼ਕੀ ਨਿਆਈ ਮੇਰਾ ਮਨੁ ਠਾਕੁਰ ਕੇ ਚਰਨਾਂ ਸਾਥਿ ਰਹਤਾ ਹੈ ਜਬ ਤ੍ਰਿਲੋਚਨ ਕਹਿਆ ਜਿ ਜੀ ਵਾਹੁ ਵਾਹੁ ਤੁਮ ਅਰੁ ਤੁਮਾਰਾ ਧਿਆਨੁ ਜਿ ਐਸੇ ਕਰਿ ਕਰਿ ਜਿ ਪਰਮੇਸਰੁ ਸਉ ਲਗਤਾ ਹੈ। ਪਰੁ ਜੀ ਬਲਿਹਾਰੀ ਜ ਜਹਾ ਤੁਮ ਧਿਆਨੁ ਲਗਾਵਤੇ ਹਉ॥ ਪਰਮੇਸਰੁ ਸਾਥਿ॥ ਉਹੁ ਠਵਰੇ ਮੁਝ ਕਉ ਬਤਾਇ ਦੇਹੁ ਜਿ ਕਿਸ ਠਵਰ ਬਸਤਾ ਹੈ ਕਹਾ ਬੈਠਤਾ ਹੈ॥ ਜਹਾ ਤੁਮ ਧਿਆਨੁ ਲਗਾਵਤੇ ਹਉ ਪ੍ਰਮੇਸਰੁ ਸਾਥਿ ਠਵਰ ਬਤਾਇ ਦੇਹੁ ਜੀ॥ ਤਬ ਨਾਮੈ ਜੀ ਕਹਿਆ ਜਿ।

*ਜਤ ਜਤ ਦੇਖਉ ਤਤ ਤਤ ਰਾਮਾ ॥ ਹਰ ਕੇ ਚਰਨ ਸੇਵੇ ਚਿਤਿ ਨਾਮਾ ॥੪॥*

*ਤਿਸਕਾ ਪਰਮਾਰਥ ॥*

ਠਾਕਰ ਦਿਖਾਵਤਾ ਹਉ॥ ਕਹੈ ਜੀ ਦਿਖਾਉ ਤਬ ਮਾਨਉਗਾ(ਗੋਸਟ ਹੋਰ ਅਗੇ ਚਲਦੀ ਹੈ। ਨਾਮਦੇਵ ਤ੍ਰਲੋਚਨ ਨੂੰ ਠਾਕਰ ਦਿਖਾਉਂਦੇ ਹਨ, ਹਰ ਵਸਤ ਵਿੱਚ ਤ੍ਰਿਲੋਚਨ ਅਸ਼ਚਰਜ ਹੁੰਦੇ ਹਨ। (ਪੂਰੀ ਗੋਸ਼ਟ ਲਈ ਪੜ੍ਹੋ ਗੋਸਟੀਆਂ ਸਫ਼ਾ 20, ਭਾਸ਼ਾ ਵਿਭਾਗ ) ।

ਤਣ ਨਾਮੇ ਜੀ ਕਹਿਆ ਜਿ ਤ੍ਰਿਲੋਚਨ ਜੀ ਜਿਉ ਦੇਖਤਾ ਟਉ ਤਿਸਕਲ ਰਾਮ ਹੀ ਦੇਖਤਾ ਹਉ। ਜਿ ਠਵਰ ਦੇਖਤਾ ਹਉ ਸਿ ਸਕਲ ਹੀ ਮਾਹਿ ਰਾਮੁ ਦੇਖਤਾ ਹਉ। ਜਿ ਠਵਰ ਸਿ ਰਾਮ ਕੀ ਜਿ ਜੀਉ ਤਿਸੁ ਮਹਿ ਰਾਮੁ ਇਉ ਕਹਿ ਕਹਿ ਮਨਾ ਕੈ ਬਿਖੈ ਠਾਕੁਰ ਕੇ ਚਰਨ ਕਮਲ ਸੇਵਤਾ ਹਉ॥ ਤਬ ਤ੍ਰਿਲੋਚਨ ਕਹਿਆ ਜੀ ਵਾਹੁ ਵਾਹੁ ਜਿਉ ਤੈ ਸਹੀ ਕਿਆ ਹੈ ਤਿਉ ਹੀ ਤੂ ਮੁਝ ਕਉ ਭੀ ਦਿਖਾਉ ਕਹੈ ਜਿਉ ਮੈਂ ਸਹੀਂ ਕੀਆ ਹੈ ਤਿਉਂ ਤੂ ਮਾਨਿ ਲੇਹਿ ਮੈ ਤੇਰੇ।

ਇਹ ਗੋਸ਼ਟ ਲੰਮੀ ਚਲਦੀ ਹੈ। ਇਸਦੇ ਚੌਖਟੇ ਵਿੱਚ ਕਈ ਪ੍ਰਸੰਗ ਜੜੇ ਹੋਏ ਹਨ। ਗੋਸ਼ਟ ਦੀ ਸ਼ੈਲੀ ਦੱਸਦੀ ਹੈ ਇਹ ਮੇਹਰਵਾਨ ਜੀ ਦੀ ਰਚਨਾ ਹੋ ਸਕਦੀ ਹੈ। ਬਾਣੀ ਦੀਆਂ ਤੁਕਾਂ ਉਨ੍ਹਾਂ ਬਾਣੀ ਦੇ ਨੇੜੇ ਨੇੜੇ ਦੇ ਭਾਵਾਂ ਦੀਆਂ ਖੁਦ ਹੀ ਬਣਾਈਆਂ ਹਨ, ਜਾਂ ਲਿਖਾਰੀਆਂ ਨੇ ਗ਼ਲਤ ਲਿਖ ਦਿੱਤੀਆਂ ਹਨ। ਮੁਖ ਭਾਵਾਂ ਦੀਆਂ ਤੁਕਾਂ ਸ਼ੁਧ ਰੂਪ ਵਿੱਚ ਗੁਰੂ ਗ੍ਰੰਥ ਸਾਹਿਬ ਵਿੱਚ ਪ੍ਰਾਪਤ ਹਨ। ਅਰਥ ਭਾਵ ਇਕੋ ਕਿਸਮ ਦਾ ਹੀ ਹੋ ਸਕਦਾ ਹੈ, ਵਿਆਖਿਆ ਕਰਨ ਵਾਲੇ ਆਪੋ ਆਪਣੀ ਬੁਧੀ ਵਰਤਦੇ ਹਨ ।

ਤ੍ਰਿਲੋਚਨ ਜੀ ਬਾਰੇ ਸਭ ਤੋਂ ਮਹੱਤਵ ਪੂਰਨ ਗੁਰੂ ਅਰਜਨ ਦੇਵ ਜੀ ਦਾ ਵਾਕ ਹੈ, ਜਿੰਨ੍ਹਾਂ ਨੇ ਤ੍ਰਿਲੋਚਨ ਜੀ ਦੀ ਬਾਣੀ ਪ੍ਰਵਾਨ ਕੀਤੀ ਅਤੇ ਗੁਰੂ ਗ੍ਰੰਥ ਸਾਹਿਬ ਦਾ ਭਾਗ ਬਣਾਈ। ਕਿਉਂ ਭਾਗ ਬਣਾਈ? ਇਸ ਲਈ ਕਿ ਤ੍ਰਿਲੋਚਨ ਜੀ ਨੂੰ ਗੁਰੂ (ਨਾਨਕ) ਜੀ ਦੇ ਮੇਲ ਕਾਰਨ 'ਸਿਧੀ' ਪ੍ਰਾਪਤ ਹੋਈ ਸੀ ।

*ਤ੍ਰਿਲੋਚਨ ਗੁਰ ਮਿਲਿ ਭਈ ਸਿਧਿ ।*

# ਭਗਤ ਜੈਦੇਵ ਅਤੇ ਉਨ੍ਹਾਂ ਦੀ ਰਚਨਾ

ਗੁਰੂ ਗ੍ਰੰਥ ਸਾਹਿਬ ਜੀ ਦੇ ਗੂਜਰੀ ਰਾਗ ਅਤੇ ਰਾਗ ਮਾਰੂ ਵਿੱਚ ਜੈ ਦੇਵ ਜੀ ਦਾ ਇੱਕ ਇੱਕ ਪਦਾ ਹੈ। ਦੋਵੇਂ ਪਦਿਆਂ ਦਾ ਵਿਸ਼ਾ ਨਿਰੂਪਣ, ਸੁਘੜ ਅਤੇ ਭਾਸ਼ਾ ਸੰਗਠਤ ਹੈ। ਰਾਗ ਕ੍ਰਮ ਅਨੁਸਾਰ ਰਾਗ ਗੂਜਰੀ ਵਾਲਾ ਪਦਾ ਪਹਿਲਾਂ ਆਉਂਦਾ ਹੈ ਜਦੋਂ ਕਿ ਦੂਜਾ ਮਾਰੂ ਰਾਗ ਵਿਚਲਾ ਪਦਾ ਪਹਿਲੀ ਰਚਨਾ ਹੋਣ ਦੀ ਟੋਹ ਦਿੰਦਾ ਹੈ। ਪਹਿਲੇ ਪਦੇ ਵਿੱਚ ਜੈ ਦੇਵ ਜੀ ਨੇ ਯੋਗਿਕ ਕਿਰਿਆ ਦੇ ਅਨੁਭਵ ਦਰਸਾਏ ਹਨ, ਦੂਜੇ ਵਿੱਚ ਜੋਗੇਨ ਕਿੰ, ਜਗੇਨ ਕਿੰ, ਕਹਿਕੇ ਇੰਨ੍ਹਾਂ ਕਿਰਿਆ ਨੂੰ ਰੱਦਿਆ ਹੈ।

ਪਹਿਲੇ ਪਦੇ ਵਿੱਚ ਕੁਲ ਪੰਜ ਬੰਦ ਹਨ। ਕੇਂਦਰੀ ਖਿਆਲ ਰਹਾਉ ਵਿਚ ਆਇਆ ਹੈ:

*ਕੇਵਲ ਰਾਮ ਨਾਮ ਮਨੋਰਮੰ ।।ਬਦਿ ਅੰਮ੍ਰਿਤ ਤਤ ਮਇਅੰ ।।*

*ਨ ਦਨੋਤਿ ਜਸਮਰਣੇਨ ਜਨਮ ਜਰਾਧਿ ਮਰਣ ਭਇਅੰ । (ਗੂਜਰੀ ਜੈਦੇਵ ਜੀ - ੫੨੬)*

ਕੇਵਲ ਰਾਮ ਦੇ ਮਨੋਹਰ ਨਾਮ ਨੂੰ ਮਨ ਵਿੱਚ ਰਮਣ (ਮੰਥਨ) ਕਰ, ਦੁਖ, ਜਨਮ, ਮਰਣ, ਜਰਾਧ, ਬ੍ਰਿਧ ਉਮਰ ਦੇ ਤੌਖਲੇ ਅਤੇ ਬਹੁਭਾਂਤੇ ਕਸ਼ਟ ਡਰ ਅਤੇ ਭੈਅ ਆਦਿਕ। ਜਿਸਦੇ ਸਿਮਰਨ ਨਾਲ ਤਤੁ ਵਸਤੂ ਅੰਮ੍ਰਿਤ ਦੀ ਪ੍ਰਾਪਤੀ ਹੁੰਦੀ ਹੈ। ਜਿਸਦੇ ਸਿਮਰਨ ਬਿਨਾਂ ਨਹੀਂ ਕੱਟੇ ਜਾ ਸਕਦੇ (ਨ ਦਨੋਤਿ) ਦੁਖ, ਜਨਮ, ਮਰਣ, ਜਰਾਧ, ਬ੍ਰਿਧ ਉਮਰ ਦੇ ਤੌਖਲੇ ਅਤੇ ਬਹੁਭਾਂਤੇ ਕਸ਼ਟ ਡਰ ਅਤੇ ਭੈਅ ਆਦਿਕ ।

ਸਿਮਰਨ ਉਸਦਾ ਕਰਨਾ ਹੈ, ਜੋ ਪਰਮਾਦਿ ਸਭ ਤੋਂ 'ਆਦਿ' ਪਹਿਲੇ ਤੋਂ ਭੀ ਪਹਿਲਾਂ ਮੂਲ ਤੱਤ ਹੈ, ਜੋ ਮਨੋਪਿਮੰ-ਅਨੁਪਮ-ਉਪਮਾ ਤੋਂ ਭੀ ਪਰੇ ਹੈ, ਜਿਸ ਦੀ ਉਪਮਾ ਕੀਤੀ ਨਹੀਂ ਜਾ ਸਕਦੀ-ਅਨ-ਉਸ ਜਿਹਾ ਹੋਰ ਕੋਈ ਨਹੀਂ, ਜੋ ਸਦਾ 'ਸਤਿ' ਹੈ, ਭਾਵਨਾ ਕਰਕੇ ਸਾਰੀਆਂ ਥਾਵਾਂ ਤੇ ਸੰਪੰਨ-ਰਮਿਆ ਹੋਇਆ ਹੈ ।

ਉਹ ਪ੍ਰਮੇਸ਼ਵਰ ਪਰਮ ਅਦਭੁਤ ਹੈ? ਅਤੀ ਅਸਚਰਜ ਰੂਪ ਹੈ, ਪ੍ਰਕਿਰਤੀ (ਮਾਇਆ) ਤੋਂ ਪਰੇ ਨਿਰਲੇਪ ਹੈ। ਜਿਸ ਨੂੰ ਚਿਤ ਵਿਰਤੀਆਂ ਦੀਆਂ ਸੋਚਾਂ ਵਿੱਚ ਲਿਆਂਦਾ ਨਹੀਂ ਜਾ ਸਕਦਾ। ਜੋ ਸਭਿ ਥਾਈਂ ਵਰਤ ਰਿਹਾ ਹੈ ।੧। ਜਿਸਦਾ ਚਿੰਤਨ ਨਹੀਂ ਕੀਤਾ ਜਾ ਸਕਦਾ, ਸਭ ਥਾਂ ਪ੍ਰਾਪਤ ਹੈ।

ਹੇ ਜੀਵ-ਜੇ ਤੇਰੀ ਇਹ ਇਛਾ ਹੈ (ਜੋ ਹੋਣੀ ਹੀ ਚਾਹੀਦੀ ਹੈ) ਕਿ ਜਮ ਆਦਿਕ ਤੈਥੋਂ ਪਰੇ ਰਹਿਣ, ਤਾਂ ਸੁਕ੍ਰਿਤ ਕ੍ਰਿਤ-ਚੰਗਾ ਕਰਮ ਕਰ-ਉਸ ਸਤਿ ਸਰੂਪ ਦਾ ਸਿਮਰਨ ਅਤੇ ਮਨਣ ਕਰ। ਉਹ ਪਰਮਾਦਿ ਪੁਰਖ ਬੀਤ ਚੁਕੇ ਵਰਤਮਾਨ, ਆਉਣ ਵਾਲੇ ਸਮੇਂ (ਭੂਤ ਭਵਿਖ ਵਰਤਮਾਨ) ਤਿੰਨ ਕਾਲਾਂ ਵਿੱਚ (ਸਮਬਿਅੰ) ਅਬਿਨਾਸੀ ਹੈ ਅਤੇ ਪ੍ਰਸੰਨ-ਪਰਮ ਅਨੰਦ -ਸਰੂਪ ਹੈ ।

ਭੈੜੇ-ਅਬਿਧ-ਨਖਿਧ ਕਿਸਮ ਦੇ ਆਚਰਣ ਦੇ ਅਵਗੁਣ ਛੱਡ ਦੇਹ। ਲੋਭਾਦਿ, ਪਰਾਏ

ਧਨ ਮਾਲ ਤੇ ਘਰ ਨੂੰ ਜੋਹਣ ਠੱਗਣ ਦੀ ਦੂਹਕ੍ਰਿਤ-ਦੁਰਮਤੀ, ਮੰਦ-ਕਰਮ ਤਿਆਗ ਕੇ ਤਤਕਾਲ (ਭਜ ਕੇ) ਉਸ ਭਗਵਾਨ (ਚੱਕਰਧਰ) ਦੀ ਸਰਣ ਪੈ। ਹਰੀ ਦੀ ਭਗਤੀ-ਨਿਹ ਕੇਵਲ ਪੂਰਨ ਪਵਿਤ੍ਰ ਹਰੀ ਦੀ ਭਗਤੀ, ਰਿਦੈ ਵਿੱਚ ਮਨ ਬਚਨ ਕਰਮ ਕਰਕੇ ਧਾਰਨ ਕਰਨ ਵਾਲੇ ਹੀ ਪਵਿਤ੍ਰ ਹੁੰਦੇ ਹਨ। ਯੱਗ ਕੀਤਿਆਂ, ਤਪੱਸਿਆ ਕੀਤਿਆਂ (ਕਿੰ) ਕੀਹ ਲਾਭ? ਭਾਵ ਕੋਈ ਲਾਭ ਨਹੀਂ। ਇਹ ਸਭ ਸਾਧਨ ਬਿਅਰਥ ਹਨ। ਹੇ ਜੀਵ (ਮੇਰੇ ਮਨ) ਗੋਬਿੰਦ, ਗੋਬਿੰਦ, ਆਦਿ ਪੁਰਖ ਦਾ ਜਾਪ ਜਪ ਜੋ ਸਾਰੀਆਂ ਸਿੱਧੀਆਂ ਦਾ ਮੂਲ ਭੰਡਾਰ ਅਤੇ ਪਰਮ ਸਿਧਿ ਸਰੂਪ ਹੈ।

ਜੈ ਦੇਵ ਜੀ ਕਹਿੰਦੇ ਹਨ, ਮੈਂ ਉਸ ਤਿੰਨ ਕਾਲ ਅਬਿਨਾਸੀ ਦੀ ਸਫੁਟ-ਪ੍ਰਗਟ ਤੌਰ ਤੇ, ਸਾਰੇ ਆਸਰੇ ਤੇ ਸੰਜਮ ਸਾਧਨ ਤਿਆਗ ਕੇ ਗੱਜ ਵੱਜ ਕੇ ਉਸ ਦੀ ਸਰਣ ਆਇਆ ਹਾਂ। ਜੋ ਹਰ ਸਮੇਂ ਹਰ ਥਾਂ ਵਿਆਪਕ ਹੈ ।

ਇਸ ਪਦੇ ਉਤੇ ਮੁੜ ਝਾਤੀ ਮਾਰਨ ਦੀ ਲੋੜ ਹੈ। ਅਬਿਨਾਸੀ ਤਿੰਨ ਕਾਲਾਂ ਵਿੱਚ ਇੱਕ ਸਮਾਨ ਵਿਚਰਨ ਵਾਲੇ 'ਆਦਿ ਪੁਰਖ' ਵਲ ਸਾਰੇ ਕਰਮ ਕਾਂਡ, ਦਾਨ, ਯੋਗ, ਤਪੱਸਿਆ ਛੱਡਕੇ, ਭੱਜ 'ਚਕ੍ਰਧਰ ਸਰਣੰ' ਭਵ ਭੂਤ ਸਰਬ ਕਾਲੀ ਪ੍ਰਮੇਸ਼ਰ ਦਾ ਜਸ ਕਰਨ ਅਤੇ ਸਰਣੀ ਪੈਣ ਦੀ ਪ੍ਰੇਰਨਾ ਹੈ। ਕਿਸੇ ਭਾਂਤ ਦੀ ਅਵਤਾਰ ਪ੍ਰਸਤੀ ਤੇ ਪੂਜਾ ਦੀ ਅਕਾਂਖਿਆ ਨਹੀਂ। ਪ੍ਰੇਰਨਾ ਇਹ ਹੈ-ਜੇ ਚਾਹੁੰਦਾ ਹੈਂ, ਜਿਸ ਦੀ ਤੈਨੂੰ ਪਰਬਲ ਇਛਾ ਚਾਹੀਦੀ ਹੈ, ਤਿੰਨਾਂ ਕਾਲਾਂ ਵਿੱਚ ਸਮਬਿਯੰ-ਅਬਿਨਾਸੀ ਨਾਲ ਇਕ ਮਿਕ ਹੋਣਾ ਹੈ ਤਾਂ ਲੋਭ ਆਦਿਕ ਮੰਦ ਕਰਮ ਤਿਆਗ ਕੇ ਚੰਗੇ ਆਚਰਣ ਬਨਾਉਣ ਵਾਲੇ ਸ੍ਰੇਸ਼ਟ ਗੁਣ ਧਾਰਨ ਕਰ। ਜੈ ਦੇਵ ਨੇ ਅਜੇਹੇ ਗੁਣਾਂ ਦੇ ਮਾਲਕ ਦੀ ਸਰਣ ਪ੍ਰਾਪਤ ਕੀਤੀ ਹੋਈ ਹੈ। ਯੱਗ ਅਤੇ ਯੋਗ, ਦਾਨ ਅਤੇ ਤਪੱਸਿਆ ਬਾਰੇ ਕਿਹਾ ਹੈ, ਇਹ ਫੋਕਟ ਕਰਮ ਹਨ ।

ਭਾਰਤੀ ਪ੍ਰੰਪਰਾ ਵਿੱਚ ਯੱਗਾਂ ਦਾ ਬੜਾ ਮਹੱਤਵ ਰਿਹਾ ਹੈ, ਬ੍ਰਹਮਣੀ ਧਰਮ ਜਾਂ ਕਰਮ ਕਾਂਡ, ਹੁਣ ਤੱਕ ਯੱਗ ਕਰਨ ਨੂੰ ਉੱਤਮ ਧਰਮ ਕਰਮ ਸਮਝਦਾ ਰਿਹਾ ਹੈ। ਯੋਗੀਆਂ ਵਲੋਂ ਰਿੱਧੀਆਂ ਸਿੱਧੀਆਂ ਪ੍ਰਾਪਤ ਕਰਕੇ, ਚਮਤਕਾਰ ਦਿਖਾਉਣ ਦਾ ਤਮਾਸ਼ਾ ਗੁਰੂ ਨਾਨਕ ਕਾਲ ਤੱਕ ਜ਼ੋਰ ਨਾਲ ਚਲਦਾ ਰਿਹਾ ਹੈ। ਜੈ ਦੇਵ ਜੀ ਇਨ੍ਹਾਂ ਯੋਗਿਕ ਕਿਰਿਆਵਾਂ ਨੂੰ ਤੁਛ ਕਹਿਕੇ, ਜਪ, ਨਰ ਸਕਲ ਸਿਧਿ ਪਦੰ, ਸਿਧੀਆਂ ਦੇ ਮੂਲ ਵੱਲ ਧਿਆਨ ਖਿਚਦੇ ਹਨ। ਇਸ ਪਦੇ ਦੀ ਰਚਨਾ ਯੋਗੀਆਂ ਦੇ ਚਮਤਕਾਰੀ ਸਾਧਨਾ ਦੇ ਸੁਧਾਰਕਾਂ ਦੇ ਯਤਨਾਂ ਦੇ ਸਮੇਂ ਤੋਂ ਪਹਿਲਾਂ ਦੀ ਨਹੀ ਹੋ ਸਕਦੀ :

*ਪਰਮਾਦਿ ਪੁਰਖਮਨੋਪਿਮੰ ਸਤਿ ਆਦਿ ਭਾਵ ਰਤੰ ॥*
*ਪਰਮਦਭੁਤੰ ਪਰਕ੍ਰਿਤਿ ਪਰੰ ਜਦਿਚਿੰਤਿ ਸਰਬ ਗਤੰ ॥੧॥*
*ਕੇਵਲ ਰਾਮ ਨਾਮ ਮਨੋਰਮੰ॥ ਬਦਿ ਅੰਮ੍ਰਿਤ ਤਤ ਮਇਅੰ ॥*
*ਨ ਦਨੋਤਿ ਜਸਮਰਣੇਨ ਜਨਮ ਜਰਾਧਿ ਮਰਣ ਭਇਅੰ ॥੧॥ਰਹਾਉ ॥*
*ਇਛਸਿ ਜਮਾਦਿ ਪਰਾਭਯੰ ਜਸੁ ਸ੍ਵਸਤਿ ਸੁਕ੍ਰਿਤ ਕ੍ਰਿਤੰ ॥*
*ਭਵ ਭੂਤ ਭਾਵ ਸਮਬ੍ਯਿੰ ਪਰਮੰ ਪ੍ਰਸੰਨਮਿਦੰ ॥੨॥*
*ਲੋਭਾਦਿ ਦਿਸਟਿ ਪਰ ਗ੍ਰਿਹੰ ਜਦਿ ਬਿਧਿ ਆਚਰਣੰ ॥*
*ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰਧਰ ਸਰਣੰ ॥੩॥*

*ਹਰਿ ਭਗਤ ਨਿਜ ਨਿਹਕੇਵਲਾ ਰਿਦ ਕਰਮਣਾ ਬਚਸਾ ॥*
*ਜੋਗੇਨ ਕਿੰ ਜਗੇਨ ਕਿੰ ਦਾਨੇਨ ਕਿੰ ਤਪਸਾ ॥੪॥*
*ਗੋਬਿੰਦ ਗੋਬਿੰਦੇਤਿ ਜਪਿ ਨਰ ਸਕਲ ਸਿਧਿ ਪਦੰ ॥*
*ਜੈਦੇਵ ਆਇਉ ਤਸ ਸਫੁਟੰ ਭਵ ਭੂਤ ਸਰਬ ਗਤੰ ॥੫॥੧॥*

*(ਗੂਜਰੀ ਜੈਦੇਵ ਜੀ-੫੨੬)*

ਤਪੱਸਿਆ ਸਾਧਨ ਦੇ ਕਠਨ ਢੰਗ ਸਨ: ਭੁਖੇ ਰਹਿਕੇ ਕਸ਼ਟ ਝੱਲਣੇ, ਨੰਗੇ ਰਹਿਣਾ, ਹਿਮਾਲੀਆ ਵਿੱਚ ਤਨ ਗਾਲਣਾ, ਅੱਗ ਦੇ ਧੂੰਏ ਤਾਪਣੇ, ਅਜੇਹੇ ਜਪ ਤਪ, ਸਿੱਧਾਂ, ਯੋਗੀਆਂ ਦੀ ਸਾਧਨਾਂ ਦੇ ਅੰਗ ਰਹੇ ਹਨ। ਜਿੰਨ੍ਹਾਂ ਨਾਲ ਲੋਕਾਂ ਨੂੰ ਪਤਿਆਇਆ ਤੇ ਪ੍ਰਭਾਵਤ ਕੀਤਾ ਜਾ ਸਕੇ।

ਜਿਸ ਜੈ ਦੇਵ ਜੀ ਦੀ ਰਚਨਾ ਹੈ ਉਸ ਦੇ ਸਹਾਮਣੇ ਇਹ ਕੁੱਝ ਵਰਤ ਚੁੱਕਿਆ ਅਤੇ ਵਰਤ ਰਿਹਾ ਸੀ। ਏਨੀ ਬੇਖਟਕ ਅਵਾਜ਼ ਉਠਾ ਕੇ ਕਰਮਕਾਂਡੀ ਧਰਮ ਨੂੰ ਰੱਦ ਕਰਨ ਵਾਲੇ ਪਾਸ ਕੋਈ ਜੀਵਨ ਅਧਾਰ ਹੀ ਸੀ ਕੋਈ ਅਤਮ ਰਸ,ਜੀਵਨ ਦੀ ਤ੍ਰਿਪਤੀ ਦਾ ਆਸਰਾ ਅਤੇ ਰੂਹਾਨੀ ਪ੍ਰਕਾਸ਼ ਹੀ ਸੀ, ਜਿਸ ਕਾਰਨ ਉਨ੍ਹਾਂ ਨਿਰਭੈ ਹੋ ਕੇ ਇਹ ਵਾਕ ਕਹੇ।

ਇਸ ਸ਼ਬਦ ਦੇ ਚਾਨਣੇ ਵਿੱਚ ਦੇਖਣਾ ਹੈ ਕਿ ਇਤਨੇ ਪ੍ਰਪੱਕ ਨਿਰੰਕਾਰ ਅਬਿਨਾਸੀ ਦੀ ਭਗਤੀ ਦਾ ਉਸ ਜੈ ਦੇਵ 'ਕਵੀ' ਦੀ ਰਚਨਾ ਨਾਲ ਬੀ ਕੋਈ ਸਬੰਧ ਹੋ ਸਕਦਾ ਹੈ ਜੋ ਕ੍ਰਿਸ਼ਨ ਜੀ ਅਤੇ ਰਾਧਾ ਦੀਆਂ ਕਾਮ ਕ੍ਰੀੜਾ ਵਾਲੇ 'ਗੋਬਿੰਦਗੀਤ' ਦਾ ਲਿਖਾਰੀ ਸੀ ਜਿਸ ਗੀਤ ਗੋਬਿੰਦ ਪੁਸਤਕ ਨੂੰ ਛੋਟਾ, ਸੰਜਮੀ, ਸੰਖੇਪ ਕੋਕ ਜਾਂ ਕਾਮ ਸ਼ਾਸਤ੍ਰ ਕਿਹਾ ਜਾਂਦਾ ਹੈ?

ਭਗਤ ਜੈ ਦੇਵ ਜੀ ਦਾ ਦੂਜਾ ਪਦਾ ਰਾਗ ਮਾਰੂ ਵਿੱਚ ਹੈ । ਉਸ ਵਿੱਚ ਯੋਗ ਸਿਧੀਆਂ ਵਾਲੇ ਕਰਮ ਕਾਂਢ ਦੀਆਂ ਕਿਰਿਆਵਾਂ ਦਾ ਵੇਰਵਾ ਆਇਆ ਹੈ, ਜਿਸ ਤੋਂ ਇਹ ਪਤਾ ਭੀ ਚਲਦਾ ਹੈ ਕਿ ਭਗਤ ਜੀ ਖੁਦ ਵੀ ਯੋਗ ਘਾਟੀਆਂ ਵਿਚ ਦੀ ਲੰਘੇ ਸਨ, ਅੰਤ ਨੂੰ ਗੁਰੂ ਕ੍ਰਿਪਾ ਨਾਲ ਨਿਰਬਾਣ, ਬ੍ਰਹਮ ਵਿੱਚ ਲੀਨ ਹੋਣ ਦੀ ਪ੍ਰਾਪਤੀ ਹੋਈ ।

*ਚੰਦ ਸਤ ਭੇਦਿਆ ਨਾਦ ਸਤ ਪੂਰਿਆ ਸੂਰ ਸਤ ਖੋੜਸਾ ਦਤੁ ਕੀਆ ॥*
*ਅਬਲ ਬਲੁ ਤੋੜਿਆ ਅਚਲ ਚਲੁ ਥਪਿਆ ਅਘੜੁ ਘੜਿਆ ਤਹਾ ਅਪਿਉ ਪੀਆ ॥੧॥*
*ਮਨ ਆਦਿ ਗੁਣ ਆਦਿ ਵਖਾਣਿਆ ॥ ਤੇਰੀ ਦੁਬਿਧਾ ਦ੍ਰਿਸਟਿ ਸੰਮਾਨਿਆ ॥੧॥ਰਹਾਉ॥*
*ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ ਸਲਲ ਕਉ ਸਲਲਿ ਸੰਮਾਨਿ ਆਇਆ।*
*ਬਦਤਿ ਜੈਦੇਉ ਜੈਦੇਵ ਕਉ ਰੰਮਿਆ ਬ੍ਰਹਮੁ ਨਿਰਬਾਣੁ ਲਿਵ ਲੀਣੁ ਪਾਇਆ ॥੨॥*

*(ਮਾਰੂ ਜੈਦੇਵ ਜੀ-੧੧੦੬)*

ਯੋਗੀਆਂ ਦੀ ਕਰਮਕਾਂਡੀ ਸਾਧਨਾਂ ਦੀ ਵੱਖਰੀ ਸੰਕੇਤਕ ਭਾਸ਼ਾ ਦਾ ਇਸ ਪਦੇ ਵਿੱਚ ਗੂੜ੍ਹਾ ਰੰਗ ਹੈ। ਜਿਵੇਂ ਪ੍ਰਾਣ ਸੰਗਲੀ ਅਤੇ ਗੋਸ਼ਟਾਂ ਵਿੱਚ ਗੁਰੂ ਨਾਨਕ, ਰਾਮਾਨੰਦ, ਕਬੀਰ ਜੀ ਅਤੇ ਰਵਿਦਾਸ ਜੀ ਦੀਆਂ ਗੋਸ਼ਟਾਂ ਦੀ ਭਾਸ਼ਾ, 'ਨਿਵਲ ਕਉ ਸਾਧਿਆ, ਅਬਲ ਕਉ ਜਾਣਿਆ' ਵੱਖਰੀ ਭਾਂਤ ਦੀ ਸ਼ਬਦਾਵਲੀ ਹੈ। ਵਿਦਵਾਨਾਂ ਦਾ ਇਹ ਮਤ ਹੈ, ਇਸ ਰਚਨਾ ਨੂੰ ਗਿਆਰ੍ਹਵੀਂ ਬਾਰ੍ਹਵੀਂ ਸਦੀਦੀ ਭਾਸ਼ਾ ਨਹੀਂ ਮੰਨਿਆ ਜਾ ਸਕਦਾ। ਉਸ ਸਮੇਂ ਤਾਂ, ਪਿਛੋਂ ਖੜੀ ਬੋਲੀ ਕਹੀ ਜਾਣ ਵਾਲੀ ਹਿੰਦੀ ਦਾ ਇਹ ਰੂਪ ਨਹੀਂ ਬਣਿਆ ਸੀ, ਇੱਥੋ ਤੱਕ ਕਿ 'ਖੜੀ ਬੋਲੀ' ਦਾ ਮਿਸ਼ਰਣ ਭੀ ਤਿਆਰ ਨਹੀਂ ਹੋਇਆ ਸੀ। ਭਾਸ਼ਾ ਉਤੇ ਪੰਜਾਬੀ ਰੰਗ ਚੜ੍ਹਨਾ ਹੋਰ ਮਹੱਤਵਪੂਰਨ ਪਹਿਲੂ ਹੈ।

ਯੋਗ ਸਾਧਨਾ ਦਾ ਆਰੰਭ ਭਾਵੇਂ ਕਿੰਨਾਂ ਹੀ ਪਹਿਲਾਂ ਦਾ ਚਲਿਆ ਹੋਵੇ ਉਸਦੀ ਚੜ੍ਹਤ ਗੁਰੂ ਨਾਨਕ ਜੀ ਦੇ ਸਮੇਂ ਭੀ ਸਿਖਰਾਂ ਉਤੇ ਸੀ, ਜਿਨ੍ਹਾਂ ਯੋਗੀਆਂ ਤੇ ਸਿਧਾਂ ਨਾਥਾਂ ਨੂੰ ਸਤਿਗੁਰੂ ਜੀ ਮਿਲੇ, ਉਨ੍ਹਾਂ ਨਾਲ ਗੋਸ਼ਟਾਂ ਹੋਈਆਂ ਉਨ੍ਹਾਂ ਚਰਚਾ ਤੇ ਗੋਸ਼ਟਾਂ ਦਾ ਲੋੜੀਂਦਾ ਸਾਰ ਸਤਿਗੁਰੂ ਦੇ 'ਸਿਧ ਗੋਸ਼ਟ' ਵਾਰ ਰਾਮਕਲੀ ਮਹਲਾ੧, ਵਿਸ਼ੇਸ਼ ਬਾਣੀਆਂ ਅਤੇ ਕਈ ਰਾਗਾਂ ਵਿੱਚ ਸ਼ਬਦਾਂ ਤੇ ਵਾਕਾਂ ਵਿੱਚ ਨਿਰੂਪਣ ਕੀਤਾ ਮਿਲਦਾ ਹੈ। ਨਾਥਾਂ ਸਿਧਾਂ ਦਾ ਗੁਰੂ ਜੀ ਦੇ ਸਮਕਾਲੀ ਹੋਣ ਦਾ ਪ੍ਰਬਲ ਪ੍ਰਮਾਣ ਸਿੱਧ ਗੋਸ਼ਟਿ ਆਦਿ ਬਾਣੀਆਂ ਹਨ।

ਸਿਧਾਂ ਨਾਥਾਂ ਯੋਗੀਆਂ ਦਾ ਇੱਕ ਲੱਛਣ ਉਨ੍ਹਾਂ ਦਾ ਵੱਡ ਉਮਰੇ ਹੋਣਾ ਸੀ। ਜਦੋਂ ਗੁਰੂ ਜੀ ਸੁਮੇਰ ਪਰਬਤ ਉਪਰ ਵਿਚਰ ਰਹੇ ਸੀ, ਸਿੱਧਾਂ ਨੂੰ ਗੁਰੂ ਨਾਨਕ ਜੀ ਨੂੰ ਓਥੇ ਦੇਖ ਹੈਰਾਨੀ ਹੋਈ। ਸਿਧ ਨਾਥ ਗੁਰੂ ਨਾਨਕ ਜੀ ਨੂੰ ਛੋਟੀ ਉਮਰ ਦਾ ਜਾਣਕੇ 'ਬਾਲਾ' ਕਹਿਕੇ ਹੀ ਪੁਕਾਰਦੇ ਸਨ, 'ਆਖਣਿ ਸਿੱਧ ਸੁਣਿ ਬਾਲਿਆ, ਕਉਣ ਸਕਤਿ ਤੁਹਿ ਏਥੇ ਲਿਆਈ'। ਆਪੁ ਸਿੱਧ ਵੱਡੀਆਂ ਉਮਰਾਂ ਵਾਲੇ ਬਜ਼ੁਰਗ ਬਣੇ ਬੈਠੇ ਸੀ। ਜਿੱਥੇ ਵੀ ਸਿਧਾਂ ਨਾਲ ਚਰਚਾ ਹੋਈ, ਜਿਨ੍ਹਾਂ ਦੇ ਨਾਨਕ ਬਾਣੀ ਵਿੱਚ ਉਲੇਖ ਆਉਂਦੇ ਹਨ। ਹਰ ਥਾਂ ਸਿੱਧਾਂ ਨੂੰ ਹਾਰ ਅਤੇ ਗੁਰੂ ਨਾਨਕ ਜੀ ਦੀ (ਸੰਤ ਸਭਾ ਜੈਕਾਰੋ) ਜੈ ਜੈ ਕਾਰ ਹੋਈ। ਗੁਰੂ ਨਾਨਕ ਬਾਣੀ ਵਿੱਚ ਨਾਥਾਂ ਸਿੱਧਾਂ ਦੀ ਚਰਚਾ, ਉਨ੍ਹਾਂ ਦੇ ਨਾਮ ਲੈ ਲੈ ਕੇ ਕੀਤੇ ਪ੍ਰਸ਼ਨੋਤਰ ਇਸ ਸੱਚ ਦੀ ਪ੍ਰੋੜਤਾ ਕਰਦੇ ਹਨ।

ਜੈ ਦੇਵ ਜੀ ਦੀ ਰਚਨਾ ਵਿੱਚ ਸਿਧਾਂ ਜਿਹੀ ਹਠਯੋਗ ਵਾਲੀ ਸਾਧਨਾ ਦਾ ਵਰਣਨ ਆਇਆ ਹੈ। ਅੰਤ ਵਿੱਚ ਨਿਰਬੰਧ-ਮੁਕਤੀ-ਨਿਰਬਾਣ ਬ੍ਰਹਮ ਦੀ ਲਿਵ ਵਿੱਚ ਲੀਨ ਹੋਣ ਦੀ ਪ੍ਰਾਪਤੀ ਹੈ। ਪ੍ਰਮਾਤਮਾ ਨਾਲ ਜੋੜਨ ਵਾਲੇ 'ਗੁਰ ਪਰਸਾਦੀ ਜੈਦੇਉ ਨਾਮਾ' ਗੁਰੂ ਕ੍ਰਿਪਾ ਨਾਲ ਲਿਵ ਲੀਨ ਹੋਣ ਦਾ ਹੀ ਵਰਣਨ ਹੈ :

*'ਗੁਰ ਪਰਸਾਦੀ ਜੈਦਉ ਨਾਮਾਂ॥ ਭਗਤਿ ਕੈ ਪ੍ਰੇਮਿ ਇਨ ਹੀ ਹੈ ਜਾਨਾਂ॥ (ਗਉੜੀ ਕਬੀਰ-੩੩੦)*
*ਬਦਤਿ ਜੈਦੇਉ ਜੈਦੇਵ ਕਉ ਰੰਮਿਆ॥ ਬ੍ਰਹਮੁ ਨਿਰਬਾਣੁ ਲਿਵ ਲੀਣੁ ਪਾਇਆ॥੨॥*
*(ਮਾਰੂ ਜੈਦੇਵ-੧੧੦੬)*

ਜੈ ਦੇਵ ਆਖਦਾ ਹੈ, ਜੈ ਦੇਉ, ਪ੍ਰਕਾਸ਼ ਰੂਪ ਅੰਤਰ ਆਤਮੇ ਸਰਬ ਵਿਆਪੀ ਬ੍ਰਹਮ ਨਾਲ ਲਿਵਲੀਨ ਹੋਕੇ ਅਭੇਦਤਾ ਪ੍ਰਾਪਤ ਕਰ ਲਈ ਹੈ ।

ਪਦਿਆਂ ਦੇ ਪਾਠ ਅਤੇ ਅਰਥ ਭਾਵ ਮੋਟੇ ਤੌਰ ਤੇ ਉਪਰ ਆ ਗਏ ਹਨ। ਪਹਿਲੀ ਗੱਲ ਨੋਟ ਕਰਨ ਵਾਲੀ ਇਹ ਹੈ ਕਿ ਇਸ ਜੈ ਦੇਵ ਨੂੰ ਹਿੰਦੀ ਦੀ ਰਚਨਾ ਦੇ ਕਰਤਾ ਨਿਰਗੁਣਧਾਰਾ ਅਰਥਾਤ ਹਿੰਦੀ ਖੇਤਰ ਦਾ ਰਚਨਹਾਰ ਮੰਨਿਆ ਗਿਆ ਹੈ, ਸੰਸਕ੍ਰਿਤ ਦਾ ਨਹੀਂ। 'ਗੋਬਿੰਦ ਗੀਤ' ਗ੍ਰੰਥ ਦੇ ਰਚਨਹਾਰ ਜਯਦੇਵ ਦਾ ਸੰਸਕ੍ਰਿਤ ਸਾਹਿੱਤ ਦੇ ਕਵੀਆਂ ਵਿੱਚ ਉਚਾ ਸਥਾਨ ਹੈ। ਦੂਜਾ ਪੱਖ ਧਿਆਨ ਮੰਗਦਾ ਹੈ, ਜਿਸ ਜੈ ਦੇਵ ਦੀ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਰਚਨਾ ਹੈ, ਇਸ ਦੇ ਵਿਸ਼ੇ ਵਸਤੂ ਵਿੱਚ ਕਿਤਨਾ ਕੁ ਅੰਤਰ ਹੈ? ਹਿੰਦੀ ਦੇ ਵਿਸ਼ੇਸ਼ੱਗ ਵਿਦਵਾਨਾਂ ਪਾਸੋਂ ਇਹ ਜਾਨਣ ਦੀ ਲੋੜ ਹੈ। ਤ੍ਰਿਗੁਣਾਇਤ ਜੀ ਲਿਖਦੇ ਹਨ :

'ਭਾਰਤੀਯ ਸਾਹਿਤਯ ਮੇਂ ਹਮੇਂ ਕਈ ਜਯਦੇਵ ਮਿਲਤੇ ਹੈਂ, ਮਾਨਯਾ ਲੋਕ ਨਾਮਕ ਨਯਾਯ ਗ੍ਰੰਥ ਕੇ ਰਚਯਤਾ ਪਖਸਧਰ ਜਯਦੇਵ, ਚੰਦਰਾਲੋਕਕਾਰ ਪੀਉਸ਼ ਜਯਦੇਵ ੩. ਪ੍ਰਸਨਤਾਰਧ ਨਾਮਕ ਨਾਟਕ ਕੇ ਪ੍ਰਨੇਤਾ ਜਯਦੇਵ ੪. ਗੀਤ ਗੋਬਿੰਦ ਕੇ ਗਾਯਕ ਜਯਦੇਵ ਤਥਾ ੫. ਸੰਤ ਜਯਦੇਵ ਜਿਸਕੇ ਪਦ ਗੁਰੂ ਗ੍ਰੰਥ ਸਾਹਿਬ ਮੇਂ ਸੰਗ੍ਰਹਿਤ ਹੈਂ ਤਥਾ ਜਿਨ ਕਾ ਸ਼ਰਧਾਪੂਰਵਕ

ਸਮਰਨ ਕਬੀਰ ਔਰ ਗੁਰੂ ਅਰਜਨ ਦੇਵ ਜੀ ਨੇ ਭੀ ਕੀਆ ਹੈ। ਵਿਦਵਾਨੋਂ ਕੇ ਮਤ ਅਨੁਸਾਰ ਪ੍ਰਥਮ ਤੀਨ ਜਯਦੇਵ ਏਕ ਹੀ ਵਿਅਕਤੀ ਹੈਂ। ਅੰਤਮ ਦੋ ਕੇ ਸਬੰਧ ਮੇਂ ਮਤਭੇਦ ਹੋ ਸਕਦਾ ਹੈ। ਕੁਛ ਲੋਕ ਇਨ ਦੋਨੋਂ ਕੋ ਹੀ ਏਕ ਮਾਨਤੇ ਹੈਂ। ਕੁਛ ਲੋਕ ਅਲਗ ਅਲਗ। *ਮੈਂ ਇਨ ਦੋਨੋਂ ਕੋ ਅਲਗ ਅਲਗ ਵਿਅਕਤੀ ਮਾਨਨੇ ਕੇ ਪਖਸ਼ ਮੇਂ ਹੂੰ। ਅਪਨੇ ਮਤ ਕੇ ਸਮਰਥਨ ਮੇਂ ਯਦਪਿ ਮੁਝੇ ਅਭੀ ਤੱਕ ਕੋਈ ਇਤਹਾਸਕ ਪ੍ਰਮਾਣ ਨਹੀਂ ਉਪਲਭਧ ਹੁਏ ਹੈਂ ਕਿੰਤੂ ਭਾਵ, ਭਾਸ਼ਾ ਔਰ ਸ਼ੈਲੀ ਕੀ ਦ੍ਰਿਸ਼ਟੀ ਸੇ ਦੋਨੋਂ ਮੇਂ ਅਕਾਸ਼ ਔਰ ਪਾਤਾਲ ਕਾ ਅੰਤਰ ਦਿਖਲਾਈ ਪੜਤਾ ਹੈ। ਯਦਿ ਹਮ ਸ਼ੈਲੀ ਕੋ ਲੇਖਕ ਕੇ ਵਿਅਕੀਤਵ ਕਾ ਪ੍ਰਤੀਬਿੰਬ ਮਾਨਤੇ ਹੈਂ ਤੋ ਫਿਰ ਹਮੇਂ ਨਿਰਵਿਵਾਦ ਰੂਪ ਸੇ ਦੋਨੋਂ ਕੋ ਅਲਗ ਅਲਗ ਵਿਅਕਤੀ ਹੀ ਮਾਨਨਾ ਪੜੇਗਾ।*

*ਸੰਤ ਜਯਦੇਵ ਕੇ ਅਬ ਕੇਵਲ ਦੋ ਪਦ ਹੀ ਉਪਲਭਧ ਹੈਂ। ਯੇ ਪਦ ਗ੍ਰੰਥ ਸਾਹਿਬ ਮੇਂ ਸੰਗ੍ਰਹਿਤ ਹੈਂ। ਯਹਾਂ ਪਰ ਉਨਮੇਂ ਸੇ ਏਕ ਉਦ੍ਰਤ ਕਰ ਦੇਨਾ ਆਵਸ਼ਕ ਹੈ। ਕਿਉਂ ਕਿ ਬਿਨਾਂ ਉਦ੍ਰਤ ਕਿਯੇ ਹੁਏ ਭਾਸ਼ਾ ਔਰ ਸ਼ੈਲੀ ਕਾ ਰੂਪ ਪ੍ਰਸਤੁਤ ਨਹੀਂ ਕੀਆ ਜਾ ਸਕਤਾ।*

*ਚੰਦ ਸਤ ਭੇਦਿਆ ਨਾਦ ਸਤ ਪੂਰਿਆ ਸੂਰ ਸਤ ਖੋੜਸਾ ਦਤੁ ਕੀਆ॥-(ਮਾਰੂ ਜੈਦੇਵ ਜੀ-੧੧੦੬)*

*ਇਸ ਪਦੇ ਕੀ ਭਾਸ਼ਾ ਸ਼ੈਲੀ ਕੀ ਤੁਲਨਾ ਯਦਿ ਗੀਤ ਗੋਬਿੰਦ ਕੀ ਭਾਸ਼ਾ ਸ਼ੈਲੀ ਸੇ ਕੀ ਜਾਯ ਤੋਂ ਵਹੀ ਅੰਤਰ ਦਿਖਲਾਈ ਪੜੇਗਾ ਜੋ ਸਵਰਨ ਔਰ ਰਜਤ ਮੇਂ ਦਿਖਲਾਈ ਦੇਤਾ ਹੈ। ਗੀਤ ਗੋਬਿੰਦ ਕੀ ਮਧੁਰਤਾ, ਪਦਲਾਲਿਤਯ ਲੀਲਾ ਵਰਣਨ, ਸਰਗੁਣ ਭਾਵਨਾ ਆਦਿ ਤਤਵੋਂ ਕੀ ਇਸ ਪਦ ਮੇਂ ਧੁਮਿਲ ਛਾਯਾ ਭੀ ਨਹੀਂ ਮਿਲਤੀ ਹੈ ।*

*ਨਿਕਾਰ ਆਦਿ ਨਿਰਗੁਨਿਆਂ ਕਵਿਯੋਂ ਨੇ ਜਿਸ ਜਯਦੇਵ ਕਾ ਸ਼ਰਧਾ ਕੇ ਸਾਥ ਸਿਮਰਨ ਕੀਆ ਹੈ ਵਹ ਨਿਸ਼ਚਯ ਹੀ ਸੰਤਮਤ ਕੇ ਕੋਈ ਸ਼੍ਰੇਸ਼ਟ ਮਹਾਤਮਾ ਹੋਂਗੇ। ਵੇ ਲੋਗ ਸਿੰਗਾਰੀ ਮਹਾਂਕਵੀ ਜਯਦੇਵ ਕੇ ਪ੍ਰਤੀ ਇਤਨਾ ਅਧਿਕ ਆਕ੍ਰਸ਼ਤ ਨਹੀਂ ਹੋ ਸਕਤੇ ਥੇ। ਯਦਿ ਵੇ ਇਸ ਪ੍ਰਕਾਰ ਕੇ ਸਗੁਨੋਪਾਸ਼ਕ ਭਗਤ ਪ੍ਰਿਅ ਹੋਤੇ ਤੋ ਫਿਰ ਉਨਹੋਂ ਨੇ ਭਾਸ਼ਾ ਕੇ ਤਤਕਾਲੀਨ ਭਕਤ ਮਹਾਂ ਕਵੀ ਵਿਦਯਾਪਤੀ ਕੇ ਪ੍ਰਤੀ ਭੀ ਸ਼ਰਧਾ ਪ੍ਰਗਟ ਕੀ ਹੋਤੀ। ਵਿਦਯਾ ਪਤੀ ਕੀ ਗਨਨਾ ਤੋਂ ਵੈਸ਼ਨਵ ਸਹਜਿਯਾ ਸੰਪ੍ਰਦਾਯਿ ਕੇ ਨੌ ਸੰਤੋਂ ਮੇਂ ਕੀ ਜਾਤੀ ਹੈ। ਭਕਤਮਾਲ ਮੇਂ ਜਯਦੇਵ ਕਾ ਹੀ ਉਲੇਖ ਕੀਆ ਜਾਤਾ ਹੈ, ਵਹ ਭਗਤ ਯਾ ਸੰਤ ਜਯਦੇਵ ਕਾ ਨਹੀਂ ਹੈ, ਉਸ ਮੇਂ ਗੀਤ ਗੋਬਿੰਦਕਾਰ ਮਹਾਂਕਵੀ ਜਯਦੇਵ ਕੀ ਪ੍ਰਸੰਸਾ ਕੀ ਗਈ ਹੈ। ਹਮ ਮਹਾਂਕਵੀ ਜਯਦੇਵ ਕੋ ਸੰਤ ਜਯਦੇਵ ਨਹੀਂ ਮਾਨ ਸਕਤੇ। ਸੰਤ ਜਯਦੇਵ ਨਿਸਚਯ ਹੀ ਅਨਯ ਕੋਈ ਮਹਾਤਮਾ ਰਹੇ ਹੋਂਗੇ ਜਿਨਕੋ ਕਬੀਰ ਜੈਸੇ ਸੰਤ ਭਗਤ ਕੇ ਰਹਸਯੋਂ ਕਾ ਬੇਤਾ ਮਾਨਤੇ ਹੈਂ। ਵਾਸਤਵ ਮੇ ਯਹ ਹਮਾਰਾ ਦੁਰਭਾਗਯ ਹੈ ਕਿ ਆਜਕਲ ਸੰਤ ਜਯਦੇਵ ਕੀ ਅਨਯ ਰਚਨਾਏਂ ਉਪਲਭਧ ਨਹੀਂ ਹੈ ਔਰ ਉਨਕੇ ਸਬੰਧ ਮੇਂ ਕੋਈ ਨਿਸ਼ਚਿਤ ਪ੍ਰਮਾਣਿਕ ਤਥ ਭੀ ਉਪਲਭਧ ਨਹੀਂ ਹੈ। ਵਿਸ਼ੇਸ਼ ਅਨੁਸੰਧਾਨ ਕਰਨੇ ਸੇ ਸ਼ਾਯਦ ਸੰਤ ਜਯਦੇਵ ਕੇ ਸਬੰਧ ਮੈਂ ਕੁਛ ਔਰ ਬਾਤੋਂ ਕਾ ਪਤਾ ਲਗੇ। ਇਸ ਸਮਯ ਤੋ ਹਮ ਕੇਵਲ ਇਤਨਾ ਹੀ ਕਹਿ ਸਕਤੇ ਹੈ ਕਿ ਕੋਈ ਉਚਕੋਟੀ ਕੇ ਨਿਰਗੁਨ ਉਪਾਸ਼ਕ ਸੰਤ ਥੇ। ਇਨਹੋਂ ਨੇ ਕਬੀਰ ਆਦਿ ਨਿਰਗੁਨਿਆਂ ਕਵਿਯੋਂ ਕੋ ਬਲਵਤੀ ਪ੍ਰੇਰਨਾ ਪ੍ਰਦਾਨ ਕੀ ਥੀ।*

*(ਹਿੰਦੀ ਕੀ ਨਿਰਗੁਣ ਕਾਵਯਧਾਰਾ ਔਰ ਉਸਕੀ ਦਾਰਸ਼ਨਿਕ ਪ੍ਰਸ਼ਠਭੂਮਿ ਸਫ਼ਾ ੧੬੧੭)*

ਇਹ ਮੱਤ ਇਕੱਲੇ ਗੋਬਿੰਦ ਤ੍ਰਿਗੁਣਾਇਤ ਜੀ ਦੀ ਹੀ ਨਹੀਂ ਹੋਰ ਵਿਦਵਾਨਾਂ ਨੇ

ਭੀ ਇਹੋ ਸਿੱਟਾ ਕੱਢਿਆ ਹੈ: ਮਧਕਾਲ ਦੇ ਸੰਤਾਂ ਉਪਰ ਖੋਜ ਨਿਬੰਧ-ਥੀਸਿਜ਼ ਲਿਖਣ ਵਾਲੇ ਵਿਦਵਾਨਾਂ ਦਾ ਮੱਤ ਹੈ :

*ਜਯਦੇਵ:* ਗੀਤ ਗੋਬਿੰਦਕਾਰ ਸੇ ਆਦਿ ਗ੍ਰੰਥ ਕਾ ਪਦ ਕਰਤਾ ਭਿੰਨ ਗਯਾਤ ਹੋਤਾ ਹੈ। ਔਰ ਦੋਨੋਂ ਕਾ ਅੰਤਰ ਨਿਰਦ੍ਰਿਸ਼ਾ ਔਰ ਸਪਸ਼ੱਟ ਹੋ ਜਾਤਾ ਹੈ। ਆਦਿ ਗ੍ਰੰਥ ਮੇਂ ਸੰਕਲਤ ਦੋਨੋਂ ਪਦੋਂ ਕੇ ਏਕ ਕੋ ਭਾਸ਼ਾ ਔਰ ਸੰਸਕ੍ਰਿਤੀ ਕਰਨੀ ਹਿੰਦੀ ਹੈ ਦੂਸਰੇ ਪਦੇ ਕੀ ਪੰਜਾਬੀ ਪ੍ਰਭਾਵ ਪੂਰਣ ਹਿੰਦੀ ਹੈ। ਪ੍ਰੰਪਰਾ ਕੇ ਅਨੁਸਾਰ ਜਯਦੇਵ ਤੋ ਬੰਗ ਨਿਵਾਸੀ ਥੇ ਅਥਵਾ ਉੜਵਾਵਾਸੀ। ਉੜੀਸਾ ਬਾਸੀ ਕਬੀਰ ਕੇ ਪਦੋਂ ਕੀ ਰਖਸ਼ਾ ਕਰਨੇ ਵਾਲੇ ਆਦਿ ਗ੍ਰੰਥ ਮੇਂ ਜਯਦੇਵ ਕੀ ਭਾਸ਼ਾ ਵਿਕ੍ਰਤ ਕੈਸੇ ਹੋਗੀ? ਰਾਜਾ ਲਛਮਣ ਸੇਨ ਕੀ ਰਾਜ ਸਭਾ ਕਾ (ਜਯਦੇਵ) ਕਵੀ ਬਾਹਰਵੀਂ ਸ਼ਤਾਬਦੀ ਮੇਂ ਹੂਆ। ਹਿੰਦੀ ਉਸ ਸਮਯ ਆਪਨੇ ਰੂਪ ਕੇ ਕਯਾ ਇਤਨੀ ਬਿਆਪਕ ਹੋ ਚੁਕੀ ਥੀ ਕਿ ਜਯਦੇਵ ਜੈਸਾ ਪੀਯੁਸ ਬ੍ਰਸ਼ੀ ਕਵੀ ਇਸ ਭਾਸ਼ਾਂ ਮੇਂ ਰਚਨਾ ਕਰਤਾ ਹੈ ? ....

ਦੋਨੋ ਕੀ ਭਾਸ਼ਾ ਮੇਂ ਅੰਤਰ ਹੈ .....*ਜਯਦੇਵ ਰਚਿਤ ਜੋ ਹਿੰਦੀ ਕਾ ਪਦਾ ਕਹਾ ਜਾਤਾ ਹੈ, ਉਸ ਕੋ ਗੀਤ ਗੋਵਿੰਦ ਵਾਲੇ ਜਯਦੇਵ ਕੀ ਕ੍ਰਿਤ ਨਹੀਂ ਕਹਾ ਜਾ ਸਕਤਾ। ਇਸ ਪਦੇ ਕਾ ਅੰਤਿਮ ਚਰਣ 'ਬਦਤਿ ਜੈ ਦੇਉ ਜੈ ਦੇਉ ਕਉ ਰੰਮਿਆ ਬ੍ਰਹਮੁ ਨਿਰਬਾਣੁ ਲਿਵ ਲੀਣੁ ਪਾਇਆ' (ਰਾਗ ਮਾਰੂ)* ਇਸ ਪਦ ਕਾ ਅੰਤ ਪ੍ਰਮਾਣ ਸੰਦੇਹ ਉਤਪਨ ਕਰਨੇ ਮੇਂ ਸਮਰਥ ਹੋਤਾ ਹੈ, ਜਯਦੇਵ ਕਹਿਤੇ ਹੈ, ਅਰਥਾਤ ਨਾਮ ਸਮਰਣ ਦਵਾਰਾ ਬ੍ਰਹਮ ਪ੍ਰਾਪਤੀ ਕਾ ਸੰਕੇਤ ਯਹੀ ਸੰਭਵ ਹੈ, ਕ੍ਰਿਸ਼ਨ ਲੀਲਾ ਕੇ ਮਨੋਰੰਮ ਔਰ ਸਰਸ ਗਾਇਕ ਜਯਦੇਵ ਕੀ ਭਾਸ਼ਾ ਕੇ ਸਾਥ ਇਸ ਕੀ ਭਾਸ਼ਾ ਕਾ ਕਿਸੀ ਪ੍ਰਕਾਰ ਭੀ ਮੇਲ ਨਹੀਂ। ਆਦਿ ਗ੍ਰੰਥ ਸੰਸਕ੍ਰਿਤਾਨਕਰਣ ਕੀ ਪ੍ਰਵਿਰਤੀ ਅਤਿਯੰਤ ਕੀ ਦੀਖ ਪੜਤੀ ਹੈ। *(ਰਾਮ ਖੇਲਾਵਨ ਪਾਂਡੇ ਮਧਯ ਕਾਲੀਨ ਸੰਤ ਸਾਹਿਤ ਸਫ਼ਾ ੪੫)*

੧. ਮਧ ਕਾਲੀਨ ਸੰਤ ਸਾਹਿਤਯ ਦੇ ਲੇਖਕ ਨੇ, ਗੁਰੂ ਗ੍ਰੰਥ ਸਾਹਿਬ ਵਿੱਚ ਆਏ ਹਿੰਦੀ ਪਦਿਆਂ ਉਪਰ ਪੰਜਾਬੀ ਦਾ ਪ੍ਰਭਾਵ ਵੀ ਦੱਸਿਆ ਹੈ ।

੨. ਕ੍ਰਿਸ਼ਨ ਲੀਲਾ ਦੇ ਮਨੋਹਰ ਅਰ ਸਰਸ ਗਾਇਕੀ ਦੇ ਸਾਥ ਇਸ ਦੀ ਭਾਸ਼ਾ ਦਾ ਮੇਲ ਨਹੀਂ, ਭਾਸ਼ਾ ਨਵੀਨ ਹੈ ।

੩. ਇਸ ਦੀ ਭਾਸ਼ਾ ਦੇ ਆਧਾਰ ਪਰ ਉਸ ਪਦ ਕੋ (ਕਵੀ) ਜਯਦੇਵ ਕ੍ਰਿਤ ਨਹੀਂ ਕਹਾ ਜਾ ਸਕਤਾ ।

ਜੈ ਦੇਵ ਜੀ ਬਾਰੇ ਇਸ ਕਿਸਮ ਦੇ ਸੰਦੇਹ ਪੂਰਣ ਸ਼ੰਕੇ ਉਤਰੀ ਭਾਰਤ ਦੀ ਪ੍ਰੰਪਰਾ ਗ੍ਰੰਥ ਅਤੇ ਨਾਗਰੀ ਪ੍ਰਚਾਰਣੀ ਸਭਾ ਦੇ ਬ੍ਰਿਹਿਤ ਇਤਿਹਾਸ ਨੇ ਹੀ ਕਿਹਾ ਹੈ, 'ਇਸ ਕਾ ਨਿਰਣੈ ਨਹੀਂ ਹੋ ਸਕਾ ।

ਚੰਦ੍ਰ ਕਾਂਤ ਬਾਲੀ, 'ਪੰਜਾਬੀ ਪ੍ਰਾਂਤੀਯ ਹਿੰਦੀ ਸਾਹਿਤ ਕਾ ਇਤਿਹਾਸ' (ਸਫ਼ਾ ੧੩੭) ਲਿਖਦੇ ਹਨ, ਕ੍ਰਮਵਸ ਪੰਜਾਬ ਕੇ ਕਿਸੀ ਜਯਦੇਵ ਸੰਤ ਕੋ ਜਿਸ ਕੀ ਰਚਨਾ ਆਦਿ ਗ੍ਰੰਥ ਮੇਂ ਵਿਦੁਮਾਨ ਹੈ। 'ਗੀਤ ਗੋਬਿੰਦ' ਕੇ ਰਚਯਤਾ ਜਯਦੇਵ ਸੇ ਅਭਿੰਨ ਮਾਨ ਲੀਆ ਗਯਾ ਹੈ। ਵੇ ਅਭਿੰਨ (ਇਕ ਰੂਪ) ਕਯੋਂ ਹੈ? ਇਸ ਕਾ ਉੱਤਰ ਅਭੀ ਤੱਕ ਕਿਸੀ ਆਲੋਚਕ ਨੇ ਨਹੀਂ ਦੀਆ''।

ਸ੍ਰੀ ਈ. ਬੀ. ਕੀਥ, ਮਾਨੀਅਰ ਵਿਮਲਹਥਾ ਮੈਕਾਲਫ ਨੇ ਭੀ ਦੋ ਜਯਦੇਵੋਂ ਕੇ ਅਭਿੰਨ ਹੋਨੇ ਕਾ ਕੁਛ ਭੀ ਆਧਾਰ ਨਹੀਂ ਦੀਆ। 'ਚੰਦ੍ਰਬਲੀ ਜੀ ਨੇ ਚਤੁਰਵੇਦੀ ਜੀ ਦੇ ਇਸ ਭਰਮ

ਨੂੰ, 'ਕਿ ਸ਼ਾਇਦ ਦੋਵੇਂ ਜੈਦੇਵ ਇਕ ਹੀ ਹੋਣ, ਜ਼ੋਰਦਾਰ ਯੁਕਤੀਆਂ ਨਾਲ ਕੱਟਿਆ ਹੈ। ਜਯਦੇਵ ਬਾਰੇ ਪਰਸ਼ੁ ਰਾਮ ਜੀ ਨੇ ਕਿਹਾ ਹੈ ਕਿ 'ਏਕ ਮਹੱਤਵਪੂਰਨ ਸੰਧੀ ਕਾਲ ਕੇ ਉਤਪਨ ਹੁਏ ਥੇ ਆਪਨੇ ਕ੍ਰਿਤਯੇ ਦਵਾਰਾ ਉਨੋ ਨੇ ਇਕ ਐਸੇ ਮਾਰਗ ਕਾ ਪ੍ਰਦਰਸ਼ਨ ਕੀਆ ਥਾ ਜੋ ਸੰਤ ਮਤ ਕੇ ਲੀਏ ਆਦਰਸ਼ ਥਾ। ਯੇਹ ਏਕ ਦਮ ਭ੍ਰਾਂਤੀ ਗ੍ਰਸਤ ਹੈ।'

ਸੰਤ ਜਯਦੇਵ ਭਾਰਤ ਕੇ ਕਿਸ ਭਾਗ ਮੇਂ ਜਨਮੇਂ ਔਰ ਰਹੇ, ਪ੍ਰਚਾਰ ਕੀਆ ਯਾ ਆ ਗਏ, ਇਸੇ ਸਿਧ ਕਰਨੇ ਕੀ ਸਮੱਗਰੀ ਸ਼ੇਸ਼ ਨਹੀਂ ਰਹਿ ਗਈ ਹੈ।

ਅਨੁਮਾਨਤ ਸੰਤ ਜਯਦੇਵ ਕੋ ਪੰਦਰਵੀਂ ਸਦੀਂ ਮੇਂ ਮਾਨਨਾ ਸਮੁਚਿਤ ਹੋਗਾ ਕਿਉਂਕਿ ਯਹਿ ਸੰਧੀ ਕਾਲ ਕੀ ਭਾਸ਼ਾਈ ਦ੍ਰਿਸ਼ਟੀ ਸੇ ਅਥਵਾ ਨਾਥ ਸਿੱਧ ਸੂਫ਼ੀ ਸਮਨਵਯ ਕੀ ਦ੍ਰਿਸ਼ਟੀ ਸੇ ਮਹੱਤਵ ਪੂਰਨ ਹੈ, ਇਨ ਕੀ ਭਾਸ਼ਾ ਸਧੁਕੜੀ ਹੈ। ਰਚਨਾ ਕਾ ਨਮੂਨਾ ਦੇਖੀਏ, ਅਗੇ ਹਵਾਲੇ ਲਈ ਮਾਰੂ ਰਾਗ ਦਾ ਪਦਾ, *'ਚੰਦ ਸਤ ਭੇਦਿਆ ਨਾਦ ਸਤ ਪੂਰਿਆ'* ਦਿੱਤਾ ਹੈ। ਜਿਵੇਂ ਡਾ. ਚੰਦ੍ਰਕਾਂਤ ਬਾਲੀ ਦਾ ਮਤ ਹੈ, ਇਸ ਪਦੇ ਉਤੇ ਪਏ ਪੰਜਾਬੀ ਦੇ ਪ੍ਰਭਾਵ ਨਾਲ 'ਮਧ' ਕਾਲੀਨ ਸੰਤ ਸਾਹਿਤ ਦੇ ਲੇਖਕ ਦੇ ਵਿਚਾਰਾਂ ਨਾਲ ਮੇਲ ਕੇ ਦੇਖਣ ਦੀ ਲੋੜ ਹੈ, *'ਬ੍ਰਹਮੁ ਨਿਰਬਾਣੁ ਲਿਵ ਲੀਣੁ ਪਾਇਆ'* ਦਾ ਕ੍ਰਿਸ਼ਨ ਭਗਤੀ, ਬਲਕਿ ਰਾਸ ਕ੍ਰੀੜਾ ਲਿਖਨ ਵਾਲੇ ਨਾਲ ਕ ੀ ਮੇਲ?

ਪੰਦਰ੍ਹਵੀਂ ਸਦੀ ਦੇ ਅੰਤਲੇ ਸਮੇਂ ਜੈ ਦੇਵ ਜੀ ਦੇ ਹੋਣ ਨਾਲ ਗੁਰੂ ਨਾਨਕ (ਪੰਦਰਾਂ ਸੌ ਛੱਬੀ ਜਨਮ) ਨਾਲ ਇਸ ਭਗਤ ਜੈ ਦੇਵ ਦਾ ਮੇਲ ਅਸੰਭਵ ਨਹੀਂ ਰਹਿ ਜਾਂਦਾ, ਇਸ ਨੂੰ ਹੋਰ ਸੰਭਵ ਬਣਾਉਂਦੇ ਹਨ, ਜੈ ਦੇਵ ਜੀ ਦੇ ਦੋਵੇਂ ਪਦਿਆਂ ਨਾਲ ਮਿਲਦੇ ਜੁਲਦੇ ਭਾਵਾਂ ਵਾਲੇ ਉਪਦੇਸ਼ਾਤਮਕ, ਰੂਪ ਵਿੱਚ ਉਚਾਰੇ ਗੁਰੂ ਨਾਨਕ ਜੀ ਦੇ ਪਦੇ: ਪਹਿਲਾ ਪਦਾ ਹੈ:-

*ਭਗਤਿ ਪ੍ਰੇਮ ਆਰਾਧਿਤੰ ਸਚੁ ਪਿਆਸ ਪਰਮ ਹਿਤੰ ॥*
*ਬਿਲਲਾਪ ਬਿਲਲ ਬਿਨੰਤੀਆ ਸੁਖ ਭਾਇ ਚਿਤ ਹਿਤੰ ॥੧॥*
*ਜਪ ਮਨ ਨਾਮੁ ਹਰਿ ਸਰਣੀ ॥*
*ਸੰਸਾਰ ਸਾਗਰ ਤਾਰਿ ਤਾਰਣ ॥ ਰਮ ਨਾਮ ਕਰਿ ਕਰਣੀ ॥੧॥ਰਹਾਉ॥*
*ਏ ਮਨ ਮਿਰਤ ਸੁਭ ਚਿੰਤੰ ਗੁਰ ਸਬਦਿ ਹਰਿ ਰਮਣੰ ॥*
*ਮਤਿ ਤਤੁ ਗਿਆਨੰ ਕਲਿਆਣ ਨਿਧਾਨੰ ਹਰਿ ਨਾਮ ਮਨਿ ਰਮਣੰ ॥੨॥*
*ਚਲ ਚਿਤ ਵਿਤ ਭ੍ਰਮਾ ਭ੍ਰਮੰ ਜਗੁ ਮੋਹ ਮਗਨ ਹਿਤੰ ॥*
*ਥਿਰੁ ਨਾਮੁ ਭਗਤਿ ਦਿੜੰ ਮਤੀ ਗੁਰ ਵਾਕਿ ਸਬਦ ਰਤੰ ॥੩॥*
*ਭਰਮਾਤਿ ਭਰਮੁ ਨ ਚੂਕਈ ਜਗੁ ਜਨਮਿ ਬਿਆਧਿ ਖਪੰ ॥*
*ਅਸਥਾਨੁ ਹਰਿ ਨਿਹਕੇਵਲੰ ਸਤਿਮਤੀ ਨਾਮ ਤਪੰ ॥੪॥*
*ਇਹੁ ਜਗੁ ਮੋਹ ਹੇਤ ਬਿਆਪਿਤੰ ਦੁਖੁ ਅਧਿਕ ਜਨਮ ਮਰਣੰ ॥*
*ਭਜੁ ਸਰਣਿ ਸਤਿਗੁਰ ਊਬਰਹਿ ਹਰਿ ਨਾਮੁ ਰਿਦ ਰਮਣੰ ॥੫॥*
*ਗੁਰਮਤਿ ਨਿਹਚਲ ਮਨਿ ਮਨੁ ਮਨੰ ਸਹਜ ਬੀਚਾਰੰ ।*
*ਸੋ ਮਨੁ ਨਿਰਮਲੁ ਜਿਤੁ ਸਾਚੁ ਅੰਤਰਿ ਗਿਆਨ ਰਤਨੁ ਸਾਰੰ ।*
*ਭੈ ਭਾਇ ਭਗਤਿ ਤਰੁ ਭਵਜਲੁ ਮਨਾ ਚਿਤੁ ਲਾਇ ਹਰਿ ਚਰਣੀ ॥*

*(ਗੁਜਰੀ ਮਹਲਾ ੧-੫੦੫)*

ਜੈ ਦੇਵ ਜੀ ਬਾਰੇ ਭਗਤ ਕਬੀਰ ਜੀ ਦੀ ਬਾਣੀ ਵਿੱਚ ਆਉਂਦਾ ਇੱਕ ਮਹੱਤਵਪੂਰਨ ਪਹਿਲੂ ਸਾਹਮਣੇ ਲਿਆਉਣ ਦੀ ਲੋੜ ਹੈ :-

*ਸਨਕਾਦਿਕ ਨਾਰਦ ਮੁਨਿ ਸੇਖਾ।। ਤਿਨ ਭੀ ਤਨ ਮਹਿ ਮਨੁ ਨਹੀ ਪੇਖਾ ।।੩।।*
*ਇਸੁ ਮਨ ਕਉ ਕੋਈ ਖੋਜਹੁ ਭਾਈ।। ਤਨ ਛੂਟੇ ਮਨੁ ਕਹਾ ਸਮਾਈ ।।੪।।*
*ਗੁਰ ਪਰਸਾਦੀ ਜੈ ਦੇਉ ਨਾਮਾਂ।। ਭਗਤਿ ਕੈ ਪ੍ਰੇਮਿ ਇਨਹੀ ਹੈ ਜਾਨਾਂ।।(ਗਉੜੀ ਕਬੀਰ ਜੀ-੩੩੦)*

ਕਬੀਰ ਜੀ ਦਸਦੇ ਹਨ, ਗੁਰੂ ਕ੍ਰਿਪਾ ਦੁਆਰਾ ਜੈ ਦੇਵ ਨਾਮਦੇਵ ਜੀ ਪ੍ਰੇਮਾ ਭਗਤੀ ਦੇ ਮਾਰਗ ਉਤੇ ਚਲੇ। ਹਠਯੋਗ ਵਾਲੀ ਭਗਤੀ ਦੇ ਪੱਖ ਨੂੰ ਕਬੀਰ ਜੀ ਨੇ ਨਹੀਂ ਛੋਹਿਆ। ਏਸੇ ਹੀ ਗੂਜਰੀ ਰਾਗ ਵਿੱਚ ਜੈ ਦੇਵ ਦਾ ਪਦਾ ਹੈ ਗੁਰੂ ਨਾਨਕ ਜੀ ਦੇ ਪਦੇ ਵਿੱਚ ਪ੍ਰੇਮਾ ਭਗਤੀ ਦੀ ਧੁਨਿ ਗੂੰਜਦੀ ਹੈ ।

*ਭਗਤਿ ਪ੍ਰੇਮ ਆਰਾਧਿਤੰ ਸਚੁ ਪਿਆਸ ਪਰਮ ਹਿਤੰ ।।*
*ਭੈ ਭਾਇ ਭਗਤਿ ਤਰੁ ਭਵਜਲੁ ਮਨਾ ਚਿਤੁ ਲਾਇ ਹਰਿ ਚਰਣੀ।।(ਗੂਜਰੀ ਮਹਲਾ ੧-੫੦੫)*

ਗੁਰੂ ਨਾਨਕ ਜੀ ਦੇ ਦੋਵਾਂ ਪਦਿਆਂ ਵਿੱਚ, ਪ੍ਰੇਮਾ ਭਗਤ੍ਹੀ ਦੀ ਪ੍ਰੇਰਨਾ ਹੈ-'ਭਗਤਿ ਪ੍ਰੇਮ ਆਰਾਧਿਤੰ'। ਪ੍ਰੇਮਾ ਭਗਤੀ ਨਾਲ ਅਰਾਧਣਾ ਕਰਨੀ, ਅਤੇ ਪ੍ਰੇਮਾ ਭਗਤੀ ਹੀ ਭਵ ਜਲ ਤਰਨ ਲਈ ਸਾਧਨ ਹੋਣ ਬਾਰੇ ਗੁਰੂ ਨਾਨਕ ਜੀ ਨੇ ਦਸਿਆ ਹੈ। ਇਹ ਭੀ ਦ੍ਰਿੜ ਕਰਾਇਆਹੈ:-

*ਥਿਰੁ ਨਾਮੁ ਭਗਤਿ ਦ੍ਰਿੜੰ ਮਤੀ ਗੁਰਵਾਕਿ ਸ਼ਬਦ ਰਤੰ ।*

ਜੈ ਦੇਵ ਜੀ ਨੇ ਜੋਗ, ਯੱਗ, ਦਾਨ ਆਦਿਕ ਕਿਰਿਆਵਾਂ ਦਾ ਜ਼ਿਕਰ ਕੀਤਾ ਹੈ। ਗੁਰੂ ਨਾਨਕ ਜੀ ਨੇ ਇਕੋ ਹੀ ਸੁਕ੍ਰਿਤ 'ਗੁਰ ਸ਼ਬਦਿ ਹਰਿ ਰਮਣੰ' ਕਰਨ ਦਾ ਉਪਦੇਸ਼ (ਰਹਾਉ ਦੀ ਤੁਕ ਵਿੱਚ) ਦਿੱਤਾ ਹੈ :

*ਜਪਿ ਮਨ ਨਾਮੁ ਹਰਿ ਸਰਣੀ*
*ਸੰਸਾਰ ਸਾਗਰ ਤਾਰਿ ਤਾਰਣ ਰਮ ਨਾਮ ਕਰਿ ਕਰਣੀ ।।੧।।ਰਹਾਉ ।।*
*ਏ ਮਨ ਮਿਰਤ ਸੁਭ ਚਿੰਤੰ ਗੁਰ ਸਬਦਿ ਹਰਿ ਰਮਣੰ ।  (ਗੂਜਰੀ ਮਹਲਾ ੧-੫੦੫)*

ਜੈ ਦੇਵ ਜੀ ਦੇ ਯੋਗਕ ਕਾਂਡੀ ਕਿਰਿਆ ਦੇ ਪ੍ਰਸੰਗਕ ਚਰਚਾ ਵਿੱਚ ਸਤਿਗੁਰੂ ਜੀ ਜੁਗਤੀ ਦੱਸਦੇ ਹਨ :

*ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ ਉਡੈ ਨਹ ਹੰਸੁ ਨਹ ਕੰਧੁ ਛੀਜੈ।।੧।।*
*ਮੂੜੇ ਕਾਇਚੇ ਭਰਮਿ ਭੁਲਾ।। ਨਹ ਚੀਨਿਆ ਪਰਮਾਨੰਦੁ ਬੈਰਾਗੀ ।।੧।।ਰਹਾਉ।।*
*ਅਜਰ ਗਹੁ ਜਾਰਿ ਲੈ ਅਮਰ ਗਹੁ ਮਾਰਿ ਲੈ ।।*
*ਭ੍ਰਾਂਤਿ ਤਜਿ ਛੋਡਿ ਤਉ ਅਪਿਉ ਪੀਜੈ ।।*
*ਭਣਤਿ ਨਾਨਕੁ ਜਨੋ ਰਵੈ ਜੇ ਹਰਿ ਮਨੋ ਮਨ ਪਵਨ ਸਿਉ ਅੰਮ੍ਰਿਤੁ ਪੀਜੈ।।(ਮਾਰੂ ਮਹਲਾ ੧-੯੯੧)*

ਗੁਰੂ ਨਾਨਕ ਜੀ ਦੇ ਪਦੇ ਧਿਆਨ ਨਾਲ ਪਹਿਲਾਂ ਪੜੇ ਜਾਣ, ਨਾਲ ਹੀ ਜੈ ਦੇਵ ਜੀ ਦਾ ਪਦਾ ਸਾਹਮਣੇ ਰਖਿਆ ਜਾਵੇ ਸਪੱਸ਼ਟ ਹੁੰਦਾ ਹੈ ਗੁਰਬਾਣੀ ਵਿੱਚ ਉਪਦੇਸ਼ ਰੂਪ ਝਲਕਦਾ ਹੈ, ਭਗਤ ਬਾਣੀ ਵਿੱਚ ਜਗਿਆਸਾ ਭਰਪੂਰ ਜਾਚਨਾ ਅਤੇ ਮਨਣ ਕਰਨ ਦੀ ਭਾਵਨਾ ਹੈ।

ਜਿਸ ਪ੍ਰੇਮਾ ਭਗਤੀ ਕਾਰਨ ਭਗਤ ਕਬੀਰ ਜੀ ਨੇ ਜੈ ਦੇਵ ਜੀ ਨੂੰ ਉੱਚਪਦ ਉਤੇ ਸਥਾਪਤ ਮੰਨਿਆ ਹੈ, ਗੁਰੂ ਨਾਨਕ ਜੀ ਦੇ ਪਦੇ ਵਿੱਚ ਉਸ ਪ੍ਰੇਮਾ ਭਗਤੀ ਦੀ ਪ੍ਰੇਰਨਾ ਦਿੱਤੀ ਗਈ ਹੈ।

ਜੈ ਦੇਵ ਜੀ ਦੇ ਪਦਿਆਂ ਵਿੱਚ ਪ੍ਰੇਮਾ ਭਗਤੀ ਤੋਂ ਭਿੰਨ ਵਿਵਸਥਾਵਾਂ ਦਾ ਜ਼ਿਕਰ

ਹੈ, ਅੰਤ ਵਿੱਚ ਬ੍ਰਹਮ ਵਿੱਚ ਲੀਨ ਹੋਣ ਦੀ ਪ੍ਰਾਪਤੀ ਦਾ ਵਰਣਨ ਹੈ, ਭਗਤ ਜੀ ਵਿਭਿੰਨ ਮੰਜ਼ਿਲਾਂ ਤੋਂ ਵਿਕਾਸ ਕਰਦੇ, ਨਿਰਬਾਣ ਪਦ ਉਤੇ ਪੁੱਜੇ ਸਨ। ਸਤਿਗੁਰੂ ਨਾਨਕ ਜੀ ਦੀ ਬਾਣੀ ਦੱਸਦੀ ਹੈ, ਗੁਰੂ ਜੀ ਇਸ ਪ੍ਰਾਪਤੀ ਵਿੱਚ ਸਹਾਇਕ ਹੋਏ ।

ਭਾਵੇਂ ਬਾਣੀ ਵਿੱਚ ਆਏ ਸੰਕੇਤਕ ਵਾਕ ਇਸ ਲਈ ਪ੍ਰਮੁਖ ਪ੍ਰਮਾਣ ਹਨ ਕਿ ਜੈ ਦੇਵ ਜੀ ਨੂੰ ਗੁਰੂ ਜੀ ਨੇ ਪ੍ਰਭਾਵਤ ਕੀਤਾ। ਪ੍ਰੰਤੂ ਇਹ ਤਦ ਹੀ ਸੰਭਵ ਹੋ ਸਕਦਾ ਸੀ ਜੇ ਜੈ ਦੇਵ ਜੀ ਅਤੇ ਗੁਰੂ ਨਾਨਕ ਜੀ ਦੇ ਇੱਕ ਸਮੇਂ ਦਾ ਹੋਣਾ ਸਿਧ ਹੋਵੇ। ਅਸੀਂ ਪਿਛੇ ਮਧ ਕਾਲੀਨ ਗ੍ਰੰਥ ਭਗਤੀ ਸਾਹਿਤ ਤੇ ਚੰਦ੍ਰਕਾਂਤਿ ਬਾਲੀ ਦੀ ਲਿਖਤ ਤੋਂ ਜਾਣ ਆਏ ਹਾਂ ਕਿ ਇਹ ਜੈ ਦੇਵ ਜੀ ਪੰਦਰ੍ਹਵੀਂ ਸਦੀਂ ਵਿੱਚ ਹੋਏ ਸਨ। ਜੈ ਦੇਵ ਕਿਉਂ ਕਿ ਚਾਰ ਪੰਜ ਹੋਏ ਹਨ, ਜੈ ਦੇਵ ਕਵੀ, ਗਿਤ ਗੋਬਿੰਦ ਦਾ ਕਰਤਾ ਅਤੇ ਦੋ ਹੋਰ, ਪ੍ਰੰਤੂ ਸੰਤ ਜਾਂ ਭਗਤ ਜੈ ਦੇਵ ਬਾਰੇ ਜਾਣਕਾਰੀ ਦੀ ਇਸ ਵੇਲੇ ਲੋੜ ਹੈ।

ਭਗਤਮਾਲਾ ਦਾ ਗੁਰਮੁਖੀ ਟੀਕਾ (ਗਿਆਨੀ ਨਰੈਣ ਸਿੰਘ ਕ੍ਰਿਤ) ਸਾਡੇ ਸਾਹਮਣੇ ਹੈ _ ਉਸਦਾ ਲੇਖ ਹੈ: *'ਭਗਤ ਜੈ ਦੇਵ ਜੀ ਦਾ ਜਨਮ ਅੱਜ ਤੋਂ ਕੋਈ ਪੰਜ ਸੌ ਵਰ੍ਹਾ ਪਹਿਲਾਂ ਬੰਗਾਲ ਦੇ ਵੀਰ ਭੂਮੀ ਜ਼ਿਲ੍ਹੇ ਦੇ ਕੇਦਲੀ (ਕੇਦੂਬਲ) ਪਿੰਡ ਵਿੱਚ ਹੋਇਆ। ਇੰਨ੍ਹਾਂ ਦੇ ਪਿਤਾ ਦਾ ਨਾਮ ਭੋਜ ਦੇਵ ਮਾਤਾ ਦਾ ਨਾਮ ਵਾਮਾ ਦੇਵੀ ਸੀ'। (ਸਫ਼ਾ ੯੧)*

ਲੇਖਕ ਨੇ ਆਪਣੀ ਜਾਣਕਾਰੀ ਦਾ ਪ੍ਰਮਾਣਿਕ ਸ੍ਰੋਤ ਨਹੀਂ ਦਿੱਤਾ। ਅਸਲ ਵਿੱਚ ਪ੍ਰਮਾਣਿਕ ਸ੍ਰੋਤ ਹੈ ਹੀ ਨਹੀਂ। ਪ੍ਰਮਣਿਕ ਸ੍ਰੋਤ ਜੇ ਹਿੰਦੀ ਵਾਲਿਆਂ ਕੋਲ ਨਹੀਂ ਤਾਂ ਹੋਰ ਕਿਸ ਪਾਸ ਹੋ ਸਕਦਾ ਹੈ। (ਪੰਦਰਵੀਂ ਸਦੀ ਦੀ ਗੱਲ ਜੋ ਹਿੰਦੀ ਵਾਲਿਆਂ ਭਾਸ਼ਾ ਦੇ ਆਧਾਰ ਉਤੇ ਦੱਸੀ ਹੈ ਇਹ ਕਥਨ ਉਸ ਨਾਲ ਮਿਲਦਾ ਹੈ। ਕਿਥੋਂ ਜਾਣਕਾਰੀ ਹਾਸਲ ਕਰਕੇ ਉਨ੍ਹਾਂ ਨੇ ਇਹ ਸੰਮਤ ਲਿਖਿਆ, ਜੇ ਦਸਿਆ ਹੁੰਦਾ, ਇਸ ਦਾ ਹਵਾਲਾ ਭੀ ਦੇ ਦਿੱਤਾ ਜਾਂਦਾ। ਪ੍ਰੰਤੂ ਪੁਰਾਣੀ ਕਿਸਮ ਦੇ ਗਿਆਨੀ ਇਸ ਕਿਸਮ ਦੇ 'ਸੋਚ' ਤੇ ਚੇਤਨਤਾ ਵਲ ਤਵੱਜੋ ਘੱਟ ਰਖਦੇ ਸਨ।

ਅਸੀਂ ਜਾਣ ਚੁਕੇ ਹਾਂ, ਜੈ ਦੇਵ ਇਕ ਤੋਂ ਵਧੀਕ ਹੋਏ ਹਨ। ਇਕ ਸੰਸਕ੍ਰਿਤ ਦਾ ਪ੍ਰਸਿਧ ਕਵੀ ਜੈਯਦੇਵ ਜਿਸ ਦਾ ਸੰਸਕ੍ਰਿਤ ਕਾਵਿ ਸੰਸਾਰ ਵਿੱਚ ਬੜਾ ਉਚਾ ਸਥਾਨ ਹੈ। ਡਾ. ਕਾਣੇ ਨੇ ਇਸ ਜੈ ਦੇਵ ਦਾ 'ਸਾਹਿਤ ਦਰਸ਼ਨ' ਦੀ ਭੂਮਿਕਾ ਵਿੱਚ ਵਰਣਨ ਕੀਤਾ ਹੈ। ਇਕ ਪੁਰਾਣੇ ਗ੍ਰੰਥ 'ਕਾਵਿ' ਪ੍ਰਕਾਸ਼' ਪੁਸਤਕ ਦਾ ਅਨੁਵਾਦ ਪੰਜਾਬੀ ਯੂਨੀਵਰਸਿਟੀ ਵਲੋਂ ਕਰਵਾਇਆ ਗਿਆ ਹੈ, ਉਸ ਵਿੱਚ ਕਵੀ ਜੈ ਦੇਵ (ਭੂਮਿਕਾ ਸਫ਼ਾ ੨੭) ਬਾਰੇ ਜਾਣਕਾਰੀ ਇਸ ਤਰ੍ਹਾਂ ਮਿਲੀ ਹੈ:-

ਜਯਦੇਵ: ਇਨ੍ਹਾਂ ਨੂੰ ਜਯਦੇਵ ਪੀਯੂਸ਼ਵਰਸ਼ ਅਤੇ ਪਰਸ਼ਧਰ ਵੀ ਕਿਹਾ ਜਾਂਦਾ ਹੈ। ਇੰਨ੍ਹਾਂ ਦਾ ਸਮਾਂ ਨਿਸਚਿਤ ਨਹੀਂ ਕੀਤਾ ਜਾ ਸਕਿਆ। ਕਾਵਿ ਸ਼ਾਸਤਰ ਤੇ ਇਨ੍ਹਾਂ ਦੀ ਪੁਸਤਕ 'ਚੰਦ੍ਰਾਲੋਕ' ਹੀ ਮਿਲਦੀ ਹੈ। ਜਿਸ ਦਾ ਸਮਾਂ ਤੇਰ੍ਹਵੀਂ ਸਦੀ ਦਾ ਅੱਧ ਹੀ ਮੰਨਿਆਂ ਜਾਂਦਾ ਹੈ। 'ਚੰਦ੍ਰਾਲੋਕ' ਇੱਕ ਬੜੀ ਹਰਮਨ ਪਿਆਰੀ ਅਲੰਕਾਰ ਪੁਸਤਕ ਹੈ। ਇਹ ਦਸ 'ਪਯੂਖਾਂ' ਵਿੱਚ ਵੰਡੀ ਹੋਈ ਹੈ। ਇਸ ਵਿਚ ਸਾਰੇ ੩੫ ਸਲੋਕ ਹਨ। ਇਸ ਵਿਚ ਸਰਲ ਅਤੇ ਸੁਖੈਨ ਸ਼ੈਲੀ ਨਾਲ ਕਾਵਿ ਵਿਸ਼ਿਆ ਦਾ ਵਿਆਪਕ ਵਿਵੇਚਨ ਕੀਤਾ ਗਿਆ ਹੈ। ਕਾਵਿ ਸ਼ਾਸਤਰ ਦੇ ਆਰਭੰਕ ਗਿਆਨ ਲਈ ਪੁਸਤਕ ਕਾਫੀ ਲਾਹੇਵੰਦ ਹੈ। ਇੰਨ੍ਹਾਂ ਦੀ ਮਾਤਾ ਦਾ ਨਾਂ ਸੁਮਿਤ੍ਰਾ ਅਤੇ ਪਿਤਾ ਦਾ ਨਾਂ ਮਹਾਦੇਵ ਸੀ। (ਸਫ਼ਾ੨੭)

ਹਿੰਦੀ ਸਾਹਿਤ ਅੰਗਰੇਜ਼ੀ ਵਿਚ ਲਿਖਣ ਵਾਲਿਆਂ ਨੇ ਹੀ ਜੈ ਦੇਵ ਬਾਰੇ ਕਿਹਾ ਹੈ ਇਹ ਜੈ ਦੇਵ ਹੋਰ ਸੀ *

*ਮਹਾਂਕਵੀ ਜੈਯਦੇਵ :*

ਜਿਨ੍ਹਾਂ ਦੀ ਪ੍ਰਸਿਧੀ ਨੇ ਸਾਰੇ ਜੈ ਦੇਵ ਆਪਣੇ ਪੇਟੇ ਪਾ ਲਏ, ਇਹ ਹਨ 'ਗੀਤ ਗੋਬਿੰਦ' ਸੰਸਕ੍ਰਿਤ ਛੋਟੇ ਜਿਹੇ ਗ੍ਰੰਥ ਦੇ ਲਿਖਾਰੀ ਜਯ ਦੇਵ ਜੀ ।

ਗੀਤ ਗੋਬਿੰਦ, ਬਾਰਾਂ ਸਰਗਾਂ ਦੀ ਛੋਟੇ ਜਿਹੇ ਅਕਾਰ ਵਾਲੀ ਬਹੁਤ ਹੀ ਪ੍ਰਸਿਧ ਪੁਸਤਕ ਹੈ। ਇਸਦੀ ਰਚਨਾ ੨੪ ਅਸਟਪਦੀਆਂ ਵਿੱਚ ਕੀਤੀ ਗਈ ਹੈ। ਇਸ ਗ੍ਰੰਥ ਨੂੰ ਰਾਗਾਂ ਵਿੱਚ ਗਾਏ ਜਾਣ ਦੇ ਸੰਕੇਤ ਭੀ ਦਿੱਤੇ ਹਨ। ਲੇਖਕ ਨੂੰ ਖ਼ੁਦ ਮਾਣ ਹੈ ਕਿ ਮੈਂ ਵਾਸੂਦੇਵ (ਕ੍ਰਿਸ਼ਨ) ਤੇ ਰਾਧਾ ਦੀ ਪ੍ਰੀਤ-ਬਿਲਾਸ ਦੇ ਅਜੇਹੇ ਰਸ ਭਿੰਨੇ ਮਧੁਰ ਭਾਵ ਇਸ ਪ੍ਰਬੰਧਮ ਵਿਚ ਭਰੇ ਹਨ, ਜੋ ਅਤੀ ਸੂਖਮ ਅਤੇ ਆਕਰਸ਼ਕ ਹਨ ।

*ਯਦਿ ਹਰਿ ਸਮਰਣ ਸਰਸੰ ਮਨੋ ਯਦੀ ਬਿਲਾਸ ਕਲਾਸ ਕੰਤੂਹਲਮ ॥*
*ਮਧਰ ਕੋਮਲ ਦਾਤਪਦਾਵਲੀ ਸ਼ਿਣੂਤਦਾ ਜਯਦੇਵ ਸਰਸਵਤੀ ॥*

ਗ੍ਰੰਥ ਵਿੱਚ ਕਾਮ ਕ੍ਰੀੜਾ ਦਾ ਕੋਈ ਵੀ ਸੂਖਮ ਤੋਂ ਸੂਖਮ ਹਾਵ ਭਾਵ ਜਿਸ ਰਾਹੀਂ ਕ੍ਰਿਸ਼ਨ ਅਤੇ ਰਾਧਾ ਦੀਆਂ ਕਾਮ ਕਲੋਲਾਂ ਤੇ ਅਲੰਗਨ ਸੋਚਿਆ ਤੱਕ ਨਹੀਂ ਜਾ ਸਕਦਾ ਸੀ, ਸੁੱਚਾ ਨਹੀਂ ਛੱਡਿਆ। ਏਹੋ ਕਾਰਨ ਹੈ ਕਿ ਗੀਤ ਗੋਬਿੰਦ ਪੜ੍ਹਕੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਈ ਸਾਤਵਿਕ ਤੇ ਰੂਹਾਨੀ ਭਾਵਨਾ ਵਾਲੀ ਬਾਣੀ ਨਾਲ ਟਾਕਰਾ ਕੀਤਿਆਂ ਵਿਦਵਾਨ ਇਕ ਦਮ ਹੈਰਾਨ ਰਹਿ ਜਾਂਦੇ ਹਨ ਕਿ ਅਜੇਹੀ ਪਵਿਤ੍ਰ ਭਗਤੀ ਭਰੀ ਰਚਨਾ ਇਕ, ਸ਼ਿੰਗਾਰ ਤੇ ਕਾਮ ਕ੍ਰੀੜਾ ਦੇ ਰਸ਼ਕ ਕਵੀ ਦੀ ਕਿਵੇਂ ਹੋ ਸਕਦੀ ਹੈ:

*'ਗ੍ਰੰਥ ਸਾਹਿਬ ਮੇਂ ਜੋ ਜਯਦੇਵ ਕੇ ਨਾਮ ਕੇ ਦੋ ਪਦੇ ਮਿਲਤੇ ਹੈ ਉਨ ਕੀ ਰਚਨਾ ਔਰ ਵਿਸ਼ਯ ਕੋ ਦੇਖ ਕੇ ਯਹਿ ਨਹੀਂ ਜਾਨ ਪੜਤਾ ਕਿ ਉਨਕੇ ਰਚਯਤਾ ਸੰਤ ਜਯਦੇਵ ਵਹੀ ਹੈਂ ਜੋ ਗੀਤ ਗੋਬਿੰਦ ਕੇ। ਗੀਤ ਗੋਬਿੰਦ ਕੋ ਭਗਤੀ ਕਾਵਿ ਮਾਨਨੇ ਸੇ ਸੰਕੋਚ ਹੋਤਾ ਹੈ। ਵਿਸ਼ੇਸ਼ ਧਯਾਨ ਦੇਨੇ ਸੇ ਇਨ ਕੀ ਭਾਸ਼ਾ ਔਰ ਵਿਸ਼ਯ ਕੀ ਸਮਾਨਤਾ ਨਹੀਂ ਦਿਖਾਈ ਪੜਤੀ। (ਸਫ਼ਾ ੧੧੬੭, ਹਿੰਦੀ ਸਾਹਿਤ ਦਾ ਇਤਿਹਾਸ)*

---

* ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਕਿਸੇ ਇੱਕ ਜੈ ਦੇਵ ਦੀ ਲਿਖਤ ਦਾ ਕੁਝ ਭਾਗ ਵੀ ਸ਼ਾਮਲ ਹੈ, ਜਿਸ ਨੂੰ ਕਈ ਵਾਰੀ ਜੈ ਦੇਵ, ਜੋ ਸੰਸਕ੍ਰਿਤੀ ਗੀਤਾ ਗੋਬਿੰਦ ਦਾ ਕਰਤਾ ਹੈ, ਜਿਹੜਾ ਬਾਰ੍ਹਵੀਂ ਸਦੀ ਦੇ ਅੰਤ ਵਿੱਚ ਹੋਇਆ ਹੈ, ਨਾਲ ਜੋੜਿਆ ਜਾਂਦਾ ਹੈ। ਪ੍ਰੰਤੂ ਇਹ ਇਕ ਰੂਪਤਾ ਸ਼ੱਕੀ ਹੈ ਅਤੇ ਇਸ ਜੈ ਦੇਵ ਦੀ ਤਾਰੀਖ ਅਤੇ ਹਾਲਾਤ ਅਣਜਾਣੇ ਹਨ।(ਏ ਹਿਸਟਰੀ ਆਫ ਹਿੰਦੀ ਲਿਟਰੇਚਰ ਐਫ.ਈ.ਕੇ, ਵਾਈ.ਐਮ.ਸੀ.ਏ. ਪਬਲਿਸ਼ੰਗ ਹਾਊਸ ਕਲਕੱਤਾ

'The Granth contains also a fragment of certain Jaidev who has some times been identified with jayadeva, the author of the Sanskrit Gita Govinda, who lived towards the end of the 12th Century. But the identification is more than doubtful and the date and circumstances of this Jaidev are unknown.

(A History of Hindi literatureby F.E. Keay, Y.M.C.A. publishing House, Calcutta, 1993 page 18)

*ਗੀਤ ਗੋਬਿੰਦ ਦਾ ਜਯ ਦੇਵ :*

ਗੀਤ ਗੋਬਿੰਦ ਗ੍ਰੰਥ ਦਾ ਲਿਖਾਰੀ ਬੰਗਾਲ ਦੇ ਰਾਜਾ, ਲਛਮਣ ਸੇਨ ਦੀ ਸਭਾ ਦੇ ਪੰਜਾਂ ਰਤਨਾਂ ਵਿਚੋਂ ਇੱਕ ਸੀ। ਲਛਮਣ ਸੈਨ ਦਾ ਸਮਾਂ ੧੨੫੪ ਸੰਨ ੧੧੬੭ ਮਿਥਿਆ ਗਿਆ ਹੈ। ਜਯਦੇਵ ਦੀ ਕੁਲ ਕਨੌਜ ਬ੍ਰਹਮਣਾ ਨਾਲ ਮਿਲਦੀ ਦੱਸੀ ਹੈ, ਕਿਹਾ ਜਾਂਦਾ ਹੈ ਕਿ ਜਯਦੇਵ ਪੰਜ ਦਰਬਾਰੀ ਕਵੀਆਂ ਵਿੱਚੋਂ ਇੱਕ ਸੀ।

ਜੈ ਦੇਵ ਦੀ ਕਹਾਣੀ ਆਪਣੀ ਥਾਂ ਇੱਕ ਰੋਚਕ ਗਾਥਾ ਹੈ। ਜਯਦੇਵ ਕਵਿ ਇਕ ਗਰੀਬ ਬ੍ਰਹਮਣ ਦਾ ਪੁੱਤਰ ਸੀ, ਉਸਦੇ ਛੋਟੇ ਹੁੰਦਿਆਂ ਹੀ ਮਾਤਾ ਪਿਤਾ ਚਲ ਵਸੇ। ਆਪਣੀ ਘਾਲਣਾ ਨਾਲ ਵਿਦਵਾਨ ਬਣਿਆ। ਰਾਜ ਦਰਬਾਰ ਤੱਕ ਦੀ ਸ਼ੋਭਾ ਖੱਟੀ। ਨਾ ਚਾਹੁੰਦਿਆਂ ਹੋਇਆਂ ਭੀ ਘਰ ਕੀ ਗੀਹਨ ਚੰਗੀ ਮਿਲੀ। ਇਕ ਬ੍ਰਹਮਣ ਨੇ ਨੌਜਵਾਨ ਜਯਦੇਵ ਨੂੰ ਗੁਣਵਾਨ ਵਿਅਕਤੀ ਦੇਖਕੇ ਆਪਣੀ ਕੰਨਿਆਂ ਅਰਪਣ ਕਰਕੇ ਕਿਹਾ, 'ਇਹ ਕੰਨਿਆਂ ਮੈਂ ਜਗਨ ਨਾਥ ਨੂੰ ਭੇਟ ਕਰਨੀ ਸੀ, ਤੁਸੀਂ ਭੀ ਜਗਨ ਨਾਥ ਦੇ ਭਗਤ ਹੋ ਮੈਂ ਭੀ। ਮੈਨੂੰ ਜਗਨ ਨਾਥ ਦਾ ਹੁਕਮ ਹੋਇਆ ਹੈ ਕਿ ਮੈਂ ਆਪਣੀ ਕੰਨਿਆਂ ਤੁਹਾਡੀ ਸੇਵਾ ਵਿਚ ਅਰਪਣ ਕਰ ਦੇਵਾਂ। ਉਸ ਜ਼ਮਾਨੇ ਵਿੱਚ ਕੁੱਝ ਥਾਂਵਾਂ ਤੇ ਹੁਣ ਤੱਕ ਵੀ ਮੰਦਰਾਂ ਵਿੱਚ ਕੁੜੀਆਂ ਚੜ੍ਹਾਈਆਂ ਜਾਂਦੀਆਂ ਹਨ। ਜੋ ਦੇਵਦਾਸੀਆਂ ਬਣਕੇ ਗਾਉਂਦੀਆਂ, ਨੱਚਦੀਆਂ ਤੇ ਰਾਸਲੀਲਾ ਕਰਦੀਆਂ ਹਨ। ਜੈ ਦੇਵ ਦੀ ਪਤਨੀ 'ਪਦਮਾਵਤੀ' ਦਾ ਪਿਤਾ ਜਾਪਦਾ ਹੈ ਇਹੋ ਰੀਤੀ ਪਾਲਣ ਆਇਆ ਹੋਵੇ ਤੇ ਜੈ ਦੇਵ ਨੂੰ ਦੇਖਕੇ, ਬਜਾਇ ਲੜਕੀ ਮੰਦਰ ਵਿਚ ਚੜਾਉਣ ਦੇ ਇਕ ਵਿਦਵਾਨ ਨੂੰ ਅਰਪਣ ਕਰਨੀ ਚੰਗੀ ਸਮਝੀ। ਜਯ ਦੇਵ ਨੂੰ ਉਸ ਦੀ ਪਤਨੀ ਨੇ ਛੇਤੀ ਰਿਝਾ ਲਿਆ, ਦੋਵੇਂ ਅਨੰਦ ਪੂਰਵਕ ਜੀਵਨ ਜੀਉਣ ਲੱਗੇ।

ਜਿਨ੍ਹਾਂ ਦਿਨਾਂ ਵਿੱਚ ਜਯਦੇਵ ਜੀ 'ਗੀਤ ਗੋਬਿੰਦ' ਦੀਆਂ ਅਸ਼ਟਪਦੀਆਂ ਰਚਦੇ ਸਨ, ਇਕ ਘਟਨਾ ਘਟੀ। ਜਯਦੇਵ ਜੀ ਦੇ ਮਨ-ਮਸਤਕ ਵਿਚ ਰਾਧਾ ਕ੍ਰਿਸ਼ਨ ਦੇ ਪ੍ਰੇਮ ਅਲਿੰਗਨ ਦੇ ਅਜੇਹੇ ਭਾਵ ਆਏ ਜਿਨ੍ਹਾਂ ਨੂੰ ਲਿਖਣ ਤੋਂ ਸ਼ਰਮ ਆ ਗਈ। ਖਿਆਲ ਕੁੱਝ ਵਧੇਰੇ ਹੀ ਕਾਮ ਉਤੇਜਨਾ ਨੂੰ ਨਿਰੂਪਣ ਕਰਨ ਵਾਲੇ ਸਨ। ਇਸ ਖਿਆਲ ਨਾਲ ਬਾਹਰ, ਨਦੀ ਕੰਢੇ ਸ਼ੋਚ ਸਨਾਨ ਕਰਨ ਚਲੇ ਗਏ ਕਿ ਵਾਪਸ ਆਵਾਂਗਾਂ ਤਾਂ ਕੁਝ ਹੋਰ ਸੋਚ ਵਿਚਾਰ ਕੇ ਲਿਖਾਂਗਾ। ਕਹਾਣੀ ਇਹ ਬਣਾਈ ਗਈ ਹੈ ਜੈ ਦੇਵ ਜੀ ਵਾਪਸ ਆਏ ਤਾਂ ਦੇਖਿਆ, ਉਹੋ ਪੰਕਤੀ ਪਹਿਲਾਂ ਹੀ ਲਿਖੀ ਪਈ ਹੈ, ਜਿਸ ਅਖੌਤੀ ਕਰਾਮਾਤ ਦੇ ਚਮਤਕਾਰੀ ਕਥਨ ਦੇ ਅਗੇ ਪਿਛੇ ਕ੍ਰਿਸ਼ਨ ਜੀ ਦੀ ਕਾਮ ਭਾਵਨਾ ਦੀ ਕਥਾ ਬਣੀ ਹੋਈ ਹੈ, ਉਸ ਵਿੱਚ ਰਾਧਕਾ ਪ੍ਰਤੀ ਕ੍ਰਿਸ਼ਨ ਜੀ ਦੇ ਇਕ ਨਿਵੇਦਨ ਦਾ ਜਯ ਦੇਵ ਜੀ ਨੇ ਖਿਆਲ ਬੰਨਿਆ, ਕ੍ਰਿਸ਼ਨ ਰਾਧਕਾ ਨੂੰ ਮਨਾਉਣ ਅਤੇ ਆਪਣੇ ਕਸੂਰ ਦੀ ਮੁਆਫੀ ਲਈ, ਇਉਂ ਕਰਦੇ ਹਨ :

*'ਸਮਰ ਗਰਲ ਖੰਡਨੰ ਸਮ ਸ਼ਿਰਸ਼ਿ ਖੰਡਨੰ ਦੇਹੀ ਮੋਹ ਪਟ ਪਦਮ ਮੁਮਟਰਸੁ'**

---

* ਭਗਤਮਾਲ (ਗੁਰਮੁਖੀ) ਦੇ ਟੀਕਾਕਾਰ ਨੇ ਏਨ੍ਹਾ ਵਾਕਾਂ ਦਾ ਇਸ ਤਰ੍ਹਾਂ ਟੀਕਾ ਕੀਤਾ ਹੈ:

*ਪ੍ਰੇਮਾਕੁਲ ਦਿਖ ਭਗਤਿ ਕ੍ਰਿਪਾ ਕੀਨੀ ਸੁਖ ਸਾਗਰ ।*
*ਧਰ ਸਰੂਪ ਜੈ ਦੇਵ ਗਏ ਤਾ ਕੇ ਗ੍ਰਿਹਿ ਨਾਗਰ ॥*
*ਤਿਹ ਅਬਲਾ ਤੇ ਮਾਂਗ ਮਸਯ ਪੁਸਤਕ ਤਬ ਲੀਨੋ ।*
*ਬਹੁਤ ਨੈਨ ਤੇ ਨੀਰ ਬੈਠ ਆਂਗਨ ਲਿਖ ਦੀਨੋ ॥*
*ਹੇ ਰਾਧੇ ਤੁਵ ਬਲਿਹਾਰ ਤਜਹੁ ਮਾਨ ਸੁਖਦਾਨ ਸਰ ।*
*ਨਿਜ ਚਰਨ ਧਾਰਿ ਸੀਅਰੀ ਕਰਹੁ ਕਾਮ ਅਗਨਿ ਮੁਹਿ ਰਿਦੈ ਜਰ।੨॥(ਭਗਤ ਮਾਲਾ, ਕੀਰਤ ਸਿੰਘ)*

ਹੇ ਪ੍ਰਿਯ ਰਾਧਕਾ! ਕਾਮ ਦਾ ਜ਼ਹਿਰ ਖੰਡਨ ਕਰਨ ਵਾਲਾ ਮੇਰੇ ਮਸਤਕ ਦਾ ਮੰਡਨ ਭੂਸ਼ਣ ਆਪਣਾ ਉਚਰ ਪਦਾ ਪਲਟ ਜੋ ਤੇਰਾ ਚਰਨ ਕਵਲ ਜਿਹਾ ਹੈ, ਉਹ ਮੇਰੇ ਸਿਰ ਉਤੇ ਰਖ ਦੇਹ, ਜਿਸ ਨਾਲ ਮੇਰੇ ਅੰਦਰੋਂ ਕਾਮ ਦੀ ਜ਼ਹਿਰ ਚੂਸੀ ਜਾਵੇ ।

ਅਜੀਬ ਕਥਾ ਹੈ, ਜਿਸ ਵਾਕ ਨੂੰ ਲਿਖਣ ਤੋਂ ਜਯਦੇਵ ਜੀ ਸ਼ਰਮਾ ਗਏ ਸੀ, ਕ੍ਰਿਸ਼ਨ ਜੀ ਨੇ ਖੁਦ ਆ ਕੇ, ਜਯਦੇਵ ਦਾ ਰੂਪ ਧਾਰਕੇ ਆਪ ਆਕੇ ਲਿਖ ਲਿਆ?

ਗੀਤ ਗੋਬਿੰਦ, ਨਾਇਕ ਨਾਇਕਾ ਦੇ ਹਾਵਾਂ ਭਾਵਾਂ ਨਾਲ ਭਰਪੂਰ ਗੀਤਾਵਲੀ ਹੈ। ਕ੍ਰਿਸ਼ਨ ਜੀ ਅਤੇ ਰਾਧਕਾ(ਲਾਡਲੀ) ਦੇ ਬਿਰਹੁੰ ਵੇਦਨਾ ਦੇ ਭਾਵਾਂ ਵਿੱਚ ਨੁਚੜਦੀ ਹੋਈ ਰਸੀਲੀ ਕਵਿਤਾ ਹੈ। ਪੁਰਾਣੇ ਜ਼ਮਾਨੇ ਤੋਂ ਲੈ ਕੇ ਹੁਣ ਤੱਕ ਦੇ ਸਾਹਿਤ ਰਸੀਏ ਇਸ ਗ੍ਰੰਥ ਦੀ ਏਸ ਪੱਖੋਂ ਮੁਕਤਿ ਕੰਠ ਸ਼ੋਭਾ ਕਰਦੇ ਆ ਰਹੇ ਹਨ। ਇਸ ਗ੍ਰੰਥ ਦੀਆਂ ਨਕਲਾਂ ਉਸ ਸਮੇਂ ਤੋਂ ਹੋਣੀਆਂ ਸ਼ੁਰੂ ਹੋ ਗਈਆਂ ਸਨ, ਪਰ ਕੋਈ ਹੋਰ ਕਵੀ ਇਸਦੀ ਬਰਾਬਰੀ ਨਹੀਂ ਕਰ ਸਕਿਆ।

*ਕਥਾ ਕਹਾਣੀਆਂ:-* ਜਯਦੇਵ ਜੀ ਦੇ ਜੀਵਨ ਨਾਲ ਕਈ ਅਸਚਰਜ ਕਹਾਣੀਆਂ ਜੁੜੀਆਂ ਹੋਈਆਂ ਹਨ। ਜੋ ਪਿਛੋਂ ਪ੍ਰੇਮੀਆਂ ਦੀਆਂ ਕਲਪਨਾ ਕਰਕੇ ਬਣਾਈਆਂ ਹੋਈਆਂ ਜਾਪਦੀਆਂ ਹਨ। ਜਯਦੇਵ ਜੀ ਨੇ ਆਪਣੇ ਅਰਾਧਯ ਦੇਵ ਲਈ ਮੰਦਰ ਬਨਾਉਣਾ ਆਰੰਭਿਆ। ਮੰਦਰ ਲਈ ਧਨ ਇਕੱਠਾ ਕਰਨ ਵਾਸਤੇ ਰਾਜਪੂਤਾਨੇ ਦੇ ਰਾਜਿਆਂ ਦੇ ਦਰਬਾਰਾਂ ਤੱਕ ਪੁੱਜੇ। ਓਧਰੋਂ ਇਕੱਠਾ ਕੀਤਾ ਧਨ ਲੈਕੇ ਆ ਰਹੇ ਸੀ, ਡਾਕੂਆਂ ਨੇ ਘੇਰ ਲਏ। ਜਯਦੇਵ ਨੂੰ ਲੁੱਟ ਪੁੱਟ ਲਿਆ, ਹੱਥ ਵੱਢ ਕੇ, ਇੱਕ ਖੱਡ ਜਾਂ ਖੂਹ ਵਿੱਚ ਸੁੱਟ ਦਿੱਤਾ। ਧਨ ਮਾਲ ਸਮੇਟ ਕੇ ਲੈ ਗਏ। ਇਕ ਰਾਜਾ ਸ਼ਿਕਾਰ ਖੇਡਦਾ ਆਇਆ। ਉਸਨੇ ਜਯਦੇਵ ਨੂੰ ਖੂਹ ਜਾਂ ਖਾਤੇ ਵਿੱਚੋਂ ਪਿਆ ਦੇਖ ਕੇ ਕੱਢਿਆ। ਜਯਦੇਵ ਦੀ ਸੇਵਾ ਕੀਤੀ ਉਹ ਠੀਕ ਹੋ ਗਏ। ਰਾਜ ਦਰਬਾਰ ਵਿਚ ਕਵਿਤਾ ਦੇ ਜੌਹਰ ਦਿਖਾਏ, ਤਾਂ ਗੁਣਾਂ ਕਾਰਨ ਆਦਰ ਪਾਉਣ ਲੱਗੇ। ਰਾਜੇ ਨੇ ਇੱਕ ਯੱਗ ਕੀਤਾ। ਯੱਗ ਵਿੱਚ ਉਹ ਚੋਰ ਵੀ ਆਏ। ਜਯਦੇਵ ਜੀ ਨੇ ਉਨ੍ਹਾਂ ਪ੍ਰਤੀ ਸੁਹਿਰਦਤਾ ਵਰਤੀ। ਸੇਵਾ ਕੀਤੀ। ਰਾਜੇ ਦੇ ਦਰਬਾਰੀ, ਜਦੋਂ ਉਨ੍ਹਾਂ ਨੂੰ ਵਿਦਾ ਕਰਨ ਗਏ, ਜਯਦੇਵ ਜੀ ਦੇ ਉਨ੍ਹਾਂ ਪ੍ਰਤੀ ਸਨੇਹ ਦੀ ਗੱਲ ਪੁੱਛੀ। ਉਨ੍ਹਾਂ ਕਹਾਣੀ ਬਣਾਕੇ ਸੁਣਾਈ, ਰਾਜੇ ਨੇ ਇਕ ਦੋਸ਼ ਬਦਲੇ ਇਸ (ਜਯਦੇਵ) ਨੂੰ ਸਜ਼ਾ ਦੇ ਕੇ ਮਾਰਨ ਲਈ ਸਾਡੇ ਹਵਾਲੇ ਕੀਤਾ ਸੀ, ਅਸੀਂ ਇਸ ਉਤੇ ਦਇਆ ਕਰਕੇ ਹੱਥ ਪੈਰ ਵੱਢਕੇ ਜਿਉਂਦਾ ਛੱਡ ਦਿੱਤਾ ਸੀ। ਇਸ ਕਰਕੇ ਅਸਾਡਾ ਅਹਿਸਾਨਵੰਦ ਹੈ। ਅਗੇ ਕਥਾ ਇਉਂ ਹੈ: 'ਇਹ ਲਫਜ਼ ਧਾੜਵੀਆਂ ਦੇ ਮੂੰਹ ਵਿਚ ਹੀ ਸਨ ਧਰਤੀ ਫਟ ਗਈ'। ਉਹ ਠੱਗ ਇਕ ਦਮ ਗਰਕ ਹੋ ਗਏ। ਰਾਜ ਦਰਬਾਰੀਆਂ ਨੇ ਸਾਰੀ ਗੱਲ ਰਾਜੇ ਨੂੰ ਸੁਣਾਈ, ਰਾਜੇ ਨੇ ਜਯਦੇਵ ਜੀ ਤੋਂ ਸਭੋ ਕੁਝ ਜਾਣਕੇ ਉਸਦੇ ਹਿਰਦੇ ਦੀ ਵਿਸ਼ਾਲਤਾ ਉੱਚੀ ਸੁਰਤ ਤੇ ਕਰਣੀ ਵਾਲਾ ਵਿਅਕਤੀ ਦੇਖਕੇ ਸਤਿਕਾਰ ਕਰਨਾ ਆਰੰਭ ਦਿੱਤਾ।

ਕਥਾ ਦਾ ਦੂਜਾ ਭਾਗ ਭੀ ਹੈ ਜਯਦੇਵ ਦੇ ਹੱਥਾਂ ਦੇ ਟੁੰਡ ਜੋ ਠੱਗਾਂ ਨੇ ਪਹਿਲਾਂ ਵੱਢ ਕੇ ਸੁਟੇ ਸਨ, ਮੁੜ ਉਪਜ ਪਏ ਸੀ।

ਦੂਜੀ ਕਥਾ ਹੈ-ਰਾਜੇ ਦੇ ਸਾਲੇ ਦੀ ਮੌਤ ਹੋ ਗਈ। ਸਾਲੇ ਦੀ ਵਹੁਟੀ ਜਿਵੇਂ ਰਿਵਾਜ ਸੀ ਉਸ ਨਾਲ ਸਤੀ ਹੋ ਗਈ। ਰਾਜੇ ਦੀ ਰਾਣੀ ਇਕ ਦਿਨ ਜਯ ਦੇਵ ਦੀ ਪਤਨੀ ਕੋਲ ਆਪਣੀ ਉਸ ਭਰਜਾਈ ਦੇ ਸਤੀ ਹੋਣ ਦੀ ਮਹਿਮਾ ਕਰਨ ਲੱਗੀ। ਜਯਦੇਵ ਦੀ ਪਤਨੀ ਨੇ ਕਿਹਾ, 'ਮਰਿਆਂ ਹੋਇਆਂ ਨਾਲ ਸਤੀ ਤਾਂ ਸਭ ਹੀ ਹੁੰਦੀਆਂ ਹਨ, 'ਸਤੀ ਉਹ ਜੋ ਪਤੀ

ਦੇ ਮਰਨ ਦੀ ਖਬਰ ਸੁਣ ਕੇ ਪ੍ਰਾਣ ਤਿਆਗ ਦੇਵੇ'। ਰਾਣੀ ਨੇ ਰਾਜੇ ਨੂੰ ਇਹ ਵਿਰਤਾਂਤ ਦਸਿਆ ਤਾਂ ਉਸਦੀ ਪ੍ਰੀਖਿਆ ਲੈਣ ਦੀ ਗੱਲ ਚੱਲ ਪਈ। ਰਾਜਾ ਇੱਕ ਦਿਨ ਸ਼ਿਕਾਰ ਖੇਡਣ ਗਿਆ। ਜਯਦੇਵ ਭੀ ਨਾਲ ਸੀ। ਰਾਣੀ ਨੇ ਖਬਰ ਉਡਾ ਦਿੱਤੀ ਜਯਦੇਵ ਨੂੰ ਜੰਗਲ ਵਿੱਚ ਸ਼ੇਰ ਨੇ ਖਾ ਲਿਆ ਹੈ। ਖਬਰ ਸੁਣਦਿਆਂ ਹੀ ਪਦਮਾਵਤੀ ਨੇ ਪ੍ਰਾਣ ਤਿਆਗ ਦਿੱਤੇ। ਜਯਦੇਵ ਜੀ ਆਏ ਉਨ੍ਹਾਂ ਨੂੰ ਬੀਤੀ ਗੱਲ ਦਾ ਰਾਣੀ ਦੀਆਂ ਸਖੀਆਂ ਤੋ ਪਤਾ ਲੱਗਿਆ। ਉਨ੍ਹਾਂ ਕਿਹਾ, ਘਬਰਾਉਣ ਦੀ ਲੋੜ ਨਹੀਂ, ਜੇ ਮੇਰੀ ਮੌਤ ਦੀ ਖਬਰ ਨਾਲ ਪਦਮਾਵਤੀ ਮਰ ਗਈ ਤਾਂ ਮੇਰੇ ਜਿਉਂਦੇ ਏਥੇ ਆ ਜਾਣ ਨਾਲ ਉਸ ਦੇ ਪ੍ਰਾਣਾ ਨੂੰ ਭੀ ਵਾਪਸ ਮੁੜਨਾ ਪਵੇਗਾ। ਜੈ ਦੇਵ ਜੀ ਨੇ ਪ੍ਰਾਰਥਨਾ ਕੀਤੀ। ਕ੍ਰਿਸ਼ਨ ਉਸਤਤੀ ਦਾ ਕੀਰਤਨ ਆਰੰਭ ਕੀਤਾ, ਪਦਮਾਵਤੀ ਦੇ ਸਰੀਰ ਵਿਚ ਚੇਤਨਤਾ ਆ ਗਈ, ਉਠ ਕੇ ਬੈਠ ਗਈ ।

ਤੀਜੀ ਕਥਾ ਹੈ: ਜਯ ਦੇਵ ਜੀ ਦਾ ਗੰਗਾ ਇਸ਼ਨਾਨ ਦਾ ਨਿਯਮ ਸੀ। ਗੰਗਾ ਉਨ੍ਹਾਂ ਦੇ ਪਿੰਡ ਤੋਂ ੧੮ ਕੋਹ ਦੂਰ ਸੀ। ਬੁਢੇ ਹੋਣ ਕਰਕੇ, ਇਤਨੀ ਦੂਰ ਨਹੀਂ ਜਾ ਸਕਦੇ ਸਨ। ਸ੍ਰੀ ਜਯ ਦੇਵ ਜੀ ਨੇ ਗੰਗਾ ਦੀ ਮਹਿਮਾ ਕੀਤੀ। ਗੰਗਾ ਜੀ ਦੇ ਪ੍ਰਤੱਖ ਦਰਸ਼ਨ ਹੋਏ, ਅਤੇ ਅਗੋਂ ਨੂੰ ਗੰਗਾ ਉਨ੍ਹਾਂ ਦੇ ਪਿੰਡ ਦੇ ਆਸ ਪਾਸ ਆ ਕੇ ਵਗਣ ਲੱਗੀ। ਜਿਸ ਨੂੰ 'ਜਯਦੇਵ ਗੰਗਾ' ਕਿਹਾ ਜਾਣ ਲਗਿਆ।*

ਇਕ ਕਥਾ ਹੈ: ਜਯਦੇਵ ਜੀ ਨੇ ਆਪਣੇ ਨਗਰ ਕੇਦਲੀ ਵਿੱਚ ਚਲਾਣਾ ਕੀਤਾ, ਦੂਜੀ ਕਥਾ ਅਨੁਸਾਰ ਜਯਦੇਵ ਆਪਣੀ ਪਤਨੀ ਨੂੰ ਲੈ ਕੇ ਬਿੰਦ੍ਰਾਬਨ ਚਲੇ ਗਏ ਅਤੇ ਓਥੇ ਹੀ ਪ੍ਰਲੋਕ ਸਿਧਾਰ ਗਏ। ਕੇਦਲੀ ਵਿਚ ਪ੍ਰਾਣ ਤਿਆਗਣ ਵਾਲੇ ਖਿਆਲ ਵਾਲਿਆਂ ਨੇ ਹਰ ਸਾਲ ਉਨ੍ਹਾਂ ਦੇ ਨਗਰ ਕੇਦੁਬਿਲ ਵਿਚ ਮਾਘ ਦੀ ਸੰਗਰਾਦ ਨੂੰ ਮੇਲਾ ਲਗਾਉਣਾ ਸ਼ੁਰੂ ਕਰ ਦਿੱਤਾ ਜੋ ਹੁਣ ਭੀ ਲਗਦਾ ਹੈ।

ਉਪਰ ਦਿੱਤੀਆਂ ਕਹਾਣੀਆਂ ਤੋਂ ਇਹ ਦੇਖਣ ਵਾਲਾ ਪੱਖ ਹੈ ਕੀ ਕਵੀ ਜਯਦੇਵ, ਅੰਤ ਤਕ ਕ੍ਰਿਸ਼ਨ ਭਗਤ ਹੀ ਰਹੇ, ਜਾਂ ਫਿਰ ਅੰਤ ਸਮੇਂ ਗੰਗਾ ਭਗਤ ਬਣੇ। ਉਨ੍ਹਾਂ ਦਾ ਜੀਵਨ ਕ੍ਰਿਸ਼ਨ ਲੀਲਾ ਦੇ ਗੀਤ ਗਾਉਂਦਿਆਂ ਹੀ ਲੰਘਿਆ। ਯੋਗ ਸਾਧਨਾ ਵਾਲਾ ਰਾਹ ਅਖਤਿਆਰ ਕਰਨ ਦਾ ਕੋਈ ਸੰਕੇਤ ਨਹੀਂ। ਭਾਵੇਂ ਯੋਗ ਮਤ ਦੇ ਪ੍ਰਚਾਰਕ ਉਦੋਂ ਪ੍ਰਗਟ ਹੋ ਚੁਕੇ ਸਨ। ਸ੍ਰੀ ਜੀ.ਬੀ. ਸਿੰਘ ਦਾ ਇਹ ਲਿਖਣਾ ਅਰਥਹੀਣ ਹੈ ਕਿ ਇਕ ਸਾਧੂ, 'ਰਤਨ ਹਰਿ' ਜੀ ਦਸਦੇ ਸਨ ਕਿ ਜੈ ਦੇਵ ਜੀ ਦਾ ਅੰਤਲਾ ਜੀਵਨ ਨਿਰਗੁਣ ਰਹੱਸ ਵਿੱਚ ਐਸਾ ਲਿਵਲੀਨ ਬੀਤਿਆ ਕਿ ਉਨ੍ਹਾਂ ਸੰਪਰਦਾ ਚਲਾਣ ਵਲ ਦ੍ਰਿਸ਼ਟੀ ਨ ਦਿੱਤੀ, ਨਾ ਫਿਰ ਬਹੁਤੀ ਰਚਨਾ ਹੀ ਕੀਤੀ। (ਸਫਾ ੨੨ ਜੈ ਦੇਵ) ਜੀ.ਬੀ. ਸਿੰਘ ਦਾ ਇਹ ਕਥਨ ਉਪਰਲੀਆਂ ਕਹਾਣੀਆਂ ਜਿਹੀ ਹੀ ਕਲਪਨਾ ਹੈ। ਜੈ ਦੇਵ ਨਾਲ ਸਬੰਧਤ ਕਹਾਣੀਆਂ ਤੋਂ ਭੀ ਉਨ੍ਹਾਂ ਵਿੱਚ ਆਏ ਪਲਟੇ ਦੀ ਪੁਸ਼ਟੀ ਨਹੀਂ ਹੁੰਦੀ। ਇਸ ਲਈ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੈ ਦੇਵ ਜੀ ਦੇ ਆਏ

---

* ਗੰਗਾ ਜੀ ਦੀ ਉਸਤਤੀ ਵਿੱਚ ਗੀਤ ਇਹ ਕਿਹਾ ਜਾਂਦਾ ਹੈ :

*ਦੇਵ ਸੁਰੇਸ਼ਹਿ ਭਗਵਤਿ ਗੰਗੇ ਤ੍ਰਿਭਵਨ ਤਾਰਿਣ ਤਰਲ ਤਰੰਗੇ ।*
*ਸ਼ੰਕਰ ਮੌਲਿ ਬਿਹਾਰਣਿ ਵਿਮਲੇ ਮਮਮਤ ਰਾਸਤਾਂ ਤਵ ਪਦ ਕਮਲੇ ।*
*ਭਾਗੀਰਥ ਸੁਖਦਾਯਨਿ ਮਾਤਾ । ਸਤੁ ਜਲ ਮਹਮਾਨੀ ਨਿਗਮੇ ਖਯਾਤੰ ।*
*ਨਾਹੰ ਜਾਨੇ ਤਵ ਮਹਿਮਾਨੰ ਪਾਹਿ ਕ੍ਰਿਪਾ ਮਯ ਭਾਮ ਗਯਾਨਮ ।*

ਪਦੇ ਨਿਸ਼ਚੇ ਹੀ ਇਸ ਜਯਦੇਵ ਦੇ ਨਹੀਂ। ਭਗਤ ਜੈ ਦੇਵ ਦੇ ਹਨ, ਜੋ ਇਸ ਕ੍ਰਿਸ਼ਨ ਭਗਤ ਰਸਕ-ਕਵੀ ਤੋਂ ਵੱਖਰਾ ਸੀ। ਜਿਸਨੇ ਪਹਿਲਾਂ ਯੋਗਕ ਕਿਰਿਆ ਸਾਧੀ ਸੀ, ਫਿਰ ਪ੍ਰੇਮਾ ਭਗਤੀ ਰਾਹੀਂ ਬ੍ਰਹਮ ਲੀਨਤਾ ਪ੍ਰਾਪਤ ਕੀਤੀ ਸੀ। ਵਿਦਵਾਨਾਂ ਨੇ ਭਾਸ਼ਾ ਅਤੇ ਵਿਸ਼ੇ ਵਸਤੂ ਘੋਖਕੇ ਠੀਕ ਹੀ ਸਿੱਟਾ ਕੱਢਿਆ ਹੈ, ਇੰਨ੍ਹਾਂ ਦੋਵਾਂ ਪਦਿਆਂ ਦਾ ਰਚਨ ਵਾਲਾ ਜੈ ਦੇਵ ਭਾਸ਼ਾ ਦੇ ਸੰਧੀ ਕਾਲ ਵਿੱਚ ਪੰਦਰ੍ਹਵੀਂ ਸਦੀ ਅੰਦਰ ਹੋਇਆ ਵੱਖਰਾ ਸੰਤ ਜਯਦੇਵ ਹੈ। 'ਜੈ ਦੇਵ ਤਿਆਗਿਓ ਅਹੰਮੇਵ'। ਜੈ ਦੇਵ ਨੇ ਹਊਮੈ ਤਿਆਗੀ, ਕਿਸ ਭਾਂਤ ਦੀ ਹਊਮੈ ਜੈਯ ਦੇਵ ਨੂੰ ਹੋਈ ਸੀ? ਜੋ ਉਸਨੇ ਤਿਆਗੀ। ਇਸ ਦੀ ਕੋਈ ਕਥਾ ਭੀ ਕਵੀ ਜਯਦੇਵ ਜੀ ਦੇ ਪ੍ਰਸੰਗਾਂ ਵਿਚੋਂ ਮੇਲ ਨਹੀਂ ਖਾਂਦੀ।

ਜੈ ਦੇਵ ਨੂੰ ਰਾਜ ਮਾਲ ਦੀ ਹਊਮੈਂ ਤਾਂ ਹੋ ਨਹੀਂ ਸਕਦੀ ਸੀ। ਸਿਧਾਂ ਨਾਥਾਂ ਯੋਗੀਆ ਨੂੰ ਆਪਣੀਆਂ ਸਿਧੀਆਂ ਦੀ ਹਊਮੈਂ ਜ਼ਰੂਰ ਸਤਾਉਂਦੀ ਰਹੀ ਹੈ। ਜਿਵੇਂ ਰਚਨਾ ਤੋਂ ਪ੍ਰਗਟ ਹੈ, ਜੈ ਦੇਵ ਜੀ ਯੋਗ ਸਿਧੀਆਂ ਦੇ ਪਾਂਧੀ ਅਤੇ ਸਾਧਕ ਰਹੇ ਸਨ। ਉਨ੍ਹਾਂ ਨੂੰ ਹੰਕਾਰ ਹੋਰਨਾਂ ਸਿਧਾਂ ਨਾਥਾਂ ਵਾਂਗ ਸਿਧੀਆਂ ਦਾ ਹੀ ਹੋ ਸਕਦਾ ਸੀ। ਜਿਸ ਦਾ ਤਿਆਗ ਗੁਰੂ ਕ੍ਰਿਪਾ ਨਾਲ 'ਗੁਰਪਰਸਾਦੀ ਜੈ ਦੇਉ ਨਾਮਾ' ਜੈ ਦੇਵ ਜੀ ਨੇ ਕੀਤਾ। ਨਿਰਮਾਣ ਹੋ ਕੇ ਪ੍ਰੇਮ ਭਗਤੀ ਦਾ ਮਾਰਗ ਅਖਤਿਆਰ ਕੀਤਾ। ਜਿਸ ਕਾਰਨ ਗੁਰੂ ਗ੍ਰੰਥ ਸਾਹਿਬ ਵਿੱਚ ਉਨ੍ਹਾਂ ਦੀ ਬਾਣੀ ਨੂੰ ਸਥਾਨ ਪ੍ਰਾਪਤ ਹੋਇਆ। ਭੱਟਾਂ ਨੇ ਏਸੇ ਕਾਰਨ ਹੀ ਜੈ ਦੇਵ ਦਾ ਗੁਰੂ ਨਾਨਕ ਦੇ ਗੁਣ ਗਾਣ ਵਾਲਿਆਂ ਵਿੱਚ ਨਾਮ ਲਿਆਂਦਾ ਹੈ :

*ਗੁਣ ਗਾਵੈ ਰਵਿਦਾਸੁ ਭਗਤੁ ਜੈ ਦੇਵ ਤ੍ਰਿਲੋਚਨ । (ਸਵਈਏ ੧-੧੨੯੦)*

*ਚੰਦ ਸਤ ਭੇਦਿਆ ਨਾਦ ਸਤ ਪੂਰਿਆ*, ਪਦਾ ਸਪੱਸ਼ਟ ਤੌਰ ਤੇ ਯੋਗਿਕ ਕਰਮ ਕਾਂਡਾਂ ਬਾਰੇ ਹੈ। ਜਿਨ੍ਹਾਂ ਪੜਾਵਾਂ ਵਿਚੋਂ ਦੀ ਜੈ ਦੇਵ ਜੀ ਲੰਘੇ ਸਨ। ਅੰਤ ਨਿਰਗੁਣ ਬ੍ਰਹਮ ਦੇ ਉਪਾਸ਼ਕ ਬਣਕੇ ਬ੍ਰਹਮ ਵਿਚ ਲੀਨਤਾ ਦੀ ਅਵਸਥਾ ਪਾਈ।

ਪ੍ਰੰਪਰਾ ਅਨੁਸਾਰ ਪੁਰਾਤਨ ਗਿਆਨੀ ਇਸ ਸ਼ਬਦ ਦੇ ਅਰਥ ਕਿਤਨੇ ਜ਼ੋਰ ਅਤੇ ਵਿਦਵਤਾ ਦੇ ਤਾਨ ਨਾਲ ਕਰਦੇ ਸਨ, ਉਹ ਪਹਿਲੂ ਭੀ ਦੇਖਣ ਵਾਲਾ ਹੈ: ਪਹਿਲਾਂ ਪਦ-ਪਦਾਰਥ ਇਸ ਤਰ੍ਹਾਂ ਕਰਦੇ ਸਨ: ਚੰਦ ਸਤ-ਚੰਦ ਦੀ ਸਤਯ ਸਤੋਗੁਣ, ਭੇਦਿਆ-ਕਟਿਆ। ਦੂਰ ਕੀਤਾ। ਨਾਦਸਤ-ਸੰਗੀਤ ਮਤਾਨਸਾ। ਨਾਦ ਬ੍ਰਹਮ ਨੂੰ ਕਹਿੰਦੇ ਹਨ। ਸ਼ਬਦ ਬ੍ਰਹਮ। ਬ੍ਰਹਮ ਸਤਯਾ। ਸੂਰ ਸਤ-ਸੂਰਜ ਦੀ ਸਤਾ, ਜੋ ਤਮ ਰਜੋ ਸੰਮਿਲਤ ਹੁੰਦੀ ਹੈ। ਤਮੋ ਗੁਣ ਦਾ ਬਲ। ਖੋੜ-(ਖੋੜਯਤਿ ਡਿਗਦਾ ਹੈ) ਗਿਰਾਉ ਪਤਤ ਹੋਣ ਦੀ ਦਸ਼ਾ। ਪਤਤ ਪ੍ਰਭਾਵ। ਸਾਦਤ (ਸਾਦਿਤ-ਖਦ ਜਾਣ) ਤਬਾਹ ਕਰਨਾ, ਤੰਕ ਕਰ ਮਾਰਨਾ। ਅਬਲ-(ਅ+ਬ) ਬਲ ਰਹਤ। ਮਨ ਜਿਸਦੀ ਸਵੈ ਸਤਾ ਕੋਈ ਨਹੀਂ, ਆਤਮ ਸਤਾ ਪਾ ਕੇ ਜੋ ਬਲੀ ਹੋ ਰਿਹਾ ਹੈ ਅਰ ਵਾਸਤਵ ਵਿੱਚ ਬਲ ਰਹਤ ਹੈ। ਅਚਲ-(ਅ+ਚਲ) ਚੇਸ਼ਟਾ ਰਹਤ। ਮਨ ਜਿਸ ਦੀ ਸਵੈ ਚੇਸ਼ਟਾ ਨਹੀਂ ਹੈ, ਆਤਮ ਸਤਾ ਪਾ ਕੇ ਚੇਸ਼ਟਾ ਕਰਦਾ ਤੇ ਇੰਦ੍ਰੀਆਂ ਤੋਂ ਕਰਵਾਉਂਦਾ ਹੈ, ਵਾਸਤਵ ਵਿਚ ਚੇਸ਼ਟਾ ਰਹਤ ਹੈ। ਅਪਿਓ-ਅੰਮ੍ਰਿਤ ਫੇਰੀ-ਤੇਰ ਤੇਰ। ਤੇਰ ਮੇਰ ਦਾ ਚੁੰਚ ਗਯਾਨ। ਸਮਾਨਿਆ-ਸਮਾਨ ਹੋ ਗਈ। ਸਮਾ ਗਈ। ਅਰਿਧ-ਅਰਾਧਨੇ ਯੋਗ। ਸਰਧਿ-ਸ੍ਰਧਾ ਯੋਗ। ਸਲਲ-ਜਲ। ਬਦਤ-ਕਹਿੰਦਾ ਹੈ। ਜੈ ਦੇਵ-(ਜ ਸਭ ਤੋਂ ਸ੍ਰੇਸ਼ਟ+ਦੇਵ-ਪ੍ਰਕਾਸ਼) ਵਾਹਗੁਰੂ। ਰੰਮਿਆ-ਉਚਰਿਆ। ਸੰਮਾਨ ਆਇਆ-ਸਹਤਮਾਨ ਦੇ ਮਿਲਯਾ ਇਕੋ ਜਿਹਾ ਹੋ ਕੇ ਮਿਲਿਆ। ਮੂਲ ਹੋ ਕੇ ਮਿਲਿਆ। ਨਿਰਬਾਣ-ਨਿਰਗੁਣ। ਨਿਰਦੋਖ ।

ਅਰਥ - (ਜਦੋਂ ਮਨ ਨੂੰ ) ਤਮੋ ਰਜੋ ਗੁਣ ਦੇ ਪਤਤ ਪ੍ਰਭਾਵ ਨੇ ਤੰਗ ਕਰ ਮਾਰਿਆ (ਤਦੋਂ ਉਸ ਨੂੰ ਸਤੋ ਗੁਣ ਦੇ ਬਲ ਨਾਲ ਵਿੰਨ੍ਹ ਦਿੱਤਾ। (ਫੇਰ ਮਨ ਨੂੰ ਸਤੋ ਗੁਣ ਤੋਂ ਉਚੇਰਾ ਕਰਕੇ) ਬ੍ਰਹਮ ਨਾਲ ਪੂਰਨ ਕਰ ਦਿੱਤਾ। ਚੇਸ਼ਟਾ ਰਹਿਤ (ਮਾਂਗਵੀਂ ਚੇਸ਼ਟਾ ਇਸਥਿਤ ਕਰ ਦਿੱਤੀ, ਨਾ ਘੜੇ ਜਾਣ ਵਾਲੇ (ਉਸ ਮਨ) ਨੂੰ ਘੜ ਲਿਤਾ। ਉਸ (ਅਡੋਲ ਅਵਸਥਾ) ਵਿੱਚ ਅੰਮ੍ਰਿਤ ਪੀਤਾ। (ਉਪਰ ਕਥੇ ਮਨ ਦੇ ਆਦਿ ਗੁਣ) ਆਤਮਾ ਦੀ ਸਤਾ ਨੂੰ ਮੂਲ (ਕਾਰਨ)ਆਖਿਆ। (ਜਦ ਇਹ ਜਾਣਿਆ ਤਦ) ਮੇਰ ਤੇਰ ਦੀ ਦੁਬਿਧਾ ਦ੍ਰਿਸ਼ਟੀ ਨੂੰ ਸਮਾ ਲਿਤਾ। (ਜਾਂ ਤੇਰ ਮੇਰ ਮਿਟੀ ਤਦ ਸਵੱਛ ਆਤਮ ਭਾਵਨਾ ਨਾਲ) ਅਰਾਧਣੇ ਯੋਗ (ਵਾਹਗੁਰੂ) ਨੂੰ ਅਰਾਧਿਆ, (ਅਰ) ਸੁਧਾ ਯੋਗ (ਵਾਹਗੁਰੂ) ਪਰ ਸ੍ਰਧਾ ਕੀਤੀ (ਜਿਸਦਾ ਫਲ ਇਹ ਹੋਇਆ ਕਿ) ਜਲ ਨੂੰ ਜਲ (ਵਤ ਮਿਲਨੇ) ਤੁਲਣ (ਵਾਹਿਗੁਰੂ ਪ੍ਰਾਪਤ) ਹੋਇਆ। ਕਹਿੰਦਾ ਹੈ ਜੈ ਦੇਵ, (ਮੈ) ਵਾਹਗੁਰੂ ਨੂੰ ਜਪਿਆ (ਤਦ) ਨਿਰਦੋਖ ਬ੍ਰਹਮ (ਵਿਖੇ ਆਪਣੀ) ਲਿਵ ਨੂੰ ਲਯ (ਹੋਈ)ਪਾਯਾ।

ਭਾਵ: ਇਸ ਸ਼ਬਦ ਦੀ ਪਹਿਲੀ ਤੁਕ ਦਾ ਇਹ ਅਰਥ ਪ੍ਰਸਿਧ ਗਿਆਨੀ ਭਾਈ ਚੰਦਾ ਸਿੰਘ ਜੀ ਕਰਦੇ ਹੁੰਦੇ ਸਨ, ਜੋ ਸੰਪ੍ਰਦਾਈਆਂ ਵਿੱਚ ਮੁੱਖ ਸਮਝੇ ਜਾਂਦੇ ਸੇ। ਵਿਆਖਿਯਾ ਆਪ ਐਉਂ ਕਰਦੇ ਸੇ। ਜਦ ਨਾਦ ਸਤ ਪੂਰਿਆ (ਸਤਗੁਰਾਂ ਦਾ ਸ਼ਬਦ (ਸਾਡੇ ਵਿਚ) ਪੂਰਨ ਹੋਯਾ, ਤਦ (ਸੂਰ ਸਤ) ਸੋਲ੍ਹਾ ਸੌ ਅੰਸੂ ਵਾਲਾ ਸੂਰਜ ਚੜੇ ਤੋਂ ਚੰਦ ਮਾਤ ਪੈ ਜਾਂਦਾ ਹੈ। ਨਰੋਤਮ ਤਾਰਾ ਸਿੰਘ ਜੀ, ਗਿਆਨੀ ਭਗਵਾਨ ਸਿੰਘ ਜੀ ਤੇ ਸੁਤੇ ਪ੍ਰਕਾਸ਼ ਜੀ ਨੇ ਇਸਦਾ ਹਠਯੋਗ ਪਰ ਅਰਥ ਕੀਤਾ ਹੈ, ਕਿ ੧੬ ਵੇਰ ਚੰਦ ਸਵਰ ਦੁਆਰਾ ਸੁਆਸ ਨੂੰ ਭੇਦਿਆ, ੧੬ ਵੇਰ ਸੁਖਮਨਾ ਵਿੱਚ ਪੂਰਨ ਕੀਤਾ ਤੇ ਸੋਲ੍ਹਾਂ ਵੇਰੀ ਸੂਰਜ ਸੁਰ ਦਵਾਰਾ ਕਢਿਆ। ਇਸ ਅਰਥ ਪਰ ਹੇਠ ਲਿਖੀਆ ਸ਼ੰਕਾ ਹਨ, 'ਸਵਰ' ਪਦ ਮੂਲ ਵਿਚੋਂ ਨਹੀਂ ਹੈ, ਅਰ ਨਾ 'ਸਤ' ਪਦ ਦਾ ਅਰਥ ਸਵਰ ਹੈ।

(੨) 'ਨਾਦ' ਦਾ ਅਰਥ ਸੁਖਮਨਾ ਕਿਸੇ ਤਰ੍ਹਾਂ ਨਹੀਂ ਬਣਦਾ (੩) ਤਿੰਨੇ ਕਿਰਿਆ ੧੬ ਵੇਰ ਉਚਾਰ ਕਰਨੇ ਤੇ ਨਹੀਂ ਹੁੰਦੀਆਂ। ਸੁਤੇ ਪ੍ਰਕਾਸ਼ ਜੀ ਲਿਖਦੇ ਹਨ ਕਿ ਪੂਰਕ ੧੬, ਕੁੰਭਕ ੬੪ ਤੇ ਰੇਚਕ ੩੨ ਵੇਰ ਕਰੀਦਾ ਹੈ, ਤੇ ਇਥੇ ੩੨ ਤੇ ੬੪ ਦਾ ਕਿਤੇ ਸੰਕੇਤ ਨਹੀਂ ਹੈ। (੪) ਸਾਦਤ ਦਾ ਅਰਥ ਨਰੋਤਮ ਜੀ ਕਰਦੇ ਹਨ ਸਆਦਤ-ਭਲੀ ਪ੍ਰਕਾਰ ਗ੍ਰਹਣ ਕਰਨਾ, ਤੇ ਸੂਰਜ ਸਵਰ ਦੁਅਰਾ ਪ੍ਰਾਣਾਂ ਦਾ 'ਬਾਹਰ ਕੱਢਣਾ। ਭਗਤ ਜੈ ਦੇਵ ਜੀ ਯੋਗ ਕਿਰਿਆ ਤੋਂ ਉਚਾ ਉਠਕੇ ਕਹਿ ਚੁਕੇ ਹਨ 'ਹਰਿ ਭਗਤ ਨਿਜ ਨਿਹ ਕੇਵਲਾ ਮਨ ਕਰਮਣਾ ਬਚਸਾ, ਜੋਗੇਨ ਕਿੰ ਜਗੇਨ ਕਿੰ ਦਾਨੇਨ ਕਿੰ ਤਪਸਾ (ਸਫ਼ਾ ੪੧-੪੨ ਜੈ ਦੇਵ ਨਿਰਗੁਣੀਆਰਾ)

ਆਰੰਭ ਵਿੱਚ ਚਰਚਾ ਕਰਦਿਆਂ ਅਸੀਂ ਜਾਣ ਆਏ ਹਾਂ ਜੈ ਦੇਵ ਜੀ ਨੂੰ ਨਿਰਬਾਣ ਪਦ ਦੀ ਪ੍ਰਾਪਤੀ ਪ੍ਰੇਮਾ ਭਗਤੀ ਰਾਹੀਂ ਹੋਈ ਸੀ, ਹਠਯੋਗ ਰਾਹੀਂ ਨਹੀਂ । ਕਬੀਰ ਜੀ ਨੇ ਇਸਦੀ ਸ਼ਹਾਦਤ ਦਿੱਤੀ ਹੈ *ਗੁਰ ਪਰਸਾਦੀ ਜੈਦਿਉ ਨਾਮਾ।। ਬ੍ਰਹਮ ਨਿਰਬਾਣੁ ਲਿਵ ਲੀਣੁ ਪਾਇਆ।।* ਜੈ ਦੇਵ ਜੀ ਖੁਦ ਭੀ ਏਹੋ ਸਵੀਕਾਰ ਕਰਦੇ ਹਨ :

*ਸੰਤਨ ਕੀ ਸੁਣਿ ਸਾਚੀ ਸਾਖੀ।। ਸੋ ਬੋਲਹਿ ਜੋ ਪੇਖਹਿ ਆਖੀ।। (ਰਾਮਕਲੀ ਮ:੫-੮੯੪)*

ਸੰਤ ਸੰਪੂਰਨ ਸਿੰਘ ਜੀ ਨੇ ਪ੍ਰੰਪਰਾ ਵਾਲੇ ਅਰਥ ਕਰਦਿਆਂ ਹੇਠਾਂ ਇਹ ਜਾਣਕਾਰੀ ਵਾਲਾ ਫੁਟ ਨੋਟ ਇਸ ਤਰ੍ਹਾਂ ਦਿੱਤਾ ਹੈ :

*ਸਰੀਰ ਅੰਦਰ ਸਾਹ ਸੁਤ ਕਾ ਮੂਲ ਕਾਰਨ ਪ੍ਰਾਣ ਹੋਣ ਕਰਕੇ ਇਥੇ 'ਸਤ' ਨਾਮ ਨਾਲ ਪ੍ਰਾਣ ਅੰਗੀਕਾਰ ਕੀਤੀ ਗਈ ਹੈ। ਇਸ ਦੀ ਮ੍ਰਯਾਦਾ ਯੋਗ ਮਾਰਗ ਅਨੁਸਾਰ ਇੰਝ*

*ਹੈ। ਚਾਰ ਵਾਰ ਸੱਜੇ ਪਾਸਿਓਂ ਪ੍ਰਾਣ ਪੂਰਕੇ ਸੋਲਾ ਵਾਰੀ ਅੰਦਰ (ਇੰਨ੍ਹਾਂ ਸਾਸਾਂ ਦੀ ਆਵਾਜਾਈ ਦੇ ਸਥਾਨ ਉਪਰ) ਰੋਕਯਾ ਰਖੀਏ। ਮੁੜ ਖੱਬੀ ਸੁਰ ਦਵਾਰੇ ਸਹਜ ਅਠ ਵਾਰ ਸਾਂਸ ਨੂੰ ਬਾਹਰ ਕਰੇ (ਨਿਕਾਲੋ) ਉਪਰੰਤ ਖੱਬੀ ਸੁਰ ਰਾਹੀਂ ਭਰਕੇ ਓਥੇ ਹੀ ਸਾਂਸ ਥੰਭਕੇ ਗਿਣਤੀ ਵਿਚ ਸੱਜੀ ਸੁਰੋਂ ਕੱਢ ਦੇਵੇ। ਬਾਰੰਬਾਰ ਸੋਲ੍ਹਾਂ ਅੱਠ ਵਾਰ ਪੂਰਕ ਰੇਚਕ ਤੇ ਕੁੰਭਕ ਕਰਦਿਆਂ ਨਾਮ (ਓਂਕਾਰ) ਦਾ ਮਨੋਮਨ ਉਚਾਰ ਕਰਦਾ ਰਹੇ। ਸ਼ਬਦ ਦੇ ਸਮੇਂ ਦੀ ਗਿਣਤੀ ਦਾ ਨਾਮ ਹੀ ਮਾਤ੍ਰਾ ਮੰਨਿਆ ਹੈ। ਪੂਰਕ ੬੪ ਕੁੰਭਕ ੧੬ ਤੇ ਰੇਚਕ ੮ ਇਥੇ ਸੋਲ੍ਹਾਂ ਮਾਤ੍ਰਾ ਸਮ ਭਾਵ ਵਿਚ ਵਰਤੀਆਂ ਨਹੀਂ ਮੰਨੀਆਂ। ਇਕ ਵਾਰੀ ਕਰਣਾ ਹਾਨੀਕਾਰਕ ਹੈ। ਸਹਜ ਸਹਜ ਸਾਧਨ ਸਾਧਦੇ ਸਮਾਂ ਪਾ ਕੇ ਕੁੰਭਕ ੪੦ ਮਾਤ੍ਰਾ ਤੱਕ ਭੀ ਕਰ ਸਕੀਦਾ ਹੈ। (ਭਗਤ ਬਾਣੀ ਸੰਤ ਸੰਪੂਰਨ ਸਿੰਘ ਜੀ, ਸਫ਼ਾ ੩੩੬)*

ਜੋਗੀ ਈਸ਼ਵਰ ਦੀ ਸਮਾਧੀ ਭਗਤੀ ਕਰਕੇ ਸਮਾਧੀ ਵਿਚ ਲੀਨ ਹੋਣ ਨੂੰ ਸੰਪੂਰਨ ਪ੍ਰਾਪਤੀ ਦਾ ਸਾਧਨ ਮੰਨਦਾ ਹੈ । ਜੈ ਦੇਵ ਜੀ ਨੇ ਹਠਯੋਗ ਕਿਰਿਆ ਅਪੂਰਨ ਜਾਣਕੇ ਪ੍ਰੇਮਾ ਭਗਤੀ ਨੂੰ ਇਉਂ ਪੂਰਣ ਜਾਣਿਆ? ਅਤੇ ਪ੍ਰੇਮਾ ਭਗਤੀ ਰਾਹੀਂ 'ਬ੍ਰਹਮੁ ਨਿਰਬਾਣੁ ਲਿਵ ਲੀਣੁ ਪਾਇਆ'। ਇਹ ਜੀਵਨ ਪਲਟਾ ਅਤੇ ਇਸ ਪਲਟੇ ਨੂੰ ਦੇਣ ਵਾਲੀ ਸਿਖਿਆ ਅਤੇ ਉਪਦੇਸ਼ ਗੁਰੂ ਨਾਨਕ ਜੀ ਦੇ ਏਨ੍ਹਾਂ ਪਦਿਆਂ ਨਾਲ ਮਿਲਦੇ ਲਫਜ਼ਾਂ ਅਤੇ ਗੁਰਵਾਕਾਂ ਤੋਂ ਪ੍ਰਗਟ ਹੈ:

*ਭਗਤਿ ਪ੍ਰੇਮ ਆਰਾਧਿਤੰ ਸਚੁ ਪਿਆਸ ਪਰਮ ਹਿਤੰ॥ (ਗੂਜਰੀ ਮਹਲਾ ੧ - ੫੦੫)*

# ਭਗਤ ਬੇਣੀ ਜੀ ਅਤੇ ਉਨ੍ਹਾਂ ਦੀ ਰਚਨਾ

ਗੁਰੂ ਗ੍ਰੰਥ ਸਾਹਿਬ ਵਿੱਚ ਬੇਣੀ ਜੀ ਦੀ ਬਾਣੀ, ਸਿਰੀ ਰਾਗ, ਰਾਮਕਲੀ ਅਤੇ ਪ੍ਰਭਾਤੀ ਤਿੰਨ ਰਾਗਾਂ ਵਿੱਚ ਹੈ। ਬੇਣੀ ਜੀ ਦੀ ਰਚਨਾ ਕਈ ਪੱਖਾਂ ਤੋਂ ਵਿਲੱਖਣ ਹੈ। ਮੁਖ ਪਹਿਲੂ ਭਾਸ਼ਾ ਦਾ ਹੈ। ਭਾਸ਼ਾ ਦੀ ਮੰਝੀ ਹੋਈ ਸ਼ੈਲੀ ਹੈ। ਦੂਜਾ ਪੱਖ ਅਧਿਆਤਮਕ ਖਿਆਲਾਂ ਤੇ ਵਿਚਾਰਾਂ ਦੀ ਸਪੱਸ਼ਟਤਾ ਹੈ, ਤੀਜਾ ਪਹਿਲੂ ਯੋਗਿਕ ਸਾਧਨਾ ਦੇ ਅਨੁਭਵ ਦਾ ਹੈ। ਬੇਣੀ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਕੁੱਝ ਸ਼ਬਦਾਂ ਦੀ ਸੁੰਦਰ ਤਰੀਕੇ ਨਾਲ ਤਸ਼ਰੀਹ ਕੀਤੀ ਹੈ। ਇੰਝ ਜਾਪਦਾ ਹੈ ਜਿਵੇਂ ਗੁਰੂ ਨਾਨਕ ਜੀ ਨਾਲ ਮੇਲ ਹੋਣ ਤੋਂ ਪ੍ਰਸਪਰ ਚਰਚਾ ਦੇ ਘਣੇ ਪ੍ਰਭਾਵ ਬੇਣੀ ਜੀ ਦੇ ਉੱਤੇ ਪਏ ਅਤੇ ਉਨ੍ਹਾਂ ਪ੍ਰਭਾਵਾਂ ਅਧੀਨ ਬਾਣੀ ਰਚੀ। ਸਾਰੇ ਸਿਖ ਸਾਹਿਤ; ਬਲਕਿ ਭਗਤੀ ਸਾਹਿਤ ਭੀ ਸ਼ਾਮਲ ਕਰ ਲਿਆ ਜਾਵੇ ਤਾਂ ਬੇਣੀ ਜੀ ਦਾ ਨਾਮ ਹੋਰ ਕਿਧਰੇ ਨਹੀਂ ਮਿਲਦਾ। ਇਹ ਨਾਮ ਗੁਰੂ ਅਰਜਨ ਦੇਵ ਜੀ ਦੀ ਰਚਨਾ ਵਿੱਚ ਸਭ ਤੋਂ ਪਹਿਲਾਂ ਅਇਆ ਹੈ।

*ਬੇਣੀ ਕਉ ਗੁਰਿ ਕੀਓ ਪ੍ਰਗਾਸੁ॥ ਰੇ ਮਨ ਤੂ ਭੀ ਹੋਹਿ ਦਾਸੁ॥ (ਰਾਗ ਬਸੰਤ ਮ: ੫,-੧੧੯੨)*

ਬੇਣੀ ਜੀ ਦੀ ਜਨਮ ਅਤੇ ਕਰਮ ਭੂਮੀ ਬਾਰੇ ਭਗਤੀ ਮਤ ਦੀ ਜਾਣਕਾਰੀ ਦੇਣ ਵਾਲੇ ਗ੍ਰੰਥਾਂ ਵਿਚੋਂ ਕੋਈ ਪਤਾ ਨਹੀਂ ਮਿਲਦਾ। ਕ੍ਰਿਸ਼ਨ ਭਗਤੀ, ਰਾਮ ਤਗਤੀ ਸ਼ਾਖਾ ਵਿਚ ਇਸ ਪ੍ਰਤਿਭਾਸ਼ੀਲ ਭਗਤ ਦਾ ਨਾਮ ਉਕਾ ਹੀ ਨਹੀਂ। ਗੁਰੂ ਅਰਜਨ ਦੇਵ ਜੀ ਦਾ ਸਮਾਂ ੧੬੨੦-੧੬੬੩ ਸੰਮਤ ਦਾ ਹੈ। ਪਰਸ਼ੁਰਾਮ ਚਤੁਰਵੇਦੀ ਨੇ ਸੰਤ ਪ੍ਰੰਪਰਾ (ਸਫਾ ੧੦੨) ਵਿੱਚ ਬੇਣੀ ਜੀ ਬਾਰੇ ਮੰਨਿਆ ਹੈ-'ਇਨ ਕੋ ਸਤਿਗੁਰੂ ਦੁਆਰਾ ਗਿਆਨ ਪ੍ਰਕਾਸ਼ ਉਪਲਬਧ ਹੂਆ', ਨਾਲ ਹੀ ਕਿਹਾ ਹੈ, 'ਵੇ ਨਾਮਦੇਵ ਕੇ ਸਮਕਾਲੀ ਦੱਖਣ ਪੂਰਬ ਵ ਪੰਜਾਬ ਵ ਉਤਰ ਪ੍ਰਦੇਸ਼ ਕੇ ਵਾਸੀ ਥੇ। ਇਨ੍ਹੇਂ ਪੱਛਮੀ ਪ੍ਰਾਂਤ ਕਾ ਵਾਸੀ ਕਹਿ ਸਕਤੇ ਹੈਂ। ਇਸ ਕੀ ਜਨਮ ਭੂਮੀ ਯਾ ਕਰਮਛੇਤਰ ਕਾ ਕੋਈ ਭੀ ਸੰਕੇਤ ਨਹੀਂ ਮਿਲਤਾ।'(ਗੋਬਿੰਦ ਤ੍ਰਿਗੁਣਾਇਤ, ਹਿੰਦੀ ਕੀ ਨਿਰਗੁਣ ਕਾਵਯਧਾਰਾ, ੧੦੩) ਦਾ ਮੱਤ ਭੀ ਇਸ ਨਾਲ ਮਿਲਦਾ ਜੁਲਦਾ ਹੈ ਉਨ੍ਹਾਂ ਵਿਸ਼ੇਸ਼ ਗੱਲ ਇਹ ਕਹੀ ਹੈ, 'ਇਨ ਪਰ ਯੋਗਿਕ ਪ੍ਰਭਾਵ ਕੁਛ ਅਧਿਕ ਦਿਖਾਈ ਦੇਖ ਪੜਤਾ ਹੈ'। ਕਿਧਰੋਂ ਕੋਈ ਥਹੁ ਪਤਾ ਨਾ ਮਿਲਣ ਕਾਰਨ ਬੇਣੀ ਜੀ ਨੂੰ ਵਿਆਖਿਆਕਾਰਾਂ ਨੇ ਕਿਸੇ ਥਾਂ ਕਬੀਰ ਤੋਂ ਪਹਿਲਾਂ ਕਿਸੇ ਥਾਂ ਰਾਮਾਨੰਦ ਦੇ ਸਮਕਾਲੀ ਕਿਧਰੇ ਨਾਮਦੇਵ ਦਾ ਸਾਥੀ ਹੋਣ ਦੀਆਂ ਕਲਪਨਾ ਕੀਤੀਆਂ ਹਨ।

ਜਿਵੇਂ ਉਪਰ ਜ਼ਿਕਰ ਆਇਆ ਹੈ, ਬੇਣੀ ਜੀ ਦਾ ਨਾਮ ਗੁਰੂ ਅਰਜਨ ਦੇਵ ਜੀ ਨੇ ਖੁਦ ਆਪਣੀ ਬਾਣੀ ਵਿੱਚ ਲਿਖਿਆ ਹੈ। ਜਿਸ ਗ੍ਰੰਥ ਦਾ ਸਤਿਗੁਰਾਂ ਨੇ ਸੰਪਾਦਨ ਕੀਤਾ ਉਸ ਵਿੱਚ ਆਏ ਭੱਟਾਂ ਦੇ ਸਵਈਆਂ ਵਿੱਚ ਭੀ ਬੇਣੀ ਜੀ ਦਾ ਨਾਮ ਆਇਆ ਹੈ ।

*'ਭਗਤੁ ਬੇਣਿ ਗੁਣ ਰਵੈ ਸਹਜਿ ਆਤਮ ਰੰਗੁ ਮਾਣੈ ॥*
*ਜੋਗ ਧਿਆਨਿ ਗੁਰ ਗਿਆਨਿ ਬਿਨਾ ਪ੍ਰਭ ਅਵਰੁ ਨ ਜਾਣੈ ॥ (ਸਫਾ ੧੩੯੦)*

ਗੁਰੂ ਨਾਨਕ ਜੀ ਦੇ ਗੁਣ ਗਾਉਣ ਵਾਲਿਆਂ ਵਿੱਚ ਬੇਣੀ ਜੀ ਦਾ ਨਾਮ ਭੱਟਾਂ ਦਾ

ਦਿੱਤਾ ਗੁਰੂ ਅਰਜਨ ਦੇਵ ਜੀ ਨੇ ਪ੍ਰਮਾਣਿਤ ਕੀਤਾ ਹੈ। ਭੱਟਾਂ ਦੇ ਸਵੱਈਏ ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਸਿੱਖ ਸਾਹਿੱਤ ਦਾ ਭਾਗ ਬਣੇ ਸਨ, ਜਿਵੇਂ ਅੰਦਰੂਨੀ ਸਬੂਤ ਪ੍ਰਾਪਤ ਹਨ, ਕੁਝ ਸਵੱਈਏ ਗੁਰੂ ਅਰਜਨ ਦੇਵ ਜੀ ਦੇ ਸਮੇਂ ਸੰਮਿਲਿਤ ਹੋਏ। ਮੇਹਰਵਾਨ ਵਾਲੀ ਜਨਮ ਸਾਖੀ ਦੇ ਅਯੁਧਿਆ ਦੇ ਪ੍ਰਸੰਗ ਵਿੱਚ ਭਗਤਾਂ ਦੀ ਮੰਡਲੀ ਵਿੱਚ ਮਿਲਣ ਵਾਲਿਆਂ ਅੰਦਰ ਬੇਣੀ ਜੀ ਦਾ ਨਾਮ ਭੀ ਹੈ।

ਬੇਣੀ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਤਿੰਨ ਰਾਗਾਂ, ਸਿਰੀ ਰਾਗ, ਰਾਮਕਲੀ ਅਤੇ ਪ੍ਰਭਾਤੀ ਵਿੱਚ ਹੈ। ਰਾਮਕਲੀ ਰਾਗ, ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਭਗਤਬਾਣੀ ਸਮੇਤ ਆਇਆ ਹੈ। ਉਸ ਵਿੱਚ ਭੀ ਬੇਣੀ ਜੀ ਦਾ ਪਦਾ ਲਿਖਿਆ ਹੋਇਆ ਹੈ ।

ਭਾਈ ਗੁਰਦਾਸ ਜੀ ਨੇ ਬੇਣੀ ਜੀ ਬਾਰੇ ਕੁੱਝ ਜਾਣਕਾਰੀ ਦਸਵੀਂ ਵਾਰ ਵਿਚ ਦਿੱਤੀ ਹੈ, ਭਾਈ ਸਾਹਿਬ ਜੀ ਦੇ ਵਰਣਨ ਦਾ ਇਕ ਮਹੱਤਵ ਹੈ-ਜਿਨ੍ਹਾਂ ਭਗਤਮਾਲਾ ਦੇ ਅਧਾਰ ਉਤੇ ਉਨ੍ਹਾਂ ਆਪਣੀ (ਭਗਤ ਰਤਨਾਵਲੀ) ਭਗਤਾਂ ਦੇ ਪ੍ਰਸੰਗ ਵਾਲੀ ਵਾਰ ਦੀਆ ਪਉੜੀਆਂ ਰਚੀਆਂ, ਬੇਣੀ ਜੀ ਬਾਰੇ ਪਹਿਲੀਆਂ ਅਤੇ ਹੋਰ ਭਗਤਮਾਲਾਂ ਚੁੱਪ ਹਨ। ਭਗਤਾਂ ਨਾਲ ਸਬੰਧਤ ਹੋਣ ਕਰਕੇ ਨਹੀਂ, ਭਾਈ ਗੁਰਦਾਸ ਨੇ ਬੇਣੀ ਜੀ ਦਾ ਗੁਰੂ ਘਰ ਨਾਲ ਸਬੰਧ ਹੋਣ ਕਾਰਨ ਇਹ ਪਉੜੀ ਲਿਖੀ ਹੈ :

*ਗੁਰਮੁਖਿ ਬੇਣੀ ਭਗਤਿ ਕਰਿ ਜਾਇ ਇਕਾਂਤ ਬਹੈ ਲਿਵ ਲਾਵੈ ।*
*ਕਰਮ ਕਰੈ ਅਧਿਆਤਮੀ ਹੋਰ ਸੁ ਕਿਸੈ ਨਾ ਅਲਖੁ ਲਖਾਵੈ ।*
*ਘਰਿ ਆਇਆ ਜਾ ਪੁਛੀਐ ਰਾਜੁ ਦੁਆਰਿ ਗਇਆ ਆਲਾਵੈ ।*
*ਘਰਿ ਸਭ ਵਥੁ ਮੰਗੀਅਨਿ ਵਲਿ ਛਲੁ ਕਰਿਕੈ ਝਤੁ ਲੰਘਾਵੈ ।*
*ਵਡਾ ਸਾਂਗੁ ਵਰਤਦਾ ਉਹ ਇੱਕ ਮਨਿ ਪ੍ਰਮੇਸਰੁ ਧਿਆਵੈ ।*
*ਪੈਜ ਸਵਾਰੈ ਭਗਤ ਦੀ ਰਾਜਾ ਹੋਇ ਕੈ ਘਰ ਚਲ ਆਵੈ ।*
*ਦੇਇ ਦਿਲਾਸਾ ਤੁਸਿ ਕੈ ਅਣਗਣਤੀ ਖਰਚੀ ਪਹੁੰਚਾਵੈ ।*
*ਓਥਹੁ ਆਇਆ ਭਗਤ ਪਾਸਿ ਹੋਇ ਦਇਆਲੁ ਹੇਤੁ ਉਪਜਾਵੈ ।*
*ਭਗਤ ਜਨਾਂ ਜੈ ਕਾਰ ਕਰਾਵੈ ॥੧੪॥ਵਾਰ ੧੦॥*

ਇਸ ਪਉੜੀ ਦੀ ਵਿਆਖਿਆ ਟੀਕਾਕਾਰਾਂ ਨੇ ਇਸ ਤਰ੍ਹਾਂ ਕੀਤੀ ਹੈ :

ਗੁਰਮੁਖ ਬੇਣੀ ਨਾਮੇ, ਭਗਤ ਏਕਾਂਤ ਜਗ੍ਹਾ ਬੈਠ ਕੇ ਸਮਾਧੀ ਲਾਉਂਦਾ ਹੁੰਦਾ ਸੀ, ਨਿਸ਼ਕਾਮ ਕਰਮ ਕਰਕੇ ਹੋਰ ਕਿਸੇ ਨੂੰ ਅਲੱਖ ਲਖਾਵਦਾ ਨਹੀਂ ਸੀ। (ਭਾਵ ਆਪ ਨੂੰ ਕਰਮਾਂ ਦਾ ਅਭਿਮਾਨੀ ਨਹੀਂ ਮੰਨਦਾ ਹੁੰਦਾ ਸੀ। ਇਹ ਜਾਣਕੇ ਕਰਨ ਕਰਾਵਨ ਆਪੇ ਆਪ) ਜਦੋ ਘਰ ਦਿਆਂ ਨੇ ਲੋੜੀਂਦੀਆਂ ਚੀਜ਼ਾਂ ਮੰਗੀਆਂ ਤਦ ਟਾਲ ਮਟੋਲ ਕਰਕੇ ਦਿਨ ਕਟੀ ਕਰ ਛੱਡੇ। ਇਕ ਦਿਨ ਵੱਡਾ ਸਾਂਗ ਵਰਤਿਆ ਕਿ ਉਹ ਭਗਤ ਤਾਂ ਇਕ ਮਨ ਹੋ ਕੇ ਪ੍ਰਮੇਸ਼ਰ ਨੂੰ ਧਿਆ ਰਿਹਾ ਸੀ, ਭਗਤ ਦੀ ਪੈਜ (ਪਤ) ਸੁਆਰਨ ਲਈ (ਹਰੀ) ਰਾਜੇ ਦੇ ਰੂਪ ਵਿਚ ਘਰ ਆ ਗਿਆ। ਪ੍ਰਸੰਨ ਹੋ ਕੇ ਦਿਲਾਸਾ ਦਿੱਤਾ ਤੇ ਚੰਗਾ ਖਰਚਾ ਪਹੁੰਚਾ ਦਿੱਤਾ। ਓਥੋਂ ਭਗਤਿ ਪਾਸ ਆ ਕੇ ਵੱਡੀ ਦਇਆ ਕਰਕੇ ਪਯਾਰ ਕੀਤਾ ਭਗਤ ਜਨਾਂ ਦੀ (ਹਰਿ) ਜੈ ਕਾਰ ਕਰਾਉਂਦਾ ਹੈ। (ਟੀਕਾ ਗਿਆਨੀ ਹਜ਼ਾਰਾ ਸਿੰਘ)

ਬੇਣੀ ਜੀ ਬਾਰੇ ਭਗਤਮਾਲ (ਗੁਰਮੁਖੀ) ਦੇ ਕਥਾਕਾਰ ਨੇ ਉਪਰਲੀ ਪਉੜੀ ਵਿੱਚ ਆਏ

ਪ੍ਰਸੰਗ ਦਾ ਕੁਝ ਵਿਸਥਾਰ ਇਸ ਤਰ੍ਹਾਂ ਕੀਤਾ ਹੈ: 'ਇਕ ਸਮੇਂ ਕਿਸੇ ਮ੍ਰਿਤਕ ਪੁਰਖ ਨੂੰ ਦੇਖ ਕੇ ਇੰਨ੍ਹਾਂ ਨੂੰ ਜਗਤ ਵਲੋਂ ਉਪਰਾਮਤਾ ਆ ਗਈ, ਇਕ ਮਹਾਤਮਾ ਯੋਗੀ ਰਾਜੇ ਦੇ ਚਰਨੀ ਜਾ ਪਏ। ਉਹਨਾਂ ਯੋਗ ਅਭਿਆਸ ਦੀ ਜੁਗਤੀ ਸਮਝਾਈ ਕਿ ਇਸ ਤਰ੍ਹਾਂ ਦੀ ਸਾਧਨਾ ਨਾਲ ਆਤਮਾ ਸ਼ੁਧ ਹੋ ਜਾਂਦੀ ਹੈ। ਪਰ ਇਹ ਜੁਗਤੀ ਜ਼ਾਹਰ ਨਹੀਂ ਕਰਨੀ ਚਾਹੀਦੀ। ਇਹ ਗੁਪਤ ਧਨ ਲੁਕਾਈ ਹੀ ਰਖਣਾ ਚਾਹੀਦਾ ਹੈ। ਬੇਣੀ ਜੀ ਇਸ ਉਪਦੇਸ਼ ਉਤੇ ਚਲਣ ਲੱਗੇ। ਸਵੇਰੇ ਉਠਕੇ ਜੰਗਲ ਵਿੱਚ ਚਲੇ ਜਾਣਾ ਸਮਾਧੀ ਵਿੱਚ ਜੁਟ ਪੈਣਾ। ਘਰ ਦੀ ਖਬਰ ਸੁਰਤ ਭੁਲ ਗਏ। ਘਰ ਵਾਲੀ ਤੰਗ ਪੈ ਗਈ, ਉਸ ਨੂੰ ਇਹ ਦੱਸਦੇ ਰਹੇ, 'ਮੈ ਰਾਜ ਦਰਬਾਰ ਕਥਾ ਕਰਨ ਜਾਂਦਾ ਹਾਂ, ਕਥਾ ਦਾ ਭੋਗ ਪਵੇਗਾ ਤਦ ਘਰੇ ਬਹੁਤ ਕੁਝ ਆਵੇਗਾ। ਪਰ ਕਥਾ ਆਦਿਕ ਕਰਨੀ ਤਾਂ ਉਹ ਛੱਡ ਚੁਕੇ ਸੀ। ਅਤਿਅੰਤ ਆਤਰਤਾ ਦੇਖਕੇ ਭਗਵਾਨ ਨੇ ਕਲਾ ਵਰਤਾਈ। ਇਕ ਭਗਤ ਨੂੰ ਪ੍ਰੇਰਨਾ ਕੀਤੀ- ਸਾਖੀ ਵਿਚ ਲਿਖਿਆ ਹੈ ਖੁਦ ਭਗਵਾਨ ਨੇ ਹੀ-ਸਭ ਲੋੜੀਂਦੀਆਂ ਚੀਜ਼ਾ ਬੇਣੀ ਜੀ ਦੇ ਘਰ ਪਹੁੰਚਾਈਆਂ। ਬੇਣੀ ਜੀ ਘਰ ਆਏ ਤਾਂ ਭਗਵਾਨ ਦੀ ਲੀਲਾ ਦੇਖਕੇ ਹੈਰਾਨ ਹੋਏ ।'

ਭਗਤਮਾਲ ਦੇ ਟੀਕਾਕਾਰ ਨੇ ਬੇਣੀ ਜੀ ਤਿੰਨੇ ਹੋਏ ਦਸੇ ਹਨ: 'ਬੇਣੀ ਜੀ ਤਿੰਨ ਪੁਰਸ਼ ਹੋਏ, ਇੰਨ੍ਹਾਂ ਵਿਚੋਂ ਪਹਿਲਾਂ ਬੇਣੀ ਜੀ ਬ੍ਰਹਮ ਭਾਟ ਸਨ, ਦੂਜੇ ਤੀਜੇ ਬੰਦੀ ਸਨ। ਜੋ ਪੁਸਤਕ ਇਸ ਵੇਲੇ ਸਾਹਮਣੇ ਹੈ ਉਸ ਵਿੱਚ ਇੰਨ੍ਹਾਂ ਦੇ ਜਨਮ ਦੀ ਤਿਥੀ, ਸੰਮਤ ੧੬੯੦ ਜਾਪਦਾ ਹੈ, ਛਾਪੇ ਦੀ ਗਲਤੀ ਨਾਲ ਛਪਿਆ ਹੈ। ਇਕ ਥਾਂ ੧੫੭੦ ਵੀ ਲਿਖਿਆ ਪੜ੍ਹਿਆ ਹੈ ਜੋ ਸੰਭਵ ਹੋ ਸਕਦਾ ਹੈ। ੧੬੯੦ ਜਨਮੇ ਭਗਤ ਦੀ ਬਾਣੀ ਕਿਵੇਂ ਆ ਸਕਦੀ ਹੈ? ੧੫੭੦ ਢੁਕਵਾਂ ਪ੍ਰਤੀਤ ਹੁੰਦਾ ਹੈ। ਜੋ ਗੁਰੂ ਨਾਨਕ ਜੀ ਦੇ ਚਲਾਣੇ ਤੋਂ ਕੁੱਝ ਸਾਲ ਪਹਿਲਾਂ ਦਾ ਹੈ। ਬੇਣੀ ਜੀ ਉਸ ਵੇਲੇ ਜੁਆਨੀ ਵਿੱਚ ਹੋ ਸਕਦੇ ਸਨ।

ਬੇਣੀ ਭਗਤ ਜੀ ਦਾ ਗੁਰੂ ਨਾਨਕ ਜੀ ਤੋਂ ਪਹਿਲਾਂ ਹੋਣ ਦਾ ਪ੍ਰਸ਼ਨ ਨਹੀਂ ਉਠਦਾ, ਜੇ ਪਹਿਲਾਂ ਹੋਏ ਹੁੰਦੇ, ਪਹਿਲਾਂ ਦੇ ਗ੍ਰੰਥਾਂ, ਭਗਤ ਮਾਲਾ ਆਦਿਕ ਵਿੱਚ ਜ਼ਰੂਰ ਜ਼ਿਕਰ ਹੁੰਦਾ। ਗੁਰੂ ਅਮਰਦਾਸ, ਗੁਰੂ ਰਾਮਦਾਸ ਜੀ ਨੇ ਆਪਣੀ ਬਾਣੀ ਵਿਚ ਕਿਸੇ ਥਾਂ ਇੰਨ੍ਹਾਂ ਦਾ ਨਾਮ ਭੀ ਲਿਆ ਹੁੰਦਾ, ਜਿਵੇਂ ਹੋਰ ਭਗਤਾਂ ਦੇ ਨਾਮ ਆਏ ਹਨ, ਇਸ ਤੋਂ ਸਹੀ ਹੁੰਦਾ ਹੈ ਬੇਣੀ ਜੀ ਗੁਰੂ ਰਾਮਦਾਸ ਜੀ ਦੇ ਸਮੇਂ ਤੋਂ ਜੇ ਪਹਿਲਾਂ ਹੈ ਸਨ ਤਦ ਪ੍ਰਸਿਧ ਨਹੀਂ ਹੋਏ ਸਨ।

ਗੁਰੂ ਨਾਨਕ ਬਾਣੀ ਤੋਂ ਬੇਣੀ ਜੀ ਅਤਿਅੰਤ ਪ੍ਰਭਾਵਤ ਹੋਏ ਦਿਸ ਰਹੇ ਹਨ । ਖਿਆਲਾਂ ਦੇ ਖਿਆਲ, ਸ਼ੈਲੀ ਅਤੇ ਤੁਕਾਂ ਗੁਰੂ ਨਾਨਕ ਜੀ ਦੀਆਂ, ਉਨ੍ਹਾਂ ਨੇ ਆਪਣੀ ਬਾਣੀ ਵਿੱਚ ਵਰਤੀਆਂ ਹਨ। ਗੁਰਬਾਣੀ ਦੀ ਪ੍ਰੀਭਾਸ਼ਾ ਸ਼ਬਦਾਵਲੀ, ਬਹੁਤੀ ਇਕ ਰੂਪ ਤੇ ਨੇੜਤਾ ਵਾਲੀ ਹੈ।

ਗੁਰੂ ਨਾਨਕ ਦੇਵ ਜੀ ਦਾ ਆਸਾ ਦੀ ਵਾਰ ਦਾ ਸਲੋਕ, *ਗਊ 'ਬ੍ਰਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨਾ ਜਾਈ'* ਦਾ ਭਾਵ, *"ਪੜ੍ਹਿ ਪੁਸਤਕ ਸੰਧਿਆ ਬਾਦੰ'* ਦਾ ਇੰਨ ਬਿੰਨ ਮਿਲਦਾ ਭਾਵਿ ਰੂਪ ਬੇਣੀ ਜੀ ਦੀ ਰਚਨਾ ਵਿਚ ਦੇਖਿਆ ਅਤੇ ਪੜ੍ਹਿਆ ਜਾ ਸਕਦਾ ਹੈ।

ਬੇਣੀ ਜੀ ਦਾ ਇਕ ਸ਼ਬਦ 'ਪ੍ਰਭਾਤੀ ਰਾਗ' ਵਿੱਚ ਹੈ,ਜਿਸ ਵਿੱਚ ਬ੍ਰਹਮ ਭਟ ਬ੍ਰਹਿਮਣ ਹੁੰਦਿਆਂ ਬੇਣੀ ਜੀ ਨੇ ਬ੍ਰਹਮਣੀ ਮਤ ਤੇ ਵੈਸ਼ਣਵੀ ਪਖੰਡ ਤੇ ਕਰਮਕਾਂਡਾਂ ਨੂੰ ਕਰੜੇ ਹੱਥੀਂ ਲਿਆ ਹੈ, ਪਖੰਡੀਆਂ ਦੇ ਸਰੀਰ ਦੀ ਬਨਾਵਟੀ ਵੇਸ਼-ਭੂਸ਼ਾ, ਖਾਣ-ਪੀਣ, ਧੋਤੀ ਟਿੱਕੇ ਤੱਕ ਦੇ ਦਿਖਾਵੇ ਤੇ ਭੇਖ ਨੂੰ 'ਦੁਇ ਧੋਤੀ ਕਰਮ ਮੁਖ ਖੀਰੰ' ਜਿਹੇ ਤਿਖੇ ਕਟਾਖਸ਼ ਕੀਤੇ ਹਨ। ਚੰਦਨ ਦਾ ਮੱਥੇ ਤਿਲਕ ਲਗਾ ਕੇ ਦ੍ਰਿਸ਼ਟੀ ਠੱਗਾਂ ਵਾਲੀ ਰੱਖਣੀ, ਨਿਤਾ ਪ੍ਰਤੀ ਨ੍ਹਾਉਣਾ, ਦੋਹਰੀ ਧੋਤੀ ਲਾਉਣੀ। ਪੱਥਰ ਦੇ

ਠਾਕਰ, ਮੂਰਤੀ ਜਾਂ ਗਣੇਸ਼ ਪੂਜਾ ਕਰਨੀ, ਵੈਰਾਗੀਆਂ ਦੇ ਭੇਖ ਵਾਲੀ ਕੰਠੀ ਪਾਉਣੀ, ਕ੍ਰਿਸ਼ਨ ਕ੍ਰਿਸ਼ਨ ਜਪਣਾ, ਰਿਦੇ ਵਿੱਚ ਆਤਮਾਚੀਨਣ ਦੀ ਅਕਾਂਖਿਆ ਤੱਕ ਨਾ ਹੋਣੀ, ਸਾਰੇ ਦ੍ਰਿਸ਼ ਇੱਕ ਪਦੇ ਵਿੱਚ ਦਿਖਾਏ ਹਨ। ਇਹੋ ਜਿਹੀਆਂ ਸਭੋਂ ਕ੍ਰਿਆ ਨੂੰ ਲੰਪਟ ਕਰਮ ਦੱਸਿਆ ਹੈ। 'ਪੜ੍ਹਿ ਪੁਸਤਕ ਸੰਧਿਆ ਬਾਦੰ' ਪਦੇ ਦੀ ਗੁਰੂ ਨਾਨਕ ਜੀ ਕ੍ਰਿਤ ਅੰਤਲੀ ਤੁਕ ਹੂ ਬ ਹੂ ਵਰਤੀ ਹੈ-'ਕਹੁ ਨਾਨਕ ਨਿਹਚਉ ਧਿਆਵੈ, ਬਿਨੁ ਸਤਿਗੁਰ ਬਾਟ ਨ ਪਾਵੈ'। ਏਹੋ ਤੁਕ ਆਸਾ ਦੀ ਵਾਰ ਦੀ ੧੪ਵੀਂ ਪਾਉੜੀ ਨਾਲ ਲਗਾਏ ਏਸੇ ਸਲੋਕ ਵਿੱਚ ਆਈ, ਜਿਸ ਵਿਚ ਗੁਰੂ ਜੀ ਨੇ 'ਨਿਹਚੇ ਕਰ ਧਿਆਉਣ ਦੀ ਦ੍ਰਿੜਤਾ ਪੱਕੀ ਕੀਤੀ ਹੈ: ਦੋਵੇਂ ਸਲੋਕ ਆਹਮੋ ਸਾਹਮਣੇ ਰਖਿਆਂ ਸਰਸਰੀ ਝਾਤੀ ਨਾਲ ਦਿਸ ਪੈਂਦਾ ਹੈ। ਬੇਣੀ ਜੀ ਜੋ ਇਕ ਬ੍ਰਹਿਮਣ ਸਨ, ਉਨ੍ਹਾਂ ਨੇ ਬ੍ਰਿਹਮਣੀ ਕਰਮਾਂ ਨੂੰ ਕਿਵੇਂ ਫੋਕਟ ਸਮਝਿਆ। ਇਸ ਲਈ ਵਿਚਾਰ ਦੇ ਵਖੋ ਵਖਰੇ ਝਰੋਖਿਆਂ ਵਿਚੋਂ ਦੇਖਣ ਦੀ ਲੋੜ ਹੈ। ਥੋੜ੍ਹੀ ਜਿਹੀ ਘੋਖ ਕੀਤੀ ਜਾਵੇ ਗੁਰੂ ਨਾਨਕ ਜੀ ਦੇ ਸਿਧਾਂਤਾਂ ਦਾ ਬੇਣੀ ਦੀ ਬਾਣੀ ਉਤੇ, ਕਈ ਵਾਕਾਂ ਕਈ ਲਫਜ਼ਾਂ ਦੀ ਵਰਤੋਂ ਦੇ ਰੂਪ ਵਿੱਚ ਖਿਆਲਾਂ ਦਾ ਪ੍ਰਭਾਵ ਨਜ਼ਰ ਆਉਂਦਾ ਹੈ :

ਭਗਤ ਬੇਣੀ ਜੀ ਦਾ ਪਦਾ

*ਤਨਿ ਚੰਦਨੁ ਮਸਤਕਿ ਪਾਤੀ ॥*
*ਰਿਦ ਅੰਤਰਿ ਕਰ ਤਲ ਕਾਤੀ ॥*
*ਠਗ ਦਿਸਟਿ ਬਗਾ ਲਿਵ ਲਾਗਾ ॥*
*ਦੇਖਿ ਬੈਸਨੋ ਪ੍ਰਾਨ ਮੁਖ ਭਾਗਾ ॥੧॥*
*ਕਲਿ ਭਗਵਤ ਬੰਦ ਚਿਰਾਮੰ ॥*
*ਕਰ ਦਿਸਟਿ ਰਤਾ ਨਿਸਿ ਬਾਦੰ ॥ਰਹਾਉ॥*
*ਨਿਤਪ੍ਰਤਿ ਇਸਨਾਨੁ ਸਰੀਰੰ ॥*
*ਦੁਇ ਧੋਤੀ ਕਰਮ ਮੁਖਿ ਖੀਰੰ ॥*
*ਰਿਦੈ ਛੁਰੀ ਸੰਧਿਆਨੀ ॥*
*ਪਰ ਦਰਬੁ ਹਿਰਨ ਕੀ ਬਾਨੀ ॥੨॥*
*ਸਿਲ ਪੂਜਸਿ ਚਕ੍ਰ ਗਣੇਸੰ ॥*
*ਨਿਸਿ ਜਾਗਸਿ ਭਗਤਿ ਪ੍ਰਵੇਸੰ ॥*
*ਪਗ ਨਾਚਸਿ ਚਿਤੁ ਅਕਰਮੰ ॥*
*ਏ ਲੰਪਟ ਨਾਚ ਅਧਰਮੰ ॥੩॥*
*ਮ੍ਰਿਗ ਆਸਣੁ ਤੁਲਸੀ ਮਾਲਾ॥*
*ਕਰ ਊਜਲ ਤਿਲਕੁ ਕਪਾਲਾ ॥*
*ਰਿਦੈ ਕੂੜੁ ਕੰਠਿ ਰੁਦ੍ਰਾਖੰ ॥*
*ਰੇ ਲੰਪਟ ਕ੍ਰਿਸਨੁ ਅਭਾਖੰ ॥੪॥*
*ਜਿਨਿ ਆਤਮ ਤਤੁ ਨ ਚੀਨਿਆ ॥*
*ਸਭ ਫੋਕਟ ਧਰਮ ਅਬੀਨਿਆ ॥*
*ਕਹੁ ਬੇਣੀ ਗੁਰਮੁਖਿ ਧਿਆਵੈ ।*
*ਬਿਨੁ ਸਤਿਗੁਰ ਬਾਟ ਨਾ ਪਾਵੈ ॥੫॥*
*(ਪ੍ਰਭਾਤੀ ਬੇਣੀ ਜੀ -੧੩੫੧)*

ਗੁਰੂ ਨਾਨਕ ਜੀ ਦਾ ਪਦਾ

*ਪੜਿ ਪੁਸਤਕ ਸੰਧਿਆ ਬਾਦੰ ॥*
*ਸਿਲ ਪੂਜਸਿ ਬਗੁਲ ਸਮਾਧੰ ॥*
*ਮੁਖਿ ਝੂਠਿ ਬਿਭੂਖਨ ਸਾਰੰ ॥*
*ਤ੍ਰੈਪਾਲ ਤਿਹਾਲ ਬਿਚਾਰੰ ॥*
*ਗਲਿ ਮਾਲਾ ਤਿਲਕੁ ਲਿਲਾਟੰ ॥*
*ਦੁਇ ਧੋਤੀ ਬਸਤ੍ਰ ਕਪਾਟੰ ॥*
*ਜੋ ਜਾਣਸ ਬ੍ਰਹਿਮੰ ਕਰਮੰ ॥*
*ਸਭ ਫੋਕਟ ਨਿਸਚਓ ਕਰਮੰ ॥*
*ਕਹੁ ਨਾਨਕ ਨਿਹਚਉ ਧਿਆਵੈ ॥*
*ਵਿਣੁ ਸਤਿਗੁਰ ਵਾਟ ਨਾ ਪਾਵੈ ॥*
*(ਆਸਾ ਵਾਰ ਮ: ੧-੪੭੦)*
*(ਆਦਿ ਬੀੜ ਵਿੱਚ ਰਾਗਾਂ ਵਿੱਚ ਆਈ ਬਾਣੀ ਦੀ ਸਮਾਪਤੀ 'ਪ੍ਰਭਾਤੀ ਰਾਗ' ਉਤੇ ਹੁੰਦੀ ਹੈ, 'ਜੈਜਾਵੰਤੀ ਰਾਗ' ਪਿਛੋਂ ਸ਼ਾਮਲ ਕੀਤਾ ਗਿਆ ਹੈ । ਅੰਤਲੇ 'ਪ੍ਰਭਾਤੀ ਰਾਗ' ਵਿਚ ਬੇਣੀ ਜੀ ਦਾ ਪਦਾ ਹੈ ਸੀ, ਨਾਲ ਹੀ ਸੰਸਕ੍ਰਿਤੀ ਮਹਿਲਾ ੧ ਵਿਚ ਇਹ ਗੁਰੂ ਨਾਨਕ ਜੀ ਦਾ ਪਦਾ ਆ ਜਾਂਦਾ ਹੈ ।*
*(ਦੇਖੋ ੧੩੫੩)*

ਜਿਸ ਵਿਸ਼ੇ ਨੂੰ ਬੇਣੀ ਜੀ ਨੇ ਮੁਖ ਰਖਕੇ ਬ੍ਰਹਮਣੀ ਕਰਮਾਂ ਉਤੇ ਕਟਾਖਸ਼ ਕੀਤੇ ਹਨ, ਉਸ ਦਾ ਆਰੰਭਕ ਸਲੋਕ, ਗੁਰੂ ਨਾਨਕ ਜੀ ਦੀ ਬਾਣੀ ਆਸਾ ਦੀ ਵਾਰ ਦਾ ਇਸ ਤਰ੍ਹਾਂ ਹੈ :

*ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ ॥*
*ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ ॥*
*ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ ॥*
*ਛੋਡੀਲੇ ਪਾਖੰਡਾ ॥ ਨਾਮਿ ਲਇਐ ਜਾਹਿ ਤਰੰਦਾ ॥ (ਆਸਾ ਵਾਰ ਮ: ੧-੪੭੧)*

ਇਸ ਤੋਂ ਅਗਲੇ ਸਲੋਕ ਵਿਚ ਭੀ *–'ਮਾਣਸ ਖਾਣੇ ਕਰਹਿ ਨਿਵਾਜ'॥ ਛੁਰੀ ਵਗਾਇਨਿ ਤਿਨ ਗਲਿ ਤਾਗ' (੪੭੧)* ਇਹੋ ਖਿਆਲ ਚਲਦਾ ਹੈ। ਬੇਣੀ ਜੀ ਦੇ ਪਦੇ ਉਤੇ ਇਨ੍ਹਾਂ ਖਿਆਲਾਂ ਵਾਲੇ ਸ਼ਬਦਾਂ ਦਾ ਗੂੜ੍ਹਾ ਪ੍ਰਭਾਵ ਹੈ ।

ਬੇਣੀ ਜੀ ਦੇ ਸ਼ਬਦ ਵਿਚ ਬ੍ਰਹਮਣੀ ਦਿਖਾਵੇ ਦੇ ਵੈਸ਼ਣਵ ਪੰਥੀ ਪਾਖੰਡਾਂ ਨੂੰ ਖੰਡ ਖੰਡ ਕਰਕੇ ਉਸਦੇ ਫੰਭੇ ਤੱਕ ਉਡਾ ਛੱਡੇ ਹਨ। ਚੀਰਵੇਂ ਕਟਾਖਸ਼ ਅਤੇ ਵਿਅੰਗ ਹਨ। ਪ੍ਰੰਤੂ ਗੁਰਮੁਖਾਂ ਦੇ ਨਾਮ ਧਿਆਉਣ ਵਾਲੇ ਮਾਰਗ ਨੂੰ ਉਤਮ ਜਣਾਇਆ ਹੈ। ਵਿਸ਼ੇਸ਼ ਧਿਆਨ ਨਾਲ ਦੇਖਿਆ ਜਾਵੇ ਤਾਂ, ਬੇਣੀ ਜੀ ਨੇ *'ਜਿਨਿ ਆਤਮ ਤਤੁ ਨ ਚੀਨਿਆ ਸਭ ਫੋਕਟ ਧਰਮ ਅਬੀਨਿਆ'* ਬ੍ਰਹਮਣੀ ਕਰਮ ਕਾਂਡ ਨੂੰ ਰੱਦ ਕਰਨ ਵਾਲੇ ਇੱਕ ਬ੍ਰਹਮਣ ਦੇ ਬੋਲ ਉਸ ਦੀ ਸੋਚ ਵਿੱਚ ਆਏ ਪਲਟੇ ਦੇ ਪ੍ਰਮਾਣ ਹਨ। ਬੇਣੀ ਜੀ ਦਾ ਜੀਵਨ ਨਿਰਬਾਹ ਅਜੇਹੇ ਬ੍ਰਹਮਣੀ ਕਰਮਾਂ ਉਤੇ ਸੀ, ਰਾਜ ਦਰਬਾਰ ਕਥਾ ਭੀ ਕਰਦੇ ਸੀ। ਸਮਾਜ ਵਿੱਚ ਵਿਦਵਾਨਾਂ ਵਾਲਾ ਸਨਮਾਨ ਭੀ ਬਣਿਆ ਹੋਇਆ ਸੀ। ਯੋਗਕ ਕਿਰਿਆ ਵੀ ਚੰਗੀ ਤਰ੍ਹਾਂ ਸਾਧੀਆਂ ਸਨ, ਫਿਰ ਇਹ ਨਿਰਗੁਣ ਭਗਤੀ ਦੀ ਲਾਲਸਾ ਕਿਥੋਂ ਉਪਜੀ? ਗੁਰੂ ਨਾਨਕ ਜੀ ਨੇ ਆਸਾ ਦੀ ਵਾਰ ਵਿਚ ਭੀ ਪ੍ਰਭਾਤੀ ਰਾਗ ਵਿੱਚ, ਧਰਮ ਦੇ ਨਾਮ ਉਤੇ ਦੰਭ ਲੀਲਾ ਦੇ ਕੰਡਿਆਂ ਨੂੰ ਛਾਂਗਿਆ ਹੈ। ਸਤਿਗੁਰਾਂ ਦੇ ਵਿਚਾਰਾਂ ਦਾ ਸਾਰ ਹੈ ਕਿ 'ਇਹ ਸਰੀਰਕ ਪਵਿਤ੍ਰਤਾ, ਸ਼ੁਧ ਖਾਣ ਪੀਣ ਦੇ ਬਿਬੇਕ, ਧਰਮੀਆਂ ਵਾਲੇ ਅਖਾਉਤੀ ਵੇਸ ਧਾਰਨ ਕਰੀ ਬਥੇਰੇ ਲੋਕੀਂ ਫਿਰਦੇ ਹਨ, ਪਰ ਉਹ ਵਿਰਲੇ ਹੀ ਹੁੰਦੇ ਹਨ, ਜਿਨ੍ਹਾਂ ਦੇ ਅੰਦਰ ਈਸ਼ਵਰੀ ਗਿਆਨ ਦੀ ਤੜਪ ਹੁੰਦੀ ਹੈ।'

*ਤੇ ਨਰ ਵਿਰਲੇ ਜਾਣੀਅਹਿ ਜਿਨ ਅੰਤਰਿ ਗਿਆਨੁ ਮੁਰਾਰਿ ॥੪॥ (ਪ੍ਰਭਾਤੀ ਮਹਲਾ ੧ –੧੩੩੧)*

ਅਤੇ ਬ੍ਰਹਮਣੀ ਪਖੰਡ ਬਾਰੇ (ਸਲੋਕ ੧੯ ਵਿੱਚ) ਕਿਹਾ ਹੈ :

*ਬਾਰਹ ਮਹਿ ਰਾਵਲ ਖਪਿ ਜਾਵਹਿ ਚਹੁ ਛਿਅ ਮਹਿ ਸੰਨਿਆਸੀ ॥*
*ਜੋਗੀ ਕਾਪੜੀਆ ਸਿਰਖੂਥੇ ਬਿਨੁ ਸਬਦੈ ਗਲਿ ਫਾਸੀ ॥੧॥*
*ਅਉਹਰਿ ਹਸਤ ਮਹਿ ਭੰਖਿਆ ਜਾਚੀ ਏਕ ਭਾਇ ਲਿਵ ਲਾਗੀ ॥੧॥ਰਹਾਉ॥*
*ਬ੍ਰਹਮਣ ਵਾਦੁ ਪੜਹਿ ਕਰਿ ਕਿਰਿਆ ਕਰਣੀ ਕਰਮ ਕਰਾਏ ॥*
*ਬਿਨ ਬੂਝੈ ਕਿਛੁ ਸੂਝੈ ਨਾਹੀ ਮਨਮੁਖ ਵਿਛੁੜਿ ਦੁਖ ਪਾਏ ॥*
*ਸਬਦਿ ਮਿਲੇ ਸੇ ਸੂਚਾਚਾਰੀ ਸਾਚੀ ਦਰਗਹ ਮਾਨੇ ॥ (ਪ੍ਰਭਾਤੀ ਮਹਲਾ ੧- ੧੩੩੨)*

ਬੇਣੀ ਜੀ ਦੇ ਨਿਰੂਪਣ ਕੀਤੇ ਵਿਸ਼ਿਆਂ ਨੂੰ ਵਾਚਿਆ ਤੇ ਜਾਚਿਆ ਜਾਵੇ, ਇਕ ਪੱਖੋਂ ਇਹ ਗੁਰ ਮਤ ਦੀ ਹੀ ਖੁਲ੍ਹੀ ਵਿਆਖਿਆ ਹਨ। ਅਨੇਕਾਂ ਕਿਸਮ ਦੀਆਂ ਧਰਮਾਂ ਦੇ ਨਾਂ ਹੇਠ ਫੈਲ ਰਹੀਆਂ ਬੁਰਿਆਈਆਂ ਨੂੰ ਧਿਆਨ ਵਿਚ ਲਿਆ ਕੇ ਗੁਰੂ ਜੀ ਨੇ *'ਬੋਲਹੁ ਸਚੁ*

*ਨਾਮੁ ਕਰਤਾਰ।। ਫੁਨਿ ਬਹੁੜਿ ਨਾ ਆਵਣ ਵਾਰ'।। (੧੩੨੯)* ਦੀ ਸਿੱਖ ਮਤ ਸਮਝਾਈ।

ਬੇਣੀ ਜੀ ਨੇ 'ਗੁਰਮੁਖ' ਲਫਜ਼ ਦੀ ਵਰਤੋਂ ਕੀਤੀ ਹੈ। ਇਹ ਲਫਜ਼ ਗੁਰਮਤ ਸਾਹਿਤ ਦਾ ਹੈ ਅਤੇ ਗੁਰੂ ਨਾਨਕ ਜੀ ਪ੍ਰਤੀ ਸੰਕੇਤ ਰੂਪ ਵਰਤਿਆ ਜਾਂਦਾ ਹੈ। *'ਗੁਰਮੁਖ ਕਲ ਵਿਚ ਪ੍ਰਗਟ ਹੋਯਾ'* (ਭਾਈ ਗੁਰਦਾਸ ਜੀ)

ਬੇਣੀ ਜੀ ਦਾ ਕਥਨ ਹੈ :

*ਕਹੁ ਬੇਣੀ ਗੁਰਮੁਖਿ ਧਿਆਵੈ।। ਬਿਨੁ ਸਤਿਗੁਰ ਬਾਟ ਨ ਪਾਵੈ।।(ਪ੍ਰਭਾਤੀ ਬੇਣੀ ਜੀ-੧੩੫੧)*

ਭਗਤ ਬੇਣੀ ਜੀ ਦਾ ਇੱਕ ਪਦਾ ਸਿਰੀ ਰਾਗ ਵਿੱਚ ਹੈ। ਉਸ ਉਪਰ ਸੂਚਨਾ ਦਿੱਤੀ ਹੈ *'ਪਹਿਰਿਆਂ ਕੈ ਘਰਿ ਗਾਵਣਾ'।* ਸਿਰੀ ਰਾਗ ਵਿੱਚ ਇੱਕ ਵਿਸ਼ੇਸ਼ ਬਾਣੀ ਦਾ ਸਿਰਲੇਖ ਹੈ 'ਪਹਿਰੇ' ਇਸ' ਵਿੱਚ ਜੀਵਨ ਨੂੰ ਦਿਨ ਅਤੇ ਰਾਤ ਦੇ ਚਾਰ ਭਾਗਾਂ ਵਿੱਚ ਵੰਡਣ ਵਾਂਗ ਚਾਰ ਪਹਿਰਾਂ ਵਿਚ ਵੰਡਿਆ ਹੈ, *ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ' (੭੪)।* ਦੋ ਪਦੇ ਇਸ ਸਿਰਲੇਖ ਹੇਠਾਂ ਗੁਰੂ ਨਾਨਕ ਜੀ ਦੇ ਹਨ। 'ਪਹਿਰਿਆਂ ਜਾਂ ਪਹਿਰ, ਪਹਿਲਾ ਪਹਿਰ, ਦੂਜਾ ਪਹਿਰ, ਪੰਜਾਬੀ ਦੇ ਸਧਾਰਨ ਕਿਰਸਾਣੀ ਅਤੇ ਪਿੰਡਾਂ ਤਕ ਵਿਚ ਵਰਤਿਆ ਜਾਣ ਵਾਲਾ ਲਫਜ਼ ਹੈ। ਗੁਰੂ ਨਾਨਕ ਜੀ ਨੇ ਜਿਵੇਂ ਪੱਟੀ ਦੇ ਅੱਖਰਾਂ ਨਾਲ ਖਿਆਲ ਜੋੜੇ ਹਨ, ਵਰ੍ਹੇ ਦੇ ਬਾਰ੍ਹਾਂ ਮਹੀਨਿਆਂ ਨਾਲ ਖਿਆਲ ਸਬੰਧਤ ਕਰਕੇ ਬਾਣੀ ਰਚਨਾ ਰਾਹੀਂ ਜੀਵਨ ਨੂੰ ਪ੍ਰੇਰਨਾ ਦੇਣ ਵਾਲੇ ਉਪਦੇਸ਼ ਕੀਤੇ ਹਨ। 'ਪਹਿਰਿਆਂ' ਦੀ ਵਰਤੋਂ ਭੀ ਉਸ ਹੀ ਰੀਤੀ ਨਾਲ ਕੀਤੀ ਹੈ। ਜ਼ਿੰਦਗੀ ਨੂੰ-ਦਿਨ ਅਤੇ ਰਾਤ ਵਾਂਗ ਚਾਰ ਹਿਸਿਆਂ ਵਿੱਚ ਵੰਡ ਕੇ ਇੱਕ ਇੱਕ ਭਾਗ ਨੂੰ ਜੰਮਣ ਤੋਂ ਮਰਨ ਤੱਕ ਦੀ ਅਵਸਥਾ ਦਰਸਾਈ ਹੈ।

ਪਹਿਲਾ ਭਾਗ ਜਾਂ ਪਹਿਰਾ, ਜੀਵ ਦਾ ਗਰਭਾਸ ਦਾ ਕਾਲ ਦਸਿਆ ਹੈ, ਦੂਜਾ ਪਹਿਰਾ ਬਾਲ ਅਵਸਥਾ ਵਿੱਚ ਲਾਡ ਲਡਾਉਣ ਦਾ ਹੈ, ਜਿਵੇਂ ਕਾਨ੍ਹ ਨੂੰ ਜਸੋਧਾ ਦੇ ਘਰੇ ਖਿਡਾਇਆ ਜਾਂਦਾ ਸੀ।

*ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਧਾ ਘਰਿ ਕਾਨੁ।।(ਸਿਰੀ ਰਾਗ ਮ:੧-੭੫)*

ਤੀਜਾ ਪਹਿਰਾ-ਧਨ ਜੋਬਨ ਸਿਓ ਚਿੱਤ ਲਗਾਣ ਦਾ। ਚੌਥਾ ਪਹਿਰਾ 'ਲਾਵੀ ਆਇਆ ਖੇਤ', ਪੱਕੀ ਖੇਤੀ ਵਾਂਗ ਕੇਸਾਂ ਦੇ ਪਕਣ ਦੀ ਨਿਸ਼ਾਨੀ ਤੋਂ ਜਣਾਇਆ ਹੈ ਕਿ ਹੁਣ ਅੰਤ ਨੇੜੇ ਹੈ। ਹੁਣ ਛੇਤੀ ਹੀ 'ਫਸਲ' ਨੂੰ ਜਮਾਂ ਨੇ ਲੈ ਜਾਣਾ ਹੈ। ਪਹਿਰੇ ਦੇ ਦੂਜੇ ਪਦੇ ਵਿਚ ਏਨ੍ਹਾਂ ਖਿਆਲਾਂ ਦੇ ਬਿਲਕੁਲ ਨਾਲ ਦੀ ਅਵਸਥਾ ਦੇ ਅੰਗਾਂ ਨੂੰ ਦਰਸਾਇਆ ਹੈ। ਗਰਭਾਸ ਦੀ ਥਾਂ, ਨਾਲ ਦੀ ਦਸ਼ਾ 'ਬਾਲਕ ਬੁਧਿ ਅਚੇਤੁ' ਵਾਲੀ ਪਹਿਲੀ ਅਵਸਥਾ ਫਿਰ ਬਿਆਨ ਕੀਤੀ ਹੈ।

ਦੂਜੇ ਪਹਿਰੇ ਵਿੱਚ 'ਕਾਮ ਵਿਆਪੀ ਜੁਆਨੀ ਦੀ ਮਸਤੀ ਵਿਚ ਕਰਮ ਧਰਮ ਭਾਉ ਭਗਤੀ ਭੁਲਾਕੇ ਵਿਚਰਨ ਦੀ ਅਵਸਥਾ ਹੈ। ਤੀਜੇ ਪਹਿਰੇ *'ਸਰਿ ਹੰਸ ਉਲਥੜੇ ਆਇ'।* ਬੁਢੇਪੇ ਦੀ ਨਿਸ਼ਾਨੀ ਚਿਟੇ ਹੰਸਾਂ ਜਿਹੇ ਵਾਲਾਂ ਦਾ ਪ੍ਰਗਟ ਹੋ ਕੇ ਜੋਬਨ ਦੇ ਘਟਣ, ਬੁਢੇਪੇ ਦੇ ਵਧਣ ਦੀ ਅਵਸਥਾ ਝਲਕਾਈ ਹੈ।

ਚਉਥੇ ਪਹਿਰੇ, *'ਬਿਰਧਿ ਭੲਿਆ ਤਨੁ ਖੀਣੁ'* ਬੁਢੇ ਹੋ ਕੇ ਸਰੀਰ ਦੇ ਖੀਣ ਹੋਣ ਦਾ ਵਰਣਨ ਹੈ ਜਿਸ ਉਮਰ ਵਿੱਚ ਅੱਖਾਂ ਤੋਂ ਅੰਧਾ, ਜੀਭ ਰਸ ਮਾਨਣ ਦੀ ਸਮਰਥਾ ਤੋਂ ਸੱਖਣੀ ਹੋਈ ਦਿਖਾਈ ਹੈ। ਕੰਨਾਂ ਤੋਂ ਸੁਨਣੋਂ ਰਹਿ ਜਾਣ ਦੀ ਹਾਲਤ ਦਾ ਬਿਆਨ ਹੈ।

ਸਤਿਗੁਰਾਂ ਨੇ ਦੋ ਪਹਿਰਿਆਂ ਵਿੱਚ, ਜੀਵਨ ਦੇ ਇਕ ਭਾਗ ਨੂੰ ਪਹਿਲੇ ਪਹਿਰੇ ਨਾਲੋਂ

ਦੂਜੇ ਵਿੱਚ ਉਸ ਦੇ ਸਬੰਧਤ ਪੱਖ ਲਿਆਕੇ ਵੇਰਵੇ ਦਿੱਤੇ ਹਨ। ਇਸ ਤਰ੍ਹਾਂ ਦੂਜਾ ਪਹਿਰਾ ਪਹਿਲੇ ਦਾ ਹੀ ਪੂਰਕ ਅਤੇ ਓਹੋ ਜਿਹੀਆਂ ਹਾਲਤਾਂ ਦਾ ਬਿਆਨ ਹੈ ।

ਬੇਣੀ ਜੀ ਨੇ ਏਸੇ ਖਿਆਲ ਨੂੰ ਏਸੇ ਢੰਗ ਨਾਲ ਉਜੇਹੀ ਹੀ ਸ਼ਬਦ ਸਮੱਗਰੀ ਨਾਲ ਆਪਣੀ ਬਾਣੀ ਵਿਚ ਉਸਾਰਿਆ ਹੈ

*'ਰੇ ਨਰ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵ ਲਾਗਾ। (ਸਿਰੀ ਰਾਗ ਬੇਣੀ-੯੩)*

ਹੇ ਨਰ ਜਦੋਂ ਤੂੰ ਗਰਭ ਕੁੰਡਲ ਵਿੱਚ ਉਰਧ, ਧਿਆਨ ਪੁਠਾ ਪਿਆ ਹੋਇਆ ਸੀ, ਪਹਿਲਾਂ ਜੀਵਨ ਦਾ ਉਹ ਸਮਾਂ ਅੱਖਾਂ ਅੱਗੇ ਲਿਆ? ਦੂਜੀ ਅਵਸਥਾ, 'ਬਾਲ ਬਿਨੋਦ, ਚਿੰਦ ਰਸ ਲਾਗਾ' ਬਾਲਪਨੇ ਅਤੇ ਉਠਦੇ ਜੁਆਨੀ ਦੇ ਰਸਾਂ ਵਿੱਚ ਖਿਨ ਖਿਨ ਮੋਹਿ ਬਿਆਪੈ ਦੀ ਹੈ। ਤੀਜੀ ਕਾਮ ਦੀ ਮਧਾਣੀ ਪਾਉਣ ਦਾ ਸਮਾਂ ਲੰਘ ਜਾਣ ਦੀ ਹੈ।

ਚੌਥੀ ਅਵਸਥਾ 'ਪੁੰਡਰ ਕੇਸ ਕੁਸਮ ਤੇ ਧਉਲੇ' ਵਾਲ ਚਿੱਟੇ ਹੋ ਗਏ ਮੂੰਹ ਦੇ ਬੋਲ ਹੌਲੇ ਹੋ ਗਏ, ਦਸ਼ਾ ਇਹ ਹੋ ਜਾਂਦੀ ਹੈ, ਜਿਵੇਂ ਪ੍ਰਾਣੀ ਸੱਤਾਂ ਪਤਾਲਾਂ ਹੇਠਾਂ ਬੈਠਾ ਸੁਣਦਾ ਤੇ ਬੋਲ ਰਿਹਾ ਹੋਵੇ। 'ਸਪਤ ਪਾਤਾਲ ਕੀ ਬਾਣੀ' ।

ਚੌਥੀ ਅਵਸਥਾ, ਅੱਖਾਂ ਤੋਂ ਕੁੱਝ ਨਾ ਦਿਸਣਾ (ਲੋਚਨ ਕਛੂ ਨਾ ਸੂਝੈ) ਤੇਜ ਘਟਣ ਨਾਲ ਮਨ ਦੇ ਪੰਖੀ ਦੇ ਉਡਣ ਦੇ ਸਮਿਆਨ ਵੇਹੜੇ (ਆਂਗਨ) ਨੂੰ ਸੁਹਾਉਣਾ ਬਨਾਉਣ ਦੀ ਥਾਂ ਖੁਦ ਹੀ ਕੋਹਜਾ ਬਣ ਬੈਠਣ ਦੀ ਅੰਤਿਮ ਅਵਸਥਾ ਬਿਆਨ ਕੀਤੀ ਹੈ। ਬੇਣੀ ਜੀ ਨੇ ਜ਼ੋਰ ਨਾਲ ਫੁਰਮਾਇਆ ਹੈ, ਰੇ ਨਰ! ਪਛਤਾਉਣਾ ਹੀ ਤੇਰਾ ਕਰਮ ਰਹਿ ਜਾਣਾ ਹੈ। ਰਾਮ ਨੂੰ ਚੇਤ! ਨਹੀਂ ਜਮਪੁਰ ਜਾਵੇਂਗਾ, ਦੁਖ ਪਾਵੇਂਗਾ। ਵੱਡੀ ਗੱਲ ਇਹ ਕਹੀ ਹੈ ਮਤ ਖਿਆਲ ਕਰ ਤੈਨੂੰ ਮਰਨ ਪਿਛੋਂ ਮੁਕਤੀ ਮਿਲੇਗੀ। ਮਰਨ ਪਿਛੋਂ ਮੁਕਤੀ ਮਿਲਦੀ ਹੈ ਇਹ ਖਿਆਲ ਗਲਤ ਹੈ, ਗੁਰਮਤ ਨੇ ਜੀਵਨ ਮੁਕਤੀ ਦੇ ਸਿਧਾਂਤ ਨੂੰ ਜ਼ੋਰ ਨਾਲ ਟੁਣਕਾਰ ਕੇ ਕਿਹਾ ਹੈ, *'ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ'॥੫॥ (ਸਿਰੀ ਰਾਗ, ਬੇਣੀ-੯੩)* ਸਿੱਧਾਂ ਨੂੰ ਗੁਰਮਤਿ ਵਿਚਾਰਧਾਰਾ ਦੀ ਸਿੱਖਿਆ ਦੇਂਦੇ ਹੋਏ ਗੁਰੂ ਨਾਨਕ ਦੇਵ ਜੀ ਮਾਰੂ ਰਾਗ ਵਿਚ ਜੀਵਨ ਮੁਕਤ ਹੋਣ ਬਾਰੇ ਅੰਦਰੋਂ ਹੀ ਗਿਆਨ ਪ੍ਰਾਪਤ ਕਰਨ ਦਾ ਉਪਦੇਸ਼ ਦੇਂਦੇ ਹਨ। *(ਮਾਰੂ ਮ: ੧, ੯੦੪)*

ਜਿਸ ਖਿਆਲ ਨੂੰ ਗੁਰੂ ਨਾਨਕ ਜੀ ਨੇ ਰੂਪਮਾਨ ਕੀਤਾ ਸੀ, ਉਸ ਦੀ ਤਸ਼ਰੀਹ ਬੇਣੀ ਜੀ ਨੇ ਕੀਤੀ ਹੈ। ਸੰਪਾਦਕ ਸਤਿਗੁਰੂ ਜੀ ਦੇ ਸਹਾਮਣੇ ਬੇਣੀ ਜੀ ਦਾ ਇਹ ਪਦਾ ਅਇਆ ਤਾਂ ਉਨ੍ਹਾਂ ਖਿਆਲ ਅਤੇ ਲਫਜ਼ਾਂ ਦੇ ਮੇਲ ਅਤੇ ਗੁਰੂ ਨਾਨਕ ਜੀ ਦੇ ਪ੍ਰਭਾਵਾਂ ਨੂੰ ਮੁਖ ਰੱਖਕੇ ਉਸ ਉਪਰ ਸੂਚਨਾ ਦਰਜ ਕਰਾ ਦਿੱਤੀ: *'ਪਹਰਿਆਂ ਕੈ ਘਰਿ ਗਾਵਣਾ'*। ਸਪੱਸ਼ਟ ਹੈ ਗੁਰੂ ਨਾਨਕ ਜੀ ਦੇ ਪਹਿਰੇ ਪਹਿਲਾਂ ਰਚੇ ਹੋਏ ਸਾਹਮਣੇ ਸਨ, ਉਸ ਹਾਲਤ ਵਿੱਚ ਹੀ ਇਹ ਸੂਚਨਾ ਲਿਖਾਈ ਜਾ ਸਕਦੀ ਸੀ? ਜੋ ਅਗੋਂ ਕੋਈ ਘਰ ਹੋਵੇ ਤਦੋਂ ਹੀ ਕੋਈ ਕਹਿੰਦਾ ਹੈ ਅਮਕੇ ਘਰ ਜਾਉ ਜੀ। ਪਦਿਆਂ ਦੀ ਵੰਡ ਅਤੇ ਵਿਸ਼ਾ ਨਿਰੂਪਣ, ਲਫਜ਼ਾਂ ਦੀ ਇਕ ਭਾਂਤੀ ਵਰਤੋਂ, ਜੀਵਨ ਮੁਕਤੀ ਦਾ ਗੁਰਮਤ ਸਿਧਾਂਤ ਉਤੇ ਜ਼ੋਰ ਦੇਣਾ ਗੁਰੂ ਜੀ ਦੇ ਪ੍ਰਭਾਵ ਕਬੂਲਣ ਦੀ ਪੁਸ਼ਟੀ ਕਰਦਾ ਹੈ ।

ਬੇਣੀ ਜੀ ਦਾ ਦੂਜਾ ਸ਼ਬਦ 'ਰਾਮਕਲੀ ਰਾਗ' ਵਿਚ ਹੈ। ਇਸ ਸ਼ਬਦ ਵਿਚ ਯੋਗਿਕ ਕਿਰਿਆ ਦਾ ਬੜਾ ਮਨ ਮੋਹਕ ਪ੍ਰੀਚਯ ਹੈ। ਇਸ ਪਖੋਂ ਇਹ ਸ਼ਬਦ ਆਪਣੀ ਮਿਸਾਲ ਆਪ

ਹੈ। ਨਾਲ ਹੀ ਕਾਵਿ ਮਈ ਸੁੰਦਰ ਸ਼ੈਲੀ ਅਤੇ ਅਧਿਆਤਮਕ ਤਜਰਬਿਆਂ ਦੇ ਆਤਮਕ ਭਾਵਾਂ ਦਾ ਸੁੰਦਰ ਸੁਮੇਲ ਹੈ। ਸ਼ਬਦ ਦੀ ਰਚਨਾ ਦਸਦੀ ਹੈ, ਰਚਨਹਾਰ ਨੇ ਇਹ ਮੰਜ਼ਿਲਾਂ ਮਾਣਕੇ ਅਧਿਆਤਮਕ ਤੱਤ ਦੀ ਪ੍ਰਾਪਤੀ ਕੀਤੀ ਹੈ। ਕਾਵਿ ਪ੍ਰਤਿਭਾ ਦੀਆਂ ਉਪਮਾਵਾਂ, ਰੂਪਕ ਜਾਂ ਸੰਕੇਤ ਵਰਤਣ ਦੀ ਸਮਰੱਥਾ ਭਰਪੂਰ ਹੈ। ਅਧਿਆਤਮਕ ਖੇਤਰ ਵਿਚ ਵਰਤੀ ਜਾਂਦੀ ਸ਼ਬਦਾਵਲੀ, ਸਾਧਕ ਨਾਲ ਵਾਪਰਨ ਵਾਲੀਆਂ ਅਵੱਸਥਾ ਦਾ ਪੜਾਓ ਦਰ ਪੜਾ ਚੜ੍ਹਕੇ ਜਾਣ ਦੀ ਵਿਵਸਥਾ, ਇਸ ਤਰ੍ਹਾਂ ਪ੍ਰਗਟਾਈ ਹੈ, ਜਿਵੇਂ ਪੜ੍ਹਨ ਵਾਲਿਆਂ ਨੂੰ ਉਂਗਲੀ ਫੜਕੇ ਸੈਰ ਕਰਾਉਣੀ ਹੋਵੇ। *'ਸੰਤਹੁ ਤਹਾ ਨਿਰੰਜਨ ਰਾਮੁ ਹੈ' (੯੭੪)* ਰਹਾਉ ਦੀ ਤੁਕ ਵਿੱਚ ਸਮੁੱਚਾ ਭਾਵ ਦਰਸਾਇਆ ਹੈ ਅਤੇ ਉਸ ਅਵਸਥਾ ਦੇ ਭੇਦ ਚੀਨਣ *'ਗੁਰ ਗਮਿ ਚੀਨੈ ਬਿਰਲਾ ਕੋਇ'* ਗਮੰਤਾ ਪ੍ਰਾਪਤ ਹੋਣ ਵਾਲੀ ਗੁਰੂ ਦੀ ਹਸਤੀ ਪ੍ਰਵਾਨ ਕੀਤੀ ਹੈ, ਇਹ ਭੇਦ ਭਰੀ ਗਲ ਭੀ ਸਮਝਾਈ ਹੈ ਕਿ ਇਨ੍ਹਾਂ ਨੂੰ ਗੁਰੂ ਰਾਹੀਂ ਕੋਈ ਵਿਰਲਾ ਹੀ ਜਾਣਦਾ ਤੇ ਮਾਣਦਾ ਹੈ।

ਏਸੇ ਵਿਸ਼ੇ ਨੂੰ ਏਸੇ ਹੀ ਰਾਗ ਵਿੱਚ ਗੁਰੂ ਨਾਨਕ ਜੀ ਨੇ, ਬਿਨਾ ਕਿਸੇ ਉਚੇਚੀ ਸਜਾਵਟ ਦੇ ਸਹਜ-ਸੁਭਾ ਹੁਲਾਰੇ ਵਿਚ ਆਏ ਵੇਗ ਨੂੰ ਰੂਪਮਾਨ ਕੀਤਾ ਹੈ। ਬੇਣੀ ਜੀ ਦੀ ਬਾਣੀ ਵਿੱਚ ਇਹ ਤੁਕਾਂ ਧਿਆਨ ਮੰਗਦੀਆਂ ਹਨ *'ਸਾਖੀ ਜਾਗੀ ਗੁਰਮਖਿ ਜਾਣੀ' ਗੁਰੂ ਕੀ ਸਾਖੀ (ਸਿਖਿਆ) ਰਾਖੈ ਚੀਤਿ'। 'ਦਲਿ ਮਲਿ ਦੈਤਹੁ ਗੁਰਮੁਖਿ ਗਿਆਨੁ'* ਵਾਕ ਦਸਦੇ ਹਨ ਇਹ ਗਿਆਨ 'ਗਰਮੁਖ' ਦੀ ਦਾਤ ਹੈ। *'ਰਾਮ ਭਗਤਿ ਸੁਖ ਪਾਈਐ'* ਅਤੇ *'ਸਬਦੁ ਬੀਚਾਰਿ ਭਏ ਨਿਰੰਕਾਰੀ'* ਨਿਰ ਅਕਾਰੀ ਵਾਹਿਗੁਰੂ ਨਾਲ ਸਾਂਝ ਬਨਾਉਣ ਵਾਲੀ ਜੁਗਤਿ ਗੁਰੂ ਜੀ ਦੀ ਬਖਸ਼ਿਸ਼ ਹੈ। ਜਿਸ ਨਾਲ 'ਗੁਰਮਤ' ਜਾਗਦੀ ਤੇ ਦੁਰਮਤ ਦਾ ਪ੍ਰਹਾਰ ਹੁੰਦਾ ਹੈ। ਇਹ ਅਵਸਥਾ *'ਤਉ ਜਾਨੀ ਜਾਂ ਸ਼ਬਦ ਪਛਾਨੀ'* ਸ਼ਬਦ ਪਛਾਨਣ ਦੀ ਸਾਧਨਾ ਨਾਲ ਪ੍ਰਾਪਤ ਹੁੰਦੀ ਹੈ। ਜਿਸ ਸ਼ਬਦ ਦੇ ਪਛਾਨਣ ਦੇ ਅਨੁਭਵ ਬੇਣੀ ਜੀ ਦੀ ਰਚਨਾ ਵਿਚ ਦ੍ਰਿਸ਼ਟੀਮਾਨ ਹੁੰਦੇ ਹਨ ।

ਰਾਗ 'ਰਾਮਕਲੀ' ਵਿੱਚ ਆਈ ਬੇਣੀ ਜੀ ਦੀ ਬਾਣੀ ਗੁਰੂ ਨਾਨਕ ਮਤ ਪ੍ਰਭਾਵੀ ਹੈ, ਰਾਮਕਲੀ ਰਾਗ ਦਾ ਬਹੁਤ ਹਿੱਸਾ ਗੁਰੂ ਜੀ ਨਾਲ ਹੋਈਆਂ ਗੋਸ਼ਟਾਂ ਵਿਚਾਰ ਚਰਚਾ ਉਤੇ ਅਧਾਰਤ ਹੈ। ਗੁਰੂ ਨਾਨਕ ਜੀ ਨੇ ਜੋਗੀਆਂ, ਜੰਗਮਾਂ, ਸਿਧਾਂ-ਸਾਧਿਕਾਂ, ਪੰਡਿਤਾਂ ਪਾਂਧਿਆਂ ਤੇ ਕਾਜੀਆਂ ਮੁਲਾਣਿਆ ਦੇ ਵਿਚਾਰਾਂ ਬਾਰੇ ਭੀ ਆਪਣੇ ਸਿਧਾਂਤ, ਏਸ ਰਾਗ ਵਿੱਚ ਹੀ ਨਿਰਣਈ ਢੰਗ ਨਾਲ ਰੂਪਮਾਨ ਕੀਤੇ ਹਨ। ਕੁਝ ਰਚਨਾਵਾਂ ਓਅੰਕਾਰ ਸਿਧ ਗੋਸ਼ਟ ਤੋਂ ਗੁਰੂ ਜੀ ਦੇ ਉਸ ਵੇਲੇ ਦੇ ਮਤ ਮਤਾਂਤਰਾਂ ਵਿਚ ਫਸੇ ਤਪਸੀਆਂ ਪ੍ਰਤੀ ਸੰਸ਼ੋਧਕ ਰੂਪ ਵਿੱਚ ਸਹਾਮਣੇ ਆਈਆਂ ਹਨ, ਜਿੰਨ੍ਹਾਂ ਵਿੱਚ ਸਿਧਾਂ ਨਾਥਾਂ ਯੋਗੀਆਂ ਦੇ ਨਾਮ ਤੇ ਉਨ੍ਹਾਂ ਦੇ ਮਤ ਬਾਰੇ ਗੁਰਮਤ ਸਚ ਦੀ ਜੈ ਜੈ ਦੀ ਧੁਨੀ ਸੁਣਦੀ ਹੈ। ਗੁਰੂ ਨਾਨਕ ਜੀ ਦੀਆਂ ਦੋ ਅਸ਼ਟਪਦੀਆਂ ਰਾਮਕਲੀ ਵਿੱਚ ਅਜਿਹੀਆਂ ਹਨ, ਜਿਨ੍ਹਾਂ ਬਾਰੇ ਕਿਹਾ ਜਾ ਸਕਦਾ ਹੈ ਕਿ ਇਨ੍ਹਾਂ ਦਾ ਬੇਣੀ ਜੀ ਦੇ ਪਦੇ ਉਤੇ ਵਿਸ਼ੇਸ਼ ਪ੍ਰਭਾਵ ਹੈ। ਬੇਣੀ ਜੀ ਨੇ ਕਿਹਾ ਹੈ, *'ਸੰਤਹੁ ਤਹਾਂ ਨਿਰੰਜਨ ਰਾਮੁ ਹੈ'।।* ਗੁਰੂ ਜੀ ਦਾ ਵਾਕ ਹੈ *'ਗੁਰਮੁਖਿ ਕੇਤੀ ਸਬਦਿ ਉਧਾਰੀ ਸੰਤਹੁ' (੯੦੭)।* ਬੇਣੀ ਜੀ ਦੇ ਪਦੇ ਵਿੱਚ 'ਗੁਰਮੁਖ' ਪਦ ਦੀ ਵਰਤੋਂ, ਗੁਰੂ ਨਾਨਕ ਜੀ ਦੇ ਸ਼ਬਦ ਨੂੰ ਪੜ੍ਹਕੇ ਗੱਲ ਠੀਕ ਤਰ੍ਹਾਂ ਸਮਝ ਵਿੱਚ ਆ ਜਾਂਦੀ ਹੈ ।

ਗੁਰੂ ਨਾਨਕ ਜੀ ਨੇ, ਗੁਰ ਸੇਵਾ ਅੰਦਰ ਸ਼ਬਦ ਰਵਣ ਦੀ ਭਾਵਨਾ, ਗੁਰਮੁਖਾਂ ਦਾ ਜੋਗ, ਸ਼ਬਦ ਚੀਨਣਾ ਦੱਸ ਕੇ ਕਿਹਾ ਹੈ-'ਉਸਦੀ ਬਖਸ਼ਸ਼ ਹੀ ਮੇਲਣ ਵਾਲੀ ਵਸਤੂ ਹੈ,

ਜਿਸ ਲਈ ਰਿਦੇ ਤੋਂ ਸ਼ੁਧ ਬਨਣ ਦੀ ਲੋੜ ਹੈ। ਸਾਧਕ ਦਾ ਸਰੂਪ ਬਣਕੇ ਆਪਣਾ ਆਪਾ ਮੇਟਣਾ ਹੀ ਨਿਰਬਾਣ ਮਾਰਗ ਉਤੇ ਚੱਲਣਾ ਹੈ। ਇਹ ਸੂਖਮ ਭੇਦ ਗੁਰੂ ਜੀ ਉਸ ਥਾਂ ਜਿਥੇ ਦ੍ਵੈਤ ਦੀ ਝਲਕ ਪੈਂਦੀ ਹੈ, ਵਿਭਿੰਨ ਰੂਪਾਂ ਵਿੱਚ ਪ੍ਰਗਟ ਕੀਤਾ ਹੈ। ਬੇਣੀ ਜੀ ਦੇ ਪਦੇ ਉਪਰ ਇਸੇ ਭਾਂਤ ਦੀ ਵਿਚਾਰ ਛਾਪ ਹੈ।

ਬੇਣੀ ਜੀ ਦਾ ਪਦਾ ਸਾਹਮਣੇ ਰਖਕੇ ਗੁਰੂ ਨਾਨਕ ਜੀ ਦੇ ਵਿਚਾਰ ਜਾਨਣੇ ਵਧੇਰੇ ਲਾਭਕਾਰੀ ਰਹਿਣਗੇ :

*ਰਾਮਕਲੀ ਬਾਣੀ ਬੇਣੀ ਜੀਉਕੀ*

*ੴ ਸਤਿਗੁਰ ਪ੍ਰਸਾਦਿ*

*ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ ॥*
*ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ ॥੧॥*
*ਸੰਤਹੁ ਤਹਾ ਨਿਰੰਜਨ ਰਾਮੁ ਹੈ ॥*
*ਗੁਰ ਗਮਿ ਚੀਨੈ ਬਿਰਲਾ ਕੋਇ॥ ਤਹਾਂ ਨਿਰੰਜਨੁ ਰਮਈਆ ਹੋਇ ॥੧॥ਰਹਾਉ॥*
*ਦੇਵ ਸਥਾਨੈ ਕਿਆ ਨੀਸਾਣੀ ॥ ਤਹ ਬਾਜੇ ਸਬਦ ਅਨਾਹਦ ਬਾਣੀ ॥*
*ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ ॥ ਸਾਖੀ ਜਾਗੀ ਗੁਰਮੁਖਿ ਜਾਣੀ ॥੨॥*
*ਉਪਜੈ ਗਿਆਨੁ ਦੁਰਮਤਿ ਛੀਜੈ ॥ ਅੰਮ੍ਰਿਤ ਰਸਿ ਗਗਨੰਤਰਿ ਭੀਜੈ ॥*
*ਏਸੁ ਕਲਾ ਜੋ ਜਾਣੈ ਭੇਉ ॥ ਭੇਟੈ ਤਾਸੁ ਪਰਮ ਗੁਰਦੇਉ ॥੩॥*
*ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ ॥*
*ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ ਥਾਤੀ ॥੪॥*
*ਜਾਗਤੁ ਰਹੈ ਸੁ ਕਬਹੁ ਨ ਸੋਵੈ ॥ ਤੀਨਿ ਤਿਲੋਕ ਸਮਾਧਿ ਪਲੋਵੈ ॥*
*ਬੀਜ ਮੰਤ੍ਰੁ ਲੈ ਹਿਰਦੈ ਰਹੈ ॥ ਮਨੂਆ ਉਲਟਿ ਸੁੰਨ ਮਹਿ ਗਹੈ ॥੫॥*
*ਜਾਗਤੁ ਰਹੈ ਨ ਅਲੀਆ ਭਾਖੈ ॥ ਪਾਚਉ ਇੰਦ੍ਰੀ ਬਸਿ ਕਰਿ ਰਾਖੈ ।*
*ਗੁਰ ਕੀ ਸਾਖੀ ਰਾਖੈ ਚੀਤਿ ॥ ਮਨੁ ਤਨੁ ਅਰਪੈ ਕ੍ਰਿਸਨ ਪਰੀਤਿ ॥੬॥*
*ਕਰ ਪਲਵ ਸਾਖਾ ਬੀਚਾਰੇ ॥ ਅਪਨਾ ਜਨਮੁ ਨ ਜੂਐ ਹਾਰੇ ॥*
*ਅਸੁਰ ਨਦੀ ਕਾ ਬੰਧੈ ਮੂਲੁ ॥ ਪਛਿਮ ਫੇਰਿ ਚੜਾਵੈ ਸੂਰੁ ॥*
*ਅਜਰੁ ਜਰੈ ਸੁ ਨਿਝਰੁ ਝਰੈ ॥ ਜਗੰਨਾਥ ਸਿਉ ਗੋਸਟਿ ਕਰੈ ॥੭॥*
*ਚਉਮੁਖ ਦੀਵਾ ਜੋਤਿ ਦੁਆਰ ॥ ਪਲੂ ਅਨਤ ਮੂਲੁ ਬਿਚਕਾਰਿ ॥*
*ਸਰਬ ਕਲਾ ਲੇ ਆਪੇ ਰਹੈ ॥ ਮਨੁ ਮਾਣਕੁ ਰਤਨਾ ਮਹਿ ਗੁਹੈ ॥*
*ਮਸਤਕਿ ਪਦਮੁ ਦੁਆਲੈ ਮਣੀ ॥ ਮਾਹਿ ਨਿਰੰਜਨ ਤ੍ਰਿਭਵਣ ਧਣੀ ॥*
*ਪੰਚ ਸਬਦ ਨਿਰਮਾਇਲ ਬਾਜੇ ॥ ਢੁਲਕੇ ਚਵਰ ਸੰਖ ਘਨ ਗਾਜੇ ॥*
*ਦਲਿ ਮਲਿ ਦੈਤਹੁ ਗੁਰਮੁਖਿ ਗਿਆਨੁ॥ ਬੇਣੀ ਜਾਚੈ ਤੇਰਾ ਨਾਮੁ ॥*

*(ਰਾਮਕਲੀ ਬੇਣੀ ਜੀ-੯੭੪)*

ਗੁਰੂ ਨਾਨਕ ਜੀ ਨੇ ਧਰਮ ਦੇ ਨਾਮ ਉਤੇ ਦਿਖਾਵੇ ਦੀ ਪੋਚਾ ਪਾਚੀ ਦਾ ਉਪਰਲਾ ਪੜਦਾ ਦੂਰ ਕਰਕੇ, ਅਸਲੀਅਤ ਦੇਖਣ ਦੀ ਸੋਚ ਨੂੰ ਉਭਰਾਇਆ ਹੈ। ਭਗਤ ਬਾਣੀ ਤੋਂ

ਪਤਾ ਚਲਦਾ ਹੈ, ਭਗਤ ਪਹਿਲਾਂ ਇਸ ਕਿਸਮ ਦੀਆਂ ਮਾਨਤਾ ਮੰਨਦੇ ਰਹੇ ਸਨ, ਫਿਰ ਉਨ੍ਹਾਂ ਨੇ ਭੀ ਦੰਭ ਦੇ ਖੰਭ ਖੋਹੇ ਅਤੇ ਤੱਤ ਸੱਤ ਨੂੰ ਜਣਾਇਆ ।

ਗੁਰਬਾਣੀ ਵਿੱਚ ਜੀਵਨ ਮੁਕਤ ਦੇ ਸਿਧਾਂਤ ਨੂੰ ਮਹੱਤਵ ਦਿੱਤਾ ਗਿਆ ਹੈ, ਬਜਾਏ ਇਸ ਦੇ ਕਿ ਮਨੁੱਖ ਬਹਿਸ਼ਤਾਂ ਅਤੇ ਸੁਰਗਾਂ ਦੇ ਲਾਰਿਆਂ ਵਿੱਚ ਕਰਮ ਕਾਂਡੀ ਕਿਰਿਆ ਵਿੱਚ ਸਮਾਂ ਗਵਾਵੇ। ਮਨੁੱਖ ਨੂੰ ਏਸੇ ਜੀਵਨ ਵਿੱਚ ਸ਼ੁੱਭ ਕਰਮ ਕਰਕੇ ਪਰਮ ਸੁਖ ਮਾਨਣ ਲਈ ਘਾਲਣਾ ਘਾਲਣੀ ਚਾਹੀਦੀ ਹੈ। ਗੁਰਮਤ ਨੇ ਮਰਨ ਪਿਛੋਂ ਬਹਿਸ਼ਤਾਂ ਅਤੇ ਸੁਰਗ ਦੀ ਪ੍ਰਾਪਤੀ ਨੂੰ ਨਕਾਰਿਆ ਹੈ। ਭਗਤੀ ਮਤ ਵਿੱਚ ਇਸ ਸੰਕਲਪ ਦੀ ਚਰਚਾ ਨਹੀਂ। ਜਿਨ੍ਹਾਂ ਭਗਤਾਂ ਦੀ ਗੁਰੂ ਗ੍ਰੰਥ ਸਾਹਿਬ ਵਿੱਚ ਬਾਣੀ ਹੈ ਉਨ੍ਹਾਂ ਵਿੱਚ ਕਈਆਂ ਨੇ ਜੀਵਨ ਮੁਕਤੀ ਦੇ ਸਿਧਾਂਤ ਨੂੰ ਸਪੱਸ਼ਟ ਤਰ੍ਹਾਂ ਉਜਾਗਰ ਕੀਤਾ ਹੈ ।

ਬੇਣੀ ਜੀ ਉਨ੍ਹਾਂ ਮਹਾਂਪੁਰਖਾਂ ਵਿਚੋਂ ਹਨ ਜਿਨ੍ਹਾਂ ਨੇ *'ਮਰਨ ਮੁਕਤਿ ਕਿਨਿ ਪਾਈ'* ਦਾ ਸਿਧਾਂਤ ਪ੍ਰਚਾਰਿਆ ਹੈ। ਰਾਮਕਲੀ ਰਾਗ ਦਾ ਬੇ ਸ਼ੱਕ ਇਕ ਸ਼ਬਦ ਅਜੇਹਾ ਹੈ ਜਿਸ ਵਿੱਚ ਬੇਣੀ ਜੀ ਨੇ ਯੋਗਿਕ ਕਿਰਿਆ ਦੇ ਮਾਣੇ ਹੋਏ ਅਨੁਭਵਾਂ ਨੂੰ ਨਿਰੂਪਣ ਕੀਤਾ ਹੈ। ਵਿਲੱਖਣਤਾ ਇਹ ਹੈ ਕਿ, ਉਸ ਵਿੱਚ ਯੋਗ ਵਲ ਪ੍ਰੇਰਣਾ ਨਹੀਂ, ਆਪਣੇ ਤਜਰਬੇ ਵਿੱਚ ਆਈਆਂ ਅਵਸਥਾਂ ਅਤੇ ਘਾਟੀਆਂ ਦੇ ਰੂਹਾਨੀ ਝਲਕਾਰਿਆਂ ਦੇ ਅਧਿਆਤਮਕ ਦ੍ਰਿਸ਼ ਹਨ:

*ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ ॥*
*ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ ਥਾਤੀ ॥*

* * * * * * *

*ਮਨੁ ਮਾਣਕੁ ਰਤਨਾ ਮਹਿ ਗੁਹੈ ॥*
*ਮਸਤਕਿ ਪਦਮੁ ਦੁਆਲੈ ਮਣੀ॥ ਮਾਹਿ ਨਿਰੰਜਨ ਤ੍ਰਿਭਵਣ ਧਣੀ॥(ਰਾਮਕਲੀ ਬੇਣੀ ਜੀ ੯੭੪)*

ਪਰਮ ਪੁਰਖ ਦੀਆਂ ਇਨ੍ਹਾਂ ਘਾਟੀਆਂ ਵਿਚ ਕਿਵੇਂ ਗੁਜਰਿਆ ਜਾਂਦਾ ਹੈ? ਇਹ ਇਕ ਕਲਾ ਹੈ, ਅਭਿਆਸ ਹੈ। ਜੋ ਇਸ ਕਲਾ ਦਾ ਭੇਦ ਜਾਣ ਲੈਂਦੇ ਹਨ ਉਸ ਨੂੰ ਪਰਮ 'ਗੁਰਦੇਉ' ਨਾਲ ਅਭੇਦਤਾ ਪ੍ਰਾਪਤ ਹੁੰਦੀ ਹੈ :

*ਏਸੁ ਕਲਾ ਜੋ ਜਾਣੈ ਭੇਉ ॥ ਭੇਟੈ ਤਾਸੁ ਪਰਮ ਗੁਰਦੇਉ ॥*

ਗੁਰੂ ਤੋਂ ਗੰਮਤਾ (ਸੋਝੀ) ਪ੍ਰਾਪਤ ਕਰਕੇ, ਇਸ ਕਲਾ ਨੂੰ ਕੋਈ ਵਿਰਲਾ ਹੀ ਚੀਨਦਾ ਜਾਂ ਪਛਾਣਦਾ ਹੈ। ਜਿਸ ਅੰਦਰ ਗਿਆਨ ਦੇ ਉਪਜਣ ਨਾਲ ਦੁਰਮਤ ਦੂਰ ਹੁੰਦੀ ਹੈ । 'ਆਤਮਕ ਗਗਨ' ਤੋਂ ਅੰਮ੍ਰਿਤ ਰਸ ਝਰਦਾ ਅਤੇ ਉਸ ਮਨ ਰਸ ਵਿਚ ਭਿਜਦਾ ਹੈ। *'ਤਹ ਬਾਜੇ ਸਬਦ ਅਨਹਦ ਬਾਣੀ, ਪੰਚ ਸ਼ਬਦ ਨਿਰਮਾਇਲ ਬਾਜੇ'* ਅਦਭੁਤ ਰਸ ਦੀ ਅੰਮ੍ਰਿਤ ਵਰਖਾ, ਅਖੰਡ ਧੁਨੀ ਦੇ ਰੂਪ ਵਿਚ ਅੰਤਰ ਆਤਮੇ ਵਰ੍ਹਦੀ ਰਹਿੰਦੀ ਹੈ। ਉਨ੍ਹਾਂ ਕਿਹਾ ਹੈ, 'ਮੈਨੂੰ ਅਜੇਹੀ ਅਵਸਥਾ ਸਤਿਗੁਰਾਂ ਦੇ ਗਿਆਨ ਰਾਹੀਂ ਪ੍ਰਾਪਤ ਹੋਈ ਹੈ, ਸਤਿਗੁਰਾਂ ਨੇ ਮੇਰੀ ਆਤਮਾ ਦੇ ਵਿਖਾਧ ਦਲ ਮਲ ਦਿੱਤੇ ਹਨ। ਬੇਣੀ ਜੀ ਜਾਚਨਾ ਕਰ ਰਹੇ ਹਨ, 'ਮੈਨੂੰ ਨਾਮ ਰਾਸ ਸਦਾ ਪ੍ਰਾਪਤ ਰਹੇ:

*ਬੇਣੀ ਜਾਚੈ ਤੇਰਾ ਨਾਮੁ ॥*

ਇਸ ਸ਼ਬਦ ਦਾ ਪੂਰਾ ਪਾਠ ਪੜ੍ਹਕੇ ਅਗੇ ਅਰਥ ਪ੍ਰੋ. ਸਾਹਿਬ ਸਿੰਘ ਜੀ ਦੇ ਕੀਤੇ ਹੋਏ ਪੜ੍ਹਨ ਦੀ ਹੀ ਸਿਫਾਰਸ਼ ਦੇ ਨਾਲ ਨਾਲ, ਅੰਤਲੀ ਤੁਕ ਦੇ ਅਰਥ ਖਾਸ ਨੋਟ ਕਰਨ

Page 400

ਵਾਲੇ ਹਨ। ਸਤਿਗੁਰੂ ਤੋਂ ਮਿਲਿਆ ਹੋਇਆ ਪ੍ਰਭੂ ਦੇ ਨਾਮ ਦਾ ਇਹ ਚਾਨਣ ਕਾਮ ਆਦਿਕ ਵਿਕਾਰਾਂ ਨੂੰ ਮਾਰਦਾ ਹੈ (ਸਫ਼ਾ ੨੯੨ ਪੋਥੀਂ ਸਤਵੀਂ)

ਅਰਥ ਦਸਦੇ ਹਨ, ਸਤਿਗੁਰੂ ਤੋਂ ਨਾਮ ਨਾਲ ਕਾਮ ਆਦਿ ਵਿਕਾਰਾਂ ਨੂੰ ਮਾਰਿਆ ਜਾਂਦਾ ਹੈ, ਇਸ ਕਥਨ ਪਿਛੋਂ ਵਿਆਖਿਆ ਨੂੰ ਮਰੋੜੀ ਦੇ ਕੇ ਇਹ ਕਹਿਣਾ, 'ਬੇਣੀ ਜੀ ਦੀ ਬਾਣੀ ਨੂੰ ਗੁਰੂ ਨਾਨਕ ਜੀ ਨੇ ਸਾਦੇ ਲਫਜ਼ਾਂ ਵਿੱਚ ਬਿਆਨ ਕਰ ਦਿੱਤਾ ਹੈ' ਪ੍ਰਸੰਗਕ ਨਹੀਂ ਰਹਿ ਜਾਂਦਾ ਕਿ ਗੁਰੂ ਨਾਨਕ ਜੀ ਨੇ 'ਬੇਣੀ' ਜੀ ਦੀ ਬਾਣੀ ਦਾ ਟੀਕਾ ਜਾਂ ਭਾਸ਼ ਲਿਖਿਆ ਹੈ। ਸਤਿਗੁਰਾਂ ਦੀ ਬਾਣੀ ਆਪਣੀ ਥਾਂ ਪਰੀਪੂਰਣ ਹੈ: ਉਪਦੇਸ਼ ਰੂਪ ਹੈ। ਅਜੇਹੀਆਂ ਆਤਮਕ ਪ੍ਰਾਪਤੀਆਂ ਦੀ ਗੱਲ ਹੋਵੇਗੀ ਕਿ ਬੇਣੀ ਜੀ ਦੇ ਨਾਮ ਉਤੇ ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਹੋਰ ਰਚਨਾ ਭੀ ਪ੍ਰਾਪਤ ਹੈ। ਰਚਨਾ ਪ੍ਰਮਾਣਿਕ ਹੈ ਜਾਂ ਉਸਦੀ ਭਾਸ਼ਾ ਤੇ ਸ਼ੈਲੀ ਲੌਕਿਕ ਰੰਗ ਦੀ ਹੈ। ਇਹ ਫੈਸਲਾ ਉਸ ਰਚਨਾ ਦੇ ਪਾਠ ਤੋਂ ਹੋ ਜਾਂਦਾ ਹੈ ।

ਬੇਣੀ ਜੀ ਦੇ 'ਸਰਬਾਂਗੀ' ਗ੍ਰੰਥ ਵਿੱਚੋਂ ਪ੍ਰਾਪਤ ਪਦਿਆਂ ਵਿੱਚ ਸਿਰੀ ਰਾਗ ਅਤੇ ਪ੍ਰਭਾਤੀ ਵਾਲੇ ਪਦਿਆਂ ਨਾਲ ਭਾਵਾਂ ਦੇ ਖਿਆਲਾਂ ਦੀ ਸਾਂਝ ਵਾਲਾ ਮਿਲਦਾ ਜੁਲਦਾ ਕੋਈ ਪਦਾ ਨਹੀਂ। ਰਾਮਕਲੀ ਰਾਗ ਵਿੱਚ *'ਸੰਤਹੁ ਤਹਾਂ ਨਿਰੰਜਨ ਰਾਮੁ ਹੈ'* ਨਾਲ ਮਿਲਦੇ ਖਿਆਲ ਆਉਂਦੇ ਹਨ, ਭਾਵ ਭੀ ਮਿਲਦਾ ਜੁਲਦਾ ਹੈ। ਜਿਸ ਤੋਂ ਪ੍ਰਤੀਤ ਹੁੰਦਾ ਹੈ ਇਸ ਰਚਨਾ ਦਾ ਜੋ ਵੀ ਰੂਪ ਹੈ ਬੇਣੀ ਜੀ ਦਾ ਹੋਣਾ ਸੰਭਵ ਹੈ। ਸਬੰਧਤ ਪਦੇ ਦੀਆਂ ਆਰੰਭਕ ਤੁਕਾਂ ਇਹ ਹਨ:

*ਤਹਾਂ ਨਿਰੰਜਨ ਰਾਮ ਹੈ ਸੰਤੋ ॥ ਗੁਰਮੁਖ ਬਿਰਲਾ ਬੂਝੇ ਕੋਈ ॥ਟੇਕ॥*

ਪਦੇ ਦੇ ਪਾਠ ਤੋਂ ਦੇਖਿਆ ਜਾ ਸਕਦਾ ਹੈ, ਗੁਰੂ ਗ੍ਰੰਥ ਸਾਹਿਬ ਵਾਲੇ ਪਦੇ ਨਾਲ ਲਫਜ਼ ਜਾਂ ਵਾਕ ਤਾਂ ਏਧਰ ਓਧਰ ਹੋਏ ਹਨ, ਪਰ ਮੂਲ ਸਿਧਾਂਤ ਇਕੋ ਹੀ ਹੈ ।

*ਉਪਜੀ ਸਾਖੀ ਗੁਰਮੁਖ ਜਾਣੀ, 'ਗੁਰ ਕੀ ਸਾਖੀ ਰਾਖੋ ਚੀਤ'*
*ਦੈਤਾ ਮਰਦਨ ਗੁਰ ਕੋ ਗਿਆਨ, ਬੇਣੀ ਜਾਚੈ ਤੇਰਾ ਨਾਮ ॥*

ਇਹ ਵਾਕ ਪ੍ਰਵਾਣਿਤ ਪਦੇ ਵਾਂਗ ਹੀ ਆਏ ਹਨ। ਨਾਲ ਦੇ ਪਦੇ ਵਿੱਚ ਜਿਸ ਯੋਗ ਦੀ 'ਬੇਣੀ' ਜੀ ਨੇ ਚਰਚਾ ਕੀਤੀ ਹੈ ਉਸ ਤੋਂ ਵਿਦਤ ਹੁੰਦਾ ਹੈ, ਬੇਣੀ ਜੀ ਅਜੇਹਾ ਯੋਗ ਕਮਾਉਣ ਦੇ ਮਾਰਗ ਤੋਂ ਹੋੜਦੇ ਹਨ, ਮੁਕਤੀ ਦੀ ਪ੍ਰਾਪਤੀ ਲਈ ਨਾਮ ਸਾਧਨਾ ਦੀ ਪ੍ਰੇਰਨਾ ਦਿੱਤੀ ਹੈ:

*ਐਸਾ ਜੋਗ ਧਜਾਵੈ ਰੇ ਬਾਲਾ ਮੁਕਤਿ ਵੈ ਦਾਸੀ ॥*
*ਕਰਮ ਕੇ ਸਭ ਬੰਧਨ ਛੂਟੈ ਅਕੁਲ ਅਬਨਾਸੀ ॥*

ਗੁਰਮਤ ਦੇ *'ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤ ਨਾਮੁ'* ਦੇ ਸਿਧਾਂਤ ਨੂੰ ਕੁੱਝ ਵਾਕਾਂ ਵਿੱਚ ਇਸ ਤਰ੍ਹਾਂ ਬਿਆਨ ਕੀਤਾ ਹੈ :

*ਤਹਾਂ ਧੁਨਿ ਸੇਤੀ ਮਨ ਮਾਨਿਆ। ਆਪਾ ਸੇਤੀ ਆਪ ਜਾਨਿਆ ।*
*ਗੁਰ ਸਿਖੇ ਭਯਾ ਪਰਚਾ, ਭੇਦ ਤਹਾ ਨਾਹੀਂ ॥੬॥*
*ਤਹਾਂ ਆਦਿ ਸ਼ਬਦੇ ਸੁਰਤ ਸੁਆਮੀ । ਬਿੰਦ ਕੋ ਲੈ ਚਢੇ ਥਾਈ ॥*
*ਸਕਤ ਕੇਤੀ ਸਕਤ ਰਾਤਾ, ਆਪ ਸੇਤੀ ਆਪ ਜਾਤਾ ।*
*ਆਪ ਚੀਨ ਹੈ ਭਯਾ ਪਰਚਾ ਪਿੰਡ ਤਾਹਾ ਮੁਕਤਾ ॥੭॥*
*ਤਹਾਂ ਖੇਚਰੀ ਨਹੀਂ ਬਖਾਨੀ । ਸਹਿਜ ਮਧੇ ਕਲਾਜਾਣੀ ॥*
*ਭਯੋ ਬੇਣੀ ਪਖੰਡ ਸੀਧੀ ਭਯੇ ਨਿਰਬਾਣੀ ॥*

ਪਦਾ ੯ ਵਿੱਚ ਜੰਤਰਾਂ ਮੰਤਰਾਂ ਦਾ ਵਿਰੋਧ, ਗਿਆਨ ਖੜਗ ਨਾਲ ਮੁਕਤੀ ਦੇ ਦਰਵਾਜੇ ਉਤੇ ਪੁਜਣ ਦੀ ਪ੍ਰੇਰਨਾ ਦਿੱਤੀ ਅਤੇ ਉਸ ਲਈ ਅਜਪਾ ਜਾਪ ਸਾਧਨ ਦਸਿਆ ਹੈ :

*ਚੇਤ ਰੇ ਆਤਮਾ ਚੇਤ, ਅਵ ਸੇਤੀ ਆਪ ਸੇਤੀ ਆਪ ਹੇਤ ।*
*ਗਯਾਂਨ ਖੜਗ ਬਾਧੀ ਨੇਤ, ਮੁਕਤ ਦਵਾਰੇ ਹੇਤ ।*
*ਰਾਮ ਰਾਏ ਦਯਾ ਕੀਨੀ ਛੁਟਾ ਰੇ ਸਹਿਜੇ ਸੰਕੇਤ ।*
*ਕਰ ਅਜਪਾ ਜਾਪ ਮਾਲੀ ਤ੍ਰਿਕੁਟਿ ਸੰਧਿ ਪੁਜਾਲੀ ।*

ਇੜਾ ਪਿੰਗਲਾ ਸੁਖਮਨਾ ਅਨਹਦ ਬਾਣੀ ਬਜਾਉਣ ਜਾਂ ਸੁਣਨ ਲਈ ਸੰਸਾਰ ਤਯਾਗ ਦੀ ਥਾਂ ਸੰਸਾਰ ਵਿਚ ਹੀ ਮਾਯਾ ਦੇ ਸੰਸਕਾਰ ਮੇਟ ਕੇ ਸਹਿਜ ਪ੍ਰਕਾਸ਼ ਦੀ ਔਸ਼ਧੀ ਦਾ ਅਨੁਭਵ ਪ੍ਰਗਟਾਇਆ ਹੈ

*ਮਾਯਾ ਮਧੇ ਪ੍ਰੀਤ ਲੌਟ ਜੀਤ ਮੈ ਮਨ ਕਛੋਟਾ ॥*
*ਮਾਯਾ ਮਧੁ ਮੇਟਿ ਕਰਲੈ ਗਯਾਨ ਜੋ ਗੋਟਾ ॥*
*ਔਸ਼ਧੀ ਸਹਿਜ ਪ੍ਰਕਾਸ਼ ਆਸਣ ਸਮਾਧ ਲਾਈ ਜਗਨ ਨਾਥ ।*
*ਸੰਤ ਸੇਤੀ ਰਹੇ ਧਯਾਨ । ਬੇਣੀ ਗਾਵੈ ਏਕ ਗਯਾਨ ।*

ਅਗਲੇ ਪਦੇ ਵਿਚ

*ਐਸੋ ਰੇ ਰਾਮ ਲਖਯੋ ਨਾ ਜਾਈ । ਪ੍ਰਿਥਵੀ ਆਪ ਤੇਜ ਬਾਈ ਅਕੁਲ ਰਮਿਆ ਸਮਾਈ।*

ਨਿਰਗੁਣ ਬ੍ਰਹਮ ਬਾਰੇ ਦਸਿਆ ਹੈ, ਉਹ ਕਿਹਾ ਨਹੀਂ ਜਾ ਸਕਦਾ, ਜਲ ਵਾਯੂ ਪ੍ਰਿਥਵੀ ਸਭਨਾਂ ਤਤਾਂ ਵਿੱਚ ਰਮਿਆ ਹੋਇਆ ਹੈ। ਮਨ ਨੂੰ ਉਸ ਪਰਮ ਤਤ ਵਿਚ ਮਿਲਾਉਣਾ ਹੀ ਬਜਰ ਕਪਾਟ ਦਾ ਖੋਲਣਾ ਹੈ। ਜਿਵੇਂ ਖੰਡ ਦੀ ਪੋਟਲੀ ਸੀਰੇ (ਰਸ) ਤੋਂ ਉਪਜਦੀ ਤਸ ਰੂਪ ਹੋ ਕੇ ਹੀ ਸਵਾਦ ਦਿੰਦੀ ਹੈ, ਇਸ ਦੇ ਪਹਿਲੇ ਰੂਪ, ਗੰਨੇ ਦਾ ਉਪਜਣਾ ਅਤੇ ਰਸ ਤੋਂ ਖੰਡ ਦਾ ਰੂਪ ਬਣਕੇ ਦੇਖਣ ਵਿੱਚ ਆਉਣ ਵਾਲੀ ਵਸਤੂ ਬਣਦੀ ਹੈ। ਉਸੇ 'ਸੀਰੇ' ਤੋਂ (ਬਿਸ਼) ਸ਼ਰਾਬ ਭੀ ਬਣਦੀ ਹੈ। ਇਸ ਲਈ ਉਸਦਾ ਵਿਸ਼ ਰੂਪ ਨਹੀਂ ਅੰਮ੍ਰਿਤ ਰੂਪ ਪੀਣਾ ਚਾਹੀਦਾ ਹੈ। 'ਸਰ੍ਬਾਂਗੀ ਦੇ ਪਦਿਆਂ ਦਾ ਪਾਠ ਇਸ ਤਰ੍ਹਾਂ ਹੈ :

*ਰਾਗ ਬਸੰਤ -੧ :*

*ਕਾਟਯੋ ਚਾਹੈ ਵਿਸ਼ਮ ਬਧਾਸਿ । ਰਤੋ ਰਾਮ ਨਾਮ ਨਿਜ ਔਸ਼ਧਿ ਸਾਧਿ॥ਟੇਕ॥*
*ਛਾਡਿ ਬਯਾਲੇ ਪੰਚਕੰਦ, ਕਾਮ ਕ੍ਰੋਧ ਲੋਭ ਮੋਹ ਮਦ ॥*
*ਭਵ ਨਾ ਗਹੀ ਦ੍ਰਿਢ ਸਾਧ ਸੰਗ, ਜਯੋ ਬਾਹ ਬਿਧਨ ਪਰਸੈ ਨਾ ਅੰਗ ॥੧੧॥*
*ਯਹ ਔਸ਼ਧਿ ਗੁਰ ਦਈ ਬਤਾਇ, ਅਨੇਕ ਅਮਰ ਭਯੇ ਤਾਹਿ ਸ਼ਾਇ ॥*
*ਨਾਮਾ ਕਬੀਰਾ ਅਰੁ ਜੈ ਦੇਵ, ਕਹਿ ਬੇਣੀ ਜਿਨਿ ਲਹਯੋ ਭੇਵ ॥੧੨॥੧੭॥ (ਸਫਾ ੭੭)*

ਕੁੱਝ ਪ੍ਰਵਾਨ ਚੜ੍ਹੇ ਸਮਕਾਲੀ ਭਗਤਾਂ ਦੇ ਨਾਮ ਲੈ ਕੇ ਉਨ੍ਹਾਂ ਦੀ ਭੇਦ ਜਾਨਣ ਦੀ ਗੱਲ ਕਰਨੀ ਬੇਣੀ ਜੀ ਦਾ ਇਤਿਹਾਸਕ ਅਧਾਰ ਨਿਸ਼ਚਿਤ ਕਰਨ ਵਿਚ ਸਹਾਈ ਹੁੰਦੀ ਹੈ ਕਿ ਆਪ ਉਨ੍ਹਾਂ ਭਗਤਾਂ ਦੇ ਸਮਕਾਲੀ ਜਾਂ ਪਿਛੋਂ ਹੋਏ ਸਨ ।

*ਰਾਗ ਰਾਮਕਲੀ ੨:*

*ਕੈਸੋ ਕਰੋ ਸੰਗਤਿ ਰਾਮ ਭੈਵਨੀ ਕਾਯਾ ।*
*ਤਹਾਂ ਕਾਲ ਰੂਪੀ ਧਾਇ ਲਾਗੇ ਮੋਹਨੀ ਜਾਯਾ ॥ ਟੇਕ॥*

*ਮਨ ਪਵਨ ਏਕ ਭਵਨ, ਉਦਿਕ ਮਧੇ ਜਾਨਿ ਲਵਨ ।*
*ਸਰਬ ਭੂ ਆਤਮਾ ਖਨ, ਅੰਤਰਿ ਆਤਮਾ ਜਾਣਿ ।*
*ਚਮਕੇ ਬਿੰਦ ਜਵਾਲਾ, ਕੋਟਿ ਮਧੇ ਦੀਪਮਾਲਾ ॥*
*ਜੋਤ ਜਵਾਲ ਹੋਇ ਪਰਚੈ ਪਰਮਾਤਮਾ ॥੧॥*
*ਇੜਾ ਪਿੰਗੁਲਾ ਵਯੋਰ ਮਧੇ, ਸੁਖਮਨਾ ਬੈਰਾਗ ਨਿਧੇ ।*
*ਪੰਚਭੂਤ ਆਤਮਾ ਰਾਸੈ, ਸੂਈ ਕੇ ਛਿਦ੍ਰਾ ।*
*ਮਿਲੈ ਪ੍ਰਾਣ ਪ੍ਰਾਣ ਪ੍ਰਾਣ, ਉਦਿਕ ਲੈ ਸਮਾਨ ਗਿਆਨ ।*
*ਕੋਟਿ ਮਧਿ ਯੇਕ ਪਾਵੈ ਉਨਮਨੀ ਮੁਦ੍ਰਾ ॥੨॥*

*ਬੇਣੀ ਜੀ ਦੇ ਵਾਧੂ ਪਦੇ:* ਬੇਣੀ ਜੀ ਦੀ ਛਾਪ ਹੇਠਾਂ ੭ ਪਦੇ, 'ਸਰਬਾਂਗੀ' ਦਾਦੂ ਪੰਥੀਆਂ ਦੇ ਗ੍ਰੰਥ ਵਿੱਚ ਆਏ ਹਨ। ਜਿਨ੍ਹਾਂ ਵਿਦਵਾਨਾਂ ਨੂੰ ਭਗਤਾਂ ਦੇ ਨਾਮ ਉਤੇ ਏਧਰ ਓਧਰ ਖਿੰਡੇ 'ਪਦ' ਸੰਚਿਤ ਕਰਨ ਦਾ ਸ਼ੌਕ ਹੈ ਅਤੇ ਇਸ ਭਾਂਤ ਦੀ ਬਾਣੀ ਦਾ ਮਹੱਤਵ ਦਿੱਤਾ ਹੈ, ਉਨ੍ਹਾਂ ਲਈ ਨਵੀਂ ਸਫੂਰਤੀ ਦੇ ਸੋਹਜਮਈ ਵਿਵਰਣਾ ਦੀ ਭੰਡਾਰ ਹੈ। ਹਠਯੋਗ ਦੀ ਥਾਂ ਸਹਿਜ ਯੋਗ ਸਿਖਾਉਂਦੀ ਹੈ। ਅਧਿਆਤਮਕ ਅਵਸਥਾ ਦੇ ਆਤਮਕ ਪੜਾ ਦਰਸਾਉਂਦੀ ਹੈ :

*ਰਾਮਕਲੀ ਮ: ੧*

*ਖਟੁ ਮਟੁ ਦੇਹੀ ਮਨੁ ਬੈਰਾਗੀ ॥ ਸੁਰਤਿ ਸਬਦੁ ਧੁਨਿ ਅੰਤਰਿ ਜਾਗੀ ॥*
*ਵਾਜੈ ਅਨਹਦੁ ਮੇਰਾ ਮਨੁ ਲੀਣਾ ॥ ਗੁਰ ਬਚਨੀ ਸਚਿ ਨਾਮਿ ਪਤੀਣਾ ॥੧॥*
*ਪ੍ਰਾਣੀ ਰਾਮ ਭਗਤਿ ਸੁਖੁ ਪਾਈਐ ॥*
*ਗੁਰਮੁਖਿ ਹਰਿ ਹਰਿ ਮੀਠਾ ਲਾਗੈ ਹਰਿ ਹਰਿ ਨਾਮਿ ਸਮਾਈਐ॥੧॥ਰਹਾਉ॥*
*ਮਾਇਆ ਮੋਹੁ ਬਿਵਰਜਿ ਸਮਾਏ ॥ ਸਤਿਗੁਰੁ ਭੇਟੈ ਮੇਲਿ ਮਿਲਾਏ ॥*
*ਨਾਮੁ ਰਤਨੁ ਨਿਰਮੋਲਕੁ ਹੀਰਾ ॥ ਤਿਤੁ ਰਾਤਾ ਮੇਰਾ ਮਨੁ ਧੀਰਾ ॥੨॥*
*ਹਉਮੈ ਮਮਤਾ ਰੋਗੁ ਨ ਲਾਗੈ ॥ ਰਾਮ ਭਗਤਿ ਜਮ ਕਾ ਭਉ ਭਾਗੈ ॥*
*ਜਮ ਜੰਦਾਰੁ ਨ ਲਾਗੈ ਮੋਹਿ ॥ ਨਿਰਮਲ ਨਾਮੁ ਰਿਦੈ ਹਰਿ ਸੋਹਿ ॥੩॥*
*ਸਬਦੁ ਬੀਚਾਰਿ ਭਏ ਨਿਰੰਕਾਰੀ ॥ ਗੁਰਮਤਿ ਜਾਗੇ ਦੁਰਮਤਿ ਪਰਹਾਰੀ ॥*
*ਅਨਦਿਨੁ ਜਾਗਿ ਰਹੇ ਲਿਵ ਲਾਈ ॥ ਜੀਵਨ ਮੁਕਤਿ ਗਤਿ ਅੰਤਰਿ ਪਾਈ॥੪॥*
*ਅਲਿਪਤ ਗੁਫਾ ਮਹਿ ਰਹਹਿ ਨਿਰਾਰੇ ॥ ਤਸਕਰ ਪੰਚ ਸਬਦਿ ਸੰਘਾਰੇ ॥*
*ਪਰ ਘਰ ਜਾਇ ਨ ਮਨੁ ਡੋਲਾਏ ॥ ਸਹਜ ਨਿਰੰਤਰਿ ਰਹਉ ਸਮਾਏ ॥੫॥*
*ਗੁਰਮੁਖਿ ਜਾਗਿ ਰਹੇ ਅਉਧੂਤਾ ॥ ਸਦ ਬੈਰਾਗੀ ਤਤੁ ਪਰੋਤਾ ॥*
*ਜਗੁ ਸੂਤਾ ਮਰਿ ਆਵੈ ਜਾਏ ॥ ਬਿਨੁ ਗੁਰ ਸਬਦੁ ਨ ਸੋਝੀ ਪਾਏ ॥੬॥*
*ਅਨਹਦ ਸਬਦੁ ਵਜੈ ਦਿਨੁ ਰਾਤੀ ॥ ਅਵਿਗਤ ਕੀ ਗਤਿ ਗੁਰਮੁਖਿ ਜਾਤੀ॥*
*ਤਉ ਜਾਨੀ ਜਾ ਸਬਦਿ ਪਛਾਨੀ ॥ ਏਕੋ ਰਵਿ ਰਹਿਆ ਨਿਰਬਾਨੀ ॥੭॥*
*ਸੁੰਨ ਸਮਾਧਿ ਸਹਜਿ ਮਨੁ ਰਾਤਾ ॥ ਤਜਿ ਹਉ ਲੋਭਾ ਏਕੋ ਜਾਤਾ ॥*
*ਗੁਰ ਚੇਲੇ ਅਪਨਾ ਮਨੁ ਮਾਨਿਆ ॥ ਨਾਨਕ ਦੂਜਾ ਮੇਟਿ ਸਮਾਨਿਆ ॥੮॥*

*(ਰਾਮਕਲੀ ਮ: ੧, ੯੦੩-੪)*

ਗੁਰੂ ਜੀ ਨੇ ਅਲਿਪਤ ਗੁਫਾ ਅਤੇ ਸਹਜ ਸਮਾਧੀ ਦੀ ਅਵਸਥਾ ਵਿੱਚ ਸਥਿਤ

ਹੋਣ ਦੀ ਗਤੀ 'ਗੁਰਮੁਖਾਂ ਨੇ ਜਾਤੀ ਜਣਾਈ' ਕਹਿਆ ਹੈ, ਬੇਣੀ ਜੀ ਨੇ, *'ਸਾਖੀ ਜਾਗੀ ਗੁਰਮੁਖਿ ਜਾਣੀ। ਗੁਰ ਕੀ ਸਾਖੀ ਰਾਖੈ ਚੀਤੁ'।* ਗੁਰੂ ਕੀ ਸਿਖਿਆ ਨੂੰ ਜਾਨਣ ਅਤੇ ਚਿਤ ਵਿੱਚ ਰਖਣ ਉਤੇ ਜ਼ੋਰ ਦਿੱਤਾ ਹੈ। ਜਿਸ ਤੋਂ ਇਹ ਹੋਰ ਭੇਦ ਜਾਣਿਆ, ਉਸ ਗੁਰੂ ਦੀ ਹਸਤੀ 'ਗੁਰਮੁਖ' ਰੂਪ ਵਿੱਚ ਪ੍ਰਵਾਨ ਕੀਤੀ ਹੈ ।

ਇਤਿਹਾਸਕ ਪ੍ਰਸੰਗ ਵਿੱਚ ਬੇਣੀ ਜੀ ਦਾ ਗੁਰੂ ਨਾਨਕ ਜੀ ਤੋਂ ਪਹਿਲਾਂ ਹੋਇਆ ਮੰਨਣ ਦੀ ਇਸ ਕਰਕੇ ਭੀ ਕਲਪਨਾ ਕਰਨੀ ਸੰਭਵ ਨਹੀਂ ਕਿ ਬੇਣੀ ਜੀ ਨੇ ਇਕ ਪਦੇ ਵਿੱਚ ਕਬੀਰ, ਨਾਮਦੇਵ, ਜੈ ਦੇਵ ਦੀ ਕੀਰਤੀ ਗਾਈ ਹੈ ਪੂਰਾ ਪਦਾ ਪਹਿਲਾਂ ਹੀ ਦਿੱਤਾ ਜਾ ਚੁੱਕਾ ਹੈ। ਸਬੰਧਤ ਤੁਕ ਇਸ ਪ੍ਰਕਾਰ ਹੈ: *ਨਾਮਾ ਕਬੀਰ ਅਰ ਜੈਦੇਵ ਕਹਿ ਬੇਣੀ ਜਿਨਿ ਲਹਯੋ ਭੇਵ।।* ਇਹ ਪਦਾ 'ਸਰਬਾਂਗੀ' ਗ੍ਰੰਥ ਵਿੱਚ ਲਿਖਿਆ ਮਿਲਦਾ ਹੈ। ਗੁਰੂ ਜੀ ਦਾ ਬੇਣੀ ਤੋਂ ਗਿਆਨ ਲੈਣਾ ਜਾਂ ਬੇਣੀ ਦੀ ਬਾਣੀ ਨੂੰ ਸੌਖਾ ਕਰਨ ਦੀ ਲੋੜ ਨਹੀਂ ਸੀ ਨ ਅਜਿਹਾ ਕੀਤਾ। ਅਜੇਹੇ ਸਹਾਰਿਆਂ ਬਿਨਾਂ ਉਨ੍ਹਾਂ ਆਪਣੇ ਅਨੁਭਵ ਤੋਂ ਬਹੁਤ ਬਾਣੀ ਰਚੀ ਹੈ ਹੋਰ ਰਚ ਸਕਦੇ ਸਨ। ਇਸ ਤਰ੍ਹਾਂ ਦੇ ਭਾਵ ਦਾ ਗੁਰੂ ਜੀ ਨੇ ਇਸ਼ਾਰਾ ਮਾਤਰ ਭੀ ਨਹੀਂ ਕੀਤਾ। ਜਦੋਂ ਕਿ ਬੇਣੀ ਜੀ ਦੀ ਬਾਣੀ ਵਿੱਚ ਅਜਹੇ ਵਾਕ ਆਏ ਹਨ ਜਿਨ੍ਹਾਂ ਤੋਂ ਗੁਰੂ ਤੋਂ ਗਿਆਨ ਦੀ ਪ੍ਰਾਪਤੀ ਹੋਈ ਮੰਨੀ ਜਾਂਦੀ ਹੈ।

ਗੁਰੂ ਗ੍ਰੰਥ ਸਾਹਿਬ ਤੋਂ ਬਾਹਰ, ਦਾਦੂ ਪੰਥੀ ਪੋਥੀ 'ਸਰਬਾਂਗੀ' ਵਿੱਚ ਬੇਣੀ ਜੀ ਦੇ ਕੁੱਝ ਪਦੇ ਮਿਲਦੇ ਹਨ ਜਿਨ੍ਹਾਂ ਦਾ ਪਾਠ ਇਸ ਪ੍ਰਕਾਰ ਹੈ :

*ਬ੍ਰਹਮਰੰਧਰ ਸਥਾਨ ਬਾਟੀ, ਨਿਰਾਲੰਭ ਨਿਰਾਘਾਟੀ ।*
*ਨਿਰਾਕਾਰ, ਨਿਰਾਧਾਰ, ਨਿਰਬਿਸਿ ਕਾਯਾ ।*
*ਮੂਲ ਗਹਿ ਆਕਾਰ ਗਾਜੈ, ਪੰਚ ਸੋਵੈ ਯੇਕ ਜਾਗੈ ।*
*ਦੇਸਿ ਰੇ ਦੇਸਤਾ ਚੰਦਾ ਬਿਲਾਯਾ ।।੧੩।।*
*ਮ੍ਰਿਤ ਬਿਡ ਸੰਨੇਹ ਐਸਾ, ਤਿਰਣ ਅਗ੍ਰੇ ਬਿੰਦ ਜੈਸਾ।*
*ਵਹੈ ਬਿੰਦ ਜੇ ਗਗਨ ਰਾਸ਼ੈ, ਤਤ ਤਿਨ ਪਾਯਾ।।*
*ਮਨ ਪਵਨੈ ਜੋਤ ਲਵੈ, ਅਨਾਹਦ ਜੋ ਸ਼ਬਦ ਬਾਵੈ ।*
*ਬੇਣੀਦਾਸ ਨਿਵਾਸ ਚਰਣਾ, ਤ੍ਰਭਵਣ ਰਾਯਾ ।*

*ਰਾਗ ਰਾਮਕਲੀ ੩ :*

*ਤਹਾਂ ਨਿਰੰਜਨ ਰਾਮ ਰੇ ਸੰਤੋ ।*
*ਗੁਰਮੁਖਿ ਬੁਝੈ ਬਿਰਲਾ ਕੋਈ । ਟੇਕ ।।*
*ਇੜਾ ਪਿੰਗੁਲਾ ਔਰ ਸੁਖਮਨਾ, ਤੀਨਿ ਬਸੈ ਇਕ ਠਾਈ।।*
*ਤ੍ਰਬੇਣੀ ਸੰਗਮ ਪ੍ਰਾਗ ਤੀਰਥ, ਮਨ ਮੰਜਨ ਕਰੈ ਤਿਥਾਈ।।*
*ਦਸਵਾਂ ਦਵਾਰਾ ਅਪਰੰਪਾਰਾ, ਪਰਮ ਪੁਰਖ ਕੀ ਘਾਟੀ।।*
*ਤਾਂ ਮੈ ਹਾਟ ਹਾਟ ਮੈ ਆਲਾ, ਆਲਾ ਭੀਤਰਿ ਥਾਤੀ ।*
*ਗੁਣ ਪਲਵ ਸਾਖਾ ਬਿਚਾਰੀ, ਆਪਣਾ ਜਨਮ ਨ ਜੁਵਾ ਹਾਰੀ।।*
*ਅਸੁਰ ਨਦੀ ਕਾ ਬਾਂਧੇ ਸੁਰ, ਪਛਿਮ ਫੇਰ ਚਢਾਵੈ ਸੂਰ ।।੩।।*
*ਬੀਜ ਮੰਤਰ ਲੇ ਹਿਰਦੈ ਰਹੈ, ਮਨਵਾ ਉਲਟਿ ਸੁਨਿ ਸੋ ਗਹੈ।*

*ਅਜਰ ਜਰੈ ਤਹਾਂ ਨੀਝਰ ਝਰੈ, ਤਹਾਂ ਸ੍ਰੀ ਜਗਨਾਥ ਜੋ ਗੋਸ਼ਿਠ ਕਰੇ ।।੪।।*
*ਦੇਵ ਅਸਥਾਨੇ ਤਹਾਂ ਕਿਯਾ ਨੀਸਾਨੀ । ਤਹਾਂ ਚੰਦ ਨਾ ਸੂਰ ਪਵਨ ਨਹੀਂ ਪਾਨੀ ।*
*ਉਪਜੀ ਸਾਖੀ ਗੁਰਮੁਖ ਜਾਣੀ, ਬਾਜੈ ਸ਼ਬਦ ਅਨਾਹਦ ਬਾਣੀ।।੫।।*
*ਐਸੀ ਕਲਾ ਕਾ ਜਾਣੈ ਭੇਵ, ਭੇਟੇ ਤਾਹਿ ਪਰਮ ਗੁਰਦੇਵ ।।*
*ਮਸਤਕ ਪਦਮ ਦੇਵਾਲੇ ਮਣੀ, ਤਹਾਂ ਨਿਰੰਜਨ ਤ੍ਰਿਭਵਣ ਧਣੀ।।੬।।*
*ਚਹੁ ਦਿਸਿ ਦੀਯਾ ਜੋਤਿ ਦਿਵਾਲ, ਪਲੋ ਅਨੰਤ ਮੂਲ ਵਿਚ ਡਾਲ।*
*ਸਰਬ ਕਲਾ ਲੇ ਆਪਣੇ ਰਹੈ, ਮਨ ਮਾਣਿਕ ਰਤਨ ਸੌ ਗਹੈ ।।੭।।*
*ਜਾਗਤ ਰਹੈ ਨ ਅਲੀ ਅਲ ਭਾਸ਼ੈ, ਪਾਚੋਂ ਇੰਦ੍ਰੀ ਦਿੜ ਕਰਿ ਰਾਖੈ।।*
*ਗੁਰੁ ਕੀ ਸਾਖੀ ਰਾਖੈ ਚੀਤਿ, ਕਾਯਾ ਦੇਵੇ ਕ੍ਰਿਸ਼ਨ ਪ੍ਰੀਤਿ ।।੮।।*
*ਸਾਤ ਸ਼ਬਦ ਨਿਰਮਾਇਲ ਬਾਂਜੈ, ਛੁਲੈ ਕਵਨ ਅਸੰਖਿ ਧੁਨਿ ਗਾਜੈ।*
*ਦੈਤਾਂ ਮਰਦਨ ਗੁਰ ਕੋ ਗਿਆਨ, ਬੇਣੀ ਜਾਚੈ ਹਰਿ ਕੇ ਧਯਾਨ ।।੯।।੮।।*
*ਐਸਾ ਯੋਗ ਧਯਾਵੋ ਰੇ ਬਾਲਾ, ਮੁਕਤਿ ਹੈ ਦਾਸੀ ।*
*ਕਰਮ ਕੇ ਸਬ ਬੰਧਨ ਛੂਟੇ, ਅਕਲੁ ਅਬਨਾਸੀ ।। ਟੇਕ ।।*
*ਸਹਜ ਕੀ ਪਾਖੁੜੀ ਜਾਗੀ, ਅਰਧ ਉਰਧੇ ਕਲਾ ਤਯਾਗੀ ।*
*ਚੰਦ ਸੂਰਿਜ ਸਮਿ ਹਵ੍ਾ, ਬ੍ਰਹਮ ਲੌਯ ਲਾਗੀ ।।੧।।*
*ਤਹਾਂ ਸ਼ਬਦ ਗਾਜੈ ਮੋਹ ਮਾਜੈ, ਸਾਰ ਸੇਤੀ ਸਾਰ ਬਾਜੈ ।*
*ਚਾਹਤੀ ਚਾਹਤੀ ਯੇਕ ਸੰਖਣੀ ਭਾਗੀ, ਤਹਾਂ ਸੀਨਿ ਬਾਂਜੇ ਤੀਨਿ ਗਾਂਜੈ ।*
*ਤੀਨਿ ਮੋਟੇ ਯੋਗ ਸਾਜੈ, ਮੀਨ ਜੈਸੇ ਦ੍ਰਿਸ਼ਟਿ ਰਾਖੈ, ਉਨਮਨੀ ਮਾਹੀਂ ।।੩।।*
*ਤਹਾਂ ਧੁਨਿ ਸੇਤੀ ਮਨੇ ਮਾਨਯਾ, ਆਪਾ ਸੇਤੀ ਜਾਪ ਜਾਨਯਾ ।*
*ਗੁਰ ਸਿਖੈ ਭਯਾ ਪਰਚਾ, ਭੇਦ ਤਹਾਂ ਨਾਹੀਂ ।।੪।।*
*ਤਹਾਂ ਬਿਸ਼ਮ ਕਾਯਾ ਸਹਜ ਝੰਡੀ, ਜੁਰਾ ਮਹਿਤ ਉਪਾਧਿ ਖੰਡੀ ।*
*ਸਿੰਧ ਸਯਾਲ ਚਰਨ ਲਾਗੇ, ਭਯੇ ਨਿਰਦੰਦੀ ।।੫।।*
*ਤਹਾਂ ਆਦਿ ਸ਼ਬਦੈ ਸੁਰਤਿ ਸਾਈ, ਬਿੰਦ ਕੋਲੈ ਚਢੀ ਬਾਈ ।*
*ਕਾਲ ਕੈ ਭੈ ਤਹਾਂ ਭਾਗਾ, ਸੰਸ਼ਣੀ ਬੰਦੀ ।੬।।*
*ਸਕਤਿ ਸੇਤੀ ਸਕਤਿ ਰਾਤਾ, ਆਪ ਸੇਤੀ ਆਪ ਜਾਤਾ ।।*
*ਆਪ ਚੀਨਹੈ ਭਯਾ ਪਰਚਾ, ਪਿੰਡ ਤਹਾਂ ਮੁਕਤਾ ।।੭।।*
*ਤਹਾਂ ਖੇਚਰੀ ਨਹੀਂ ਬਖਾਨੀ, ਸਹਜ ਮਧੇ ਕਾਲ ਜਾਣੀ ।*
*ਭਯਾ ਬੇਣੀ ਪਯੰਡ ਪੁੰਡਰਕ ਸੀਧਾ, ਭਯੇ ਨਿਰਬਾਣੀ ।।੮।।੯।।*
*ਚੇਤਿ ਰੇ ਆਤਮਾ ਚੇਤ, ਆਪ ਸੇਤੀ ਆਪ ਹੇਤ ।*
*ਜੰਤਰ ਮੰਤਰ ਮੋਰਿ ਮੁਢਾ ਕੌਣ ਸਾਧੈ ਪ੍ਰੇਤ ।*
*ਗਯਾਨ ਖੜਗ ਬਾਂਧੀ ਨੇਤ, ਮੁਕਤਿ ਦਵਾਰੇ ਹੇਤ ।*
*ਰਾਮ ਰਾਇ ਦਯਾ ਕੀਨੀ, ਛੁਟਾ ਰੇ ਸਹਜੈ ਸੰਕੇਤ ।*
*ਕਰਿ ਅਜਪਾ ਜਾਪ ਮਾਲੀ, ਤ੍ਰਿਕੁਟੀ ਸੰਧਿ ਪ੍ਰਜਾਲੀ ।*

*ਸੁਸ਼ਮਨਾ ਅੰਗ ਰਾਖੈ ਜੋਗਣੀ ਹਮਾਰੀ, ਮੂਲ ਚਕ੍ਰ ਉੜਿਜਾਈ ।*
*ਬਾਇਲੈ ਅਨਹਦ ਬਾਣੀ ਅਨਰੂਪ ਜੋਤਿ, ਭੇਦ ਲਾਈ ਲੈ ਤਾਲੀ॥੧॥*
*ਮਾਯਾ ਮਧੇ ਪ੍ਰੀਤ ਲੋਟ, ਜੀਤਿ ਲੇ ਮਨ ਕਛੋਟਾ ।*
*ਮਾਯਾਬੰਧੂ ਮੋਟਿ ਕਰਿ ਲੈ ਗਿਆਨ ਜੋ ਗੋਟਾ ।*
*ਜਾਲਿ ਪ੍ਰਕੀਰਤਿ ਵਿਊਤਿ ਔਟਾ, ਤਾਲੀ (ੜੀ) ਲਾਗੀ ਗੁਰੂ ਭੇਟਾ।*
*ਹਰਿ ਪਾਸਿ ਭਿਸ਼ਯਾ ਮਾਂਗੀ, ਮੈਟਯਾ ਰੇ ਟੋਟਾ ॥੨॥*
*ਮੁਖ ਅੰਮ੍ਰਿਤ ਰਹੈ ਗਿਆਨ ਗਰਾਸੈ, ਰਹਤ ਬੁਧਿ ਵਾ ਪਾਸੈ ।*
*ਅਰਧੈ ਉਰਧੈ ਤਰੈ ਤੇ, ਬਾਈ ਸ਼ਬਦੈ ਜਾਸ, ਹਿਰਦੈ ਬਟਬਾ ਬੁਧਿ ਬੇਸਾਸ ।*
*ਔਸ਼ਧਿ ਸਹਜ ਪ੍ਰਕਾਸ਼, ਆਸਣ ਸਮਾਧਿ ਲਾਗੀ, ਜਗਨਨਾਥ ਪਾਸ ॥੩॥*
*ਮੁਦ੍ਰਾ ਸ਼ੇਖਰੀ ਮਨ ਪ੍ਰਵਾਨ, ਜਟਾ ਜੂਟ ਪਿੰਡ ਪ੍ਰਾਣ, ਗੋਰਖੀ ਜੰਜਾਲੀ ਖੇਲੈ ਨਖਸ਼ਸ਼ ਸਾਨ*
*ਸੁੰਨ ਸੇਤੀ ਰਹੈ ਧਯਾਨ, ਗਾਵੈ ਬੇਣੀ ਏਕ ਗਿਆਨ, ਅਨਹਦ ਸੀਗੀ ਬਾਜੈ, ਅਕੁਲ ਨਿਸਾਨ ॥*
*ਐਸਾ ਰੇ ਆਤਮਾ ਰਾਮ ਲਖਿਯਾ ਨਾ ਜਾਈ ।*
*ਪ੍ਰਿਥਵੀ ਆਪ ਤੇਜ ਬਾਈ, ਅਕੁਲ ਰਹਿਆ ਸਮਾਈ ॥ਟੇਕ॥*
*ਤਹਾਂ ਦੇਖਤ ਰੂਪ ਨਾ ਰੰਗ, ਕੇਹਰਿ ਜੋੜੇ ਮਾਤੰਗ ਬਾਇ ਬੇਦ ਨਾ ਹੋੜੈ ।*
*ਕਨਕ ਝਾਲ ਤ੍ਰਕਾਲ, ਉਠਨ ਲਾਗੀ ਕਮਾਲ, ਤਿਨਿ ਘਰਿ ਘਰਿ ਨਾਠੋਂ ਦੀਪਕ ਜਾਨੈ ।*
*ਕਰਮ ਕੋ ਜਬ ਭਦੈ ਹੋਇ, ਧੁਲ ਮਧੇ ਲਖੇ ਸੋਈ, ਬਾਇ ਕੈ ਘਰ ਤੇਜ ਚੀਨਹੈ ਯਹ ਗੁਰ ਕੀ ਦਯਾ॥*
*ਮਨ ਪਵਨ ਬੇਕ ਬਾਟ, ਬਜਰ ਕੇ ਖੁਲੇ ਕਪਾਟ, ਤਹਾਂ ਕਛੁ ਚਿਨਹ ਲਾਗਿ ਲੈ ਲਾਯਾ ॥*
*ਜੈਸੇ ਰੇ ਖਾਂਡ ਕੀ ਪੌਲੀ, ਸ਼ੀਰ ਧਤ ਤਾਹਿ ਬੋਲੀ, ਹੋਤਾ ਹੋਤੀ ਸਨਮੁੱਖ ॥*
*ਭਰਮ ਨਾ ਕੀਜੈ ਗਾਵੈ ਕ੍ਰੰਤ ਬੇਣੀਦਾਸ ਬੋਸ਼ਦੀ ਸਹਜੇ ਪ੍ਰਕਾਸ਼ ।*
*ਅਮ੍ਰਿਤ ਪੀਯੋ ਪਛੈ ਬਿਸ਼ ਨਾ ਪੀਜੈ ॥੩॥੨॥ (ਸਫਾ ੨੫੪, ੨੫੬, ੨੫੭)*

*ਰਾਗ ਭੈਰੋਂ :*

*ਸੋਹੰ ਹੰਸਾ ਡਕਾਵਰ, ਸ਼ਬਦ ਅਨਹਾਦ ਬਾਜੈ ਭੇਰੀ ॥ ਟੇਕ ॥*
*ਆਸਣ ਬੈਠੇ ਜਰੈ ਅਨੰਗ, ਵਯਾਪਕ ਬਾਤ ਕਹੈ ਸਰਬੰਗ ॥*
*ਜੋ ਬੂਝਣਾ ਤੇ ਬੂਝੇ ਆਇ, ਕਰਮ ਕਲਿਤ ਜੀਵ ਕਹਾਂ ਸਮਾਇ ॥੧॥*
*ਅਰਧ ਕਵਲ ਤੇ ਉਰਧੇ ਧਰੈ, ਪਰਮ ਤੱਤ ਲੈ ਔਸ਼ਦਿ ਭਰੈ ॥*
*ਸੋਹੰ ਹੰਸਾ ਯੇ ਦੇ ਬੰਕ, ਸ਼ਬਦ ਅਨਾਹਦ ਲਾਈ ਲੈ ਡੰਗ ॥੨॥*
*ਇਕ ਬੀਸ ਸਹੰਸ ਲਹਿਰ ਕਾ ਬਾਸ, ਮੂਲ ਗਹੈ ਗਰਜੈ ਆਕਾਸ ॥*
*ਸੁਨਿ ਮੰਡਲ ਮੈ ਦੀਪਕ ਜਰੈ, ਤਹਾਂ ਮਨ ਦੇਵਤਾ ਕੌਤਿਗ ਕਰੈ ।*
*ਦਵਾਦਸ ਲਹਿਰ ਅੰਗ ਭਰਿ ਰਹੀ, ਬੂਲ ਸਮੂਲ ਗਹੈ ਗਤਿ ਨਹੀਂ ।*
*ਬੇਣੀ ਭਣੈ ਰਾਮ ਸੋ ਹੇਤੇ, ਨਿਰਬਿਸ਼ਸ਼ ਭਯਾ ਗਯਾ ਸੰਕੇਤ ॥੪॥੨੨॥*

ਸਾਡਾ ਸਬੰਧ ਬੇਸ਼ਕ ਭਗਤ ਬੇਣੀ ਜੀ ਦੇ ਉਨ੍ਹਾਂ ਪਦਿਆਂ ਨਾਲ ਹੈ ਜੋ ਗੁਰੂ ਗ੍ਰੰਥ ਸਾਹਿਬ ਵਿੱਚ ਪ੍ਰਮਾਣਿਕ ਮੰਨੇ ਗਏ। ਬਾਣੀ ਦੇ ਪ੍ਰਮਾਣੀਕ ਸ਼ਬਦਾਂ ਦੀ ਕੁੱਝ ਪਹਿਲੂ ਤੋਂ ਵਿਆਖਿਆ ਕਰਨ ਵਿੱਚ ਬਾਹਰਲੀ ਬਾਣੀ ਭੀ ਸਹਾਈ ਹੁੰਦੀ ਹੈ। ਇਹ ਭੀ ਪਤਾ ਚਲਦਾ ਹੈ ਕਿ ਉਨ੍ਹਾਂ ਭਗਤਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਦੀ ਆਦਿ ਬੀੜ ਤੋਂ ਪਹਿਲਾਂ ਦੀ ਕਿਸੇ ਗ੍ਰੰਥ ਜਾਂ

ਪੋਥੀ ਵਿਚ ਨਹੀਂ । ਜੋ ਪਿਛੋਂ ਦੀ ਭੀ ਲਿਖੀ ਮਿਲਦੀ ਹੈ ਉਹ ਕੱਚੇ ਰੂਪ ਵਿੱਚ ਹੈ । ਬਾਹਰਲੀ ਬਾਣੀ ਦਾ ਰੂਪ ਉਜੇਹਾ ਸੋਧਿਆ ਸੰਵਾਰਿਆ ਨਹੀਂ ਜੋ ਪ੍ਰਮਾਣਿਕ ਬਾਣੀ ਦਾ ਹੈ ।

ਬੇਣੀ ਜੀ ਰਚਿਤ ਉਪ੍ਰੋਕਤ ਬਾਣੀ ਭਾਵੇਂ ਗੁਰੂ ਗ੍ਰੰਥ ਸਾਹਿਬ ਵਿਚ ਉਹਨਾਂ ਦੀ ਬਾਣੀ ਵਰਗੀ ਪ੍ਰਮਾਣੀਕ ਨਹੀਂ ਕਹੀ ਜਾ ਸਕਦੀ ਤਾਂ ਵੀ ਭਗਤ ਜੀ ਦੀ ਮਾਨਸਿਕਤਾ ਅਤੇ ਅਧਿਆਤਮਕ ਮਾਰਗ ਵਿਚ ਉਨ੍ਹਾਂ ਦੀ ਦ੍ਰਿਸ਼ਟੀ ਦੀ ਪੁਸ਼ਟੀ ਹੁੰਦੀ ਹੈ ਅਤੇ ਸਾਰੀਆਂ ਰਚਨਾਵਾਂ ਵਿੱਚ ਇਹ ਗੱਲ ਉਭਰ ਕੇ ਦ੍ਰਿਸ਼ਟੀਗੋਚਰ ਹੁੰਦੀ ਹੈ ਕਿ ਭਗਤ ਜੀ ਨੇ ਗੁਰਮਤਿ ਵਿਚਾਰਧਾਰਾ ਨੂੰ ਆਪਣੇ ਮਾਨਸ ਪਟਲ ਤੇ ਸਾਕਾਰ ਕੀਤਾ ਹੋਇਆ ਸੀ ਜਿਸ ਦੇ ਫਲਸਰੂਪ ਅਜਿਹੀ ਬਾਣੀ ਦੀ ਰਚਨਾ ਹੋਈ। ਗੁਰੂ ਨਾਨਕ ਦੇਵ ਜੀ ਦੀ ਰਚਨਾ ਉਤੇ ਉਹਨਾਂ ਦਾ ਪ੍ਰਭਾਵ ਪੈਣ ਦਾ ਕੋਈ ਪ੍ਰਮਾਣ ਵੀ ਉਪਲਬਧ ਨਹੀਂ ਹੈ। ਨਿਸ਼ਚੇ ਹੀ ਗੁਰੂ ਜੀ ਦਾ ਪ੍ਰਭਾਵ ਬੇਣੀ ਜੀ ਦੀ ਰਚਨਾਂ ਵਿਚ ਸਪਸ਼ਟ ਨਜ਼ਰ ਆਉਂਦਾ ਹੈ। *'ਬਿਨ ਸਤਿਗੁਰ ਬਾਟ ਨ ਪਾਵੈ'* ।

# ਕੀ ਗੁਰੂ ਨਾਨਕ ਭਗਤ ਬੇਣੀ ਤੋਂ ਵੀ ਪ੍ਰਭਾਵਿਤ ਹੋਏ?

ਭਗਤ ਬੇਣੀ ਜੀ ਬਾਰੇ ਭੀ ਪ੍ਰੋ. ਸਾਹਿਬ ਸਿੰਘ ਜੀ ਨੇ ਵਿਆਖਿਆ ਦਾ ਨਵਾਂ ਮਾਰਗ ਅਪਣਾਇਆ ਹੈ :-

ਅਸਲੀਅਤ ਲੱਭਣ ਦੇ ਚਾਹਵਾਨ, ਦੇਖਣਗੇ ਭਗਤ ਬੇਣੀ ਜੀ ਦੇ ਸਾਰੇ ਸ਼ਬਦ ਸਤਿਗੁਰੂ ਨਾਨਕ ਦੇਵ ਜੀ ਪਾਸ ਮੌਜੂਦ ਸਨ, ਇਨ੍ਹਾਂ ਨਾਲ ਢੁਕਵੇਂ ਖਿਆਲ ਸਤਿਗੁਰੂ ਜੀ ਨੇ ਆਪਣੇ ਸ਼ਬਦਾਂ ਵਿੱਚ ਭੀ ਓਸੇ ਰਾਗ ਵਿੱਚ ਦਰਜ ਕੀਤੇ। (ਗੁਰਮਤ ਪ੍ਰਕਾਸ਼ ਸਫਾ ੭੬)

ਭਗਤ ਬੇਣੀ ਜੀ ਨਾਲ ਗੁਰੂ ਨਾਨਕ ਬਾਣੀ ਦੇ ਸ਼ਬਦ ਅਤੇ ਤੁਕਾਂ ਦੀਆਂ ਸਾਂਝਾਂ ਕਾਫੀ ਮਿਲਦੀਆਂ ਹਨ। ਇਸ ਲਈ ਆਪ ਨੇ ਵਿਸ਼ੇਸ਼ ਤੌਰ ਤੇ ਗੁਰੂ ਨਾਨਕ ਜੀ ਦਾ ਬੇਣੀ ਜੀ ਤੋਂ ਪ੍ਰਭਾਵਤ ਹੋਣਾ ਮਿਥਿਆ ਹੈ :-

'ਸ਼ਬਦਾਂ ਦਾ ਮੇਲ ਪ੍ਰਭਾਵਤ ਹੋਣ ਦੀ ਦਲੀਲ ਹੈ।*"ਪਹਿਰਿਆ ਕੇ ਘਰ ਗਾਵਣਾ" ਬਿਨੁ ਸਤਿਗੁਰ ਬਾਟ ਨ ਪਾਵੈ, ਉਰਧ ਧਿਆਨ ਲਿਵ ਲਾਗਾ'।(ਗੁਰਮਤ ਪ੍ਰਕਾਸ਼ ਸਫਾ ੪੬)*

ਆਪ ਜੀ ਦਾ ਕਥਨ ਹੈ: *"ਇਉਂ ਲਗਦਾ ਹੈ ਜਿਵੇਂ ਗੁਰੂ ਨਾਨਕ ਜੀ ਨੇ ਬੇਣੀ ਦੇ ਖਿਆਲਾਂ ਨੂੰ ਸਾਦਾ ਲਫਜ਼ਾਂ ਵਿਚ ਬਿਆਨ ਕਰ ਦਿੱਤਾ ਹੋਵੇ। (ਸਫਾ ੪੧, ਗੁਰਮਤ ਪ੍ਰਕਾਸ਼)*

ਪਾਠਕ ਬੇਣੀ ਜੀ ਦੀ ਬਾਣੀ ਪੜ੍ਹਕੇ ਜਾਣ ਸਕਦੇ ਹਨ ਉਹ ਕਿੰਨੀ ਕੁ ਔਖੀ ਜਾਂ ਵਿਦੇਸ਼ੀ ਭਾਸ਼ਾ ਵਿੱਚ ਹੈ। ਜਿਸਨੂੰ ਸਾਦੇ ਲਫਜ਼ਾਂ ਵਿੱਚ ਕਰਨ ਅਥਵਾ ਤਰਜਮਾ ਕਰਨ ਦੀ ਗੁਰੂ ਜੀ ਨੂੰ ਲੋੜ ਪਈ? ਵੇਰਵੇ ਸਹਿਤ ਵਾਕਫੀ ਇਸ ਤਰ੍ਹਾਂ ਹੈ :-

'ਭਗਤ ਬੇਣੀ ਜੀ ਦੇ ਤਿੰਨ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੇਠ ਲਿਖੇ ਰਾਗਾਂ ਵਿੱਚ ਮਿਲਦੇ ਹਨ, ਸਿਰੀ ਰਾਗ, ਰਾਮਕਲੀ, ਪ੍ਰਭਾਤੀ। ਕਿਸ ਗੁਰੂ ਵਿਅਕਤੀ ਦੇ ਇਹ ਸ਼ਬਦ ਹੱਥ ਆਏ?

*'ਸ੍ਰੀ ਰਾਗ ਵਿੱਚ ਭਗਤ ਬੇਣੀ ਜੀਓ ਕੀ ਪਹਰਿਆਕੇ ਘਰ ਗਾਵਣਾ'*, ਇਸ ਦਾ ਭਾਵ ਹੈ ਸ਼ਬਦ ਨੂੰ ਉਸ ਘਰ ਵਿੱਚ ਗਾਵਣਾ ਜਿਸ ਘਰ ਵਿੱਚ ਪਹਿਰਿਆਂ ਵਾਲਾ ਸ਼ਬਦ ਹੈ ਜਿਸਦਾ ਸਿਰਲੇਖ *'ਪਹਿਰੇ'* ਹੈ।

ਇਹ ਬਾਣੀ, 'ਪਹਿਰੇ ਭੀ ਏਸੇ ਸ੍ਰੀ ਰਾਗ ਵਿੱਚ ਹੈ ਅਤੇ ਉਸ ਦਾ ਘਰ ੧ (ਪਹਿਲਾ)ਹੈ। ਭਾਵ ਹੈ ਬੇਣੀ ਜੀ ਦੇ ਸ਼ਬਦ ਨੂੰ ਘਰ ਪਹਿਲੇ ਵਿੱਚ ਗਾਵਣਾ ਹੈ। ਪ੍ਰੋਫੈਸਰ ਜੀ ਦਾ ਵਿਚਾਰ ਹੈ:-

ਬੇਣੀ ਜੀ ਦਾ ਇਹ ਸ਼ਬਦ ਅਤੇ ਗੁਰੂ ਨਾਨਕ ਸਾਹਿਬ ਦੇ 'ਪਹਰਿਆਂ' ਦੇ ਦੋਵੇਂ ਸ਼ਬਦ ਰਲਾਕੇ ਗਹੁ ਨਾਲ ਪੜ੍ਹੋ ਫਿਰ ਇਹ ਭੇਤ ਖੁਲ੍ਹ ਜਾਵੇਗਾ ।

*'ਛੰਦ' ਦੀ ਚਾਲ ਤਕਰੀਬਨ ਇਕੋ ਜਿਹੀ ਹੈ । (ਸਫਾ ੩)*

ਸ਼ਬਦਾਂ ਦੇ ਮਜ਼ਮੂਨ ਨੂੰ ਵਿਚਾਰੀਏ: ਜੇਹੜਾ ਖਿਆਲ ਬੇਣੀ ਜੀ ਨੇ ਆਪਣੇ ਸ਼ਬਦ ਦੇ ਪਹਿਲੇ ਬੰਦ ਵਿੱਚ ਦਿੱਤਾ ਹੈ ਉਹ ਸਤਿਗੁਰੂ ਨਾਨਕ ਦੇਵ ਜੀ ਦੇ ਬੰਦਾਂ ਵਿੱਚ ਵਿਸਥਾਰ ਨਾਲ ਦਿੱਤਾ ਹੈ। (ਸਫਾ ੩੮)

ਸਤਿਗੁਰੂ ਨਾਨਕ ਦੇਵ ਜੀ ਦੇ ਦੋਹਾਂ ਪਹਿਰਿਆਂ ਦੇ ਤੀਜੇ ਤੇ ਦੂਜੇ ਬੰਦ ਵਿੱਚ ਵੀ ਇਹੋ ਜ਼ਿਕਰ ਹੈ। ਗੁਰੂ ਨਾਨਕ ਅਤੇ ਭਗਤ ਬੇਣੀ ਜੀ ਦੇ ਇਨ੍ਹਾਂ ਸ਼ਬਦਾਂ ਵਿੱਚ ਕਈ ਲਫਜ਼ ਸਾਂਝੇ ਹਨ। (ਸਫ਼ਾ੪੦)

ਇਹ ਗੱਲ ਵੀ ਚੇਤੇ ਰੱਖਣ ਵਾਲੀ ਹੈ ਦੋਵੇਂ ਸ਼ਬਦ ਇਕੋ ਰਾਗ ਵਿੱਚ ਹਨ। (ਸਫ਼ਾ ੪੧, ਗੁਰਮਤ ਪ੍ਰਕਾਸ਼)

ਜਿਉਂ ਜਿਉਂ ਇਨ੍ਹਾਂ ਸ਼ਬਦਾਂ ਨੂੰ ਗਹੁ ਨਾਲ ਪੜ੍ਹੋਗੇ ਏਨ੍ਹਾਂ ਵਿੱਚ ਵਧੇਰੇ ਸਾਂਝ ਦਿਸੇਗੀ। ਏਥੋਂ ਭੀ ਇਹੋ ਨਤੀਜਾ ਨਿਕਲਦਾ ਹੈ ਕਿ ਬੇਣੀ ਜੀ ਦਾ ਇਹ ਸ਼ਬਦ ਸਤਿਗੁਰੂ ਜੀ ਪਾਸ ਮੌਜੂਦ ਸੀ। ਰਾਗ ਰਾਮਕਲੀ ਵਾਲੇ ਸ਼ਬਦਾਂ ਨਾਲੋਂ ਸਿਰੀ ਰਾਗ ਵਾਲੇ ਦੋਹਾਂ ਸ਼ਬਦਾਂ ਵਿੱਚ ਸਾਂਝ ਬਹੁਤ ਵਧੇਰੇ ਡੂੰਘੀ ਹੈ'। ਆਪ ਜੀ ਦਾ ਇਹ ਮੱਤ ਭੀ ਹੈ :

*ਜ਼ਰੂਰ ਨਹੀਂ ਸੀ ਕਿ ਸਤਿਗੁਰੂ ਜੀ ਹਰੇਕ ਭਗਤ ਦੇ ਹਰੇਕ ਸ਼ਬਦ ਦੇ ਸਬੰਧ ਵਿੱਚ ਆਪਣਾ ਭੀ ਕੋਈ ਸ਼ਬਦ ਉਚਾਰਦੇ । (ਸਫ਼ਾ ੪੩, ਗੁਰਮਤ ਪ੍ਰਕਾਸ਼)*

*ਸਿੱਟਾ ਇਹ ਕੱਢਿਆ ਹੈ :*

ਅਸਲੀਅਤ ਲੱਭਣ ਦੇ ਚਾਹਵਾਨ ਸੱਜਣ ਏਨ੍ਹਾਂ ਸ਼ਬਦਾਂ ਤੋਂ ਸਿੱਧੇ ਹੀ ਇਸ ਨਤੀਜੇ ਤੇ ਪਹੁੰਚਣ ਕਿ ਭਗਤ ਬੇਣੀ ਜੀ ਦੇ ਇਹ ਸਾਰੇ ਸ਼ਬਦ ਸਤਿਗੁਰੂ ਨਾਨਕ ਦੇਵ ਜੀ ਪਾਸ ਮੌਜੂਦ ਸਨ। ਏਨ੍ਹਾਂ ਨਾਲ ਢੁਕਵੇਂ ਖਿਆਲ ਸਤਿਗੁਰੂ ਜੀ ਨੇ ਆਪਣੇ ਸ਼ਬਦਾਂ ਵਿੱਚ ਭੀ ਦੱਸੇ ਤੇ ਉਸੇ ਰਾਗ ਵਿਚ ਆਪਣੇ ਸ਼ਬਦ ਭੀ ਦਰਜ ਕੀਤੇ, ਜਿਸ ਜਿਸ ਰਾਗ ਵਿੱਚ ਭਗਤ ਬੇਣੀ ਜੀ ਦੇ ਸ਼ਬਦ ਹਨ।

ਸੋ ਜਿੱਥੋਂ ਤੱਕ ਬੇਣੀ ਭਗਤ ਦਾ ਸਬੰਧ ਗੁਰੂ ਗ੍ਰੰਥ ਸਾਹਿਬ ਨਾਲ ਹੈ, ਨਿਸੰਗ ਹੋਕੇ ਇਹ ਕਿਹਾ ਜਾ ਸਕਦਾ ਹੈ ਕਿ ਨਾ ਹੀ ਭਗਤ ਬੇਣੀ ਜੀ ਦੀ ਰੂਹ ਗੁਰੂ ਅਰਜਨ ਜੀ ਪਾਸ ਆਈ ਸੀ ਕਿ ਮੇਰੀ ਬਾਣੀ ਗੁਰੂ ਗ੍ਰੰਥ ਸਾਹਿਬ ਪਾਸ ਦਰਜ ਕਰੋ, ਨਾ ਹੀ ਗੁਰੂ ਅਰਜਨ ਸਾਹਿਬ ਨੇ ਇਸ ਭਗਤ ਜੀ ਦੀ ਬਾਣੀ ਕਿਸੇ ਪੰਜਾਬ ਨਿਵਾਸੀ ਸ਼ਰਧਾਲੂ ਪਾਸੋਂ ਲਈ ਸੀ। ਇਹ ਸ਼ਬਦ ਸਤਿਗੁਰੂ ਜੀ ਨੂੰ ਉਸੇ ਖਜ਼ਾਨੇ ਵਿੱਚੋਂ ਮਿਲੇ ਸਨ, ਜਿਸ ਵਿੱਚ ਪਹਿਲੇ ਚਹੁੰ ਗੁਰੂ ਵਿਅਕਤੀਆਂ ਦੀ ਸਾਰੀ ਬਾਣੀ ਇਕੱਠੀ ਕੀਤੀ ਹੋਈ ਸੀ ਤੇ ਜੋ ਗੁਰੂ ਨਾਨਕ ਤੋਂ ਲੈਕੇ ਤਰਤੀਬਵਾਰ ਅਗਲੇ ਗੁਰੂ ਵਿਅਕਤੀ ਤੱਕ ਗੁਰਗੱਦੀ ਵੇਲੇ ਅਪੜਦੀ ਰਹੀ ਸੀ। (ਗੁਰਮਤ ਪ੍ਰਕਾਸ਼ ਸਫ਼ਾ ੪੬)

*'ਤਨ ਚੰਦਨੁ ਮਸਤਕਿ ਪਾਤੀ'* ਸ਼ਬਦ ਅਤੇ ਉਸ ਸ਼ਬਦ ਦੇ ਅਰਥ-ਭਾਵ ਦੇਕੇ ਨੋਟ ਲਿਖਿਆ ਹੈ, "ਇਸ ਸ਼ਬਦ ਦੇ ਲਫਜ਼ਾਂ ਨੂੰ ਰਤਾ ਗਹੁ ਨਾਲ ਵੇਖੋ, ਕਿਸੇ ਚੰਗੇ ਵਿਦਵਾਨ ਦੇ ਮੂੰਹੋਂ ਨਿਕਲੇ ਦਿਸਦੇ ਹਨ। ਬੇਣੀ ਜੀ ਜਾਤਿ ਦੇ ਬ੍ਰਹਮਣ ਸਨ, ਵਿਦਵਾਨ ਬ੍ਰਹਮਣ ਸਨ, ਬ੍ਰਹਮਣਾਂ ਦੇ ਵਿਛਾਏ ਹੋਏ ਕਰਮ ਕਾਂਡ ਤੇ ਜਾਲ ਤੇ ਠੱਗੀ ਨੂੰ ਨਸਰ ਕਰ ਰਹੇ ਸਨ, ਇਹ ਸੂਰਮੇ ਮਰਦਾਂ ਦਾ ਹੀ ਕੰਮ ਹੋ ਸਕਦਾ ਸੀ ਕਿ *ਆਪਣੇ ਜਾਤੀ ਭਾਈ ਬ੍ਰਹਮਣਾਂ ਦੇ ਨਾਲ ਮਿਲਕੇ ਇਸ ਕਰਮ ਕਾਂਡ ਤੋਂ ਲਾਭ ਉਠਾਣ ਦੇ ਥਾਂ ਬੇਣੀ ਜੀ ਨੇ ਇਸ ਦਾ ਥੋਥਾ ਪਨ ਜ਼ਾਹਰ ਕਰ ਦਿੱਤਾ। ਇਸ ਸੂਰਮੇ ਮਰਦ ਦੀ ਇਹ ਦਲੇਰੀ ਹੀ ਸੀ ਜਿੰਸਨੇ ਸਤਿਗੁਰੂ ਨਾਨਕ ਪਾਤਸ਼ਾਹ ਦੇ ਹਿਰਦੇ ਵਿੱਚ ਖਿੱਚ ਪਾਈ। ਪਹਿਲੀ ਉਦਾਸੀ ਵਿੱਚ ਗੁਰੂ ਸਾਹਿਬ ਨੇ ਬੇਣੀ ਜੀ ਦੇ ਸ਼ਬਦ ਲਿਆਂਦੇ ਸਨ, ਅਤੇ ਆਪਣੀ ਬਾਣੀ ਨਾਲ ਸਾਂਭ ਕੇ ਰੱਖੇ ਸਨ। ਬੇਣੀ ਜੀ ਕਿਸੇ ਪਾਖੰਡੀ ਦਾ ਨਕਸ਼ਾ ਖਿਚ ਰਹੇ ਹਨ, ਕਿ ਕਿਵੇਂ ਬਾਹਰੋਂ ਧਾਰਮਕ ਭੇਖ ਧਾਰਕੇ ਕਾਤੀ ਚਲਾਂਦਾ ਹੈ।*

ਏਸੇ ਹੀ ਰਾਗ ਵਿੱਚ ਸਤਿਗੁਰੂ ਨਾਨਕ ਦੇਵ ਜੀ ਦਾ ਸ਼ਬਦ ਨੰ. ੧੮ ਗਹੁ ਨਾਲ ਪੜ੍ਹ ਕੇ ਵੇਖੋ ਏਨ੍ਹਾਂ ਦੋਹਾਂ ਸ਼ਬਦਾਂ ਵਿਚ ਬੜੀ ਡੂੰਘੀ ਸਾਂਝ ਹੈ ।

੧. ਦੋਹਾਂ ਸ਼ਬਦਾਂ ਦੇ ਪੰਜ ਪੰਜ ਬੰਦ ਹਨ ।

੨. ਹਰੇਕ ਬੰਦ ਵਿੱਚ ਚਾਰ ਚਾਰ ਤੁਕਾਂ ਹਨ ।

੩. ਤੁਕਾਂ ਦੀ ਬਨਾਵਟ ਤਕਰੀਬਨ ਇਕੋ ਜਿਹੀ ਹੈ ।

੪ ਬੇਣੀ ਜੀ ਕਿਸੇ ਪਾਖੰਡੀ ਦਾ ਹਾਲ ਦੱਸਦੇ ਹਨ। ਗੁਰੂ ਨਾਨਕ ਜੀ ਗੁਰਮੁਖ ਜੀਵਨ ਬਿਆਨ ਕਰਦੇ ਹਨ। ਵੇਖੋ ਟਾਕਰਾ ਕਰਕੇ :-

| *ਬੇਣੀ ਜੀ* | *ਗੁਰੂ ਨਾਨਕ ਸਾਹਿਬ* |
|---|---|
| *(ੳ) ਪਖੰਡੀ ਦੇ ਤਨ ਚੰਦਨ* | *ਗੁਰਮੁਖ ਦੇ ਨਾਮ ਬਿਨਾ ਤਨਿ ਕਿਛੁ ਨ ਸੁਖਾਵੈ ॥* |
| *(ਅ) ਮੁਖਿ ਖੀਰੰ* | *ਪੈਨਣੁ ਖਾਣਾ ਚੀਤਿ ਨ ਪਾਈ ॥* |
| *(ੲ) ਦੁਇ ਧੋਤੀ ਕਰਮ* | *ਕੀਰਤਿ ਕਰਮ ਕਾਰ ਨਿਜ ਸੰਦਾ॥* |
| *(ਸ) ਪਗ ਨਾਚਸਿ ਚਿਤੁ ਅਕਰਮੰ॥* | *ਗੀਤ ਨਾਦ ਹਰਖ ਚਤੁਰਾਈ ॥* |

ਇਨ੍ਹਾਂ ਦੋਵਾਂ ਸ਼ਬਦਾਂ ਦੀ ਇਸ ਸਾਂਝ ਤੋਂ ਸਾਫ਼ ਪ੍ਰਗਟ ਹੈ ਕਿ ਸਤਿਗੁਰੂ ਨਾਨਕ ਸਾਹਿਬ ਜਦੋਂ ਇਹ ਸ਼ਬਦ ਉਚਾਰਿਆ ਉਨ੍ਹਾਂ ਪਾਸ ਬੇਣੀ ਜੀ ਦਾ ਇਹ ਸ਼ਬਦ ਮੌਜੂਦ ਸੀ। ਪ੍ਰਭਾਤੀ ਰਾਗ ਵਿੱਚ ਦਾ ਗੁਰੂ ਨਾਨਕ ਦੇਵ ਜੀ ਦਾ ਉਹ ਸ਼ਬਦ (ਨੰਬਰ ੧੪) ਇਉਂ ਹੈ :

*ਰਹਸ ਰੰਗ ਫੁਰਮਾਇਸ ਕਾਈ।*

*ਅਗੇ ਸ਼ਬਦ ਦਾ ਪਾਠ-'ਗੀਤ ਨਾਦ ਹਰਖ ਚਤਰਾਈ। - ਦਿੱਤਾ ਹੈ ।*

*ਇਹ ਸਿਫਾਰਸ਼ ਕੀਤੀ ਹੈ- ਆਸਾ ਦੀ ਵਾਰ ਦਾ ਨੰਬਰ ੧੪ ਦਾ ਦੂਜਾ ਸਲੋਕ ਭੀ ਪੜ੍ਹੋ।*

*ਆਪ ਜੀ ਨੇ-ਪੜ੍ਹ ਪੁਸਤਕ ਸੰਧਿਆ ਬਾਦੰ। ਸ਼ਬਦ ਪੜ੍ਹਨ ਦੀ ਸਿਫਾਰਸ਼ ਕੀਤੀ ਹੈ। ਸਾਰ ਕੱਢਿਆ ਹੈ:-*

*ਬੇਣੀ ਜੀ ਦੇ ਸ਼ਬਦ ਨਾਲ ਇਸ ਨੂੰ ਰਲਾਕੇ ਵੇਖੋ, ਮਜ਼ਮੂਨ ਰਲਦਾ ਹੈ, ਚਾਲ ਰਲਦੀ ਹੈ। ਕਈ ਲਫਜ਼ ਸਾਂਝੇ ਹਨ। ਵਿਰੋਧੀ ਸੱਜਣ ਜੇ ਇਸ ਸਲੋਕ ਨੂੰ ਰਲਾਕੇ ਪੜ੍ਹਨ ਦੀ ਖੇਚਲ ਕਰਨ ਤਾਂ ਇਹ ਸ਼ਬਦ ਨਾਹ ਲਿਖਦਾ ਕਿ ਇਸ ਸ਼ਬਦ ਵਿਚੋਂ ਗੁਰਮਤ ਦੇ ਕਿਸੇ ਸਿਧਾਂਤ ਉਤੇ ਚਾਨਣਾ ਨਹੀਂ ਪੈਂਦਾ। (ਹਿੱਸਾ ਪਹਿਲਾ ੧੨, ਭਗਤਾਂ ਦੀ ਬਾਣੀ ਸਫਾ ੮੯)*

ਆਪ ਜੀ ਨੇ ਪੰਚ ਖਾਲਸਾ ਦੀਵਾਨ ਜਿਹੇ ਭਗਤਬਾਣੀ ਦੇ ਵਿਰੋਧੀਆਂ ਨੂੰ ਸਾਹਮਣੇ ਰੱਖਕੇ ਇਹ ਵਿਆਖਿਆ ਕੀਤੀ ਹੈ, ਕਿ ਤੁਸੀਂ ਕਹਿੰਦੇ ਹੋ ਭਗਤਾਂ ਦੀ ਬਾਣੀ ਗੁਰਮਤ ਦੀ ਕਸਵੱਟੀ ਉਤੇ ਨਹੀਂ ਉਤਰਦੀ ਅਸੀਂ ਦੱਸਦੇ ਹਾਂ ਗੁਰਬਾਣੀ ਦੀ ਤਾਂ ਰਚਨਾ ਹੀ ਭਗਤ ਬਾਣੀ ਦੇ ਪ੍ਰਭਾਵ ਹੇਠ ਹੋਈ ਹੈ। ਆਪਣੀ ਪਹਿਲੀ ਪੁਸਤਕ ਗੁਰਮਤ ਪ੍ਰਕਾਸ਼ ਵਿੱਚ ਬੇਣੀ ਜੀ ਤੋਂ ਗੁਰੂ ਨਾਨਕ ਜੀ ਦੇ ਪ੍ਰਭਾਵਤ ਹੋਣ ਦੀ ਚਰਚਾ ਕਰਦੇ ਹੋਏ ਲਿਖਦੇ ਹਨ :

ਭਗਤ ਬੇਣੀ ਜੀ ਦਾ ਪਹਿਲਾ ਸ਼ਬਦ ਸ੍ਰੀ ਰਾਗ ਵਿੱਚ ਹੈ। ਇਸਦਾ ਸਿਰਲੇਖ ਇਉਂ ਹੈ:

*ਸ੍ਰੀ ਰਾਗ ਬਾਣੀ ਭਗਤ ਬੇਣੀ ਜੀਉ ਕੀ॥ ਪਹਿਰਿਆ ਕੈ ਘਰ ਗਾਵਣੀ॥*

*ਸਿਰਲੇਖ ਦੇ ਅਖਰੀਲੇ ਹਿੱਸੇ ਦਾਂ ਭਾਵ ਹੈ, 'ਇਸ ਸ਼ਬਦ ਨੂੰ ਉਸ ਘਰ ਵਿੱਚ ਗਾਵਣਾ, ਜਿਸ ਘਰ ਵਿੱਚ ਉਹ ਸ਼ਬਦ ਹੈ ਜਿਸਦਾ ਸਿਰਲੇਖ ਹੈ ਪਹਿਰੇ! ਇਹ ਬਾਣੀ ਪਹਿਰੇ ਭੀ ਏਸੇ ਸ੍ਰੀ ਰਾਗ ਵਿੱਚ ਹੀ ਹੈ। ਅਤੇ ਇਸ ਦਾ ਘਰ ।੧। ਹੈ। ਜੋ ਬੇਣੀ ਜੀ ਦੇ ਇਸ ਸ਼ਬਦ*

*ਦਾ ਹੈ "ਘਰ ਪਹਿਲੇ' ਵਿੱਚ ਗਾਵਣਾ ਹੈ। (ਗੁਰਮਤ ਪ੍ਰਕਾਸ਼ ਸਫ਼ਾ ੩੫)*
*ਸ੍ਰੀ ਰਾਗ ਦੀ ਬਾਣੀ ਦਾ ਸਿਰਲੇਖ ਦੇਕੇ ਲਿਖਦੇ ਹਨ :*

ਸੋਚਣ ਵਾਲੀ ਗੱਲ ਇਹ ਹੈ, ਕਿ ਦਸ ਅੱਖਰਾਂ ਵਾਲੀ ਤੁਕ ਪਹਿਰਿਆਂ ਦੇ ਘਰ ਗਾਵਣਾ ਕਿਉਂ ਲਿਖੀ ਗਈ ਹੈ। ਕੀ ਇਸ ਇਸ਼ਾਰੇ ਵਿੱਚ ਕੋਈ ਖਾਸ ਭੇਦ ਨਹੀਂ। ਬੇਣੀ ਜੀ ਦਾ ਇਹ ਸ਼ਬਦ ਅਤੇ ਗੁਰੂ ਨਾਨਕ ਸਾਹਿਬ ਦਾ ਸ਼ਬਦ ਰਲਾਕੇ ਗਹੁ ਨਾਲ ਪੜ੍ਹੋ ਤਾਂ ਇਹ ਭੇਦ ਖੁਲ ਜਾਏਗਾ। ਛੰਦ ਦੀ ਚਾਲ ਲਈ ਦੋਹਾਂ ਸ਼ਬਦਾਂ ਦੀਆਂ ਤੁਕਾਂ ਪੜ੍ਹੋ ਅਗੇ ਪੂਰਾ ਸ਼ਬਦ ਦਿੱਤਾ ਹੈ" :

ਵਿਚਾਰ:- ਭਗਤ ਬੇਣੀ ਜੀ ਕਿਥੋਂ ਦੇ ਰਹਿਣ ਵਾਲੇ ਸਨ? ਗੁਰੂ ਨਾਨਕ ਜੀ ਭਗਤ ਜੀ ਦੀ 'ਮਹਾਨ ਹਸਤੀ' ਤੋਂ ਕਿਵੇਂ ਤੇ ਕਿਥੇ ਪ੍ਰਭਾਵਤ ਹੋਏ, ਗੁਰੂ ਜੀ ਕਿੱਥੇ ਹਾਜ਼ਰ ਹੋਏ"

ਇਸ ਬਾਰੇ ਸਾਰਾ ਇਤਿਹਾਸ ਚੁੱਪ ਹੈ। ਭਗਤੀ ਸਾਹਿਤ ਦੇ ਸਾਰੇ ਗ੍ਰੰਥ ਅਣਜਾਣ ਹਨ, ਭਗਤ ਮਾਲਾ ਇੱਕ ਦਰਜਨ ਦੇ ਕਰੀਬ ਗ੍ਰੰਥਾਂ ਦੀ ਲਾਈਨ ਖਾਮੋਸ਼ ਖੜ੍ਹੀ ਹੈ। ਜਿਨ੍ਹਾਂ ਗ੍ਰੰਥਾਂ ਨੇ ਬੇਣੀ ਜੀ ਦੀ ਚਰਚਾ ਕੀਤੀ ਹੈ, ਉਨਾਂ ਦੇ ਲੇਖਕਾਂ ਦਾ ਅਧਾਰ ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਬੇਣੀ ਜੀ ਦੀ ਬਾਣੀ ਹੈ। ਤੀਜੇ ਗੁਰੂ ਸਾਹਿਬ ਨੇ ਆਪਣੀ ਬਾਣੀ ਵਿੱਚ ਜਿੱਥੇ ਭਗਤਾਂ ਦਾ ਜ਼ਿਕਰ ਕੀਤਾ ਹੈ, ਬੇਣੀ ਜੀ ਦਾ ਉਥੇ ਭੀ ਨਾਮ ਨਹੀਂ ਆਇਆ।

*'ਸੁਣਿ ਸਾਖੀ ਮਨ ਜਪਿ ਪਿਆਰ।।* ਸ਼ਬਦ ਵਿੱਚ ਤੁਕ ਹੈ, *'ਬੇਣੀ ਕਉ ਗੁਰਿ ਕੀਓ ਪ੍ਰਗਾਸੁ।।* ਭਾਈ ਗੁਰਦਾਸ ਜੀ ਨੇ 'ਬੇਣੀ ਹੋਇਆ ਅਧਿਆਤਮੀ' ਕਿਹਾ ਹੈ। ਤੀਜਾ ਵਰਣਨ ਭੱਟਾਂ ਦੀ ਬਾਣੀ ਵਿਚ ਹੈ *'ਭਗਤ ਬੇਣਿ ਗੁਣ ਰਵੈ'।* ਭਗਤ ਬੇਣੀ ਜੀ ਦੀ ਰਚਨਾ ਦੀ ਬੋਲੀ ਵਿਦਵਾਨਾਂ ਵਾਲੀ ਤੇ ਮੰਝੀ ਹੋਈ ਹੈ। ਇਸ ਲਈ ਆਪ ਜੀ ਨੇ ਉਨ੍ਹਾਂ ਨੂੰ ਬ੍ਰਹਮਣ ਕਲਪ ਲਿਆ ਹੈ। ਉਨ੍ਹਾਂ ਸਮਿਆਂ ਵਿਚ ਹੋਰ ਜਾਤੀਆਂ ਲਈ ਉਚ ਪੱਧਰੀ ਵਿਦਿੱਆ ਵਿਵਰਜਤ ਸੀ ਇਸ ਲਈ ਸੰਭਵ ਹੋ ਸਕਦਾ ਹੈ ਬੇਣੀ ਜੀ ਬ੍ਰਹਿਮਣ ਹੀ ਹੋਣ। ਪਰ ਕੀ ਬੇਣੀ ਜੀ ਪਹਿਲਾਂ ਹੋ ਚੁਕੇ ਸਨ? ਇਹ ਕਥਨ ਨਿਰ ਅਧਾਰ ਹੈ। ਉਨ੍ਹਾਂ ਕੇਵਲ ਇਸ ਲਈ ਕਹਿਣਾ ਜ਼ਰੂਰੀ ਸਮਝਿਆ ਕਿ ਬੇਣੀ ਜੀ ਤੋਂ ਗੁਰੂ ਨਾਨਕ ਜੀ ਪ੍ਰਭਾਵਤ ਹੋਏ ਦੱਸਣੇ ਸਨ। ਜਿਸ ਭਗਤ ਜੀ ਦਾ ਜ਼ਿਕਰ ਇਸੇ ਭਗਤੀ ਮਤ ਦੀ ਸ਼ਾਖਾ ਰਾਮਾਨੰਦੀ ਭਗਤਾਂ ਤੇ ਹੋਰ ਦੱਖਣੀ ਭਗਤਾਂ ਦੀ ਪੱਧਤੀ ਵਾਲਿਆਂ ਵਿੱਚ ਨਹੀਂ, ਜਿਨ੍ਹਾਂ ਦਾ ਜ਼ਿਕਰ ਭੱਟਾਂ ਅਤੇ ਭਾਈ ਗੁਰਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਨੇ ਕੀਤਾ ਹੈ ਉਹ ਬੇਣੀ ਜੀ ਗੁਰੂ ਅਮਰਦਾਸ ਜੀ ਦੇ ਸਮੇਂ ਵਿਚ ਪ੍ਰਸਿੱਧ ਹੋ ਸਕਦੇ ਸਨ।

ਗੁਰੂ ਨਾਨਕ ਜੀ ਉਤੇ ਬੇਣੀ ਜੀ ਦਾ ਪ੍ਰਭਾਵ ਇਸ ਲਈ ਕਹਿਣਾ ਜ਼ਰੂਰੀ ਹੈ ਕਿਉਂ ਕਿ ਗੁਰੂ ਨਾਨਕ ਜੀ ਨੂੰ ਪ੍ਰਭਾਵਤ ਕਰਨ ਵਾਲੇ ਭਗਤਾਂ ਦੀ ਗਿਣਤੀ ਵਧਾਉਣੀ ਹੈ ਅਤੇ ਇੰਝ ਉਨ੍ਹਾਂ ਦੇ ਆਪਣੇ ਦ੍ਰਿਸ਼ਟੀਕੋਣ ਨੂੰ ਬਲ ਮਿਲਦਾ ਹੈ। ਸ਼ਬਦਾਂ ਦੀ ਚਾਲ ਢਾਲ ਦੇ ਮੇਲ ਲਫਜ਼ਾਂ ਤੇ ਖਿਆਲਾਂ ਦੀ ਸਾਂਝ ਨੂੰ ਵਿਚਾਰੀਏ ਤਦ ਗੁਰੂ ਨਾਨਕ ਜੀ ਤੋਂ ਪ੍ਰਭਾਵਤ ਹੋਕੇ ਹੀ ਇਹ ਬਾਣੀ ਰਚੀ ਸਿੱਧ ਹੁੰਦੀ ਹੈ। ਇਕ ਲਿਖਤ ਹੈ, ਬੇਣੀ ਤਿੰਨ ਹੋਏ ਸਨ। ਇਸ ਬਾਣੀ ਦੇ ਰਚਨਹਾਰ ਬੇਣੀ ਜੀ ਦਾ ਜਨਮ ੧੫੨੦, ਗੁਰੂ ਨਾਨਕ ਜੀ ਦੇ ਚਲਾਣੇ ਤੋਂ ਪੰਝੀ ਕੁ ਸਾਲ ਪਹਿਲਾਂ ਹੋਇਆ। ਬੇਣੀ ਜੀ ਬ੍ਰਹਮ ਭੱਟ ਸਨ, ਰਾਜ ਦਰਬਾਰੀ ਸਨ, ਕਵੀ ਤੇ ਕਥਾਕਾਰ ਸਨ। ਇਕ ਮੋਇਆ ਬੰਦਾ ਵੇਖ ਕੇ ਵੈਰਾਗੀ ਬਣ ਗਏ। ਕੀ ਬੇਣੀ ਜੀ ਨੇ ਬਾਲ ਅਵਸਥਾ ਵਿਚ ਹੀ ਗੁਰੂ ਨਾਨਕ

ਜੀ ਨੂੰ ਪ੍ਰਭਾਵਤ ਕੀਤਾ ਜਾਂ ਬਾਲ ਅਵਸਥਾ ਵਿੱਚ ਪ੍ਰਭਾਵਤ ਹੋਏ ਸਨ?

*ਬੇਣੀ ਜੀ ਕਹਿੰਦੇ ਹਨ :-*

*'ਕਹੁ ਬੇਣੀ ਗੁਰਮੁਖਿ ਧਿਆਵੈ॥ ਬਿਨੁ ਸਤਿਗੁਰ ਬਾਟ ਨ ਪਾਵੈ॥ (ਪ੍ਰਭਾਤੀ ਬੇਣੀ ਜੀ ੧੩੫੧)*

ਇਸ ਤੁਕ ਦਾ ਅਰਥ ਆਪ ਜੀ ਨੇ ਖੁਦ ਇਉਂ ਕੀਤਾ ਹੈ :

*'ਉਹੀ ਮਨੁੱਖ ਸਿਮਰਨ ਕਰਦਾ ਹੈ ਜੋ ਗੁਰੂ ਜੀ ਦੇ ਸਨਮੁਖ ਹੈ, ਗੁਰੂ ਤੋਂ ਬਿਨਾਂ ਜ਼ਿੰਦਗੀ ਦਾ ਰਾਹ ਨਹੀਂ ਲੱਭਦਾ।(ਸਫਾ ੯੩)। ਫਰੀਦਕੋਟੀ ਟੀਕੇ ਵਾਲੇ ਅਰਥ ਇਸ ਪ੍ਰਕਾਰ ਹਨ:-*

*'ਕਹੁ ਬੇਣੀ ਗੁਰਮੁਖਿ ਧਿਆਵੈ। ਬਿਨੁ ਸਤਿਗੁਰ ਬਾਟ ਨ ਪਾਵੈ॥੫॥੧ ॥*

ਸ੍ਰੀ ਬੇਣੀ ਜੀ ਕਹਿਤੇ ਹੈਂ, ਹੇ ਭਾਈ ਗੁਰੋ ਦਵਾਰੇ ਵਾਹਿਗੁਰੂ ਕੇ ਨਾਮ ਕੋ ਧਿਆਵਣਾ ਕਰੇ ਤਬ ਸਰੂਪ ਕੀ ਪ੍ਰਾਪਤੀ ਹੋਤੀ ਹੈ ਸਤਿਗੁਰੋਂ ਤੇ ਬਿਨਾ ਪ੍ਰਮੇਸ਼ਵਰ ਕੋ ਪਾਵਣੇ ਕਾ ਮਾਰਗ ਇਹੁ ਜੀਵ ਨਹੀਂ ਪਾਵਤਾ ਹੈ ਤਾਂਤੇ ਸਤਿਗੁਰੋਂ ਕੀ ਸਰਨ ਹੋ॥੫॥੧॥*(ਟੀਕਾ ਫਰੀਦਕੋਟੀ ਪੰਨਾ ੨੨੩੨)*

*'ਬਿਨੁ ਸਤਿਗੁਰ ਬਾਟ ਨ ਪਾਵੈ'*। ਤੁਕ ਕਬੀਰ ਜੀ ਦੀ ਬਾਣੀ ਵਿੱਚ ਵੀ ਵਰਤੀ ਹੈ, ਇਹੋ ਤੁਕ ਗੁਰੂ ਨਾਨਕ ਬਾਣੀ ਵਿੱਚ ਭੀ ਆਈ ਹੈ। ਬੇਣੀ ਜੀ ਨੇ ਵੀ ਇਸ ਤੁਕ ਦੀ ਵਰਤੋਂ ਕੀਤੀ ਹੈ। ਤਿੰਨਾਂ ਵਿਚੋਂ ਇਸ ਤੁਕ ਦਾ ਮੂਲ ਕਰਤਾ ਇਕੋ ਹੋ ਸਕਦਾ ਹੈ। ਬੇਣੀ ਜੀ ਮੂਲ ਕਰਤਾ ਮੰਨੀਏ ਤਾਂ ਕਬੀਰ ਜੀ ਵੀ ਉਸ ਤੋਂ ਪ੍ਰਭਾਵਤ ਹੋਏ ਅਤੇ ਗੁਰੂ ਨਾਨਕ ਜੀ ਵੀ। ਬੇਣੀ ਜੀ ਨਾਲ ਦੋਹਾਂ ਮਹਾਨ ਹਸਤੀਆਂ ਵਿਚੋਂ ਕਿਸੇ ਇਕ ਥਾਂ ਮੇਲ ਹੁੰਦਾ ਤਾਂ ਇਹ ਕਿਹਾ ਜਾ ਸਕਦਾ ਸੀ ਜੋ ਇਹ ਕਬੀਰ ਜੀ ਦੀ ਤੁਕ ਹੈ। ਕੀ ਬੇਣੀ ਨੂੰ ਦੋਵੇਂ ਹਸਤੀਆਂ ਤੋਂ ਪ੍ਰਭਾਵਤ ਹੋਇਆਂ ਮੰਨਿਆ ਜਾਵੇ। ਪਰ ਤੁਕ ਤਾਂ ਕਹਿੰਦੀ ਹੈ *'ਬਿਨੁ ਸਤਿਗੁਰ ਬਾਟ ਨ ਪਾਵੈ'*।

ਕਬੀਰ ਜੀ ਗੁਰੂ ਨਾਨਕ ਤੋਂ ਪ੍ਰਭਾਵਤ ਸਨ, ਇਹ ਅਸੀਂ ਉਨ੍ਹਾਂ ਸਬੰਧੀ ਕੀਤੀ ਚਰਚਾ ਵਿੱਚ ਦੱਸ ਆਏ ਹਾਂ। ਗੁਰਮੁਖੀ ਪੈਂਤੀ ਤੱਕ ਦੇ ਅੱਖਰਾਂ ਦੇ ਉਚਾਰਨ ਤੱਕ ਉਨ੍ਹਾਂ ਗੁਰੂ ਨਾਨਕ ਵਾਲੇ ਅੱਖਰਾਂ ਦੀ ਵਰਤੋਂ ਕੀਤੀ ਹੋਈ ਹੈ। ਕਬੀਰ ਜੀ ਸਤਿਨਾਮ ਮੰਤਰ ਦੇ ਧਾਰਨੀ ਸਨ। ਇਸ ਲਈ ਕਬੀਰ ਜੀ ਕਿਸੇ ਅਣਪਛਾਤੇ ਬੇਣੀ ਜੀ ਤੋਂ ਪ੍ਰਭਾਵਤ ਨਹੀਂ ਹੋ ਸਕਦੇ। ਗੁਰੂ ਨਾਨਕ ਜੀ ਦੇ ਬੇਣੀ ਜੀ ਤੋਂ ਪ੍ਰਭਾਵਤ ਹੋਣ ਦੀ ਗੁੰਜਾਇਸ਼ ਬੇਣੀ ਜੀ ਆਪਣੀ ਰਚਨਾ ਰਾਹੀਂ ਹੀ ਖ਼ਤਮ ਕਰ ਦਿੰਦੇ ਹਨ। *'ਕਹੁ ਬੇਣੀ ਗੁਰਮੁਖ ਧਿਆਵੈ'*॥ ਇਹ ਤੁਕ ਸਪਸ਼ਟ ਕਰਦੀ ਹੈ, ਜਿਸ ਵਿੱਚ ਬੇਣੀ ਜੀ ਨੇ *'ਗੁਰਮੁਖ'* ਸ਼ਬਦ ਦੀ ਵਰਤੋਂ ਕੀਤੀ ਹੈ। ਗੁਰਮੁਖ ਸ਼ਬਦ *'ਗੁਰਮੁਖ' ਕਲ ਵਿੱਚ ਪ੍ਰਗਟ ਹੋਇਆ'* ਗੁਰੂ ਨਾਨਕ ਦੇਵ ਜੀ ਪ੍ਰਤੀ ਵਰਤਿਆ ਗਿਆ ਹੈ। ਅਤੇ ਇਸ ਦਾ ਅਰਥ ਬਣਦਾ ਹੈ ਗੁਰੂ ਦੁਆਰਾ। ਗੁਰੂ ਦੇ ਸਨਮੁਖ ਹੋਕੇ ਧਿਆਉਣ ਨਾਲ ਹੀ ਪ੍ਰਾਪਤੀ ਹੁੰਦੀ ਹੈ। ਇਹ ਵਾਕ ਪੰਜਾਬੀ ਹੀ ਨਹੀਂ ਗੁਰਮੁਖੀ ਭਾਸ਼ਾ ਦੇ ਹਨ, ਜਿਨ੍ਹਾਂ ਤੋ ਪਤਾ ਚਲਦਾ ਹੈ, ਬੇਣੀ ਜੀ ਗੁਰੂ ਨਾਨਕ ਜੀ ਦੀ ਭਾਸ਼ਾ ਤੋਂ ਵੀ ਪ੍ਰਭਾਵਤ ਸਨ। ਗੁਰੂ ਅਰਜਨ ਦੇਵ ਜੀ ਦਾ ਕਥਨ- *'ਬੇਣੀ ਕਉ ਗੁਰਿ ਕੀਓ ਪ੍ਰਗਾਸੁ'* ਦਾ ਭੀ ਏਹੋ ਭਾਵ ਹੈ। ਨਾਕਿ ਕਿਸੇ ਵੀ ਗੁਰੂ ਤੋਂ ਉਨ੍ਹਾਂ ਨੂੰ ਪ੍ਰਕਾਸ਼ ਹੋਇਆ ਕਹਿਣਾ ਠੀਕ ਹੈ। ਆਪ ਜੀ ਨੇ ਲਿਖਿਆ ਹੈ:

ਸ੍ਰੀ ਰਾਗ ਵਿੱਚ 'ਪਹਿਰਿਆ ਕੇ ਘਰ ਗਾਵਣਾ' ਲੰਮੀ ਸੂਚਨਾ ਸਮਝਣ ਦੀ ਲੋੜ ਹੈ:

ਗੁਰੂ ਨਾਨਕ ਸਾਹਿਬ ਦੇ ਦੋਵੇਂ ਪਹਰਿਆਂ ਵਾਲਾ ਸ਼ਬਦਾਂ ਨਾਲ ਰਲਾਕੇ ਪੜ੍ਹੋ ਇਹ ਭੇਦ ਖੁਲ੍ਹ ਜਾਏਗਾ'। ਸ਼ਬਦ ਦੀ ਚਾਲ ਢਾਲ ਆਦਿਕ ਸਾਰੀਆਂ ਗੱਲਾਂ ਮਿਲਦੀਆਂ ਹੋਣ ਦੀ ਗੱਲ ਨਾਲ ਅਸੀਂ ਸਹਿਮਤ ਹਾਂ। ਪਰ ਉਹ ਇਸ ਲਈ ਮਿਲਦੀਆਂ ਹਨ ਕਿ ਬੇਣੀ ਜੀ

ਨੇ ਗੁਰੂ ਨਾਨਕ ਜੀ ਦੀ ਰਚਨਾ ਦੇ ਪ੍ਰਭਾਵ ਕਬੂਲ ਕੇ ਬਾਣੀ ਰਚੀ। ਇਸਦਾ ਪ੍ਰਮਾਣ ਦਿੱਤੀ ਗਈ ਸੂਚਨਾ ਹੈ: *'ਪਹਿਰਿਆ ਕੇ ਘਰ ਗਾਵਣਾ* 'ਪਹਿਰਾ' ਸ਼ਬਦ ਪੰਜਾਬੀ ਹੈ। (ਦੇਖੋ ਗੁਰੂ ਗ੍ਰੰਥ ਸਾਹਿਬ ਕੋਸ਼, ਪੰਡਤ ਹਜ਼ਾਰਾ ਸਿੰਘ)। ਗੁਰੂ ਗ੍ਰੰਥ ਸਾਹਿਬ ਵਿੱਚ ਜਿਵੇਂ ਵਣਜਾਰਾ, ਅਲਾਹਣੀਆ, ਲੋਕ-ਰੀਤਾਂ ਵਾਲੀ ਸ਼ੈਲੀ ਆਈ ਹੈ ਉਸੇ ਤਰ੍ਹਾਂ ਦੀ ਰਚਨਾ 'ਪਹਿਰਿਆਂ' ਵਿੱਚ ਜ਼ਿੰਦਗੀ ਨੂੰ ਚਾਰ ਪਹਿਰਾਂ (ਭਾਗਾਂ) ਵਿੱਚ ਵੰਡਕੇ ਉਪਦੇਸ਼ ਦਿੱਤਾ ਹੈ ।

ਜਨਮ, ਬਾਲਪਨ, ਜੁਆਨੀ, ਬੁਢਾਪਾ ਮਨੁੱਖੀ ਜੀਵਨ ਦੇ ਇਹ ਚਾਰ ਪੜ੍ਹਾ ਹਨ, ਏਨ੍ਹਾਂ ਦੀ ਪ੍ਰਕਿਰਿਆ ਸਾਹਮਣੇ ਲਿਆਕੇ ਮਨੁੱਖ ਨੂੰ ਸੁਸ਼ਿਖਸਤ ਕੀਤਾ ਹੈ :

ਬੇਣੀ ਜੀ ਨੇ ਵੀ ਆਪਣੇ ਸ਼ਬਦ, *'ਰੇ ਨਰ ਗਰਭ ਕੁੰਡਲ ਜਬ ਆਛਤ'* ਤੋਂ ਥਾਕਾ *ਤੇਜੁ ਉਡਿਆ ਮਨੁ ਪੰਖੀ'* ਤੱਕ ਗੁਰੂ ਜੀ ਦੀ ਪਹਿਰਿਆਂ ਵਾਲੀ ਰੀਤੀ ਨਿਭਾਈ ਹੈ। ਬਾਣੀ ਦੇ ਉਨ੍ਹਾਂ ਹੀ ਪੱਖਾਂ ਅਤੇ ਰੂਪਕਾਂ ਦੇ ਭਾਵਾਂ ਵਿੱਚ ਸਿੱਖਿਆ ਨਿਰੂਪਣ ਕੀਤੀ ਹੈ। ਅੰਤ ਵਿੱਚ ਸਿੱਟਾ ਕੱਢਿਆ ਹੈ, 'ਜੀਅਰੇ ਪ੍ਰਭੂ ਨੂੰ ਮਿਲਕੇ ਸਭ ਬੰਧਨਾਂ ਤੋਂ ਛੁਟਕਾਰਾ ਪ੍ਰਾਪਤ ਕਰਨਾ ਚਾਹੀਦਾ ਹੈ। 'ਮਰਨ ਪਿਛੋਂ ਮੁਕਤੀ ਦੀ ਆਸ਼ਾ ਨਹੀਂ ਰੱਖਣੀ ਚਾਹੀਦੀ ।

*ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ॥ (ਸਿਰੀ ਰਾਗ ਬੇਣੀ ਜੀ ੯੩)*

ਜੀਵਨ ਮੁਕਤੀ ਦੇ ਸਿਧਾਂਤ ਨੂੰ ਪਰਬਲ ਤੌਰ ਤੇ ਗੁਰਮਤ ਨੇ ਪ੍ਰਚਾਰਿਆ ਹੈ। ਸੰਸਾਰ ਵਿੱਚੋਂ ਵਿਚਰਦਿਆਂ ਹੋਇਆਂ ਮੁਕਤੀ ਪ੍ਰਾਪਤੀ ਦੀ ਜੁਗਤ ਗੁਰੂ ਸਾਹਿਬਾਨ ਦੀ ਦੇਣ ਅਤੇ ਦੱਸ ਹੈ:

*ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥*
*ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆਂ ਵਿਚੇ ਹੋਵੈ ਮੁਕਤਿ॥ (ਗੂਜਰੀ ਮ. ੫, ੫੨੨)*

ਗੁਰੂ ਨਾਨਕ ਜੀ ਨੇ ਦੂਜੇ ਪਹਿਰੇ ਦੇ ਅੰਤਲੇ ਪਦੇ ਵਿੱਚ ਆਪਣੇ ਵਿਚਾਰਾਂ ਦਾ ਸਾਰ ਕਥਨ ਕਰਦਿਆਂ ਕਿਹਾ ਹੈ। ਹੇ ਜੀਵ ਪਹਿਲਾਂ ਤੋਂ ਹੀ ਚੰਗੇ ਕੰਮ ਕਰ ਜਿਨ੍ਹਾਂ ਕਰਕੇ ਅੰਤ ਨੂੰ ਸਹਿਜ ਵਿੱਚ ਸਮਾ ਜਾਵੇਂ। ਸਗਲੇ ਦੁਖ ਮਿਟਣ, ਸਾਚੇ ਤੋਂ ਸੱਚੀ ਇਜ਼ਤ ਪਾਵੇਂ ।

*ਗੁਣ ਸੰਜਮਿ ਜਾਵੈ ਚੋਟ ਨ ਖਾਵੈ ਨਾ ਤਿਸੁ ਜੰਮਣੁ ਮਰਣਾ ॥*
*ਕਾਲੁ ਜਾਲੁ ਜਮੁ ਜੋਹਿ ਨ ਸਾਕੈ ਭਾਇ ਭਗਤਿ ਭੈ ਤਰਣਾ ॥*
*ਪਤਿ ਸੇਤੀ ਜਾਵੈ ਸਹਜਿ ਸਮਾਵੈ ਸਗਲੇ ਦੂਖ ਮਿਟਾਵੈ ॥*
*ਕਹੁ ਨਾਨਕ ਪ੍ਰਾਣੀ ਗੁਰਮੁਖਿ ਛੂਟੈ ਸਾਚੇ ਤੇ ਪਤਿ ਪਾਵੈ॥੫॥੨॥ (ਸਿਰੀ ਰਾਗ ਮ.੧-੭੬)*

ਹੁਣ ਤੱਕ ਤੇਰੇ ਅੰਦਰ ਇਕ ਰਤੀ ਭਰ ਗੁਣ ਨਹੀਂ ਸਨ ਸਮਾਏ। ਹੇ ਵਣਜਾਰੇ ਸੱਜਣ। ਅਵਗੁਣ (ਹੀ ਤੈਨੂੰ ਹੁਣ) ਬੰਨ੍ਹਕੇ ਖੜਨਗੇ। ਜੋ ਗੁਣਾਂ ਵਾਲੀ ਧਾਰਨਾ ਵਾਲਾ ਬਣਕੇ ਏਥੋਂ ਜਾਏਗਾ (ਉਹ ਜਮਾਂ ਦੀ ਚੋਟ) ਚੋਟ ਨਹੀਂ ਖਾਏਗਾ। ਨਾ ਉਸ ਦਾ ਫਿਰ ਜਨਮ ਮਰਨ ਹੋਏਗਾ। ਜਮ, ਜਿਸਦੇ ਹਥ ਕਾਲ ਰੂਪੀ ਜਾਲ ਹੈ ਉਸ ਵੱਲ ਤੱਕ ਨਹੀਂ ਸਕਦਾ। ਕਿਉਂ ਕਿ ਪ੍ਰੇਮਾ ਭਗਤੀ ਨਾਲ ਹੈ। ਸੰਸਾਰ ਸਾਗਰ ਤੋਂ ਉਸ ਨੇ ਤਰ ਜਾਣਾ ਹੈ। ਸਹਿਜ ਵਿੱਚ ਸਮਾ ਜਾਣਾ ਹੈ। ਕਹਿੰਦੇ ਹਨ ਗੁਰੂ ਨਾਨਕ ਦੇਵ ਜੀ ਕਿ ਐਸਾ ਪ੍ਰਾਣੀ ਗੁਰਮੁਖ ਹੋਕੇ ਜਨਮ ਮਰਨ ਤੋਂ ਛੁਟ ਜਾਂਦਾ ਹੈ। ਸਚੇ ਵਾਹਿਗੁਰੂ ਤੋਂ ਪਤਿ ਪ੍ਰਾਪਤ ਕਰਦਾ ਹੈ। (੫੫, ੬੭੦ ਟੀਕਾ, ਭਾਈ ਵੀਰ ਸਿੰਘ ਕ੍ਰਿਤ)

ਗੁਰੂ ਨਾਨਕ ਜੀ ਦੇ ਪਹਿਰਿਆਂ ਵਿੱਚ ਆਏ ਉਪਰਲੇ ਕਥਨ *'ਸਹਿਜ ਸਮਾਵੈ'* ਜੀਵਨ ਮੁਕਤੀ ਦੇ ਰੂਪ ਵਿੱਚ ਪੇਸ਼ ਕੀਤਾ ਹੈ। ਕਿਉਂਕਿ ਬੇਣੀ ਜੀ ਦਾ ਸ਼ਬਦ ਗੁਰੂ ਨਾਨਕ ਜੀ

ਦੇ ਸ਼ਬਦ ਦਾ ਪ੍ਰਤੀਕਰਮ ਦੇ ਰੂਪ ਵਿੱਚ ਉਚਾਰਿਆ, ਇਸ ਲਈ ਗੁਰੂ ਅਰਜਨ ਦੇਵ ਜੀ ਨੇ ਭਾਵਾਂ ਦੀ ਏਕਤਾ ਕਾਰਨ, *'ਪਹਿਰਿਆ ਕੇ ਘਰ ਗਾਵਣਾ'* ਦੀ ਸੂਚਨਾ ਦਿੱਤੀ। ਇਹ ਸੂਚਨਾ ਕੇਵਲ ਗਾਉਣ ਦੀ ਹੀ ਨਹੀਂ ਉਨ੍ਹਾਂ ਸ਼ਬਦਾਂ ਦੇ ਭਾਵਾਂ ਨਾਲ ਮੇਲਕੇ ਸਮਝਣ ਦੀ ਵੀ ਹੈ, ਜਿਨ੍ਹਾਂ ਦੇ ਪ੍ਰਭਾਵ ਹੇਠਾਂ ਬੇਣੀ ਜੀ ਨੇ ਇਸ ਸ਼ਬਦ ਦੀ ਰਚਨਾ ਕੀਤੀ। ਗੁਰੂ ਨਾਨਕ ਜੀ ਦੇ ਪਹਿਰਿਆਂ ਵਾਲੀ ਇਸ ਰੀਤੀ ਵਿੱਚ ਰਵਿਦਾਸ ਜੀ ਅਤੇ ਦਾਦੂ ਜੀ ਦੇ ਪਦੇ ਵੀ ਮਿਲਦੇ ਹਨ, ਜਿਨ੍ਹਾਂ ਉਤੇ ਵੱਖਰੀ ਚਰਚਾ ਕੀਤੀ ਹੈ।

ਬੇਣੀ ਜੀ ਅਗਲੇ ਸ਼ਬਦ 'ਇੜਾ ਪਿੰਗਲਾ (ਰਾਮਕਲੀ) ਵਿੱਚ ਕਹਿੰਦੇ ਹਨ: *'ਗੁਰ ਕੀ ਸਾਖੀ ਰਾਖੈ ਚੀਤਿ'।* ਗੁਰੂ ਦੇ ਬਚਨਾਂ ਨੂੰ ਸਾਹਮਣੇ ਸਾਖਸ਼ਾਤ ਰੱਖੋ, ਇੰਞ ਕਰਨ ਨਾਲ ਗੁਰੂ ਦੇ ਮੁਖ ਤੋਂ ਪ੍ਰਾਪਤ ਹੋਏ ਗਿਆਨ ਨਾਲ,ਵਿਕਾਰਾਂ ਨੂੰ ਦਲ ਮਲ ਲਈਦਾ ਹੈ ।

*ਦਲਿ ਮਲਿ ਦੈਤਹੁ ਗੁਰਮੁਖਿ ਗਿਆਨੁ ॥*
*ਬੇਣੀ ਜਾਚੈ ਤੇਰਾ ਨਾਮੁ ॥੯॥੧॥ (ਰਾਮਕਲੀ ਬੇਣੀ ਜੀ - ੯੭੪)*

ਇਹ ਸ਼ਬਦ ਗੁਰੂ ਨਾਨਕ ਜੀ ਦੇ ਰਾਮਕਲੀ ਰਾਗ *'ਖਟੁ ਮਟੁ ਦੇਹੀ ਮਨੁ ਬੈਰਾਗੀ'* ਤੋਂ ਪ੍ਰਭਾਵਤ ਹੈ ਜਿਸ ਵਿਚ ਸਤਿਗੁਰਾਂ ਨੇ ਇਸ ਤਰ੍ਹਾਂ ਦੇ ਵਿਚਾਰ ਦਿੱਤੇ ਹਨ :

*ਸਬਦੁ ਬੀਚਾਰਿ ਭਏ ਨਿਰੰਕਾਰੀ ॥*
*ਗੁਰਮਤਿ ਜਾਗੇ ਦੁਰਮਤਿ ਪਰਹਾਰੀ ॥ (ਰਾਮਕਲੀ ਮ. ੧-੯੦੪)*

ਪ੍ਰਭਾਤੀ ਰਾਗ ਦਾ ਸ਼ਬਦ ਨਾਲ ਹੀ ਲਿਖੇ ਹੋਏ ਸਹਿਸ ਕ੍ਰਿਤੀ , ਸਲੋਕਾਂ ਦੇ ਆਰੰਭਕ ਸ਼ਬਦ ਦੇ ਉਸ ਪਦੇ ਨਾਲ ਮਿਲਦਾ ਹੈ, ਜੋ ਆਸਾ ਦੀ ਵਾਰ ਵਿੱਚ ਭੀ ਆਉਂਦਾ ਹੈ :-

*ਪੜ੍ਹਿ ਪੁਸਤਕ ਸੰਧਿਆ ਬਾਦੰ॥*
*ਸਿਲ ਪੂਜਸਿ ਬਗੁਲ ਸਮਾਧੰ॥*
*ਮੁਖਿ ਝੂਠੁ ਬਿਭੂਖਨ ਸਾਰੰ ॥*
*ਤ੍ਰੈਪਾਲ ਤਿਹਾਲ ਬਿਚਾਰੰ ॥*
*ਗਲਿ ਮਾਲਾ ਤਿਲਕ ਲਿਲਾਟੰ॥*
*ਦੁਇ ਧੋਤੀ ਬਸਤ੍ਰ ਕਪਾਟੰ ॥*
*ਜੋ ਜਾਨਸਿ ਬ੍ਰਹਮੰ ਕਰਮੰ ॥*
*ਸਭ ਫੋਕਟ ਨਿਸਚੈ ਕਰਮੰ ॥*
*ਕਹੁ ਨਾਨਕ ਨਿਸਚੌ ਧ੍ਯਿਾਵੈ ॥*
*ਬਿਨੁ ਸਤਿਗੁਰ ਬਾਟ ਨ ਪਾਵੈ । (ਸਲੋਕ ਸਹਿਸਕ੍ਰਿਤੀ ੧ - ੧੩੫੩)*

ਸ਼ਬਦ ਦੀ ਸ਼ੈਲੀ ਅਤੇ ਭਾਵ, ਪਖੰਡ ਦੇ ਖਿਆਲਾਂ ਨੂੰ ਦਰਸਾਉਣ ਵਾਲਾ ਹੈ। ਗੁਰੂ ਨਾਨਕ ਜੀ ਦੇ ਸਹਿਸਕ੍ਰਿਤੀ ਵਾਲੇ ਇਸ ਸਲੋਕ ਦੀ ਰਚਨਾ ਜੋ ਆਸਾ ਦੀ ਵਾਰ ਵਿੱਚ ਚੌਧਵੀਂ ਪਉੜੀ ਦੇ ਵਿੱਚ ਭੀ ਸੰਮਿਲਤ ਹੈ, ਬੇਣੀ ਜੀ ਨੇ ਹੋਰ ਵਿਸਥਾਰ ਨਾਲ ਉਸਦੀ ਵਿਆਖਿਆ ਕੀਤੀ ਹੈ। ਏਸੇ ਕਾਰਨ ਬੇਣੀ ਜੀ ਦਾ ਪਦਾ ਗੁਰੂ ਨਾਨਕ ਜੀ ਦੇ ਪਦੇ ਨਾਲੋਂ ਦੋ ਗੁਣਾਂ ਵੱਧ ਅਕਾਰੀ ਹੈ।

ਗੁਰੂ ਨਾਨਕ ਜੀ ਨੇ ਨਿਸ਼ਚੇ ਕਰ ਕੇ ਧਿਆਉਣ ਦਾ ਉਪਦੇਸ਼ ਦਿੱਤਾ ਹੈ ਜੋ ਸਹੀ ਰਾਹ (ਬਾਟ) ਸਤਿਗੁਰੂ ਤੋਂ ਪ੍ਰਾਪਤ ਹੁੰਦਾ ਹੈ, ਉਸੇ ਨੂੰ ਪ੍ਰਮੁੱਖਤਾ ਦਿੱਤੀ ਹੈ। ਬੇਣੀ ਜੀ ਨੇ ਨਿਸ਼ਚੇ ਹੀ ਗੁਰਮੁਖ ਰਾਹੀਂ ਪ੍ਰਭੂ ਧਿਆਉਣ ਦੀ ਭਾਵਨਾ ਪ੍ਰਗਟਾਈ ਹੈ ਜੋ ਉਨ੍ਹਾਂ ਨੂੰ ਗੁਰਮੁਖ

(ਗੁਰੂ) ਤੋਂ ਪ੍ਰਾਪਤੀ ਹੋਣ ਕਾਰਨ ਪ੍ਰਗਟਾਉਣੀ ਚਾਹੀਦੀ ਸੀ ।

ਬੇਣੀ ਜੀ ਦੀਆਂ ਗੁਰੂ ਨਾਨਕ ਬਾਣੀ ਨਾਲ ਮਿਲਦੀਆਂ ਲਫਜ਼ੀ ਤੇ ਖਿਆਲੀ ਸਾਂਝਾਂ ਸਪੱਸ਼ਟ ਕਰਦੀਆਂ ਹਨ, ਬੇਣੀ ਜੀ ਗੁਰੂ ਪ੍ਰਾਪਤੀ ਨਾਲ ਹਠਯੋਗ ਦੀਆਂ 'ਫੋਕਟ ਧਰਮ ਅਬੀਨਿਆ' ਵਲੋਂ ਆਤਮ ਤੱਤ ਚੀਨਣ ਦੇ ਕਰਮ ਕਾਂਡੀ ਚੱਕਰ ਵਿੱਚੋਂ ਹੁੰਦੇ ਹੋਏ ਸਹਿਜ ਅਵਸਥਾ ਵੱਲ ਆਏ ਤੇ ਜੀਵਨ ਮੁਕਤ ਹੋਏ ।

ਬੇਣੀ ਜੀ ਕਹਿੰਦੇ ਹਨ: *'ਗੁਰ ਗਮਿ ਚੀਨੈ ਬਿਰਲਾ ਕੋਇ' ॥*

*'ਕਹੁ ਬੇਣੀ ਗੁਰਮੁਖਿ ਧਿਆਵੈ'॥* ਦੀ ਗੱਲ ਹਰ ਕਿਸੇ ਲਈ ਵਰਤੀ ਜਾਣ ਦੀ ਖੁੱਲ੍ਹ ਨੂੰ ਏਥੇ ਪਾਬੰਦ ਕੀਤਾ ਹੈ। ਅਜੇਹਾ ਗੁਰਮੁਖ (ਗੁਰੂ) ਹਰ ਕੋਈ ਨਹੀਂ, ਵਿਰਲਾ ਹੁੰਦਾ ਹੈ। ਜਿਸ ਤੋਂ ਗੰਮਤਾ ਚੀਨੀ (ਜੀਣੀ) ਜਾਂਦੀ ਹੈ ।

ਬੇਣੀ ਜੀ ਕਿਥੋਂ ਦੇ ਵਾਸੀ ਸਨ, ਉਨ੍ਹਾਂ ਦੀ ਹੋਰ ਬਾਣੀ ਕਿਥੇ ਮਿਲਦੀ ਹੈ? ਉਨ੍ਹਾਂ ਕਿਸ ਗੁਰੂ ਤੋਂ ਗੰਮਤਾ ਹਾਸਲ ਕੀਤੀ ਸੀ? ਕੋਈ ਦੱਸੇ ਤਾਂ ਵਿਚਾਰ ਦੀ ਗੁੰਜਾਇਸ਼ ਉਪਜਦੀ ਹੈ। ਕੀ ਬੇਣੀ ਜੀ ਪਹਿਲਾਂ ਤੋਂ ਹੀ ਬ੍ਰਹਮ ਗਿਆਨੀ ਸਨ? ਕੀ ਉਹ ਬਚਪਨ ਤੋਂ ਹੀ ਬਾਣੀ ਰਚਕੇ ਗੁਰੂ ਜੀ ਨੂੰ ਪ੍ਰਭਾਵਤ ਕਰਦੇ ਰਹੇ?

ਉਨ੍ਹਾਂ ਦੀ ਬਾਣੀ ਤਾਂ ਇਹ ਦੱਸਦੀ ਹੈ ਕਿ ਪਹਿਲਾਂ ਆਪ ਨੇ ਹਠ ਯੋਗ ਇੜਾ ਪਿੰਗਲਾ ਦੀ ਸਾਧਨਾ ਦ੍ਰਿੜਤਾ ਨਾਲ ਕੀਤੀ ਸੀ। ਰਾਮਕਲੀ ਰਾਗ ਵਿੱਚ ਬੇਣੀ ਜੀ ਦਾ ਪਦਾ *'ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ'॥* ਯੋਗਿਕ ਕਿਰਿਆ ਦੀ ਸਾਧਨਾ ਦੇ ਲੱਛਣਾਂ ਦੇ ਭਰਪੂਰ ਵੇਰਵੇ ਨਾਲ ਭਰਿਆ ਹੋਇਆ ਹੈ। ਏਸ ਪਦੇ ਵਿੱਚ ਹੀ ਗੁਰੂ ਵਲੋਂ ਸਾਖਸ਼ਾਤ (ਸਾਖੀ) ਭੇਟਣ ਦੇ ਅਤੇ *'ਗੁਰ ਕੀ ਸਾਖੀ ਰਾਖਹੁ ਚੀਤ'* ਦਾ ਸੰਕੇਤ ਹਨ। ਉਸ ਕਲਾ ਦਾ ਵਰਣਨ ਹੈ ਜਿਸ ਨਾਲ ਪਰਮ ਗੁਰਦੇਉ ਨਾਲ ਭੇਟਨਾ ਹੁੰਦੀ ਹੈ।

*ਏਸ ਕਲਾ ਕਾ ਜਾਣੈ ਭੇਉ ॥ ਭੇਟੈ ਤਾਸ ਪਰਮ ਗੁਰ ਦੇਉ' ॥*

ਇਹ ਪਰਮ ਗੁਰਦੇਵ ਗੁਰੂ ਨਾਨਕ ਜਾਂ ਅਮਰਦਾਸ ਜੀ ਹੋ ਸਕਦੇ ਹਨ।

ਬੇਣੀ ਜੀ ਬ੍ਰਹਮਣ ਸਨ। ਉਸ ਜ਼ਮਾਨੇ ਦੇ ਬ੍ਰਹਮਣ ਸਨ ਜਦੋਂ ਬ੍ਰਹਮਣ ਯੁਗ ਸਿਖਰਾਂ ਉਤੇ ਸੀ। ਬ੍ਰਹਮਣ ਜਾਂ ਪੁਜਾਰੀ, ਦੇਵਤੇ ਦਾ ਮੰਦਰ ਆਪਣੇ ਸਰੀਰ ਨੂੰ ਸਮਝਦਾ ਸੀ ਅਤੇ ਰੱਬ ਆਪਣੇ ਆਪ ਨੂੰ। ਬੇਣੀ ਜੀ ਦਾ ਬ੍ਰਹਮਣ ਵਾਦ ਵਿਰੁਧ ਕਰੜਾ ਪ੍ਰਹਾਰ ਹੈ। ਬੇਣੀ ਜੀ ਦੀ ਬਾਣੀ ਵਿੱਚ ਇਹ ਪਲਟਾ ਛੋਟੀ ਜਿਹੀ ਗੱਲ ਨਹੀਂ।

ਸਰੀਰ ਨੂੰ ਚੰਦਨ ਮਲਣਾ, ਮਥੇ ਉਤੇ ਤੁਲਸੀ ਦੇ ਪੱਤੇ ਚਿਪਕਾਉਣੇ, ਨਿਤਾ ਪ੍ਰਤੀ ਇਸ਼ਨਾਨ, ਪੱਥਰ ਦੇ ਦੇਵਤਿਆਂ, ਠਾਕਰਾਂ ਦੀ ਪੂਜਾ, ਰਾਤਾਂ ਨੂੰ ਰਾਸਾਂ ਕਰਨੀਆਂ, ਜਾਗਿਰਾਤੇ ਕਰ ਕੇ ਦੇਖਾ ਦੇਖੀ ਦੀ ਭਗਤੀ ਦਾ ਪ੍ਰਭਾਵ ਜਮਾਉਣਾ। ਦੋ ਧੋਤੀਆਂ ਲਗਾਉਣੀਆਂ, ਦੂਧਾ ਧਾਰੀ ਬਣਨਾ ਜਾਂ ਮ੍ਰਿਗ ਦੀ ਖੱਲ ਉਤੇ ਬੈਠਣਾ, ਗਲ ਵਿੱਚ ਤੁਲਸੀ ਜਾਂ ਰੁਦ੍ਰਾਖਸ ਦੀ ਮਾਲਾ ਇਹ ਬ੍ਰਹਮਣੀ ਵੇਸ਼ ਭੂਸ਼ਾ ਦੀ ਚਿਤ੍ਰਾਵਲੀ ਹੈ। ਬ੍ਰਹਮਣੀ ਦੰਭ ਉਤੇ ਤਿੱਖੇ ਕਟਾਖਸ਼ ਹਨ: ਹਿਰਦੇ ਅੰਦਰ ਕਾਤੀ ਦ੍ਰਿਸ਼ਟੀ ਠੱਗਾਂ ਵਾਲੀ ਕਰਕੇ ਰੱਖਣੀ, ਇਹ ਸਭਿ ਕਿਰਿਆ ਪਰ ਦਰਬ ਹਿਰਨ ਦੀ ਬਾਨੀ ਏਹ ਲਪੰਟ ਕਰਮ ਹਨ। ਲੋਕਾਂ ਨੂੰ ਠੱਗਣ ਦੇ ਪਖੰਡ ਹਨ।

*'ਜਿਨਿ ਆਤਮ ਤਤੁ ਨ ਚੀਨਿਆ॥ ਸਭ ਫੋਕਟ ਧਰਮ ਅਬੀਨਿਆ'* ਇਹ ਸਾਰੇ ਕਰਮ ਫੋਕੇ ਹਨ, ਉਹ ਆਬੀਨਿਆ ਅੰਧੇ ਬੋਲੇ ਹਨ ਜਿਨ੍ਹਾਂ ਨੂੰ ਕੁਝ ਦਿਸਦਾ ਨਹੀਂ। ਬੇਣੀ

ਜੀ ਨੇ ਕਿਹਾ ਹੈ, ਅਜੇਹੀਆਂ ਕਰਮ ਕਾਂਡੀ ਕਿਰਿਆ ਬੇਅਰਥੀਆਂ ਹਨ। ਫੋਕਟ ਹਨ, ਪ੍ਰਮਾਰਥ ਦਾ ਮਾਰਗ ਤਾਂ ਗੁਰਮੁਖ ਸਤਿਗੁਰੂ ਤੋਂ ਪ੍ਰਾਪਤ ਹੁੰਦਾ ਹੈ ।

*ਕਹੁ ਬੇਣੀ ਗੁਰਮੁਖਿ ਧਿਆਵੈ। ਬਿਨੁ ਸਤਿਗੁਰ ਬਾਟ ਨ ਪਾਵੈ। (੧੩੫੧)*

ਇਕ ਬ੍ਰਹਮਣ, ਬ੍ਰਹਮਣੀ ਕਰਮ ਕਾਂਡ ਦੀ ਇਕ ਇਕ ਵਸਤੂ ਸਾਹਮਣੇ ਲਿਆਕੇ ਕੱਟਦਾ ਹੈ, ਕਹਿੰਦਾ ਹੈ ਪ੍ਰਾਪਤੀ ਦਾ ਮਾਰਗ (ਬਾਟ) ਸਤਿਗੁਰੂ ਤੋਂ ਮਿਲਦਾ ਹੈ। ਇਕ ਬ੍ਰਹਮਣ ਦੀ ਸੋਚ ਵਿੱਚ ਬ੍ਰਹਮਣੀ ਧਰਮ ਜਾਂ ਕਰਮ ਕਾਂਡਾਂ ਵਿੱਚ ਵੱਡਾ ਪਲਟਾ ਹੈ। ਬੇਣੀ ਜੀ ਕਰਮ ਕਾਂਡੀ ਹੀ ਰਹਿੰਦੇ ਹਠ ਯੋਗ, ਕਮਾਉਂਦੇ ਫੋਕਟ ਕੰਮਾਂ ਵਿੱਚ ਲੱਗੇ ਰਹਿੰਦੇ, ਜੇਕਰ ਸਤਿਗੁਰਾਂ ਤੋਂ ਪ੍ਰਾਪਤੀ ਦੇ ਮਾਰਗ ਦੀ ਸੂਝ ਨਾ ਮਿਲਦੀ ।

ਗੁਰੂ ਨਾਨਕ ਜੀ ਦੇ 'ਪੜ੍ਹ ਪੁਸਤਕ' ਸੰਧਿਆ ਬਾਦੰ' ਪਦੇ ਦਾ ਪ੍ਰਭਾਵ ਬੇਣੀ ਜੀ ਦੇ ਇਸ ਪਦੇ ਉਤੇ ਸਪਸ਼ਟ ਹੈ। ਬੇਣੀ ਜੀ ਨੇ ਕੁਝ ਵਧੇਰੀ ਹੀ ਵੇਰਵੇ ਨਾਲ ਬ੍ਰਹਮਣੀ ਕਰਮ ਕਾਂਡ ਵਿਖਾਏ ਅਤੇ ਬ੍ਰਹਮਣੀ ਕਰਮ ਨੂੰ ਭੰਡਿਆ ਹੈ ।

ਅੱਖਾਂ ਖੋਲ ਕੇ ਦਿਲ ਦੀ ਡੂੰਘਾਈ ਵਿੱਚ ਹੱਥ ਮਾਰੀਏ, ਸਤਿਗੁਰੂ ਦੀ ਕ੍ਰਿਪਾ ਦਾ ਪ੍ਰਭਾਵ ਬੇਣੀ ਜੀ ਦੇ ਸ਼ਬਦਾਂ ਵਿੱਚ ਪ੍ਰਤੱਖ ਦਿਸਦਾ ਹੈ।

ਦਾਦੂ ਪੰਥੀ ਗ੍ਰੰਥ ਸਰਬਾਂਗੀ ਵਿਚ ਆਏ ਬੇਣੀ ਜੀ ਦੇ ਪਦਿਆਂ ਬਾਰੇ ਵਿਚਾਰ ਪਹਿਲਾਂ ਹੀ ਕੀਤੀ ਜਾ ਚੁਕੀ ਹੈ। ਇਨ੍ਹਾਂ ਵਿਚੋਂ ਇਕ ਪਦੇ ਵਿਚੋਂ ਦੋ ਤੁਕਾਂ ਦੁਹਰਾਉਣ ਦੀ ਪ੍ਰਸੰਗਵਸ ਲੋੜ ਇਸ ਲਈ ਭਾਸ ਰਹੀ ਹੈ ਕਿ ਇਨ੍ਹਾਂ ਵਿਚ ਬੇਣੀ ਜੀ, ਕਬੀਰ, ਨਾਮਦੇਵ ਅਤੇ ਜੈ ਦੇਵ ਜੀ ਦਾ ਜ਼ਿਕਰ ਕਰਦੇ ਹਨ ਜੋ ਅਸੀਂ ਪਹਿਲਾਂ ਹੀ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਅਤੇ ਉਨ੍ਹਾਂ ਤੋਂ ਪ੍ਰਭਾਵਿਤ ਹੋਏ ਸਿੱਧ ਕਰ ਚੁਕੇ ਹਾਂ। ਰਾਗ ਬਸੰਤ ਵਿਚ 'ਸਰਬਾਂਗੀ' ਦੇ ਪੰਨਾ ੭੭ ਉਪਰ ਪਦੇ ਦੀਆਂ ਆਖਰੀ ਦੋ ਤੁਕਾਂ ਇਹ ਹਨ :-

*ਯਹ ਔਸ਼ਧਿ ਗੁਰ ਦਈ ਬਤਾਇ ਅਨੇਕ ਅਮਰ ਭਯੇ ਤਹਿ ਸ਼ਾਇ ॥*

*ਨਾਮਾ ਕਬੀਰ ਅਰੁ ਜੈ ਦੇਵ ਕਹਿ ਬੇਣੀ ਜਿਨਿ ਲਹਯੋ ਭੇਵ ॥੧੨॥੨੨॥*

# ਭਗਤ ਪਰਮਾਨੰਦ ਜੀ ਦੀ ਬਾਣੀ

ਪਰਮਾਨੰਦ ਕਈ ਹੋਏ ਹੁਨ। ਗ੍ਰੀਯਰਸਨ ਸਾਹਿਬ ਨੇ ਚਾਰ ਪਰਮਾਨੰਦ (ਸੁਭਾਸ਼, ਕੁੰਭਨ ਦਾਸ, ਨੰਦ ਦਾਸ, ਚਤਰਭੁਜ ਦਾਸ) ਲਿਖੇ ਹਨ। 'ਅਸਟ ਛਾਪ ਔਰ ਸੰਪਰਦਾਇ' ਦੋ ਭਾਗਾਂ ਵਿੱਚ ਛਾਪੇ ਵੱਡੇ ਗ੍ਰੰਥ ਵਿੱਚ, ਦੀਨ ਦਿਆਲ ਗੁਪਤ ਨੇ ਇੱਕ ਪਰਮਾਨੰਦ ਕ੍ਰਿਸ਼ਨ ਭਗਤ ਕਵੀ ਦਾ ਅਸ਼ਟ ਛਾਪ ਦੇ ਕਵੀਆਂ ਵਿੱਚ ਭੀ ਵਰਣਨ ਕੀਤਾ ਹੈ, ਦੂਜੇ ਪਰਮਾਨੰਦ ਹੋਰ ਗਿਣੇ ਹਨ। ਉਨ੍ਹਾਂ ਕਿਹਾ ਹੈ- 'ਭਗਤਮਾਲ ਮੇਂ ਚਾਰ ਪਰਮਾਨੰਦੋਂ ਕਾ ਉਲੇਖ ਹੈ। ਦੋ ਪਰਮਾਨੰਦ ਜੀ , ਇੱਕ ਪਰਮਾਨੰਦ ਸਾਰੰਗ, ਦੂਜੇ ਪਰਮਾਨੰਦ ਦਾਸ। ਨਾਭਾ ਦਾਸ ਜੀ ਨੇ ਸਵਤੰਤ੍ਰ ਛੰਦ ਵਿੱਚ ਕੇਵਲ ਪਰਮਾਨੰਦ 'ਸਾਰੰਗ' ਦਾ ਹਾਲ ਸੁਣਾ ਦਿੱਤਾ ਹੈ। ਇਹ ਪਰਮਾਨੰਦ ਅਸਟ ਛਾਪ ਦੇ ਪਰਮਾਨੰਦ ਨਹੀਂ ਹੈ। ਭਕਤਮਾਲ ਦੇ ੧੫੧ ਸਫੇ ਉਤੇ ਟੀਕਾ ਸ਼੍ਰੀ ਧਰ ਸੁਆਮੀ ਜੀ ਦਾ ਹਾਲ ਦਿੰਦੇ ਹੋਏ ਕਿਹਾ ਹੈ, 'ਸ੍ਰੀ ਧਰ ਸਵਾਮੀ ਜੀ ਕੇ ਗੁਰੂ ਪਰਮਾਨੰਦ ਜੀ ਥੇ। ਸ੍ਰੀ ਟੀਲਾ ਜੀ ਕੇ ਸ਼ਿਸ਼ ਸ੍ਰੀ 'ਜਾਹਾ' ਜੀ ਹੁਏ, ਉਨ ਕੇ ਪੁੱਤਰ ਵਖਿਯਾਤ ਯੋਗੀ ਸ੍ਰੀ ਪਰਮਾਨੰਦ ਜੀ ਹੁਏ ਹੈਂ। ਨਾਭਾ ਦਾਸ ਜੀ ਨੇ ਯੋਗੀ ਪਰਮਾਨੰਦ ਜੀ ਦਾ ਜ਼ਿਕਰ ਵਰਤਮਾਨ ਕਿਰਿਆ ਵਿਚ ਕੀਤਾ ਹੈ। ਜਿਸ ਤੋਂ ਪਤਾ ਚਲਦਾ ਹੈ ਨਾਭਾ ਜੀ ਦੇ ਪਹਿਲੇ ਸਮੇਂ ਇਹ ਯੋਗੀ ਪਰਮਾਨੰਦ ਜੀ ਸਮਕਾਲੀ ਵਿਅੱਕਤੀ ਹੋ ਗੁਜ਼ਰੇ ਸਨ। ਨਾਭਾ ਦਾਸ ਨੇ ਭਗਤਾਂ ਸੰਤਾ ਦੇ ਠਹਿਰਨ ਵਾਲੀਆਂ ਕੁੱਝ ਚੌਕੀਆਂ ਦਾ ਜ਼ਿਕਰ ਕੀਤਾ ਹੈ। ਇਕ ਚੌਕੀ ਔਲੀ ਨਿਵਾਸੀ, ਪਰਾਮਨੰਦ ਦੀ ਦੱਸੀ ਹੈ, ਜਿਸ ਬਾਰੇ ਕਿਹਾ ਹੈ ਓਥੇ ਧਰਮ ਦੀ ਗੱਡੀ ਹੋਈ ਧੁਜਾ ਲਹਿਰਾ ਰਹੀ ਹੈ ।

*ਔਲੀ ਪਰਮਾਨੰਦ ਕੇ ਧੁਜਾ ਸਥਲ ਧਰਮ ਕੀ ਗਡੀ ।*

*ਦਾਸਨ ਕੁ ਦਾਸਤ ਕੀ ਚੌਕਸਕ ਚੌਕੀ ਏ ਪਡੀ। (ਭਕਤਮਾਲ ਛੰਦ ੧੬੮, ਸਫਾ ੮੨੮)*

ਅਸਟ ਛਾਪ ਗ੍ਰੰਥ ਦੇ ਲੇਖਕ, ਦੀਨ ਦਯਾਲ ਲਿਖਦੇ ਹਨ, ਭਾਵੇਂ ਅਸਟ ਛਾਪ ਵਾਲੇ ਕਵੀ ਪਰਮਾਨੰਦ ਬਹੁਤ ਪ੍ਰਸਿਧ ਭਗਤ ਸਨ ਪਰ ਉਨ੍ਹਾਂ ਦੇ ਦੁਆਰ ਉਤੇ ਧਰਮ ਧੁਜਾ ਨਹੀਂ ਲਹਿਰਾਤੀ ਥੀ। (ਸਫਾ ੧੨੨-੨੩ ਅਸਟਛਾਪ ਦੇ ਵਲਭ ਕਵੀ )

ਨਾਭਾ ਜੀ ਨੇ ਪਰਮਾਨੰਦ 'ਸਾਰੰਗ' ਦੀ ਕਵਿਤਾ, ਕ੍ਰਿਸ਼ਨ ਭਗਤੀ ਦੇ ਭਾਵ, ਇਹ ਕਹਿਕੇ ਦਰਸਾਏ ਹਨ ਕਿ ਪਰਮਾਨੰਦ ਜੀ ਕ੍ਰਿਸ਼ਨ ਜੀ ਦੇ ਦਵਾਰਕਾ ਵਿਚ ਇਕ 'ਸਖੇ' ਹੀ ਸਨ। ਸਖੀਆਂ ਜਿਹੇ ਸਖੇ, ਜਿਸ ਕਾਰਨ ਉਨ੍ਹਾਂ ਦਾ ਮਨ ਤਨ ਕ੍ਰਿਸ਼ਨ ਜੀ ਦੀ ਸ਼ੋਭਾ ਵਿੱਚ ਗਿੱਲਾ (ਭਿੱਜਿਆ) ਰਹਿੰਦਾ ਸੀ। ਏਹ ਪਰਮਾਨੰਦ ਜੀ ਭੀ ਅਸਟ ਛਾਪ ਵਾਲਿਆਂ ਵਿਚੋਂ ਨਹੀਂ ਮੰਨੇ ਗਏ। ਕਿਉਂ ਕਿ ਇਹ ਆਪਣੇ ਆਪ ਨੂੰ 'ਸਾਰੰਗ' ਲਿਖਦੇ ਹਨ, ਭਾਵੇਂ ਕਵਿਤਾ ਦੀਆਂ ਖੂਬੀਆਂ ਕ੍ਰਿਸ਼ਨ ਭਗਤ ਅਸ਼ਟ ਛਾਪ ਵਾਲੇ ਪਰਮਾਨੰਦ ਜੀ ਤੋਂ ਘੱਟ ਨਹੀਂ। ਬੇਸ਼ਕ ਸਾਰੰਗ ਰਾਗ ਦੀ ਉਨ੍ਹਾਂ ਵਰਤੋਂ ਵਧੇਰੇ ਕੀਤੀ ਹੈ।

*ਸਾਰੰਗ ਛਾਪ ਤਾਕੀ ਭਈ ਸ੍ਰਵਣ ਸੁਨਤ ਅਵੇਸ ਦੇਤ ।*

ਬ੍ਰਿਜ ਬਧੁ ਕੀਤੇ ਕਲਯੁਗ ਬਿਥੈ ਪਰਮਾਨੰਦ ਭਯੋ ਪ੍ਰੇਮ ਕੇਤ। (ਭਕਤਮਾਲਾ-ਪ੬੫)

ਅਸਟ ਛਾਪ ਕਵੀ ਭਗਤਾਂ ਦਾ ਵਰਣਨ ਇਤਨੇ ਅਘੜੇ ਦੁਘੜੇ ਤਰੀਕੇ ਨਾਲ ਹੁੰਦਾ ਰਿਹਾ ਹੈ। ਕੁੱਝ ਲਿਖਾਰੀਆਂ ਨੇ ਕ੍ਰਿਸ਼ਨ ਦਾਸ, 'ਪਯਹਾਰੀ' ਵੈਸ਼ਣਵਾਂ ਦੀ ਜੈਪੁਰ ਗਲਤਾ ਗੱਦੀ ਦੇ ਚਮਤਕਾਰੀ ਸਾਧੂ ਨੂੰ, ਭੀ ਅਸ਼ਟ ਛਾਪ ਕਵੀਆਂ ਵਿਚ ਲਿਖ ਦਿੱਤਾ ਹੈ। ਜਿਨ੍ਹਾਂ ਦੇ ਚੇਲੇ ਅਗਰ ਦਾਸ ਜੀ ਹੋਏ, ਅਗਰਦਾਸ ਦੇ ਚੇਲੇ ਭਕਤਮਾਲ ਗ੍ਰੰਥ ਦੇ ਕਰਤਾ ਨਾਭਾ ਜੀ ਸਨ।

ਪਰਮਾਨੰਦ ਜੀ ਬਾਰੇ ਇਹ ਸੌਖਿਆਂ ਹੀ ਨਹੀਂ ਕਿਹਾ ਜਾ ਸਕਦਾ ਕਿ ਇਹ ਅਸਟ ਛਾਪ ਕਵੀਆਂ ਵਿੱਚੋਂ ਇਕ ਸਨ, ਜਿਵੇਂ ਪ੍ਰਚਲੱਤ ਮਾਨਤਾ ਅਨੁਸਾਰ ਭਗਤਾਂ ਬਾਰੇ ਗ੍ਰੰਥਾਂ ਦੇ ਲੇਖਕ ਸਰਲਤਾ ਨਾਲ ਕਹਿੰਦੇ ਰਹੇ ਹਨ, ਕਿ ਇਸ ਪਰਮਾਨੰਦ ਦਾ ਹੀ ਗੁਰੂ ਗ੍ਰੰਥ ਸਾਹਿਬ ਦੇ ਸਾਰੰਗ ਰਾਗ ਵਿੱਚ ਪਦਾ ਹੈ ।

ਅਸ਼ਟ ਛਾਪ ਵਾਲੇ ਪਰਮਾਨੰਦ ਜੀ ਦੀ ਕ੍ਰਿਸ਼ਨ ਭਗਤੀ ਸੂਰਦਾਸ ਨਾਲੋਂ ਘੱਟ ਨਹੀਂ। ਕਿਸ਼ਨ ਭਗਤੀ ਦੇ ਬੜੇ ਮਨੋਹਰ ਪਦੇ ਇਨ੍ਹਾਂ ਦੇ ਰਚੇ ਹੋਏ ਮਿਲਦੇ ਹਨ :-

ਮੈ ਤੋ ਪ੍ਰੀਤ ਸਯਾਮ ਸੋ ਕੀਨੀ ।
ਕਹਿ ਰੀ ਗਵਾਲੀ ਜੋਬਨ ਮਦਮਾਤੀ ।
ਕੋਊ ਮਯ ਬੇਰ ਬੇਚਨੇ ਆਈ ।

ਇਹੋ ਜਿਹੀਆਂ ਤੁਕਾਂ ਪਦਿਆਂ ਦੇ ਆਰੰਭ ਵਿੱਚ ਮਿਲਦੀਆਂ ਹਨ । ਭਗਤ ਪਰਮਾਨੰਦ ਜੀ ਦਾ ਸਾਰੰਗ ਰਾਗ ਵਿੱਚ, ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ ਪ੍ਰਾਪਤ ਹੈ :-

ਤੈ ਨਰ ਕਿਆ ਪੁਰਾਨੁ ਸੁਨਿ ਕੀਨਾ ॥
ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ ॥੧॥ਰਹਾਉ॥
ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ ॥
ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ ॥੧॥
ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ ॥
ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ ॥੨॥
ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ ॥
ਪਰਮਾਨੰਦ ਸਾਧ ਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ॥੪॥੧॥

(ਸਾਰੰਗ ਪਰਮਾਨੰਦ ਜੀ-੧੨੫੩)

ਇਸ ਪਦੇ ਦਾ ਵਿਸ਼ਾ, ਸਵੈ ਸਿਖਿਆ ਰਾਹੀਂ ਉਸਾਰੂ ਖਿਆਲਾਂ ਨੂੰ ਸਾਂਝੇ ਕਰਨਾ ਹੈ। ਪਹਿਲਾਂ ਨੈਤਿਕ ਗੁਣਾਂ ਦੀ ਕਦਰ ਕਰਨ ਵਲੋਂ ਬੇਪ੍ਰਵਾਹ ਰਹਿਣ ਕਾਰਨ ਆਪਣੇ ਆਪ ਨੂੰ ਕੋਸਿਆ ਹੈ। ਵੱਡੀ ਚੋਟ ਮਾਰੀ ਹੈ, ਤੇਰੇ ਅੰਦਰ ਭਗਤੀ ਕਿਉਂ ਨਹੀਂ ਉਪਜੀ। ਕਾਮ ਨਹੀਂ ਬਿਸਰਿਆ। ਕ੍ਰੋਧ ਨਹੀਂ ਬਿਸਰਿਆ, ਪਰਾਈ ਨਿੰਦਾ ਮੂੰਹ ਤੋਂ ਨਹੀਂ ਛੁਟੀ, ਜੇ ਕਿਸੇ ਦੀ ਸੇਵਾ ਕਦੇ ਕਿਸੇ ਤਰ੍ਹਾਂ ਕੀਤੀ ਭੀ ਸੀ ਏਨ੍ਹਾਂ ਕੁਕਰਮਾਂ ਕਰਕੇ ਉਹ ਭੀ ਨਿਹਫਲ ਜਾਂਦੀ ਰਹੀ ਹੈਂ। ਧਰਮ ਪੁਸਤਕੇ ਪੁਰਾਣ ਆਦਿਕ ਪੜ੍ਹਨ ਦਾ ਕੀ ਏਹੋ ਲਾਭ ਹੈ? ਪਰਾਏ ਘਰਾਂ ਨੂੰ ਤੱਕਣਾ ਤੇ ਲੁੱਟਣਾ, ਅਪ੍ਰਾਧ ਕਰਨੇ ਲੋਕਾਂ ਦਾ ਧਨ ਮਾਲ ਲੁੱਟਣ ਦਾ ਜੋ ਕੰਮ ਕਰਦਾ ਰਿਹਾ ਹੈ, ਏਸੇ ਕਾਰਨ ਪ੍ਰਲੋਕ ਵਿੱਚ ਅਪਕੀਰਤ ਤੇ ਅਪਜਸ ਖੱਟ ਰਿਹਾ ਹੈ। ਹਿੰਸਾ (ਤੇਰੇ)

ਮਨੋਂ ਛੁਟੀ ਨਹੀਂ ਜੀਅ ਦਇਆ ਪਾਲੀ ਨਹੀਂ,। ਸਭਨਾਂ ਤੋਂ ਮੁਖ ਕੰਮ ਜੋ ਕਰਨ ਵਾਲਾ ਸੀ, ਉਹ ਸੀ ਸਾਧੂ ਦੀ ਸੰਗਤ ਵਿਚ ਮਿਲਕੇ ਆਪਣੇ ਆਪ ਨੂੰ ਪਵਿਤਰ ਪੁਨੀਤ ਕਰਨਾ। ਹਰੀ ਦੀ ਜਸ ਭਰੀ ਕਥਾ ਦਾ ਸੁਣਨਾ, ਜਿਸ ਤੋਂ ਬੇਪ੍ਰਵਾਹ ਅਤੇ ਵਿਰਵਾ ਰਿਹਾ ਹੈਂ।

ਸ਼ੁਭ ਕੰਮਾਂ ਅਤੇ ਸਤਿ ਸੰਗਤ ਵਿੱਚ ਜਾ ਕੇ ਪਵਿਤ੍ਰ ਆਚਰਨ ਬਨਾਉਣ ਵਾਲੀ ਹਰੀ ਕਥਾ ਸੁਨਣ ਲਈ ਪ੍ਰੇਰਨਾ ਇਸ ਪਦੇ ਦਾ ਮੁਖ ਵਿਸ਼ਾ ਹੈ ।

ਰਾਮਾਨੰਦ ਦੇ ਪਦੇ ਵਿੱਚ ਕ੍ਰਿਸ਼ਨ ਭਗਤੀ ਵਲ ਸੰਕੇਤ ਮਾਤਰ ਨਹੀਂ। ਨਾਹੀ ਠਾਕਰ ਪੂਜਾ ਦਾ ਉਲੇਖ ਹੈ ਕਿਸੇ ਦੇਵੀ ਦੇਵ ਦੀ ਕੋਈ ਚਰਚਾ ਭੀ ਨਹੀਂ। ਜੀਅ ਦਇਆ ਦੀ ਚਰਚਾ ਹੈ। ਸਾਧ ਸੰਗਤ ਵਿੱਚ ਪੁਜਕੇ ਪਵਿੱਤਰ ਪੁਨੀਤ ਕਥਾ ਸੁਣਨ ਦੀ 'ਚਾਲੀ' ਚਲਣ ਦਾ ਉਪਦੇਸ਼ ਹੈ ।

ਇਹ ਪਰਮਾਨੰਦ ਜੀ ਅਤੇ ਮਦਨ ਮੋਹਨ ਸੂਰਦਾਸ, ਅਕਬਰ ਦੇ ਸਮੇਂ ਦੇ ਅਜੇਹੇ ਭਗਤ ਸਨ, ਜੋ ਮੀਰਾ ਅਤੇ ਸੂਰਦਾਸ ਵਾਂਗ ਕ੍ਰਿਸ਼ਨ ਭਗਤ ਨਹੀਂ ਸਨ। ਅਵਤਾਰ ਪ੍ਰਸਤੀ ਤੋਂ ਉਚੇ ਹੋਏ ਭਗਤ ਸਨ। ਇਹ ਸਾਧੂ ਦੀ ਸੰਗਤ ਹਰਿ ਕੇ ਲੋਕਾਂ ਨਾਲ ਪ੍ਰਚਯ ਪਾਉਣ ਵਾਲੀਆਂ ਹਸਤੀਆਂ ਸਨ। ਜੋ 'ਗੁਰੂ ਦੀ ਛੋਹ, ਗੁਰਮਤ ਅਤੇ ਗੁਰੂ ਸੰਗਤ ਦੀ ਕ੍ਰਿਪਾ ਦਾ ਹੀ ਫਲ ਸੀ। ਸੰਭਵ ਹੈ, ਇਹ ਭਗਤ ਜਨ ਗੁਰੂ ਅਮਰਦਾਸ ਜੀ ਦੀ ਛੋਹ ਨਾਲ ਗੁਰਮਤ ਮੰਡਲ ਵਿਚ ਆਏ। ਗੁਰੂ ਅਮਰਦਾਸ ਜੀ ਜਦੋਂ ਵੈਸ਼ਣਵ ਸਨ, ਉਸ ਵੇਲੇ ਤੋਂ ਉਨ੍ਹਾਂ ਦੇ ਜਾਣੂ ਹੋਸਨ। ਉਨ੍ਹਾਂ ਦੀ ਛੋਹ ਕਾਰਨ ਹੀ, ਜਿਵੇਂ ਗੁਰੂ ਅਮਰਦਾਸ ਜੀ ਵੈਸ਼ਣਵ ਤੋਂ ਗੁਰੂ ਬਣੇ ਸਨ ਪਰਮਾਨੰਦ ਜੀ, ਅਤੇ ਦੂਜੇ ਭਗਤ ਗੁਰੂਮਤ ਦੇ ਧਾਰਨੀ ਬਣੇ। ਜਿਸ ਕਾਰਨ ਇੰਨ੍ਹਾਂ ਦਾ ਪਦ ਆਦਿ ਬੀੜ ਪ੍ਰਵਾਨ ਹੋਇਆ।

ਪਰਮਾਨੰਦ ਸਾਧ ਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ ॥

# ਭਗਤ ਸੂਰਦਾਸ ਅਤੇ ਉਨ੍ਹਾਂ ਦੀ ਰਚਨਾ

ਉਂਝ ਤਾਂ ਸਾਰੇ ਭਗਤੀ ਮਤ ਉਤੇ ਕ੍ਰਿਸ਼ਨ ਜੀ ਛਾਏ ਹੋਏ ਹਨ ਪ੍ਰੰਤੂ ਮਧ ਕਾਲੀਨ ਭਗਤੀ ਸਾਹਿਤ ਦੇ ਕਈ ਕਵੀ ਜੋ ਵਧੇਰੇ ਹੀ ਰਸਕ ਤੇ ਲੋਕਪ੍ਰਿਯ ਕਰਕੇ ਜਾਣੇ ਜਾਂਦੇ ਹਨ, ਇਨ੍ਹਾਂ ਕਵੀਆਂ ਵਿਚੋਂ 'ਅਸਟ ਛਾਪ' ਦੇ ਕਵੀ, ਜਨਸਮੂਹ ਵਿੱਚ ਵਧੇਰੇ ਪ੍ਰਸਿੱਧ ਹਨ। ਇਕ ਸੂਰਦਾਸ, ਦੂਸਰੇ ਪਰਮਾਨੰਦ, ਦੋ ਕ੍ਰਿਸ਼ਨ ਭਗਤ ਕਵੀਆਂ ਦੀ ਖਾਸ ਮਾਨਤਾ ਹੈ। ਏਨ੍ਹਾਂ ਦੋਵਾਂ ਨਾਵਾਂ ਦੇ ਹੇਠਾਂ ਸ੍ਰੀ ਗੁਰੂ ਗ੍ਰੰਥ ਸਹਿਬ ਜੀ ਵਿੱਚ ਇਕ ਇਕ ਪਦਾ ਆਇਆ ਹੈ। ਕੀ ਸੂਰਦਾਸ ਅਤੇ ਪਰਮਾਨੰਦ, ਓਹੋ ਹੀ ਸਨ ਜਿਨ੍ਹਾਂ ਕ੍ਰਿਸ਼ਨ ਭਗਤੀ ਦੇ ਗੀਤ ਗਾਏ? ਜਾਂ ਇੰਨ੍ਹਾਂ ਨਾਵਾਂ ਦੀਆਂ ਵੱਖਰੀਆਂ ਹਸਤੀਆਂ ਹਨ। ਸੂਰਦਾਸ ਘੱਟੋ ਘਟ ਦੋ ਹੋਣ ਦੇ ਪ੍ਰਮਾਣ ਮਿਲਦੇ ਹਨ। ਪਹਿਲਾ ਸੂਰਦਾਸ, ਸਾਰਸੁਤ ਬ੍ਰਹਿਮਣ, ਪ੍ਰਸਿਧ, ਕ੍ਰਿਸ਼ਨ ਭਗਤੀ ਵਿੱਚ ਰਤੇ ਹੋਏ ਕਵੀ ਸੀ। ਉਸਦਾ ਜਨਮ ੧੫੪੦ ਸੰਨ, ਦਸਿਆ ਜਾਂਦਾ ਹੈ। ਉਹ ਗੁਰੂ ਨਾਨਕ ਜੀ ਦੇ ਜੋਤੀ ਜੋਤ ਸਮਾਉਣ ਵੇਲੇ ਜੁਆਨ ਹੋ ਰਿਹਾ ਸੀ। ਵਿਦਵਾਨਾਂ ਦਾ ਮੱਤ ਹੈ ਇਹ ਸੂਰਦਾਸ, ਪ੍ਰਸਿਧ ਕਵੀ ਚੰਦ ਬਰਦਾਈ ਭੱਟ ਦੀ ਵੰਸ਼ ਵਿਚੋਂ ਸੀ। ਆਪਣੇ ਪੰਜਾਂ ਭਰਾਵਾਂ ਤੋਂ ਛੋਟਾ, ਜਮਾਂਦਰੂ ਨੇਤਰ ਹੀਣ ਸੀ। ਵੱਡੇ ਹੁੰਦਿਆਂ ਤੱਕ ਨੇਤਰਹੀਣ ਹੋਣ ਕਾਰਨ ਮਾਪਿਆ ਨੂੰ ਪ੍ਰੇਸ਼ਾਨੀ ਰਹੀ। ਕਹਿੰਦੇ ਹਨ, ਇਕ ਤਲਾਬ ਦੇ ਕੰਢੇ ਬੈਠਿਆਂ ਇਕ ਜੱਟ ਦੀ ਗੁਆਚੀ ਗਊ ਅੰਦਰਲੇ ਨੇਤਰਾਂ ਨਾਲ ਦੇਖਕੇ ਦੱਸ ਦਿੱਤੀ। ਲੋਕ ਸ਼ਰਧਾਲੂ ਹੋ ਗਏ। ਘਰ ਇਕ ਡੇਰਾ ਬਣ ਗਿਆ। ਧੜਾ ਧੜ ਚੇਲੇ ਬਣਨ ਲੱਗੇ। ਮਾਂ ਪਿਉ ਨੂੰ ਘਰਬਾਰ ਸੰਭਾਲ ਕੇ ਬ੍ਰਿਜ ਭੂਮੀ ਨੂੰ ਰਵਾਨਾ ਹੋ ਗਏ। ਫਿਰ ਬਲਭਚਾਰਯ ਦੇ ਚੇਲੇ ਬਣਕੇ ਭਗਤੀ ਦੇ ਭਜਨ ਬਨਾਉਣ ਤੇ ਗਾਉਣ ਲੱਗੇ, ਸ਼ੋਹਰਤ ਸਿਖਰਾਂ ਤੱਕ ਪੁੱਜੀ। ਉਨ੍ਹਾਂ 'ਸ੍ਰੀ ਨਾਥ' ਜੀ ਦੇ ਮੰਦਰ ਦੇ ਕੀਰਤਨ ਦੀ ਸੇਵਾ ਏਨ੍ਹਾਂ ਨੂੰ ਸੌਂਪੀ। ਸ੍ਰੀ ਨਾਥ ਜੀ ਦਾ ਮੰਦਰ ਸੰਮਤ ੧੫੭੬ ਵਿਚ ਇਕ ਪੂਰਣਮਲ ਖਤਰੀ ਨੇ ਬਣਾਇਆ ਸੀ। ਸੂਰਦਾਸ ਜੀ ਭਜਨ ਮੰਡਲੀ ਵਿੱਚ ਨਿੱਤ ਨਵੇਂ ਨਵੇਂ ਗੀਤ ਰਚਕੇ, ਅਪਣੇ ਭਗਤੀ ਭਾਵਾਂ ਤੇ ਕਲਾ ਦੇ ਕਮਾਲ ਦਿਖਾਉਂਦੇ ਰਹੇ, ਕ੍ਰਿਸ਼ਨ ਭਗਤ ਕਵੀਆਂ ਵਿਚ ਆਪਦਾ ਸਾਨੀ ਕੋਈ ਦੂਜਾ ਲੋਕ ਪ੍ਰਿਯ ਕਵੀ ਘੱਟ ਹੀ ਮਿਲਦਾ ਹੈ। ਉਨ੍ਹਾਂ ਦੀ ਰਚਨਾ, 'ਸੂਰ ਸਾਗਰ' ਵਿਸ਼ੇਸ਼ ਕਰਕੇ ਪ੍ਰਸਿਧ ਹੈ। ਪੰਦਰਾਂ ਪੁਸਤਕਾਂ ਇਨ੍ਹਾਂ ਦੀਆਂ ਲਿਖੀਆਂ ਮਿਲਦੀਆਂ ਹਨ ।

ਏਸੇ ਨਾਮ ਦੇ ਦੂਜੇ ਸੂਰਦਾਸ ਮਦਨ ਮੋਹਨ ਕਰਕੇ ਪ੍ਰਸਿਧ ਹੋਏ ਹਨ। ਮਦਨ ਮੋਹਨ ਪੜ੍ਹੇ ਲਿਖੇ ਵਿਦਵਾਨ ਸਨ, ਅਕਬਰ ਨੇ ਏਨ੍ਹਾਂ ਨੂੰ 'ਮੰਡੀਲਾ' ਤਹਿਸੀਲ ਦੇ ਹਾਕਮ ਮੁਕੱਰਰ ਕੀਤਾ। ਮਦਨ ਮੋਹਨ ਜੀ ਨੇ, ਰਾਜ ਪ੍ਰਬੰਧ ਕਰਨ ਦੀ ਥਾਂ ਲੋਕ ਹਿਤਾਂ ਨੂੰ ਮੁਖ ਰਖਕੇ ਸੇਵਾ ਦੀ ਰੀਤ ਅਪਣਾ ਲਈ। ਜੋ ਕੋਈ ਲੋੜਵੰਦ ਆਂਉਂਦਾ ਉਸਦੀ ਲੋੜ ਪੂਰੀ ਕਰਦੇ, ਨਾ ਆਪਣੇ ਲਈ ਕੁਝ ਸੰਚਿਤ ਕਰਦੇ ਨਾਹੀ ਸਰਕਾਰੀ ਖਜ਼ਾਨੇ ਦੀ ਪ੍ਰਵਾਹ ਕਰਦੇ। ਸਾਧੂ ਸੰਤਾਂ ਦੀ ਆਵਾਜਾਈ ਲੱਗੀ ਰਹਿੰਦੀ ਭੰਡਾਰੇ ਵਰਤਦੇ ਰਹਿੰਦੇ। ਪ੍ਰਬੰਧ ਵਿਚ ਸਥਿਲਤਾ ਆ ਗਈ।

ਅਕਬਰ ਕੋਲ ਸ਼ਿਕਾਇਤ ਪੁਜੀ। ਉਸਨੇ ਹਿਸਾਬ ਕਿਤਾਬ ਦੀ ਪੜਤਾਲ ਲਈ, ਨਿਗਰਾਨ ਭੇਜੇ ਤਾਂ ਮਦਨਮੋਹਨ ਜੀ ਰਾਤੋਂ ਰਾਤ ਓਥੋਂ ਖਿਸਕ ਕੇ ਮਥਰਾ ਆ ਗਏ। ਮਥਰਾ ਆ ਕੇ ਆਪ ਜੀ ਨੇ ਸਾਧੂਆਂ ਵਾਲਾ ਬਾਣਾ ਧਾਰਨ ਕਰ ਲਿਆ। ਅਕਬਰ ਨੂੰ ਪਤਾ ਲਗਿਆ ਤਾਂ ਉਸ ਨੇ ਅਪਰਾਧ ਖਿਮਾ ਕਰ ਕੇ ਵਾਪਸ ਕੰਮ ਕਰਨ ਲਈ ਕਿਹਾ, ਮਦਨ ਮੋਹਨ ਜੀ ਨੇ ਕਿਹਾ ਮੈਂ ਹੁਣ ਭਗਤੀ ਵਿੱਚ ਹੀ ਫਕੀਰਾਂ ਵਾਲਾ ਜੀਵਨ ਬਿਤਾਵਾਂਗਾ। ਕਹਿੰਦੇ ਹਨ ਇਹ ਕਵਿਤਾ ਲਿਖਕੇ ਭੇਜੀ ਸੀ ਜਾਂ ਜਾਂਦੇ ਹੋਏ ਮੰਡਲੇ ਛੱਡ ਗਏ ਸਨ ।

ਤੇਰਹਿ ਲਾਖ ਮੰਡੀਲੇ ਸਬ ਸਾਧਨ ਮਿਲ ਗਟਕੇ ।
ਸੂਰਦਾਸ ਮਦਨ ਮੋਹਨ ਆਧੀ ਰਾਤੋਂ ਭਟਕੇ ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੰਗ ਰਾਗ ਵਿੱਚ ਸੂਰਦਾਸ ਜੀ ਦੇ ਨਾਮ ਹੇਠਾਂ ਜੋ ਪਦਾ ਮਿਲਦਾ ਹੈ ਉਹ ਇਸੇ ਮਦਨ ਮੋਹਨ ਸੂਰਦਾਸ ਜੀ ਦਾ ਪ੍ਰਵਾਨ ਕੀਤਾ ਗਿਆ ਹੈ। ਇਨ੍ਹਾਂ ਦੀ ਕਵਿਤਾ ਇਤਨੀ ਰਸ ਭਰੀ ਹੁੰਦੀ ਸੀ ਕਿ ਸੂਰਦਾਸ ਅਤੇ ਇੰਨ੍ਹਾਂ ਦੀ ਰਚਨਾ ਨੂੰ ਨਿਖੇੜਨਾ ਔਖਾ ਹੋ ਜਾਂਦਾ ਹੈ। ਦੋਵਾਂ ਦੇ ਸਮਕਾਲੀ ਹੋਣ ਕਾਰਨ ਹੋਰ ਔਖ ਹੋਈ। ਰਾਮ ਚੰਦਰ ਸ਼ੁਕਲ ਜੀ ਨੇ ਲਿਖਿਆ ਹੈ ਇਨ ਕੇ ਬਨਾਏ ਹੂਏ ਬਹੁਤ ਸੇ ਪਦ ਲੋਗੋਂ ਕੇ ਪਾਸ ਮਿਲਤੇ ਹੈਂ। ਇਨਕਾ ਕਾਲ ੧੫੯੦ ਸੇ ੧੬੦੦ ਕੇ ਬੀਚ ਕਾ ਅਨੁਮਾਨ ਕੀਆ ਜਾਤਾ ਹੈ। (ਹਿੰਦੀ ਸਾਹਿਤ ਕਾ ਇਤਿਹਾਸ ੧੬੭) ਸ਼ੁਕਲ ਜੀ ਨੇ ਅੱਗੇ ਇੰਨ੍ਹਾਂ ਦੇ ਕੁੱਝ ਚੋਣਵੇਂ ਪਦੇ ਭੀ ਦਿੱਤੇ ਹਨ।

'ਅਸਟ ਛਾਪ' ਗ੍ਰੰਥ ਦੇ ਕਵੀ ਅਪਣਾ ਪ੍ਰੀਚਯ ਦਿੰਦਿਆਂ, ਦੀਨ ਦਿਆਲ ਗੁਪਤ ਨੇ ਲਿਖਿਆ ਸੂਰਦਾਸ ਦੀ ਰਚਨਾ ਵਿੱਚ ਹੋਰਨਾਂ ਦੀਆਂ ਲਿਖਤਾਂ ਉਸਦੇ ਜਿਉਂਦੇ ਜੀਅ ਹੀ ਸ਼ਾਮਲ ਹੋਣੀਆਂ ਆਰੰਭ ਹੋ ਗਈਆਂ ਸਨ। (ਸਫ਼ਾ ੨੦੫) ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੰਗ ਵਿੱਚ ਆਇਆ ਪਦਾ ਅਤੇ ਇਕ ਪਦੇ ਦੀ ਤੁਕ ਏਨ੍ਹਾਂ ਦੀ ਰਚਨਾ ਮੰਨੀ ਜਾਂਦੀ ਹੈ। ਉਹ ਇਹ ਤੁਕ ਹੈ:-

'ਛਾਡਿ ਮਨ ਹਰਿ ਬਿਮੁਖਨ ਕੋ ਸੰਗੁ' ॥

ਸੰਪਰਦਾਈ ਗਿਆਨੀ ਤਾਂ ਕਹਿੰਦੇ ਹਨ ਸੂਰਦਾਸ ਜੀ ਨੂੰ ਜਦੋਂ ਬਾਣੀ ਰਚਨ ਲਈ ਕਿਹਾ ਗਿਆ। ਇਹ ਤੁਕ ਉਚਾਰਕੇ ਸਮਾਧੀ ਵਿਚ ਲੀਨ ਹੋ ਗਏ, ਪਰ ਭਾਈ ਬੰਨੋ ਵਾਲੀ ਬੀੜ ਦੀਆਂ ਨਕਲਾਂ ਵਿਚ ਪੂਰੇ ਪਦੇ ਦੀਆਂ ਬਾਕੀ ਤੁਕਾਂ ਇਸ ਪ੍ਰਕਾਰ ਲਿਖੀਆਂ ਮਿਲਦੀਆਂ ਹਨ:-

ਕਹਾਂ ਹੋਤ ਪਯ ਪਾਨ ਪਿਆਏ ਬਿਖ ਨਹੀਂ ਤਜਤ ਭਯੰਗ॥
ਖਰ ਕੋ ਕਹਾਂ ਅਗਰ ਕੋ ਲੇਪਨੁ ਮਰਕਟ ਭੂਖਨ ਅੰਗ ॥੧॥
ਕਾਗਾ ਕਹਾ ਕਪੂਰ ਚੁਗਾਏ ਸੁਆਨੁ ਨਵਾਏ ਗੰਗੁ ॥
ਗਜ ਕੇ ਕਹਾਂ ਨਵਾਇ ਸਰਜਾ ਬਰਹਿ ਧਰਹਿ ਖਰ ਬੰਗ॥
ਪਤਿਤ ਪਖਾਨ ਬਾਨ ਨਹੀਂ ਬੇਧੇ ਰੀਤੇ ਭਏ ਨਿਖੰਗ ॥
ਸੂਰਦਾਸ ਊਇ ਕਾਰੀ ਕਮਰੀਆ ਚੜਤ ਨਾ ਦੂਜੋ ਰੰਗ ॥

ਵਖੋ ਵੱਖਰੀਆਂ ਬੀੜਾਂ ਵਿਚ ਇਸ ਸ਼ਬਦ ਵਿਚ ਤੁਕਾਂ ਤੇ ਲਫਜ਼ਾਂ ਦਾ ਭੇਦ ਆਮ ਪਾਇਆ ਜਾਂਦਾ ਹੈ। ਪਹਿਲੀ ਤੁਕ 'ਛਾਡਿ ਮਨ ਹਰਿ ਬਿਮੁਖਨ ਕੋ ਸੰਗੁ'॥ ਦੇ ਪਿਛੋਂ ਸਾਰੰਗ ਮਹਲਾ ੫ ਨਾਲ ਹੀ ਸੂਰਦਾਸ ਨਾਮ ਦੀ ਸੂਚਨਾ ਦਿੱਤੀ ਹੈ। ਆਦਿ ਬੀੜ ਦੀਆਂ ਕਈ ਨਕਲਾਂ ਵਿਚੋਂ ਇਕੋ ਤੁਕ ਇਸੇ ਤਰ੍ਹਾਂ ਲਿਖੀ ਮਿਲਦੀ ਹੈ। ਕੁਝ ਲਿਖਾਰੀਆਂ ਤੋਂ ਇਕ ਤੁਕ ਭੀ

*ਮਹਲਾ ੫* ਨਾਲ ਹੀ ਸੂਰਦਾਸ ਨਾਮ ਦੀ ਸੂਚਨਾ ਦਿੱਤੀ ਹੈ। ਆਦਿ ਬੀੜ ਦੀਆਂ ਕਈ ਨਕਲਾਂ ਵਿਚੋਂ ਇਕੋ ਤੁਕ ਇਸੇ ਤਰ੍ਹਾਂ ਲਿਖੀ ਮਿਲਦੀ ਹੈ। ਕੁਝ ਲਿਖਾਰੀਆਂ ਤੋਂ ਇਕ ਤੁਕ ਭੀ ਰਹਿ ਗਈ ਜਾਂ ਛੱਡੀ ਗਈ ਹੈ। ਕੁਝ ਕੁ ਨੇ ਬੀੜਾਂ ਵਿੱਚ ਜਿਥੇ ਪਹਿਲਾ ਪੂਰਾ ਪਦ ਲਿਖਿਆ ਸੀ ਪਿਛੋਂ ਉਸ ਉਤੇ ਹੜਤਾਲ ਫੇਰ ਦਿਤੀ ਸੀ। ਜਿਸ ਤੋਂ ਜ਼ਾਹਰ ਹੈ, ਉਪਰਲਾ ਪਦਾ ਆਦਿ ਬੀੜ ਲਈ ਪ੍ਰਵਾਨ ਨਹੀਂ ਕੀਤਾ ਗਿਆ। ਇਕ ਤੁਕ ਦੇ ਨਾਲ ਮਹਲਾ ੫ ਦੀ ਸੂਚਨਾ ਨਾਲ ਹੀ 'ਸੂਰਦਾਸ' ਨਾਮ ਕਿਉਂ ਲਿਖਿਆ ਮਿਲਦਾ ਹੈ?

ਇਕ ਤੁੱਕ ਦਾ ਲਿਖਿਆ ਜਾਣਾ ਬਾਕੀ ਸਾਰਾ ਸ਼ਬਦ ਛੱਡਣ ਬਾਰੇ ਵਖੋ ਵੱਖਰੀਆਂ ਰਾਵਾਂ ਮਿਲਦੀਆਂ ਹਨ। ਸੰਤ ਸੰਪੂਰਨ ਸਿੰਘ ਜੀ ਨੇ ਕਿਹਾ ਹੈ-ਮਹਲਾ ੫, ਸੂਰਦਾਸ ਦੇ ਸ਼ਬਦ ਨਾਲ ਇਸ ਲਈ ਲਾਇਆ ਹੈ ਕਿ ਭਗਤ ਜੀ ਨੇ ਆਪਣੀ ਅੰਦਰਲੀ ਹਾਲਤ ਦਾ ਪਹਿਲਾ ਨਕਸ਼ਾ ਸਤਿਗੁਰਾਂ ਸਾਹਮਣੇ ਧਰਿਆ ਹੈ। ਮੇਰਾ ਵਿਚਾਰ ਸਿਰਫ ਇਤਨਾ ਹੈ ਕਿ ਗੁਰੂ ਮਤ ਦੇ ਆਸ਼ਯ ਵਿਰੁਧ ਬਾਕੀ ਦਾ ਸ਼ਬਦ ਸਮਝਕੇ ਗੁਰੂ ਅਰਜਨ ਦੇਵ ਜੀ ਨੇ ਜਾਣ ਬੁਝਕੇ ਨਹੀਂ ਪ੍ਰਵਾਨਿਆ ਹੋਯਾ। ਕਿਉਂ ਕਿ ਪਦੇ ਦਾ ਭਾਵਰਥ ਇਹ ਹੈ ਕਿ ਬੇਮੁਖ ਕਦੀ ਭੀ ਸਿਧੇ ਰਾਹ ਨਹੀਂ ਪਾਏ ਜਾ ਸਕਦੇ। ਇਸ ਵਾਸਤੇ ਜਗਿਆਸੂ ਉਨ੍ਹਾਂ ਦੀ ਸੰਗਤ ਮੂਲੋਂ ਤਿਆਗੀ ਰਖੇ।। (ਸਫ਼ਾ ੪੦੧)

ਸ਼ਬਦਾਰਥ ਦੀ ਟਿੱਪਣੀ ਹੈ- 'ਇਹ ਸ਼ਬਦ ਭਾਈ ਬੰਨੋ ਜੀ ਵਾਲੀ ਬੀੜ ਵਿੱਚ ਸਾਰਾ ਦਿੱਤਾ ਹੈ ਪਰ ਕਰਤਾਰ ਪੁਰ ਵਾਲੀ ਬੀੜ ਵਿੱਚ ਪਹਿਲੀ ਤੁਕ ਤੋਂ ਬਿਨਾਂ ਸਾਰੀਆਂ ਤੁਕਾਂ ਉਤੇ ਹੜਤਾਲ ਫੇਰੀ ਹੋਈ ਹੈ। ਇਹਨਾਂ (ਤੁਕਾਂ) ਵਿਚ ਬੇਮੁਖ ਨੂੰ ਕੁਤਾ ਹਾਥੀ ਕਾਂ ਗਦੋ ਪੱਥਰ, ਕਾਲੀ ਕਮਲੀ, ਨਾਲ ਤਸ਼ਬੀਹ ਦੇ ਕੇ ਸਦਾ ਲਈ ਅਮੋੜ ਤੇ ਅਭਿਗ ਸਾਬਤ ਕੀਤਾ ਹੈ। ਅਤੇ ਸੁਧਾਰ ਦੀ ਕੋਈ ਆਸ਼ਾ ਨਹੀਂ ਦਸੀ ਹੋਈ। ਇਸ ਲਈ ਗੁਰੂ ਜੀ ਨੇ ਸੂਚਨਾ ਮਾਤਰ ਇਕ ਤੁਕ ਤੋਂ ਬਿੰਨ੍ਹਾਂ ਬਾਕੀ ਛੱਡ ਦਿੱਤੀਆਂ ਮਾਲੂਮ ਹੁੰਦੀਆਂ ਹਨ। ਅਸਲ ਵਿਚ ਕਰਤਾਰਪੁਰ ਵਾਲੀ ਬੀੜ ਵਿਚ ਹੜਤਾਲ ਨਹੀਂ ਫੇਰੀ ਹੋਈ, ਇਕੋ ਤੁਕ ਨਾਲ ਦੀ ਕਲਮ ਤੋਂ ਲਿਖੀ ਹੋਈ ਹੈ।

ਇਸ ਤੁਕ ਦੇ ਨਾਲ ਕੋਈ ਅੰਕ ਨਹੀਂ ਦਿੱਤਾ। ਇਸ ਤੋਂ ਪਹਿਲਾਂ ਏਸ ਰਾਗ ਵਿਚ ਕਬੀਰ ਜੀ ਦੇ ਦੋ ਸ਼ਬਦ ਹਨ। ਨਾਮਦੇਵ ਜੀ ਦੇ ਤਿੰਨ। ਪਰਮਾਨੰਦ ਜੀ ਦਾ ਇਕ ਪਦਾ ਦਿੱਤਾ ਗਿਆ ਹੈ। ਅੰਤ ਵਿਚ ਅੰਕ।।੮।। ਦਿੱਤਾ ਗਿਆ ਹੈ। ਜਿਸ ਵਿਚ ਇਕ ਤੁਕ ਨੂੰ ਪੂਰੇ ਸ਼ਬਦ ਦਾ ਅੰਕ ਦੇਣ ਤੋਂ ਭਾਵ ਹੈ, ਇਹ ਤੁਕ ਸਤਵੇਂ ਸ਼ਬਦ ਦੀ ਥਾਂ ਪੂਰੀ ਕਰਦੀ ਹੈ। ਹੇਠਲੇ ਸੂਰਦਾਸ ਜੀ ਦੇ ਪੂਰੇ ਸ਼ਬਦਾਂ ਨੂੰ ਅੰਕ ਦੇਣਾ ਹੀ ਸੀ ।

*ੴ ਸਤਿਗੁਰ ਪ੍ਰਸਾਦਿ ੴ ਸਾਰੰਗ ਮਹਲਾ ੫ ਸੂਰਦਾਸ*
*ਹਰਿ ਕੇ ਸੰਗ ਬਸੇ ਹਰਿ ਲੋਕ ॥*
*ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ ਅਨਦ ਸਹਜ ਧੁਨਿ ਝੋਕ ॥੧॥ ਰਹਾਉ ॥*
*ਦਰਸਨੁ ਪੇਖਿ ਭਏ ਨਿਰਬਿਖਈ ਪਾਏ ਹੈ ਸਗਲੇ ਥੋਕ ॥*
*ਆਨ ਬਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਦਨ ਅਲੋਕ ॥੧॥*
*ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕੁਸਟੀ ਤਨਿ ਜੋਕ ॥*
*ਸੂਰਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ ॥੨॥੧॥(ਸਾਰੰਗ ਮ: ੫ ਸੂਰਦਾਸ-੧੨੫੩)*

ਸ਼ਬਦ ਵਿੱਚ ਵਰਤੀ ਗਈ ਛਾਪ 'ਸੂਰਦਾਸ' ਸਪੱਸਟ ਹੈ। ਉਪਰ ਸਿਰਲੇਖ ਭੀ ਸੂਰਦਾਸ

ਹੈ। ਤੁਕਾਂ ਵਿਚ ਸ਼ਿਆਮ ਸੁੰਦਰ ਤਜ ਆਨ ਜੁ ਚਾਹਤ' ਵਿਚ, 'ਸ਼ਿਆਮ ਸੁੰਦਰ' ਕ੍ਰਿਸ਼ਨ ਜੀ ਦੀ ਸੁੰਦਰਤਾ ਦੀ ਪ੍ਰਸਿੱਧੀ ਵਲ ਸੰਕੇਤ ਕਰਦਿਆਂ ਹੋਇਆਂ ਪ੍ਰਭੂ ਵਲ ਧਿਆਨ ਆਕਰਸ਼ਤ ਕੀਤਾ ਹੈ।

ਮਹਲਾ ਪੰਜਵਾਂ ਦੀ ਸੂਚਨਾ ਦੇ ਨਾਲ ਸੂਰਦਾਸ ਤੋਂ ਭਾਵ ਇਹ ਲਿਆ ਜਾਂਦਾ ਹੈ ਕਿ ਇਹ ਸ਼ਬਦ ਗੁਰੂ ਅਰਜਨ ਜੀ ਨੇ ਉਪਰਲੀ ਤੁਕ ਵਿਚ (ਜੇ ਸਾਰਾ ਸ਼ਬਦ ਪੜ੍ਹਿਆ ਜਾਵੇ ਤਾਂ ਸਾਰੇ ਵਿੱਚ ਹੀ) ਮਨਮੁਖਾਂ ਦਾ ਸੰਗ ਛਡਣ ਲਈ ਕਿਹਾ ਹੈ ।

"ਹਰੀ ਦੇ ਸੰਗ ਵੱਸਣ ਵਾਲੇ ਹਰੀ ਲੋਕਾਂ ਦਾ ਸੰਗ ਕਰੋ। ਹਰੀ ਦੇ ਲੋਕਾਂ ਨੇ ਸਭ ਤਨ ਮਨ ਹਰੀ ਨੂੰ ਅਰਪਿਆ ਹੁੰਦਾ ਹੈ। ਉਹ ਅਨੰਦ ਦੀ ਸਹਿਜ ਧੁਨੀ ਦੇ ਹੁਲਾਰੇ ਮਾਣਦੇ ਹਨ। ਹਰੀ ਦੇ ਲੋਕਾਂ ਦੇ ਦਰਸ਼ਣ ਦੇਖਣ ਨਾਲ ਬਿਖਿਆ ਤੋਂ ਰਹਿਤ ਹੋ ਜਾਈਦਾ ਹੈ। ਉਨ੍ਹਾਂ ਦੇ ਦਰਸ਼ਨ ਨਾਲ ਹੋਰ ਕਿਸੇ ਪ੍ਰਤੀ ਕੋਈ ਲੋੜ ਜਾਂ ਇਛਾ ਨਹੀਂ ਰਹਿੰਦੀ। ਜੇਹੜੇ ਫਿਰ ਭੀ ਹੋਰ ਰਸਾਂ ਕਸਾਂ ਵਿਚ ਲੱਗੇ ਰਹਿੰਦੇ ਹਨ, ਉਹ ਤਾਂ ਉਸ ਜੋਕ ਵਾਂਗ ਹਨ ਜੋ ਮਨੁੱਖ ਸਰੀਰ ਦਾ ਵਿਖਾਧੀ ਖ਼ੂਨ ਹੀ ਚੂਸਦੀ ਰਹਿੰਦੀ ਹੈ ।

ਜਿਨ੍ਹਾਂ ਦੇ ਮਨ, ਪ੍ਰਭੂ ਨੇ ਆਪਣੇ ਹੱਥ ਵਿਚ ਲੈ ਲਏ ਹਨ। ਉਨ੍ਹਾਂ ਦੇ ਇਹ ਲੋਕ ਤੇ ਪ੍ਰਲੋਕ, ਦੋਵੇਂ ਸਫਲ ਹੁੰਦੇ ਹਨ। ਸੰਤ ਸੰਪੂਰਨ ਸਿੰਘ ਜੀ ਨੇ ਦੂਜੇ ਪਦੇ ਨੂੰ ਸੂਰਦਾਸ ਕ੍ਰਿਤ ਮੰਨਕੇ ਹੀ ਅਰਥ ਕੀਤੇ ਹਨ, 'ਮੈਂ, ਸੂਰਦਾਸ ਦੇ ਮਨ ਨੂੰ, ਪ੍ਰਭੂ ਨੇ ਆਪਣੇ ਹੱਥ ਵਿਚ ਲੈ ਲਿਆ ਹੈ, ਭਟਕਣ ਜੋਗਾ ਨਹੀਂ ਰਹਿਣ ਦਿੱਤਾ ਤੇ ਇਸਦੇ ਬਦਲੇ ਬਖਸ਼ ਦਿੱਤਾ ਹੈ, ਇਹ ਪਰਮ ਪ੍ਰਕਾਸ਼ੀ ਆਪਣਾ ਸਾਖਿਆਤ ਨਿਜ ਸਰੂਪ ਦੀ ਝਲਕ ਸਾਡੇ ਖਿਆਲ ਅਨੁਸਾਰ ਪਦੇ ਉਤੇ ਮਹਲਾ ੫ ਓਸੇ ਭਾਵ ਵਾਲਾ ਹੀ ਹੈ ਜੋ ਧੰਨਾਂ ਜੀ ਦੇ ਆਸਾ ਰਾਗ ਵਿਚਲੇ ਸ਼ਬਦ ਦਾ ਹੈ। ਉਸ ਉਤੇ ਭੀ ਮਹਲਾ ੫ ਸੂਚਨਾ ਦਿੱਤੀ ਹੈ ਉਸਦਾ ਅਰਥ ਭਾਈ ਵੀਰ ਸਿੰਘ ਜੀ ਨੇ ਕੀਤਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਧੰਨਾ ਜੀ ਦੇ ਸ਼ਬਦ ਵਿਚ ਆਪਣੀ ਭਾਵਨਾ ਦੱਸਣ ਲਈ, 'ਇਸਲਾਹ' ਕਰਨ ਦੀ ਸੂਚਨਾ ਲਿਖੀ ਹੈ। ਸਿੱਧਾ ਭਾਵ ਇਸ ਸੂਚਨਾ ਦਾ ਇਹ ਭੀ ਬਣਦਾ ਹੈ ਕਿ, ਸਾਰੇ ਸ਼ਬਦ ਨੂੰ ਛੱਡਕੇ ਇਕ ਤੁਕ ਰੱਖਣ ਵਾਲੇ ਗੁਰੂ ਅਰਜਨ ਦੇਵ ਜੀ ਨੇ ਸ਼ਬਦ ਦੀਆਂ ਤੁਕਾਂ ਕੱਢ ਦੇਣ ਦੀ ਜ਼ਿੰਮੇਵਾਰੀ ਓਟੀ ਹੈ। ਜਿਵੇਂ 'ਰਣਝੁੰਝਨੜਾ' ਛੰਦ ਦੀਆਂ ਰਾਮਕਲੀ ਰਾਗ ਵਿਚ ਦੋ ਤੁੱਕਾਂ ਰਖੀਆਂ ਹਨ। ਇਸ ਦ੍ਰਿਸ਼ਟੀ ਨਾਲ ਦੇਖਿਆ ਹੇਠਲਾ ਸ਼ਬਦ ਮਦਨ ਮੋਹਨ 'ਸੂਰਦਾਸ' ਦਾ ਹੀ ਹੈ। ਨਾ ਕਿ ਕ੍ਰਿਸ਼ਣ ਭਗਤ ਸੂਰਦਾਸ ਦਾ।

ਸ: ਜੀ. ਬੀ. ਸਿੰਘ ਨੇ ਇਸ ਸ਼ਬਦ ਬਾਰੇ ਆਪਣੀ ਇਕ ਚਾਰ ਪੰਜ ਸਫਿਆਂ ਉਤੇ ਲਿਖੀ ਕਾਪੀ ਮੈਨੂੰ ੧੯੪੬ ਵਿੱਚ ਦਿੱਤੀ ਸੀ। ਉਸ ਵਿਚ ਉਨ੍ਹਾਂ ਸਿੱਧ ਕੀਤਾ ਸੀ, ਕਿ ਅਸਲ ਵਿੱਚ ਇਹ ਸ਼ਬਦ ਕ੍ਰਿਸ਼ਨ ਭਗਤ ਸੂਰਦਾਸ ਦਾ ਹੀ ਹੈ। ਉਨ੍ਹਾਂ ਨੇ ਸੂਰਦਾਸ ਗ੍ਰੰਥ, ਸੂਰ ਸਾਗਰ ਵਿਚੋਂ ਪੂਰੇ ਵਿਸ਼ਣੂ ਪਦੇ ਦਾ ਇਕ ਹਿੱਸਾ ਇਸ ਕਟੀ ਤੁੱਕ ਵਾਲੇ ਸ਼ਬਦ ਨਾਲ ਮੇਲਕੇ ਭੀ ਦਸਿਆ ਸੀ। ਉਸ ਵਿਸ਼ਣੂ ਪਦੇ ਦਾ ਆਰੰਭ ਇਸ ਤਰ੍ਹਾਂ ਹੈ :-

*ਚਰਨ ਕਮਲ ਬੰਦੋ ਹਰਿ ਰਾਇ ।*<br>
*ਜਾਕੀ ਕ੍ਰਿਪਾ ਪੰਗ ਗਿਰ ਲੰਘੈ ਅੰਧੇ ਕੋ ਸਭ ਕਿਛ ਦਰਸਾਏ ।*<br>
*ਬਹਿਰੋ ਸੁਨੇ ਮੂਕ ਪਨ ਬੋਲੈ ਰੰਕ ਚਲੇ ਸਿਰ ਛਤ੍ਰ ਧਰਾਈ ।*<br>
*ਸੂਰਦਾਸ ਸੁਵਾਮੀ ਕਰੁਣਾ ਮਯ ਬਾਰ ਬੰਦੋ ਤਿਹਿ ਪਾਈ ॥੧॥*<br>
*ਜਯੋ ਗੂੰਗੇ ਮੀਠੇ ਫਲ ਕੋ ਰਸ ਅੰਤਰਗਤ ਹੀ ਭਾਵੈ ।*<br>
*ਪਰਮ ਸਵਾਦੁ ਸਬ ਵੀ ਜੁ ਨਿਰੰਤਰ ਅੰਮ੍ਰਿਤ ਭੋਗ ਉਪਜਾਵੈ ।*

ਇਸ ਤੋਂ ਅਗੇ, 'ਛਾਡਿ ਮਨ ਹਰਿ ਬਿਮੁਖਨ ਕੋ ਸੰਗੁ' ਪੂਰਾ ਪਦਾ ਦਿੱਤਾ ਹੈ। ਜੀ.ਬੀ.ਸਿੰਘ ਜੀ ਨੇ ਦਸਿਆ ਸੀ ਕਿ ਤਿੰਨ ਪਦਿਆਂ ਵਿਚੋਂ, 'ਛਾਡਿ ਮਨ ਹਰਿ ਬਿਖੁਮਨ ਕੋ ਸੰਗ' ਇਕ ਪਦਾ ਹੀ ਹੈ ਦੋ ਪਦੇ ਉਪਰ ਦਸੇ ਇਸ ਬਿਸਣ ਪਦੇ ਦੇ ਹੀ ਭਾਗ ਦੇ ਹੇਠ ਆਉਂਦੇ ਹਨ।

ਸ. ਜੀ. ਬੀ. ਸਿੰਘ ਜੀ ਦਾ ਮਤ ਕਿ ਇਹ ਪਦਾ 'ਸੂਰ ਸਾਗਰ ਵਿਚੋਂ ਉਨ੍ਹਾਂ ਨੂੰ ਲੱਭਿਆ ਹੈ, ਇਸ ਲਈ ਕ੍ਰਿਸ਼ਨ ਭਗਤ ਸੂਰਦਾਸ ਦਾ ਹੀ ਹੈ, ਪਾਠਕਾਂ ਦੇ ਗਿਆਨ ਲਈ ਪਦੇ ਦਾ ਪਹਿਲਾ ਹਿੱਸਾ ਦਿੱਤਾ ਗਿਆ ਹੈ। ਕ੍ਰਿਸ਼ਨ ਭਗਤੀ ਦੀ ਸਾਰੇ ਪਦੇ, ਖਾਸ ਕਰਕੇ ਪਹਿਲੀਆਂ ਤੁਕਾਂ ਵਿਚ ਵੀ ਕੋਈ ਗੰਧ ਨਹੀਂ ।

ਮਦਨ ਮੋਹਨ ਸੂਰਦਾਸ ਜੀ ਦੇ ਪਦਿਆਂ ਬਾਰੇ ਰਾਮ ਚੰਦ੍ਰ ਸ਼ੁਕਲ ਜੀ ਨੇ ਦੱਸਿਆ ਹੈ ਕਿ ਉਹ ਪਦੇ, 'ਸੂਰ ਸਾਗਰ ਵਿਚ ਹੀ ਲਿਖੇ ਗਏ ਸੀ। ਅਸਟ ਛਾਪ ਦੇ ਸੰਪਾਦਕ ਦੀਨ ਦਿਆਲ ਗੁਪਤਾ ਨੇ ਭੀ ਸਫਾ ੨੬੫ ਸੂਰਦਾਸ ਦੇ ਪਦਿਆਂ ਵਿਚ ਉਸਦੇ ਜੀਉਂਦੇ ਜੀਆ ਹੋਣ ਸਮੇਂ ਹੀ ਹੋਰਨਾਂ ਦੇ ਪਦਿਆਂ ਦੇ ਮਿਲ ਜਾਣ ਦੀ ਚਰਚਾ ਕੀਤੀ ਹੈ ਜੇ ਇਹ ਪਦਾ, 'ਸੂਰ ਸਾਗਰ' ਵਿੱਚ ਹੋਵੇ ਭੀ ਤਦ ਵੀ ਇਸ ਨੂੰ ਉਨ੍ਹਾਂ ਪਦਿਆਂ ਵਿਚ ਹੀ ਸਮਝਿਆ ਜਾ ਸਕਦਾ ਹੈ ਜੋ ਮਦਨ ਮੋਹਨ ਸੂਰਦਾਸ ਦੇ ਸੂਰ ਸਾਗਰ ਵਿੱਚ ਲਿਖੇ ਗਏ ਸਨ।

ਕਿਸੇ ਭੀ ਰੂਪ ਵਿਚ ਇਹ ਤੁਕ ਸੂਰਦਾਸ (ਕ੍ਰਿਸ਼ਨ ਭਗਤ) ਦੀ ਨਹੀਂ ਕਿਉਂਕਿ ਇਸ ਵਿਚ ਕ੍ਰਿਸ਼ਨ ਭਗਤੀ ਦਾ ਕੋਈ ਭਾਵ ਨਹੀਂ। ਪਿਛਲਾ ਸ਼ਬਦ ਉਸ ਸੂਰਦਾਸ ਦਾ ਇਸ ਲਈ ਨਹੀਂ ਹੋ ਸਕਦਾ ਕਿਉਂ ਕਿ ਉਨ੍ਹਾਂ ਦੇ ਜੀਵਨ ਵਿਚ ਕ੍ਰਿਸ਼ਨ ਭਗਤੀ ਤੋਂ ਉਪਰ ਉਠਣ ਦਾ ਹੋਰ ਪ੍ਰਮਾਣ ਨਹੀਂ। ਸੂਰਦਾਸ ਕ੍ਰਿਸ਼ਣ ਭਗਤ ਸਨ, ਅੰਤ ਤਕ ਕ੍ਰਿਸ਼ਨ ਭਗਤ ਹੀ ਰਹੇ। ਮਦਨ ਮੋਹਨ ਜੀ ਦਾ ਜੀਵਨ ਪਲਟਿਆ ਹੋਇਆ ਸੀ'? ਉਸਨੇ ਕ੍ਰਿਸ਼ਨ ਭਗਤੀ ਦੀ ਥਾਂ ਹਰੀ ਦੇ ਸੰਗ ਬਸਣ ਵਾਲੇ ਲੋਕਾਂ ਦੀ ਸੰਗਤ ਮਾਣੀ ਉਸਦੇ ਲਾਭ ਦਸੇ ਜਿਸਤੋਂ ਪ੍ਰਤੀਤ ਹੁੰਦਾ ਹੈ ਕਿ ਉਨ੍ਹਾਂ ਨੇ ਗੁਰ ਸੰਗਤ ਮਾਣੀ ਸੀ। ਇਨ੍ਹਾਂ ਦਾ ਭੀ ਮੇਲ ਗੁਰੂ ਅਮਰਦਾਸ ਜੀ ਨਾਲ ਹੋਣਾ ਸੰਭਵ ਹੈ। ਭਗਤ ਦੇ ਪਹਿਲਾਂ ਵੈਸ਼ਣਵ ਹੋਣ ਦੇ ਕਾਰਨ ਭਗਤਬਾਣੀ ਦਾ ਗੁਰੂ ਘਰ ਵਿਚ ਪ੍ਰਵੇਸ਼ ਹੋਇਆ ਜਿੰਨ੍ਹਾਂ ਨੇ ਭਗਤ ਬਾਣੀ ਦੀ ਸਭ ਤੋਂ ਪਹਿਲਾਂ ਸੰਭਾਲ ਕੀਤੀ।

ਮਦਨ ਮੋਹਨ ਦਾ ਸੂਰਦਾਸ ਨਾਮ ਕਿਵੇਂ ਪਿਆ? ਇਸ ਪਿੱਛੇ ਇਕ ਰੋਚਕ ਕਹਾਣੀ ਹੈ। ਮਦਨ ਮੋਹਨ ਜੀ ਮਥਰਾ ਵਿੱਚ ਫਕੀਰੀ ਵੇਸ ਧਾਰ ਕੇ ਵਿਚਰ ਰਹੇ ਸੀ। ਜੁਆਨ ਉਮਰ ਸੀ। ਇਕ ਸੁੰਦਰ ਮੁਟਿਆਰ ਮੰਦਰ ਵਿਚ ਪੂਜਾ ਕਰਨ ਆਈ। ਉਸਦੀ ਸੁੰਦਰਤਾ ਦੀ ਕਸ਼ਸ਼ ਨੇ ਮਦਨ ਮੋਹਨ ਦੇ ਸੁੱਤੇ ਮਦਨ (ਕਾਮ) ਨੂੰ ਜਗਾ ਦਿੱਤਾ। ਮਦਨ ਮੋਹਨ ਸੁੰਦਰੀ ਦੇ ਪਿਛੇ ਪਿਛੇ ਉਸਦੇ ਘਰ ਚਲੇ ਗਏ। ਸੁੰਦਰੀ ਦੇ ਘਰ ਅੰਦਰ ਪ੍ਰਵੇਸ਼ ਕਰਨ ਪਿਛੋਂ, ਮਦਨ ਮੋਹਨ ਜੀ ਨੇ ਕੁੰਡਾ ਖੜਕਾਇਆ। ਅਗੋਂ ਇਕ ਨੌਜਵਾਨ ਨੇ ਦਰਵਾਜ਼ਾ ਖੋਲਿਆ। ਮਦਨ ਮੋਹਨ ਨੇ ਪੁਛਿਆ, ਜੋ ਇਸਤ੍ਰੀ ਤੁਹਾਡੇ ਘਰ ਆਈ ਹੈ, ਇਹ ਤੁਹਾਡੀ ਕੀ ਲਗਦੀ ਹੈ? ਉਸਨੇ ਜੁਆਬ ਦਿੱਤਾ ਇਹ ਮੇਰੀ ਪਤਨੀ ਹੈ। ਮਦਨ ਮੋਹਨ ਜੀ ਸੁਣਕੇ ਭੈ ਭੀਤ ਹੋ ਗਏ? ਉਸ ਸੁੰਦਰੀ ਦੇ ਪਤੀ ਨੇ ਮਦਨ ਮੋਹਨ ਨੂੰ ਇਕ ਸਾਧੂ ਜਾਣ ਕੇ ਘਰ ਵਿੱਚ ਆਦਰ ਦਿੱਤਾ, ਸੇਵਾ ਕੀਤੀ। ਮਦਨ ਮੋਹਨ ਜੀ ਨੇ ਕਿਹਾ, ਤੁਸੀਂ ਮੇਰੀ ਇਕ ਸੇਵਾ ਹੋਰ ਕਰੋ, ਦੋ ਲੋਹੇ ਦੇ ਤਕਲੇ (ਸੀਖਾਂ) ਗਰਮ ਗਰਮ ਕਰਕੇ ਮੈਨੂੰ ਦੇ ਦੇਵੋ। ਉਨ੍ਹਾਂ ਗਰਮ ਸੀਖਾਂ ਕਰ ਕੇ ਦਿੱਤੀਆਂ ਤਾਂ ਮਦਨ ਮੋਹਨ ਜੀ ਨੇ ਦੋਵੇਂ ਸੀਖਾਂ ਦੋਵਾਂ ਅਖਾਂ ਵਿਚ ਫੇਰ ਲਈਆਂ। ਅੱਖਾਂ ਜਾਂਦੀਆਂ ਰਹੀਆਂ। ਜਖਮ ਹੋ ਗਏ। ਉਨ੍ਹਾਂ ਕਿਹਾ ਮੇਰੀਆਂ ਅੱਖਾਂ ਦਾ ਇਹ ਦੋਸ਼ ਸੀ ਕਿ ਮੈਂ ਇਕ ਪਰਾਈ

ਇਸਤ੍ਰੀ ਦੀ ਸੁੰਦਰਤਾ ਦੇਖਕੇ ਭਟਕ ਗਿਆ ਸੀ। ਜਿਨ੍ਹਾਂ ਦੇ ਘਰੇ ਇਹ ਕੁਝ ਹੋਇਆ ਉਨ੍ਹਾਂ ਨੇ ਜਿੰਨਾਂ ਚਿਰ ਅੱਖਾਂ ਦੇ ਜਖਮ ਠੀਕ ਨਾ ਹੋਏ ਮਦਨ ਮੋਹਨ ਨੂੰ ਘਰੇ ਰਖਕੇ ਸੇਵਾ ਕੀਤੀ। ਇਸ ਤਰ੍ਹਾਂ ਮਦਨ ਮੋਹਨ ਜੀ 'ਸੂਰਦਾਸ' (ਨੇਤਰਹੀਣ) ਬਣ ਗਏ।

ਇਹੋ ਜਿਹੀ ਇਕ ਕਹਾਣੀ ਦੂਜੇ ਸੂਰਦਾਸ ਜੀ ਬਾਰੇ ਭੀ ਕਹੀ ਜਾਂਦੀ ਹੈ। ਉਹ ਪਹਿਲਾਂ ਆਪਣੇ ਨਗਰ ਵਿੱਚ ਹੀ ਇੱਕ ਸੁੰਦਰੀ ਨੂੰ ਦੇਖਕੇ ਮੋਹਤ ਹੋ ਗਏ ਸੀ, ਫਿਰ ਇਸੇ ਤਰ੍ਹਾਂ ਦੀ ਹੀ ਘਟਨਾ ਉਹਨਾਂ ਨਾਲ ਵਰਤੀ, ਜਿਸ ਤੋਂ ਕਿਹਾ ਜਾਂਦਾ ਹੈ, ਉਨ੍ਹਾਂ ਦੇ ਅੱਖਾਂ ਦੀ ਜੋਤੀ ਆਪ ਗਵਾਈ। ਪ੍ਰੰਤੂ ਉਨ੍ਹਾਂ ਦੇ ਜਮਾਂਦਰੂ ਨੇਤਰਹੀਣ ਹੋਣ ਦੀ ਗੱਲ ਵਧੇਰੇ ਸਾਰਥਕ ਹੈ।

ਸੂਰਦਾਸ ਜੀ ਇਕ ਤੁਕ ਅਤੇ ਇਕ ਪਦੇ ਵਿਚ 'ਬਿਮੁਖਨ ਦਾ ਸੰਗ ਛਾਡਿ ਹਰਿ ਕੇ ਲੋਕਾਂ ਦੀ ਸੰਗਤਿ ਕਰਨ ਦੀ ਪ੍ਰੇਰਨਾ ਹੈ, ਜੋ ਸਦਾ ਹਰੀ ਦੇ ਨਾਲ ਵਸਦੇ ਹਨ, ਇਕ ਤੁਕ ਦੇ ਪਿਛਲੀਆਂ ਕਰੜੇ ਭਾਵਾਂ ਵਾਲੀਆਂ ਤੁਕਾਂ ਛੱਡਣ ਦਾ ਮਨੋਰਥ ਇਹ ਜਾਪਦਾ ਹੈ ਬੇਮੁਖਾਂ ਨੂੰ ਇਤਨਾ ਦੁਰਕਾਰਨਾ ਭੀ ਯੋਗ ਨਹੀਂ ਕਿ ਉਨ੍ਹਾਂ ਨੂੰ ਕਿਸੇ ਵੀ ਤਰ੍ਹਾਂ ਬਖਸ਼ਿਆ ਨਹੀਂ ਜਾ ਸਕਦਾ।

ਗੁਰਮਤ, 'ਪਿਛਲੇ ਅਉਗਣ ਬਖਸ਼ ਲਏ ਪ੍ਰਭ ਆਗੈ ਮਾਰਗ ਪਾਵੈ', ਦਾ ਮਾਰਗ ਦਰਸਾਉਂਦੀ ਹੈ। ਇਸ ਅਨੁਸਾਰ ਕਿਸੇ ਵੀ ਗਿਰਾਵਟ ਵਿਚ ਗਿਰੇ ਹੋਏ ਦਾ ਉਧਾਰ ਹੋਣ ਦਾ ਭਰੋਸਾ ਦਿੰਦੀ ਹੈ ਅਤੇ ਬਖਸ਼ਸ਼ ਦਾ ਰਾਹ ਸਦਾ ਖੁਲ੍ਹਾ ਰੱਖਦੀ ਹੈ। ਸੂਰਦਾਸ ਜੀ ਦੀ ਇੱਕ ਤੁਕ ਰਖੇ ਜਾਣ ਦਾ ਇਹੋ ਭਾਵ ਮਾਲੂਮ ਹੁੰਦਾ ਹੈ। ਜਿਸ ਦੀ ਦੂਜੇ ਪਦੇ ਵਿੱਚ, ਵਿਆਖਿਆ ਹੈ, ਹਰੀ ਦੀ ਨੇੜਤਾ ਵਾਲੇ ਲੋਕਾਂ ਦੀ ਸੰਗਤ ਕਰਨੀ ਚਾਹੀਦੀ ਹੈ। ਮਨ ਮੁਖਾਂ ਦੀ ਸੰਗਤ ਤੋਂ ਬਚਣਾ ਚਾਹੀਦਾ ਹੈ ।

# ਨਾਮਦੇਵ, ਕਬੀਰ, ਰਵਿਦਾਸ, ਧੰਨਾ ਜੀ ਦੀ ਬਾਣੀ ਵਿੱਚ ਸਾਂਝਾਂ

ਨਾਮਦੇਵ ਜੀ ਨੇ ਆਪਣੀ ਭਗਤੀ ਠਾਕਰ ਪੂਜਾ ਤੋਂ ਆਰੰਭੀ ਸੀ। 'ਠਾਕਰ' ਨਿਰਅਕਾਰ ਜਾਂ ਅਰੂਪ ਚੀਜ਼ ਨਹੀਂ, ਇਕ ਵਿਸ਼ੇਸ਼ ਕਿਸਮ ਦਾ ਚਿੱਟੇ ਚੱਕਰ ਵਾਲਾ ਕਾਲਾ 'ਧਾਰੀਦਾਰ' ਪੱਥਰ ਹੁੰਦਾ ਹੈ। ਸਤਿਗੁਰੂ ਦੇ ਮੇਲ ਨੇ ਸਹਿਸਾ ਦੂਰ ਕੀਤਾ। ਫਿਰ ਉਸੇ ਹੀ ਠਾਕਰ ਦੀ ਮੂਰਤੀ ਬਾਰੇ ਕਹਿਣ ਲੱਗੇ, ਦੇਖੋ ਭਾਈ, ਇੱਕ ਪੱਥਰ ਨੂੰ ਪੂਜੀਦਾ ਹੈ, ਦੂਜੇ ਉਤੇ ਪੈਰ ਧਰੀਦਾ ਹੈ, ਜੇ ਉਹ ਦੇਵਤਾ ਹੈ ਤਾਂ ਜਿਸ ਪੱਥਰ ਉਤੇ ਪੈਰ ਧਰੀਦਾ, ਉਸਨੂੰ ਭੀ ਦੇਵਤਾ ਮੰਨਣਾ ਚਾਹੀਦਾ ਹੈ। ਨਾਮਦੇਵ ਜੀ ਨੇ ਇਹ ਵੀ ਦੱਸਿਆ ਹੈ ਇਹ ਪਲਟਾ ਸਤਿਗੁਰੂ ਦੇ ਬਖਸ਼ੇ ਗਿਆਨ ਤੋਂ ਆਇਆ ਹੈ :

ਸਤਿਗੁਰੁ ਮਿਲੈ ਤ ਸਹਸਾ ਜਾਈ॥ ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ॥<br>
ਏਕੈ ਪਾਥਰ ਕੀਜੈ ਭਾਉ ॥ ਦੂਜੈ ਪਾਥਰ ਧਰੀਐ ਪਾਉ ॥<br>
ਜੇ ਓਹੁ ਦੇਉ ਤਾ ਓਹੁ ਭੀ ਦੇਵਾ ॥ ਕਹਿ ਨਾਮ ਦੇਉ ਹਮ ਹਰਿ ਕੀ ਸੇਵਾ॥

(ਗੂਜਰੀ ਨਾਮਦੇਵ-੫੨੫)

ਇਸੇ ਤਰ੍ਹਾਂ ਹੀ ਗੁਰ-ਗਿਆਨ ਪ੍ਰਾਪਤੀ ਪਿਛੋਂ ਆਈ ਤਬਦੀਲੀ ਹੋਣ ਤੋਂ ਕਬੀਰ ਜੀ ਦੀ ਏਸ ਪਦ ਨਾਲ ਮਿਲਦੀ ਜੁਲਦੀ ਭਾਵਨਾ ਭਰੀ ਰਚਨਾ ਮਿਲਦੀ ਹੈ :

ਪਾਖਾਨ ਗਢਿ ਕੈ ਮੂਰਤਿ ਕੀਨ੍ਹੀ ਦੇ ਕੇ ਛਾਤੀ ਪਾਉ ॥<br>
ਜੇ ਇਹ ਮੂਰਤਿ ਸਾਚੀ ਹੈ ਤਉ ਗੜ੍ਹਣ ਹਾਰੇ ਖਾਉ ॥

(ਆਸਾ ਕਬੀਰ ਜੀ-੪੭੯)

ਕਬੀਰ ਬਾਣੀ ਉਤੇ ਨਾਮਦੇਵ ਦਾ ਸਪਸ਼ਟ ਅਸਰ-ਤੋਰਉ ਨ ਪਾਤੀ ਪੂਜੇ ਨਾ ਦੇਵਾ-ਸ਼ਬਦ ਤੋਂ ਝਲਕਾਰੇ ਮਾਰਦਾ ਹੈ। ਦੋਵਾਂ ਦੇ ਮੇਲ ਜੋਲ ਕਾਰਨ ਹੀ ਸਾਂਝੇ ਖਿਆਲ ਉਪਜ ਸਕਦੇ ਹਨ।

ਕਬੀਰ ਬਾਣੀ ਦੀਆਂ ਸਾਂਝਾਂ ਦੀ ਗੱਲ ਨਾਮਦੇਵ, ਰਵਿਦਾਸ ਜੀ ਤੱਕ ਖਤਮ ਨਹੀਂ ਹੁੰਦੀ । ਆਪਣੇ ਸਹਿਯੋਗੀਆਂ, ਹੋਰਨਾਂ ਭਗਤਾਂ ਨਾਲ ਵੀ ਇਹ ਭਾਵ-ਸਾਂਝਾਂ ਜੁੜੀਆਂ ਹੋਈਆਂ ਹਨ।

### ਕਬੀਰ ਅਤੇ ਧੰਨਾ ਜੀ ਦੀ ਬਾਣੀ ਦੀ ਸਾਂਝ :-

ਧੰਨਾ ਜੀ ਦਾ ਖੁਲ੍ਹਾ ਖੁਲਾਸਾ ਸੁਭਾਉ ਸੀ। ਕਬੀਰ ਜੀ ਵੀ ਮਨ ਆਈ ਗੱਲ ਨਿਸੰਗ ਕਰਦੇ ਸਨ। ਦੋਵਾਂ ਵਲੋਂ ਨਿੱਤ ਦੀਆਂ ਲੋੜਾਂ ਲਈ ਇਕ ਕਿਸਮ ਦੀ ਅਪੀਲ ਜਾਂ ਮੰਗ-ਪੱਤਰ, ਰਮਜ਼ ਭਰੀਆਂ ਦਲੀਲਾਂ ਸਮੇਤ ਕਿਹਾ ਪਦਾ ਚੇਤੰਨ ਹੋਕੇ, ਵਾਚਣ ਵਾਲਾ ਹੈ :

ਭੂਖੇ ਭਗਤਿ ਨ ਕੀਜੈ।। ਯਹ ਮਾਲਾ ਅਪਨੀ ਲੀਜੈ ।।
ਹਉ ਮਾਂਗਉ ਸੰਤਨ ਰੇਨਾ।। ਮੈ ਨਾਹੀ ਕਿਸੀ ਕਾ ਦੇਨਾ ।।
ਮਾਧੋ ਕੈਸੀ ਬਨੈ ਤੁਮ ਸੰਗੇ।। ਆਪਿ ਨ ਦੇਹੁ ਤ ਲੇਵਹੁ ਮੰਗੇ।।੧।।ਰਹਾਉ।।
ਦੁਇ ਸੇਰ ਮਾਂਗਉ ਚੂਨਾ ।। ਪਾਉ ਘੀਉ ਸੰਗਿ ਲੂਨਾ ।।
ਅਧ ਸੇਰੁ ਮਾਂਗਉ ਦਾਲੇ ।। ਮੋ ਕਉ ਦੋਨਉ ਵਖਤ ਜਿਵਾਲੇ ।।
ਖਾਟ ਮਾਂਗਉ ਚਉਪਾਈ ।। ਸਿਰਹਾਨਾ ਅਵਰ ਤੁਲਾਈ ।।
ਊਪਰ ਕਉ ਮਾਂਗਉ ਖੀਂਧਾ ।। ਤੇਰੀ ਭਗਤਿ ਕਰੈ ਜਨੁ ਥੀਂਧਾ ।।
ਮੈ ਨਾਹੀ ਕੀਤਾ ਲਬੋ ।। ਇਕ ਨਾਉ ਤੇਰਾ ਮੈ ਫਬੋ ।।
ਕਹਿ ਕਬੀਰ ਮਨੁ ਮਾਨਿਆ ।। ਮਨੁ ਮਾਨਿਆ ਤਉ ਹਰਿ ਜਾਨਿਆ।।
(ਰਾਗ ਸੋਰਠ ਕਬੀਰ-੬੫੬)

ਕਬੀਰ ਜੀ ਨੇ ਬਹੁਤ ਚੀਜ਼ਾਂ ਜਾਂ ਸਾਰੇ ਥੋਕ ਹੀ ਮੰਗੇ ਹਨ ।

ਘਰਬਾਰੀ ਚੀਜ਼ਾਂ ਦੀਆਂ ਲੋੜਾਂ ਅਤੇ ਥੁੜ੍ਹਾਂ ਪੂਰੀਆਂ ਕਰਨ ਲਈ 'ਮਾਂਗਉ ਰਾਮ ਤੇ ਸਭ ਥੋਕ' ਕਥਨ ਅਨੁਸਾਰ, ਕਬੀਰ ਜੀ ਨੇ ਵੇਰਵੇ ਸਹਿਤ ਕਈ ਚੀਜ਼ਾਂ ਦੀ ਨਿਸੰਗ ਹੋਕੇ ਮੰਗ ਕੀਤੀ ਹੈ, ਦੋ ਸੇਰ ਆਟਾ, ਪਾਈਆ ਘਿਉ, ਅੱਧ ਸੇਰ ਦਾਲ, ਚਾਰ ਪਾਇਆਂ ਵਾਲੀ(ਖਾਟ) ਮੰਜੀ ਵੀ ਮੰਗੀ ਹੈ। ਇਹ ਵੀ ਕਿਹਾ ਹੈ, ਭੁਖਿਆਂ ਤੋਂ ਭਗਤੀ ਨਹੀਂ ਹੁੰਦੀ, ਜੇ ਇਹ ਕੁਝ ਨਹੀਂ ਦੇਣਾ, ਤਾਂ 'ਯਹਿ ਮਾਲਾ ਆਪਨੀ ਲੀਜੈ'। ਮਾਧਉ ਤੁਹਾਡੇ ਨਾਲ ਕਿਵੇਂ ਨਿਭੇ? ਜੋ ਤੁਸੀਂ ਆਪੂੰ ਇਹ ਚੀਜ਼ਾਂ ਨਹੀਂ ਦਿੱਤੀਆਂ ਤਾਂ ਅਸੀਂ ਬੇ ਝਿਝਕ ਹੋ ਕੇ ਉਹ ਮੰਗ ਲਈਆਂ ਹਨ।

ਇਹੋ ਮੰਗ-ਪੱਤਰ ਧੰਨਾ ਜੀ ਪੇਸ਼ ਕਰ ਰਹੇ ਹਨ :

ਗੋਪਾਲ ਤੇਰਾ ਆਰਤਾ।। ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ।।ਰਹਾਉ।।
ਦਾਲਿ ਸੀਧਾ ਮਾਗਉ ਘੀਉ ।। ਹਮਰਾ ਖੁਸੀ ਕਰੈ ਨਿਤ ਜੀਉ।।
ਪਨ੍ਹੀਆ ਛਾਦਨੁ ਨੀਕਾ ।। ਅਨਾਜੁ ਮਗਉ ਸਤ ਸੀ ਕਾ ।।
ਗਊ ਭੈਸ ਮਗਉ ਲਾਵੇਰੀ ।। ਇਕ ਤਾਜਨਿ ਤੁਰੀ ਚੰਗੇਰੀ ।।
ਘਰ ਕੀ ਗੀਹਨਿ ਚੰਗੀ।। ਜਨੁ ਧੰਨਾ ਲੇਵੈ ਮੰਗੀ ।।੨।।੧।।
(ਧਨਾਸਰੀ ਧੰਨਾ ਜੀ-੬੯੫)

ਭਗਤ ਧੰਨਾ ਜੀ ਅਤੇ ਭਗਤ ਕਬੀਰ ਜੀ ਦੇ ਪਦਿਆਂ ਦੀਆਂ ਤੁਕਾਂ ਦੇਖੀਏ 'ਦੋਇ ਸੇਰ ਮਾਂਗਉ ਚੂਨਾ' 'ਦਾਲ ਸੀਧਾ ਮਾਂਗਉ ਘੀਉ' ਮਿਲਕੇ ਪੜ੍ਹੀਏ ਦੋਵਾਂ ਰਚਨਾਵਾਂ ਦਾ ਇਕੋ ਭਾਵ ਹੈ। ਇਕੋ ਭਾਂਤ ਦੇ ਲਫਜ਼ ਅਤੇ ਲਹਿਜਾ ਹੈ। ਦੋਵਾਂ ਭਗਤਾਂ ਵਲੋਂ ਪੇਸ਼ ਕੀਤੀਆਂ ਘਰੋਗੀ ਲੋੜਾਂ ਵਾਲੀਆਂ ਚੀਜ਼ਾਂ, ਦਾ ਵੇਰਵਾ ਵੀ ਮਿਲਦਾ ਜੁਲਦਾ ਹੈ। ਇਨ੍ਹਾਂ ਪਦਿਆਂ ਤੋਂ ਪਤਾ ਚਲਦਾ ਹੈ ਇਕ ਦੂਜੇ ਦੀ ਰਚਨਾ ਅਤੇ ਖਿਆਲਾਂ ਦੀ ਦੋਵੇਂ ਭਗਤਾਂ ਵਿਚ ਪਰਸਪਰ ਸਾਂਝ ਹੈ। ਖਿਆਲਾਂ ਵਿਚ ਸਾਂਝ ਦਾ ਕਾਰਨ ਇਹੋ ਹੋ ਸਕਦਾ ਹੈ, ਕਿ ਦੋਵਾਂ ਦਾ ਇਕ ਦੂਜੇ ਨਾਲ ਮੇਲ ਹੋਇਆ ਅਤੇ ਵਿਚਾਰਾਂ ਬਾਰੇ ਜਾਣਕਾਰੀ ਭੀ ਸਾਂਝੀ ਕੀਤੀ।

ਜੋ ਸੱਜਣ ਗੁਰੂ ਨਾਨਕ ਜੀ ਦੀ ਬਾਣੀ ਨਾਲ ਕੁਝ ਭਗਤਾਂ ਦੇ ਮਿਲਦੇ ਖਿਆਲਾਂ ਵਾਲੀ ਬਾਣੀ ਤੋਂ ਇਹ ਸਿੱਟੇ ਕਢਦੇ ਹਨ ਕਿ ਗੁਰੂ ਨਾਨਕ ਜੀ ਨਾਲ ਭਗਤ ਬਾਣੀ ਜਿਥੇ

ਮਿਲਦੀ ਹੈ, ਉਹ ਬਾਣੀ ਗੁਰੂ ਨਾਨਕ ਜੀ ਨੇ ਨਕਲ ਕਰਕੇ ਲਿਆਂਦੀ ਸੀ, ਸਤਿਗੁਰੂ ਜੀ ਉਹ ਬਾਣੀ ਖਾਨਦਾਨਾਂ ਜਾਂ ਉਨ੍ਹਾਂ ਦੇ ਚੇਲਿਆਂ ਤੋਂ ਨਕਲ ਕਰ ਕੇ ਲਿਆਏ ਸੀ, ਇਥੇ ਭਗਤਾਂ ਦੀ ਇਸ ਸਾਂਝ ਬਾਰੇ ਕੀ ਕਹਿਣਗੇ? ਕੇਹੜਾ ਭਗਤ ਕਿਸ ਕੋਲੋਂ ਬਾਣੀ ਲਿਖ ਕੇ ਲਿਆਇਆ ਸੀ?

ਇਹੋ ਕਿਹਾ ਜਾ ਸਕਦਾ ਹੈ ਕਿ ਧੰਨਾ ਜੀ ਕਬੀਰ ਜੀ ਦੀ ਬਾਣੀ ਕਾਸ਼ੀ ਤੋਂ ਲਿਖਕੇ ਲੈਕੇ ਗਏ ਸਨ, ਜਾਂ ਧੰਨਾ ਜੀ ਨੇ ਕਬੀਰ ਜੀ ਦੀ ਬਾਣੀ ਲਿਖਕੇ ਨਕਲ ਮਾਰੀ ਹੈ ? ਕਬੀਰ ਜੀ ਨੇ ਧੰਨਾ ਜੀ ਦੀ ਨਕਲ ਕੀਤੀ ਹੈ ? ਅਸਲ ਵਿਚ ਇਹ ਸਾਂਝਾਂ ਨਕਲ ਨਹੀਂ, ਕਿਸੇ ਦੀ ਕਿਸੇ ਪੋਥੀ ਵਿਚੋਂ ਨਕਲ ਹੋਈਆਂ ਨਹੀਂ, ਭਗਤਾਂ ਦੇ ਸਮਕਾਲੀ ਹੋਣ ਦੇ ਪ੍ਰਮਾਣ ਹਨ।

### *ਪਹਿਲੇ ਸਮੇਂ ਦੇ ਭਗਤਾਂ ਦੇ ਵਰਣਨ ਦੀਆਂ ਸਾਂਝਾਂ :*

ਪਹਿਲੇ ਸਮਿਆਂ ਦੇ (ਪੂਬ ਭਗਤ ਹਰਿਕੇ ਜੁ ਗਣੰ) ਭਗਤਾਂ ਵਿਚ ਪ੍ਰਹਿਲਾਦ ਭਗਤ ਦੀ ਵਿਸ਼ੇਸ਼ ਪ੍ਰਸਿੱਧੀ ਹੈ। ਕਥਾ ਦਾ ਖਾਸ ਅੰਗ ਹੈ, ਪ੍ਰਹਿਲਾਦ ਦੇ ਪਿਤਾ ਦੀ ਕ੍ਰੋਪੀ। ਮਸਲਾ ਸੀ ਪ੍ਰਹਿਲਾਦ 'ਰਾਮਕਹਣ ਦੀ ਬਾਣ (ਆਦਤ) ਛਡਕੇ ਆਪਣੇ ਬਾਪ ਨੂੰ ਹੀ ਸਰਵ ਸ਼ਕਤੀਮਾਨ ਸਮਝੇ। ਪ੍ਰਹਿਲਾਦ ਦੀ ਆਤਮਾ ਪਰਮ ਦੈਵੀ ਸ਼ਕਤੀ (ਰਾਮ) ਜੋ ਸਭਨਾਂ ਵਿੱਚ ਰਮੀ ਹੋਈ ਹੈ, ਨੂੰ ਆਪਣੇ ਪਿਤਾ ਨਾਲੋਂ ਉੱਚੀ ਅਤੇ ਵੱਖਰੀ ਗੈਬੀ ਤਾਕਤ ਮੰਨਦਾ ਸੀ। ਹਰਨਾਕਸ਼ ਲਈ ਆਪਣੇ ਪੁੱਤਰ ਦਾ ਇਹ ਵਤੀਰਾ ਅਝੱਲ ਸੀ, ਜੇ ਉਸਦਾ ਪੁੱਤਰ ਹੀ ਪਿਤਾ ਨੂੰ ਸਰਵ ਸੱਤਾਧਾਰੀ ਨਹੀਂ ਮੰਨਦਾ ਹੋਰ ਕੌਣ ਮੰਨੇਗਾ ? ਪਿਤਾ ਪੁੱਤਰ ਵਿਚਕਾਰ ਕਲਹਿ ਖੜ੍ਹੀ ਹੋ ਗਈ। ਪ੍ਰਹਿਲਾਦ ਨੂੰ ਕਸ਼ਟ ਦਿੱਤੇ ਗਏ, ਕਿ ਉਹ ਰਾਮ ਕਹਿਣਾ ਛੱਡ ਦੇਵੇ। ਪ੍ਰਹਿਲਾਦ ਆਪਣੀ ਪ੍ਰਤੱਗਿਆ ਉਤੇ ਹੋਰ ਦ੍ਰਿੜ੍ਹ ਹੁੰਦਾ ਗਿਆ। ਝਗੜਾ ਇਥੇ ਤੱਕ ਵਧਿਆ ਕਿ ਪ੍ਰਹਿਲਾਦ ਨੂੰ ਤੱਤੇ ਥੰਮ ਨਾਲ ਜੱਫੀ ਪਾਣ ਦਾ ਹੁਕਮ ਹੋਇਆ ਕਿ ਜੇ ਤੇਰਾ ਰਾਮ ਹੋਇਆ ਤੈਨੂੰ ਰੱਖ ਲਵੇਗਾ! ਨਹੀਂ ਸੜ ਮਰੇਂਗਾ!! ਮੁਲਤਾਨ ਵਿੱਚ ਇਕ ਥੰਮ (ਅਸਾਂ ਦੇਖਿਆ ਹੈ)- ਜੋ ਉਸ ਵੇਲੇ ਦਾ ਦੱਸਿਆ ਜਾਂਦਾ ਹੈ। ਲੋਕ ਕਥਾ ਹੈ ਪ੍ਰਹਿਲਾਦ ਨੂੰ ਥੰਮ ਉਤੇ ਕੀੜੀ ਫਿਰਦੀ ਨਜ਼ਰ ਆਈ, ਪ੍ਰਹਿਲਾਦ ਨੇ ਥੰਮ ਨੂੰ ਜੱਫੀ ਪਾ ਲਈ ਕਿਸੇ ਤਰ੍ਹਾਂ ਦੀ ਆਂਚ ਨਾ ਲਗਣ ਤੋਂ ਪ੍ਰਹਿਲਾਦ ਦੀ ਜੈ ਜੈ ਕਾਰ ਹੋ ਗਈ।

ਇਹ ਭੀ ਕਥਾ ਹੈ, ਹਰਨਾਕਸ਼ ਨੇ ਮਹਾਦੇਵ ਤੋਂ ਵਰ ਪ੍ਰਾਪਤ ਕੀਤਾ ਹੋਇਆ ਸੀ, ਉਸ ਨੂੰ ਨਾ ਕੋਈ ਦਿਨੇ ਮਾਰ ਸਕਦਾ ਹੈ ਨਾ ਰਾਤ ਨੂੰ, ਨਾ ਕਿਸੇ ਸ਼ਸਤ੍ਰ ਨਾਲ ਮਾਰਿਆ ਜਾ ਸਕਦਾ ਹੈ ਨਾ ਅਸਤ੍ਰ (ਵਗਾਹਵੇਂ ਸੁਟੇ) ਹਥਿਆਰਾਂ ਨਾਲ, ਭਾਵੇਂ ਉਹ ਹਥਿਆਰ ਅਗਨੀ ਦਾ ਹੋਵੇ ਜਾਂ ਕਿਸੇ ਹੋਰ ਚੀਜ਼ ਦਾ ।

ਹਰਨਾਕਸ਼ ਦੀ ਹਉਮੈ ਦਾ ਖੈ ਕਰਨ ਲਈ ਭਗਵਾਨ (ਵਿਸ਼ਣੂ) ਨੂੰ ਨਰਸਿੰਘ ਅਵਤਾਰ ਧਾਰਨਾ ਪਿਆ। ਜਿਸ ਦਾ ਅੱਧਾ ਹਿੱਸਾ ਸ਼ੇਰ ਦਾ ਅੱਧਾ ਹਿੱਸਾ ਮਨੁੱਖ ਦਾ ਸੀ। (ਨਰ ਸਿਮਹਾ) ਆਦਿਕ ਮਨੁੱਖਾਂ ਤੇ ਨਗਰਾਂ ਦੇ ਨਾਮ ਉਸ ਅਵਤਾਰ ਦੇ ਨਾਮ ਉਤੇ ਰੱਖੇ ਜਾਂਦੇ ਹਨ। ਭਗਤ ਕਬੀਰ ਜੀ ਨੇ ਇਸ ਪੂਰਬ ਕਥਾ ਨੂੰ ਆਪਣੀ ਰਚਨਾ ਦੇ ਇਕ ਪਦੇ ਵਿੱਚ ਨਿਰੂਪਣ ਕਰਕੇ ਸਿੱਟਾ ਕਢਿਆ ਹੈ, ਦ੍ਰਿੜਤਾ ਨਾਲ ਭਗਤੀ ਕੀਤਿਆਂ (ਮੋ ਕਉ ਘਾਲਿ

ਜਾਰਿ ਭਾਵੇਂ ਮਾਰ ਡਾਰ') ਪ੍ਰਹਲਾਦ ਜਿਹਿਆਂ ਭਗਤਾਂ ਦੀ ਪ੍ਰਭੂ ਨੇ ਅਨੇਕਾਂ ਵਾਰ ਰੱਖਿਆ ਕੀਤੀ ਹੈ :

*ਕਹਿ ਕਬੀਰ ਕੋ ਲਖੈ ਨ ਪਾਰ॥ ਪ੍ਰਹਲਾਦ ਉਧਾਰੇ ਅਨਿਕ ਬਾਰ॥*

*(ਬਸੰਤ ਕਬੀਰ, ੧੧੯੪)*

ਇਸੇ ਸ਼ਬਦ ਦਾ ਇਹੋ ਪ੍ਰਸੰਗ ਨਾਮਦੇਵ ਜੀ ਦਾ ਭੈਰਉ ਵਿੱਚ ਰਚਿਆ ਮਿਲਦਾ ਹੈ। 'ਸੰਡਾ ਮਰਕਾ' (ਸੁਕ੍ਰਾਚਾਰਯ ਦਾ ਪੁੱਤਰ) ਪ੍ਰਹਿਲਾਦ ਨੂੰ ਵਿੱਦਿਆ ਪੜ੍ਹਾਉਂਦਾ ਸੀ, ਹਰਨਾਕਸ਼ ਕੋਲ ਸ਼ਿਕਾਇਤ ਕੀਤੀ। ਦੁਸ਼ਟ ਸਭਾ ਨੇ ਪ੍ਰਹਿਲਾਦ ਨੂੰ ਦੁਖ ਦੇਣ ਦੀ ਸਲਾਹ ਬਣਾਈ, ਪਹਾੜ ਤੋਂ ਸੁੱਟਣ, ਪਾਣੀ ਵਿਚ ਡੋਬਣ, ਅੱਗ ਤੋਂ ਬਚਾਉਣ ਲਈ ਪ੍ਰਮੇਸ਼ਰ ਨੇ ਹਰ ਥਾਂ ਰੱਖਿਆ ਕੀਤੀ। ਹਰਨਾਕਸ਼ ਦਾ ਨਹੁੰਆਂ ਨਾਲ ਖੈ ਕੀਤਾ। ''ਹਰਨਾਕਸ਼ ਜਿਨਿ ਨਖਹਿ ਬਿਦਾਰਿਓ' ਮਨੁੱਖ ਜਨੋ! ਉਸ ਨੂੰ ਧਿਆਵਹੁੰਗੇ ਤਾਂ ਉਹ ਅਭੈ ਪਦ ਦਾਤਾ ਸਮੇਂ ਸਿਰ ਰੱਖਿਆ ਕਰੇਗਾ। ਨਾਮਦੇਵ ਜੀ ਦਾ ਪੂਰਾ ਪਦਾ ਇਸ ਤਰ੍ਹਾਂ ਹੈ:

*ਸੰਡਾ ਮਰਕਾ ਜਾਇ ਪੁਕਾਰੇ ॥ ਪੜੈ ਨਹੀ ਹਮ ਹੀ ਪਚਿ ਹਾਰੇ ॥*
*ਰਾਮ ਕਹੈ ਕਰ ਤਾਲ ਬਜਾਵੈ ॥ ਚਟੀਆ ਸਭੈ ਬਿਗਾਰੇ ॥੧॥*
*ਰਾਮ ਨਾਮਾ ਜਪਿਬੋ ਕਰੈ ॥ ਹਿਰਦੈ ਹਰਿ ਜੀ ਕੋ ਸਿਮਰਨੁ ਧਰੈ ॥੧॥ਰਹਾਉ ॥*
*ਬਸੁਧਾ ਬਸਿ ਕੀਨੀ ਸਭ ਰਾਜੇ ਬਿਨਤੀ ਕਰੈ ਪਟਰਾਨੀ ॥*
*ਪੂਤੁ ਪ੍ਰਹਿਲਾਦੁ ਕਹਿਆ ਨਹੀ ਮਾਨੈ ਤਿਨਿ ਤਉ ਅਉਰੈ ਠਾਨੀ ॥੨॥*
*ਦੁਸਟ ਸਭਾ ਮਿਲਿ ਮੰਤਰ ਉਪਾਇਆ ਕਰਸਹ ਅਉਧ ਘਨੇਰੀ ॥*
*ਗਿਰਿ ਤਰ ਜਲ ਜੁਆਲਾ ਭੈ ਰਾਖਿਓ ਰਾਜਾ ਰਾਮਿ ਮਾਇਆ ਫੇਰੀ ॥੩॥*
*ਕਾਢਿ ਖੜਗੁ ਕਾਲੁ ਭੈ ਕੋਪਿਓ ਮੋਹਿ ਬਤਾਉ ਜੁ ਤੁਹਿ ਰਾਖੈ ॥*
*ਪੀਤ ਪੀਤਾਂਬਰ ਤ੍ਰਿਭਵਣ ਧਣੀ ਥੰਭ ਮਾਹਿ ਹਰਿ ਭਾਖੈ ॥੪॥*
*ਹਰਨਾਖਸੁ ਜਿਨਿ ਨਖਹ ਬਿਦਾਰਿਓ ਸੁਰਿ ਨਰ ਕੀਏ ਸਨਾਥਾ ॥*
*ਕਹਿ ਨਾਮਦੇਉ ਹਮ ਨਰਹਰਿ ਧਿਆਵਹ ਰਾਮੁ ਅਭੈ ਪਦ ਦਾਤਾ ॥੫॥੩॥੯॥*

*(ਭੈਰਉ ਨਾਮਦੇਵ ਜੀ - ੧੧੬੫)*

ਦੋਵਾਂ ਭਗਤਾਂ ਦੇ ਪਦਿਆਂ ਵਿਚ ਪ੍ਰਸੰਗ ਇਕੋ ਹੈ। ਇਕੋ ਹੀ ਭਾਵ ਤੇ ਇਕ ਕਿਸਮ ਦੇ ਕਾਵਿਯ ਰੂਪ ਹਨ। ਰਹਾਉ ਦੀਆਂ ਤੁਕਾਂ ਵਲ ਧਿਆਨ ਦਿੱਤਾ ਜਾਵੇ, ਦੋਵਾਂ ਥਾਂ ਖਿਆਲ ਅਤੇ ਇਕੋ ਭਾਂਤ ਦੀ ਸ਼ਬਦਾਵਲੀ ਹੈ-ਨਾਮਦੇਵ ਜੀ ਦੀਆਂ ਤੁਕਾਂ ਹਨ :

*ਰਾਮ ਨਾਮਾ ਜਪਿਬੋ ਕਰੈ॥ ਹਿਰਦੈ ਹਰਿ ਜੀ ਕੋ ਸਿਮਰਨੁ ਧਰੈ ॥੧॥ਰਹਾਉ॥*

ਕਬੀਰ ਜੀ ਦੀਆਂ ਤੁਕਾਂ ਇਹ ਹਨ :

*ਨਹੀ ਛੋਡਉ ਰੇ ਬਾਬਾ ਰਾਮ ਨਾਮ ॥ ਮੇਰੋ ਅਉਰ ਪੜ੍ਹਨ ਸਿਉ ਨਹੀ ਕਾਮ ॥*

*(ਬਸੰਤ ਕਬੀਰ-੧੧੯੪)*

ਕਬੀਰ ਜੀ ਦਾ, *'ਸੰਡੇ ਮਰਕਾ ਜਾਇ ਪੁਕਾਰੇ।* ਵਾਕ ਹੈ :-

ਨਾਮਦੇਵ ਜੀ ਭੀ ਕਹਿੰਦੇ ਹਨ : *'ਸੰਡਾ ਮਰਕਾ ਜਾਇ ਪੁਕਾਰੇ'॥*

ਨਾਮਦੇਵ ਜੀ ਕਹਿੰਦੇ ਹਨ: *'ਥੰਭ ਮਾਹਿ ਹਰਿ ਰਾਖੇ'* ਕਬੀਰ ਜੀ ਕਹਿੰਦੇ ਹਨ *'ਪ੍ਰਭੁ ਥੰਭ ਤੇ ਨਿਕਸੈ ਕੈ ਬਿਸਥਾਰ'॥ (੧੧੯੪)*

ਹੋਰ ਸਾਂਝਾਂ ਦੇਖਣ ਯੋਗ ਹਨ :

ਨਾਮਦੇਵ ਜੀ ਦਾ ਕਥਨ ਹੈ: *'ਗਿਰਿ ਤਰ ਜਲ ਜੁਆਲਾ ਭੈ ਰਾਖਿਓ' ॥*

ਕਬੀਰ ਜੀ ਦਾ ਕਥਨ ਹੈ : *'ਪ੍ਰਭਿ ਜਲ ਥਲ ਗਿਰਿ ਕੀਏ ਪਹਾਰ' ॥ (੧੧੯੪)*

ਜੇ ਨਾਮਦੇਵ ਜੀ ਨੇ : *'ਹਰਿਨਾਖਸੁ ਜਿਨਿ ਨਖਹ ਬਿਦਾਰਿਉ' ਕਿਹਾ, ਤਾਂ*

ਕਬੀਰ ਜੀ ਦਾ : *'ਹਰਿਨਾਖਸੁ ਛੇਦਿਓ ਨਖ ਬਿਦਾਰ' ॥* ਬਚਨ ਹੈ ।

ਦੋਵਾਂ ਭਗਤਾਂ ਦੀ ਰਚਨਾ ਵਿਚ ਬਹੁ ਭਾਂਤੀ ਅਨਿਖੜਵੀਂ ਸਾਂਝ ਹੈ। ਕਿਸ ਭਗਤ ਨੇ ਕਿਸ ਦੀ ਨਕਲ ਕੀਤੀ ਹੈ? ਭਗਤਾਂ ਦੀ ਬਾਣੀ ਦਾ ਲਿਖਤੀ ਰੂਪ ਕਿਸ ਦਾ ਪਹਿਲਾਂ ਲਿਖਿਆਂ ਹੋਇਆ ਹੈ, ਜੇ ਅਜੇਹੀ ਕਲਪਨਾ ਦੇ ਰਾਹ ਟੁਰਿਆ ਜਾਵੇ ਕੋਈ ਭੀ ਸਬੂਤ ਹੱਥ ਨਹੀਂ ਆਉਂਦਾ। ਕੀ ਹਰੇਕ ਭਗਤ ਆਪਣੀ ਪੋਥੀ ਲਿਖਕੇ ਨਾਲ ਰਖਦਾ ਸੀ ਅਤੇ ਆਪਣੀ ਬਾਣੀ ਖਾਨਦਾਨਾਂ ਜਾਂ ਚੇਲਿਆਂ ਨੂੰ ਦਿੰਦਾ ਰਿਹਾ? ਕੋਈ ਸਬੂਤ ਨਹੀਂ। ਜਿਵੇਂ ਕਈ ਵਾਰ ਚਰਚਾ ਵਿਚ ਆ ਚੁੱਕਾ ਹੈ ਕਬੀਰ ਜੀ ਤਾਂ ਲਿਖਣ ਦੇ ਉਂਝ ਹੀ ਵਿਰੋਧੀ ਸਨ।

ਮਰਾਠਾ ਵਿਦਵਾਨ (ਪੋਤੇਦਾਰ ਜੀ) ਦਾ ਕਥਨ ਹੈ: 'ਨਾਮਦੇਵ ਦੇ ਹਿੰਦੀ ਪਦਿਆਂ ਦਾ ਮਹਾਂਰਾਸ਼ਟਰ ਦੇ ਵਿਦਵਾਨਾਂ ਨੂੰ ਸੰਨ ੧੯੮੦ ਪਿਛੋਂ ਪਤਾ ਚਲਿਆ ਹੈ'। ਕਬੀਰ ਜੀ ਨੂੰ ਇਹ ਪਦੇ ਮਹਾਂਰਾਸ਼ਟਰ ਵਿਚੋਂ ਹੀ ਮਿਲ ਸਕਦੇ ਸਨ, ਪਰ ਕੀ ਕਬੀਰ ਜੀ ਨੇ ਓਥੇ ਜਾ ਕੇ ਇਹ ਨਕਲ ਕੀਤੀ? ਕਬੀਰ ਜੀ ਵਲੋਂ ਨਾਮਦੇਵ ਜੀ ਦਾ ਜ਼ਿਕਰ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਬਾਣੀ ਵਿੱਚ ਹੀ ਤਿੰਨ ਵਾਰ ਕੀਤਾ ਮਿਲਦਾ ਹੈ। *(੧) 'ਕਲਿਜਾਗੈ ਨਾਮਾ ਜੈ ਦੇਵ (੨) ਜੈ ਦੇਉ ਨਾਮਾ ਬਿਪ ਸੁਦਾਮਾ ਤਿਨ ਕਉ ਕਿਰਪਾ ਭਈ ਅਪਾਰ ।*

ਅਸਲ ਵਿਚ ਖਿਆਲਾਂ ਦੀ ਸਾਝ ਅਤੇ ਸ਼ਬਦਾਂ ਦਾ ਮੇਲ ਇਹੋ ਸਾਬਤ ਕਰਦੇ ਹਨ ਕਿ ਦੋਵੇਂ ਭਗਤ ਸਮਕਾਲੀ ਸਨ। ਦੋਵਾਂ ਦੇ ਵਿਚਾਰ ਵਿੱਚ ਸਾਂਝ ਸੀ। ਦੋਵਾਂ ਦਾ ਮੇਲ ਜੋਲ ਸੀ। ਨਾਮਦੇਵ ਜੀ ਦੀ ਮਰਾਠੀ ਅਭੰਗਾਂ ਵਿੱਚ ਕਬੀਰ ਜੀ ਦਾ ਜ਼ਿਕਰ ਆਉਣਾ ਨਜ਼ਰ ਅੰਦਾਜ਼ ਨਹੀਂ ਕੀਤਾ ਜਾ ਸਕਦਾ*? ਖਾਸ ਕਰ ਉਸ ਹਾਲਤ ਵਿਚ ਜਦੋਂ ਦੋਵੇਂ ਭਗਤਾਂ ਦੀ ਰਚਨਾ ਇਕੋ ਭਾਂਤ ਦੀ ਹੈ।

ਪ੍ਰਹਿਲਾਦ ਵਾਲੇ ਵਿਰਤਾਤ ਨੂੰ ਦੋਵਾਂ ਭਗਤਾਂ, ਨਾਮਦੇਵ ਤੇ ਕਬੀਰ ਜੀ ਵਲੋ ਰਚੇ ਜਾਣ ਦਾ ਪਿਛੋਕੜ ਇਕ ਪੱਖੋਂ ਹੋਰ ਵੀ ਸਾਂਝਾ ਹੈ :

ਸਿਕੰਦਰ ਲੋਧੀ ਨੇ ਕਬੀਰ ਜੀ ਨੂੰ, ਹੱਥ ਪੈਰ ਬੰਨ੍ਹਕੇ ਪਹਿਲਾਂ ਹਾਥੀ ਅਗੇ, ਫਿਰ ਜ਼ੰਜੀਰਾਂ ਵਿੱਚ ਜਕੜਕੇ ਗੰਗਾ ਵਿੱਚ ਸੁੱਟਿਆ ਸੀ: *'ਭੁਜਾ ਬਾਂਧ ਭਿਲਾ ਕਰਿ ਡਾਰਿਓ' (੮੭੦) (੨) ਗੰਗਾ ਕੀ ਲਹਰਿ ਮੇਰੀ ਟੂਟੀ ਜੰਜੀਰ' (੧੧੬੨)।* ਕਬੀਰ ਜੀ ਨੇ ਏਨ੍ਹਾਂ ਮੁਸੀਬਤਾਂ

---

* ਮਰਾਠੀ ਅਭੰਗਾਂ ਵਿੱਚ ਨਾਮਦੇਵ ਜੀ ਦਾ ਕਬੀਰ ਰਵਿਦਾਸ ਬਾਰੇ ਵਰਣਨ ਇਸ ਤਰ੍ਹਾਂ ਮਿਲਦਾ ਹੈ:
*ਵੈਸ਼ਣਵ ਤੋ ਕਬੀਰ ਚੋਖਾ ਮਲ ਪਹਾਰ*
*ਚੰਭਾਰ ਰੋਹਦਾਸ (ਨਾਮਦੇਵ ਗਾਥਾ ਸਫਾ - ੭੨੫)*

ਦਾ ਟਾਕਰਾ ਕਰਕੇ ਸ਼ੁਕਰੀਏ ਵਜੋ ਜੋ ਬਚਨ ਫੁਰਮਾਏ ਉਨ੍ਹਾਂ ਵਿੱਚ ਕਿਹਾ ਹੈ :

*'ਜਲ ਥਲ ਰਾਖਨ ਹੈ ਰਘੁਨਾਥ' ॥*

ਨਾਮਦੇਵ ਜੀ ਮੋਈ ਗਊ ਜੀਵਾਲਣ ਦੀ ਪ੍ਰੀਖਿਆ ਵਿਚ, ਸਿਕੰਦਰ ਦੇ ਸਮੇਂ ਹੀ (ਦਿੱਲੀ ਵਿੱਚ) ਸਫਲ ਹੋਏ, ਉਨ੍ਹਾਂ ਕਿਹਾ-'ਸਗਲ ਕਲੇਸ ਨਿੰਦਕ ਭਇਆ ਖੇਦ। ਨਾਮੇ ਨਰਾਇਨ ਨਹੀਂ ਭੇਦ'॥(ਭੈਰਉਂ ॥) ਦੋਨਾਂ ਭਗਤਾਂ ਨਾਲ ਵਰਤੀਆਂ ਘਟਨਾਵਾਂ ਜਿਹੀ ਹੀ ਪ੍ਰਹਿਲਾਦ ਦੀ ਕਥਾ ਹੈ, ਜਿਸ ਨੂੰ ਦੋਵੇਂ ਭਗਤਾਂ ਨੇ ਆਪਣੀ ਹੱਡ ਬੀਤੀਆਂ ਜਿਹੀ ਵਿਥਿਆ ਦੇ ਰੰਗ ਵਿੱਚ ਨਿਰੂਪਣ ਕੀਤਾ। ਏਸੇ ਕਾਰਨ ਭਾਸ਼ਾ ਸ਼ੈਲੀ-ਕਾਵਿ ਰੂਪ ਭੀ ਇਕੋ ਜਿਹੇ ਨਿਭਾਏ ਗਏ।

### *ਨਿੰਦਿਆ ਬਾਰੇ ਖਿਆਲਾਂ ਦੀ ਸਾਂਝ :*

ਕਬੀਰ ਜੀ ਪਰਮ ਪਦ ਦੀ ਪ੍ਰਾਪਤੀ ਪਿਛੋਂ ਜਸ ਅਪਜਸ ਵਾਲੀ ਦ੍ਰਿਸ਼ਟੀ ਤੋਂ ਉਪਰ ਉਠੇ ਤਾਂ ਉਨ੍ਹਾਂ ਪ੍ਰਤੀ ਅਪਜਸੀ ਲੋਕਾਂ ਨੇ ਬੁਰਾਈ ਚਿਤਰਣ ਤੇ ਨਿੰਦਿਆ ਕਰਨ ਦੀ 'ਸੇਵਾ ਆਰੰਭ ਦਿੱਤੀ:-

*'ਐਸੇ ਬ੍ਰਾਹ ਡੂਬੇ ਭਾਈ॥ ਨਿਰਾਪਰਾਧ ਚਿਤਵਹਿ ਬੁਰਿਆਈ ।(ਆਸਾ ਮ: ੫-੩੭੨)*

*ਜਬ ਹਮ ਏਕੋ ਏਕੁ ਕਰਿ ਜਾਨਿਆ ॥ ਤਬ ਲੋਗਹ ਕਾਹੇ ਦੁਖੁ ਮਾਨਿਆ ॥*

*(ਆਸਾ ਕਬੀਰ ਜੀ - ੩੨੪)*

ਕਬੀਰ ਜੀ ਦੇ ਨਿੰਦਕਾਂ ਪ੍ਰਤੀ ਦੁਰਭਾਵਨਾ ਦੀ ਥਾਂ ਸਦਭਾਵਨਾ ਵਾਲੀ ਕਟਾਖਸ਼ੀ ਸ਼ੈਲੀ ਪ੍ਰਗਟਾਈ, ਅਤੇ ਖੁਲ੍ਹਾਂ ਸੱਦਾ ਦਿੱਤਾ:- *'ਨਿੰਦਉ ਨਿੰਦਉ ਮੋ ਕਉ ਲੋਗੁ'*

ਨਿੰਦਿਆ ਪ੍ਰਥਾਏ ਕਬੀਰ ਜੀ ਦਾ ਪੂਰਾ ਪਦਾ ਪ੍ਰਸਿਧ ਹੈ । ਇਸੇ ਭਾਵਨਾ ਨੂੰ ਨਾਮਦੇਵ ਜੀ ਨੇ ਆਪਣੇ ਸ਼ਬਦਾਂ ਵਿੱਚ ਨਿਰੂਪਣ ਕੀਤਾ ਹੈ :

*ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ ॥*

– – – – – –

*ਉਸਤਤਿ ਨਿੰਦਾ ਕਰੈ ਨਰੁ ਕੋਈ ॥ ਨਾਮੇ ਸ੍ਰੀਰੰਗ ਭੇਟਲ ਸੋਈ ॥੪॥੪॥*

*(ਭੈਰਉ ਨਾਮਦੇਵ - ੧੧੬੪)*

ਨਾਮਦੇਵ ਜੀ ਦੇ ਇੰਨ੍ਹਾਂ ਵਾਕਾਂ ਦੀ ਰਚਨਾ ਦੇ ਸਾਹਮਣੇ ਰਖ ਕੇ ਕਬੀਰ ਜੀ ਦਾ ਸ਼ਬਦ ਪੜ੍ਹਨ ਦੀ ਲੋੜ ਹੈ: *'ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ ॥*

*(ਗਉੜੀ ਕਬੀਰ-੩੩੯)*

ਕਬੀਰ ਜੀ ਦੇ ਨਿੰਦਾ ਦੇ ਵਿਸ਼ੇ ਬਾਰੇ ਲਫਜ਼ ਨਾਮਦੇਵ ਜੀ ਨਾਲ ਇੰਝ ਮਿਲਦੇ ਹਨ, ਜਿਵੇਂ ਇਕ ਦੂਜੇ ਦੀ ਨਕਲ ਕੀਤੀ ਹੋਵੇ। ਇਸ ਪ੍ਰਸੰਗ ਵਿੱਚ ਜੇ ਇੱਕ ਸਿੱਖ ਟੀਕਾਕਾਰ ਦਾ ਦੱਸਿਆ ਢੰਗ ਅਪਣਾਇਆ ਜਾਵੇ ਇਥੇ ਨਾਮਦੇਵ ਜੀ ਦੀ ਨਕਲ ਕਰਨ ਵਾਲੇ ਕਬੀਰ ਜੀ ਨੂੰ ਕਹਿਣਾ ਪਵੇਗਾ। ਕਿਉਂ ਕਿ ਇਹ ਸਾਂਝ ਸਬੰਧੀ ਪੈਣ ਵਾਲੀ ਨਹੀਂ। ਪਰੰਤੂ ਠੀਕ ਇਹੋ ਜਾਪਦਾ ਹੈ, ਦੋਵਾਂ ਭਗਤਾਂ ਦੇ ਮੇਲ ਕਾਰਨ ਇਹ ਖਿਆਲੀ ਅਤੇ ਲਫਜ਼ੀ ਸਾਂਝਾਂ ਦਾ ਲੈਣ ਦੇਣ ਹੋਇਆ।

*ਰਵਿਦਾਸ ਜੀ ਦੀ ਸਾਂਝ :-*

ਨਿੰਦਿਆ ਦੀ ਘਾਟੀ ਵਿਚੋਂ ਰਵਿਦਾਸ ਜੀ ਨੂੰ ਭੀ, ਗੁਜ਼ਰਨਾ ਪਿਆ ਹੈ। ਭਾਵੇਂ ਰਵਿਦਾਸ ਜੀ ਨੇ ਨਿੰਦਕਾਂ ਉਤੇ ਕਰੜਾ ਹਮਲਾ ਕੀਤਾ ਹੈ। ਇਥੋਂ ਤੱਕ ਕਿਹਾ ਹੈ, ਸਾਧੂ ਦਾ ਨਿੰਦਕ ਕਿੰਨੇ ਹੀ ਚੰਗੇ ਕੰਮ ਕਰੇ, - ਅਠ ਸਠ ਤੀਰਥ ਨਹਾਇ, ਦੁਆਦਸੀ ਨੂੰ ਸਿਲਾ ਪੂਜੈ, ਕੁਰਖੇਤਰ ਗ੍ਰਹਿਣ ਸਮੇਂ ਜਾਵੇ, ਆਪਣੀ ਇਸਤ੍ਰੀ ਸ਼ਿੰਗਾਰ ਲਾਕੇ ਦਾਨ ਵਿੱਚ ਦੇ ਦੇਵੇ, ਸਾਰੀਆਂ ਸਿਮਰਤੀਆਂ ਸਮਰਣ (ਯਾਦ) ਕਰੇ, ਭੂਮ ਦਾਨ ਦੇਵੇ, ਆਪਣਾ ਬਿਗਾੜਕੇ ਬਿਗਾਨਿਆਂ ਦਾ ਸਵਾਰੇ, ਪਰ ਜੇ ਨਿੰਦਾ ਕਰਦਾ ਹੈ ਤਾਂ ਉਸ ਦਾ ਸਭ ਬਿਰਥਾ ਜਾਂਦਾ ਹੈ, ਨਿੰਦਕ-ਪਾਪੀ ਨੂੰ ਨਰਕ ਪੈਣਾ ਹੀ ਪੈਂਦਾ ਹੈ। ਕਬੀਰ ਜੀ ਕਹਿੰਦੇ ਹਨ, 'ਨਿੰਦਕ ਡੂਬੈ ਹਮ ਉਤਰੇ ਪਾਰ'। ਰਵਿਦਾਸ ਜੀ ਦਾ ਵਾਕ ਹੈ-'ਕਹੁ ਰਵਿਦਾਸ ਪਾਪੀ ਨਰਕ ਸਿਧਾਰਿਆ'। ਖਿਆਲਾਂ ਤੇ ਵਿਚਾਰ ਦਾ ਧੁਰਾ ਇਕੋ ਹੈ। ਇਕ ਸਮੇਂ ਦੇ ਭਗਤਾਂ ਵਿੱਚ ਇਹ ਸਾਂਝ ਹੋਣੀ ਸੁਭਾਵਕ ਹੈ। ਰਵਿਦਾਸ ਜੀ ਨੇ ਆਪਣੇ ਸਮੇਂ ਦੇ ਧਰਮ ਕਰਨ ਵਾਲਿਆਂ ਲੋਕਾਂ ਦੇ ਧਰਮ ਤੇ ਵਿਸ਼ਵਾਸ਼ਾਂ ਦਾ ਭੀ ਨਾਲੋ ਨਾਲ ਸੋਹਣਾ ਵੇਰਵਾ ਦਿੱਤਾ ਹੈ ।

*ਹੋਰ ਸਾਂਝਾਂ ਦੇ ਹਵਾਲੇ :-*

ਨਾਮਦੇਵ, ਕਬੀਰ, ਰਵਿਦਾਸ ਜੀ ਦੀ ਬਾਣੀ ਵਿੱਚ, ਖਿਆਲਾਂ ਲਫਜ਼ਾਂ ਦੀ ਸਾਂਝ ਕੁਝ ਹੋਰ ਥਾਵਾਂ ਉਤੇ ਭੀ ਮਿਲਦੀ ਹੈ। ਨਾਮਦੇਵ ਜੀ ਨੇ ਸਾਧਨਾ ਠਾਕੁਰ ਨੂੰ ਦੁੱਧ ਪਿਆਉਣ ਤੋਂ ਆਰੰਭੀ ਸੀ :

*'ਨਮਿਤ ਨਾਮਦੇਉ ਦੂਧ ਪੀਆਇਆ'*

ਭਗਤੀ ਦੀਆ ਮੰਜ਼ਿਲਾਂ ਚੜ੍ਹਦੇ ਗਏ, ਤਾਂ ਉਸ ਬੀਠਲ ਨੂੰ: 'ਪੂਰ ਰਹਿਉ ਸਰਬ ਮਹੀ'। ਥਾਨ ਥਨੰਤਰ ਵਿੱਚ ਜਾਣਿਆ। ਅਜੇਹੇ ਠਾਕਰ ਦਾ ਕਿਥੇ ਕਿਵੇਂ, ਕਿਸ ਤਰ੍ਹਾਂ ਦੇ ਸੁਚੇ ਜਲ ਵਿੱਚ ਇਸ਼ਨਾਨ ਕਰਾਇਆ ਜਾਵੇ? ਸੁੱਚੇ ਤੇ ਸੱਚੇ ਠਾਕਰ ਜਾਂ ਬੀਠਲ ਨੂੰ ਕਿਸ ਚੀਜ਼ ਦੀ ਪੂਜਾ ਚੜ੍ਹਾਈ ਜਾਵੇ? ਨਾਮਦੇਵ ਜੀ ਲਈ ਇਹ ਪਹਿਲਾਂ ਜਿਹੀ ਠਾਕਰ ਪੂਜਾ ਵਾਲੀ ਸਾਧਾਰਨ ਗੱਲ ਨਹੀਂ ਰਹਿ ਗਈ, ਉਨਾਂ ਨੇ ਆਪਣੀ ਸੁੱਚੀ ਸੋਚ ਨੂੰ ਫਿਰ ਸੁੱਚੇ ਤੇ ਸੱਚੇ ਲਫਜ਼ਾਂ ਵਿੱਚ ਬਿਆਨ ਕੀਤਾ ਹੈ :

*ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ ॥*
*ਬਇਆਲੀਸ ਲਖ ਜੀਅ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ॥*
*ਜਤ੍ਰ ਜਾਉ ਤਤੁ ਬੀਠਲੁ ਭੈਲਾ। ਮਹਾ ਅਨੰਦ ਕਰੈ ਸਦ ਕੇਲਾ॥੧॥ਰਹਾਉ॥*
*ਆਨੀਲੇ ਫੂਲ ਪਰੋਈਲੇ ਮਾਲਾ ਠਾਕੁਰ ਕੀ ਹਉ ਪੂਜ ਕਰਉ ॥*
*ਪਹਿਲੇ ਬਾਸੁ ਲਈ ਹੈ ਭਵਰਹ ਬੀਠਲ ਭੈਲਾ ਕਾਇ ਕਰਉ ॥*
*ਅਨੀਲੇ ਦੂਧੁ ਰੀਧਾਇਲੇ ਖੀਰੰ ਠਾਕਰ ਕਉ ਨੈਵੇਦੁ ਕਰਉ ॥*
*ਪਹਿਲੇ ਦੂਧੁ ਬਿਟਾਰਿਓ ਬਛਰੈ ਬੀਠਲੁ ਭੈਲਾ ਕਾਇ ਕਰਉ ॥*
*ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ ॥*
*ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰ ਰਹਿਓ ਤੂ ਸਰਬ ਮਹੀ ॥*
*(ਆਸਾ ਨਾਮਦੇਵ-੪੮੫)*

ਜੇ ਪਾਣੀ ਦਾ ਘੜਾ (ਕੁੰਭ) ਲਿਆਕੇ ਇਸ਼ਨਾਨ ਕਰਾਵਾਂ ਉਹ ਪਾਣੀ ਜੂਠਾ ਹੈ, ਪਾਣੀ ਵਿੱਚ ਬਿਆਲੀ ਲੱਖ ਜੋਨਾਂ ਰਹਿੰਦੀਆਂ ਨੇ, ਜੀਵ, ਵਿਚੋਂ ਹੀ ਜੰਮਦੇ ਮਰਦੇ ਖਾਂਦੇ ਪੀਂਦੇ ਹਨ । ਜਿਧਰ ਜਾਂਦਾ ਹਾਂ ਦੇਖਦਾ ਹਾਂ ਥਾਨ ਥਨੰਤਰ ਵਿਚ 'ਬੀਠਲ' ਹੀ ਅਨੇਕ ਤਰ੍ਹਾਂ ਦੀਆਂ ਕਲੋਲਾਂ ਕਰ ਰਿਹਾ ਹੈ । ਫੁੱਲ ਲਿਆਕੇ ਪਰੋਈ ਮਾਲਾ ਲੈ ਕੇ ਜਦੋਂ ਚਿਤਵਦਾ ਹਾਂ ਠਾਕਰ ਦੀ ਫੁਲਾਂ ਨਾਲ ਪੂਜਾ ਕਰਨੀ ਚਾਹੀਦੀ ਹੈ, ਖਿਆਲ ਆਉਂਦਾ ਹੈ, ਫੁੱਲਾਂ ਦੀ ਵਾਸ਼ਨਾ ਲੈ ਕੇ ਉਨ੍ਹਾਂ ਨੂੰ ਪਹਿਲਾਂ ਭਵਰਿਆਂ ਜੂਠਾ ਕੀਤਾ ਹੋਇਆ ਹੈ । ਦੁੱਧ ਲੈਕੇ ਖੀਰ ਰਿੰਨ੍ਹ ਕੇ ਜੇ ਬੀਠਲ ਅੱਗੇ ਚੜ੍ਹਾਵਾਂ ਉਹ ਦੁੱਧ ਵੀ ਸੁੱਚਾ ਨਹੀਂ । ਦੁੱਧ ਭਰੇ ਥਣ ਬਛੜੇ ਨੇ ਪਹਿਲਾਂ ਚੁੰਘਕੇ ਜੂਠੇ ਕੀਤੇ ਹੋਏ ਹਨ । ਦੁੱਧ ਅਤੇ ਗਊ, ਫੁੱਲਾਂ, ਭਉਰਿਆਂ ਵਿੱਚ ਵੀ ਤਾਂ ਠਾਕਰ ਵਸਦਾ ਹੈ, ਇੰਝ ਠਾਕਰ ਨੇ ਤਾਂ ਸਭ ਚੀਜ਼ਾਂ ਨੂੰ ਪਹਿਲਾਂ ਹੀ ਭੋਗ ਲਾਇਆ ਹੋਇਆ ਹੈ । ਫਿਰ ਸੁੱਚੀ ਅਤੇ ਆਪਣੇ ਵਲੋਂ ਅਛੋਹ ਵਸਤੂ ਕੀ ਭੇਟਾ ਚੜ੍ਹਾਵਾਂ?

ਇਸੇ ਹੀ ਖਿਆਲ ਨੂੰ ਰਵਿਦਾਸ ਜੀ ਨੇ (ਗੂਜਰੀ ਰਾਗ) ਇਕ ਪਦੇ ਵਿਚ ਨਿਰੂਪਣ ਕੀਤਾ ਹੈ :

*ਦੂਧੁ ਤ ਬਛਰੈ ਥਨਹੁ ਬਿਟਾਰਿਓ ॥*
*ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥*
*ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥*
*ਅਵਰੁ ਨਾ ਫੂਲੁ ਅਨੂਪੁ ਨ ਪਾਵਉ ॥੧॥ ਰਹਾਉ ॥*
*ਮੈਲਾਗਰ ਬੇਰ੍ਹੇ ਹੈ ਭੁਇਅੰਗਾ ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥*
*ਧੂਪ ਦੀਪ ਨਈਬੇਦਹਿ ਬਾਸਾ ॥ ਕੈਸੇ ਪੂਜ ਕਰਹਿ ਤੇਰੀ ਦਾਸਾ ॥*
*ਤਨੁ ਮਨੁ ਅਰਪਉ ਪੂਜ ਚਰਾਵਉ ॥ ਗੁਰ ਪਰਸਾਦਿ ਨਿਰੰਜਨੁ ਪਾਵਉ॥*
*ਪੂਜਾ ਅਰਚਾ ਆਹਿ ਨ ਤੋਰੀ॥ ਕਹਿ ਰਵਿਦਾਸ ਕਵਨ ਗਤਿ ਮੋਰੀ॥*
*(ਗੂਜਰੀ ਰਵਿਦਾਸ-੫੨੫)*

ਦੁੱਧ ਤਾਂ ਬੱਛੇ ਨੇ ਥਣਾਂ ਵਿੱਚ ਜੂਠਾ ਕਰ ਦਿੱਤਾ, ਫੁਲ ਭਵਰਾਂ ਨੇ ਜੂਠੇ ਕੀਤੇ ਹੋਏ ਹਨ, ਪਾਣੀ ਮੱਛੀਆਂ ਨੇ ਬਿਗਾੜਿਆ ਹੋਇਆ ਹੈ। ਉਹ ਫੁੱਲ ਅਨੂਪ, ਸੁੱਚੇ ਕਿਥੋਂ ਮਿਲਣ ਜੋ ਸੱਚੇ ਠਾਕਰ ਨੂੰ ਚੜ੍ਹਾਏ ਜਾਣ?

ਚੰਦਨ (ਮੈਲਾਗਰ) ਦੇ ਬੇੜ੍ਹਿਆਂ ਨੂੰ ਸੱਪਾਂ ਨੇ ਲਪੇਟ ਮਾਰ ਮਾਰ ਵਿਹੁਲੇ ਫੁਕਾਂਰਿਆ ਨਾਲ ਜੂਠਾ ਕਰ ਛਡਿਆ ਹੈ, ਜਿਨ੍ਹਾਂ ਦੀ ਵਿਹੁ ਤੇ ਨਾਲ ਹੀ ਸੁਗੰਧੀ (ਅੰਮ੍ਰਿਤ) ਭਰਿਆ ਪਦਾਰਥ ਵਸਦਾ ਹੈ। ਧੂਪ ਦੀਪ ਅਤੇ 'ਨਈਵੇਦ' (ਭੇਟ) ਚੜ੍ਹਾਉਣ ਦੀ ਸਾਰੀ ਕਿਰਿਆ ਹੀ ਜੂਠੀ ਹੋ ਜਾਂਦੀ ਹੈ। ਸੁੱਚੀ ਚੀਜ਼ ਤਾਂ ਕੋਈ ਹੈ ਹੀ ਨਹੀਂ ਉਸ ਪ੍ਰਭੂ ਦੀ ਪੂਜਾ ਅਰਚਾ ਲਈ (ਮੇਰੇ ਕੋਲ) ਸੁੱਚਾ ਕੁੱਝ ਨਹੀਂ ਹੈ। ਪ੍ਰਭੂ ਜਿਵੇਂ ਜਾਣਹੁ ਮੇਰੀ ਗਤਿ ਕਰੋ। ਦੋਵਾਂ ਭਗਤਾਂ ਦੀ ਬਾਣੀ ਵਿੱਚ ਖਿਆਲਾਂ ਦੀ ਸਾਂਝ ਲਫਜ਼ਾਂ ਦਾ ਮੇਲ ਹੈ। ਪੂਜਾ ਕਰਨ ਦੀ ਇਕ ਰੀਤ, 'ਨਈਵੇਦ' ਸਮੱਗਰੀ ਅਰਪਣ ਕਰਨ ਵਾਲੇ ਖਾਸ ਲਫਜ਼ ਨੂੰ ਦੋਵਾਂ ਭਗਤਾਂ ਦੀ ਬਾਣੀ ਵਿਚ ਵਰਤਿਆ ਗਿਆ ਹੈ। ਨਾਮਦੇਵ ਜੀ ਦਾ ਰਵਿਦਾਸ ਜੀ ਨੇ ਆਪਣੇ ਹੋਰ ਸਮਕਾਲੀਆਂ ਵਿਚ ਜ਼ਿਕਰ

ਕੀਤਾ ਹੈ :

*ਨਾਮਦੇਵ ਕਬੀਰੁ ਤ੍ਰਿਲੋਚਨੁ ਸਧਨਾ ਸੈਨੁ ਤਰੈ ॥*
*ਕਹਿ ਰਵਿਦਾਸ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ॥*
*(ਮਾਰੂ ਰਵਿਦਾਸ ੧੧੦੬)*

ਇਨ੍ਹਾਂ ਪ੍ਰਮਾਣਾਂ ਤੋਂ ਭਗਤਾਂ ਬਾਰੇ ਸਾਫ ਸਪੱਸ਼ਟ ਹੈ, ਇਹ ਭਗਤ ਸਮਕਾਲੀ ਸਨ, ਰਵਿਦਾਸ ਜੀ ਨਾਲ ਨਾਮਦੇਵ ਜੀ ਦਾ ਮੇਲ ਹੋਇਆ ਸੀ। ਇਹੋ ਮੇਲ ਮਹਾਰਾਸ਼ਟਰ ਵਿੱਚ ਹੋਇਆ ਵੀ ਦੱਸਿਆ ਜਾਂਦਾ ਹੈ ਕਾਸ਼ੀ ਵਿੱਚ ਭੀ, ਜਿਥੇ ਦੋਵੇਂ ਇਕੱਠੇ ਵਿਚਰੇ। ਜਨਮ ਸਾਖੀ ਮੇਹਰਵਵਾਨ ਜੀ ਅਨੁਸਾਰ ਭੀ ਸਾਰੇ ਭਗਤ ਅਯੁਧਿਆ ਵਿਚ ਗੁਰੂ ਨਾਨਕ ਜੀ ਨੂੰ ਮਿਲੇ ਸਨ। ਫਿਰ ਰਾਮਾਨੰਦ ਜੀ ਨਾਲ ਪੀਪਾ ਜੀ ਦੇ ਨਗਰ ਮਿਲਣ ਗਏ ਸਨ, ਜਿਸਦਾ ਜ਼ਿਕਰ ਪ੍ਰੇਮ ਅੰਬੋਦ* ਪਰਚਈ ਵਿੱਚ ਭੀ ਲਿਖਿਆ ਮਿਲਦਾ ਹੈ :

*ਕਬੀਰ ਰੈਦਾਸ ਨਾਮਾ ਸੰਗ ਲੀਆ ॥ ਸ੍ਰੀ ਰਾਮਾਨੰਦ ਪਯਾਨਾ ਕੀਆ ॥*

ਇਸੇ ਖਿਆਲ ਦਾ ਪ੍ਰਭਾਵ ਕਬੀਰ ਜੀ ਦੀ ਹੋਰ ਰਚਨਾ ਉਤੇ ਪਿਆ ਹੋਇਆ ਮਿਲਦਾ ਹੈ

*ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥*
*ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ ॥*
*ਭੂਲੀ ਮਾਲਨੀ ਹੈ ਏਉ ॥ ਸਤਿਗੁਰੁ ਜਾਗਤਾ ਹੈ ਦੇਉ ॥*
*ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰ ਦੇਉ ॥*
*ਤੀਨ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ ॥ (ਆਸਾ ਕਬੀਰ ੪੭੯)*

*ਭਗਤਾਂ ਦੇ ਇਕ ਭਾਤ ਦੇ ਖਿਆਲ ਅਤੇ ਸ਼ੈਲੀ ਉਤੇ ਸਰਲ ਜਿਹੀ ਝਾਤ ਮਾਰਨ ਪਿਛੋਂ ਇਨ੍ਹਾਂ ਭਗਤਾਂ ਦੇ ਖਿਆਲਾਂ ਵਿਚ ਸਾਂਝ ਹੋਣ ਦਾ ਭੁਲੇਖਾ ਨਹੀਂ ਰਹਿ ਜਾਂਦਾ ਹੈ। ਸਾਡਾ ਮੱਤ ਹੈ ਇਹ ਸਾਂਝ ਸਮਕਾਲੀ ਹੋਣ ਕਾਰਨ ਹੀ ਹੋ ਸਕਦੀ ਹੈ, ਨਾ ਕਿ ਇਕ ਦੂਜੇ ਦੇ ਸ਼ਬਦ ਨੂੰ ਨਕਲ ਕਰ ਕੇ ਲਿਆਉਣ ਕਾਰਨ, ਜੋ ਇਕ ਨਿਰਅਧਾਰ ਕਲਪਨਾ ਹੈ।*

ਇਹੋ ਜਿਹੀ ਸਾਂਝ ਭਗਤ ਬੇਣੀ ਜੀ ਦੇ ਰਾਗ ਪ੍ਰਭਾਤੀ, ਕਬੀਰ ਜੀ ਦੀ ਰਾਗ ਬਸੰਤ ਵਿਚ ਇਕ ਤੁਕ ਤੋਂ ਮਿਲਦੀ ਹੈ। ਕਬੀਰ ਜੀ ਦਾ ਵਾਕ ਹੈ: 'ਬਿਨ ਸਤਿਗੁਰ ਬਾਟ ਨ ਪਾਵੇ'।

ਬੇਣੀ ਜੀ ਦਾ ਕਥਨ ਹੈ: *'ਕਹੁ ਬੇਣੀ ਗੁਰਮੁਖ ਧਿਆਵੈ। ਬਿਨਾ ਸਤਿਗੁਰ ਬਾਟ ਨ ਪਾਵੇ'। ਇਸ ਸਾਂਝ ਪਿਛੇ ਇੰਨ੍ਹਾਂ ਹੀ ਕਿਸਮਾਂ ਦੀ ਰਚਨਾ ਗੁਰੂ ਨਾਨਕ ਜੀ ਦੀ ਬਾਣੀ ਵਿਚੋਂ ਸਲੋਕ ਸਹਿਸਕ੍ਰਿਤੀ ਅਤੇ ਆਸਾ ਦੀ ਵਾਰ ਵਿਚ 'ਬਿਨ ਸਤਿਗੁਰ ਬਾਟ ਨ ਪਾਵੇ' ਪੜ੍ਹਦੇ ਹਾਂ, ਭਗਤਾਂ ਦੇ ਇਕ ਦੂਜੇ ਨਾਲ ਸਾਂਝਾਂ ਦੇ ਕਾਰਨ ਤੋਂ ਇਸ ਸਿੱਟੇ ਤੇ ਪੁਜਦੇ ਹਾਂ, ਅਜੇਹੇ ਖਿਆਲਾਂ ਦੇ ਮੂਲ ਸ੍ਰੋਤ ਤੀਜੀ ਹਸਤੀ-ਗੁਰੂ ਨਾਨਕ ਜੀ ਸਨ। ਜਿਨ੍ਹਾਂ ਤੋਂ ਦੋਵਾਂ ਨੇ ਪ੍ਰਭਾਵ ਕਬੂਲੇ।*

ਭਗਤਾਂ ਦੇ ਸਮਕਾਲੀ ਹੋਣ ਦਾ ਪ੍ਰਬਲ ਪ੍ਰਮਾਣ ਇਕ ਹੋਰ ਹੈ ਨਾਮਦੇਵ ਅਤੇ ਰਵਿਦਾਸ ਜੀ ਦੇ ਸਲੋਕਾਂ ਦਾ ਕਬੀਰ ਜੀ ਦੇ ਸਲੋਕਾਂ ਵਿੱਚ ਸ਼ਾਮਲ ਹੋਣਾ :

*ਨਾਮਾ ਮਾਇਆ ਮੋਹਿਆ ਕਹੈ ਤ੍ਰਿਲੋਚਨ ਮੀਤ ॥*
*ਕਾਹਿ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤ ॥੨੧੨॥*

---

*ਪ੍ਰੇਮ ਅੰਬੋਧ, ਪਾ: ੧੦, ਸੰਮਤ ੧੭੫੫

*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥*

*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥੨੧੩॥(ਸਲੋਕ ਕਬੀਰ ਜੀ-੧੩੭੫)*

*ਨਾਮਦੇਵ :*

*ਢੂੰਢਤ ਡੋਲਹਿ ਅੰਧ ਗਤਿ ਅਰ ਚੀਨਤ ਨਾਹੀ ਸੰਤ ॥*

*ਕਹਿ ਨਾਮਾ ਕਿਉ ਪਾਈਐ ਬਿਨੁ ਭਗਤਹੁ ਭਗਵੰਤ ॥ (੨੪੧ ਸਲੋਕ ਕਬੀਰ ੧੩੭੭)*

*ਰਵਿਦਾਸ :*

*ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ ॥*

*ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ ॥ (੨੪੨ ਸਲੋਕ ਕਬੀਰ ੧੩੭੭॥*

ਇਸੇ ਮੱਤ ਦੀ ਪੁਸ਼ਟੀ ਗੁਰੂ ਰਾਮਦਾਸ ਜੀ ਕਰਦੇ ਹਨ :

*ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ ਅਉਜਾਤਿ ਰਵਿਦਾਸ ਚਮਿਆਰੁ ਚਮਈਆ ॥*

*ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ॥*

*(ਬਿਲਾਵਲ ਮ: ੪,੮੩੫)*

*ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ ॥*

*ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ ਸਭਿ ਦੋਖ ਗਏ ਚਮਰੇ ॥ (ਮਾਰੂ ਮਹਲਾ ੪-੯੯੫)*

# ਸ਼ੇਖ ਫਰੀਦ ਅਤੇ ਉਨ੍ਹਾਂ ਦੀ ਰਚਨਾ

ਸ਼ੇਖ ਫਰੀਦ ਦਾ ਸਬੰਧ, ਗੁਰੂ ਘਰ ਨਾਲ, ਉਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਹੋਣ ਕਰਕੇ ਹੈ, ਇਹ ਰਿਸ਼ਤਾ, ਗੁਰੂ ਨਾਨਕ ਜੀ ਦਾ ਆਪਣਾ ਕਾਇਮ ਕੀਤਾ ਹੋਇਆ ਸਹੀ ਹੁੰਦਾ ਹੈ। ਫਰੀਦ ਜੀ ਦੀ ਬਾਣੀ ਦੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਮੂਲੀਅਤ ਬਹੁਤ ਵੱਡੀ ਘਟਨਾ ਹੈ। ਇਕ ਮੁਸਲਮਾਨ ਦੀ ਰਚਨਾ ਦਾ, ਸਮੇਤ ਉਸ ਦੇ ਕੁਝ ਨਿਜੀ ਵਿਸ਼ਵਾਸਾਂ ਵਾਲੀ ਸ਼ਬਦਾਵਲੀ ਦੇ, ਗੁਰੂ ਗ੍ਰੰਥ ਸਾਹਿਬ ਦਾ ਭਾਗ ਬਨਣਾ ਛੋਟੀ ਜਿਹੀ ਗੱਲ ਨਹੀਂ। ਗੁਰੂ ਗ੍ਰੰਥ ਦੇ ਸੰਚਾਲਕ ਹਿੰਦੂ ਪਿਛੋਕੜ ਰੱਖਣ ਵਾਲੇ ਗੁਰੂ ਸਾਹਿਬਾਨ ਸਨ, ਜਿਸ ਗ੍ਰੰਥ ਵਿਚ ਬਹੁਤੇ ਹਿੰਦੂ ਭਗਤਾਂ ਦੀ ਰਚਨਾ, ਉਹ ਭੀ ਵੈਸ਼ਨਵ ਭਗਤਾਂ ਦੀ ਬਾਣੀ, ਸੰਚਿਤ ਕੀਤੀ ਗਈ, ਉਸ ਗ੍ਰੰਥ ਵਿੱਚ ਫਰੀਦ ਜੀ ਦੀ ਬਾਣੀ ਹੋਣਾ ਇਕ ਅਚੰਭਾ ਹੈ। ਇਕ ਪਾਸੇ ਇਹ ਸਤਿਗੁਰਾਂ ਦੇ ਗੁਰਮੱਤ ਦੇ ਸਰਬੱਤ ਦਾ ਭਲਾ, ਨਜ਼ਰੀਏ ਦੀ ਅਪੂਰਵ ਉਦਾਰਤਾ ਅਤੇ ਵਿਆਪਕ ਦ੍ਰਿਸ਼ਟੀ ਦਾ ਪ੍ਰਮਾਣ ਹੈ। ਦੂਜੇ ਪਾਸੇ ਫਰੀਦ ਬਾਣੀ ਵਿੱਚ, ਜਿਸ ਦੀ ਮਜ਼ਹਬੀ ਪੱਧਤੀ ਦੇ ਮੁਖੀ ਦਾ ਵੱਧ ਤੋਂ ਵੱਧ ਹਿੰਦੂਆਂ ਨੂੰ ਮੁਸਲਮਾਨ ਬਨਾਉਣਾ ਮੁਖ ਕਰਮ ਸੀ, ਕਰੜੀਆਂ ਸ਼ਰਈ ਹੱਦਾਂ ਲੰਘ ਕੇ, ਗੁਰੂ ਮਾਰਗ ਦਾ ਮੰਨਣ ਕਰਨਾ, *'ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ'* ਗੁਰੂ ਨਾਨਕ ਜੀ ਦੇ ਵਿਚਾਰਾਂ ਨੂੰ ਮੁਖਤਾ ਦੇਣੀ, ਫਰੀਦ ਜੀ ਦੀ ਹਸਤੀ ਵਿਚ ਛੋਟਾ ਜਿਹਾ ਪ੍ਰੀਵਰਤਨ ਨਹੀਂ। ਫਰੀਦ ਰਚਨਾ ਵਿਚ ਇੱਕ ਪ੍ਰਤੱਖ ਹੁੰਗਾਰੇ ਦੇ ਰੂਪ ਵਿੱਚ ਸਵੀਕ੍ਰਿਤੀ ਦਾ ਐਲਾਨ ਹੈ। ਇਹੋ ਇਕ ਵੱਡੀ ਸਾਂਝ ਹੈ ਫਰੀਦ ਅਤੇ ਗੁਰੂ ਘਰ ਵਿਚਕਾਰ ਕਿ ਫਰੀਦ ਜੀ ਭੀ ਖੁਲਦਿਲੀ ਦੇ ਧਾਰਣੀ ਬਣੇ। ਗੁਰੂ ਨਾਨਕ ਜੀ ਦੀ ਸਿੱਖਿਆ ਅਨੁਸਾਰ ਸੰਸਾਰ ਤੋਂ ਤਰਨ ਦਾ ਬੇੜਾ ਬੰਨ੍ਹਿਆ, ਪ੍ਰਵਾਨ ਚੜ੍ਹੇ।

ਸਭ ਨੂੰ ਮਾਲੂਮ ਹੈ ਕਿ ਇਸਲਾਮ ਵਿੱਚ ਗੈਰ ਮੁਸਲਮਾਨ ਕਾਫਰ ਮੰਨੇ ਜਾਂਦੇ ਹਨ। ਕਾਫਰਾਂ ਲਈ, ਜੇ ਉਹ ਇਸਲਾਮ ਖੁਸ਼ ਹੋ ਕੇ ਧਾਰਨ ਕਰ ਲੈਣ ਤਾਂ ਵਾਹ ਭਲਾ ਦੂਜੇ ਰੂਪ ਵਿੱਚ ਮੌਤ ਦੇ ਘਾਟ ਉਤਾਰਨਾ ਵੱਡਾ ਪੁੰਨ ਹੈ। ਫਰੀਦ ਜੀ ਨੇ ਸਭਨਾਂ ਦੇ ਮਨਾਂ ਨੂੰ 'ਮਾਣਕ' ਕਿਹਾ, ਕਿਸੇ ਦਾ ਦਿਲ ਤੱਕ ਢਾਹੁਣ ਦੀ ਗੱਲ ਭੀ ਮੰਦੀ ਸਮਝੀ ਹੈ। ਇੰਝ ਫਰੀਦ ਜੀ ਦਾ ਮਹਾਂ ਮਾਨਵਵਾਦੀ ਹੋਣਾ ਸੁੰਨੀ ਮੁਸਲਮਾਨ ਪੀਰਾਂ ਦੀ ਗੱਦੀ ਦੇ ਅਲਮਬਰਦਾਰ ਦੇ ਖਿਆਲਾਂ ਵਿੱਚ ਵੱਡਾ ਪਲਟਾ ਹੈ ।

ਫਰੀਦ ਬਾਣੀ, ਗੁਰੂ ਗ੍ਰੰਥ ਸਾਹਿਬ ਵਿੱਚ ਬਹੁਤੀ ਨਹੀਂ। ਜਿੰਨੀ ਹੈ ਉਹ ਕਈ ਪਹਿਲੂਆਂ ਤੋਂ ਮਹੱਤਤਾ ਰੱਖਦੀ ਹੈ। ਮਿੱਠੀ ਸਰਲ ਬੋਲੀ ਅਤੇ ਢੁੱਕਵੀਂ ਸ਼ੈਲੀ ਹੋਣ ਕਰਕੇ ਇਸ ਬਾਣੀ ਵਿੱਚ ਪਾਠਕਾਂ ਦੇ ਮੂੰਹ ਉਤੇ ਚੜ੍ਹ ਜਾਣ ਵਾਲੀ ਖੂਬੀ ਹੈ। ਸਮੂਹ ਉਘੇ ਭਾਸ਼ਾ ਵਿਗਿਆਨੀਆਂ ਦਾ ਮੱਤ ਹੈ ਕਿ ਇਹ ਰਚਨਾ ਗੁਰੂ ਨਾਨਕ ਦੀ ਸਮਕਾਲੀ ਪੰਜਾਬੀ ਹੈ। ਪਦਿਆਂ ਉਤੇ ਹਿੰਦੀ ਭਾਸ਼ਾ ਦੀ ਕੁਝ ਰੰਗਤ ਕਹੀ ਜਾਂਦੀ ਹੈ। ਪਰ ਉਹ ਭੀ ਕਥਨ ਮਾਤਰ ਹੀ ਹੈ, ਲੱਭਿਆਂ ਭੀ ਭਾਵੇਂ ਕਿਤੋਂ ਭੋਰਾ ਚੋਰਾ ਹੀ ਮਿਲੇ। ਸਲੋਕਾਂ ਤੇ ਸ਼ਬਦਾਂ ਵਿੱਚ ਆਪਣੇ ਸਮੇਂ ਦੇ ਪੰਜਾਬੀ ਜੀਵਨ, ਪਸ਼ੂਆਂ, ਪੰਛੀਆਂ, ਬਦਲਦੀਆਂ ਰੁੱਤਾਂ ਤੱਕ ਦੇ ਦ੍ਰਿਸ਼ ਹਨ, ਲੋਕ ਵਿਸ਼ਵਾਸਾਂ ਦੇ ਝਲਕਾਰੇ ਲੋਕਾਂ

ਦੇ ਕੰਮ ਧੰਦਿਆਂ ਦੇ ਰੂਪਕ ਹਨ। ਮੁਸਲਮਾਨੀ ਸ਼ਰ੍ਹਾ ਤੇ ਜੀਵਨ ਜੁਗਤਾਂ ਜੋ ਉਸ ਵੇਲੇ ਪੰਜਾਬੀ ਜੀਵਨ ਉੱਤੇ ਭੀ ਛਾਈਆਂ ਹੋਈਆਂ ਸਨ, ਦੀ ਭਰਵਾਂ ਧਾਰਨਾਂ ਹੈ

ਫਰੀਦ ਬਾਣੀ ਦਾ ਕਾਫ਼ੀ ਭਾਗ ਗੁਰੂ ਨਾਨਕ ਜੀ ਨਾਲ ਮੇਲ ਸਮੇਂ, ਪ੍ਰਸ਼ਨਾਂ ਉਤਰਾਂ ਦੇ ਰੂਪ ਵਿੱਚ ਸਾਕਾਰ ਹੋਣ ਦੇ ਹਵਾਲੇ ਹਨ। ਬਾਹਰਲੇ ਤੇ ਅੰਦਰੂਨੀ ਸਬੂਤ ਫਰੀਦ ਬਾਣੀ ਉਤੇ ਗੁਰੂ ਜੀ ਦੇ ਪਏ ਪ੍ਰਭਾਵ ਦਸਦੇ ਹਨ। ਗੁਰੂ ਨਾਨਕ ਜੀ ਦੀ ਬਾਣੀ ਦੇ ਕਈ ਸਲੋਕਾਂ ਅਤੇ ਪਦਿਆਂ ਦੇ ਭਾਵ ਇਹ ਭੀ ਦਸਦੇ ਹਨ ਕਿ ਇਹ ਸ਼ਬਦ ਤੇ ਸਲੋਕ ਫਰੀਦ ਅਤੇ ਗੁਰੂ ਨਾਨਕ ਦੇ ਮੇਲ ਤੇ ਚਰਚਾ ਦੇ ਆਧਾਰ ਤੇ ਲਿਖੇ ਗਏ ਅਤੇ ਉਸੇ ਕਾਰਨ ਹੀ ਰੂਪਮਾਨ ਹੋਏ ।

ਗੁਰੂ ਨਾਨਕ ਦੇਵ ਜੀ ਦੋ ਵਾਰ ਫਰੀਦ ਜੀ ਨੂੰ ਪਾਕ ਪਟਨ ਮਿਲਣ ਗਏ, ਦੋਵੇਂ ਵਾਰ ਚਰਚਾ ਹੋਈ, ਚਰਚਾ ਦਾ ਸਾਰ ਬਾਣੀ ਦੇ ਭਾਵਾਂ ਵਿੱਚ ਸਮੋਇਆ ਹੋਇਆ ਹੈ। 'ਆਸਾ' ਤੇ 'ਸੂਹੀ' ਰਾਗ ਵਿਚ ਕੇਵਲ ਦੋ ਦੋ ਸ਼ਬਦ ਅਤੇ ਗੁਰੂ ਗ੍ਰੰਥ ਸਾਹਿਬ ਦੇ ਅੰਤਲੇ ਭਾਗ ਵਿਚ ਕੁਲ ੧੩੦ ਵਿਚੋਂ ਫਰੀਦ ਜੀ ਦੇ ੧੧੨ ਸਲੋਕ ਮੰਨੇ ਜਾਂਦੇ ਹਨ। ਇਨ੍ਹਾਂ ਸ਼ਬਦਾਂ ਤੇ ਸਲੋਕਾਂ ਵਿਚ 'ਸ਼ੇਖ ਫਰੀਦ' ਜਾਂ ਫਰੀਦ ਲਫਜ਼ ਵਾਰ ਵਾਰ ਆਇਆ ਹੈ, ਜਿਵੇਂ: *'ਬੋਲੇ ਸ਼ੇਖ ਫਰੀਦ', ਬੁਢਾ ਹੋਇਆ ਸ਼ੇਖ ਫਰੀਦ', 'ਦੇਖ ਫਰੀਦਾ ਜੋ ਥੀਆ '*। ਬਾਣੀ ਦੇ ਸਿਰਲੇਖਾਂ ਦੇ ਰੂਪ ਭੀ ਇਉਂ ਹਨ, -ਆਸਾ ਸ਼ੇਖ ਫਰੀਦ,ਸੂਹੀ ਸ਼ੇਖ ਫਰੀਦ, ਸਲੋਕ ਸ਼ੇਖ ਫਰੀਦ, ਏਥੇ ਹੀ ਲਫਜ਼ 'ਸ਼ੇਖ' ਅਤੇ 'ਫਰੀਦ' ਵਰਤਿਆ ਗਿਆ ਹੈ। ਸ਼ੇਖ ਅਤੇ ਫਰੀਦ ਕਿਸੇ ਵਿਅੱਕਤੀ ਦਾ ਨਾਂ ਨਹੀਂ, 'ਸ਼ੇਖ' ਤੇ 'ਫ਼ਰੀਦ' ਵਡਿਆਈ ਵਾਚਕ ਸਨਮਾਨਤ 'ਲਕਬ' ਉਪਾਧੀ ਜਾਂ 'ਤਖਲਸ' ਹਨ। ਫਰੀਦਾ ਦਾ ਅਰਥ ਹੈ, 'ਵਿਲੱਖਣ' ਜਿਸ ਜਿਹਾ ਹੋਰ ਨਾ ਹੋਵੇ। ਇਸ ਲਫਜ਼ ਦੀ ਵਰਤੋਂ ਵਿਸ਼ੇਸ਼ ਵਿਅੱਕਤੀਆਂ ਪ੍ਰਤੀ ਪਹਿਲੇ ਫਰੀਦ ਤੋਂ ਭੀ ਪਹਿਲਾਂ ਦੀ ਹੁੰਦੀ ਰਹੀ ਹੈ ।*

ਸਤਿਗੁਰੂ ਨਾਨਕ ਦੇਵ ਜੀ, ਸਤਿਨਾਮ ਦਾ ਛੱਟਾ ਦੇਂਦੇ ਹੋਏ, ਯਾਤਰਾ ਕਰਨ ਸਮੇਂ ਬੜੇ ਚਮਤਕਾਰੀ ਕਰਾਮਾਤੀ ਪੀਰਾਂ, ਦਰਵੇਸ਼ਾਂ, ਸਾਧਕਾਂ ਨੂੰ ਮਿਲੇ ਅਤੇ ਸਭਨਾਂ ਦਾ ਮਾਰਗ ਦਰਸ਼ਨ ਕੀਤਾ। ਅਜੇਹੇ ਵਿਅੱਕਤੀਆਂ ਵਿੱਚੋਂ ਕਈਆਂ ਨਾਲ ਗਿਆਨ-ਗੋਸ਼ਟਾਂ ਭੀ ਹੋਈਆਂ, ਉਨ੍ਹਾਂ ਗੋਸ਼ਟਾਂ ਵਿਚੋਂ ਭੀ ਕਈ ਰਚਨਾਵਾਂ ਸੈਂਚੀਆਂ ਵਿਚ ਲਿਖੀਆਂ ਮਿਲਦੀਆਂ ਹਨ। ਪ੍ਰੰਤੂ ਉਨ੍ਹਾਂ ਪੀਰਾਂ-ਫਕੀਰਾਂ, ਦਰਵੇਸ਼ਾਂ ਦੇ ਨਾਮ, ਜਿਵੇਂ ਸਿੱਧਾਂ ਦੇ ਨਾਮ ਆਏ ਹਨ, ਨਹੀਂ ਆਏ। ਭਗਤਾਂ ਦੀ ਨਾਮਾਵਲੀ ਵਿਚ ਦੂਜੇ ਗੁਰੂ ਸਹਿਬਾਨ ਵੱਲੋਂ ਭੀ ਗੁਰੂ ਗ੍ਰੰਥ ਸਾਹਿਬ ਵਿੱਚ ਇਨ੍ਹਾਂ ਦੇ ਸੰਕੇਤ ਤੱਕ ਨਹੀਂ।

ਮੁਹੰਮਦ ਸਾਹਿਬ ਦੀ ਸ਼ੋਭਾ ਜਾਂ ਪ੍ਰਸੰਸਾਤਮਕ ਵਰਣਨ ਗੁਰਬਾਣੀ ਵਿੱਚ ਉਕਾ ਹੀ ਨਹੀਂ, ਫਰੀਦ ਜੀ ਨੇ ਭੀ ਕਿਧਰੇ ਪੈਗ਼ੰਬਰ ਦਾ ਜ਼ਿਕਰ ਨਹੀਂ ਕੀਤਾ ਜਦੋਂ ਕਿ 'ਗੁਰੂ' ਸ਼ਬਦ ਦੀ ਵਰਤੋਂ ਕੀਤੀ ਹੈ।

---

* 'ਤਮਾਮ ਖਵਾਜਾਗਾਨ ' ਸੂਫੀਓਂ ਸੇ ਪੁਰਾਣੀ ਕਿਤਾਬੋਂ ਮੇਂ ਲਫਜ਼ 'ਸ਼ੇਖ' ਸੇ ਯਾਦ ਕੀਆ ਜਾਤਾ ਹੈ, ਚਾਹੇ ਵਹ ਸੱਯਦ ਹੋ ਯਾ ਮੁਗ਼ਲ ਹੋ ਯਾ ਪਠਾਣ ਹੋ। (ਨਿਜ਼ਾਮੀ ਬੰਸਰੀ ਕ੍ਰਿਤ ਹਸਨ ਨਿਜ਼ਾਮੀ, ਸਫ਼ਾ ੧੩) ਤੋਜ਼ਕੇ ਜਹਾਂਗੀਰ ਮੁਤਾਬਕ, ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰਨ ਤੇ ਉਨ੍ਹਾਂ ਦਾ ਘਰ ਬਾਰ ਉਜਾੜਨ ਦਾ ਕੰਮ ਜਿਸ ਵਿਅਕਤੀ ਨੂੰ ਸੌਂਪਿਆ ਗਿਆ ਸੀ, ਉਸ ਦਾ ਨਾਂ ਵੀ ਸ਼ੇਖ ਮੁਰਤਜ਼ਾ ਖਾਂ 'ਫਰੀਦ' ਸੀ ।

* ਮਹਾਨ ਕੋਸ਼ ਵਿੱਚ ਲਿਖਿਆ, ਇਹ ਜਹਾਂਗੀਰ ਦਾ ਖਜ਼ਾਨਚੀ ਸੀ ਜਿਸਨੇ ੧੬੦੧ ਸਨ ਵਿੱਚ ਫਰੀਦਾਬਾਦ ਪਿੰਡ ਵਸਾਇਆ। (ਸਫ਼ਾ ੪੦੨) ਮਸਊਦ ਫਰੀਦ ਤੋਂ ਪਹਿਲਾਂ ਅਤਾਰਦੀਨ ਫਰੀਦ ਪ੍ਰਸਿਧ ਨਾਮ ਹੈ ਜਿਸ ਵਲੋਂ ਇਹ ਫਰੀਦ ਉਪਾਧੀ ਮਸਊਦ ਨੂੰ ਬਖਸ਼ੀ ਦੱਸੀ ਜਾਂਦੀ ਹੈ।

ਅੱਲ੍ਹਾ, ਖੁਦਾਇ, ਦੇ ਨਾਮ ਮੁੜ ਮੁੜ ਆਉਂਦੇ ਹਨ। ਗੁਰੂ ਜੀ ਫਰੀਦ ਜੀ ਨੂੰ ਇਕ ਮੁਸਲਮਾਨ ਡੇਰੇ ਦੇ ਮੁਖੀ ਹੋਣ ਦੇ ਨਾਤੇ ਮਿਲਣ ਲਈ ਨਹੀਂ ਗਏ ਸੀ, ਉਨ੍ਹਾਂ ਦੀ ਯਾਤਰਾ ਉਸ ਨੂੰ ਅਧਿਆਤਮਕ ਮੰਡਲ ਵਿੱਚ ਉਭਾਰਨ ਲਈ ਸੀ। ਇਸ ਕਾਰਨ ਗੁਰੂ ਜੀ ਸ਼ੇਖ ਦੀ ਦਰਗਾਹ ਉਤੇ ਨਹੀਂ ਗਏ, ਜੰਗਲ ਵਿੱਚ ਬਿਰਾਜੇ ਸਨ। ਗੁਰੂ ਗ੍ਰੰਥ ਸਾਹਿਬ ਵਿੱਚ, ਜੇ ਕਿਸੇ ਸਿਰ ਕੱਢ ਮੁਸਲਮਾਨ ਫਕੀਰ ਦੀ ਰਚਨਾ ਹੈ ਉਹ ਫਰੀਦ ਜੀ ਹਨ। ਜੇ ਇਹ ਰਚਨਾਂ ਗੁਰੂ ਗ੍ਰੰਥ ਸਾਹਿਬ ਵਿੱਚ ਨਾ ਹੁੰਦੀ ਤਾਂ ਅਸੀਂ ਇਸ ਸਾਂਝ ਤੋਂ ਵਿਰਵੇ ਰਹਿੰਦੇ। ਪੰਦਰ੍ਹਵੀਂ ਸਦੀ ਦੇ ਲੋਕ ਜੀਵਨ ਬਾਰੇ ਜੋ ਕੁੱਝ ਉਨ੍ਹਾਂ ਦੀ ਬਾਣੀ ਤੋਂ ਜਾਣ ਸਕਦੇ ਹਾਂ, ਇਸ ਤੋਂ ਵੀ ਸੱਖਣੇ ਰਹਿਣਾ ਸੀ। ਕਿਉਂ ਕਿ ਫਰੀਦ ਜੀ ਦੀ ਕੋਈ ਭੀ ਰਚਨਾ ਕਿਸੇ ਫਰੀਦ ਪੰਥੀ ਡੇਰੇ ਦੇ ਦਰਵੇਸ਼ਾਂ ਪਾਸੋਂ ਨਹੀਂ ਮਿਲੀ। ਸੱਚ ਤਾਂ ਇਹ ਹੈ ਫਰੀਦ ਜੀ ਦੀ ਤਿਥੀ-ਪ੍ਰਮਾਣਤ ਕੋਈ ਰਚਨਾ ਆਦਿ 'ਪੋਥੀਆਂ' ਅਤੇ ਆਦਿ 'ਬੀੜ' ਤੋਂ ਪਹਿਲਾਂ ਦੀ ਲਿਖੀ ਹੋਈ ਮਿਲਦੀ ਹੀ ਨਹੀਂ। ਸਭ ਤੋਂ ਪੁਰਾਣੀ ਰਚਨਾ ਸਿਖ ਸਾਹਿੱਤ ਵਿੱਚ, ਗੋਇੰਦਵਾਲ ਵਾਲੀਆਂ ਆਦਿ ਪੋਥੀਆਂ ਆਦਿ ਬੀੜ ਅਤੇ ਜਨਮ ਸਾਖੀਆਂ ਵਿੱਚ ਹੈ। ਜਿਸ ਵਿੱਚ ਫਰੀਦ ਬਾਣੀ ਰਚਨ ਸਮੇਂ ਖਿਆਲਾਂ ਦੇ ਮੰਥਨ ਦੀ ਪਵਿੱਤਰ ਕਿਰਿਆ ਦੇ ਭੀ ਦਰਸ਼ਨ ਹੁੰਦੇ ਹਨ।

ਸਾਡਾ ਇਹ ਦਾਹਵਾ ਉਤਨਾ ਚਿਰ ਕਾਇਮ ਰਹੇਗਾ ਜਿਤਨਾ ਚਿਰ ਫਰੀਦ ਬਾਣੀ ਦਾ ਗੁਰੂ ਨਾਨਕ ਕਾਲ ਤੋਂ ਪਹਿਲਾਂ ਦੀ ਕਿਸੇ ਲਿਖਤ ਦਾ ਅਸਲੀ ਨੁਸਖਾ ਸਾਹਮਣੇ ਨਹੀਂ ਲਿਆਂਦਾ ਜਾਂਦਾ, ਜਿਸ ਦੀ ਤਿਥੀਬਧ ਗਵਾਹੀ ਬਾਣੀ ਪਹਿਲੀ ਹੋਣ ਦੀ ਪ੍ਰਮਾਣੀਕਤਾ ਨਿਰਸੰਸੇ ਕਰੇ। ਪੁਰਾਤਨ ਜਨਮ ਸਾਖੀਆਂ ਵਿਚ ਆਏ ਪ੍ਰਸੰਗਾਂ, ਵਾਰਤਾਲਾਪ ਅਤੇ ਵਾਰਤਾਲਾਪਾਂ ਵਿਚ ਰਚੀ ਬਾਣੀ ਨੂੰ ਇਹ ਕਹਿਕੇ ਰੱਦ ਨਹੀਂ ਕੀਤਾ ਜਾ ਸਕਦਾ ਕਿ ਇਹ ਸਿਖਾਂ ਦੀ ਸ਼ਰਧਾਵੱਸ ਲਿਖੀ ਲਿਖਤ ਹੈ। ਹਾਂ ਇਹ ਜ਼ਰੂਰ ਸੌਖਿਆਂ ਕਿਹਾ ਜਾ ਸਕਦਾ ਹੈ, ਜਿਵੇਂ ਜੀ. ਬੀ. ਸਿੰਘ ਤੇ ਉਸਦੇ ਪੈਰੋਕਾਰ ਆਖ ਰਹੇ ਹਨ, ਅਤੇ ਸਿੱਖ ਸੁਣ ਰਹੇ ਹਨ, 'ਗੁਰੂ ਨਾਨਕ ਜੀ ਨੇ ਇਹ ਸਲੋਕ ਸਾਹਮਣੇ ਰੱਖਕੇ ਆਪਣੇ ਸਲੋਕਾਂ ਦੀ ਰਚਨਾ ਕੀਤੀ'। ਪਰ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਸ਼ਬਦ ਸਲੋਕਾਂ ਦਾ ਮੂਲ ਗੁਰੂ ਹਰ ਸਹਾਇ ਵਾਲੀ ਪੋਥੀ, ਗੋਇੰਦਵਾਲ ਵਾਲੀਆਂ ਪੋਥੀਆਂ ਤੋਂ ਪਹਿਲਾਂ ਲਿਖਿਆ ਕਿਧਰੋਂ ਭੀ ਲਭਕੇ ਦਿਖਾਉਣਾ ਸੌਖਾ ਕੰਮ ਨਹੀਂ। ਕਿਸੇ ਵਾਕ ਜਾਂ ਕਿਸੇ ਇਕ ਅੱਧ ਤੁਕ ਨੂੰ ਮੁੱਦੇ ਦਾ ਅਧਾਰ ਓਹੋ ਬਣਾ ਸਕਦੇ ਹਨ, ਜੋ 'ਡੁਬਦੇ ਨੂੰ ਤਿਣਕੇ ਦਾ ਸਹਾਰਾ' ਦੇ ਅਮਲ ਵਿਚ ਜੁਟੇ ਹੋਏ ਹੋਣ। ਪੁਰਾਤਨ ਜਨਮ ਸਾਖੀਆਂ ਵਿੱਚ ਗੁਰੂ ਜੀ ਦੇ ਫਰੀਦ ਸਾਨੀ ਨੂੰ ਮਿਲਣ ਦੀ ਚਰਚਾ ਹੈ, ਚਰਚਾ ਵਿਚ ਇਹ ਭੀ ਸਪਸ਼ਟ ਹੈ ਗੁਰੂ ਨਾਨਕ ਦੇਵ ਜੀ ਨੇ ਫਰੀਦ ਜੀ ਨੂੰ ਪਹਿਲੇ ਖਿਆਲਾਂ ਬਾਰੇ ਸੁਚੇਤ ਕੀਤਾ, ਉਸ ਦੇ ਅਧਿਆਤਮਕ ਆਧਾਰ ਤੇ ਵਿਚਾਰਾਂ ਬਾਰੇ ਸੰਸ਼ੋਧਨ ਕੀਤਾ, ਇਸਦਾ ਵੱਡਾ ਪ੍ਰਮਾਣ ਫਰੀਦ ਜੀ ਦੀ ਬਾਣੀ ਹੈ ।

ਜਨਮ ਸਾਖੀਆਂ ਦਾ ਸਿੱਖ ਸਾਹਿਤ ਦੇ ਆਰੰਭਕ ਗ੍ਰੰਥਾਂ ਵਿੱਚ ਮਹੱਤਵ ਪੂਰਨ ਸਥਾਨ ਹੈ। ਹੁਣ ਕੁਝ ਵਰ੍ਹੇ ਪਹਿਲਾਂ ਵਾਂਗ ਮਨਮਰਜ਼ੀ ਨਾਲ ਮੋਟੇ ਤੋਂ ਮੋਟੇ ਅਖਰਾਂ ਵਿਚ ਛਾਪਣ ਦਾ ਰਿਵਾਜ ਨਹੀਂ ਰਿਹਾ। ਹਰ ਪਖੋਂ ਪੁਰਾਣੀਆਂ ਲਿਖਤਾਂ ਅਧਾਰ ਬਣਾਕੇ ਸੰਪਾਦਨਾ ਹੋ ਰਹੀ ਹੈ। ਪੁਰਾਤਨ ਜਨਮ ਸਾਖੀਆਂ ਦੀ ਖੋਜ ਪੜਤਾਲ ਨੇ, ਪਹਿਲੀ ਪੁਰਾਤਨ ਜਨਮ ਸਾਖੀ ਜੋ 'ਸਿੰਘ ਸਭੀਆਂ' ਨੇ ਇਸ ਸਦੀ ਦੇ ਆਰੰਭ ਦੇ ਨੇੜੇ ਲੱਭਕੇ ਛਾਪੀ ਸੀ, ਬਹੁਤ ਪਿੱਛੇ ਰਹਿ ਗਈ ਹੈ। ਵਲਾਇਤ ਦੀਆਂ ਲਾਇਬਰੇਰੀਆਂ ਅਤੇ ਭਾਰਤ ਦੇ ਕਈ ਕੋਨਿਆਂ ਤੋਂ ਹੱਥ ਲਿਖਤੀ ਕਾਪੀਆਂ

ਲੱਭ ਕੇ ਜਨਮ ਸਾਖੀਆਂ ਛਾਪਣ ਦੇ ਯਤਨਾਂ ਦੇ ਪੁਰਾਤਨ ਦੇ ਪ੍ਰਮਾਣੀਕ ਸਮੱਗਰੀ ਦੇ ਮੂਲ ਖਰੜਿਆਂ ਤੋਂ ਉਤਾਰੇ ਸਾਹਮਣੇ ਆ ਰਹੇ ਹਨ। ਇਨ੍ਹਾਂ ਲਿਖਤਾਂ ਤੋਂ ਪੁਰਾਤਨ ਜਨਮ ਸਾਖੀ ਵਿਚ ਆਏ ਪ੍ਰਸੰਗਾਂ ਦੀ ਪ੍ਰੋੜਤਾ ਹੀ ਹੁੰਦੀ ਹੈ। ਸਾਹਿੱਤ, ਭਾਸ਼ਾ, ਬੋਲੀ, ਸ਼ੈਲੀ ਨਾਲੋਂ ਵਧੀਕ ਇਤਿਹਾਸਕ ਮਹੱਤਤਾ ਭੀ 'ਜਨਮ ਸਾਖੀਆਂ' ਨਾਲ ਜੁੜੀ ਹੋਈ ਹੈ। ਭਾਵੇਂ ਸਿੱਖ ਮਹਿਲ ਦੀਆਂ ਇਟਾਂ ਉਖਾੜਨ ਵਾਲੇ ਹਮਲਾਵਰ, ਕਿੰਨੇ ਹੀ ਕਹੀ ਜਾਣ ਕਿ ਜਨਮ ਸਾਖੀਆਂ ਐਵੇਂ ਹੀ ਹਨ। ਕੁਝ ਸਾਖੀਆਂ ਦੇ ਮਨ ਮਰਜ਼ੀ ਦੇ ਅਰਥ ਭੀ ਕੱਢਣ, ਏਥੋਂ ਤੱਕ ਕਹਿਣ ਵਿੱਚ ਭੀ ਖੁੱਲ੍ਹ ਖੇਡਨ ਕਿ ਗੁਰੂ ਜੀ ਪੰਜਾਬ ਤੋਂ ਬਾਹਰ ਗਏ ਹੀ ਨਹੀਂ, ਫਿਰ ਭੀ ਹਕੀਕਤ ਇਹ ਹੈ ਜਨਮ ਸਾਖੀਆਂ ਸਾਡਾ 'ਆਦਿ ਸਾਹਿੱਤ' ਅਤੇ ਗੁਰੂ-ਗਾਥਾ ਦੇ ਪੂਜਯ ਮੂਲਕ ਗ੍ਰੰਥ ਹਨ। ਗੁਰੂ ਨਾਨਕ ਜੀ ਅਤੇ ਫਰੀਦ ਜੀ ਦੇ ਮੇਲ ਬਾਰੇ ਜਨਮ ਸਾਖੀਆਂ ਇਕ ਸੁਰ ਦਸਦੀਆਂ ਹਨ। ੧. ਗੁਰੂ ਨਾਨਕ ਦੇਵ ਜੀ ਫਰੀਦ (ਸਾਨੀ) ਨੂੰ ਮਿਲੇ ਸੀ। ੨. ਇਹ ਲੇਖ ਭੀ ਮਿਲਦੇ ਹਨ ਕਿ ਮੇਲ ਦੋ ਵਾਰ ਹੋਇਆ ਸੀ, ਫਰੀਦ ਨੂੰ ਪਹਿਲੀ ਮਿਲਣੀ ਵਿੱਚ ਪ੍ਰਭਾਵਤ ਕੀਤਾ ਸੀ। ਦੂਜੀ ਮਿਲਣੀ ਸਮੇਂ ਪ੍ਰਭਾਵਾਂ ਦਾ ਅਸਰ ਦੇਖਿਆ ਸੀ। ੩. ਪ੍ਰਸਪਰ ਵਿਚਾਰ ਚਰਚਾ ਸਮੇਂ ਬਾਣੀ ਦੀ ਰਚਨਾ ਹੋਈ। ੪. ਬਾਣੀ ਦੀ ਅੰਦਰੂਨੀ ਤੇ ਸਾਖੀਆਂ ਦੀ ਗਵਾਹੀ ਇਹ ਨਿਸ਼ਚੈ ਕਰਕੇ ਦਸਦੀ ਹੈ ਕਿ ਫਰੀਦ ਜੀ ਨੇ ਗੁਰੂ ਜੀ ਤੋਂ ਪ੍ਰਭਾਵਤ ਹੋ ਕੇ ਕੁਝ ਸ਼ਬਦਾਂ ਅਤੇ ਸਲੋਕਾਂ ਦੀ ਰਚਨਾ ਕੀਤੀ ।

ਪੁਰਾਤਨ ਜਨਮ ਸਾਖੀਆਂ ਵਿੱਚੋਂ, ਕਿਸੇ ਨੂੰ ਭੀ ਦੇਖੋ, ਹਰ ਇੱਕ ਪੁਰਾਤਨ ਨੁਸਖੇ ਵਿੱਚ ਇਸ ਮੇਲ ਮਿਲਾਪ ਦੀ ਗਵਾਹੀ ਨੂੰ ਉਜਾਗਰ ਕਰਨ ਦੀ ਵਾਰਤਾ ਲਿਖੀ ਮਿਲਦੀ ਹੈ :

*'ਸ੍ਰੀ ਗੁਰੂ ਬਾਬਾ ਉਥਹੁ ਚੱਲਿਆ। ਰਾਵੀ ਚਨਾਉ ਦੇਖਿ ਕਰਿ ਉਜਾੜਿ ਪੈ ਚਲਿਆ। ਪਟਣ ਦੇਸ਼ ਆਇ ਨਿਕਲਿਆ। ਪਟਣ ਤੋਂ ਕੋਸ ਤਿਨਿ ਉਜਾੜਿ ਥੀ, ਉਥੇ ਆਇ ਬੈਣਾ। ਮਰਦਾਨਾ ਨਾਲ ਆਹਾ, ਪਟਣ ਦਾ ਪੀਰ ਸ਼ੇਖ ਫਰੀਦ ਥਾ ਤਿਸਕੇ ਤਖਤਿ ਸ਼ੇਖ ਬ੍ਰਹਿਮ (ਇਬਰਾਹੀਮ) ਥਾ । (ਪੁਰਾਤਨ ਜਨਮ ਸਾਖੀ)*

*ਮੇਹਰਬਾਨ ਵਾਲੀ ਜਨਮ ਸਾਖੀ ਦਾ ਕਥਨ ਹੈ :*

*'ਪਟਣ ਦਾ ਪੀਰ ਸ਼ੇਖ ਫਰੀਦ ਦੇ ਤਖਤ, ਸ਼ੇਖ ਇਬਾਰਾਹੀਮ, ਬਾਲਾ ਸ਼ੇਖ ਫਰੀਦ ਇਬਰਾਹੀਮ ਕਾ ਮੁਰੀਦ ਸੁਬਹਿ ਸਾਥਿ ਲਕੜੀਆਂ ਚੁਣਨੇ ਗਿਆ ਥਾ। ਪੀਰ ਤੇ ਮੁਤਪਖਿਆਨੇ (ਲੰਗਰ) ਕਉਹੁ .....ਉਹ ਲਕੜੀਆਂ ਚੁਣਤਾ ਥਾ, ਕਮਾਲ ਦਰਵੇਸ਼ । ਤਬ ਗੁਰੂ ਬਾਬੇ ਨਾਨਕ ਜੀ ਸਲੋਕ ਦਿੱਤਾ ਸਿਫਤਿ ਵਿਚ :*

*ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥*
*ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥ (ਮਲਾਰ ਦੀ ਵਾਰ ਮ: ੧ - ੧੨੯੧)*

ਗੁਰੂ ਨਾਨਕ ਦੇਵ ਯੂਨੀਵਰਸਿਟੀ ਵਲੋਂ ਪਿਛੇ ਜਿਹੇ ਹੀ ਵਲਾਇਤ ਤੋਂ ਪ੍ਰਾਪਤ ਕੀਤੇ ਛਾਪੇ ਖਰੜੇ ਵਿਚ ਲਿਖਿਆ ਹੈ :

*'ਪਟਣ ਦਾ ਪੀਰ ਸ਼ੇਖ ਫਰੀਦ ਥਾ, ਤਿਸਕੈ ਥਾਨ ਸ਼ੇਖ ਬਰਾਹਮੁ ਥੇ, ਉਸ ਕਾ ਇਕ ਮੁਰੀਦ ਸੁਬਹਕੇ ਵੇਲੇ ਲਕੜੀਆਂ ਚੁਣਣ ਗਇਆ ਥਾ। ਤਿਸਕਾ ਨਉ ਕਮਾਲ ਥਾ। ਭਲਾ ਫਕੀਰ ਥਾ, ਖੁਦਾਇ ਦਾ ਖਬਰਦਾਰ ਥਾ, ਪੀਰ ਕੇ ਮੋਦੀਖਾਨੇ ਕਉ ਲਕੜੀਆਂ ਚੁਣਣ ਗਇਆ ਥਾ। ਆਗੇ ਬਾਬਾ ਤੇ ਮਰਦਾਨਾ ਬੈਠੇ ਥੇ। ਮਰਦਾਨੇ ਰਬਾਬ ਵਜਾਇਆ ਸ਼ਬਦ ਲਗਾ ਗਾਵਣ' ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ'। ਵਾਰਤਾ ਦਾ ਇਹ ਸਾਰ ਹੈ :-*

*ਸ਼ੇਖ ਬ੍ਰਹਿਮ ਫ਼ਰੀਦ ਦੇ ਮੁਰੀਦ ਕਮਾਲ ਨੇ ਉਹ ਵਾਕ ਕੰਠ ਕਰਕੇ ਆਪਣੇ ਪੀਰ ਨੂੰ ਜਾ ਸੁਣਾਇਆ । ਫ਼ਰੀਦ ਗੁਰੂ ਵਾਕ ਸੁਣਕੇ ਮੋਹਿਆ ਗਇਆ । ਕਮਾਲ ਨੂੰ ਪੀਰ ਕਹਿਆ, "ਕੁਝ ਸਮਝਿਓ ਇਸ ਦਾ ਬਿਆਨ । ਕਮਾਲ ਕਹਿਆ ਤੈਨੂੰ ਸਭ ਰੋਸ਼ਨ ਹੈ । ਤਾਂ ਪੀਰ ਕਹਿਆ ਬੱਚਾ ਜਿਸਕਾ ਬੈਤ ਹੈ ਤਿਸ ਕਾ ਦੀਦਾਰ ਕੀਤਾ ਲੋੜੀਐ ਉਹ ਕੋਈ ਖੁਦਾਇ ਕਾ ਪਿਆਰਾ ਹੈ । ਉਸ ਪਾਸ ਮੈਨੂੰ ਲੈ ਚੱਲ । (ਸਫ਼ਾ ੯੨) ਗੁਰੂ ਜੀ ਦੇ ਦਰਸ਼ਨ ਫ਼ਰੀਦ ਜੀ ਨੇ ਆਪ ਆ ਕੇ ਕਰਨੇ ਹੀ ਯੋਗ ਸਮਝੇ ।*

*ਤਬ ਸ਼ੇਖ ਬ੍ਰਹਿਮ ਸੁਖਵਾਸਣ (ਪਾਲਕੀ) ਵਿਚ ਅਸਵਾਰ ਹੋਇਕੈ ਚਲਿਆ ਚੜਿਆ ..ਕਮਾਲ ਨਾਲ ਲੀਤੇ ਜਾਂ ਦੇਖਾ ਤਾਂ ਅਗੇ ਬਾਬ ਬੈਠਾ ਹੈ। ਸ਼ੇਖ ਇਬ੍ਰਾਹੀਮ ਜਾਇ ਖੜਾ ਹੋਇਆ। ...ਆਖਿਐ ਖੁਦਾਇ ਅਸਾਨੂੰ ਮੇਹਰਬਾਨ ਹੋਇਆ, ਤੁਸਾਡਾ ਦੀਦਾਰ ਪਾਇਆ । ਤਬ ਉਹ ਦਸਤ ਪੇਸ਼ ਕਰਕੇ ਬੈਠ ਗਏ ਤਬ ਪੀਰ ਕਹਿਆ, ਨਾਨਕ ਇਸ ਬੈਤ ਦਾ ਬਿਆਨ ਦੇਹ ਜੋ ਤੂੰ ਆਖਦਾ ਹੈ, 'ਦੂਜਾ ਕਾਹੇ ਕੂ' ਪਰ ਹਿੰਦੂ ਆਖਦੇ ਹਨ ਜੋ ਅਸਾਂ ਵਿਚ ਸਹੀ ਹੈ, ਮੁਸਲਮਾਨ ਆਖਦੇ ਹਨ ਜੋ ਅਸਾਂ ਵਿੱਚ ਹੀ ਸਹੀ ਹੈ, ਆਪ ਵੇਖਾ ਕਿਸ ਵਿਚ ਸਹੀ ਕਹੈ ਹਾਂ, ਅਰ ਕਿਸ ਵਿਚ ਅਣਸਹੀ ਕਹੀ ਹਾਂ । ਤਬ ਗੁਰੂ ਬਾਬੇ ਨਾਨਕ ਕਹਿਆ, 'ਜੀ ! ਹਿਕੋ ਸਾਹਿਬੁ ਹਿਕੋ ਹਦਿ । ਹਿਕੋ ਸੇਵ ਤੇ ਦੂਜਾ ਰਦ ॥*

*'ਦੂਜਾ ਕਾਹੈ ਸਿਮਰੀਐ ਜੰਮੇ ਤੇ ਮਰ ਜਾਇ ॥ ਏਕੋ ਸਿਮਰਹੁ ਨਾਨਕਾ ਜਲਿ ਥਲਿ ਰਹਿਆ ਸਮਾਇ ॥*

ਜਨਮ ਸਾਖੀ ਨੇ ਇਸ ਸਵਾਲ ਦੇ ਜਵਾਬ ਵਿੱਚ ਫ਼ਰੀਦ ਸਾਨੀ ਦਾ ਹੇਠਲਾ ਵਾਕ ਕਹਿਆ ਦਸਿਆ ਹੈ : *'ਇਕ ਸਾਹਿਬ ਦੁਇ ਹਦੀ । ਕੇਹੜਾ ਸੇਵਾ ਕੇਹੜਾ ਰਦੀ'।**

ਇਸ ਪਿਛੋਂ ਦੋਵਾਂ ਵਿਚਕਾਰ ਚਰਚਾ ਚੱਲੀ ਪ੍ਰਸ਼ਨ ਉਤਰ ਹੋਏ । ਜੋ ਦੋਵਾਂ ਮਹਾਂਪੁਰਸ਼ਾਂ ਦੀ ਕਾਵਿ ਮਈ ਬਾਣੀ ਵਿੱਚ ਸਲੋਕਾਂ ਅਤੇ ਸ਼ਬਦਾਂ ਦੇ ਰੂਪ ਵਿਚ ਮੂਰਤੀਮਾਨ ਹੋਏ ਪ੍ਰਾਪਤ ਹੁੰਦੇ ਹਨ। ਇਹ ਪਹਿਲੀ ਮਿਲਣੀ ਦਾ ਵਿਰਤਾਂਤ ਹੈ ।

ਦਸਿਆ ਜਾ ਚੁਕਾ ਹੈ, 'ਫ਼ਰੀਦ' ਨਾਂ ਨਹੀਂ ਸੀ, ਫ਼ਰੀਦ ਸਾਨੀ ਇਬਰਾਹੀਮ ਜੀ ਦਾ 'ਤਖਲਸ' ਹੈ, ਇਸ ਭੁਲੇਖੇ ਨੂੰ 'ਸਵਾਨੇ ਫ਼ਰੀਦ' ਦਾ ਕਰਤਾ ਭੀ ਦੂਰ ਕਰਦਾ ਹੈ, ਖਲੀਕ ਨਿਜ਼ਾਮੀ ਦੀ ਲਿਖਤ ਭੀ ਪ੍ਰੋੜਤਾ ਕਰਦੀ ਹੈ । ਮਿਹਰਬਾਨ ਵਾਲੀ ਜਨਮ ਸਾਖੀ ਦੀ ਵਾਰਤਾ ਤੋਂ ਭੀ ਸਪਸ਼ਟ ਹੁੰਦਾ ਹੈ, ਜੋ ਹੋਰ ਕਿਸੇ ਜਨਮ ਸਾਖੀ ਤੋਂ ਘੱਟ ਪ੍ਰਾਚੀਨ ਨਹੀਂ । ਗੁਰੂ ਨਾਨਕ ਦੇਵ ਜੀ ਦੀਆਂ ਦੋਵੇ ਮੁਲਾਕਾਤਾਂ ਸ਼ੇਖ ਫ਼ਰੀਦ ਸਾਨੀ (ਸ਼ੇਖ ਇਬਰਾਹੀਮ) ਨਾਲ ਹੋਈਆਂ ਸਨ, ਜਿਨ੍ਹਾਂ ਦਾ ਰੁਤਬਾ ਫ਼ਰੀਦ ਦੀ ਗੱਦੀ ਦਾ ਮਾਲਕ ਹੋਣ ਕਾਰਨ ਮਸਊਦ 'ਫ਼ਰੀਦ' ਤੇ ਉਨ੍ਹਾਂ ਜਿਹੀ ਕਰਨੀ ਦੇ ਮਾਲਕ ਅਤੇ ਉਨ੍ਹਾਂ ਜਿਹਾ ਕਰਾਮਾਤੀ ਹੋਣ ਕਾਰਨ 'ਫ਼ਰੀਦ ਸਾਨੀ' ਪੁਕਾਰਿਆ ਜਾਂਦਾ ਸੀ । ਭਾਈ ਬਾਲੇ ਵਾਲੀ ਪੁਰਾਤਨ ਜਨਮ ਸਾਖੀ ਦਸਦੀ ਹੈ :-

---

* ਆਦਿ ਸਾਖੀਆਂ ਵਿਚ ਇਕ ਤੁਕ ਇਹ ਵੀ ਹੈ:

*ਇਕ ਸਿਮਰਹੁ ਨਾਨਕਾ ਜਲ ਥਲਿ ਹਰਿਆ ਸਮਾਇਆ।*

ਇਸੇ ਵਾਕ ਦਾ ਹੀ ਸ਼ੁਧ ਰੂਪ ਹੈ:

*ਸਦਾ ਸਦਾ ਸੋ ਸੇਵੀਐ ਜੋ ਸਭ ਮਹਿ ਰਹਿਆ ਸਮਾਇ।*
*ਅਵਰ ਦੂਜਾ ਕਿਉ ਸੇਵੀਐ ਜੰਮੇ ਤੇ ਮਰ ਜਾਹਿ।*

'ਤਾਂ ਗੁਰੂ ਨਾਨਕ ਭਾਈ ਬਾਲਾ ਪਟਨ ਸਾਧ ਫਰੀਦ ਦੇ ਜਾਏਗਾ। ਤਾਂ ਬਾਲੇ ਪੁਛਿਆ ਜੀ ਫਰੀਦ ਸਾਧ ਤਾਂ ਅਗੇਹੀ ਚਲਿਆ ਹੈ। (ਚਲਾਣਾ ਕਰ ਚੁਕਾ ਹੈ) ਤਾਂ ਗੁਰੂ ਨਾਨਕ ਕਹਿਆ ਭਾਈ ਬਾਲਾ ਫਰੀਦ ਤੇ ਸਤਵੀਂ ਜਗਾ ਹੈ। (ਵੇਰਵੇ ਸਹਿਤ ਕੁਝ ਦਸਵੀਂ ਥਾਂ, ਕੁਝ ਬਾਰ੍ਹਵੀਂ ਥਾਂ ਫਰੀਦ ਸਾਨੀ ਨੂੰ ਮੰਨਦੇ ਹਨ)। ਸ਼ੇਖ ਇਬਰਾਹੀਮ, ਪਰ ਭਲਾ ਹੈ। ਤਾਂ ਫੇਰ ਬਾਲੇ ਪੁਛਿਆ ਜੀ (ਪੀਰ) ਜਲਾਲ ਜਿਹਾ ਹੈ? ਤਾਂ ਗੁਰੂ ਨਾਨਕ ਕਹਿਆ ਭਾਈ ਬਾਲਾ ਜਲਾਲ ਤੋਂ ਬਹੁਤ ਦੂਰ (ਉਚਾ) ਹੈ, ਖੁਦਾਇ ਦਾ ਪਿਆਰਾ ਹੈ ਅਤੇ ਉਹਦਾ ਮੁਰੀਦ ਹੈ ਸੋ ਭੀ ਖੁਦਾਇਆ ਦਾ ਪਿਆਰਾ ਹੈ'।

ਭਾਈ ਮਨੀ ਸਿੰਘ ਜੀ ਵਾਲੀ ਜਨਮ ਸਾਖੀ ਮੁਤਾਬਕ, ਗੁਰੂ ਨਾਨਕ ਦੇਵ ਜੀ ਦੂਜੀ ਵਾਰ ਪਾਕ ਪਟਨ ਪਧਾਰੇ ਤਾਂ ਸ਼ੇਖ ਇਬਰਾਹੀਮ ਫਿਰ ਜੰਗਲ ਵਿੱਚ ਮਿਲਿਆ। ਜਿਸ ਆਦਰ ਭਾਉ ਨਾਲ ਆਇਆ ਤੇ ਗੁਰੂ ਨਾਨਕ ਜੀ ਜਿਸ ਮਨਸ਼ਾ ਨਾਲ ਗਏ ਸਨ, ਉਹ ਵਾਰਤਾ ਅਰਥ ਭਰਪੂਰ ਅਤੇ ਰੌਚਕ ਹੈ, ਜਿਸ ਤੋਂ ਸਪਸ਼ਟ ਹੁੰਦਾ ਹੈ ਕਿ ਦੂਜੀ ਮੁਲਾਕਾਤ, ਫਰੀਦ ਸਾਨੀ ਨੂੰ ਪਹਿਲੀ ਮਿਲਣੀ ਸਮੇਂ ਦਿੱਤੇ ਉਪਦੇਸ਼ਾਂ ਦੇ ਵਿਚਾਰਾਂ ਦੇ ਪ੍ਰਭਾਵ ਦੇਖਣ ਲਈ ਕੀਤੀ ਸੀ। ਮੁਲਾਕਾਤ ਪਿਛੋਂ ਸਹੀ ਪਾਇਆ ਕਿ, ਫਰੀਦ ਸਾਨੀ ਗੁਰੂ ਜੀ ਦੇ ਦਸੇ ਮਾਰਗ ਦਾ ਪੰਧਾਊ ਬਣ ਚੁੱਕਾ ਹੈ, ਜਿਸ ਦੇ ਪ੍ਰਮਾਣ ਉਸਦੀ ਰਚਨਾ ਵਿਚੋਂ, *'ਜੋ ਗੁਰੁ ਦਸੇ ਵਾਟ ਮੁਰੀਦਾ ਜੋਲੀਐ'* ਆਦਿ ਵਾਕਾਂ ਤੋਂ ਮਿਲਦੇ ਹਨ ।

ਜਨਮ ਸਾਖੀ ਭਾਈ ਮਨੀ ਸਿੰਘ ਦਾ ਲੇਖ ਢੁਕਵਾਂ ਹੈ, ਜਿਸ ਵਿੱਚ ਦਸਿਆ ਗਿਆ ਹੈ ਕਿ ਗੁਰੂ ਜੀ ਨੇ ਮਰਦਾਨੇ ਨੂੰ ਕਿਹਾ ਸੀ :

'ਤਬ ਬਾਬੇ ਕਹਿਆ ਮਰਦਾਨਿਆਂ ਅਸਾਂ ਪਟਣ ਜਾਣਾ ਹੈ ਕਿਉਂਕਿ ਸ਼ੇਖ ਇਬਰਾਹੀਮ ਨੂੰ ਉਪਦੇਸ਼ ਕੀਤਾ ਸੀ, ਜੁ ਦੇਖਾ ਉਸਨੂੰ ਉਪਦੇਸ਼ ਚਿੱਤ ਹੈ ਕਿ ਵਿਸਰ ਗਿਆ ਹੈ, 'ਤਾਂ ਬਾਬਾ ਮਰਦਾਨਾ ਸ਼ੇਖ ਪਟਣ ਆਏ ਉਤਰੇ। ਸ਼ੇਖ ਇਬਰਾਹੀਮ ਨੂੰ ਖਬਰ ਹੋਈ ਤਾਂ ਸ਼ੇਖ ਫਰੀਦ ਸਾਨੀ ਇਬਰਾਹੀਮ ਇਕ ਬਕਰਾ ਤੇ ਰਸਤ ਘਿਉ ਆਟਾ ਲੈ ਕਰ ਆਇ ਮਿਲਿਆ। ਜੋ ਆਪ ਤੁਸੀਂ ਏਥੇ ਲੰਗਰ ਕਰਵਾਹੋ ਅਰ ਹਿੰਦੂ ਰਸੋਈਆ ਲਿਆਇਆ ਹਾਂ। ਤਾਂ ਬਾਬੇ ਕਿਹਾ, 'ਸਰੀਰ ਦੀ ਲਜ਼ਤ ਵਾਸਤੇ ਬਕਰਾ ਮਾਰਨਾ ਨਾਹੀਂ'। ਤਾਂ ਸ਼ੇਖ ਕਹਿਆ ਜਿ ਹਲਾਲ ਕਰੀਏ ਤਾਂ ਦੋਸ਼ ਨਹੀਂ ਹੋਂਦਾ। ਤਾਂ ਫਿਰ ਬਾਬਾ ਜੀ ਨੇ ਰਾਮਕਲੀ ਰਾਗ ਵਿਚ ਸ਼ਬਦ ਕੀਤਾ :-

*'ਸਚੁ ਕੀ ਕਾਤੀ ਸਚੁ ਸਭੁ ਸਾਰੁ।। ਘਾੜਤ ਤਿਸ ਕੀ ਅਪਰ ਅਪਾਰ'।।*

*(ਰਾਮਕਲੀ ਦੀ ਵਾਰ ਮ: ੧-੯੫੬)*

ਸਾਰਾ ਸਲੋਕ ਅਗੇ ਦਰਜ ਹੈ

'ਜਾਂ ਇਹ ਸੁਣਿਆ ਤਾਂ ਸ਼ੇਖ ਫਰੀਦ ਕਹਿਆ,'ਅਗੇ ਤਾਂ ਸਾਡਾ ਮਨ ਵਡਿਆਈ ਚਾਹੁੰਦਾ ਸੀ ਪਰ ਹੁਣ ਤਾਂ ਤੁਹਾਡੇ ਵਚਨ ਸੁਣਕੇ ਨਿਮਾਣਾ ਹੋ ਗਿਆ ਹੈ। ਤਾਂ ਬਾਬੇ ਕਹਿਆ,'ਫਵਾਰੇ ਦਾ ਜਲ ਜਿਤਨਾ ਨੀਵਾਂ ਜਾਂਵਦਾ ਹੈ ਇਤਨਾ ਹੀ ਉਚਾ ਚੜਦਾ ਹੈ, ਤੈਸੈ ਜੋ ਮਨ ਨੀਵਾਂ ਕਰਦੇ ਹਨ ਸੋ ਉਚੀ ਪਦਵੀ ਕਰਤਾਰ ਦੀ ਨੂੰ ਪ੍ਰਾਪਤ ਹੁੰਦੇ ਹਨ ।

ਉਪਰਲੇ ਪ੍ਰਸੰਗਾਂ ਵਿੱਚ ਸਾਹਮਣੇ ਆਈਆ ਟੂਕਾਂ ਤੋਂ ਪ੍ਰਗਟ ਹੈ ਕਿ :-

੧. ਗੁਰੂ ਨਾਨਕ ਜੀ ਸ਼ੇਖ ਇਬਰਾਹੀਮ (ਫਰੀਦ ਸਾਨੀ ) ਨੂੰ ਹੀ ਮਿਲੇ ਸਨ ।

੨. ਉਨ੍ਹਾਂ ਦੇ ਉਪਦੇਸ਼ਾਂ ਨਾਲ ਸ਼ੇਖ ਇਬਰਾਹੀਮ ਪ੍ਰਭਾਵਤ ਹੋਏ ਸੀ ।

੩. ਦੋਹਾਂ ਮਹਾਨ ਪੁਰਖਾਂ ਵਿਚਕਾਰ ਜੋ ਵਿਚਾਰ ਚਰਚਾ ਹੋਈ, ਮੁਲਾਕਾਤਾਂ ਸਮੇਂ ਰਚੇ ਗਏ ਸ਼ਬਦ ਸਲੋਕਾਂ ਵਿਚ ਉਹ ਸਲੋਕ ਭੀ ਹਨ, ਜੋ ਫਰੀਦ ਜੀ ਦੇ ਸਲੋਕਾਂ ਦੇ ਸਿਰਨਾਵੇਂ ਹੇਠਾਂ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹਨ ।

੪. ਦੂਜੀ ਵਾਰ ਦੀ ਮਿਲਣੀ ਵੇਲੇ ਫਰੀਦ ਸਾਨੀ ਜੀ ਗੁਰੂ ਨਾਨਕ ਜੀ ਨੂੰ ਵਧੇਰੇ ਸ਼ਰਧਾ ਨਾਲ ਮਿਲੇ ਅਤੇ ਗੁਰੂ ਨਾਨਕ ਜੀ ਵੀ ਇਹੋ ਦੇਖਣ ਲਈ ਹੀ ਗਏ ਸਨ ਕਿ ਪੀਰ ਨੂੰ ਜੋ ਉਨ੍ਹਾਂ ਉਪਦੇਸ਼ ਦਿੱਤਾ ਸੀ, ਉਸਦਾ ਪ੍ਰਭਾਵ ਕਬੂਲਿਆ ਵੀ ਹੈ ? ਜੇ ਕਬੂਲਿਆ ਸੀ, ਤਾਂ ਕਿੰਨਾਂ ਕੁ। ਜਿਸਦਾ ਉਤਰ ਉਨ੍ਹਾਂ ਪ੍ਰਤੀ ਫਰੀਦ (ਸਾਨੀ) ਵਲੋਂ ਕੀਤੇ ਗਏ ਵਰਤਾਉ ਤੋਂ ਪ੍ਰਤੱਖ ਹੈ। ਸ਼ਬਦਾਂ ਦੀ ਰਚਨਾ, *'ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ'। 'ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ'* ਤੋਂ ਇਹ ਪੱਖ ਹੋਰ ਪ੍ਰਮਾਣਤ ਹੁੰਦਾ ਹੈ।

ਫਰੀਦ ਜੀ ਦੇ ਸਲੋਕਾਂ ਵਿੱਚ ਗੁਰੂ ਨਾਨਕ ਜੀ ਦੇ ਸਲੋਕਾਂ ਦੀ ਹੋਂਦ ਅਤੇ ਸੰਸ਼ੋਧਕ ਟਿਪਣੀਆਂ ਸਧਾਰਨ ਗੱਲ ਨਹੀਂ ਇਨ੍ਹਾਂ ਦੇ ਪ੍ਰਭਾਵ ਉਸ ਤੋਂ ਵੀ ਵਧ ਅਹਿਮ ਹਨ ਸਵੀਕ੍ਰਿਤ ਵਾਲੇ ਅੰਸ਼ਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਗੁਰੂ ਨਾਨਕ ਜੀ ਨੇ ਫਰੀਦ ਸਾਨੀ ਨੂੰ, ਜੋ ਉਪਦੇਸ਼ ਸਬਰ ਤੇ ਰਜ਼ਾ ਵਿੱਚ ਰਹਿਣ ਦਾ ਦਿੱਤਾ ਸੀ, ਉਹ ਫਰੀਦ ਜੀ ਨੇ ਦ੍ਰਿੜ੍ਹ ਕਰਕੇ ਪੱਲੇ ਬੰਨ੍ਹ ਲੈਣ ਦਾ ਖੁਦ ਵਰਨਣ ਕੀਤਾ ਹੈ । ਨਾਲ ਹੀ ਇਹ ਵਿਚਾਰ ਭੀ ਆਪਣੇ ਜੀਵਨ ਦਾ ਲਖਸ਼ ਬਣਾ ਲਏ ਸਨ ਕਿ ਭਾਵੇਂ ਕੋਈ ਗੈਰ ਮੁਸਲਮਾਨ ਜਾਂ ਕਾਫਰ ਭੀ ਹੋਵੇ, ਹਰ ਮਨੁੱਖ ਦੇ ਹਿਰਦੇ ਨੂੰ ਮਾਣਕ ਸਮਝਣਾ ਚਾਹੀਦਾ ਹੈ । ਜਦੋਂ ਕਿ ਇਸਲਾਮ ਅਨੁਸਾਰ ਗੈਰ ਮੁਸਲਮਾਨਾਂ ਨੂੰ ਕਾਫਰ ਹੋਣ ਕਰਕੇ 'ਤਹਿ ਤੇਗ' ਕਰਨਾ 'ਸਵਾਬ' ਅਰਥਾਤ, ਪੁੰਨ ਕਰਮ ਮੰਨਿਆ ਜਾਂਦਾ ਹੈ । ਕੀ ਪਹਿਲੇ* ਮਸਊਦ ਦੀਨ ਫਰੀਦ ਹਜ਼ਾਰਾਂ ਹਿੰਦੂਆਂ ਨੂੰ ਮੁਸਲਮਾਨ ਬਨਾਉਣ ਵਾਲੇ ਇਸ/ਉਦਾਰ ਨਜ਼ਰੀਏ ਦੇ ਧਾਰਨੀ ਹੈ ਸਨ ?'

ਗੁਰੂ ਨਾਨਕ ਜੀ ਦੀਆਂ ਫਰੀਦ ਨਾਲ ਦੋ ਮਿਲਣੀਆਂ ਹੋਈਆਂ। ਇਨ੍ਹਾਂ ਮਿਲਣੀਆਂ ਨੂੰ ਅਣਹੋਣੀਆਂ ਕਹਿਕੇ ਜਨਮ ਸਾਖੀਆਂ ਨੂੰ ਮੰਨਣ ਯੋਗ ਨਹੀਂ ਦੇ ਫਤਵੇਂ ਦੇਣੇ, ਕੇਵਲ ਵਿਰੋਧ ਲਈ ਵਿਰੋਧ ਹੈ। ਪਰ ਕੀ ਇਕ ਦੋ ਗੱਲਾਂ ਨਾ ਪਸੰਦ ਹੋਣ ਕਾਰਨ ਸਾਰਾ ਤਾਣਾ ਪੇਟਾ ਹੀ ਨਖਿੱਧ ਹੋ ਜਾਂਦਾ ਹੈ ?

ਜਿਵੇਂ ਇੱਕ ਜਨਮ ਸਾਖੀ ਵਿਚ ਪਹਿਲੀ ਮਿਲਣੀ ਆਸਾ ਦੇਸ਼ ਵਿਚ ਹੋਈ ਕਿਹਾ ਗਿਆ ਹੈ । 'ਆਸਾ' ਦੇਸ਼ ਕਿਥੇ ਹੈ ? ਆਸਾ ਦੇਸ ਦਾ ਭੇਦ ਆਸਾ ਦੀ ਵਾਰ ਤੋਂ ਖੁਲ੍ਹਦਾ ਹੈ ਜਿਥੇ ਆਸਾ ਦੀ ਵਾਰ ਰਚੀ ਗਈ ਉਹ ਥਾਂ ਰਾਵੀ ਤੇ ਬਿਆਸ ਵਿਚਕਾਰ ਦੇ ਇਲਾਕੇ ਨੂੰ ਕਿਹਾ ਜਾਂਦਾ ਸੀ । ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਇਸ ਗੱਲ ਨੂੰ ਸਪੱਸ਼ਟ ਕਰਦੀ ਹੈ, ' ਬਾਬਾ ਕਹਿਆ ਪਟਨ ਅਸਾਂ ਜਾਵਣਾ ਹੈ। ਕਿਉਂਕਿ ਸ਼ੇਖ ਬ੍ਰਹਿਮ ਨੂੰ ਉਪਦੇਸ਼ ਕੀਤਾ

---

* ੩੦ ਸਤੰਬਰ ੧੯੯੩ ਦੇ ਅਖ਼ਬਾਰਾਂ ਵਿੱਚ ਪਾਕਿਸਤਾਨ ਵਿੱਚ ਮਨਾਏ ਗਏ ਸ਼ੇਖ ਫਰੀਦ ਦਿਨ ਦੀ ਰਿਪੋਰਟ ਛਪੀ ਹੈ। ਜਿਸ ਵਿੱਚ ਕਿਹਾ ਗਿਆ ਹੈ ਕਿ ਪਾਕਿਸਤਾਨ ਬਨਾਉਣ ਦਾ ਅਸਲ ਸੇਹਰਾ ਮਸਾਉਦ ਫਰੀਦ ਦੇ ਸਿਰ ਬਝਦਾ ਹੈ ਜਿਸਨੇ ਹਜ਼ਾਰਾਂ ਹਿੰਦੂਆਂ ਨੂੰ ਮੁਸਲਮਾਨ ਬਣਾਇਆ ਸੀ। ਜਦੋਂ ਭਾਰਤ ਵਿੱਚ ਫਰੀਦ ਦੇ ਸੁਲਹ ਕੁਲ ਪੈਗੰਬਰ ਦੇ ਜਸ਼ਨ ਮਨਾਏ ਜਾਂਦੇ ਸਨ, ਪਾਕਿਸਤਾਨ ਵਿੱਚ ਇਹ ਹੋ ਰਿਹਾ ਸੀ। ਦੋਵੇਂ ਹੀ ਆਪੋ ਆਪਣੀ ਥਾਂ ਠੀਕ ਸਨ। ਮਸਊਦ ਪਾਕਿਸਤਾਨ ਦਾ ਕਰਤਾ ਸਨ। ਫਰੀਦ ਸਾਨੀ ਸੁਲਹ ਕੁਲ ਮਾਨਵ ਹਿਰਦਿਆਂ ਨੂੰ ਆਂਚ ਤੋਂ ਬਚਾਉਣ ਵਾਲੀ ਮਿਠੀ ਹਸਤੀ।

ਸੀ ਦੇਖਾ ਉਪਦੇਸ ਉਸ ਨੂੰ ਚਿਤ ਹੈ ਜਾਂ ਵਿਸਰ ਗਿਆ'। ਇਸ ਤੋਂ ਸਪਸ਼ੱਟ ਹੈ ਪਹਿਲੀ ਮਿਲਣੀ ਵੀ ਪਾਕ ਪਟਨ ਹੀ ਹੋਈ ਸੀ, ਕਿਸ ਨਾਲ ਮਿਲਣੀ ਹੋਈ ਸੀ, ਇਹ ਭੀ ਜਨਮ ਸਾਖੀਆਂ ਤੋਂ ਸਪਸ਼ਟ ਹੈ 'ਪਟਨ ਕਾ ਪੀਰ ਸ਼ੇਖ ਫਰੀਦ ਬ੍ਰਹਿਮ ਕੈ ਤਖਤ ਸ਼ੇਖ ਬ੍ਰਹਿਮ ਥਾ। ਸਾਖੀ ਵਿੱਚ ਇਕ ਅਜੀਬੋ ਗਰੀਬ ਵਿਰਤਾਂਤ ਬਾਲੇ ਵਾਲੀ ਜਨਮ ਸਾਖੀ ਦੇ ਲੇਖਕ ਨੂੰ ਪਤਾ ਨਹੀਂ ਕਿਥੋਂ ਸੁਝਿਆ ਕਿ ਗੁਰੂ ਨਾਨਕ ਜੀ ਦੀ ਫਰੀਦ ਨਾਲ ਪਹਿਲੀ ਮਿਲਣੀ ਅੱਠ ਸਾਲ ਦੀ ਉਮਰ ਵਿੱਚ ਹੋਈ ਸੀ। ਇਹ ਅਠਾਈ ਸਾਲਾਂ ਤੋਂ ਅਠ ਸਾਲ ਬਣਿਆ ਲਗਦਾ ਹੈ ।

ਦੂਜੀਆਂ ਜਨਮ ਸਾਖੀਆਂ ਤੋਂ ਉਦਾਸੀਆਂ ਸਮੇਂ ਮਿਲਣ ਦੀ ਪ੍ਰੋੜਤਾ ਹੁੰਦੀ ਹੈ। ਸਾਰੀਆਂ ਜਨਮ ਸਾਖੀਆਂ ਦੇ ਮੰਥਨ ਨਾਲ ਜੋ ਸਾਰ ਵਸਤੂ ਸਾਹਮਣੇ ਆਉਂਦੀ ਹੈ ਅਤੇ ਜੋ ਬਾਣੀ ਦੇ ਵਾਕ ਅੰਸ਼ਾਂ ਅਤੇ ਯਥਾਰਥ ਤੱਤਾਂ ਨੂੰ ਸਮੋਕੇ ਪ੍ਰਗਟਾਉਂਦੀ ਹੈ ਉਹੋ ਹੀ ਸਾਡਾ ਮਾਰਗ ਦਰਸ਼ਨ ਕਰਨ ਦੇ ਸਮਰੱਥ ਹੈ। 'ਆਦਿ ਸਾਖੀਆਂ' ਜਨਮ ਸਾਖੀ ਗੁਰੂ ਨਾਨਕ ਦੇਵ, ਗੁਰੂ ਨਾਨਕ ਯੂਨੀਵਰਸਿਟੀ ਵਲੋਂ ਛਾਪੀ ਗਈ ਡਾ. ਪਿਆਰ ਸਿੰਘ ਨੇ ਮੇਹਨਤ ਨਾਲ ਸੰਪਾਦਨ ਕੀਤੀਆਂ, ਕੁਝ ਪੁਰਾਣੀਆਂ ਲਿਖਤਾਂ ਹੁਣ ਨਵੀਂ ਖੋਜ ਦਾ ਸਿੱਟਾ ਹਨ। ਦੋਵਾਂ ਸਾਖੀਆਂ ਵਿੱਚ ਫਰੀਦ ਸਾਨੀ (ਇਬਰਾਹੀਮ) ਨਾਲ ਮਿਲਣ ਦੇ ਪ੍ਰਸੰਗ ਇਕੋ ਮਿਲਣੀ ਦੇ ਆਉਂਦੇ ਹਨ। ਪਾਕ ਪਟਨ, ਗੁਰੂ ਜੀ ਦੇ 'ਬਾਰ' ਦੇ ਇਲਾਕੇ ਦਾ ਨੇੜੇ ਦਾ ਕੇਂਦਰ ਸੀ, ਆਉਂਦਿਆਂ ਜਾਂਦਿਆਂ ਏਥੋਂ ਦੀ ਗੁਜ਼ਰਨ ਸਮੇਂ ਦੋ ਤੋਂ ਵਧੀਕ ਵਾਰੀ ਭੀ ਮੇਲ ਸੰਭਵ ਹੋ ਸਕਦਾ ਹੈ। *ਜਨਮ ਸਾਖੀਆਂ ਦੇ ਪ੍ਰਸੰਗ ਵਿੱਚ ਸਬੰਧਤ ਵਾਰਤਾ ਜੋ ਬਾਣੀ ਨਾਲ ਢੁਕਵੀ ਅਤੇ ਬਾਣੀ ਦੀ ਵਿਆਖਿਆ ਭੀ ਹੈ, ਸਾਡੇ ਸਾਹਮਣੇ ਵਿਚਾਰ ਦਾ ਕੇਂਦਰ ਹੈ। ਜਨਮ ਸਾਖੀਆਂ ਵਿੱਚ ਸ਼ਬਦਾਂ ਸਲੋਕਾਂ ਦੀ ਰਚਨਾ ਜਿੰਨੀ ਹੋਈ ਉਸਦਾ ਬਹੁਤ ਸਾਰਾ ਹਿੱਸਾ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਕੁਝ ਸਲੋਕ ਫਰੀਦ ਦੇ ਸਲੋਕਾਂ ਦੇ ਨਾਲ ਗੁਰੂ ਗ੍ਰੰਥ ਸਾਹਿਬ ਵਿੱਚ ਅਤੇ ਕੁਝ ਹੋਰਨਾਂ ਵਾਰਾਂ ਵਿਚ ਆਉਂਦੇ ਹਨ। ਕੁਝ ਅਜੇਹੇ ਸਲੋਕ ਭੀ ਹਨ, ਜੋ ਪ੍ਰਸ਼ਨ ਉਤਰਾਂ ਦੇ ਰੂਪ ਵਿੱਚ ਜਨਮ ਸਾਖੀਆਂ ਅੰਦਰ ਹੀ ਹਨ। ਉਨ੍ਹਾਂ ਦੀ ਉਪਦੇਸ਼ਆਤਮਕ ਤੇ ਸੰਸ਼ੋਧਕ ਸ਼ੈਲੀ ਪ੍ਰਬਲ ਹੈ। ਪਹਿਲੀ ਮਿਲਣੀ ਸਮੇਂ ਫਰੀਦ ਜੀ ਨੇ ਕੁਝ ਪ੍ਰਸ਼ਨ ਗੁਰੂ ਜੀ ਦੇ ਸਾਹਮਣੇ ਰਖੇ, ਸਤਿਗੁਰਾਂ ਨੇ ਉਨ੍ਹਾਂ ਦੇ ਉਤਰ ਦਿੱਤੇ। ਇੰਝ ਜਿਨ੍ਹਾਂ ਸ਼ਬਦਾਂ ਦੀ ਰਚਨਾ ਹੋਈ, ਉਨ੍ਹਾਂ ਵਿੱਚ ਰਾਗ ਸੂਹੀ ਤੇ ਰਾਗ ਆਸਾ ਦਾ ਇਕ ਸ਼ਬਦ ਗੁਰੂ ਨਾਨਕ ਸਾਹਿਬ ਜੀ ਦਾ ਰਚਿਆ ਹੋਇਆ ਉਸੇ ਸ਼ਬਦ ਦੇ ਜਵਾਬ ਵਿੱਚ ਸਾਹਮਣੇ ਲਿਆਂਦੀ ਗਈ ਦਸ਼ਾ ਅਤੇ ਫਰੀਦ ਜੀ ਦੀ ਆਤਮਕ ਗੁੰਝਲ ਖੋਲਣ ਲਈ ਹੈ।

---

* ਲੇਖਕ ਪਾਸ ਇਕ ਹੱਥ ਲਿਖਤ ਪੁਰਾਤਨ ਜਨਮ ਸਾਖੀ ਹੈ। ਇਸ ਵਿਚ ਗੋਸ਼ਟਾਂ ਤੇ ਹੋਰ ਗ੍ਰੰਥ ਮਿਲਾਕੇ, ਚੌਦਾਂ ਸੌ ਸਫਿਆਂ ਦੀ ਬੀੜ ਜਿਤਨਾ ਅਕਾਰ ਇਸ ਗ੍ਰੰਥ ਦਾ ਬਣਦਾ ਹੈ। ਫਰੀਦ ਨਾਲ ਇਸ ਪੋਥੀ ਵਿਚ ਤਿੰਨ ਗੋਸ਼ਟਾਂ ਹੋਈਆਂ ਦਿੱਤੀਆਂ ਹਨ, ਪਹਿਲੀ ਪਤਰਾ ੨੪੬, ਦੂਜੀ ਪਤਰਾ ੩੨੨, ਗੋਸ਼ਟ ਤੀਜੀ ਪਤਰਾ ੩੩੮ ਉਪਰ ਹੈ। ਮੂਲ ਪਾਠ ਦੂਜੀਆਂ ਪੋਥੀਆਂ ਨਾਲ ਮਿਲਦਾ ਹੈ, ਇਕ ਗੋਸ਼ਟ ਸਮੇਂ ਮਰਦਾਨਾ ਨਾਲ ਦਸਿਆ ਹੈ, ਦੂਜੀ ਸਮੇਂ ਭਾਈ ਬਾਲਾ, ਤੀਜੀ ਸਮੇਂ ਨਾਲ ਦੇ ਸਾਥੀ ਦਾ ਜ਼ਿਕਰ ਨਹੀਂ। ਭਾਈ ਬਾਲੇ ਦੇ ਨਾਲ ਜਾਣ ਦਾ ਸਾਖੀ ਵਿੱਚ ਲੇਖ ਹੈ: ਗੋਸ਼ਟ ਸ਼ੇਖ ਬਿਰਾਹਮ ਕੀ ਗੁਰੂ ਨਾਨਕ ਨਾਲ ਹੋਈ। ਕਮਾਲ ਤੇ ਦਰਵੇਸ਼ ਬਾਲਾ ਸੰਧੂ ਨਾਲ ਆਏ। ਰਾਵੀ ਨਦੀ ਵਿਆਹ (ਵਿਆਸ) ਨਦੀ ਮਧ ਵਿਚ ਆਇਆ, ਮਾਝੇ ਉਦਿਆਨ ਵਸਤੀ ਵਿੱਚ (ਪਤਰਾ ੪੯) ਇਸ ਵਿਚ ਅੱਠ ਸਾਲ ਦੀ ਉਮਰ ਵਿੱਚ ਫਰੀਦ ਨੂੰ ਮਿਲਣ ਜਾਣ ਵਾਲੀ ਗੱਲ ਨਹੀਂ, ਪਾਕ ਪਟਨ ਤੋਂ ਮੁੜ ਤਲਵੰਡੀ ਜਾਣ ਦਾ ਪ੍ਰਸੰਗ ਹੈ।

*"ਤਬ ਸ਼ੇਖ ਫਰੀਦ ਬੋਲਿਆ । ਸ਼ਬਦ ਰਾਗ ਸੂਹੀ ਵਿੱਚ :*
*ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ॥*
*ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ॥੧॥*
*ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥੧॥ਰਹਾਉ॥*
*ਇਕ ਆਪੀਨੈ ਪਤਲੀ ਸਹ ਕੇਰੇ ਬੋਲਾ ॥*
*ਦੁਧਾ ਥਣੀ ਨਾ ਆਵਈ ਫਿਰਿ ਹੋਇ ਨ ਮੇਲਾ ॥*
*ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ ॥*
*ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ ॥ (ਸੂਹੀ ਫਰੀਦ ਜੀ ੭੯੪)*

ਤਬ ਗੁਰੂ ਜਵਾਬ ਦਿੱਤਾ, ਸ਼ਬਦ ਕੀਤਾ ਰਾਗ ਸੂਹੀ ਵਿੱਚ ਮਹਲਾ ੧

*ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ ॥*
*ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ ॥੧॥*
*ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ ॥*
*ਸਦ ਰੰਗ ਢੋਲਾ ॥੧॥ਰਹਾਉ ॥*
*ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ ॥*
*ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ ॥੨॥*
*ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ ॥*
*ਆਵਾ ਗਉਣੁ ਨਿਵਾਰਿਆ ਹੈ ਸਾਚਾ ਸੋਈ ॥੩॥*
*ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ ॥*
*ਗੁਰ ਬਚਨੀ ਫਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ ॥੪॥*
*ਨਾਨਕੁ ਕਹੈ ਸਹੇਲੀਹੋ ਸਹੁ ਖਰਾ ਪਿਆਰਾ ॥*
*ਹਮ ਸਹ ਕੇਰੀਆ ਦਾਸੀਆ ਸਾਚਾ ਖਸਮੁ ਹਮਾਰਾ ॥੫॥ (ਸੂਹੀ ਮਹਲਾ ੧ - ੭੨੯)*
*ਤਬ ਸ਼ੇਖ ਫਰੀਦ ਬੋਲਿਆ, ਸ਼ਬਦ ਰਾਗ ਆਸਾ ਵਿੱਚ :*
*'ਦਿਲਹੁ ਮੁਹਬਤਿ ਜਿੰਨ ਸੇਈ ਸਚਿਆ ॥*
*ਜਿਨ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥ (ਆਸਾ ਫਰੀਦ - ੪੮੮)*

ਪੂਰਾ ਸ਼ਬਦ ਪੜ੍ਹਿਆ ਜਾਵੇ, ਪ੍ਰਤੱਖ ਰੂਪ ਵਿਚ ਗੁਰੂ ਨਾਨਕ ਜੀ ਦੀ ਸ਼ਖਸ਼ੀਅਤ ਸਾਹਮਣੇ ਆ ਜਾਂਦੀ ਹੈ। ਇਹ ਸ਼ਬਦ ਸਤਿਗੁਰਾਂ ਪ੍ਰਤੀ ਸ਼ੁਕਰੀਆ ਹੈ, ਭਾਈ ਵੀਰ ਸਿੰਘ ਜੀ ਨੇ ਸ਼ਬਦ ਦੇ ਅਰਥ ਏਸੇ ਰੂਪ ਵਿਚ ਕੀਤੇ ਹਨ :-

'ਇਹ ਸ਼ਬਦ ਸੂਹੀ ਦੀ ਦਿਲ ਚੀਰਵੀਂ ਸੁਰ ਵਿੱਚ ਸੁਣਾਕੇ ਫਰੀਦ ਠੰਡ ਦੇ ਘਰ ਗਇਆ ਪ੍ਰਮੇਸਰ ਦੇ ਪਿਆਰ ਦਾ ਸੋਹਲਾ ਸੁਣਿਆ, ਪਿਆਰ ਤੇ ਮਿਲਾਪ ਦੇ ਤਿਆਗ ਦੇ ਘਰ ਵਿੱਚ ਖੁਸ਼ੀ ਦੇ ਬਚਨ ਸੁਣੇ ਤੇ ਸਮਝੇ। ਸਤਿਗੁਰੂ ਜੀ ਬੜੇ ਪਿਆਰੇ ਲਗੇ ਮਨ ਨੇ ਕਿਹਾ ਇਹ ਹੈ ਸਚ ਦਾ 'ਮਰਦ' ਇਹ ਹੈ ਸਿਜਦੇ ਲਾਇਕ ਤਦ ਇਹ ਸ਼ਬਦ ਗਾਇਆ: (ਗੁਰੂ ਨਾਨਕ ਚਮਤਕਾਰ ਸਫਾ ੨੫) 'ਤਬ ਬਾਬਾ ਬੋਲਿਆ ਸ਼ਬਦ ਰਾਗ 'ਸੂਹੀ' ਵਿੱਚ ਮਹਲਾ ੧

*'ਜਾ ਤੂ ਤਾ ਮੈ ਸਭੁ ਕੋ ਤੂ ਸਾਹਿਬੁ ਮੇਰੀ ਰਾਸਿ ਜੀਉ ॥*
*ਤੁਧੁ ਅੰਤਰਿ ਹਉ ਸੁਖਿ ਵਸਾ ਤੂੰ ਅੰਤਰਿ ਸਾਬਾਸਿ ਜੀਉ॥(ਸੂਹੀ ਮਹਲਾ ੧, ਸੁਚਜੀ-੭੬੨)*

ਅੰਤਲੀ ਤੁਕ 'ਅਰਦਾਸ ਜੀਓ' ਤੱਕ ਪੂਰਾ ਸ਼ਬਦ ਹੈ। ਹੋਰ ਕਿਤਨੀ ਕੁ ਰਚਨਾ ਇਸ ਮਿਲਣੀ ਸਮੇਂ ਹੋਈ? ਕਿਤਨੀ ਲੰਮੀ ਚਰਚਾ ਚਲੀ, ਇਕ ਰਾਤ ਫਰੀਦ ਜੀ ਦਾ ਗੁਰੂ ਨਾਨਕ ਜੀ ਪਾਸ ਜੰਗਲ ਵਿਚ ਇਕੱਠੇ ਰਹਿਣ ਤੋਂ ਪਤਾ ਚਲਦਾ ਹੈ, ਇਹ ਮੁਲਾਕਾਤ ਕੋਈ ਛੋਟੀ ਜਿਹੀ ਨਹੀਂ ਸੀ। 'ਤਬ ਬਾਬਾ ਸ਼ੇਖ ਫਰੀਦ ਦੁਇ ਏਕ ਰਾਤ ਇਕੱਠੇ ਰਹੇ ਜੰਗਲ ਵਿਚ। ਤਬਿ ਇਕ ਬੰਦਾ ਖੁਦਾਇ ਦਾ ਆਇ ਨਿਕਲਿਆ। ਉਹ ਦੇਖ ਕਰਿ ਘਰਿ ਉਠ ਗਇਆ। ਤਬ ਏਕ ਤਬਲਬਾਜ (ਡੋਲਚਾ) ਦੁਧ ਦਾ ਭਰਕੈ ਲੈ ਆਇਆ, ਵਿਚ ਚਾਰਿ ਮੁਹਰਾਂ ਪਾਇ ਕਰ ਪਿਛਲੀ ਰਾਤ ਨੂੰ ਲੈ ਆਇਆ। ਸ਼ੇਖ ਫਰੀਦ ਆਪਣਾ ਵੱਖਰਾ ਪਾਇ ਲਇਆ, ਗੁਰੂ ਦਾ ਵੱਖਰਾ ਰਖਿ ਛਡਿਆ ਉਸ। ਸ਼ੇਖ ਫਰੀਦ ਬੋਲਿਆ, ਸਲੋਕ :

*ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ ।*
*ਜੋ ਜਾਗੰਨਿ ਲਹੰਨਿ ਸੇ ਸਾਈ ਕੰਨੋ ਦਾਤਿ ॥੧੧੨॥ (ਸਲੋਕ ਫਰੀਦ ੧੩੮੪)*

ਤਬ ਬਾਬੇ ਜਵਾਬ ਦਿੱਤਾ:-

*ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥*
*ਇਕਿ ਜਾਗੰਦੇ ਨ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ॥*
*(ਸਿਰੀ ਰਾਗ ਵਾਰ ਸਲੋਕ ਮਹਲਾ ੧-੮੩)*

ਵਿਚਾਰ ਚਰਚਾ ਚਲਦੀ ਰਹੀ, ਖਿਆਲਾਂ ਦਾ ਪ੍ਰਗਟਾਓ ਹੁੰਦਾ ਰਿਹਾ, ਫਰੀਦ ਜੀ ਸ਼ੰਕੇ ਉਠਾਈ ਜਾਂਦੇ ਰਹੇ ਗੁਰੂ ਜੀ ਵਲੋਂ ਨਵਿਰਤ ਹੁੰਦੇ ਰਹੇ ।

'ਤਬ ਬਾਬਾ ਬੋਲਿਆ, 'ਸ਼ੇਖ ਫਰੀਦ ਇਸ ਦੁੱਧ ਵਿੱਚ ਹਾਥੁ ਫੇਰਿ ਦੇਖਿ ਕਿਆ ਐ? ਜਾਂ ਸ਼ੇਖ ਫਰੀਦ ਦੇਖੇ ਤਾਂ ਮੋਹਰਾਂ ਚਾਰਿ ਆਸਨਿ, ਤਬ ਉਹ ਤਬਲਬਾਜ ਛੋਡਿ ਕਰ ਚਲਦਾ ਰਹਿਆ ਤਬ ਗੁਰੂ ਬੋਲਿਆ, ਸ਼ਬਦ ਰਾਗ 'ਤੁਖਾਰੀ ਛੰਤ' ਮਹਲਾ ੧ :

*ਪਹਿਲੈ ਪਹਰੈ ਨੈਣ ਸਲੋਨੜੀਏ ਰੈਣਿ ਅੰਧਿਆਰੀ ਰਾਮ ॥*
\- \- \- \- \- \- \-
*ਨਾਨਕ ਸੁਰਿ ਨਰ ਸਬਦਿ ਮਿਲਾਏ ਤਿਨਿ ਪ੍ਰਭਿ ਕਾਰਣੁ ਕੀਆ ॥*
*(ਪੂਰਾ ਸ਼ਬਦ, ਤੁਖਾਰੀ ਮਹਲਾ ੧ -੧੧੧੦)*

ਤਬ ਬਾਬੇ ਅਤੇ ਸ਼ੇਖ ਫਰੀਦ ਉਥੋਂ ਰਵਦੇ ਰਹੇ ......।'

ਵਲਾਇਤ ਵਾਲੀ ਜਨਮ ਸਾਖੀ ਨੇ ਦੂਜੀ ਸਾਖੀ ਤੇ ਪਹਿਲੀ ਦੇ ਕੁਝ ਪ੍ਰਸੰਗ ਮਿਲਾ ਦਿੱਤੇ ਹਨ, ਜਿਸਦਾ ਨਿਖੇੜਾ ਭਾਈ ਬਾਲੇ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਤੋਂ ਹੁੰਦਾ ਹੈ, ਜਿਸ ਅਨੁਸਾਰ ਗੁਰੂ ਨਾਨਕ ਜੀ ਕਹਿੰਦੇ ਹਨ, ਕਿ ਸ਼ੇਖ ਇਬਰਾਹੀਮ, ਫਰੀਦ ਸਾਨੀ, ਫਰੀਦ ਜੀ ਦੀ ਗੱਦੀ ਉਤੇ ਉਹੋ ਜਿਹਾ ਹੀ ਹੈ, ਜੋ ਉਸਨੂੰ ਮਿਲਕੇ ਦੇਖੀਏ, ਕਿ ਉਸ ਨੂੰ ਦਿੱਤਾ ਉਪਦੇਸ਼ ਕਿਤਨਾ ਕੁ ਯਾਦ ਹੈ ਅਤੇ ਇਬਰਾਹੀਮ (ਫਰੀਦ ਸਾਨੀ) ਜੀ ਅਗੋਂ ਜਿਸ ਸਤਿਕਾਰ ਨਾਲ ਆ ਕੇ ਮਿਲਦੇ ਹਨ ਤੇ ਫਿਰ ਵਿਚਾਰ ਚਰਚਾ ਚਲਣ ਤੋਂ ਸ਼ਬਦਾਂ ਸਲੋਕਾਂ ਦੀ ਰਚਨਾ ਆਰੰਭ ਹੁੰਦੀ ਹੈ, ਇਸ ਤਰ੍ਹਾਂ ਇਹ ਇਕ ਮਹੱਤਵਪੂਰਨ ਵਿਚਾਰ ਚਰਚਾ ਹੋ ਨਿਬੜਦੀ ਹੈ, ਜਿਸ ਦਾ ਆਰੰਭ ਫਰੀਦ (ਸਾਨੀ) ਜੀ ਵਲੋਂ ਕੀਤਾ ਜਾਂਦਾ ਹੈ। ਫਰੀਦ ਜੀ ਦਾ ਉਚਾਰਿਆ ਇਸ ਗੋਸ਼ਟ ਦਾ ਆਰੰਭਕ ਸਲੋਕ ਇਸ ਤਰ੍ਹਾਂ ਹੈ :

*ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥*

*ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ।।੧੦੩।। (ਸਲੋਕ ਫਰੀਦ ਜੀ - ੧੩੮੩)*

ਤਬ ਫਿਰ ਗੁਰੂ ਬਾਬੇ ਜਵਾਬ ਦਿੱਤਾ :

*ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸੰਮ੍ਾਲੇ ॥ (ਵਡਹੰਸ ਵਾਰ ਮਹਲਾ ੧ - ੫੮੪)*

ਜਾਂ ਇਹ ਜਵਾਬ ਬਾਬੇ ਦਿੱਤਾ ਤਾਂ ਪੀਰ ਪੁਛਣਾ ਕੀਤੀ: ਜਿਸ ਦਾ ਸ਼ੁਧ ਪਾਠ ਇਸ ਤਰ੍ਹਾਂ ਹੈ:

*ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ ॥*

*ਧਨ ਕੂਕੇਂਦੀ ਗੋਰ ਮੇਂ ਤੈ ਸਹ ਨ ਮਿਲਿਆਸੁ ।।੫੪।। (ਸਲੋਕ ਫਰੀਦ ਪੰਨਾ - ੧੩੮੦)*

ਤਾਂ ਫਿਰ ਪੀਰ ਪੁਛਣਾ ਕੀਤੀ। ਮਿਹਰਬਾਨ ਵਾਲੀ ਜਨਮ ਸਾਖੀ ਵਿੱਚ ਲੇਖ ਹੈ: 'ਤਬ ਸ਼ੇਖ ਇਬਰਾਹੀਮ ਕਿਹਾ,ਬੈਤ, ਸਾਹਿਬ ਦੀ ਖਬਰ ਦਾ ਸੁਆਲੁ ਕੀਤਾ ਸੋ :

ਸਲੋਕ: *ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥*

*ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ।।੧੨੬।। (ਸਲੋਕ ਫਰੀਦ ਜੀ-੧੩੮੪)*

ਤਾਂ ਫਿਰ ਬਾਬੇ ਜਵਾਬ ਦਿੱਤਾ :

**ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥*

*ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤ ।।੧੨੭।। (ਸਲੋਕ ਫਰੀਦ ਜੀ - ੧੩੮੪)*

ਇਹ ਦੋਵੇਂ ਸਲੋਕ, ਫਰੀਦ ਜੀ ਦੇ ਸਲੋਕਾਂ ਵਿੱਚ ਦਰਜ ਹਨ। ਇਨ੍ਹਾਂ ਸ਼ਬਦਾਂ ਸਲੋਕਾਂ ਦੀ ਮਿਹਰਵਾਨ ਵਾਲੀ ਜਨਮ ਸਾਖੀ ਵਿੱਚ ਵਿਆਖਿਆ ਤੇ ਅਰਥਾਂ ਦੇ ਪ੍ਰਮਾਰਥ ਵਿਸਥਾਰ ਨਾਲ ਖੋਲ੍ਹਕੇ ਸਮਝਾਏ ਹਨ। (ਦੇਖੋ ਸਫ਼ਾ ੪੯੧) 'ਨਿਵਣ ਸੁ ਅਖਰ' ਵਾਲੇ ਸਲੋਕ ਨੂੰ ਗੁਰੂ ਜੀ ਦਾ ਦੱਸਿਆ ਹੈ, ਜੋ ਫਰੀਦ ਜੀ ਦੇ ਪ੍ਰਸ਼ਨ ਦਾ ਉੱਤਰ ਹੈ ।

ਸਾਰੀਆਂ ਸਾਖੀਆਂ ਵਿੱਚ 'ਸਤੁ ਕੀ ਕਾਤੀ ਸਚ ਸਭ ਸਾਰ' ਸ਼ਬਦ ਫਰੀਦ ਜੀ ਨਾਲ ਹੋਈ ਚਰਚਾ ਸਮੇਂ ਰਚਿਆ ਦਸਿਆ ਹੈ, ਉਸਦੀ ਢੁਕਵੀਂ ਵਿਆਖਿਆ ਭਾਈ ਮਨੀ ਸਿੰਘ ਜੀ ਵਾਲੀ ਜਨਮ ਸਾਖੀ ਨੇ ਕੀਤੀ ਹੈ। ਸ਼ੇਖ ਫਰੀਦ (ਇਬਰਾਹੀਮ) ਗੁਰੂ ਜੀ ਦੇ ਭੋਜਨ ਲਈ ਬਕਰਾ ਲੈ ਕੇ ਆਏ ਸਨ, ਜਿਸ ਬਾਰੇ ਗੁਰੂ ਜੀ ਨੇ ਕਿਹਾ, 'ਸਰੀਰ ਕੀ ਲਜ਼ਤ ਵਾਸਤੇ ਬੱਕਰਾ ਮਾਰਨਾ ਨਹੀਂ'। ਤਾਂ ਸ਼ੇਖ ਕਹਯਾ, 'ਜੇਕਰ ਹਲਾਲ ਕਰੀਆ ਤਾਂ ਦੋਸ਼ ਨਹੀਂ ਹੁੰਦਾ'। ਤਾਂ ਫਿਰ ਬਾਬਾ ਜੀ ਨੇ ਰਾਮਕਲੀ ਰਾਗ ਵਿੱਚ ਸਲੋਕ ਕੀਤਾ :-

*ਸਚ ਕੀ ਕਾਤੀ ਸਚੁ ਸਭੁ ਸਾਰੁ।। ਘਾੜਤ ਤਿਸਕੀ ਅਪਰ ਅਪਾਰ ॥*
*ਸਬਦੇ ਸਾਣ ਰਖਾਈ ਲਾਇ।। ਗੁਣ ਕੀ ਥੇਕੈ ਵਿਚਿ ਸਮਾਇ ॥*
*ਤਿਸਦਾ ਕੁਠਾ ਹੋਵੈ ਸੇਖੁ।। ਲੱਹੂ ਲੱਬੁ ਨਿਕਥਾ ਵੇਖੁ ॥*
*ਹੋਇ ਹਲਾਲੁ ਲਗੈ ਹਕਿ ਜਾਇ।। ਨਾਨਕ ਦਰਿ ਦੀਦਾਰਿ ਸਮਾਇ।।੨।।*
*(ਰਾਮਕਲੀ ਵਾਰ ਮਹਲਾ ੧ - ੯੫੬)*

ਭਾਈ ਬਾਲੇ ਵਾਲੀ ਸਾਖੀ ਦਾ ਢੁਕਵੇਂ ਲਫਜ਼ਾਂ ਵਿੱਚ ਪ੍ਰਸੰਗ ਹੈ :

'ਜਾਂ ਏਹੁ ਕਾਤੀ ਬਾਬੇ ਦਿੱਤੀ ਤਾਂ ਪੀਰ ਸਿਰ ਫੇਰਿਆ, 'ਆਖਿਓਸ ਵਾਹ ਵਾਹ,

* ਨਿਵਣ ਸੁ ਅਖਰ ਖਵਣ ਗੁਣ' ਪ੍ਰਸ਼ਨ, 'ਕਵਣ ਸੁ ਅਖਰ ਕਵਣ ਗੁਣ' ਦੇ ਜਵਾਬ ਵਿੱਚ ਹੈ। ਗੁਰੂ ਨਾਨਕ ਜੀ ਦਾ ਇਹ ਸਲੋਕ ਫਰੀਦ ਜੀ ਦੇ ਸਲੋਕਾਂ ਵਿੱਚ ਹੈ। ਜਨਮ ਸਾਖੀ ਦੀ ਸ਼ਾਹਦੀ ਅਤੇ ਖੁਦ ਸਲੋਕ ਪ੍ਰਮਾਣਤ ਕਰਦਾ ਹੈ ਇਹ ਗੁਰੂ ਨਾਨਕ ਜੀ ਦੀ ਰਚਨਾ ਹੈ। ਏਸੇ ਤਰ੍ਹਾਂ ਦੇ ਹੋਰ ਸਲੋਕ ਹੋਣੇ ਭੀ ਸੰਭਵ ਹਨ।

ਖੁਦਾਇ ਕੀ ਸਹੀ ਕਰਣੀ ਵਾਲਾ। ਖੁਦਾਇ ਕਾ ਪਿਆਰਾ ਹੈ। ਖੁਦਾਇ ਦੀ ਵੱਡੀ ਨਿਵਾਜਿਸ਼ ਕੀਤੀ ਹੈ ...ਤਬ ਬਾਬੇ ਸਲੋਕ ਦਿੱਤਾ :

*ਰੁਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ ॥*
*ਚੁਪੈ ਚੰਗਾ ਨਾਨਕਾ ਵਿਣੁ ਨਾਵੈ ਮੁਹਿ ਗੰਧੁ ॥ (੧੨੮੮ )*

– – – – – – – –

'ਤਬ ਫਿਰ ਪੀਰ ਕਹਿਆ, 'ਨਾਨਕ, ਹਿਕ ਖੁਦਾਇ ਕੀ ਵਾਰ ਸੁਣਾਇ ਅਸਾਨੂੰ ਏਹ ਮਖਸੂਦ ਹੈ

....ਤਬ ਬਾਬੇ ਆਖਿਆ ਮਰਦਾਨਿਆ ਰਬਾਬ ਵਜਾਇ, ਤਾਂ ਮਰਦਾਨੇ ਰਬਾਬ ਵਜਾਇਆ, ਰਾਗ 'ਆਸਾ' ਕੀਤਾ, ਬਾਬੇ ਸਲੋਕ ਦਿੱਤਾ, ਸਲੋਕ, ਸਤਿਗੁਰੂ ਪਰਸਾਦਿ ਆਸਾ ਦੀ ਵਾਰ ਮਹਲਾ ੧।। ਏਥੇ *'ਬਲਿਹਾਰੀ' ਗੁਰੂ ਆਪਣੇ;* ਤੇ ਮੇਹਰਵਾਨ ਵਾਲੀ ਜਨਮ ਸਾਖੀ ਨੇ, ਆਸਾ ਦੀ ਵਾਰ ਦੀ ਪਹਿਲੀ ਪਉੜੀ ਤੋਂ ਵਾਰ ਦਾ ਆਰੰਭ ਕੀਤਾ ਹੈ। *'ਨਾਨਕ ਗੁਰੂ ਨਾ ਚੇਤਨੀ'* ਪਹਿਲੀ ਪਉੜੀ ਨਾਲ ਤਿੰਨੇ ਸਲੋਕ ਉਚਾਰੇ ਦੱਸੇ ਹਨ, ਅਗਲੇਰੀ ਵਾਰਤਾ ਵਿੱਚ ਬਾਣੀ ਦੇ ਸਰੂਪ ਅਤੇ ਬਾਣੀ ਵਿੱਚ ਆਏ ਭਾਵਾਂ ਤੋਂ ਪਤਾ ਚਲਦਾ ਹੈ ਕਿ ਪਉੜੀਆਂ ਭੀ ਨਾਲ ਹੀ ਏਥੇ ਰਚੀਆਂ ਗਈਆਂ ਸਨ। ਲਿਖਿਆ ਭੀ ਹੈ : 'ਪਉੜੀਆਂ ਨੌ ਹੋਈਆਂ ਏਤ ਪਰਥਾਇ'। ਆਦਿ ਸਾਖੀਆਂ ਦਾ ਵਿਰਤਾਂਤ ਹੈ :

*'ਸ਼ੇਖ ਲਗਾ ਕਹਿਣ ਬਾਬੇ ਨੋ, ਕਹਿਆ ਸੁ, ਬਾਬਾ ਜੀਓ ਖੁਦਾਇ ਨੋ ਮਿਲੇ ਅਹੈ, ਤੁਧ ਖੁਦਾਇ ਪਾਇਆ ਹੈ, ਤੁਧ ਅਰ ਖੁਦਾਇ ਵਿਚ ਭੇਦ ਨਹੀਂ। ਤੂੰ ਮੇਰੇ ਉਪਰ ਮਿਹਰਬਾਨ ਹੋ ਅਰ ਤੇਰਾ ਸਦਕਾ ਹਮਾਰੀ ਭੀ ਖੁਦਾਇ ਨਾਲਿ ਰਹਿ ਆਵੈ'। ਗੁਰੂ ਬਾਬੇ ਆਖਿਆ, 'ਸ਼ੇਖ ਜੀ, ਤੇਰੀ ਖੇਪ ਖੁਦਾਇ ਨਿਭਾਹੀ'।*

ਫਰੀਦ ਜੀ ਦਾ ਰਚਿਆ ਹੇਠ ਲਿਖਿਆ ਸਲੋਕ ਏਸੇ ਸ਼ੁਕਰਾਨੇ ਭਰੀ ਵਾਰਤਾ ਦਾ ਹੀ ਪ੍ਰਮਾਣ ਹੈ। ਜਿਸ ਵਿੱਚ ਫਰੀਦ ਜੀ ਦੀ ਬੰਦਗੀ ਦੀ ਖੈਰ, ਖੁਦਾਇ ਦੇ ਇਸ਼ਕ ਰਤੇ ਗੁਰੂ ਜੀ ਤੋਂ ਮੰਗਦੇ ਹਨ, 'ਤੁਧ ਖੁਦਾਇ ਪਾਇਆ' ਦੀ ਵਿਆਖਿਆ ਫਰੀਦ ਬਾਣੀ ਵਿੱਚ ਇਸ ਤਰ੍ਹਾਂ ਕੀਤੀ ਹੈ :

*ਆਸਾ ਫਰੀਦ*
*ਦਿਲਹੁ ਮੁਹਬਤਿ ਜਿੰਨ੍ਹ ਸੇਈ ਸਚਿਆ ॥*
*ਜਿਨ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥੧॥*
*ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥*
*ਵਿਸਰਿਆ ਜਿਨ ਨਾਮੁ ਤੇ ਭੁਇ ਭਾਰੁ ਥੀਏ ॥੧॥ਰਹਾਉ॥*
*ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥*
*ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨॥*
*ਪਰਵਦਗਾਰ ਅਪਾਰ ਅਗਮ ਬੇਅੰਤ ਤੂ ॥*
*ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ॥੩॥*
*ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥*
*ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥੪॥ (ਆਸਾ ਫਰੀਦ– ੪੮੮)*

*ਫਰੀਦ ਜੀ ਦੇ ਸਲੋਕਾਂ ਵਿੱਚ ਗੁਰੂ ਸਾਹਿਬਾਨ ਦੇ ਸਲੋਕ : -*

ਫਰੀਦ ਜੀ ਦੇ ਸਲੋਕਾਂ ਦੇ ਸਿਰਲੇਖ ਹੇਠਾਂ ੧੩੦ ਸਲੋਕਾਂ ਵਿੱਚ ੧੮ ਸਲੋਕ ਗੁਰੂ ਸਾਹਿਬਾਨ ਦੇ ਪ੍ਰਤੱਖ ਰੂਪ ਵਿੱਚ ਸਹੀਂ ਹੁੰਦੇ ਹਨ। ਚਾਰ ਸਲੋਕ ਗੁਰੂ ਨਾਨਕ ਜੀ ਦੇ ਹਨ। ਪੰਜ ਗੁਰੂ ਅਮਰਦਾਸ ਜੀ ਦੇ ਇੱਕ ਗੁਰੂ ਰਾਮ ਦਾਸ ਜੀ ਦਾ। ਗੁਰੂ ਅਰਜਨ ਦੇਵ ਜੀ ਦੇ ਅਠ ਸਲੋਕ ਹਨ। ਗੁਰੂ ਸਾਹਿਬਾਨ ਦੇ ਇਹ ਸਲੋਕ ਟੋਹ ਦਿੰਦੇ ਹਨ, ਫਰੀਦ ਜੀ ਦੇ ਸਲੋਕਾਂ ਦੇ ਸੰਕਲਨ ਹੋਣ ਅਤੇ ਉਨ੍ਹਾਂ ਦੀ ਸੰਪਾਦਨਾ ਦੀ। ਇਨ੍ਹਾਂ ਸਲੋਕਾਂ ਵਿੱਚ ਜਿਸ ਤਰ੍ਹਾਂ ਗੁਰੂ ਨਾਨਕ ਜੀ ਦੇ ਸੰਸ਼ੋਧਕ ਸਲੋਕ ਰਚਨ ਦੀ ਰੀਤ ਚਲਾਈ ਸੀ, ਜਿਉਂ ਜਿਉਂ ਇਨ੍ਹਾਂ ਸਲੋਕਾਂ ਦਾ ਸੰਗ੍ਰਹਿ ਹੋਕੇ, ਪਿਛਲੇ ਹੋਏ ਗੁਰੂ ਸਾਹਿਬਾਨ ਦੇ ਸਨਮੁਖ ਧਿਆਨ ਵਿਚ ਆਉਂਦਾ ਗਿਆ, ਸਤਿਗੁਰੂ ਸਾਹਿਬਾਨ ਉਨ੍ਹਾਂ ਉੱਤੇ ਜਿੱਥੇ ਜਿੱਥੇ ਲੋੜ ਸਮਝੀ ਆਪਣੀਆਂ ਸੰਸ਼ੋਧਕ ਟਿਪਣੀਆਂ ਭੀ ਕਰਦੇ ਗਏ। ਨਾਲੋਂ ਨਾਲ ਸਲੋਕਾਂ ਦੀ ਚੋਣ ਦਾ ਕੰਮ ਭੀ ਚਲਦਾ ਰਿਹਾ, ਅਗੇ ਦਿੱਤੀ ਜਾ ਰਹੀ ਵੰਨਗੀ, ਪੋਥੀ ਗੁਰੂ ਹਰਸਹਾਇ ਵਿੱਚ ਲਿਖੇ ਸਲੋਕਾਂ ਦੀ ਹੈ ਜਿਸ ਤੋਂ ਸਲੋਕਾਂ ਦੇ ਪਹਿਲੇ ਅਤੇ ਆਮ ਪ੍ਰਚਲਤ ਰੰਗ ਰੂਪ ਦਾ ਪਤਾ ਚਲਦਾ ਹੈ ।

ਫਰੀਦ ਜੀ ਦੇ ਸਲੋਕਾਂ ਵਿਚ ਗੁਰੂ ਨਾਨਕ ਜੀ ਦੇ ਸਲੋਕਾਂ ਦੀ ਵਿਲੱਖਣ ਪੁਜੀਸ਼ਨ ਹੈ। ਗੁਰੂ ਨਾਨਕ ਜੀ ਦੇ ਫਰੀਦ (ਸਾਨੀ) ਦੇ ਮੇਲ ਸਮੇਂ ਸਲੋਕਾਂ ਦੀ ਰਚਨਾ, ਉਸ ਦੇ ਖਿਆਲਾਂ ਦੀ ਸੁਧਾਈ ਕਰਨ ਲਈ ਕੀਤੀ ਅਤੇ ਉਸ ਦਾ ਹੁੰਘਾਰਾ ਫਰੀਦ ਜੀ ਨੇ ਭਰਿਆ। ਉਸਦਾ ਸਲੋਕਾਂ ਵਿਚ ਮਿਲਦਾ ਪ੍ਰਮਾਣ, ਹਵਾਲੇ ਲਈ ਦੇਖਣ ਦੀ ਲੋੜ ਹੈ। ਗੁਰੂ ਨਾਨਕ ਜੀ ਨੇ ਫਰੀਦ ਜੀ ਦੇ ਪ੍ਰਗਟਾਏ ਜਿਨ੍ਹਾਂ ਵਿਚਾਰ ਤੱਤਾਂ ਨੂੰ ਨਿਖਾਰਿਆ, ਉਨ੍ਹਾਂ ਦੇ ਸੋਧੇ ਹੋਏ ਖਿਆਲਾਂ ਨੂੰ ਮੁੜ ਆਪਣੀ ਰਚਨਾ ਵਿਚ ਸਵੀਕਾਰ ਕੀਤਾ ਹੈ। ਫਰੀਦ ਜੀ ਦੇ ਸਲੋਕ (੩੧) ਦਾ ਪਾਠ ਇਸ ਤਰ੍ਹਾਂ ਹੈ:

*ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ ॥*
*ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ ॥ ੩੧॥ (ਸਲੋਕ ਫਰੀਦ ਜੀ ੧੩੭੯)*

ਇਸ ਉਪਰ ਗੁਰੂ ਨਾਨਕ ਜੀ ਦਾ ਕਥਨ ਹੈ :

*ਸਾਹੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ ॥*
*ਨਾਨਕ ਸੋ ਸੁਹਾਗਣੀ ਜੁ ਭਾਵੈ ਬੇਪਰਵਾਹ ॥੩੨॥ (ਸਲੋਕ ਫਰੀਦ ਜੀ ੧੩੭੯)*

ਫਰੀਦ ਜੀ ਉਸ ਸੁਹਾਗਣ ਦੀ ਮਨੋ ਅਵਸਥਾ ਦਸਦੇ ਹਨ, ਜਿਸ ਨੂੰ ਨ ਸਹੁਰੇ ਢੋਈ ਹੈ ਨ ਪੇਕੇ। ਇਹ ਉਸ ਸੁਹਾਗਣ (ਜਗਿਆਸੂ) ਦੀ ਅਵਸਥਾ ਹੈ ਜੋ ਪਤੀ ਨਾਲ ਪਿਆਰ ਕਰਦੀ ਹੈ, ਪਰ ਪਤੀ ਦਾ ਪਿਆਰ ਨਹੀਂ ਪਾ ਸਕੀ। ਫਰੀਦ ਜੀ ਨੇ ਆਪਣੀ ਏਸ ਹੀ ਧੁਨ ਵਿਚ ਬਿਰਹਣੀ ਦਾ ਦਰਦ ਭਿੰਨਾ ਦ੍ਰਿਸ਼ ਇਕ ਰੂਪਕ ਰਾਹੀਂ ਖਿਚਿਆ ਹੈ :

*ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥*
*ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ॥੩੦॥(ਸਲੋਕ ਫਰੀਦ ਜੀ -੧੩੭੯)*

ਗੁਰੂ ਨਾਨਕ ਜੀ ਨੇ ਉਪਰਲੇ ਸਲੋਕ (੩੨) ਵਿਚ ਪ੍ਰਕਾਸ਼ ਪਾਇਆ ਹੈ। ਨਿਰੰਕਾਰ, (ਰੱਬ) ਦੀ ਮੇਹਰ ਸਾਡੇ ਵਸ ਦੀ ਗੱਲ ਨਹੀਂ, ਉਸ ਬੇਪ੍ਰਵਾਹ ਅਗੰਮ ਕੰਤ ਦੀ ਰਜ਼ਾ ਹੈ ਜੋ ਜੀਵ ਆਤਮਾ ਰੂਪੀ ਸਖੀ ਉਸਨੂੰ ਭਾਉਂਦੀ ਹੈ, ਉਸ ਨਾਲ ਰੰਗ ਰਲੀਆਂ ਮਨਾਉਂਦਾ ਅਤੇ ਮੇਲ ਦਾ ਅਨੰਦ ਬਖਸ਼ਦਾ ਹੈ, ਫਰੀਦ ਜੀ ਦਾ ਅਗਲਾ ਸਲੋਕ ਸੂਖਮ ਹਉਮੈ ਦੇ ਭੇਦ ਸਮਝਣ ਵੱਲ ਸੰਕੇਤ ਕਰਦਾ ਹੈ :-

*ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ ॥*

*ਫਰੀਦਾ ਰਹੀ ਸੁ ਬੇੜੀ ਹਿੰਙ ਦੀ ਗਈ ਕਥੂਰੀ ਗੰਧੁ ॥੩੩॥ (ਸਲੋਕ ਫਰੀਦ ਜੀ ੧੩੭੯)*

ਜਗਿਆਸੂ ਕਿੰਨਾਂ ਹੀ ਆਪਣੇ ਆਪ ਨੂੰ ਨ੍ਹਾ ਧੋਕੇ (ਆਤਮ ਸ਼ੁਧੀ ਰਾਹੀਂ) ਪਵਿਤ੍ਰ ਹੋ ਕੇ ਸ਼ਹੁ ਮਿਲਾਵੇ ਲਈ ਤਾਂਘਾਂ ਤਾਂਘੇ, ਜਦੋਂ ਉਸ ਦੇ ਮਨ ਵਿੱਚ ਹਉਮੈ ਦੀ ਹਿੰਙ ਦੀ ਗੰਧ ਆ ਜਾਂਦੀ ਹੈ, ਕਸਤੂਰੀ ਦੀ ਸੁਗੰਧੀ ਉਠ ਜਾਂਦੀ ਹੈ । ਪਿਰ ਬਿੰਨਾ ਬਿਰਹਨ ਕਿਵੇਂ ਮਿਲਨ-ਸੁਖ ਪਾਵੇ ? ਫਿਰ ਬਦਲੀ ਹੋਈ ਦਸ਼ਾ ਵਿੱਚ ਫਰੀਦ ਜੀ ਸਵੀਕਾਰ ਕਰਦੇ ਹਨ, ਉਹ ਕ੍ਰਿਪਾਲੂ ਹੋਵੇ ਤਾਂ ਸਾਧੂ (ਗੁਰੂ) ਰਾਹੀਂ ਹਉਮੈ ਦੀ ਗੰਧ ਨੂੰ ਗਿਆਨ ਉਪਦੇਸ਼ ਨਾਲ ਕੱਟ ਕੇ ਮਿਲਾਵਾ ਕਰਾ ਦਿੰਦਾ ਹੈ, ਇਸਦਾ ਵਰਣਨ ਫਰੀਦ ਜੀ ਨੇ - ਇਕ ਸੂਹੀ ਰਾਗ ਦੇ ਪਦੇ ਵਿਚ ਇਸ ਤਰ੍ਹਾਂ ਕੀਤਾ ਹੈ :

*ਪਿਰਹਿ ਬਿਹੂਨ ਕਤਹਿ ਸੁਖੁ ਪਾਏ ॥*

*ਜਾ ਹੋਇ ਕ੍ਰਿਪਾਲੁ ਤਾ ਪ੍ਰਭੁ ਮਿਲਾਏ ॥*

*ਵਿਧਣ ਖੂਹੀ ਮੁੰਧ ਇਕੇਲੀ ॥ ਨਾ ਕੋ ਸਾਥੀ ਨਾ ਕੋ ਬੇਲੀ ॥*

*ਕਰ ਕਿਰਪਾ ਪ੍ਰਭਿ ਸਾਧਸੰਗਿ ਮੇਲੀ ॥ (ਸੂਹੀ ਫਰੀਦ ਜੀ -੭੯੪)*

ਸ਼ਬਦ ਦੇ ਭਾਵਾਂ ਤੋਂ ਸਪਸ਼ਟ ਹੈ ਫਰੀਦ ਜੀ ਨੇ ਸੋਧਿਆ ਹੋਇਆ ਵਿਚਾਰ ਸਵੀਕਾਰ ਕੀਤਾ ਹੈ। ਇਹ ਹੀ ਕਿਹਾ ਹੈ, ਪ੍ਰਭੂ ਨੇ ਮੇਹਰ ਕਰਕੇ ਸਾਧੂ ਦੀ ਸੰਗਤ ਬਖਸ਼ੀ ਹੈ ਇਹ ਸੰਸ਼ੋਧਨੀ ਕਿਰਿਆ ਅਗੇ ਚਲਦੀ ਹੈ, ਫਰੀਦ ਜੀ ਦਾ ਸਲੋਕ ਹੈ :

*ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ ॥*

*ਜੋ ਜਾਗੰਨਿ ਲਹੰਨਿ ਸੇ ਸਾਈ ਕੰਨੋ ਦਾਤਿ ॥੧੧੨॥ (ਸਲੋਕ ਫਰੀਦ ਜੀ ੧੩੮੪)*

ਫਰੀਦ ਜੀ ਨੇ ਜ਼ੋਰ ਦਿੱਤਾ ਹੈ, ਪਿਛਲੇ ਰਾਤ ਦੇ ਪਹਿਲੇ ਪਹਿਰ ਵਿੱਚ ਜਾਗਕੇ, ਰੱਬ ਦੀ ਬੰਦਗੀ ਕਰਨ ਤੋਂ ਹੀ ਫਲ ਹੁੰਦਾ ਹੈ। ਜੋ ਪਿਛਲੇ ਪਹਿਰ ਨਹੀਂ ਜਾਗਦੇ, *'ਫਰੀਦਾ ਪਿਛਲ ਰਾਤ ਨ ਜਾਗਿਓਹਿ ਜੀਵਦੜੋ ਮੁਇਓਹਿ'* ਜਿਉਂਦੇ ਹੀ ਮੁਇਆਂ ਬਰਾਬਰ ਹਨ। ਜੋ ਪਿਛਲੇ ਪਹਿਰ ਜਾਗਦੇ ਹਨ ਉਹੋ ਹੀ ਸਾਈਂ ਕੋਲੋਂ ਦਾਤ, ਹਾਸਲ ਕਰਦੇ ਹਨ। ਇਸ ਸਲੋਕ ਵਿੱਚ ਫਰੀਦ ਜੀ ਜ਼ੋਰ ਨਾਲ ਕਹਿੰਦੇ ਹਨ ਜੋ ਪਿਛਲੇ ਪਹਿਰ ਜਾਗਦੇ ਹਨ, ਉਨ੍ਹਾਂ ਨੂੰ ਹੀ ਦਾਤ ਮਿਲਦੀ ਹੈ। ਗੁਰੂ ਨਾਨਕ ਜੀ ਦਾ ਗੁਰਮਤ ਦਾ ਨਜ਼ਰੀਆ ਹੈ : *'ਜੇ ਵੇਲਾ ਵਖਤੁ ਵਿਚਾਰੀਐ ਤਾ ਕਿਤੁ ਵੇਲਾ ਭਗਤ ਹੋਇ'* । ਸਤਿਗੁਰੂ ਜੀ ਨੇ ਫਰੀਦ ਜੀ ਦੇ ਖਿਆਲ ਨੂੰ ਸੁਧਾਰਦਿਆਂ ਜੋ ਵਿਚਾਰ ਪ੍ਰਗਟਾਇਆ, ਉਹ ਨਾਲ ਦੇ ਹੀ ਸਲੋਕ ਵਿੱਚ ਲਿਖਿਆ ਹੈ:

*ਸੇਵਰੇ ਜਾਗਕੇ ਪ੍ਰਮਾਤਮਾ ਦਾ ਚਿੰਤਨ ਪ੍ਰਭੂ ਸਿਮਰਨ ਕਰਨਾ ਚੰਗਾ ਹੈ। ਪਰ ਇਸ ਨਾਲ ਇਹ ਸਮਝ ਲੈਣਾ ਕਿ ਜ਼ਰੂਰ ਹੀ ਉਸ ਦੀ ਮੇਹਰ ਦੀ ਦਾਤ ਪ੍ਰਾਪਤ ਹੋਵੇਗੀ, ਜਗਿਆਸੂ ਦਾ ਹਦ ਤੋਂ ਅਗੇ ਜਾਣਾ ਹੈ। ਗੁਰੂ ਨਾਨਕ ਜੀ ਨੇ ਇਸ ਖਿਆਲ ਦੀ ਸੁਧਾਈ ਕੀਤੀ ਹੈ। ਸਪਸ਼ੱਟ ਕਿਹਾ ਹੈ, 'ਸਾਹਿਬ ਨਾਲ ਜ਼ੋਰ ਨਹੀਂ, ਕਿ ਸਾਡੀ ਇਸ ਤਰ੍ਹਾਂ ਦੀ ਘਾਲਣਾ ਦਾ ਫਲ ਅਵਸ਼ ਹੀ ਆਪਣੇ ਮੇਲ ਦੇ ਰੂਪ ਵਿੱਚ ਬਖਸ਼ੇਗਾ। ਇਹ ਤਾਂ ਉਸ ਦੀ ਦਾਤ ਹੈ ਜਿਸ ਨੂੰ ਚਾਹੇ ਦੇ ਦੇਵੇ। ਕਈ ਜਾਗਣ ਵਾਲੇ, ਹਠ ਕਰਕੇ, ਤਪ ਸਾਧਣ ਵਾਲੇ ('ਹਠ ਕਰਿ ਮਰੈ ਨ ਲੇਖੈ ਪਾਵੈ' ) ਨਹੀਂ ਪ੍ਰਾਪਤ ਕਰ ਸਕਦੇ । ਪਿਛਲੇ ਪਹਿਰ ਉਠ ਕੇ ਭੀ ਉਸ ਦੀ ਕ੍ਰਿਪਾ ਦੇ ਪਾਤਰ ਬਨਣ ਦੀ ਲੋੜ ਹੈ। ਇਹ ਦਾਤ ਉਦੋਂ ਹੀ ਮਿਲਦੀ ਹੈ ਜਦੋਂ ਅੰਤਰ ਪਾਤਰ ਸੁੱਚਾ ਭੀ ਹੋਵੇ ਉਸ ਵਿੱਚ*

*ਹੋਰ ਕੁਝ ਨਾ ਹੋਵੇ। ਜਦ ਉਸ ਦੀ ਮਿਹਰ ਹੁੰਦੀ ਹੈ, ਉਹ ਪਰਵਦਗਾਰ ਸੁਤਿੱਆਂ ਨੂੰ ਉਠਾਲ ਕੇ ਭੀ ਦਾਤਾਂ ਦੇ ਦਿੰਦਾ ਹੈ।*

ਫਰੀਦ ਜੀ ਹਠੀ ਤਪੀ ਜਪੀ ਸਨ। ਉਨ੍ਹਾਂ ਨੇ ਕਠਨ ਤਪ ਸਾਧੇ ਸੀ, ਜਪ ਤਪ ਕਾਰਨ ਉਨ੍ਹਾਂ ਨੂੰ ਪਹਿਲੇ 'ਮਸਾਊਦ ਫਰੀਦ' ਤੋਂ ਅੱਗੇ ਲੰਘੇ ਹੋਏ ਕਹਿਣਾ ਭਾਵੇਂ ਔਖਾ ਹੋਵੇ, ਪਰ ਤਪ ਤਿਆਗ ਵਿੱਚ ਇਹ ਘੱਟ ਭੀ ਨਹੀਂ ਸਨ। ਇਸੇ ਕਾਰਨ ਫਰੀਦ ਸਾਨੀ ਮੰਨੇ ਗਏ। ਇਹ ਭੀ ਉਨ੍ਹਾਂ ਦੇ ਪੱਖ ਵਿੱਚ ਜਾਂਦਾ ਹੈ, ਪਹਿਲੇ ਮਸਾਊਦ ਫਰੀਦ ਵਾਂਗ ਆਪ ਵੱਡ-ਪ੍ਰਵਾਰੇ ਨਹੀਂ ਸਨ।

ਫਰੀਦ (ਸਾਨੀ) ਜੀ ਨੇ ਇਕ ਥਾਂ ਤਪ ਸਾਧਣ ਅਤੇ ਹਠ ਨਾਲ ਆਪਣੇ ਸਰੀਰ ਨੂੰ ਕਸ਼ਟ ਦੇਣ ਅਤੇ ਤਪਾਉਣ ਦਾ ਸਿਧਾਂਤ ਸਾਹਮਣੇ ਲਿਆਂਦਾ ਹੈ :

*ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥*
*ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥੯੦॥ (ਸਲੋਕ ਫਰੀਦ ਜੀ ੧੩੮੨)*
*ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ ॥*
*ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥੯੧॥ (ਸਲੋਕ ਫਰੀਦ ਜੀ ੧੩੮੨)*

ਇਸੇ ਹੀ ਖਿਆਲ ਦਾ ਚੋਣਵਾਂ ਇਕ ਪ੍ਰਤੀਨਿਧ ਸਲੋਕ ਹੈ, ਜਿਸ ਲਈ ਫਰੀਦ ਜੀ ਨੇ ਖਿਆਲਾਂ ਨੂੰ ਸੋਧਿਆ ਹੈ। ਸੰਸ਼ੋਧਕ ਰੂਪ ਵਿਚ ਗੁਰੂ ਜੀ ਨੇ ਸਲੋਕ ਦੀ ਰਚਨਾ ਇਸ ਤਰ੍ਹਾਂ ਕੀਤੀ ਹੈ :

*ਫਰੀਦ : ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ ॥*
*ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ ॥੧੧੯॥ (ਸਲੋਕ ਫਰੀਦ ਜੀ ੧੩੮੪)*
*ਗੁਰੂ ਨਾਨਕ: 'ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥*
*ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ॥੧੨੦॥(ਸਲੋਕ ਫਰੀਦ ਜੀ ੧੩੮੪)*

ਸਰੀਰ ਨੂੰ ਤੰਦੂਰ ਵਾਂਗ ਨਾ ਤਪਾਓ, ਹੱਡਾਂ ਨੂੰ ਬਾਲਣ ਨਾ ਬਣਾਓ, ਸਿਰ ਅਤੇ ਪੈਰਾਂ ਨੇ ਕੀ ਵਿਗਾੜਿਆ ਹੈ। ਜਿਸ ਕਾਰਨ ਇਨ੍ਹਾਂ ਨੂੰ ਕਸ਼ਟ ਦਿੱਤਾ ਜਾਵੇ, ਬਾਹਰ ਦੀ ਭਾਲ ਛਡਕੇ ਅੰਦਰ ਪਿਰੀ ਨਿਹਾਲਣ ਦੀ ਲੋੜ ਹੈ। ਗੁਰੂ ਨਾਨਕ ਜੀ ਨੇ ਫਰੀਦ ਜੀ ਨੂੰ ਅਜੇਹੇ ਸਰੀਰਕ ਦੁਖ ਦੇਣ ਵਾਲੀਆਂ ਤਪੱਸਿਆਂ ਤੋਂ ਵਰਜਿਆ ਹੈ। ਸਰੀਰਕ ਤਪੱਸਿਆ ਕਰਨ ਨੂੰ ਪਿਰੀ ਮਿਲਾਵੇ ਦੇ ਸਾਧਨ ਮੰਨਣ ਦੀ ਥਾਂ *'ਅੰਦਰ ਪਿਰੀ ਨਿਹਾਲ'* ਦੀ ਨਵੀਂ ਦ੍ਰਿਸ਼ਟੀ ਦਿੱਤੀ ਹੈ। ਇਸ ਕਿਸਮ ਦੇ ਸਮੂਹ ਸਲੋਕਾਂ ਦੇ ਖਿਆਲ ਨੂੰ ਇਕ ਸਲੋਕ ਵਿੱਚ ਸਮੋ ਕੇ ਫਰੀਦ ਜੀ ਦੀ ਸੋਚ ਸੁਧਾਰੀ ਹੈ। ਫਰੀਦ ਜੀ ਉਤੇ ਇਸ ਸੋਧੇ ਹੋਏ ਵਿਚਾਰ *'ਅੰਦਰਿ ਪਿਰੀ ਨਿਹਾਲਿ'* ਦਾ ਜੋ ਪ੍ਰਭਾਵ ਪਿਆ ਉਸ ਨੂੰ ਆਪਣੀ ਰਚਨਾ ਵਿੱਚ ਸਵੀਕਾਰ ਕੀਤਾ ਹੈ। ਰੱਬ ਨੂੰ ਅੰਦਰ ਦੇਖਣ ਦੀ ਦ੍ਰਿਸ਼ਟੀ ਜਾਗ ਪਈ ਅਤੇ ਇਸ ਦੀ ਗਵਾਹੀ ਉਨ੍ਹਾਂ ਰਚਿਤ ਸਲੋਕ ਦਿੱਤਾ ਹੈ :

*ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜਹਿ ॥*
*ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥੧੯॥ (ਸਲੋਕ ਫਰੀਦ ਜੀ ੧੩੭੮)*

ਫਰੀਦ ਜੀ ਨੂੰ ਗੁਰੂ ਜੀ ਦੇ ਉਪਦੇਸ਼ਾਂ ਤੋਂ ਸਬਰ ਸੰਤੋਖ ਅਤੇ ਸਥਿਰਤਾ ਪ੍ਰਾਪਤ ਹੋਈ। ਜਨਮ ਸਾਖੀ ਦੇ ਸਬੰਧਿਤ ਵਾਕ ਹਨ :

*'ਤਾਂ ਸੇਖ ਪ੍ਰਸੰਨ ਥੀਆ। ਖੁਸੀ ਹੋਇ ਕਰ ਡਰਿ ਗਹਿਆ। ਸ਼ੇਖ ਆਖਿਆ ਜੋ ਕੁਝ*

*ਖੁਦਾਇ ਬਾਵਓ ਮੰਗਦੇ ਸੋ ਖੁਦਾਇ ਦਿੱਤਾ। ਨਿਹਾਲ ਹੋਇ (ਸਫ਼ਾ ੬੭ ਜਨਮ ਸਾਖੀ ਗੁਰੂ ਨਾਨਕ ਯੂਨੀਵਰਸਿਟੀ)*

*ਇਕ ਹੋਰ ਸਬੂਤ :* ਗੁਰੂ ਨਾਨਕ ਜੀ ਦੇ ਉਪਰ ਲਿਖੇ ਸਲੋਕਾਂ ਵਿੱਚ ਇੱਕ ਸਲੋਕ *'ਦਾਤੀ ਸਾਹਿਬ ਸੰਦੀਆ'* ਆਇਆ ਹੈ। ਇਹ ਸਲੋਕ ਫਰੀਦ ਜੀ ਦੇ ਸਲੋਕਾਂ ਵਿੱਚ ਵੀ ਆਉਂਦਾ ਹੈ, 'ਸਿਰੀ ਰਾਗ ਕੀ ਵਾਰ ਵਿਚ ਭੀ ਹੈ। ਕੀਤੀ ਗਈ ਚਰਚਾ ਵਿੱਚ *'ਦਾਤੀ ਸਾਹਿਬ ਸੰਦੀਆ'* ਦਾ ਜ਼ਿਕਰ ਆਇਆ ਹੈ, ਇਹ ਸਲੋਕ ਗੁਰੂ ਨਾਨਕ ਜੀ ਦਾ ਹੈ। ਫਰੀਦ ਨੂੰ ਸਪੱਸ਼ਟ ਰੂਪ ਵਿੱਚ ਸਿਧਾਂਤਕ ਨੁਕਤੇ ਤੇ ਸੁਸਿਖਸ਼ਤ ਕਰਨ ਲਈ ਹੈ। ਇਹ ਸਲੋਕ, ਜਿਥੇ ਸਿਰੀ ਰਾਗ ਕੀ ਵਾਰ ਵਿੱਚ ਆਇਆ ਹੈ ਓਥੇ ਨਾਲ ਹੀ ਇਕ ਸਲੋਕ ਇਸ ਮਹੱਤਵਪੂਰਨ ਪ੍ਰਸੰਗ ਵਿਚ ਹੋਰ ਧਿਆਨ ਦੇਣ ਵਾਲਾ ਹੈ: ਜੋ ਗੁਰੂ ਨਾਨਕ ਜੀ ਦੇ ਛੋਹੇ ਹੋਏ ਵਿਸ਼ੇ ਅਤੇ ਫ਼ਰੀਦ ਜੀ ਦੇ ਸਵੀਕਿਰਤੀ ਨੂੰ ਵਧੇਰੇ ਸਪੱਸ਼ਟ ਕਰਦਾ ਹੈ: 'ਗੁਰੂ ਜੀ ਦਾ ਕਥਨ ਹੈ, ਸਾਧਕ ਨੂੰ ਸਬਰ ਸਬੂਰੀ ਰਖਕੇ ਹੀ ਏਸ ਮਾਰਗ ਉਤੇ ਟੁਰਨਾ ਚਾਹੀਦਾ ਹੈ, 'ਸਬਰ ਦਾ ਤੋਸ਼ਾ' ਜਦੋਂ ਇਸ ਮਾਰਗ ਦੇ ਪਾਂਧੀ ਪੱਲੇ ਬੰਨ ਕੇ ਟੁਰਦੇ ਹਨ, ਤਾਂ ਹੀ ਪੂਰੇ ਪ੍ਰਭੂ ਦੇ ਮੇਲ ਦਾ ਦੀਦਾਰ ਪ੍ਰਾਪਤ ਕਰਦੇ ਹਨ। ਸਿਰੀ ਰਾਗ ਦੀ ਵਾਰ ਵਿਚ ਦੋਵੇਂ ਸਲੋਕ ਮਹਲਾ ਪਹਿਲਾ ਦੀ ਸੂਚਨਾ ਹੇਠਾਂ ਇਸ ਤਰ੍ਹਾਂ ਇਕੱਠੇ ਲਿਖੇ ਹਨ :

*ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥*
*ਇਕ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ ॥*
*(ਸਿਰੀ ਰਾਗ ਵਾਰ ਮ:੧-ਸਫ਼ਾ ੮੩)*

*ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ ॥*
*ਦੀਦਾਰੁ ਪੂਰੇ ਪਾਇਸਾ ਥਾਉ ਨਾਹੀ ਖਾਇਕਾ॥੨॥(ਸਿਰੀ ਰਾਗ ਵਾਰ ਮ: ੧-ਸਫ਼ਾ ੮੩)*

ਇਹ ਦੋਵੇਂ ਸਲੋਕ ਫਰੀਦ ਜੀ ਦੇ, *'ਜੋ ਜਾਗੰਨਿ ਲਾਹੰਨਿ ਸੇ ਸਾਈ ਕੰਨੋ ਦਾਤਿ'* ਉਪਰ ਗੁਰੂ ਜੀ ਨੇ ਟਿਪਣੀ ਦੇ ਰੂਪ ਵਿੱਚ ਉਚਾਰੇ ਹਨ। *'ਦਾਤੀ ਸਾਹਿਬ ਸੰਦੀਆ'* ਦੇ ਨਾਲ ਹੀ ਦੂਜੇ ਸਲੋਕ ਦਾ ਸ੍ਰੀ ਰਾਗ ਦੀ ਵਾਰ ਵਿਚ ਆਉਣਾ ਇਕ ਵਿਸ਼ੇਸ਼ ਸੰਕੇਤ ਹੋਣ ਦੀ ਜੁਗਤ ਸਮਝ ਪਈ। ਇਸ ਸਬੰਧੀ ਅਸੀਂ ਕਿਸੇ 'ਸਾਖੀ' ਦੇ ਕਥਨ ਨੂੰ ਪੁਸ਼ਟੀ ਵਿੱਚ ਪੇਸ਼ ਨਹੀਂ ਕਰਦੇ, ਬੇਸ਼ਕ ਸਾਖੀਆਂ ਤੋਂ ਇਹ ਕਥਨ ਵਧੇਰੇ ਸਪੱਸ਼ਟ ਹੁੰਦਾ ਹੈ। ਪਰ ਸਾਡੇ ਕੁਝ ਵਿਦਵਾਨਾਂ ਨੂੰ ਜੋ ਸਾਖੀਆਂ ਉਨ੍ਹਾਂ ਦੇ ਮੱਤ ਦੇ ਪੱਖ ਵਿੱਚ ਨਾ ਜਾਣ ਉਹ ਸਾਖੀਆਂ ਮੂਰਛਤ ਅਵਸਥਾ ਵਿੱਚ ਲੈ ਜਾਂਦੀਆ ਹਨ। ਇਸ ਕਾਰਨ ਇਸ ਪ੍ਰਸ਼ਨ ਦਾ ਉਤਰ ਫਰੀਦ ਜੀ ਦੇ ਆਪਣੇ ਸਲੋਕਾਂ ਵਿੱਚੋਂ ਹੀ ਲੱਭਦੇ ਹਾਂ। ਗੁਰੂ ਨਾਨਕ ਜੀ ਨੇ ਫਰੀਦ ਜੀ ਨੂੰ 'ਹਠ' ਤੇ 'ਹੱਕ' ਦਾ ਦਾਹਵਾ ਜਤਾਉਣ ਦੀ ਥਾਂ ਸਬਰ ਸਬੂਰੀ ਧਾਰਨ ਦੀ ਜੁਗਤ ਦੱਸੀ। ਕੀ ਫਰੀਦ ਜੀ ਨੇ ਆਪਣਾ ਪਹਿਲਾ ਹਠੀਲਾ ਮੱਤ ਛੱਡਕੇ, ਗੁਰੂ ਨਾਨਕ ਜੀ ਦੀ ਬਖਸ਼ੀ ਸਿਖਿਆ ਧਾਰਨ ਕੀਤੀ? ਫਰੀਦ ਬਾਣੀ ਦਸਦੀ ਹੈ ਫਰੀਦ ਜੀ ਨੇ ਸਪੱਸ਼ਟ ਰੂਪ ਵਿੱਚ 'ਸਬਰ ਸਬੂਰੀ' ਦਾ ਮਾਰਗ ਧਾਰਨ ਕੀਤਾ। ਹੇਠ ਦਿੱਤੇ ਸਲੋਕਾਂ ਵਿਚ ਇਹ ਖਿਆਲ ਇੰਵ ਪ੍ਰਵਾਨ ਕੀਤਾ ਗਿਆ ਹੈ :-

*ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ ॥*
*ਜਿਨ੍ਹਾ ਨਾਉ ਸੁਹਾਗਣੀ ਤਿਨ੍ਹਾ ਝਾਕ ਨ ਹੋਰ ॥੧੧੪॥*
*ਸਬਰ ਮੰਝ ਕਮਾਣ ਏ ਸਬਰੁ ਕਾ ਨੀਹਣੋ ॥*

*ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ ॥੧੧੫॥*
*ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨ੍ਹਿ ॥*
*ਹੋਨਿ ਨਜੀਕਿ ਖੁਦਾਇਦੈ ਭੇਤੁ ਨ ਕਿਸੈ ਦੇਨਿ ॥੧੧੬॥*
*ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ ॥*
*ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥੧੧੭॥ (ਸਲੋਕ ਫਰੀਦ ਜੀ, ੧੩੮੪)*

ਅਜੇਹੇ ਵਿਦਵਾਨ, ਜੋ ਫਰੀਦ ਜੀ ਦੀ ਰਚਨਾ ਨੂੰ ਗੁਰੂ ਨਾਨਕ ਜੀ ਤੋਂ ਢਾਈ ਤਿੰਨ ਸਦੀਆਂ ਪਹਿਲਾਂ ਹੋਏ ਮਸਉਦ ਦੀ ਰਚਨਾ ਕਰਕੇ ਪ੍ਰਚਾਰਦੇ ਹਨ, ਉਹ ਫਰੀਦ ਜੀ ਦੇ ਖਿਆਲਾਂ ਵਿੱਚ ਆਰੰਭ ਤੋਂ ਹੀ ਪਕਿਆਈ ਸਾਬਤ ਕਰਨ ਲਈ 'ਸਬਰ' ਵਾਲੇ ਖਿਆਲਾਂ ਨੂੰ ਜਾਣ ਬੁਝਕੇ ਮੂਲ ਸੰਸ਼ੋਧਕ ਸਲੋਕਾਂ ਦੇ ਪਿਛੋਕੜ ਤੋਂ ਨਜ਼ਰੋ ਉਹਲੇ ਕਰ ਦਿੰਦੇ ਹਨ। ਜੇ ਗੁਰੂ ਨਾਨਕ ਅਕਾਲ ਪੁਰਖ ਤੋਂ ਬਿਨਾਂ ਕਿਸੇ ਪੈਗੰਬਰ ਅਵਤਾਰ ਨੂੰ ਉਚਾ ਮੰਨਦੇ ਤਾਂ ਸਿੱਧੀ ਮਹੰਮਦ ਸਾਹਿਬ ਦੀ ਅਰਾਧਨਾ ਕਰਦੇ? ਗੁਰੂ ਨਾਨਕ ਜੀ ਨੂੰ ਫਰੀਦ ਜੀ ਤੋਂ ਪ੍ਰਭਾਵਤ ਕਰਨ ਦੇ ਖਿਆਲ ਵੱਸ, ਇੰਨ੍ਹਾਂ ਸੰਸ਼ੋਧਨ ਤੇ ਸੁਧਾਈ ਵਾਲੇ ਵਾਕਾਂ ਨੂੰ ਨਜ਼ਰ ਅੰਦਾਜ਼ ਕਰਕੇ ਫਰੀਦ ਜੀ ਦੀ ਮੌਲਕ ਸੋਚ ਦਸਦੇ ਹਨ। ਕੁਝ ਵਿਦਵਾਨ ਗੁਰੂ ਜੀ ਦੇ ਸਲੋਕਾਂ ਨੂੰ ਪੂਰਕ ਜਾਂ ਉਨ੍ਹਾਂ ਖਿਆਲਾਂ ਦੀ ਵਿਆਖਿਆ ਮਾਤਰ ਕਹਿੰਦੇ ਹਨ। ਉਨ੍ਹਾਂ ਨੂੰ ਪਤਾ ਨਹੀਂ, ਫਰੀਦ ਜੀ ਦੇ ਇਸ ਖਿਆਲ ਦੀ ਜੜ੍ਹ ਗੁਰੂ ਨਾਨਕ ਜੀ ਦੇ ਉਪ੍ਰੋਕਤ ਸਲੋਕ ਵਿੱਚ ਹੈ। ਇਹ ਵਿਆਖਿਆ ਹੈ? ਸਿਖਿਆ ਦਾ ਪ੍ਰਭਾਵ ਹੈ? ਟੀਕਾਕਾਰ ਸਾਹਿਬ ਸਿੰਘ ਜੀ ਇਨ੍ਹਾਂ ਸਲੋਕਾਂ ਦੇ ਅਰਥ ਏਸ ਭਾਵ ਦੇ ਹੀ ਕਰਦੇ ਹਨ: –

*'ਜੇ ਮਨ ਵਿਚ ਸਬਰ ਦੀ ਕਮਾਨ ਹੋਵੇ, ਜੇ ਸਬਰ ਹੀ ਕਮਾਨ ਦਾ ਚਿਲਾ ਹੋਵੇ ਸਬਰ ਦਾ ਹੀ ਤੀਰ ਹੋਵੇ ਤਾਂ ਪ੍ਰਮਾਤਮਾ (ਇਸਦਾ ਨਿਸ਼ਾਨਾ) ਖੁੰਝਣ ਨਹੀਂ ਦਿੰਦਾ ॥੧੧੩) ਸਬਰ ਵਾਲਾ ਬੰਦਾ ਸਬਰ ਵਿਚ ਰਹਿਕੇ ਏਸੇ ਤਰ੍ਹਾਂ (ਸਦਾ ਸਬਰ ਵਿਚ ਹੀ) ਬੰਦਗੀ ਦੀ ਘਾਲ ਘਾਲਦੇ ਹਨ। (ਏਸੇ ਤਰ੍ਹਾਂ ਉਹ) ਰੱਬ ਦੇ ਨੇੜੇ ਹੁੰਦੇ ਜਾਂਦੇ ਹਨ, ਤੇ ਕਿਸੇ ਨੂੰ ਆਪਣੇ ਦਿਲ ਦਾ ਭੇਦ ਨਹੀਂ ਦਿੰਦੇ ॥੧੧੩॥ 'ਹੇ ਬੰਦੇ ਇਹ ਸਬਰ ਹੀ ਜ਼ਿੰਦਗੀ ਦਾ ਅਸਲੀ ਨਿਸ਼ਾਨਾ ਹੈ। ਜੇ ਤੂੰ ਸਬਰ ਨੂੰ ਹਿਰਦੇ ਵਿੱਚ ਪੱਕਾ ਕਰ ਲਏਂ ਤਾਂ ਤੂੰ ਵਧਕੇ ਦਰਿਆ ਹੋ ਜਾਵੇਂਗਾ। ਪਿਛੋਂ ਘਟ ਕੇ ਨਿਕਾ ਜਿਹਾ ਵਹਿਣ ਨਹੀਂ ਬਣੇਂਗਾ। ਭਾਵ ਸਬਰ ਵਾਲਾ ਦਿਲ ਬਣਾਇਆਂ ਤੇਰਾ ਦਿਲ ਵਧਕੇ ਦਰਿਆ ਹੋ ਜਾਵੇਗਾ। ਤੇਰੇ ਦਿਲ ਵਿੱਚ ਸਾਰੇ ਜਗਤ ਵਾਸਤੇ ਪਿਆਰ ਪੈਦਾ ਹੋ ਜਾਵੇਗਾ। ਤੇਰੇ ਅੰਦਰ ਤੰਗ ਦਿਲੀ ਨਹੀਂ ਰਹੇਗੀ ॥੧੧੭॥ (ਗੁਰੂ ਗ੍ਰੰਥ ਦਰਪਣ)*

ਸਬਰ ਦੀ ਸੋਚ ਦਾ ਫਰੀਦ ਜੀ ਅੰਦਰ ਆਉਣਾ ਗੁਰੂ ਨਾਨਕ ਜੀ ਦੇ ਉਪਦੇਸ਼, *'ਦਾਤੀ ਸਾਹਿਬ ਸੰਦੀਆ'* ਅਤੇ *'ਸਿਦਕੁ ਸਬੂਰੀ ਸਾਦਕਾ'* ਸਲੋਕਾਂ ਦੀ ਪ੍ਰਤੱਖ ਛਾਪ ਹੈ। ਜੋ ਦੋਵੇਂ ਹਸਤੀਆਂ ਦੇ ਵਿਚਾਰ ਕਰਨ ਨਾਲ ਹੀ ਅਮਲ ਵਿੱਚ ਆ ਸਕਦੀ ਹੈ। ਨਾ ਕਿ ਕਈ ਸਦੀਆਂ ਪਹਿਲਾਂ ਹੋਇ ਵਿਅਕਤੀ ਨੇ ਤਿੰਨ ਸਦੀਆਂ ਪਿਛੋਂ ਪ੍ਰਭਾਵ ਕਬੂਲੇ ।

ਉਪਰ ਦਸੇ ੧੧੪, ੧੧੫, ੧੧੬, ੧੧੭ ਨੰਬਰ ਦੇ ਸਵੀਕ੍ਰਿਤੀ ਦੀ ਧੁਨੀ ਨਾਲ ਗੂੰਜਦੇ, ਗੁਰੂ ਨਾਨਕ ਜੀ ਦੇ ਉਪਦੇਸ਼ਾਤਮਕ ਸਲੋਕ ਫਰੀਦ ਜੀ ਦੇ ਸਲੋਕਾਂ ਵਿੱਚ ਦਰਜ ਹਨ। ਕੁਝ ਸਲੋਕ ਹੋਰ ਬਾਹਰ ਭੀ ਮਿਲਦੇ ਹਨ। ਜਿਨ੍ਹਾਂ ਦਾ ਜਨਮ ਸਾਖੀਆਂ ਵਿੱਚ ਉਪਯੋਗ ਹੋਇਆ ਹੈ। ਫਰੀਦ ਜੀ 'ਸਬਰ ਨੂੰ ਦ੍ਰਿੜ ਕਰਕੇ ਮੰਨਣ ਦੇ 'ਸੁਆਰਾਥ' (ਸੁਆਉ) ਦੀ ਗੱਲ, ਸਪੱਸ਼ਟ

ਰੂਪ ਵਿੱਚ ਨਿਖੇੜਕੇ ਦਸਦੇ ਹਨ। ਇਹ ਉਸੇ ਹੀ ਨੁਕਤੇ ਨੂੰ ਮੰਨਣ ਕਰਨਾ ਹੈ ਜੋ ਗੁਰੂ ਨਾਨਕ ਜੀ ਨੇ *'ਸਿਦੁਕ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ'* ਰੂਪ ਵਿੱਚ ਸੁਝਾਇਆ ਅਤੇ ਮੰਨਣ ਕਰਾਇਆ। ਇੰਝ ਕਿਸੇ ਦੇ ਵਿਚਾਰ ਨੁਕਤੇ ਨੂੰ ਸਵੀਕਾਰ ਕਰ ਲੈਣ ਵਾਲਾ ਵਿਅਕਤੀ ਗੁਰੂ ਨਾਨਕ ਜੀ ਤੋਂ ਪ੍ਰਭਾਵਤ ਹੋਇਆ ਸਿੱਧ ਹੁੰਦਾ ਹੈ, ਨਾ ਕਿ ਗੁਰੂ ਨਾਨਕ ਜੀ ਉਸ ਤੋਂ ਪ੍ਰਭਾਵਤ ਹੋਏ। ਕੀ ਇਹ ਸਲੋਕ ਪਿਛੋਂ ਰਚੀ ਵਾਧੂ ਦੀ ਪੂਰਕ ਰਚਨਾ ਜਾਂ ਵਿਆਖਿਆਂ ਹੈ? ਜਾਂ ਸਮੇਂ ਸਿਰ ਦਿੱਤੀ ਸਾਰਥਕ ਅਗਵਾਈ। ਕੀ ਇਹ ਅਦਾਨ ਪ੍ਰਦਾਨ ਪਹਿਲੇ ਮਸਊਦ ਫਰੀਦ ਨਾਲ ਸਤਵੇਂ ਤਬਕ ਉਪਰ ਹੋਇਆ?

ਅਜਿਹੇ ਕਿਸੇ ਭੁਲੇਖੇ ਦੀ ਗੁੰਜ਼ਾਇਸ਼ ਨਹੀਂ ਰਹਿ ਜਾਂਦੀ ਕਿ ਗੁਰੂ ਨਾਨਕ ਜੀ ਦੇ ਸਮਕਾਲੀ ਹਸਤੀ ਹੀ ਉਨ੍ਹਾਂ ਦੇ ਅਧਿਆਤਮਕ ਨੁਕਤਿਆਂ ਨੂੰ ਦ੍ਰਿੜਤਾ ਨਾਲ *'ਜੇ ਤੂੰ ਬੰਦਾ ਦ੍ਰਿੜ ਕਰਹਿ'*-ਗ੍ਰਹਿਣ ਕਰ ਸਕਦੀ ਸੀ। ਇਸ ਮੱਤ ਦੀ ਪੁਸ਼ਟੀ ਫਰੀਦ ਜੀ ਦੀ ਹੋਰ ਰਚਨਾ ਵਿਚੋਂ ਭੀ ਹੁੰਦੀ ਹੈ, ਜਿਥੇ ਉਹ ਕਿਸੇ ਰਸੂਲ ਮਜੱਦਦ, ਦਰਵੇਸ਼ ਦੀ ਥਾਂ ਸਿਧੀ ਗੁਰੂ ਤੋਂ ਪ੍ਰਾਪਤੀ ਹੋਣ ਦੀ ਸਚੀ ਸਾਖ ਭਰਦੇ ਹਨ :

*ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥*
*ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥ (ਆਸਾ ਫਰੀਦ ਜੀ - ੪੮੮)*

ਪ੍ਰੋ. ਸਾਹਿਬ ਸਿੰਘ ਜੀ ਦੇ ਕੀਤੇ ਅਰਥ ਹੀ ਏਥੇ ਦੇਣੇ ਉਚਿਤ ਸਮਝਦੇ ਹਾਂ, 'ਜੋ ਰਸਤਾ ਗੁਰੂ ਦਸੇ ਉਸ ਰਸਤੇ ਮਰਦਾਂ ਵਾਂਗ ਟੁਰਨਾ ਚਾਹੀਦਾ ਹੈ' (ਸਫਾ ੧੩੨) ਏਸੇ ਸ਼ਬਦ ਵਿੱਚ ਇਕ ਹੋਰ ਤੁਕ ਧਿਆਨ ਨਾਲ ਵਾਚਣ ਯੋਗ ਹੈ: *'ਕਰ ਕ੍ਰਿਪਾ ਪ੍ਰਭ ਸਾਧ ਸੰਗ ਮੇਲੀ'* । ਇਹ ਗੁਰੂ ਨਾਨਕ ਪ੍ਰਭਾਵੀ ਸ਼ਬਦਾਵਲੀ ਹੈ। ਉਪਰਲੀ ਚਰਚਾ ਦੀ ਪੁਸ਼ਟੀ ਕਰਦੀ ਹੈ। ਮੂਲ ਰੂਪ ਵਿਚ ਬਾਣੀ ਦੇ ਭਾਵ ਜੋ ਅਗਵਾਈ ਦਿੰਦੇ ਹਨ, ਜਨਮ ਸਾਖੀਆਂ ਉਸਦੀ ਵਿਆਖਿਆ ਕਰਦੀਆਂ ਕੁਝ ਹੋਰ ਟੋਹਾਂ ਦਿੰਦੀਆਂ ਹਨ। ਜਿਨ੍ਹਾਂ ਤੋਂ ਤਰਕ ਵਿਤੱਰਕ ਕਰਨ ਵਾਲਿਆਂ ਦੇ ਖਿਆਲਾਂ ਦੀ ਪੁਣਛਾਣ ਕਰਨ ਅਤੇ ਇਤਿਹਾਸਕ ਪਿਛੋਕੜ ਜਾਨਣ ਦੀ ਉਤਕੰਠਤਾ ਵਧਦੀ ਹੈ।

## ਸ਼ੇਖ ਫਰੀਦ ਜੀ ਦੀ ਰਚਨਾ ਦਾ ਵਿਸ਼ਲੇਸ਼ਣ

ਸ਼ੇਖ ਫਰੀਦ ਜੀ ਦੀ ਰਚਨਾ ਬਹੁ ਅੰਗੀ ਹੈ। ਮਜ਼ਹਬੀ ਅੰਗ ਤੋਂ ਦੇਖੀਏ, ਆਪ ਜੀ ਹਰ ਰੋਜ਼ 'ਸੁਬਹ ਨਿਵਾਜ਼ ਗੁਜ਼ਾਰਨ ਲਈ ਮਨ ਨੂੰ ਝੰਝੋੜਦੇ ਹਨ, *'ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥'(ਸਲੋਕ ੭੧)* ਬੇ-ਨਿਵਾਜਿਆਂ ਨੂੰ ਕੁੱਤੇ ਕਿਹਾ ਹੈ, *'ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ, ਕਬ ਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥੧੭੦॥ ਨਾਲ ਹੀ -'ਫਰੀਦ ਕੰਨਿ ਮੁਸਲਾ ਸੂਫ ਗਲ'* ਵਾਕ'-ਵਿਚ ਮਜ਼ਹਬੀ ਦੰਭੀਆਂ ਨੂੰ ਤ੍ਰਿਸਕਾਰਿਆ ਭੀ ਹੈ। ਆਪ ਦੀ ਨਜ਼ਰ ਵਿਚ ਅਜੇਹੇ ਦੰਭੀ ਲੋਕ ਰੱਬ ਰੱਬ ਕਰਦੇ ਭੀ ਦਿਲੋਂ ਰੱਬ ਤੋਂ ਦੂਰ ਰਹਿੰਦੇ ਹਨ, ਪਾਣੀ ਦੀ ਮਾਰੀ ਹੋਈ ਖੇਤੀ ਦੀ ਉਪਮਾ ਦਿੱਤੀ, ਜਿਸ ਨੂੰ ਫਿਰ ਪਾਣੀ ਨਾਲ ਭੀ ਜੀਵਨ ਨਹੀਂ ਮਿਲਦਾ, *'ਤਤੀ ਤੋਇ ਨ ਪਲਵੈ ਜੇ ਜਲਿ ਟੁਬੀ ਦੇਇ। (ਸਲੋਕ ੬੨)* ਸ਼ੈਤਾਨ ਦੀ ਚਰਚਾ ਭੀ ਆਪ ਜੀ ਦੀ ਆਪਣੀ ਬਾਣੀ ਵਿੱਚ ਕੀਤੀ ਹੋਈ ਮਿਲਦੀ ਹੈ, *'ਜੋ ਸੈਤਾਨਿ ਵੰਵਾਇਆ ਸੇ ਕਿਤ ਫੇਰਹਿ ਚਿਤ॥੧੫॥* ਅਜਰਾਇਲ ਫਰੇਸਤੇ ਬਾਰੇ ਵੀ ਇਸਲਾਮੀ ਢੰਗ ਦਾ ਵਰਣਨ ਹੈ, *'ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ'॥ (ਸਲੋਕ ੬੮)* ਜੋ ਸਿਰ ਸਾਈਂ ਅਗੇ ਨਹੀਂ ਨਿਵਦਾ ਉਹ ਕਲਾ! ਕਰਨ ਯੋਗ-ਦੇ ਕਰੜੇ ਵਾਕ ਤੱਕ ਆਪ ਜੀ ਨਿਸੰਗਤਾ ਨਾਲ ਕਹਿੰਦੇ ਹਨ ।

ਚੰਗੇ ਅਮਲਾਂ ਲਈ ਭਰਵੀਂ ਪ੍ਰੇਰਨਾ ਦਿੱਤੀ ਹੈ ਜਿਸ ਤੋਂ 'ਕਰਮ ਫਲ' ਦਾ ਪਰਛਾਵਾਂ ਭੀ ਉਨ੍ਹਾਂ ਦੀ ਰਚਨਾ ਵਿੱਚ ਝਲਕਦਾ ਹੈ *'ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹਿ ਆਏ ਕੰਮਿ'॥੧੦੦॥* ਇਹ ਖਿਆਲ ਇਕ ਹੋਰ ਸਲੋਕ ਵਿੱਚ ਭੀ ਆਇਆ ਹੈ। *'ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ'॥ (ਸਲੋਕ ੮੪)* ਕੁਝ ਹੋਰ ਵਾਕਾਂ ਵਿੱਚ ਵੀ ਏਹੋ ਭਾਵ ਆਉਂਦੇ ਹਨ, *'ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹਿ ਓਗਾਹ' ॥੯੮॥*

ਆਪਣੇ ਮਿਥੇ ਮੁਖ ਮੰਤਵ ਜਾਂ ਆਦਰਸ਼ ਵੱਲ ਆਕਰਸ਼ਤ ਕਰਨ ਲਈ ਮੌਤ ਦੇ ਕਈ ਭਾਂਤੇ ਡਰ ਦੋਜ਼ਖ ਦੇ ਡਰਾਉਣੇ ਦ੍ਰਿਸ਼ ਅਖਾਂ ਅਗੋਂ ਲੰਘਾਏ ਹਨ। ਕੁਦਰਤੀ ਪ੍ਰੀਵਰਤਨਾ ਤੋਂ ਭੀ ਜਣਾਇਆ ਹੈ। ਕਹਿੰਦੇ ਹਨ, 'ਦੇਖ! ਰੁਤਾਂ ਬਦਲ ਰਹੀਆਂ ਹਨ, ਬਣਾਂ (ਜੰਗਲਾਂ) ਨੂੰ ਕਾਂਬੇ ਛਿੜ ਰਹੇ ਹਨ, ਰੁਖਾਂ ਬਿਰਖਾਂ ਦੇ ਪਤੇ ਝੜ ਝੜ ਡਿਗ ਰਹੇ ਹਨ, ਚਾਰੇ ਪਾਸੋਂ ਧਿਆਨ ਨਾਲ ਦੇਖੋ ਤੇ ਸਮਝੋ, ਕਿਸੇ ਨੇ ਰਹਿਣਾ ਨਹੀਂ, ਉਹ ਭੀ ਲੱਦ ਗਏ ਨੇ ਜਿਨ੍ਹਾਂ ਨੇ (ਤਲ) ਤੱਲਕੇ, ਨੱਗਰ ਤੇ ਸ਼ਹਿਰ ਵਸਾਏ ਸਨ। ਹੇ ਬੰਦੇ ਜਿਵੇਂ ਉਹ ਕਬਰਾਂ ਵਿਚ ਜਾ ਸੁਤੇ ਹਨ ਤੇਰਾ ਅਸਲ ਘਰ ਭੀ ਕਬਰ ਹੈ। ਜੋ ਤੈਨੂੰ ਸੱਦ ਰਹੀ ਹੈ। ਮੌਤ ਦਾ ਬੰਨਾ ਸਾਹਮਣੇ ਇਉਂ ਢਹਿੰਦਾ ਹੈ ਖ਼ੁਰਦਾ ਦਿਸਦਾ ਹੈ ਜਿਵੇਂ ਦਰਿਆਵਾਂ ਦੇ ਕੰਢੇ ਢਹਿ ਢਹਿ ਕੇ ਵਗਦੇ ਪਾਣੀਆਂ ਵਿਚ ਵਹਿ ਰਹੇ ਹੋਣ। ਦਰਿਆਂ ਵਾਂਗ ਫਤੂਰੀ ਜੁਆਨੀ-ਮੱਤੇ ਭੂਤਰੇ ਮਨੁੱਖ ਨੂੰ ਕਹਿੰਦੇ ਹਨ, ਕੰਢਿਆਂ ਦੇ ਵਹਿਣ ਵਾਂਗ ਏਧਰ ਓਧਰ ਟੇਢਾ ਮੇਢਾ ਚਲ ਰਹੇ, ਹੈਕੜੇਂ ਹੋਏ ਮਨੁੱਖ ਤੈਨੂੰ ਭੀ ਲੇਖਾ ਦੇਣਾ ਪਵੇਗਾ।

ਸਰੀਰ ਦੀ ਗੋਦੜੀ ਨੂੰ ਤਾਂ ਕਈ ਟਾਂਕੇ ਤੇ ਮੇਖਾਂ (ਉਪਵਾਂ) ਨੇ ਜੋੜ ਰਖਿਆ ਹੈ, ਪਰ ਇਸ ਰੂਹ ਨੂੰ ਕੋਈ ਮੇਖ ਗੰਢਣ ਵਾਲੀ, ਵੱਡੇ ਵੱਡੇ ਸੇਖਾਂ ਮਸਾਇਕਾਂ ਨੂੰ ਭੀ ਨਹੀਂ ਲੱਭੀ। ਫਰੀਦ ਜੀ ਕਹਿੰਦੇ ਹਨ, 'ਸਰੀਰ ਬੁਢਾ ਹੋ ਗਿਆ ਹੈ-ਦੇਹ ਕੰਬਣ ਲੱਗੀ ਹੋਈ ਹੈ। ਹੱਥ ਪੈਰ ਮੁੜਨ ਲੱਗ ਪਏ ਹਨ- *'ਬੁਢਾ ਹੋਆ ਸੇਖ ਫਰੀਦੁ ਕੰਬਣਿ ਲੱਗੀ ਦੇਹ'॥(ਸਲੋਕ ੪੧)* ਹੋਰ ਬੁਢੇ ਹੋਣ ਨਾਲ ਹੋਰ ਰੋਗ ਲਗਣੇ ਹਨ, ਜੇ ਸੌ ਵਰ੍ਹੇ ਦਾ ਜੀਵਨ ਭੀ ਹੋ ਜਾਵੇਗਾ ਮੌਤ ਨੇ ਫਿਰ ਭੀ ਨਹੀਂ ਟਲਣਾ -'ਭੀ ਫਿਰ ਹੋਸੀ ਖੇਹ'। ਅੰਤ ਨੂੰ ਇਸ ਦੇਹ ਨੇ ਮਿੱਟੀ ਨਾਲ ਮਿੱਟੀ ਹੋਣਾ ਹੀ ਹੈ। ਪਤਾ ਨਹੀਂ ਫਿਰ ਕਿੰਨੇ ਜੁਗਾਂ ਤੱਕ ਕੀੜਿਆਂ ਨੇ ਕਬਰਾਂ ਵਿੱਚ ਗੋਰ ਦੀ ਮਿੱਟੀ ਨੂੰ ਖਾਂਦੇ ਰਹਿਣਾ ਹੈ। ਬੁਢਾਪੇ ਦੇ ਡਰਾਉਣੇ ਚਿਤ੍ਰ ਫਰੀਦ ਜੀ ਨੇ ਖੂਬ ਦਰਸਾਏ ਹਨ, ਕਿਤੇ ਦਾੜੀ ਭੂਰ ਹੋਈ ਦਸੀ ਹੈ ਕਿਸੇ ਥਾਂ ਸਾਹਮਣੇ ਪਿਆ ਕੁੱਜਾ, 'ਸੈ ਕੋਹਾਂ ਥੀਉਮਿ' ਅੰਤਾਂ ਦੀ ਬੇਵਸੀ ਦਸਕੇ ਸੈਂਕੜੇ ਕੋਹਾਂ ਦੂਰ ਦਰਸਾਇਆ ਹੈ। ਨਾਲ ਹੀ ਦੋਜਖ ਦੀ ਅੱਗ ਦੇ ਹਾਹਾਕਾਰ ਦੀ ਆਵਾਜ਼ ਪੈਂਦੀ ਦੱਸੀ ਹੈ। *'ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ ॥੯੮॥* ਦੱਸਕੇ ਬੇਪ੍ਰਵਾਹੀ ਵਰਤਨ ਤੋਂ ਸੁਚੇਤ ਕੀਤਾ ਹੈ।

ਹੋਰਨਾਂ ਦੀ ਗੱਲ ਛੱਡ, ਤੂੰ ਏਹੋ ਦੇਖ ਜਿਨ੍ਹਾਂ ਮਾਪਿਆਂ ਨੇ ਤੈਨੂੰ ਜਣਿਆ ਸੀ, ਉਹ ਕਿਥੇ ਹਨ? ਤੈਨੂੰ ਅਜੇ ਭੀ ਰੱਬ ਦਾ ਖਿਆਲ ਨਹੀਂ, ਆਉਂਦਾ? ਕੋਠੇ ਮੰਡਪ ਮਾੜੀਆਂ ਉਸਾਰਨ ਵਾਲਿਆਂ ਦੇ ਸੱਖਣੇ ਮਹਿਲਾਂ ਵੱਲ ਦੇਖ, ਕਿੰਨਿਆਂ ਦੇ ਮਹਿਲ ਨਿਸੱਖਣੇ ਪਏ ਹਨ। ਉਨ੍ਹਾਂ ਵੱਲ ਭੀ ਦੇਖ ਜੋ ਦਮਾਮੇ ਵਜਾਕੇ, ਦਲ ਲੈਕੇ ਚੜਦੇ ਸਨ। ਜਿਨ੍ਹਾਂ ਦੇ ਸਿਰ ਉੱਤੇ ਛੱਤ੍ਰ ਝੁਲਦੇ ਸਨ, ਭੇਰੀਆਂ, ਰਣਸਿੰਙੇ ਅੱਗੇ ਪਿਛੇ ਵਜਦੇ ਸੀ। ਉਹ ਭੀ ਜੀਰਾਣਾਂ (ਮਸਾਣਾਂ) ਵਿੱਚ ਅਟੱਲ ਝੰਡੇ ਗੱਡਕੇ ਜਾ ਸੁਤੇ ਹਨ। 'ਥੀਏ ਅਤੀਮਾ ਗਡ'। ਏਨ੍ਹਾਂ ਲੋਇਣ (ਅੱਖਾਂ) ਨਾਲ ਕਿੰਨੀ ਹੀ ਖਲਕਤ ਚਲੀ ਜਾਂਦੀ ਦੇਖੀ ਹੈ, ਨਿਤ ਦੇਖ ਰਿਹਾ ਹੈ, ਕੰਢਿਆਂ ਉਤੇ ਵਹਿਣਾਂ ਦੀ ਮਾਰ ਨਾਲ ਢਹਿੰਦੇ ਰੁਖਾਂ ਦੇ ਰੂਪਕ ਦੇਕੇ ਦਸਿਆ ਹੈ ਇਨ੍ਹਾਂ ਵਲ ਹੀ ਦੇਖ, ਤੂੰ ਵੀ ਕੰਢੇ ਤੇ ਖੜਾ ਰੁੱਖ ਹੈਂ। ਸਰੀਰ ਦਾ ਕੰਢਾ, ਨਿਤ ਵਹਿਣ ਦੀ ਮਾਰ ਨਾਲ ਕਟ ਰਿਹਾ ਹੈ। ਅੱਜ ਡਿੱਗਿਆ ਕਿ ਕੱਲ। ਇਸ ਸਰੀਰ ਦੇ ਕੱਚੇ ਭਾਂਡੇ ਵਿਚ ਕਦੋਂ ਤੱਕ ਪਾਣੀ ਰੂਪ ਪ੍ਰਾਣ ਰਹਿ ਸਕਦੇ ਹਨ *'ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ'। (ਸਲੋਕ ੯੬)* ਤੇਰੀ ਦਾਸਤਾਂ ਤਾਂ ਉਜੇਹੀ ਹੈ ਜਿਵੇਂ ਦਰਿਆ ਦੇ ਕੰਢੇ ਬੈਠਾ ਬਗਲਾ, ਡੱਡਾਂ ਫੜਨ ਦੀ ਖੇਡ (ਕੇਲ) ਖੇਡਦਾ ਆਪਣੀ ਮੌਤ ਨੂੰ ਭੁਲਾਕੇ ਕਲੋਲਾਂ ਕਰ ਰਿਹਾ ਹੋਵੇ। ਪਰ ਉਲਟੇ ਉਸ ਨੂੰ ਹੀ ਅਚਿੰਤੇ ਬਾਜ਼ ਆ ਪੈਣ ਸਭ ਕਲੋਲਾਂ ਭੁੱਲ ਜਾਂਦੀਆਂ ਹਨ, ਹੋਰਨਾਂ ਨੂੰ ਘੁੱਟ ਘੁੱਟ ਖਾਣ ਵਾਲਾ ਆਪ ਭੀ ਕਾਲ ਦੀ ਬੁਰਕੀ ਬਣ ਜਾਂਦਾ ਹੈ।

ਜੇ ਇਹ ਸਚ ਹੈ, ਅਤੇ ਤੂੰ ਉਹ ਸਚ ਵਰਤੀਂਦਾ ਦੇਖਦਾ ਹੈਂ, ਕਿ ਏਥੇ ਏਹੋ ਜਿਹੀਆਂ ਅਣਹੋਣੀਆਂ ਵਰਤਦੀਆਂ ਹਨ, *ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆ' ॥੯੯॥* ਤਾਂ ਕੁਝ ਤਾਂ ਆਪਣੇ ਆਪ ਨੂੰ ਸੰਭਾਲ। 'ਜੇ ਜਾਣਾ ਮਰ ਜਾਈਏ' ਮਰ ਜਾਣਾ ਹੈ ਮੁੜਕੇ ਆਉਣਾ ਨਾਹੀਂ (ਇਹ ਭੀ ਮੁਸਲਮਾਨੀ ਖਿਆਲ ਹੈ) ਫਿਰ ਝੂਠੀ ਦੁਨੀਆਂ ਵਿੱਚ ਕੂੜੇ ਸੌਦੇ ਅਤੇ ਝੂਠੇ ਸਵਾਦਾਂ, ਵਾਧੂ ਦੇ ਝਮੇਲਿਆਂ ਵਿਚ ਫਸਕੇ ਆਪਣਾ ਜੀਵਨ ਕਿਉਂ ਗਵਾ ਰਿਹਾ ਹੈ? ਕਿਉਂ ਮੰਡਪ ਸਜਾ ਰਿਹਾ ਹੈਂ, ਸਚੇ ਰੱਬ ਨੂੰ ਚਿਤ ਵਿਚ ਧਾਰ। ਸੁਹਾਵਣੀ ਉਮਰ ਵਿਚ ਸੁਵੰਨੜੀ ਦੇਹ ਤੋਂ ਕੋਈ ਵਿਰਲੇ ਹੀ ਜੀਵਨ ਦਾ ਲਾਭ ਲੈਂਦੇ ਹਨ, ਜੋ ਰੱਬ ਨਾਲ ਨੇਹ ਲਾਉਂਦੇ ਹਨ। *'ਵਿਰਲੇ ਕੇਈ ਪਾਈਅਨਿ ਜਿੰਨ੍ਾ ਪਿਆਰੇ ਨੇਹ' ॥ (ਸਲੋਕ ੮੩)*

ਜਿਨ੍ਹਾਂ ਸੂਰਤਾਂ ਤੇ ਪਦਾਰਥਾਂ ਦੇ ਰਸ ਵਿਚ ਰੁਝਿਆ ਹੋਇਆ ਹੈਂ। ਇਹ ਸੁੰਦਰ ਸੂਰਤਾਂ

ਤੇ ਪਦਾਰਥ, ਵਿਹੁ ਦੀਆ ਗੰਦਲਾਂ, ਖੰਡ ਨਾਲ ਲਬੇੜ ਕੇ ਧਰੀਆਂ ਹੋਈਆਂ ਹਨ। ਜੋ ਏਨ੍ਹਾਂ ਵਿਚ ਹੀ ਗਲਤਾਨ ਰਹਿੰਦੇ ਹਨ, ਉਹ ਆਪਣੀ (ਰਾਧੀ) ਬੀਜੀ ਵੀ ਲਿਤਾੜ ਕੇ ਲੰਘ ਜਾਂਦੇ ਹਨ। 'ਇਕ ਰਾਧੀ ਗਏ ਉਜਾੜਿ '

ਫਰੀਦ ਜੀ ਕਹਿੰਦੇ ਹਨ ਸਾਹਿਬ ਦੀ ਬੰਦਗੀ ਕਰ। ਦਿਲ ਦੀ ਭਰਾਂਤੀ ਦੂਰ ਹੋਵੇ। ਉਹ ਮੁਖ ਡਰਾਉਣੇ ਹਨ ਜਿਨ੍ਹਾਂ ਨੇ ਆਪਣਾ ਮੂੰਹ ਰੱਬ ਦੇ ਨਾਮ ਦੇ ਜਪ ਨਾਲ ਪਵਿਤ੍ਰ ਨਹੀਂ ਕੀਤਾ। ਫਰੀਦ ਜੀ ਨੇ ਅਲਹ ਦੀ ਬੰਦਗੀ ਦੇ ਨਾਲ *'ਜਿੰਨਾ ਵਿਸਾਰਿਓਨੁ ਨਾਉ'*। 'ਨਾਮ' ਲਫਜ਼ ਭੀ ਆਪਣੀ ਬਾਣੀ ਵਿੱਚ ਵਰਤਿਆ ਹੈ। *'ਵਿਸਰਿਆ ਜਿਨੁ ਨਾਮੁ ਤੇ ਭੁਇ ਭਾਰੁ ਥੀਏ'।।੪੮੮।।* ਨਾਮ ਇਸਲਾਮੀ ਪ੍ਰੀਭਾਸ਼ਾ ਨਾਲ ਸਬੰਧਤ ਨਹੀਂ, ਗੁਰਮਤ ਦੀ ਅਧਿਆਤਮਕ ਸ਼ਬਦਾਵਲੀ ਦਾ ਹੈ, ਜਿਵੇਂ ਹੋਰ ਵਾਕ ਹੈ, *'ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ' ।।੭੯੪।। ਅਤੇ 'ਜੋ ਗੁਰੂ ਦਸੈ ਵਾਟ ਮੁਰੀਦਾ ਜੋਲੀਐ' ।।੪੮੮।।* ਵਾਕ ਹਨ। ਪੈਗੰਬਰ ਦਾ ਫਰੀਦ ਬਾਣੀ ਵਿਚ ਨਾਂ ਮਾਤਰ ਵੀ ਜ਼ਿਕਰ ਨਹੀਂ। ਫਰੀਦ ਜੀ ਨੇ ਮਨੁੱਖ ਨੂੰ ਆਪਣਾ ਆਪ ਸਵਰਨ ਵੱਲ ਜ਼ੋਰ ਦੇ ਕੇ ਧਿਆਨ ਖਿੱਚਿਆ ਹੈ। ਕਿਹਾ ਹੈ, ਖੁਦਾ ਚਾਹੁੰਦਾ ਹੈ, ਤੂੰ ਆਪਣੇ ਆਪ ਨੂੰ ਸਵਾਰ। ਆਪਣਾ ਆਪ ਸੰਵਾਰੇਂਗਾ ਮੈਨੂੰ ਮਿਲੇਂਗਾ, ਫਿਰ ਹੀ ਪਰਮ ਸੁਖ ਪ੍ਰਾਪਤ ਹੋਵੇਗਾ। ਜੇ ਤੂੰ ਮੇਰਾ ਹੋ ਗਿਆ ਤਾਂ ਇਹ ਸੰਸਾਰ ਸਾਰਾ ਜਗ, ਤੇਰਾ ਬਣ ਜਾਵੇਗਾ :

*ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ।।*
*ਫਰੀਦਾ ਜੇ ਤੂੰ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ।।੯੫।।(ਸਲੋਕ ਫਰੀਦ ਜੀ-੧੩੮੨)*

ਕੁਝ ਅਜੇਹੇ ਹੀ ਪ੍ਰੇਰਨਾ ਦੇਣ ਵਾਲੇ ਭਾਵ ਉਨ੍ਹਾਂ ਹੋਰ ਤਰੀਕਿਆਂ ਨਾਲ ਭੀ ਨਿਰੂਪਣ ਕੀਤੇ ਹਨ, ਜਿਨ੍ਹਾਂ ਵਿੱਚ ਸਿੱਖਿਆ ਦੇ ਨਾਲ ਨਾਲ ਜੀਵਨ ਨੀਤੀ ਦੇ ਸੁਚੱਜੇ ਤੱਤਾਂ ਦੀਆਂ ਸਤ ਰੰਗੀਆਂ ਧਾਰੀਆਂ ਝਿਲਮਿਲਾਉਂਦੀਆਂ ਹਨ। ਜੀਵਨ ਨੀਤੀ ਦੇ ਕੁਝ ਵਾਕ ਹਨ :-

*ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ।।*
*ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ।।੫੯।। (ਸਲੋਕ ਫਰੀਦ ਜੀ ੧੩੮੧)*
*ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ।।*
*ਦੇਹੀ ਰੋਗ ਨ ਲਗਈ ਪਲੈ ਸਭੁ ਕਿਛੁ ਪਾਇ।।੭।।੧੩੮੧।।*

ਜੇ ਹੱਥੋਂ ਲੜ ਛਿੰਜਣ (ਛੁੱਟ) ਜਾਣ ਦਾ ਡਰ ਹੋਵੇ ਤਾਂ ਗੰਢ ਪੀਡੀ ਪਾਉਣੀ ਚਾਹੀਦੀ ਹੈ। ਜੇ ਪਹਿਲਾਂ ਹੀ ਸੋਚ ਸਮਝ ਕੇ ਚਲੀਏ ਆਰੰਭ ਤੋਂ ਹੀ ਚੇਤੰਨ ਹੋਈਏ, ਮੰਦੇ ਕਰਮਾਂ ਤੋਂ ਬਚੀਏ, ਫਿਰ ਸਜਾ ਨਹੀਂ ਮਿਲੇਗੀ ।

*ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ ।। (ਆਸਾ ਮ: ੧-੪੭੧)*

ਹੇ ਮਾਨਵ ਮਨ, ਸਚੀ ਸੰਗਤ ਰੂਪ ਉਹ ਸਰੋਵਰ ਢੂੰਢ, ਜਿਥੋਂ ਤੈਨੂੰ ਕੀਮਤੀ ਵਸਤੂਆਂ, ਮੋਤੀ ਰਤਨ ਪਦਾਰਥ (ਸੁਖਦਾਈ ਸਿਖਿਆ ਅਤੇ ਗਿਆਨ ਉਪਦੇਸ਼) ਪ੍ਰਾਪਤ ਹੋਣ, ਕਲਰਾਂ (ਕੁਸੰਗਤਾ) ਦੀਆਂ ਛਪੜੀਆਂ ਵਿੱਚ ਹੱਥ ਪਾਇਆਂ ਚਿਕੜ ਹੀ ਪਲੇ ਪਵੇਗਾ :

*ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ ।।*
*ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ ।।੫੩।। (ਸਲੋਕ ਫਰੀਦ ਜੀ ੧੩੮੦)*

ਨਾਲ ਹੀ ਇਹ ਭੀ ਸੁੰਦਰ ਸੰਕੇਤ ਕੀਤਾ ਹੈ, ਜੇ ਹੰਸ ਕੋਧਰੇ ਦੇ ਖੇਤ ਵਿੱਚ ਜਾ ਬੈਠੇ, ਗਾਫਲ ਲੋਕਾਂ ਨੂੰ ਇਹ ਨਹੀਂ ਸਮਝਣਾ ਚਾਹੀਦਾ ਕਿ ਇਹ ਖਾਂਦਾ ਭੀ ਕੋਧਰਾ ਹੈ। ਹੰਸ ਦਾ

ਖਾਣਾ ਤਾਂ ਹੀਰੇ ਮੋਤੀ ਹੀ ਹੁੰਦੇ ਹਨ। ਫਰੀਦ ਜੀ ਨੇ ਮਾਨਵੀ ਸਮਾਜਕ ਪੱਖਾਂ ਅਤੇ ਦੁਖਾਂ ਸੁਖਾਂ ਉਤੇ ਭੀ ਡੂੰਘੀ ਝਾਤੀ ਮਾਰੀ ਹੈ:

*ਫਰੀਦਾ ਮੈ ਜਾਣਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥*
*ਊਚੇ ਚੜਿਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥੮੧॥ (ਸਲੋਕ ਫਰੀਦ ਜੀ ੧੩੮੨)*
*ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ ॥*
*ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ ॥੭੭॥ (ਸਲੋਕ ਫਰੀਦ ਜੀ ੧੩੮੧)*

ਭਾਵੇਂ ਰੁੱਖੀ ਸੁਕੀ ਖਾਕੇ ਠੰਡਾ ਪਾਣੀ ਪੀਣਾ, ਰੁੱਖਾਂ ਹੇਠਾਂ ਰਾਤਾਂ ਗੁਜ਼ਾਰਨੀਆਂ, ਦਰਵੇਸ਼ਾਂ ਦੀ ਰੀਤ ਦੱਸੀ ਹੈ, ਪਰ ਫਰੀਦ ਜੀ ਨੂੰ ਇਹ ਭੀ ਚੰਗਾ ਨਹੀਂ ਲਗਦਾ ਕਿ ਇਕਨਾ ਦੇ ਭੰਡਾਰੇ ਭਰੇ ਹੋਏ ਉਛਾਲੇ ਖਾਣ, ਦੂਜਿਆਂ ਦੇ ਘਰ ਲੂਣ ਭੀ ਨਾ ਹੋਵੇ :

*ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ॥*
*ਅਗੈ ਗਏ ਸਿਞਾਪਸਨਿ ਚੋਟਾਂ ਖਾਸੀ ਕਉਣੁ ॥੪੪॥ (ਸਲੋਕ ਫਰੀਦ ਜੀ ੧੩੮੦)*

ਦੂਜਿਆਂ ਦਾ ਖਿਆਲ ਕੋਈ ਉਦੋਂ ਹੀ ਰਖਦਾ ਹੈ ਜੇ ਕਿਸੇ ਵਿੱਚ ਸਬਰ ਸੰਤੋਖ ਦਾ ਵਾਸਾ ਹੋਏ। ਇਸ ਲਈ ਸਬਰ ਅੰਦਰ ਹੀ 'ਸਾਬਰੀ' ਸੰਤੋਖ ਅਤੇ ਤ੍ਰਿਪਤੀ ਹੈ। ਸਬਰ ਦਾ ਸਬਕ ਪਕਾਉਣ ਪਿਛੋਂ ਉਨ੍ਹਾਂ ਕਿਹਾ ਹੈ, ਸਬਰ ਦਾ ਇਕ ਸੁਆਉ, ਪ੍ਰੋਯਜਨ ਹੈ- *'ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ'॥ (ਸਲੋਕ ੧੧੭)* ਮਨੁਖੀ ਲੋਚਾਂ ਉੱਚਾ ਉਠੇ, ਵਧੇ ਫੁਲੇ, ਵਧਕੇ ਦਰਿਆ ਬਣੇ, ਨਾਂਕਿ ਮੂਲ ਨਾਲੋਂ ਟੁਟਕੇ ਸੁਕਾ ਜਾਂ ਖੁਸ਼ਕ ਵਹਿਣ ਬਣਕੇ ਰਹਿ ਜਾਵੇ। ਜੋ ਮਨੁਖ ਦਾ ਆਦਰਸ਼ ਨਹੀਂ। ਦਰਵੇਸ਼ਾਂ ਵਾਲੀ ਨਿਰਮਾਣਤਾ ਦਰਸਾਉਣ ਵੇਲੇ ਫਰੀਦ ਜੀ ਨੇ ਲੋਕਾਂ ਦੀਆਂ ਨਿਤ ਵਰਤੀਆਂ ਜਾਂਦੀਆਂ ਚੀਜ਼ਾਂ ਦੇ ਹਵਾਲੇ ਦਿੰਦਿਆਂ ਮਨ-ਚਿਤ ਲੱਗਣ ਵਾਲੇ ਦ੍ਰਿਸ਼ਟਾਂਤ ਦਿੱਤੇ ਹਨ :

*ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ ॥*
*ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ ॥੨੨॥ (ਸਲੋਕ ਫਰੀਦ ਜੀ -੧੩੭੯)*

ਫਰੀਦ ਬਾਣੀ ਵਿੱਚ ਮਹਿਮਾਨ ਨਿਵਾਜ਼ੀ ਦਾ ਖਿਆਲ ਸਿਖਰਾਂ ਉਤੇ ਹੈ। ਜੇ ਮਿਤਰਾਂ ਦੇ ਆਉਣ ਤੋਂ ਕੁਝ ਲੁਕਾਵਾਂ ਤਦ ਮੇਰੀ ਕੋਲਿਆਂ ਉਤੇ ਬਲਦੇ ਸਰੀਰ ਜਿਹੀ ਦਸ਼ਾ ਹੋ ਜਾਂਦੀ ਹੈ। ਫਰੀਦ ਜੀ ਗੋਰਾਂ ਦੀਆਂ ਸੱਦਾਂ ਸੁਣਦੇ, ਜੰਗਲਾਂ ਦੇ ਰੁੱਖਾਂ ਨੂੰ ਕਾਂਬੇ ਛਿੜੇ ਦੇਖਦੇ, ਸਭਨਾਂ ਦੇ ਮਨਾਂ ਨੂੰ ਮਾਣਕ ਦੱਸਦੇ, 'ਕਿਸੇ ਨੂੰ ਮੰਦਾ ਨਾ ਗਲਾਇ' ਦੀ ਸਿੱਖਿਆ ਤਾਂ ਦੇਂਦੇ ਹੀ ਹਨ, 'ਖਾਕ' ਨੂੰ ਭੀ ਨਿੰਦਣ ਤੋਂ ਵਰਜਦੇ ਹਨ, ਆਖਰ ਇਸ ਖਾਕ ਨੇ ਹੀ ਤਾਂ ਅੰਤ ਸਮੇਂ ਸਾਡੇ ਏਹ ਹੱਡਮਾਸ ਤੇ ਨਾੜੀਆਂ ਦੇ ਪਿੰਜਰ ਦੀ ਪੱਤ ਢੱਕਣੀ ਹੈ :-

*ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ ।*
*ਜੀਵਦਿਆ ਪੈਰਾ ਤਲੈ ਮੋਇਆ ਉਪਰਿ ਹੋਇ ॥੧੭॥ (ਸਲੋਕ ਫਰੀਦ ਜੀ ੧੩੭੮)*

ਫਰੀਦ ਜੀ ਨੇ ਆਪਣੀ ਬਾਣੀ ਵਿੱਚ ਆਪਣੇ ਅਤੇ ਆਪਣੇ ਜੇਹੇ ਸਾਧਕਾਂ ਦੇ ਹਠੀਲੇ ਤਪ ਤਿਆਗ ਦਸੇ ਹਨ। ਕਸ਼ਟ ਝੱਲਣ ਦੇ ਤਰ੍ਹਾਂ ਤਰ੍ਹਾਂ ਦੇ ਦ੍ਰਿਸ਼ ਦਿਖਾਉਂਦੇ ਹੋਏ, ਹਰ ਮੋੜ ਉਤੇ ਸਾਹਿਬ ਸੱਚੇ ਨੂੰ ਦੇਖਣ ਲਈ ਸੱਦਾ ਦਿੰਦੇ ਹਨ, ਰੱਬੀ ਪ੍ਰੀਤ ਦੀ ਪ੍ਰੇਰਨਾ ਕਰਦੇ ਹਨ :

*ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ॥*
*ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ ॥੨੮॥*

*ਰੁਖੀ ਸੁਖੀ ਖਾਇਕੈ ਠੰਢਾ ਪਾਣੀ ਪੀਉ ॥*
*ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥ (ਸਲੋਕ ਫ਼ਰੀਦ ਜੀ ੧੩੭੯)*
*ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ ॥*
*ਕੇਤੜਿਆ ਜੁਗ ਵਾਪਰੇ ਇਕਤੁ ਪਾਇਆ ਪਾਸਿ ॥ ੬੭ ॥ (ਸਲੋਕ ਫ਼ਰੀਦ ਜੀ ੧੩੮੧)*
*ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹ ਵਿਛਾਵਣ ਲੇਫੁ ॥*
*ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥੩੫॥ (ਸਲੋਕ ਫ਼ਰੀਦ ਜੀ ੧੩੭੯)*

ਸੱਚੇ ਸਾਹਿਬ ਨੂੰ ਬਿਰਹੋਂ ਦੇ ਵਿਛਾਉਣੇ ਉਤੇ ਲੇਟੇ ਅਜੇਹੇ ਦੁਖਦਾਈ ਦ੍ਰਿਸ਼ ਦਿਖਾ ਰਹੇ ਹਨ, ਸਾਹਿਬ ਸੱਚਾ ਦੇਖੇ ਜਾਂ ਨਾ ਪੜ੍ਹਨ ਵਾਲਾ ਦਰਵ ਜਾਂਦਾ ਹੈ। 'ਦੇਖ ਹਮਾਰੇ ਭਾਗ' ਵਾਕ ਵਿਚ 'ਭਾਗ' ਲਫਜ਼ ਦਾ ਆਉਣਾ ਹੀ ਇੱਕ ਪੱਖੋਂ ਮਹੱਤਵਪੂਰਨ ਹੈ। ਆਪਣੇ ਸੱਜਣ ਨੂੰ ਮਿਲਣ ਲਈ ਡਾਢੀ ਦਰਦ ਭਿੰਨੀ ਤੀਬਰਤਾ ਦੱਸੀ ਹੈ। ਘਰੋਗੀ ਬੋਲੀ ਦੇ ਆਪਣੇ ਸਮੇਂ ਦੇ ਲੋਕਾਂ ਦੇ ਮੂੰਹਾਂ ਵਿਚਲੇ ਵਾਕ ਵਰਤੇ ਹਨ। ਜਿਨ੍ਹਾਂ ਵਿਚੋਂ ਸੱਜਰੇ ਪਣ ਦੀ ਭਾਫ ਉਠ ਰਹੀ ਭਾਸਦੀ ਹੈ। ਪੜ੍ਹਕੇ ਜੀਆ ਕਰਦਾ ਹੈ ਪਿਆਰਿਆਂ ਨੂੰ ਮਿਲਣ ਲਈ ਵਰ੍ਹਦੇ ਮੀਂਹ ਵਿੱਚ ਭਿੱਜਣ ਤੇ ਗਲੀਏ ਚਿੱਕੜ ਮਿੱਧਣ ਦਾ ਸੁਆਦ ਭੀ ਲੈਣਾ ਚਾਹੀਦਾ ਹੈ :-

*ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥*
*ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥੨੪॥ (੧੩੭੯)*
*ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥*
*ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥ (੧੩੭੯)*

ਦਰਵੇਸ਼ਾਂ ਦੀ ਘਾਲ ਗਾਖੜੀ ਅਤੇ ਰਾਹ ਬਿਖੜਾ ਹੁੰਦਾ ਹੈ। *'ਵਾਟ ਹਮਾਰੀ ਖਰੀ ਉਡੀਣੀ ਖੰਨਿਅਹੁ ਤਿਖੀ ਬਹੁਤੁ ਪਿਈਣੀ'* ॥ (ਪੈਨੀ, ਅਰਥਾਤ ਤਿਖੀ) ਉਨ੍ਹਾਂ ਆਪਣੇ ਆਪਨੂੰ 'ਸ਼ੇਖ' ਭੀ ਕਿਹਾ ਹੈ, ਦਰਵੇਸ਼ ਭੀ *'ਆਖੀਂ ਸੇਖਾਂ ਬੰਦਗੀ ਚਲਣੁ ਅਜੁ ਕਿ ਕਲਿ' ॥੯੭॥* ਹਰ ਥਾਂ ਆਪਣੇ ਬਾਰੇ ਅੰਤਾਂ ਦੀ ਨਿਮਰਤਾ ਵਰਤੀ ਹੈ। ਆਪਣੇ ਫਕੀਰਾਂ ਵਾਲੇ ਕਾਲੇ ਵੇਸ ਬਾਰੇ ਭੀ ਕਿਹਾ ਹੈ, ਇਹ ਭੇਖ ਦੇਖ ਕੇ ਭਰਮ ਨਾ ਜਾਣਾ ਮੈਂ ਬੜਾ ਗੁਨਾਹੀ ਬੰਦਾ ਹਾਂ :-

*ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥*
*ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥੬੧॥ (੧੩੮੧)*

ਫਰੀਦ ਜੀ ਨੇ ਜਿਸ ਉਦਾਰਤਾ ਅਤੇ ਵਿਆਪਕ ਦ੍ਰਿਸ਼ਟੀ ਨਾਲ ਮਾਨਤਾਵਾਂ ਦੀਆਂ ਸਾਂਝੀਆਂ ਤੰਦਾਂ ਮਜ਼ਹਬੀ ਵਲਗਣਾਂ ਤੋੜ ਕੇ ਮਨੁਖੀ ਦਿਲਾਂ ਦੀਆਂ ਤਾਰਾਂ ਜੋੜਨ ਦਾ ਸੰਦੇਸ਼ ਦਿੱਤਾ ਹੈ, ਉਸ ਤੋਂ ਅਚੰਭਾ ਹੁੰਦਾ ਹੈ, ਇਕ ਮੁਸਲਮਾਨੀ ਗੱਦੀ ਦੇ ਉਤਰਾਧਿਕਾਰੀਆਂ ਵੱਲੋਂ ਨਵੇਂ ਨਜ਼ਰੀਏ ਦਾ ਪ੍ਰਗਟਾਉ ਕਿਵੇਂ ? ਜਿਨ੍ਹਾਂ ਦਾ ਖਾਨਦਾਨੀ ਤੇ ਗੱਦੀ ਦੇ ਵਾਰਸਾਂ ਵੱਲੋਂ ਮਜ਼ਹਬੀ ਕਰਤੱਬ ਗੈਰ ਮੁਸਲਮਾਨਾਂ ਨੂੰ, ਜਿਵੇਂ ਕਿਵੇਂ ਵੀ ਹੋਵੇ, ਹਿੰਦੂਆਂ ਤੋਂ ਮੁਸਲਮਾਨ ਬਨਾਉਣਾ ਸੀ, ਉਸ ਗੱਦੀ ਦਾ ਇਹ ਫਕੀਰ (ਫਰੀਦ) ਬਦਲੇ ਨਜ਼ਰੀਏ ਕਾਰਨ ਕਿਵੇਂ ਸਭਨਾਂ ਮਨੁੱਖਾਂ ਨਾਲ ਮਾਨਵੀ ਸਾਂਝਾਂ, ਪਿਆਰ ਉਭਾਰ ਰਿਹਾ ਹੈ :-

*ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥*
*ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥੭੮॥ (੧੩੮੧)*
*ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ॥*

*ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ।੭੪।। (੧੩੮੧)*
*ਇਕੁ ਫਿਕਾ ਨ ਗਾਲਾਇ ਸਭਨਾਂ ਮੈ ਸਚਾ ਧਣੀ ।।*
*ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ।।੧੨੯।। (੧੩੮੪)*
*ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ।।*
*ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ ।।੧੩੦।। (੧੩੮੪)*

ਅਹਿੰਸਾਵਾਦੀ ਚਾਹੁਣ ਤਾਂ ਫਰੀਦ ਸਾਨੀ (ਮਸਊਦ ਨੂੰ ਨਹੀਂ) ਨੂੰ ਵੱਡੇ ਦਇਆਵਾਨ, ਹਿੰਸਾ ਵਿਰੋਧੀ ਆਖ ਸਕਦੇ ਹਨ। ਜਿਨ੍ਹਾਂ ਵਿੱਚ ਬਦਲੇ ਦੀ ਭਾਵਨਾ ਦੀ ਥਾਂ ਮੁੱਕੀਆਂ ਮਾਰਨ ਵਾਲਿਆਂ ਦੇ ਘਰ ਜਾਕੇ ਪੈਰ ਚੁੰਮਣ ਦੀ ਪ੍ਰੇਰਨਾ ਹੈ :-

*ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ ।।*
*ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ ।।੭।। (੧੩੭੮)*

ਫਰੀਦ ਜੀ ਨੇ ਬਿਰਹਾ ਦੀ ਬਹੁਭਾਂਤੀ ਪੀੜ ਦੇ ਕਰੜੇ ਅਨੁਭਵ ਮਾਣੇ ਹੋਏ ਸਨ। ਉਨ੍ਹਾਂ ਨੇ ਬਿਰਹਾ ਨੂੰ ਸੁਲਤਾਨ ਕਿਹਾ ਹੈ। ਇਹ ਜੀਵਨ ਦਾ ਸਭ ਤੋਂ ਜ਼ੋਰਦਾਰ ਜਜ਼ਬਾ ਹੈ, ਜਿਸ ਬਿਨਾਂ ਦੇਹ ਸੁੰਨੀ ਤੇ ਮਸਾਣ ਸਮਝਣੀ ਚਾਹੀਦੀ ਹੈ :

*ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ।।*
*ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ।।੩੬।। (੧੩੭੯)*

ਬਿਰਹਾ ਦੇ ਪਿਛੇ ਪਿਰੀ ਮਿਲਾਵੇ ਦੀ ਅਥਾਹ ਸਿੱਕ ਕੰਮ ਕਰਦੀ ਹੈ, ਸਦੀਵੀ ਸੁਹਾਗ ਦੀ ਢੂੰਢ ਹੈ, ਨਾਲ ਹੀ ਆਪਣੀਆਂ ਕਮਜ਼ੋਰੀਆਂ ਦੇਖਣ, ਹੋਰ ਝਾਕਾਂ ਮਿਟਾਉਣ ਦੀ ਆਪਾ ਪੜਚੋਲ ਹੈ :

*ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ ।।*
*ਜਿਨ੍ਹਾ ਨਾਉ ਸੁਹਾਗਣੀ ਤਿਨ੍ਹਾ ਝਾਕ ਨ ਹੋਰ ।। ੧੧੪।।(੧੩੮੪)*

ਸੁਹਾਗਣਾਂ ਦੁਹਾਗਣਾ ਦੀ ਚਰਚਾ ਤਾਂ ਉਨ੍ਹਾਂ ਕੀਤੀ ਹੀ ਹੈ, ਕੁਆਰੀਆਂ ਦੇ ਵਿਆਹ ਪਿੱਛੋਂ ਸਾਹਮਣੇ ਆਉਣ ਵਾਲੀਆਂ ਜ਼ੁੰਮੇਵਾਰੀਆਂ ਵੀ ਨਜ਼ਰੋਂ ਉਹਲੇ ਨਹੀਂ ਕੀਤੇ :-

*ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ ।।*
*ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ ।।੬੩।। (੧੩੮੧)*

ਇਹ ਅਵਸਥਾ ਸੁਹਾਗਣਾਂ ਤੇ ਦੁਹਾਗਣਾਂ ਨਾਲੋਂ ਵੱਖਰੀ ਹੈ, ਫਰੀਦ ਜੀ ਦੀ ਰਚਨਾ ਵਿੱਚ ਸੁਹਾਗਣ ਦੀਆਂ ਅਜੇਹੀਆਂ ਅਵਸਥਾਂ ਦੀ ਅੰਦਰੂਨੀ ਦਸ਼ਾ ਦਾ ਨਿਰੂਪਣ ਹੈ, ਜਿਸ ਵਿੱਚ ਕਿਸੇ ਤਰ੍ਹਾਂ ਦੀ ਕੋਤਾਹੀ (ਹਉਮੈ ਦੀ ਗੰਧ ਹੋਣ) ਕਾਰਨ ਸਹੁ ਮਿਲਾਵੇ ਵਿਚ ਵਿਘਨ ਪੈਂਦੇ ਹੋਣ, ਗੁਰੂ ਕ੍ਰਿਪਾ ਨਾਲ ਇਹ ਹਉਮੈ ਦੀ ਦੁਰਗੰਧ ਦੂਰ ਕਰਨ ਦੀ ਜੁਗਤ ਪ੍ਰਾਪਤ ਹੋਵੇ ਤਾਂ ਹੀ ਸਾਧਕ ਦਾ ਪ੍ਰੇਮ ਪ੍ਰਵਾਨ ਚੜ੍ਹਦਾ ਹੈ। ਫਰੀਦ ਜੀ ਦੀ ਆਤਮਾ, ਸ਼ਹੁ ਮਿਲਾਵੇ ਦੀ ਏਨੀ ਤੀਖਣ ਤੇ ਤੀਬਰ ਤਾਂਘ ਰਖਦੀ ਹੈ, ਉਨ੍ਹਾਂ ਦੇ ਛਲਕਦੇ ਭਾਵਾਂ ਨੂੰ ਸ਼ਬਦ ਸਮੋਣ ਵਿੱਚ ਅਸਮਰਥ ਹੋ ਜਾਂਦੇ ਹਨ। ਅਜੇਹੇ ਵੇਲਿਆਂ ਤੇ ਆਪ ਨਿਸੰਗਤਾ ਨਾਲ ਨੰਗੇ ਖਿਆਲ ਭੀ ਭਾਸ਼ਾ ਦਾ ਪਤਲਾ ਜਿਹਾ ਪੜਦਾ ਪਾਕੇ ਵਸਲ ਦਾ ਨਜ਼ਾਰਾ ਸਾਹਮਣੇ ਲਿਆ ਖੜ੍ਹਾ ਕਰਦੇ ਹਨ :

*ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ।।*
*ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ।।੩੦।। (੧੩੭੯)*

Page 459

ਰੱਬ ਨੂੰ ਪੱਕੀਆਂ ਖਜੂਰਾਂ, ਸ਼ਹਿਦ ਦੀਆਂ ਵਗਦੀਆਂ ਨਦੀਆਂ ਦੇ ਰੂਪ ਦੇ ਕੇ, ਸ਼ਕਰ, ਖੰਡ, ਮਿਸਰੀ, ਮੱਝ ਦੇ ਮਿੱਠੇ ਦੁਧ ਨਾਲੋਂ ਅਤਿ ਮਿੱਠਾ ਦੱਸਿਆ ਹੈ, ਉਸਦੇ ਵਸਲ ਦੇ ਵਿਸਮਾਦੀ ਸਵਾਦ ਸਾਹਮਣੇ ਕਿਸੇ ਵੀ ਰਸ ਦੀ ਬਰਾਬਰੀ ਨਹੀਂ :-

*ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨ੍ਹਿ ॥*
*ਜੋ ਜੋ ਵੰਞੈਂ ਡੀਹੜਾ ਸੋ ਉਮਰ ਹਥ ਪਵੰਨਿ ॥੮੯॥ (੧੩੮੨)*
*ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ ॥*
*ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥ (੧੩੭੯)*

ਫਰੀਦ ਜੀ ਦੀ ਨਿਗਾਹ ਵਿਚ ਉਨ੍ਹਾਂ ਪੰਛੀਆਂ ਤੋਂ ਭੀ ਵਾਰਨੇ ਜਾਣਾ ਚਾਹੀਦਾ ਹੈ, ਜੋ ਥਲਾਂ ਵਿੱਚ ਵੱਸਦੇ, ਕੰਕਰ ਚੁਗਦੇ ਹੋਏ ਭੀ ਰਬ ਦਾ ਸਹਾਰਾ ਨਹੀਂ ਛੱਡਦੇ :-

*ਫਰੀਦਾ ਹਉ ਬਲਿਹਾਰੀ ਤਿਨ੍ਹ ਪੰਖੀਆ ਜੰਗਲਿ ਜਿੰਨ੍ਹਾ ਵਾਸੁ ॥*
*ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ ॥੧੦੧॥ (੧੩੮੩)*

ਆਤਮਾ ਆਖਰ ਸਰੀਰ ਵਿਚ ਹੀ ਵਸਦੀ ਹੈ, ਸਰੀਰਕ ਕਿਰਿਆ ਦੇ ਵੇਰਵੇ ਦੇਣ ਵੇਲੇ ਨਾਲੋ ਨਾਲ ਸਰੀਰ ਦੇ ਪਾਲਣ ਪੋਸਣ ਤੇ ਵੱਡਾ ਹੋਣਾ, ਜੋਬਨ ਮਾਣਦੇ ਹੋਇਆਂ ਬੁਢਾਪੇ ਵਿਚ ਸਭਿ ਕੁਝ ਖੀਨ ਹੋਣ, ਅੰਤ ਕਬਰਾਂ ਵਿਚ ਜਾ ਕੇ ਮਿੱਟੀ ਹੋ ਜਾਣ ਦੀ ਸੁੰਦਰ ਚਿਤ੍ਰਾਵਲੀ, ਮਿੱਠੇ ਪ੍ਰੇਰਨਾ ਭਰੇ ਸਰਲ ਸ਼ਬਦਾਂ ਦੀਆਂ ਛੋਹਾਂ ਨਾਲ ਤਸਵੀਰ ਇਓਂ ਖਿਚੀ ਹੈ :-

*ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ ॥*
*ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ ॥੫੫॥ (੧੩੮੦)*
*ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ ॥*
*ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨ੍ਹਿ ॥*
*ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ ॥*
*ਤਿਨ੍ਹਾ ਪਿਆਰਿਆ ਭਾਈਆਂ ਅਗੈ ਦਿਤਾ ਬੰਨ੍ਹਿ ॥*
*ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨ੍ਹਿ ॥*
*ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹਿ ਆਏ ਕੰਮਿ ॥੧੦੦॥(੧੩੮੩)*

ਸਲੋਕਾਂ ਦੇ ਆਰੰਭ ਵਿੱਚ ਹੀ ਜੀਵਨ ਪੜਾਵਾਂ ਦਾ ਵਰਣਨ ਅਤੇ ਅਧਿਆਤਮਕ ਜਾਗ੍ਰਤੀ ਦੀ ਜਾਗ, ਜਗਿਆਸੂ ਦੇ ਕੱਚੇ ਦੁੱਧ ਨੂੰ ਲਗਾ ਦਿੱਤੀ ਹੈ।

ਜਿਸ ਦਿਹਾੜੇ ਤੋਂ ਇਹ ਜਿੰਦ ਹੋਂਦ ਵਿੱਚ ਆਉਂਦੀ ਹੈ ਮੌਤ ਦਾ ਸਾਹਾ ਉਸ ਵੇਲੇ ਹੀ ਨਾਲ ਲਿਖਿਆ ਹੁੰਦਾ ਹੈ। ਜਿਸ ਮੌਤ ਦੇ ਫਰਿਸ਼ਤੇ (ਅਜ਼ਰਾਈਲ) ਬਾਰੇ ਕੰਨੀ ਸੁਣਦੇ ਹਾਂ ਓਹ ਸਭ ਦਰਵਾਜ਼ੇ ਭੰਨਕੇ ਆ ਦਰਸ਼ਨ ਦਿੰਦਾ ਹੈ। ਨਿਮਾਣੀ ਜਿੰਦ ਨੂੰ ਹੱਡਾਂ ਵਿੱਚ ਕੜਕਾ ਕੇ ਕੱਢਦਾ ਹੈ। ਇਹ ਲਿਖੇ ਹੋਏ ਮੌਤ ਦੇ ਸਾਹੇ(ਲੇਖਾਂ) ਕਾਰਨ ਹੀ ਹੁੰਦਾ ਹੈ। ਜਿੰਦ ਰੂਪੀ ਵਹੁਟੀ ਨੂੰ ਮੌਤ ਨੇ ਵਰ ਕੇ ਲੈ ਹੀ ਜਾਣਾ ਹੈ। ਅਗੋਂ ਬਿਖੜਾ ਸਮਾਂ ਹੈ-ਰਸਤਾ-ਪੁਰਸਲਾਤ-ਨਿਹਾਇਤ ਤੰਗ ਤੇ ਤਿੱਖਾ ਹੈ-ਨਾਲ ਹੀ ਆਵਾਜ਼ਾ ਪੈ ਰਹੀਆਂ ਹਨ, ਬਚਾਉ ਕਰ, ਨਹੀਂ ਜੀਵਨ ਵਿਹਾ ਜਾਵੇਗਾ।

ਫਰੀਦ ਜੀ ਨੇ ਸਿੱਖਿਆ ਗ੍ਰਹਿਣ ਕਰਨ ਯੋਗ, ਚੰਗੇ ਗੁਣਾਂ ਨੂੰ ਸਰਵ ਸਾਂਝੇ ਕਰਨ ਵਾਸਤੇ ਵੱਧ ਤੋਂ ਵੱਧ ਝਰੋਖੇ ਖੋਲ੍ਹਕੇ ਦੇਖਿਆ ਹੈ। ਜੇ ਹਰ ਪਹਿਰ, (ਦਿਨ ਅਤੇ ਰਾਤ ਦੇ ਚਾਰ ਚਾਰ ਪਹਿਰ) ਪਿਛੋਂ ਘੜਿਆਲ ਵਜਾਉਣ ਵਾਲਾ ਚੋਟਾਂ ਲਗਾਉਂਦਾ ਦਿਸਦਾ ਹੈ, ਫਰੀਦ ਜੀ ਇਸ

ਕਿਰਿਆ ਨੂੰ ਦੇਖਕੇ ਆਪਣੇ ਆਪ ਨੂੰ ਸਾਹਮਣੇ ਕਰ ਲੈਂਦੇ ਹਨ। ਕਹਿੰਦੇ ਹਨ, ਜੇ ਇਹ ਬੇਗੁਨਾਹੇ ਘੜਿਆਲ ਨੂੰ ਏਨੀ, ਕੁੱਟ ਪੈ ਰਹੀ ਹੈ, ਮੇਰਾ ਗੁਨਾਹਗਾਰ ਦਾ ਕੀ ਹਾਲ ਹੋਵੇਗਾ? ਕਪਾਹ ਨੂੰ ਝੰਬਣ, ਵੇਲਣੇ ਵਿੱਚ ਪੀੜਨ, ਕੱਤਣ ਤੁੰਮਣ ਦੀਆਂ ਹਾਲਤਾਂ ਵਿੱਚੋਂ ਨਿਕਲਦੀ ਦੇਖਦੇ ਹਨ, ਕਾਗਦ ਬਨਾਉਣ ਦੀ ਉਸ ਸਮੇਂ ਦੀ ਵਿਧੀ, ਕੁਟ ਕੁਟ ਕੇ ਮਲੀਦਾ ਬਣਾਕੇ ਖ਼ਮੀਰ ਉਠਣ ਤੱਕ ਗਾਲਣਾ, ਕੁੰਨੇ, ਮਿਟੀ ਦੇ ਭਾਂਡਿਆਂ ਦਾ ਪਹਿਲਾਂ ਘੁਮਿਆਰ ਦੀਆਂ ਥਾਪੀਆਂ ਦੀ ਮਾਰ ਝੱਲਣੀ ਫਿਰ ਅੱਗ ਵਿੱਚ (ਆਵੇ ਉੱਤੇ) ਚੜ੍ਹਣਾ, ਤਿਲਾਂ ਦਾ ਕੋਹਲੂ ਵਿੱਚ ਪੀੜਿਆ ਜਾਣਾ, ਪੰਜਾਬ ਦੇ ਲੋਕ ਜੀਵਨ ਦੀਆਂ ਘਰੋਗੀ ਮਿਸਾਲਾਂ ਦੀ, ਇਕੋ ਸਲੋਕ ਵਿੱਚ ਸੰਜਮ ਵਰਤਦਿਆਂ ਪੂਰੀ ਪੰਗਤੀ ਖੜ੍ਹੀ ਕਰ ਦਿੱਤੀ ਹੈ। ਨਿਤ ਵਰਤੀਂਦੇ ਲਫਜ਼ਾਂ ਨਾਲ ਅਮਰ ਸਿੱਖਿਆ, ਜੀਵਨ ਜੀਉਣ ਦੀਆਂ ਜੁਗਤਾਂ ਮੂਰਤੀਮਾਨ ਕਰਨ ਵਿਚ ਫਰੀਦ ਜੀ ਦੀ ਰਚਨਾ ਆਦਰਸ਼ਕ ਨਮੂਨੇ ਪੇਸ਼ ਕਰਦੀ ਹੈ।

ਮੁਹਾਵਰੇਦਾਰ ਪੰਜਾਬੀ ਦੀ ਵਰਤੋਂ ਫਰੀਦ ਜੀ ਦੀ ਬਾਣੀ ਵਿੱਚ ਸਹਿਜ ਸੁਭਾਵੀ ਜ਼ੋਰਦਾਰ ਤਰੀਕਿਆਂ ਨਾਲ ਕੀਤੀ ਮਿਲਦੀ ਹੈ। ਜੇ ਇਕ ਥਾਂ 'ਨਿਕੀ ਜੰਘੀਏ' ਦਾ ਜ਼ਿਕਰ ਹੈ ਦੂਜੇ ਵਾਕਾਂ ਵਿਚ 'ਧੁਖਾਂ ਜਿਉ ਮਲੀਹ' ਹੈ। ਪੰਜਾਬ ਦੇ ਲੋਕ ਜੀਵਨ ਵਿੱਚ ਵਰਤੇ ਜਾਂਦੇ ਜੀਵਨ ਜਾਚਾਂ ਦੇ ਗੁਣ, ਲੋਕ-ਮਨਾਂ ਨਾਲ ਸਬੰਧਤ ਸ਼ਬਦਾਂ ਦੇ ਖਿਆਲਾਂ ਨੂੰ, ਸਾਦੀ-ਪੁਸ਼ਾਕ ਅਤੇ ਕੁਦਰਤੀ ਪਹਿਰਾਵੇ ਵਿਚ ਦੇਖਣਾ ਹੋਵੇ ਉਸ ਲਈ ਫਰੀਦ ਜੀ ਦੀ ਬਾਣੀ ਉਤੇ ਚਲੰਤ ਜਿਹੀ ਝਾਤ ਹੀ ਕਾਫੀ ਹੈ।

ਫਰੀਦ ਜੀ ਦੁਨੀਆਂ ਨੂੰ ਦੁੱਖਾਂ ਦਾ ਘਰ ਸਮਝਕੇ ਕਹਿੰਦੇ ਹਨ, ਚੰਗਾ ਹੁੰਦਾ ਮੈਨੂੰ ਜੰਮਦੇ ਨੂੰ ਹੀ ਮਾਰ ਦਿੱਤਾ ਜਾਂਦਾ। *'ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ'।।* ਇਹ ਕਥਨ ਸੰਸਾਰ ਦੇ ਰਸਾਂ ਕਸਾਂ ਵਲੋਂ ਉਪਰਾਮਤਾ ਦੀ ਹੱਦ ਹੈ। ਜਦੋਂ ਕਿ ਗੁਰਮਤ ਕਹਿੰਦੀ ਹੈ, ਦੁਨੀਆਂ ਵਿੱਚ ਆਓ ਸੇਵਾ ਕਮਾਓ ਤੇ ਦਰਗਾਹੀ ਸੁਖ ਮਾਣੋ। ਇਹ ਵੈਰਾਗ ਦੀ ਪਹਿਲੀ ਅਵਸਥਾ ਹੈ, ਨਾਂ ਕਿ ਜੀਵਨ ਤਜਰਬਿਆਂ ਦਾ ਸਿੱਟਾ ।

ਸ਼ਾਸਤ੍ਰੀ ਵਿਧੀ ਵਿਧਾਨ ਤੇ ਫੀਤਿਆਂ ਨਾਲ ਸਲੋਕਾਂ ਦੇ ਭਿੰਨ ਭਿੰਨ ਭਾਂਤ ਦੇ ਰੂਪ ਮਿਣਨ ਤੇ ਜਾਣਨ ਵਾਲਿਆਂ ਲਈ ਇਹ ਸਲੋਕ ਦੋਹਰੇ ਹਨ, ਜਾਂ ਵਿਚ ਸੋਰਠੇ ਭੀ, ਸਲੋਕਾਂ ਦੀ ਛੰਦ ਪ੍ਰਬੰਧ ਦੀ ਰੀਤ ਨਿਭਾਉਂਦੇ ਹੋਇ ਉਤਮ ਕਾਵਯ ਗੁਣਾਂ ਦੀ ਪੂਰਤੀ ਕਰਦੇ ਹਨ ਕਿ ਨਹੀਂ? ਬੇਸ਼ਕ ਇਹ ਗੱਲਾਂ ਉੱਤੇ ਪੂਰੇ ਨਾ ਉਤਰਨ, ਕੁਝ ਥਾਂ ਵਾਕ ਖਿੱਲਰੇ ਪੁੱਲਰੇ ਭੀ ਲੱਗਣ, ਕਿਧਰੋਂ ਢਿੱਲੇ ਤੇ ਢਿਲਕਵੇਂ ਭੀ ਕਹੇ ਜਾਣ, ਕਾਵਯ ਕਸਵੱਟੀ ਉਤੇ ਪੂਰੇ ਉਤਰਨ ਵਲੋਂ ਕਸਰ ਭੀ ਰਹਿੰਦੀ ਹੋਵੇ, ਫਿਰ ਵੀ ਇਹ ਥੋੜ੍ਹੇ ਜਿਹੇ 'ਸਲੋਕ' ਇਕ ਮਹਾਨ ਰਚਨਾ ਹਨ। ਇਹ ਅਮੋਘ ਬਾਣਾਂ ਜਿਹੇ ਸਲੋਕ ਹਨ ਜਿਨ੍ਹਾਂ ਦੇ ਖਿਚਵੇਂ ਤੀਰ, ਰੂਹਾਨੀ ਵਾਯੂਮੰਡਲ ਨੂੰ ਚੀਰਦੇ ਨਿਕਲਦੇ ਹਨ। ਇਨ੍ਹਾਂ ਦੀ ਸਾਦਗੀ ਦੀ ਸੁੰਦਰਤਾ ਪੜ੍ਹਨ ਸੁਣਨ ਵਾਲਿਆਂ ਦੇ ਹਿਰਦਿਆਂ ਨੂੰ ਘਾਇਲ ਕਰਦੀ ਜਾਂਦੀ ਹੈ, ਅਤੇ ਖਿਆਲਾਂ ਦੀਆਂ ਕਟਾਖਸ਼ੀ ਅਣੀਆਂ ਸਿੱਧੀਆਂ ਕਲੇਜਿਆਂ ਵਿਚ ਧਸ ਜਾਂਦੀਆਂ ਹਨ।

ਫਰੀਦ ਜੀ ਦੇ ਸਲੋਕਾਂ ਵਿੱਚ ਵਲਵਲਾ ਹੈ। ਵਾਕਫੀ ਹੈ, ਖਿਆਲਾਂ ਦੇ ਚਿਤਰ ਹਨ, ਸੰਜਮ ਹੈ, ਪਾਖੰਡ ਦਾ ਵਿਰੋਧ, ਅਮਰ ਸਚਾਈ ਤੇ ਸਦੀਵੀ ਸਿੱਖਿਆਂ ਭਰੇ ਵਾਕ ਹਨ। ਅਧਿਆਤਮਕ ਪ੍ਰੇਰਨਾ ਵਾਲੇ ਸੋਹਜਮਈ ਖਿਆਲ ਹਨ। ਗੈਬੀ ਹਵਾ ਦੇ ਝੋਕਿਆਂ ਨਾਲ ਹੁਲਾਰੇ ਖਾਂਦੀਆਂ ਵੱਡੀਆਂ ਛੋਟੀਆਂ ਟਾਹਣੀਆਂ ਨਾਲ ਜੁੜੇ ਭਾਸ਼ਾ ਦੇ ਹੁਸੀਨ ਗੁੱਛੇ ਖਿੜ ਖਿੜ ਪੈਂਦੇ

ਹਨ। ਜਿਨ੍ਹਾਂ ਨੂੰ ਕਾਵਯ ਅਲੰਕਾਰ ਨਿਸੰਗ ਕਿਹਾ ਜਾ ਸਕਦਾ ਹੈ। ਫਰੀਦ ਰਚਨਾ ਵਿੱਚ ਰੂਪਕ ਅਲੰਕਾਰ ਦੀ ਵਰਤੋਂ ਵਧੇਰੇ ਹੈ, ਅਨੁਪ੍ਰਾਸ ਭੀ ਕਈ ਥਾਂ ਆਉਂਦਾ ਹੈ। ਜਿੰਦ ਨੂੰ ਵਹੁਟੀ, ਮੌਤ ਨੂੰ ਵਰ, 'ਰੋਟੀ ਮੇਰੀ ਕਾਠ ਕੀ, ਕਿਕਰ ਬੀਜੈ ਜਟ, ਹੰਸਾਂ ਦਾ ਕਲਰੀ, ਛਪੜੀਆਂ ਉਤੇ ਆਉਣਾ, ਮੂਲ ਖਿਆਲਾਂ ਨੂੰ ਗੁਣਵੰਤੇ ਪੱਖੋਂ ਵਧੇਰੇ ਸਪੱਸ਼ਟ ਤੀਖਣ ਕਰਨ ਵਾਲੇ ਵਾਕ੍ ਹਨ।

ਫਰੀਦ ਜੀ ਦੇ ਬਿਰਹਾ ਵਿਯੋਗ ਦਾ ਵਰਨਣ, ਸਾਹਿਬ ਸੱਚਾ ਵੇਖੇ ਜਾਂ ਨਾ ਵੇਖੇ, ਪੜ੍ਹਨ ਵਾਲਿਆਂ ਸਾਹਮਣੇ ਵਿਯੋਗ ਵਿੱਚ ਤੜਫਦੀ ਰੂਹ ਰਹਿਮ ਦੀ ਪਾਤਰ ਜ਼ਰੂਰ ਅਨੁਭਵ ਹੁੰਦੀ ਹੈ। ਚੰਗੇ ਮੰਦੇ ਅਮਲਾਂ ਦੇ ਫਲ ਦਿਖਾਉਣ ਲਈ ਜੋ ਢੰਗ ਵਰਤਿਆ ਹੈ ਕਾਵਯਸ਼ਾਸਤ੍ਰੀ ਉਸ ਨੂੰ ਦ੍ਰਿਸ਼ਟਾਂਤ ਅਲੰਕਾਰ ਦੇ ਨਾਮ ਦਿੰਦੇ ਹਨ । ਭਾਵੇਂ ਵਾਕ 'ਕਿਕਰ ਬੀਜੈ ਜਟ' ਹੀ ਹੋਵੇ ।

ਫਰੀਦ ਬਾਣੀ ਦੀ ਸਭ ਤੋਂ ਵੱਡੀ ਅਲੰਕਾਰ ਖੂਬੀ ਇਹ ਹੈ, ਨਿਤਵਰਤੀਂਦੇ ਸਧਾਰਨ ਲਫਜ਼ ਘਰੋਗੀ ਵਸਤਾਂ, ਆਮ ਲੋਕਾਂ ਦੇ ਖਿਆਲਾਂ ਰਾਹੀਂ ਅਰਸ਼ਾਂ ਤੋਂ ਲੈ ਕੇ ਫਰਸ਼ਾਂ ਤੱਕ ਮਾਰਗ ਦਰਸ਼ਨ ਕਰਦੀਆਂ ਹਨ। ਸਧਾਰਨ ਪਾਠਕਾਂ ਲਈ ਇਹ ਘਰੋਗੀ ਗੱਲਾਂ ਹਨ, ਮੂੰਹ ਉਤੇ ਚੜ੍ਹਨ ਵਾਲੇ ਸਿਖਿਆਦਾਇਕ ਗੁਣ-ਗੁਨਾਉਣ ਵਾਲੇ ਵਾਕ ਹਨ, ਨਾਲ ਹੀ ਰੂਹਾਨੀ ਪਾਂਧੀਆ ਲਈ ਆਤਮਕ ਮੰਜ਼ਲਾਂ ਦੀਆਂ ਘਾਟੀਆਂ ਦੇ ਹੱਡ ਬੀਤੇ ਸੁਆਦਲੇ ਤਜਰਬੇ ਹਨ। ਸਾਹਿਤਕਾਰਾਂ ਲਈ ਸਹਿੱਤ ਦ 'ਸ਼ਹਿਦ' ਵਰਗਾ ਮਿੱਠਾ ਰਸ ਹੈ। ਆਤਮ ਰਸੀਆਂ ਲਈ ਨੂਰੀ ਤੇ ਭਾਵ-ਧਾਰਾ ਦਾ ਵਗਦਾ ਅੰਮ੍ਰਿਤ ਵਹਿਣ, ਜਿਸ ਦਾ ਸਪਰਸ਼ ਤੇ ਸੇਵਨ ਸੁੱਖ ਦਾਇਕ ਹੈ ।

*ਸ਼ੇਖ ਫਰੀਦ ਜੀ ਦੇ ਸ਼ਬਦ :-*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 'ਆਸਾ' ਅਤੇ 'ਸੂਹੀ' ਰਾਗਾਂ ਵਿੱਚ ਦੋ ਪਦੇ ਹਨ, ਜਾਂ ਸ਼ਬਦ ਹਨ। ਆਸਾ ਰਾਗ ਵਿੱਚ ਪਹਿਲੇ ਸ਼ਬਦ 'ਦਿਲਹੁ ਮਹੱਬਤ' ਵਿੱਚ ਰੱਬ ਨਾਲ ਦਿਲੀ ਮੁਹੱਬਤ ਕਰਨ ਵਾਲਿਆਂ ਨੂੰ ਸੱਚੇ ਦੇ, ਸੱਚੇ ਆਸ਼ਕ ਪ੍ਰਵਾਨ ਕੀਤਾ ਹੈ। ਜਿਨ੍ਹਾਂ ਦੇ ਮਨ ਵਿੱਚ ਹੋਰ, ਮੁਖ ਵਿੱਚ ਹੋਰ ਹੁੰਦਾ ਹੈ ਉਨ੍ਹਾਂ ਬਾਰੇ 'ਕਾਂਢੇ ਕਚਿਆ' ਕਰੜਾ ਵਾਕ ਕਿਹਾ ਹੈ। ਖ਼ੁਦਾ ਦੇ ਇਸ਼ਕ ਵਿਚ ਰੰਗ ਰਤਿਆਂ ਦੇ ਦੀਦਾਰ ਦਾ ਵਰਨਣ ਹੈ। ਜਿਨ੍ਹਾਂ ਨੂੰ 'ਨਾਮ' ਵਿਸਰਿਆ ਹੋਇਆ ਹੈ ਉਹ, ਧਰਤੀ ਉਤੇ ਭਾਰ ਹਨ, *'ਵਿਸਰਿਆ ਜਿਨ ਨਾਮੁ ਸੇ ਭੁਇ ਭਾਰ ਥੀਏ।* ਰੱਬ ਦੇ ਦਰਵਾਜ਼ੇ ਦੇ ਦਰਵੇਸ਼ ਬਾਰੇ ਕਿਹਾ ਹੈ, ਉਸਨੇ ਆਪ ਆਕੇ ਲੜ ਲਾ ਲਿਆ ਹੈ, ਉਹ ਧੰਨ ਹਨ, ਉਹ ਆਪ ਭੀ ਧੰਨ ਹੈ, ਉਨ੍ਹਾਂ ਦੀ ਮਾਤਾ ਧੰਨ ਹੈ, ਜਿਸ ਤੋਂ ਉਹ ਪੈਦਾ ਹੋਏ। *'ਤਿਨ ਧੰਨ ਜਣੇਂਦੀ ਮਾਇ ਆਇ ਸਫਲ ਸੇ।* ਉਨ੍ਹਾਂ ਦਾ ਜਗ ਉਤੇ ਆਉਣਾ ਸਫਲ ਹੈ।

ਪ੍ਰਵਦਗਾਰ ਅਗੰਮਅਪਾਰ ਬੇਅੰਤ ਦੇ ਸਾਖਿਆਤ ਹੋਏ, ਅਜੇਹੇ ਧੰਨਤਾ ਯੋਗ, ਦਰਵੇਸ਼ਾਂ ਮਹਾਂਪੁਰਖਾਂ ਬਾਰੇ ਕਿਹਾ ਹੈ, ਜਿਨ੍ਹਾਂ ਸੱਚ ਪਛਾਣਿਆ ਹੈ, ਮੈਂ ਉਨ੍ਹਾਂ ਦੇ ਚਰਨ ਅਤੇ ਮੂੰਹ ਮੱਥਾ ਚੁੰਮਦਾ ਹਾਂ। ਚੁੰਮਣ ਨੂੰ ਜੀਅ ਕਰਦਾ ਹੈ ।

ਹੇ ਖ਼ੁਦਾ! ਮੈ ਤੇਰੀ ਪਨਾਹ (ਸ਼ਰਣ) ਪਿਆ ਬਖਸ਼ਸ਼ ਦਾ ਮੁਹਥਾਜ ਹਾਂ, ਮੈਨੂੰ ਬੰਦਗੀ ਦੀ ਖੈਰ ਪਾਉ'। ਇਸ ਸ਼ਬਦ ਵਿਚ 'ਵਿਸਰਿਆ ਜਿਨ ਨਾਮ' ਅਤੇ ਸਲੋਕਾਂ ਵਿੱਚ ਆਏ 'ਜਿਨ੍ਹਾਂ ਵਿਸਾਰਿਆ ਨਾਉ' ਨਾਲ ਮੇਲ ਕੇ ਪੜ੍ਹਿਆ ਜਾਵੇ ਤਾਂ ਪ੍ਰਗਟ ਹੁੰਦਾ ਹੈ, ਫਰੀਦ ਜੀ ਨੂੰ ਨਾਮ ਦੀ ਪ੍ਰਾਪਤੀ ਹੋਈ ਸੀ, ਇਹ ਸ਼ੁਕਰਾਨਾ, ਉਸੇ ਮਹਾਂਪੁਰਸ਼-ਗੁਰੂ ਨਾਨਕ ਜੀ ਦਾ ਕਰ ਰਹੇ ਹਨ, ਜਿਸ ਤੋਂ ਨਾਮ ਦਾਨ ਮਿਲਿਆ ਹੈ। ਇਸੇ ਹੀ ਖਿਆਲ ਨੂੰ ਦੂਜੇ ਪਦੇ ' ਬੋਲੈ ਸ਼ੇਖ ਫਰੀਦ ਪਿਆਰੇ' ਵਿੱਚ ਹੋਰ ਸਪਸ਼ਟ ਕਰਕੇ ਦੱਸਿਆ ਹੈ :

*ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥*
*ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥* (ਆਸਾ ਫਰੀਦ-੪੮੮)*

ਇਸ ਦੂਜੇ ਪਦੇ ਵਿਚ, ਜ਼ੋਰਦਾਰ ਪ੍ਰੇਰਨਾ ਦਿੱਤੀ ਹੈ - ਜਦੋਂ ਇਹ ਪਤਾ ਹੈ ਕਿ ਮਰ ਜਾਣਾ ਹੈ, ਫਿਰ ਜੱਗ ਉਤੇ ਮੁੜ ਅਉਣਾ ਭੀ ਨਹੀਂ, ਤਾਂ ਝੂਠੀ ਦੁਨੀਆਂ ਦੇ ਰਸਾਂ ਕਸਾਂ ਵਿੱਚ ਕਿਉਂ ਸਮਾਂ ਗਵਾਇਆ ਜਾਵੇ ?

ਆਸਾ ਰਾਗ ਦੇ ਦੂਜੇ ਸਲੋਕ ਦਾ ਸਮੁਚਾ ਭਾਵ ਹੈ, 'ਸ਼ੇਖ ਫਰੀਦ ਆਖਦਾ ਹੈ ਅਲਾਹ ਦੇ ਨਾਲ ਜੁੜ। ਇਸ ਤਨ ਨੇ ਖਾਕ ਹੋਕੇ ਗੋਰ ਦਾ ਘਰ ਮੱਲਣਾ ਹੈ, ਕਬਰਾਂ ਵਿੱਚ ਜਾ ਪੈਣਾ ਹੈ, ਮਨੁੱਖ ਨੂੰ ਸਚ ਬੋਲਣਾ ਤੇ ਧਰਮ ਕਮਾਉਣਾ ਭੀ ਚਾਹੀਦਾ ਹੈ ਅਤੇ ਗੁਰੂ ਦੇ ਦੱਸੇ ਰਾਹ ਉਤੇ ਸਿੱਖ ਤੇ ਮੁਰੀਦ ਬਣਕੇ ਚੱਲਣਾ ਚਾਹੀਦਾ ਹੈ। ਕੀ ਮੁਹੰਮਦ ਸਾਹਿਬ, ਅੰਤਮ ਰਸੂਲ ਛੱਡਕੇ ਜਿਨ੍ਹਾਂ ਬਾਰੇ ਸੰਕੇਤ ਤੱਕ ਨਹੀਂ, ਗੁਰੂ ਜੀ ਦੀ ਗੱਲ ਕਰਨਾ ਕੁਫਰ ਨਹੀਂ? (ਮਸਊਦ ਇਉਂ ਨਹੀਂ ਕਹਿ ਸਕਦਾ ਸੀ) ਨਿਮਾਣੀ ਜਿੰਦੜੀ ਦੇ ਕਮਜ਼ੋਰ ਗੋਰੀ ਵਾਂਗ ਸਹਿਮੀ ਤੇ ਡਰੀ ਹੋਈ ਦੇ ਮਨ ਨੂੰ ਧੀਰਜ ਦਿੱਤੀ ਗਈ ਹੈ, ਜਿਸ ਜੁਆਨ ਤੇ ਛੈਲ (ਬੰਦਗੀ ਕਰਨ ਵਾਲੇ) ਸੰਤ ਭਗਤ ਸ਼ਹੁ ਸਾਗਰ ਤੋਂ ਲੰਘ ਰਹੇ ਹਨ, ਆਸਾ ਦਾ ਝਲਕਾਰਾ ਵਜਦਾ ਹੈ ਉਨ੍ਹਾਂ ਦੇ ਨਾਲ ਮੇਰੀ ਜਿੰਦ ਵੀ ਪਾਰ ਲੰਘ ਜਾਵੇਗੀ। ਸੋਨੇ ਜਿਹੇ ਸਰੀਰ ਦੇ ਅੰਗਾਂ ਵਾਲੇ, ਸੋਨੇ ਵੰਨੇ ਅਤੇ ਧਨ ਪਦਾਰਥਾਂ ਦੇ ਪਾਸੇ ਲੱਗੇ ਹੋਏ, ਕਰਵਤ (ਆਰੇ) ਨਾਲ ਚੀਰੇ ਜਾਂਦੇ ਦੇਖੇ ਹਨ। ਏਥੇ ਵੱਡੇ ਵੱਡੇ ਸ਼ੇਖ ਜੀਵਤ ਨਹੀਂ ਰਹੇ। *'ਸੇਖ ਹੈਯਾਤੀ ਜਗਿ ਨਾ ਕੋਈ ਥਿਰੁ ਰਹਿਆ'॥* ਜਿਸ ਆਸਨ (ਗੱਦੀ) ਉਤੇ ਮੈਂ ਬੈਠਾ ਹਾਂ (ਹਮ ਬੈਠੇ) ਇਸ ਉਤੇ ਭੀ ਕਈ ਪਹਿਲਾਂ ਬੈਠ ਚੁਕੇ ਹੈਂ,ਉਨ੍ਹਾਂ ਵਿਚੋਂ ਭੀ ਕੋਈਥਿਰ ਨਹੀਂ ਰਿਹਾ। *'ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ'॥* ਬਦਲਦੀਆਂ ਰੁਤਾਂ ਵਾਂਗ ਕੁਦਰਤ ਦੇ ਰੰਗ ਢੰਗ ਭੀ ਬਦਲਦੇ ਰਹਿੰਦੇ ਹਨ, ਕਤਕ ਵਿੱਚ ਕੂੰਜਾਂ ਦੀ ਆਮਦ ਹੁੰਦੀ ਹੈ ਚੇਤ ਵਿੱਚ ਉਹ ਚਲੀਆਂ ਜਾਂਦੀਆਂ ਹਨ। ਇਸ ਪਿੱਛੋਂ ਗਰਮੀ ਵਧਦੀ ਹੈ ਅੱਗਾਂ ਲਗਦੀਆਂ ਹਨ, ਫਿਰ ਸਾਵਣ ਆਉਂਦਾ ਹੈ, ਬਿਜਲੀਆਂ ਕੜਕਦੀਆਂ ਹਨ। ਪਿਰ ਦੇ ਗਲੇ 'ਸੋਹੰਦੀਆਂ' ਬਾਹਾਂ ਪਾਉਣ ਵਾਲਾ ਸਿਆਲ ਭੀ ਲੰਘ ਜਾਂਦਾ ਹੈ। ਇਹ ਦੇਖਕੇ ਹੀ ਮਨ ਵਿੱਚ ਵਿਚਾਰ ਆਉਂਦਾ ਹੈ ਕਿ ਸਭੋ ਕੁਝ ਚਲਣਹਾਰ ਹੈ। ਤੂੰ ਭੀ ਕੋਈ ਉਪਾਉ ਕਰ ।

ਜਿਸ ਚੀਜ਼ ਨੂੰ ਬਨਾਉਣ ਵਿੱਚ ਛੇ ਮਹੀਨੇ ਲਗਦੇ ਹਨ, ਟੁੱਟਣ ਵਿੱਚ ਇਕ ਖਿਨ ਲਗਦਾ ਹੈ ਇਸ ਲਈ ਸੁਚੇਤ ਹੋ। (ਕੁਝ ਟੀਕਾਕਾਰ ਅਰਥ ਕਰਦੇ ਹਨ ਛੇ ਮਹੀਨੇ ਸਰੀਰ ਬਨਣ ਨੂੰ ਲਗਦੇ ਹਨ? ਕੀ ਛੇ ਮਹੀਨੇ ਲਗਦੇ ਹਨ ਕਿ ਨੌ ਮਹੀਨੇ) ਏਥੇ ਛੇ ਮਾਹ ਮੁਹਾਵਰਾ ਲਗਦਾ ਹੈ, ਮੁਰਾਦ ਕਾਫੀ ਸਮੇਂ ਤੋਂ ਹੈ ।

ਜ਼ਿਮੀ ਤੇ ਅਸਮਾਨ ਵੱਲ ਦੇਖ ਕੇ ਸਮਝ, ਜ਼ਿਮੀ ਅਸਮਾਨ ਨੂੰ ਪੁੱਛਦੀ ਹੈ : ਉਹ 'ਖੇਵਟ' ਪਾਰ ਲੰਘਾਉਣ ਵਾਲੇ ਬੇੜਿਆਂ ਦੇ ਮਲਾਹ ਕਿੱਥੇ ਗਏ ?

ਸਭਿ ਦੁੱਖ ਸਹਾਰਦੇ ਉਲਾਮੇ ਝੱਲਦੇ ਕਬਰਾਂ ਵਿੱਚ ਜਾਪਏ ਹਨ। ਇਸ ਸ਼ਬਦ ਵਿੱਚ *'ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ'॥* 'ਖੇਵਣ ਕਿਨ ਗਏ ਤਾਂ ਵੀ ਸ਼ੇਖ ਫਰੀਦ

---

* ਪ੍ਰੋ: ਸਾਹਿਬ ਸਿੰਘ ਜੀ ਨੇ ਪਦ ਅਰਥ ਕੀਤੇ ਹਨ; ਮੁਰੀਦ ਬਣਕੇ ਸਿਖ ਬਣਕੇ(ਸਫ਼ਾ ੪੮) ਅਤੇ ਪੂਰਾ ਅਰਥ ਕੀਤਾ ਹੈ, ਜੋ ਗੁਰੂ ਦਸੇ ਉਸ ਰਾਸਤੇ ਉਤੇ ਮੁਰੀਦਾ ਵਾਂਗ ਚਲਣਾ ਚਾਹੀਦਾ ਹੈ (ਸਫ਼ਾ ੫੧ ਭਗਤ ਬਾਣੀ ਸਟੀਕ)

ਜੀ ਦਾ ਆਪਣੇ ਪਹਿਲਾਂ ਹੋ ਚੁਕੇ ਗੱਦੀਦਾਰ ਮਲਾਹਾਂ ਵਲ ਸੰਕੇਤ ਹੈ। ਡਾ. ਲਾਜਵੰਤੀ, ਭਾਈ ਵੀਰ ਸਿੰਘ ਉਸੇ ਪ੍ਰਸੰਗ ਵਿੱਚ ਹੀ ਇਨ੍ਹਾਂ ਤੁਕਾਂ ਦਾ ਉਚਾਰਣ ਹੋਇਆ ਮੰਨਦੇ ਹਨ। ਸੂਹੀ ਰਾਗ ਦੇ ਦੋ ਪਦੇ ਏਸੇ ਮਿਠੀ ਅਤੇ ਛੋਟੇ ਛੋਟੇ ਵਾਕਾਂ ਦੀ ਛਣਕਾਰ ਪਾਉਣ ਵਾਲੀ ਟੁਣਕਦੀ ਧੜਕਦੀ ਬੋਲੀ ਵਿੱਚ ਗੰਭੀਰ ਰੂਹਾਨੀ ਮਟਕ ਨਾਲ ਚਲਦੇ ਹਨ ।

ਇਹ ਦੋਵੇਂ ਪਦੇ ਗੋਇੰਦਵਾਲ ਵਾਲੀਆਂ ਪੋਥੀਆਂ ਦੇ ਸੂਹੀ ਰਾਗ ਵਿੱਚ ਪਹਿਲੇ ਲਿਖਤੀ ਰੂਪ ਵਿੱਚ ਪ੍ਰਾਪਤ ਹਨ :

*'ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥* ਸ਼ਬਦ ਵਿਚ ਅਤੇ ਸਲੋਕਾਂ ਵਿੱਚ ਆਇਆ ਰੰਗ ਬਿਰਹਾਂ ਅਤੇ ਸੁਹਾਗ ਦੀ ਢੂੰਢ ਵਾਲਾ ਹੈ । ਰਹਾਉ ਦੀਆ ਤੁਕਾਂ ਹਨ :

*ਤੈ ਸਾਹਿਬ ਕੀ ਮੈ ਸਾਰ ਨ ਜਾਨੀ ॥*
*ਜੋਬਨੁ ਖੋਇ ਪਾਛੈ ਪਛੁਤਾਨੀ ॥ (ਸੂਹੀ ਫਰਦੀ - ੭੯੪)*

ਬਿਰਹਾ ਦੇ ਨਾਲ ਜੋਬਨ ਦੇ ਸੰਕੇਤ ਭੀ ਫਰੀਦ ਜੀ ਦੇ ਢੁੱਕਵੇਂ ਅਤੇ ਧਾਰਮਕ ਤਰੀਕੇ ਨਾਲ ਬਿਆਨ ਕੀਤੇ ਹਨ। ਜੁਆਨੀ ਵਿੱਚ ਪ੍ਰਭੂ ਦੀ ਯਾਦ ਵੱਲ ਵਧੇਰੇ ਧਿਆਨ ਦੇਣ ਦੀ ਪ੍ਰੇਰਨਾ ਕੀਤੀ ਹੈ। *'ਫਰੀਦਾ ਕਾਲੀਂ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ'॥* ਮਾਨਵੀ ਜੀਵਨ ਦੇ ਉਹ ਦ੍ਰਿਸ਼ਟਾਂਤ ਭੀ ਦਿੱਤੇ ਹਨ ਜੋ ਜੋਬਨ ਲੰਘ ਜਾਣ ਦੇ ਸਖਤ ਪਛੋਤਾਵੇ ਭਰੇ ਹਨ। ਮਿਥੀ ਉਮਰ ਲੰਘ ਜਾਣ ਤੋਂ ਪਤੀ ਮਿਲਾਵਾ ਹੋਵੇ, ਫਰੀਦ ਜੀ ਦਾ ਕਥਨ ਹੈ; ਫਿਰ ਭੀ ਗਿਆਨ ਦਾ ਬਾਲ ਨਹੀਂ ਜੰਮਦਾ-ਥਣਾਂ ਵਿੱਚ ਦੁੱਧ ਨਹੀਂ ਆਉਂਦਾ। ਸਹੁ ਦਾ ਸ਼ਾਇਦ ਏਸੇ ਕਾਰਨ ਮੇਲ ਨਹੀਂ ਹੁੰਦਾ।

ਕਸੁੰਭੇ ਦੇ ਫੁਲ ਵਾਂਗ, ਸੁਹਣੱਪ ਬੇ ਫਲ ਹੋ ਜਾਂਦਾ ਹੈ। ਪ੍ਰਾਪਤੀ ਦੇ ਯਤਨ ਨਿਸਫਲ ਰਹਿੰਦੇ ਹਨ। ਫਰੀਦ ਜੀ ਨੇ ਆਪਣੀ ਜਗਿਆਸਾ ਨੂੰ ਜੁਆਨ ਇਸਤ੍ਰੀ ਨਾਲ ਤੁਲਨਾ ਕਈ ਤਰੀਕਿਆਂ ਨਾਲ ਦਿੱਤੀ ਹੈ ।

*ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ ॥੧੩੮੦।*

*ਜੁਆਨ ਹੁੰਦੀ ਕੰਤ ਨਾਲ ਮਿਲਾਵਾ ਨਹੀਂ ਹੋਇਆ ਹੁਣ ਵੱਡੀ ਹੋ ਗਈ ਹਾਂ, ਆਸ਼ਾ ਮਰ ਗਈ ਹੈ। ਥਣਾਂ ਵਿੱਚ ਦੁਧ ਆਉਣ ਦੀ ਉਮਰ ਵਿਹਾ ਚੁਕੀ ਹੈ ।*

ਜਦੋਂ 'ਫਲ' ਪ੍ਰਾਪਤੀ ਦੀ ਉਮਰ ਹੀ ਵਿਹਾ ਜਾਵੇ, ਭਾਵੇਂ ਕੋਈ ਕਿਤਨੇ ਹਾਰ ਸ਼ਿੰਗਾਰ ਲਗਾਕੇ ਸੁੰਦਰੀ ਬਣੀ ਫਿਰੇ ਉਹ ਕੁਸੰਭੇ ਦੇ ਫੁਲ ਵਾਂਗ ਅਫੱਲ ਰਹਿੰਦੀ ਹੈ। ਜਿਸ ਦੀ ਉਹ ਅਉਧ ਹੀ ਗੁਜ਼ਰ ਚੁੱਕੀ ਹੁੰਦੀ ਹੈ ਜਦੋਂ ਉਸ ਨੂੰ ਪਤੀ ਪ੍ਰਾਪਤੀ ਤੋਂ 'ਫਲ' ਹਾਸਲ ਹੋ ਸਕਦਾ ਸੀ। ਅਜੇਹੀ ਅਵਸਥਾ ਵਿੱਚ ਝੁਰਨਾ ਹੀ ਪੱਲੇ ਪੈਂਦਾ ਹੈ। ਤਪਣਾ, ਲੂਹਣਾ, ਹੱਥਾਂ ਪੈਰਾਂ ਦੇ ਘੁੰਡ ਮੁੜਨ ਦੇ ਰੂਪਕ ਦਸ ਕੇ ਨਾਲ ਹੀ ਨਿਹੋਰਾ ਦਿੱਤਾ ਹੈ, 'ਹੇ ਮਾਲਕ ਮੇਰਾ ਇਸ ਵਿਚ ਕੀ ਦੋਸ਼ ਜੇ ਉਸ ਵੇਲੇ ਤੂੰ ਨਹੀਂ ਬਹੁੜਿਆ ਜਦੋਂ ਮੈ ਗਿਆਨ ਰੂਪੀ ਫਲ ਦੀ ਮਾਂ ਬਣ ਕੇ ਪੁਤ੍ਰਵੰਤੀ ਹੋ ਸਕਦੀ ਸੀ :-

*ਤੈ ਸਹਿ ਮਨ ਮਹਿ ਕੀਆ ਰੋਸੁ ॥*
*ਮੁਝੁ ਅਵਗਨ ਸਹ ਨਾਹੀ ਦੋਸੁ ॥ (ਸੂਹੀ ਫਰੀਦ ਜੀ -੭੯੪)*

ਪਿਆਰੇ 'ਪਿਰ' ਬਿਨਾ ਸੁਖ ਕਿਥੇ-ਜੇ ਪ੍ਰਭੂ ਕ੍ਰਿਪਾਲ ਹੋਵੇ ਤਾਂ ਪਿਆਰਾ ਮਿਲਾਵੇ। ਜਦੋਂ ਹੁਣ ਕੋਈ ਸਾਥੀ ਨਹੀਂ ਕੋਈ ਸੰਗੀ ਨਹੀਂ, ਅੰਧੀ ਖੂਹੀ ਵਾਂਗ ਹੋ ਗਈ ਹਾਂ' ਵਿਧਣ ਖੂਹੀ'

ਜਿਵੇਂ ਅੰਨ੍ਹੇ ਖੂਹ ਵਿਚ ਜਿੰਦ ਫਸੀ ਹੋਈ ਸੀ, ਉਸ ਸਮੇਂ ਸਤਿਗੁਰੂ (ਸਾਧ) ਦੀ ਮੇਹਰ ਹੋਈ:-

*ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ ॥*

*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ ॥ (ਸੂਹੀ ਫਰੀਦ ਜੀ ੭੯੪)*

ਪ੍ਰਭੂ ਨੇ ਮੈਨੂੰ ਸਾਧ ਦਾ ਸੰਗ ਬਖਸ਼ਿਆ, ਇਸ ਦਸ਼ਾ ਵਿੱਚ ਹੁਣ ਮੈਂ ਜਦੋਂ ਦੇਖਦੀ ਹਾਂ, ਮੈਨੂੰ ਮੇਰਾ ਅੱਲਾ ਸਹਾਈ ਹੋਇਆ ਅਨੁਭਵ ਹੋ ਰਿਹਾ ਹੈ। ਮੇਰੀ ਵਾਟ ਖਰੀ ਔਖੀ ਹੈ, ਖੰਡੇ ਦੀ ਧਾਰ ਨਾਲੋਂ ਭੀ ਪਈਨੀ (ਪੈਨੀ) ਤੇਜ ਧਾਰ ਵਾਲੀ ਹੈ। ਅਜੇਹਾ ਹੈ ਮੇਰਾ ਮਾਰਗ। ਸ਼ੇਖ ਫਰੀਦ ਜੀ ਕਹਿੰਦੇ ਹਨ, ਇਸ ਮਾਰਗ ਉਤੇ ਸੰਭਾਲ ਕੇ ਚੇਤੰਨ ਹੋ ਕੇ ਚਲਣਾ ਚਾਹੀਦਾ ਹੈ।

ਏਹੋ ਖਿਆਲ ਦੂਜੇ ਪਦੇ ਵਿਚ ਹੈ, ਜਦੋਂ ਬੇੜਾ ਬੰਧਨ ਦੀ ਵੇਲਾ ਸੀ ਉਸ ਵੇਲੇ ਬੇੜਾ ਬੰਨ੍ਹਿਆਂ ਨਹੀਂ ਜਾ ਸਕਿਆ। ਹੁਣ ਜਦੋਂ ਬੁਢਾਪੇ ਵਿੱਚ ਸਾਹਮਣੇ ਭਰਿਆ ਸਾਗਰ, ਉਛਲ ਉਛਲ ਪੈਂਦਾ ਦਿਸਦਾ ਹੈ ਤਰਣਾ ਔਖਾ ਲਗਦਾ ਹੈ। ਜੁਆਨ ਉਮਰ ਬੀਤਣ ਪਿੱਛੋਂ ਕਸੁੰਭੇ ਦੇ ਫੁੱਲਾਂ ਜਿਹੀ ਅਫਲ ਰਹਿ ਗਈ ਹਾਂ, ਹੁਣ ਮੈਨੂੰ ਹੱਥ ਲਾਉਣ, ਸਪਰਸ਼ ਕਰਨ ਨਾਲ, ਕੋਈ ਪ੍ਰਾਪਤੀ ਨਹੀਂ ਹੋਣੀ। ਆਪਣੀ ਭਾਵਨਾ ਸਾੜ ਬੈਠੋਗੇ। ਇਕ ਆਪ ਹੀ ਕਮਜ਼ੋਰ (ਪਤਲੀ) ਹਾਂ ਉਤੋਂ ਸਾਹਿਬ ਦੇ ਬੋਲ ਕਰੜੇ ਪੈ ਰਹੇ ਹਨ।

ਸੁਹਾਗਣ ਦੀਆਂ ਉਨ੍ਹਾਂ ਅਵਸਥਾਂ ਦਾ ਭੀ ਨਿਰੂਪਣ ਹੈ ਜਿਸ ਵਿਚ ਕਿਸੇ ਤਰ੍ਹਾਂ ਦੀ ਕੋਤਾਹੀ ਦੀ ਗੰਧ ਕਰਕੇ ਸਹੁ ਮਿਲਾਵੇ ਵਿੱਚ ਵਿਘਨ ਪਏ ਹੋਏ ਸਨ, ਇਹ ਵਿਘਨ ਦੂਰ ਕਰਨ ਦੀ ਜੁਗਤ ਗੁਰੂ ਕ੍ਰਿਪਾ ਨਾਲ ਪ੍ਰਾਪਤ ਹੋਈ ।

ਜਦੋਂ ਕਿਸੇ ਫਲ ਦੀ ਪ੍ਰਾਪਤੀ ਦੀ ਆਸ ਨਹੀਂ ਸੀ ਪਿਰ ਨਾਲ ਮੇਲ ਹੋਣ ਦਾ ਭਰੋਸਾ ਉਡ ਗਿਆ ਸੀ, ਜੀਵ 'ਹੰਸ' ਹੁਣ ਦੋ-ਮਨਾ ਹੋਕੇ ਚਲ ਰਿਹਾ ਸੀ, ਤਨ ਫੇਰੀ ਹੋ ਰਿਹਾ ਸੀ, ਪ੍ਰਭੂ ਨੇ ਕ੍ਰਿਪਾ ਕੀਤੀ-ਸਾਧੂ ਦੀ ਸੰਗਤ ਬਖਸ਼ੀ, ਅਨੁਭਵ ਹੋਇਆ ਮੇਰਾ ਬੇਲੀ, ਅਲ੍ਹਾ ਬਹੁੜਿਆ ਹੈ।

*ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ॥ ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥*

*(ਸੂਹੀ ਫਰੀਦ-੭੯੪)*

ਇਹ ਪਦਾ 'ਤਪਿ ਤਪਿ ਲੁਹਿ ਲੁਹਿ' ਤੋਂ ਪਹਿਲਾਂ ਦੀ ਰਚਨਾ ਜਾਂ ਅਵਸਥਾ ਦਾ ਨਿਰੁਪਣ ਹੈ। ਕਿਉਂ ਕਿ ਉਸ ਪਦੇ ਵਿੱਚ ਕ੍ਰਿਪਾ ਕਰਕੇ ਪ੍ਰਭੂ ਦੇ ਸਾਧੂ ਮਿਲਾਉਣ ਦਾ ਜ਼ਿਕਰ ਹੈ। ਇਸ ਪਦੇ ਵਿੱਚ ਨਿਰੋਲ ਨਿਰਾਸਤਾ ਨਹੀਂ, ਪ੍ਰਾਪਤੀ ਦੀ ਝਲਕ ਭੀ ਹੈ,। ਜਿਸ 'ਫਲ' ਦੀ ਪ੍ਰਾਪਤੀ ਨਾ ਹੋਣ ਤੇ ਫਰੀਦ ਜੀ ਨਿਰਾਸ ਹੋਏ ਸਨ, ਹੱਥਾਂ ਪੈਰਾਂ ਦੇ ਘੁੰਡ ਮੁੜ ਜਾਣ ਵਾਲੀ ਬਿਰਹੇ ਦੀ ਅਗਨ ਵਿੱਚ ਤਪ ਤਪਕੇ ਆਪਣੇ ਆਪ ਨੂੰ ਲੂਹ ਰਹੇ ਸੀ, ਗੁਰੂ ਨਾਨਕ ਜੀ ਨੇ 'ਫਲ' ਪ੍ਰਾਪਤੀ ਦੀ ਜੁਗਤ ਦਸੀ, ਫਰੀਦ ਭਰੋਸੇ ਦੇ ਘਰ ਆਏ ।

ਗੁਰੂ ਜੀ ਨੇ ਵਿਸ਼ਵਾਸ ਭਰੇ 'ਜਪ ਤਪ ਕਾ ਬੰਧ ਬੇੜਲਾ' ਸ਼ਬਦ ਰਾਹੀਂ, ਸਤਿਗੁਰੂ ਸਾਧੂ ਦੇ ਰੂਪ ਵਿੱਚ ਆਤਮਕ ਅਵਸਥਾ ਇਸਤ੍ਰੀ ਦੀ ਜੁਆਨੀ ਲੰਘਣ ਦੇ ਦ੍ਰਿਸ਼ਟਾਂਤ ਨਾਲੋਂ ਭਿੰਨ ਦਰਸਾਇਆ ਹੈ। ਫਰੀਦ ਜੀ ਦੀ ਝੋਲੀ ਵਿਚ ਇਸ ਉਮਰ ਵਿਚ ਭੀ ਫਲ ਪ੍ਰਾਪਤ ਕਰ ਲੈਣ ਦੀ ਵਿਧੀ ਇਉਂ ਦਸੀ ਹੈ :

*ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ ॥*

*ਗੁਰ ਬਚਨੀ ਫਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ॥ (ਸੂਹੀ ਮਹਲਾ ੧ - ੭੨੯)*

ਫਰੀਦ ਜੀ ਨੇ 'ਸਹੁ' ਨੂੰ ਕਰੜੇ ਬੋਲਾਂ ਵਾਲਾ ਕਿਹਾ ਹੈ, ਸਹਿਬ ਦੇ ਮਨ ਵਿੱਚ ਰੋਸ

ਆਉਣ ਵੱਲ ਵੀ ਸੰਕੇਤ ਕੀਤਾ- *'ਤੈ ਸਹਿ ਮਨ ਮਹਿ ਕੀਆ ਰੋਸੁ'॥* ਗੁਰੂ ਜੀ ਨੇ 'ਸਹੁ' ਨੂੰ ਮਿਠ ਬੋਲਾ ਦਸਿਆ, ਫਲ ਦੀ ਪ੍ਰਾਪਤੀ ਦਾ ਭਰੋਸਾ ਭੀ ਭਰਿਆ ਹੈ, ਦੁਹੇਲੇ ਪੰਥ ਨੂੰ ਸੁਹੇਲਾ (ਸੌਖਾ) ਕਰਕੇ ਹੀ ਦਰਸਾ ਦਿੱਤਾ ਹੈ।

ਕਸੁੰਭੇ ਦੇ ਕੱਚੇ ਛਲਾਵੇ ਦੀ ਥਾਂ ਨਾਮ ਦੇ ਪੱਕਾ, ਸਦਾ ਰਹਿਣ ਵਾਲਾ ਮਜੀਠੀ ਰੰਗ ਚਾੜ੍ਹ ਦਿੱਤਾ ਹੈ। ਢੋਲ (ਪਿਆਰੇ) ਦੇ ਸਦਾ ਹੀ ਢੋਲੇ ਗਾਵੇ। ਫਿਰ ਸਜਣਾਂ ਨਾਲ ਵਿਛੋੜਾ ਕਿਵੇਂ ਹੋ ਸਕਦਾ ਹੈ? ਉਹ ਤਾਂ ਅਜੇਹਾ ਸੱਜਣ ਹੈ ਜੋ ਇਕ ਵਾਰੀ ਮਿਲ ਜਾਵੇ, ਫਿਰ ਵਿਛੜਦਾ ਹੀ ਨਹੀਂ, *'ਮਿਲਿਆ ਹੋਇ ਨ ਵਿਛੁੜੈ ਜੇ ਮਿਲਿਆ ਹੋਈ ' ॥੭੨੯॥* ਪਰ ਜਗਿਆਸੂ ਦੀ ਗੰਢੜੀ ਵਿਚ ਗੁਣ ਚਾਹੀਦੇ ਹਨ ।

ਰੰਗ ਰਤੜਾ ਚੋਲਾ ਸਿਉਂਕੇ ਫਰੀਦ ਦੇ ਗਲ ਪਾਇਆ। ਆਵਾ ਗਉਣ ਨਿਵਾਰਿਆ ਨਿਰਾਸਤਾ ਦਾ ਭਉ ਲਾਹਿਆ। ਸਹੁ ਖਰਾ ਪਿਆਰਾ ਦਸ ਕੇ ਕਿਹਾ, ਅਸੀਂ ਤਾਂ ਉਸਦੀਆਂ ਸਭ ਦਾਸੀਆਂ ਹਾਂ ਉਹ ਸਾਡਾ ਸਭਨਾਂ ਦਾ ਸੱਚਾ ਖਸਮ ਹੈ। ਜਿਸ ਤੋਂ 'ਫਲ' ਕਿਸੇ ਵੀ ਵੇਲੇ ਪ੍ਰਾਪਤ ਹੋ ਸਕਦਾ ਹੈ। ਪ੍ਰਾਪਤੀ ਦੀ ਜੁਗਤ ਦਾ ਮੁਖ ਰੂਪ ਹੈ ਹਉਮੈ ਮਾਰਨੀ,- *'ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ'॥*

ਫਰੀਦ ਜੀ 'ਫਲ' ਪ੍ਰਾਪਤੀ ਤੋਂ ਨਿਰਾਸ ਸਨ ਫਿਰ 'ਗੁਰੂ ਬਚਨੀ ਫਲ ਪਾਇਆ' ਤਾਂ ਧੰਨਵਾਦੀ ਅਹਿਸਾਸ ਨਾਲ ਭਰ ਗਏ। ਪ੍ਰਾਪਤੀ ਪਿਛੋਂ ਕਹਿੰਦੇ ਹਨ: *'ਜੋ ਗੁਰ ਦਸੈ ਵਾਟ ਮੁਰੀਦਾ ਜੋਲੀਐ'॥ 'ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ'॥* ਗੁਰਮਤ ਦੇ ਧਾਰਨੀ ਬਣ ਗਏ। ਇਹ ਅਤਿਅੰਤ ਢੁਕਵੀਂ ਸਵੀਕ੍ਰਿਤੀ ਹੈ। ਸ਼ੁਕਰਾਨਾ ਹੈ। ਸਪੱਸ਼ਟ ਪ੍ਰਾਪਤੀ ਦੇ ਅਹਿਸਾਸ ਨੂੰ ਕਹਿਣਾ ਕਿ ਗੁਰੂ ਨਾਨਕ ਜੀ ਨੇ ਫਰੀਦ ਦੀ ਕਿਸੇ ਤਰਾਂ ਦੀ ਕੋਈ ਸੁਧਾਈ ਨਹੀਂ ਕੀਤੀ ਜਾਂ ਗੁਰੂ ਜੀ ਨੇ ਜੋ ਸ਼ਬਦ ਰਚੇ ਫਰੀਦ ਜੀ ਦੇ ਸ਼ਬਦਾਂ ਦੇ ਪੂਰਕ ਹੀ ਹਨ ਜਾਂ ਉਨ੍ਹਾਂ ਦੀ ਵਿਆਖਿਆ ਮਾਤਰ, ਇਹ ਕਹਿਣਾ ਕਿਸੇ ਨਿਰਪੱਖ ਖੋਜੀ ਲਈ ਠੀਕ ਨਹੀਂ ਜਦੋਂ ਕਿ ਫਰੀਦ ਜੀ ਗੁਰੂ ਜੀ ਤੋਂ ਨਾਮ ਫਲ ਦੀ ਪ੍ਰਾਪਤੀ ਖੁਦ ਸਵੀਕਾਰ ਕਰਦੇ ਹਨ। ਅਉਝੜ ਵਿਚ ਫਿਰਦੇ ਵਿਆਖਿਆਕਾਰ ਜਾਂ ਟੀਕਾਕਾਰ ਕੁਝ ਕਹਿਣ। ਮੂਲ ਰੂਪ ਵਿੱਚ ਬਾਣੀ ਨੂੰ ਸਮਝਣ ਵਿਚਾਰਨ ਵਾਲੇ, ਨੇੜੇ ਤੋਂ ਭਾਵਾਂ ਨੂੰ ਜਾਨਣ ਵਾਲੇ, ਕੁਸੰਭੇ ਦੀ ਬੇਫਲ ਸੁਗੰਧੀ ਤੇ ਰਸ ਹੀਣ ਵਿਚਾਰਧਾਰਾ ਨੂੰ ਹੱਥ ਲਾਉਣ ਤੋਂ, ਆਸ ਹੈ ਬਚਣਗੇ । ਵਿਆਖਿਆ ਦੀ ਰੀਤ, ਫਰੀਦ ਬਾਣੀ ਅਤੇ ਗੁਰਬਾਣੀ ਦੇ ਚਾਨਣੇ ਵਿੱਚ ਹੀ ਚਲਾਉਣਗੇ। ਕਿਉਂ ਕਿ ਹੁਕਮ ਹੈ :

*'ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ'॥ (ਆਸਾ ਫਰੀਦ-੪੮੮)*

### *ਪੁਰਾਤਨ ਫਰੀਦ ਬਾਣੀ ਦੇ ਕੁੱਝ ਰੂਪ :*

ਫਰੀਦ ਬਾਣੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਦਿ ਬੀੜ ਦੇ ਸੰਕਲਨ ਤੋ ਪਹਿਲਾਂ ਦੀ ਆਦਿ ਪੋਥੀਆਂ ਵਿੱਚ ਪ੍ਰਾਪਤ ਹੈ। ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਕਿਉਂਕਿ ਆਸਾ ਰਾਗ ਵਾਲੀ ਪੋਥੀ ਪ੍ਰਾਪਤ ਨਹੀਂ ਇਸ ਲਈ ਆਸਾ ਰਾਗ ਵਿੱਚਲੇ ਸ਼ੇਖ ਫਰੀਦ ਦੇ ਸ਼ਬਦ ਭੀ ਨਹੀਂ। ਇਕ ਪੋਥੀ ਜੋ ਪ੍ਰਾਪਤ ਹੈ ਸੂਹੀ ਰਾਗ ਉਸ ਵਿੱਚ ਆਉਂਦਾ ਹੈ:- ਇਸ ਰਾਗ ਦੇ ਦੋਵੇਂ ਸ਼ਬਦ *'ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ'॥ ਅਤੇ 'ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ'॥੭੯੪॥* ਸ਼ਬਦ ਮਿਲੇ ਹਨ, ਇਨ੍ਹਾਂ ਦਾ ਦੋਵਾਂ ਸ਼ਬਦਾਂ ਵਿੱਚ ਜਿਵੇਂ ਵਖਰੀ ਥਾਂ, ਇਨ੍ਹਾਂ ਦੇ ਚਿੱਤਰਾਂ ਤੋਂ ਦੇਖਿਆ ਜਾ ਸਕਦਾ ਹੈ, ਆਦਿ ਬੀੜ ਦੇ ਸ਼ਬਦਾਂ ਨਾਲ ਮਿਲਦੇ ਰੂਪ ਹੀ ਹਨ। ਸੂਹੀ ਰਾਗ ਵਿੱਚ ਹੀ ਗੁਰੂ ਨਾਨਕ ਜੀ ਦਾ ਸ਼ਬਦ *' ਜਪ ਤਪ ਕਾ ਬੰਧ ਬੇੜਲਾ'* ਆਉਂਦਾ ਹੈ। ਸਪੱਸ਼ਟ

ਹੈ, ਸ਼ਬਦਾਂ ਦੇ ਸੰਪਾਦਨ ਦਾ ਪਹਿਲਾਂ ਕੰਮ ਇਹ ਪੋਥੀਆਂ ਲਿਖਣ ਸਮੇਂ ਤੋਂ ਹੋਇਆ ।

ਦੂਜੀ ਪੋਥੀ ਗੁਰੂ ਹਰਿ ਸਹਾਇ ਵਾਲੇ ਸੋਢੀਆਂ ਪਾਸ ਸੀ, ਜਿਸ ਦੇ ੧੯੫੯-੬੦ ਵਿੱਚ ਲੇਖਕ ਨੇ ਦੋ ਤਿੰਨ ਵਾਰ ਦਰਸ਼ਨ ਕੀਤੇ ਸਨ। ਦੋਹਾਂ ਪੋਥੀਆਂ ਵਿੱਚੋਂ ਕਈ ਅਹਿਮ ਅਤੇ ਗੁਹਝ ਭੇਦ, ਗੁਰਬਾਣੀ ਦੇ ਇਤਿਹਾਸ ਅਤੇ ਸੰਪਾਦਨ ਉਤੇ ਰੋਸ਼ਨੀ ਪਾਉਣ ਵਾਲੇ ਮਿਲਦੇ ਹਨ, 'ਗੁਰੂ ਗ੍ਰੰਥ ਸੰਪਾਦਨ' ਇਕ ਵੱਖਰਾ ਵਿਸ਼ਾ ਹੈ। ਜੋ ਇਸ ਲੜੀ ਦੀਆਂ ਅਗਲੀਆਂ ਪੋਥੀਆਂ ਵਿੱਚ ਆਵੇਗਾ। ਪ੍ਰਸੰਗ ਵਸ ਏਥੇ ਫਰੀਦ ਜੀ ਦੇ ਸਲੋਕ ਜੋ ਗੁਰੂ ਹਰਸਹਾਇ ਵਾਲੀ ਪੋਥੀ ਵਿਚੋਂ ਮਿਲੇ ਹਨ, ਦਿੱਤੇ ਜਾਂਦੇ ਹਨ। ਪੋਥੀ ਦੇ ਇਕ ਪੱਤਰੇ ਤੇ ਦਸ-ਦਸ ਤੋਂ ਵੱਧ ਲਫਜ਼ ਨਹੀਂ ਆਉਂਦੇ। ਪੋਥੀ ਦੇ ਦੋ ਰੂਪ ਹਨ, ਇਕ ਪ੍ਰਾਚੀਨ ਇਕ ਨਵੀਨ। ਨਵੀਨ ਭਾਗ ਦੀ ਸੂਚਨਾ ਨਵਾਂ ਤੱਤਕਰਾ ਲਿਖਣ ਵਾਲੀ ਕ਼ਲਮ ਦੀ ਦਿੱਤੀ ਹੋਈ ਹੈ। ਇਹ ਸਲੋਕ ਨਵੀਨ ਭਾਗ ਦਾ ਅੰਗ ਹਨ।

ਗੁਰਬਾਣੀ ਦੀ ਆਦਿ ਪੋਥੀ ਇਹੋ ਹੀ ਮੰਨੀ ਜਾਂਦੀ ਹੈ, ਜੋ ਗੁਰੂ ਨਾਨਕ ਦੇਵ ਜੀ ਤੋਂ ਪਿਛੇ ਹੋਏ ਗੁਰੂ ਸਾਹਿਬਾਨ ਨੂੰ ਗੁਰਗੱਦੀ ਦੇ ਨਾਲ ਮਹੱਤਵਪੂਰਨ ਚਿੰਨ੍ਹ ਸਮਝਕੇ ਸੌਂਪੀ ਜਾਂਦੀ ਰਹੀ ਸੀ। ਗੁਰੂ ਗ੍ਰੰਥ ਸਾਹਿਬ ਦੀ ਬੀੜ ਸੰਕਲਨ ਹੋਣ ਪਿਛੋਂ ਇਹ ਪੋਥੀ ਗੁਰੂ ਅਰਜਨ ਦੇਵ ਜੀ ਦੇ ਭਰਾਤਾ ਪ੍ਰਿਥੀ ਚੰਦ, ਫਿਰ ਮਿਹਰਵਾਨ, ਇਸ ਪਿਛੋਂ ਉਨ੍ਹਾਂ ਦੀ ਵੰਸ਼ ਦੀ ਪੀੜ੍ਹੀ ਦਰ ਪੀੜ੍ਹੀ ਚਲਦੀ ਆਈ ਹੈ। ਪੁਰਾਤਨ ਜਨਮ ਸਾਖੀ ਵਿਚ ਸਤਿਗੁਰੂ ਨਾਨਕ ਦੇਵ ਜੀ ਦੇ ਚਲਾਣੇ ਸਮੇਂ ਆਉਂਦੀ ਟੂਕ, 'ਪੋਥੀ ਜ਼ਬਾਨ ਗੁਰੂ ਅੰਗਦ ਯੋਗ' ਮਿਲੀ। ਏਸੇ ਪੋਥੀ ਦੇ ਆਦਿ ਰੂਪ ਬਾਰੇ ਸੰਭਵ ਹੈ:-

*ਗੁਰਮੰਤ੍ਰ ਪੋਥੀ ਦੀਉ ਟੋਪੀ ਸੇਲੀ ਸਾਖ ।*

*ਮਾਲਾ ਮੰਜੀ ਪਾਚ ਦੇ ਧਰ ਨਿਵਾਯਾ ਮਾਥ । (ਗੁਰਬਿਲਾਸ ਪਾਤਸ਼ਾਹੀ ਛੇਵੀਂ)*

ਮਿਹਰਵਾਨ ਦੀਆਂ ਗੋਸ਼ਟਾਂ ਵਿੱਚ ਪੰਜਵੇਂ ਗੁਰੂ ਸਾਹਿਬਾਨ ਤੱਕ ਗੁਰਗੱਦੀ ਦੇ ਚਿੰਨ੍ਹ ਦੇ ਰੂਪ ਵਿੱਚ ਪੋਥੀ ਦੀ ਸੌਂਪਣਾ ਕਰਨ ਦੀਆਂ ਸੂਚਨਾਵਾਂ ਦਿੱਤੀਆਂ ਹਨ। ਉਨ੍ਹਾਂ ਪੋਥੀ ਸਾਹਿਬ ਦੇ ਦਰਸ਼ਨਾਂ ਤੋਂ ਇਸ ਲਿਖਤ ਦੀ ਪੁਸ਼ਟੀ ਹੁੰਦੀ ਹੈ। ਮੂਲ ਪੋਥੀ ਨਿਸ਼ਚੇ ਹੀ ਪ੍ਰਾਚੀਨ ਹੈ। ਪਹਿਲੀ ਪੋਥੀ ਦਾ ਭਾਗ ਗੁਰੂ ਨਾਨਕ ਦੇਵ ਜੀ ਦੀਆਂ ਬਾਣੀਆਂ, ਜਪੁਜੀ ਸਾਹਿਬ, ਸਿੱਧ ਗੋਸ਼ਟ ਓਅੰਕਾਰ ਆਦਿ ਹਨ। ਕੁਝ ਸਲੋਕ ਗੁਰੂ ਅੰਗਦ ਦੇਵ ਜੀ ਦੇ ਹਨ। ਜਿਨ੍ਹਾਂ ਦੇ ਪਿੱਛੋਂ ਕਰਕੇ ਦੂਜੀ ਕਲਮ ਤੋਂ ਕਬੀਰ ਜੀ ਦੇ ਅਤੇ ਅਗੇ ਦਿਤੇ ਫਰੀਦ ਜੀ ਦੇ ਸਲੋਕ ਹਨ। ਵਖੋ ਵਖਰੀਆਂ ਕਲਮਾਂ ਤੋਂ ਸਮੇਂ ਸਮੇਂ ਵਾਧੇ ਹੋਣ ਦਾ ਪਤਾ ਚਲਦਾ ਹੈ। ਸੰਮਤ ੧੬੬੫ ਵਿੱਚ ਗੁਰੂ ਅਰਜਨ ਜੀ ਸ਼ਹੀਦ ਕੀਤੇ ਗਏ ਸਨ। ਉਨ੍ਹਾਂ ਦਾ ਭੀ ਇਹ ਨੀਸਾਣ ਪੋਥੀ ਲਿਖਣ ਵੇਲੇ ਦਾ ਨਹੀਂ ਹੋ ਸਕਦਾ ਪਹਿਲਾਂ ਦਾ ਲਿਖਿਆ ਹੋਇਆ ਪਿਛੋਂ ਲਾਇਆ ਹੋਵੇਗਾ। ਪਰ ਹੁਣ ਉਹ ਭੀ ਨਹੀਂ, ਮਹਿਜ਼ ਸੂਚਨਾ ਹੈ। ਦੂਜੀ ਵਾਰ ਤਤਕਰਾ ਲਿਖਣ ਦੀ ਸੂਚਨਾ ਇਸ ਤਰ੍ਹਾਂ ਦਿੱਤੀ ਹੈ :

ੴ ਸਤਿਗੁਰ ਪ੍ਰਸਾਦਿ ॥

*੧੬੬੫ ਜੇਠ ਸੁਦਿ ਚੌਥ ਸੀ ।*

*ਸਬੰਤੁ ੧੬੫੨ ਸਾਵਣ ਵਦੀ ੧ ਤਤਕਰਾ ਨਵਾਂ ਲਿਖਿਆ ।*

*ਨੀਸਾਣੁ ਸ੍ਰੀ ਗਰੂ ਅਰਜਨ ਜੀ ਕਾ ॥੪॥੫॥*

ਪੋਥੀ ਦੇ ਪਤਰਾ ੬੬੪ ਉਤੇ ਸੂਚਨਾ ਹੈ। "੩੯ ਸਲੋਕ ਫਰੀਦ ਜੀ ਦੇ ਲਿਖੇ" ਪਹਿਲੇ ਪੱਤਰੇ ਉਤੇ ਖਾਲੀ ਹੈ: ਟਾਕਰੀ ਨੁਮਾ ਗੁਰਮੁਖੀ ਲਿਪੀ ਵਰਤੀ ਹੈ, ਆਰੰਭ ਵਿਚ ਮੰਗਲ ਦੇਕੇ ਹੇਠ ਲਿਖੇ ਅਨੁਸਾਰ ਸਲੋਕ ਹਨ :-

ੴ ਸਤਿਗੁਰ ਪ੍ਰਸਾਦ

ਸਲੋਕ ਫਰੀਦ ਕੇ

ਇਕ ਪਹਿਲੀ ਕਲਮ ਤੋਂ ਇਹ ਦੋ ਸਲੋਕ ਹਨ :

*ਫਰੀਦਾ ਜੰਘੀ ਨਿਕਈ ਥਲ ਡੂਗਰ ਭ੍ਰਮਿਓਮ॥*
*ਮਝ ਮਸੀਤੀ ਕੂਜੜਾ ਸੈ ਕੋਹਾ ਥੀਉਮ ॥੧॥*
*ਫਰੀਦਾ ਦੇਹੀ ਜਜਰ ਭਈ ਨੈਣੀ ਵਹੈ ਸਰੇਸ॥*
*ਸੈ ਕੋਹਾ ਮੰਜਾ ਭਇਆ ਆਙਣ ਥੀਆ ਵਿਦੇਸ॥*

ਦੂਜੀ ਕਲਮ ਤੋਂ ਇਕ ਸਫਾ ਖਾਲੀ ਛੱਡਕੇ ਸਲੋਕਾਂ ਦਾ ਅਗਲਾ ਪਾਠ ਇਸ ਤਰ੍ਹਾਂ ਚਲਦਾ ਹੈ:

ੴ ਸਤਿਗੁਰ ਪ੍ਰਸਾਦ

ਸਲੋਕ ਸ਼ੇਖ ਫਰੀਦ ਕੇ

*ਫਰੀਦ ਸੋ ਦਰ ਸਚਾ ਸੇਵ ਤੂ ਜਿਤ ਮਨ ਲੂਬ੍ਰ ਜਾਹਿ॥*
*ਰਾਜ ਮਾਲ ਕਹਿ ਖਉ ਅਮਾਲਨ ਵਿਚ ਲਿਖਾਹਿ ॥੧॥*
*ਨੇਹੁ ਤਾ ਲਬ ਕਿਆ ਤੇ ਲਬੁ ਕੁੜਾਵਾ ਨੇਹੁ ॥*
*ਕਿਚਰ ਝਟਿ ਲਙਾਈਐ ਤੂਟੈ ਛਪਰ ਮੇਹ ॥੨॥*
*ਫਰੀਦਾ ਜਾਗਣਾ ਈ ਤਾ ਜਾਗ ਰਾਤੜੀ ਵਿਹਾਭ ॥*
*ਮਿਰੀ ਵਿਸਰਣ ਨਾ ਕਰਣ ਜੈ ਮੂ ਮਾਥੇ ਭਾਗ ॥੩॥*
*ਪੀਰੀ ਵਿਸਾਰਨਿ ਬਿਆ ਰਵਨ ਕੁਬੁਧੀ ਚਾਵੇਨਿ ॥*
*ਟਚੰਨ ਰਾਮ ਵਿਸਾਰ ਕੈ ਮੁਠੀ ਧੂੜ ਭਏਓਨ ॥੪॥*
*ਫਰੀਦਾ ਇਟ ਸਿਰਾਣੇ ਗੋਰ ਘਰ ਕੀੜਾ ਪਵਸੀ ਮਾਸਿ॥*
*ਕਿਤੜਿਆ ਜੁਗ ਜਾਨਗੇ ਪਇਆ ਇਕੁਤ ਪਾਸਿ ॥*
*ਫਰੀਦਾ ਖਾਕੁ ਸੰਚੀਆਂ ਢੇਰੀਆਂ ਉਪਰ ਮੇਲੇ ਕੱਖ ॥*
*ਓਚੇ ਹੇ ਕੋਇ ਨਾ ਆਵਈ ਇਥੈ ਵੰਞੈ ਲੱਖ ॥੫॥*
*ਫਰੀਦਾ ਕਿਥੇ ਸਿ ਤੈਡੇ ਮਾਉ ਪਿਉ ਜਿੰਨੀ ਤੂੰ ਜਣਿਓਹਿ॥*
*ਤੈ ਦੇਖੰਦਿਆਂ ਲਦ ਗਏ ਤੂੰ ਅਜੈ ਨਾ ਪਤੀਣੋਹਿ ॥੭॥*
*ਫਰੀਦਾ ਦਮਾਮਾ ਵਜਿਆ ਚੜਿਆ ਮਲਕੁਲ ਮੌਤ ॥*
*ਘਿੰਨਣ ਰਹੈ ਜਿੰਦੂ ਕੁ ਢਾਹਣ ਵਹੈ ਕੋਟ ॥੮॥*
*ਫਰੀਦਾ ਕੋਟ ਢਠਾ ਗੜ ਲੁਟਿਆ ਡੇਰੇ ਪਈ ਕਹਾਰ॥*
*ਜੀਵਦਿਆਂ ਸੋਤੋ ਰਹਿਆ ਮੁਇਆ ਦੇਈ ਦੀ ਹਾਰ॥*
*ਅੱਜ ਕਿ ਕਲਿ ਕਿ ਚਹੁ ਦਿਨੀ ਮਲਕ ਅਸਾਡੀ ਹੇਠ॥*
*ਕੈ ਜਿਤ ਕੋ ਹਾਰਿਓ ਸੌਦਾ ਏਹਾ ਵੇਰ ॥੯॥*
*ਫਰੀਦਾ ਮਝ ਦਰਵਾਜੇ ਵੈਹਿਦਿਆਂ ਡਿਠਮ ਮੈ ਘੜਿਆਲ॥*
*ਗਲਹੁ ਜੰਜੀਰ ਨਾ ਉਤਰੇ ਚੋਟ ਸਹੇ ਕਪਾਲ ॥*
*ਬੇਗੁਨਾਹਾਂ ਏਹ ਮਾਰੀਐ ਗੁਨਾਹਾ ਦਾ ਕਿਆ ਹਾਲ ॥੧੦॥*

*ਫ਼ਰੀਦਾ ਕਾਲੇ ਮੈਡੀ ਕਪੜੇ ਕਾਲਾ ਮੈਡਾ ਵੇਸ ।।*
*ਗੁਨਾਹੀ ਭਰਿਆ ਮੈ ਫਿਰਾ ਲੋਕ ਜਾਣੈ ਦਰਵੇਸ਼।।(ਸਫਾ 200)*
*ਫ਼ਰੀਦਾ ਮੈ ਕਨ ਅਵਗਣ ਏਤੜੇ ਰੰਮੀ ਅੰਦਰ ਵਾਰ ।।*
*ਨਿਰੀ ਖੁਆਰੀ ਥੀ ਰਹੈ ਜੋਇਸ ਨਾ ਕਾਹਰ ਵਾਰ ।।੧੨।।*
*ਫ਼ਰੀਦਾ ਅੰਦਹ (ਅੰਦਰ) ਤੈ ਜੇ ਮਾਮਲੇ ਬਾਹਰ ਕਿਆ ਸੀਗਾਰ।।*
*ਪਾਜ ਤਿਥਾਉ ਉਘੜੈ ਮਿਥੇ ਮਿਲੈ ਕੰਧਾਰ ।।੧੩।।*
*ਫ਼ਰੀਦਾ ਦਾੜੀਆਂ ਲਖ ਵਤੋਨਿ ਹਭਿਨ ਕਿਹੋ ਜਿਹੀਆਂ।।*
*ਹਿਕ ਦਰ ਲਖ ਲਹੰਨਿ ਹਿਕ ਕਖ ਕੰਨਹੁ ਹਉਲੀਆਂ।।੧੪।।*
*ਸੇ ਦਾੜੀਆਂ ਕੂੜੀਆਂ ਸੋ ਸ਼ੈਤਾਨ ਭੁਚੰਨ ।।*
*ਮਾਰਿਣ ਮਲੈ ਵਦਾਣ ਜਿਉ ਚਕਿ ਕਿ ਖੜ ਧਰੀਅਨਿ।।੧੫।।*
*ਜਿਥੇ ਕਲਾਮਾਂ ਲਿਖੀਆਂ ਜੇ ਮੁ ਥੀਵਾ ਪਾਸ ।।*
*ਕਰ ਮਿੰਨਤ ਕਰ ਜੋਦੜੀ ਵਡ ਲਿਖਾਈ ਰਾਸ ।।੧੬।।*
*ਫ਼ਰੀਦਾ ਜਿਤ ਦਿਹਾੜੇ ਧਨ ਵਰੀ ਸਾਹੇ ਲਏ ਲਿਖਾਇ।।*
*ਮਲਕੁ ਜਿ ਕਨੀ ਸੁਣੀਦਾ ਸ ਗੁਹ ਵੇਖਾ ਲਗਾ ਆਇ।।੧੭।।*
*ਜਿੰਦ ਪਿਆਰੀ ਕਢਸੀ ਹਡਾ ਕੁ ਕੜਕਾਇ ।।*
*ਸਾਹੇ ਲਿਖੇ ਨ ਚਲਸੀ ਜਿੰਦੜੀ ਕਉ ਸਮਝਾਇ ।।੧੮।।*
*ਜਿਦ ਵਹੁਟੀ ਰਵਣ ਵਰੁ ਲੈ ਜਾਸੀ ਜਾਇ ।।*
*ਅਪਣ ਹਥੀ ਜੋਰ ਕਰਿ ਕੈ ਗਲ ਲਗੈ ਧਾਇ ।।੧੯।।*
*ਤਿਨਾ ਅਤਿ ਪਿਆਰਿਆਂ ਕੋਇ ਨਾ ਪੁਛੇ ਜਾਇ ।।*
*ਖੰਨਿਅਹੁ ਤਿਖੀ ਪੁਰਸਲਾਤ ਤੈ ਕੰਨੀ ਨ ਸੁਣੀਆਹ ।।*
*ਫ਼ਰੀਦਾ ਕਿੜੀ ਪਵੰਦੀ ਏ ਤੂੰ ਖੜਾ ਨਾ ਆਪ ਮੁਹਾਇ।।੨੦।।*
*ਫਰੀਦਾ ਰਾਤੀ ਚਾਰ ਪਹਿਰ ਤੂੰ ਸਮਝ ਤੂੰ ਜਾਗ ।।*
*ਘਣਾ ਸਵਸੀਂ ਗੋਰ ਮੈ ਲਹਿਸੀ ਆਏਹੁ ਵਿਰਾਗ ।।੨੧।।*
*ਫ਼ਰੀਦ ਕਾਪੜ ਰਤਾ ਪਾਇਹਿ ਮੁਜੀਠੈ ਕਉਣ ਰਤਾ ਦਰੀਆਵੈ।।*
*ਬੰਦਾ ਨਾਉ ਅਲਹ ਦੈ ਰਤਾ ਸਤ ਬਿਨ ਅਵਰ ਨ ਭਾਵੈ।।*
*ਭਠ ਪਈ ਪਈ ਸਾਹਗਤੀ ਮਜਲਸ ਜਿਤ ਸਾਹਿਬ ਚਿਤ ਨ ਆਵੈ।।੨੨।।*
*ਫ਼ਰੀਦਾ ਏ ਬਹਿ ਜਾਂਦੀਆਂ ਘੁਥੀਆਂ ਰਖੀਆਂ ਰਬ ਧਵਾਰ।।*
*ਜਾਂ ਜਾਂ ਇਸ ਜਹਾਨ ਮੈ ਤਾਂ ਤਾਂ ਰਬ ਚਿਤਾਰ ।।੨੪।।*
*ਫ਼ਰੀਦਾ ਵਡੀ ਵੇਰ ਨਾ ਜਾਗਿਓ ਜੀਵਨ ਦੰੜੋ ਮੋਇਓ ।।*
*ਜੇ ਤਉ ਰਬ ਵਿਸਾਰਿਆ ਤੂੰ ਰਬ ਨਾ ਵਿਸਰਿਓ ।।੨੫।।*
*ਫ਼ਰੀਦਾ ਦਰਵੇਸਾਣੀਆਂ ਕਾਨੀਆਂ ਰਾਬਾ (ਰੰਬਾ) ਲੈ ਘੜੀਆਨ।।*
*ਲਗਨ ਤਿਨਾ ਮਨਫਕਾ ਕਦਰ ਨ ਜਾਣਨਿ ।।੨੬।।*
*ਫ਼ਰੀਦਾ ਜਿਨੀ ਦਾ ਸਬਰ ਕਮਾਲ ਜਿਕਰ ਕਮਾਵਦ ਕਾਨੀਆਂ।।*

*ਹੰਨੇ ਸੰਦੇ ਬਾਣ ਖਲਕ ਖਾਲੀ ਨਾ ਕਰੈ ॥੨੭॥*
*ਕਿਆ ਤੁਮ ਲਿਖੁ ਨਹੀਂ ਜਾਨਤੇ ਕਿ ਮਨਹੁ ਬਿਸਾਰੀ ਪ੍ਰੀਤ॥*
*ਕਾਗਦ ਘਨੋ ਹਰੁ ਮਸੁ ਘਨੀ ਘਨੋ ਹਮਾਰੋ ਪਿਆਰ ॥*
*ਅੰਤਰਿ ਹੀਅਰੇ ਬਸਿ ਰਹੇ ਕਿ ਲਿਖੋਂ ਪਿਆਰੇ ਯਾਰ ॥੨੮॥*
*ਕਨਕ ਮੋਲ ਕਾਗਦ ਭਇਆ ਅਰੁ ਮਸੁ ਭਈ ਹੀਰੇ ਮੋਲ॥*
*ਲਿਖਨੀ ਭਈ ਜੁ ਲਿਖ ਥਕੇ ਏ ਦੋਊ ਪੀਆ ਕੇ ਬੋਲ ॥੨੯॥*
*ਕਰ ਕੰਪੈ ਲਿਖਨੀ ਗਿਰੈ ਰੋਮ ਰੋਮ ਅਕੁਲਾਇ ॥*
*ਸੁਧਿ ਆਏ ਛਾਤੀ ਜਰੇ ਪਤੀਆਂ ਲਿਖੀ ਨ ਜਾਇ ॥੩੦॥*
*ਸਾਜਨ ਕਉ ਪਤੀਆਂ ਲਿਖੋਂ ਉਪਰ ਲਿਖੇ ਸਲਾਮ ॥*
*ਜਬ ਕੇ ਸਾਜਨ ਬੀਛਰੇ ਨੈਨੀ ਨੀਂਦ ਹਰਾਮ ॥੩੧॥*
*ਸਾਜਨਿ ਤੁਮਰੇ ਦਰਸਿ ਕਉ ਚਾਹਤ ਹੋਂ ਦਿਨੁ ਰੈਨ ॥*
*ਕੋਰਾ ਕਾਗਦ ਹਾਥਿ ਦੇ ਮੁਖੁ ਸੋ ਕਰੀਅਹੁ ਬੈਨ ॥੩੨॥*
*ਸਾਜਨੁ ਪਤੀਆਂ ਤਉ ਲਿਖੋਂ ਜੋ ਕਿਛੁ ਅੰਤਰਿ ਹੋਇ ॥*
*ਹਮ ਤੁਮ ਜੀਅਰਾ ਏਕੁ ਹੈ ਦੇਖਨ ਕਉ ਹੈ ਦੋਇ ॥੩੩॥*
*ਕਹਾ ਕਰਉ ਪ੍ਰੀਤਮ ਬਿਨਾਂ ਕਲਪ ਬਿਰਛ ਕੀ ਛਾਉ ॥*
*ਗ੍ਰੀਖਮ ਢਕਿ ਸਹੇਲਰਉ ਜੋ ਪ੍ਰੀਤਮੁ ਗਲਿ ਬਾਹੁ ॥੩੪॥*
*ਏਕੁ ਮੂਰਤਿ ਲੋਇਣਾ ਏਕ ਮੂਰਤਿ ਦੁਇ ਸਾਸ ॥*
*ਏਕ ਮੂਰਤਿ ਘਟਿ ਦੋਇ ਹੈ ਦੋ ਮੂਰਤਿ ਇਕੁ ਆਸੁ ॥੩੫॥*
*ਪਲਕਾਂ ਸੋ ਪਗੁ ਝਾਰਤੀ ਅਸੁਅਨਿ ਕਰਤ ਛਿਰਕਾਉ ॥*
*ਭਉਹਾਂ ਉਪਰਿ ਪਾਉਂ ਧਰਿ ਸਿਆਮੁ ਸਲੋਨੇ ਆਉ ॥੩੬॥*
*ਪਲਕਾਂ ਸੋ ਪਗੁ ਝਾਰਤੀ ਜੇ ਘਰਿ ਆਵੈ ਪੀਉ ॥*
*ਅਉਰ ਬਧਾਵਾ ਕਿਆ ਕਰੋ ਮੈ ਪਲੁ ਪਲੁ ਵਾਰੋ ਜੀਉ ॥*
*ਪ੍ਰੀਤਮ ਤਨੁ ਮਤਿ ਜਾਨੀਅਹੁ ਤੁਮ ਬਿਛਰਤ ਹਮ ਚੈਨ ॥*
*ਦਾਧੇ ਬਨ ਕੀ ਲਾਕਰੀ ਸੁਲਕਤ ਹੈ ਦਿਨ ਰੈਨਿ ॥੩੭॥*
*ਦਾਧੀ ਬਨਿ ਕੀ ਲਾਕਰੀ ਠਾਢੀ ਕਰੈ ਪੁਕਾਰਿ ॥*
*ਮਤਿ ਬਸਿ ਪਰੋ ਲੁਹਾਰ ਕੈ ਜਾਰੈ ਦੂਜੀ ਬਾਰਿ ॥੩੮॥*

ਇਨ੍ਹਾਂ ਸਲੋਕਾਂ ਵਿੱਚ ਬਾਬਾ ਫਰੀਦ ਜੀ ਦੇ ਪ੍ਰਮਾਣਕ ਸਲੋਕ ਨਾਲ ਮਿਲਦੇ ਸਲੋਕ ਅਤੇ ਵਾਕ ਗਿਣਤੀ ਦੇ ਹੀ ਹਨ। ਕੁਝ ਪਾਠ ਰਲਵੇਂ ਮਿਲਵੇਂ ਹਨ। ਕੁਝ ਸਤਈ ਪੱਧਰ ਦੇ, ਜਿਵੇਂ ਚਿੱਠੀ ਪੱਤਰ ਲਿਖਣ ਵਾਲਿਆਂ ਦੀ ਰਚਨਾ ਹੁੰਦੀ ਹੈ। ਮਸਲੇ ਫਰੀਦ ਦੇ ਪੋਥੀ ਵਿੱਚ ਆਏ ਸਲੋਕਾਂ ਨਾਲ ਏਨ੍ਹਾਂ ਸਲੋਕਾਂ ਦਾ ਪਾਠ ਵਧੇਰੇ ਮਿਲਦਾ ਹੈ ਜਿਸ ਤੋਂ ਪਤਾ ਚਲਦਾ ਹੈ ਇਹ ਸਲੋਕ ਜਦੋਂ ਪੋਥੀ ਮੇਹਰਵਾਨ ਜੀ ਦੇ ਹੱਥ ਆ ਗਈ ਸੀ, ਉਨ੍ਹਾਂ ਦੀ ਹਿੰਮਤ ਨਾਲ ਲਿਖੇ ਗਏ ਸਨ। ਸਲੋਕਾਂ ਵਿੱਚ ਫਰੀਦ ਬਾਣੀ ਵਾਲਾ ਨਾ ਜ਼ੋਰ ਨ ਸ਼ੈਲੀ। ਬੋਲੀ ਭੀ ਓਹੋ ਜਿਹੀ ਨਹੀਂ।

# ਫਰੀਦ ਬਾਣੀ ਦਾ ਕਰਤਾ ਫਰੀਦ ਸਾਨੀ, ਕਿ ਮਸਊਦ?

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਵਿਸ਼ੇਸ ਫਰੀਦ ਬਾਣੀ ਵਿੱਚ ਸਮੇਂ ਅਤੇ ਪ੍ਰਭਾਵਾਂ ਸਬੰਧੀ ਸਭ ਤੋਂ ਮਹੱਤਤਾ ਭਰੀ ਅੰਦਰੂਨੀ ਗਵਾਹੀ ਦੇ ਅਰਥ ਹਨ, ਜਿਸ ਤੋਂ ਪਤਾ ਚਲਦਾ ਹੈ ਫਰੀਦ ਬਾਣੀ ਦੀ ਰਚਨਾ ਗੁਰੂ ਨਾਨਕ ਜੀ ਦੇ ਮੇਲ ਸਮੇਂ ਹੋਈ। ਵਹੀਦ ਅਹਿਮਦ ਮਸਊਦ ਸਾਹਿਬ ਨੇ 'ਸਵਾਨਿ ਫਰੀਦ' ਕਿਤਾਬ ਵਿੱਚ ਲਿਖਿਆ ਹੈ :

'ਹਜ਼ਰਤ ਬਾਬਾ ਸਾਹਿਬ ਕੇ ਸ਼ਾਇਰ ਹੋਨੇ ਕੀ ਸ਼ੋਹਰਤ ਸਭਿ ਸੇ ਪਹਿਲੇ ਬਾਬਾ ਨਾਨਕ-੮੭੫ ਹਿਜਰੀ (੧੪੬੯-੧੫੫੮ ਈ.) ਨੇ ਕੀ। ਉਸ ਵਕਤ ਸੇ ਵੋਹ ਸ਼ਾਇਰ ਸਮਝੇ ਜਾਨੇ ਲਗੇ'। (ਸਫਾ ੨੦੮)

ਇਹ ਕਥਨ ਕਿਸੇ ਸਿੱਖ ਦਾ ਨਹੀਂ, ਕਿਸੇ ਜਨਮ ਸਾਖੀ ਦਾ ਭੀ ਨਹੀਂ, ਮਸਊਦ ਫਰੀਦ ਜੀ ਦੇ ਵੰਸ਼ ਦੇ ਲੇਖਕ ਦਾ ਹੈ। ਫਰੀਦ ਜੀ ਦੇ ਸ਼ਬਦਾਂ-ਸਲੋਕਾਂ ਦੇ ਪ੍ਰਸ਼ਨ-ਉਤਰ ਜਾਂ ਗੋਸ਼ਟਾਂ ਦੇ ਪ੍ਰਸੰਗ ਵਿੱਚ ਗੁਰੂ ਨਾਨਕ ਜੀ ਅਤੇ ਫਰੀਦ ਜੀ ਦੇ ਉਚਾਰੇ ਸ਼ਬਦਾਂ-ਸਲੋਕਾਂ ਤੋਂ ਭੀ ਏਹੋ ਨਿਸ਼ਚੇ ਹੁੰਦਾ ਹੈ ।

*'ਜਪ ਤਪ ਕਾ ਬੰਧੁ ਬੇੜੁਲਾ'* ਗੁਰੂ ਨਾਨਕ ਜੀ ਦਾ ਪਦਾ- *'ਬੇੜਾ ਬੰਧਿ ਨ ਸਕਿਓ'* ਫਰੀਦ ਜੀ ਦੇ ਪ੍ਰਸ਼ਨ ਦੇ ਉੱਤਰ ਵਿੱਚ ਹੈ। ਸ਼ਬਦ ਵਿਚ ਆਏ ਭਾਵਾਂ ਤੋਂ ਜ਼ਾਹਰ ਹੈ ਫਰੀਦ ਜੀ ਸਹਾਮਣੇ ਆਈ ਨਿਰਾਸਤਾ ਦੀ ਧੁੰਦ ਦੂਰ ਕਰਨ ਲਈ ਇਸ ਸ਼ਬਦ ਦੀ ਰਚਨਾ ਹੋਈ। ਇਹ ਸ਼ਬਦ-ਸਲੋਕ ਉਸੇ ਹਾਲਤ ਵਿੱਚ ਹੀ ਰਚੇ ਜਾ ਸਕਦੇ ਸਨ, ਜਦੋਂ ਆਪਣੇ ਅੰਦਰਲੀ ਆਪਣੀ ਆਤਮਕ ਦਸ਼ਾ ਨੂੰ ਦੱਸਣ ਵਾਲਾ ਵਿਅਕਤੀ ਸਾਹਮਣੇ ਪ੍ਰਤੱਖ ਬੈਠਾ ਹੋਵੇ। ਜੋ ਦੋ ਮਿਲਣੀਆਂ ਸਮੇਂ ਸਨਮੁੱਖ ਹੋਇਆ ਸੀ। ਜੇ ਇਹ ਸਲੋਕ ਉਲਟੇ ਭਾਵਾਂ ਵਿਚ ਹੁੰਦੇ, ਤਦ ਗੁਰੂ ਨਾਨਕ ਜੀ  ਫਰੀਦ ਜੀ ਤੋਂ ਪ੍ਰਭਾਵਤ ਹੋਏ ਸੋਚੇ ਜਾ ਸਕਦੇ ਸੀ । ਦੂਜਾ ਪਹਿਲੂ ਵਿਚਾਰਨਯੋਗ ਤਦ ਹੁੰਦਾ ਹੈ, ਜੇ ਪ੍ਰਭਾਵ ਗੁਰੂ ਜੀ ਨੇ ਪ੍ਰਵਾਨ ਕੀਤੇ ਹੁੰਦੇ। ਜਾਂ ਸ਼ਬਦਾਂ ਸਲੋਕਾਂ ਵਿੱਚ ਖਿਆਲ ਵਰਤਮਾਨ ਤੋਂ ਉਲਟ ਹੁੰਦੇ। ਜਿੰਨ੍ਹਾਂ ਚਿਰ ਇਹ ਸਲੋਕ ਤੇ ਇੰਨ੍ਹਾਂ ਦੀਆ ਤੁਕਾਂ ਬਦਲ ਨਹੀਂ ਦਿੱਤੀਆਂ ਜਾਂਦੀਆਂ, ਜੋ ਗੁਨਾਹ ਸ਼ਾਇਦ ਹੀ ਕੋਈ ਕਰੇ, ਫਰੀਦ ਜੀ ਤੋਂ ਗੁਰੂ ਨਾਨਕ ਜੀ ਪ੍ਰਭਾਵਤ ਹੋਏ ਅਤੇ ਇਨ੍ਹਾਂ ਨੂੰ ਗੁਰੂ ਜੀ ਤੋਂ ਪਹਿਲਾਂ ਹੋਏ ਫਰੀਦ ਦੀ ਬਾਣੀ ਕਹਿਣਾ ਇਨਸਾਫ ਦੀ ਦੁਨੀਆਂ ਵਿੱਚ ਘੋਰ ਅਨਰਥ ਹੈ। ਇਸ ਸੱਚ ਪਿਛੇ ਇਤਿਹਾਸਕਾਰਾਂ, ਭਾਸ਼ਾ ਵਿਗਿਆਨੀਆਂ, ਖਾਨਦਾਨੀ ਫਰੀਦ ਵੰਸ਼ੀ ਆਲਮਾਂ ਦਾ ਦਲ ਸਨੱਦ-ਬੱਧ ਖੜਾ ਹੈ ।

ਕੁਝ ਸਮੇਂ ਤੋਂ ਫਰੀਦ ਜੀ ਬਾਰੇ ਸਾਹਮਣੇ ਆਏ ਨਵੇਂ ਵਿਆਖਿਆਕਾਰ, ਭੁਲੇਖਾ ਪਾ ਰਹੇ ਹਨ, 'ਸ਼ੇਖ ਫਰੀਦ ਨਾਮ ਦੀ ਵਰਤੋਂ ਗੁਰੂ ਨਾਨਕ ਜੀ ਨੂੰ ਮਿਲਣ ਵਾਲਾ ਫਰੀਦ ਨਹੀਂ ਕਰ ਸਕਦਾ ਸੀ। ਕਿਉਂ ਕਿ ਉਸ ਦਾ ਨਾਮ 'ਇਬਰਾਹੀਮ' ਸੀ। ਅਜੇਹੇ ਵਿਚਾਰਾਂ ਵਾਲੇ ਮੱਤ ਅਨੁਸਾਰ 'ਫਰੀਦ' ਪਹਿਲੇ ਮਸਊਦ ਦਾ ਹੀ ਤਖਲਸ ਜਾਂ ਲਕਬ ਸੀ, ਜਦੋਂ ਕਿ ਗੱਲ ਉਲਟ

ਹੈ। ਏਥੇ ਫਰੀਦ ਤੋਂ ਮੁਰਾਦ ਪਹਿਲੇ 'ਮਸਊਦ' ਦੇ ਨਾਮ ਤੋਂ ਨਹੀਂ। ਇਸੇ ਹੀ ਸਿਲਸਿਲੇ ਦੇ ਉਤਰਾਧਿਕਾਰੀ 'ਖਲੀਕ ਨਿਜ਼ਾਮੀ' ਪੂਰੇ ਅਧਿਕਾਰਾਂ ਨਾਲ ਕਹਿੰਦੇ ਹਨ 'ਮਸਊਦ' ਆਪਣੇ ਆਪ ਨੂੰ 'ਫਰੀਦ' ਨਹੀਂ ਕਹਿੰਦੇ ਸੀ, ਫਰੀਦ ਦਾ 'ਲਕਬ' ਇਬਰਾਹੀਮ ਨੇ ਹੀ ਵਰਤਿਆ ਹੈ। ਫਰੀਦ ਸਾਨੀ ਭੀ ਏਹੋ ਸਨ।

ਮਸਊਦ ਬਾਰੇ ਇਹ ਪ੍ਰਮਾਣੀਕ ਰੂਪ ਵਿੱਚ ਜਾਣਕਾਰੀ ਪੀਰ ਨਿਜ਼ਾਮੁਦੀਨ, ਦਿੱਲੀ ਦੇ ਖਾਨਦਾਨ ਦੇ ਵਿਦਵਾਨ, ਖਲੀਕ ਨਿਜ਼ਾਮੀ ਦੀ ਪੁਸਤਕ ਦੀ ਅੰਤਕਾ ਵਿੱਚ ਲਿਖੀ ਮਿਲਦੀ ਹੈ, ਨਿਜ਼ਾਮੀ ਸਾਹਿਬ ਦਾ ਕਥਨ ਹੈ, 'ਮਸਊਦ ਸ਼ਕਰ ਗੰਜ ਆਪਣੇ ਆਪ ਨੂੰ 'ਮਹਿਜ਼ ਮਸਊਦ' ਕਹਾਉਂਦੇ ਸੀ"। ਭਾਵੇਂ ਅਤਾਰਦੀਨ ਫਰੀਦ ਨੇ ਵਡਿਆਈ ਵਾਚਕ ਫਰੀਦ ਦੀ ਉਪਾਧੀ, ਮਸਊਦ ਦੀ ਯੋਗਤਾ ਨੂੰ ਮੁਖ ਰੱਖ ਕੇ ਉਨ੍ਹਾਂ ਨੂੰ ਬਖਸ਼ੀ ਹੋਈ ਸੀ ।

ਇਸੇ ਲਈ ਕਿਹਾ ਜਾਂਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਬਾਣੀ, ਉਸੇ ਹੀ ਫਰੀਦ ਦੀ ਹੈ, ਜਿਸ ਨੂੰ 'ਫਰੀਦ ਸਾਨੀ' ਕਹਿਆ ਜਾਂਦਾ ਹੈ, ਨਾ ਕਿ ਮਸਊਦ ਦੀ? ਜਿਸ ਨੇ ਇਹ ਉਪਾਧੀ ਤੇ ਲਕਬ ਵਰਤਿਆ ਹੀ ਨਹੀਂ। ਇਹ ਕਥਨ ਇਕ ਜ਼ਿੰਮੇਵਾਰ ਤੇ ਖਾਨਦਾਨੀ ਸਬੰਧ ਰੱਖਣ ਵਾਲੇ ਵਿਦਵਾਨ ਵਿਅਕਤੀ ਦਾ ਹੈ। ਅਤੇ ਉਹ ਹੁਣ ਤੱਕ ਇਸ ਉੱਤੇ ਕਾਇਮ ਹਨ।

*ਮਸਊਦ ਸ਼ਕਰ ਗੰਜ ਦੀ ਮਹਾਨ ਹਸਤੀ :*

ਮਸਊਦ ਤੋਂ ਸ਼ਕਰ ਗੰਜ, ਫਿਰ ਨਾਲ ਹੀ ਫਰੀਦ ਅਤੇ ਸ਼ੇਖ ਕਹਾਉਣ ਵਾਲੇ ਮਸਊਦ ਸਾਹਿਬ ਇਸਲਾਮ ਦੇ ਮਹਾਨ ਪ੍ਰਚਾਰਕ ਹੋਏ ਹਨ। ਇੰਨ੍ਹਾਂ ਦੀ ਵੰਸ਼ ਦਾ ਸਬੰਧ ਮੁਹੰਮਦ ਸਾਹਿਬ ਦੇ ਵੰਸ਼ ਨਾਲ ਮਿਲਦਾ ਦੱਸਿਆ ਜਾਂਦਾ ਹੈ। ਹਜ਼ਰਤ ਮਸਊਦ ਦੀ ਜੀਵਨ ਕਥਾ ੧੧੭੩-੧੧੭੫ (੧੨੬੫-੬੬) ਦਾ ਸਮਾਂ ਅਤੇ ਜੀਵਨ ਗਾਥਾ ਵਿਸ਼ੇਸ਼ ਮਹੱਤਤਾ ਰੱਖਦੀ ਹੈ। ਮਸਊਦ ਦੇ ਪਿਤਾ ਦਾ ਨਾਮ ਸ਼ੇਖ ਜਲਾਲੁਦੀਨ ਉਸਮਾਨ, ਮਾਤਾ ਦਾ ਨਾਮ ਮਰੀਆ ਜ਼ਮਾਨੀ ਸੀ। ਆਪ ਦੀਆਂ ਚਾਰ ਸ਼ਾਦੀਆਂ ਹੋਈਆਂ। ਪਹਿਲੀ ਸ਼ਾਦੀ ਗਯਾਸੁਦੀਨ ਬਲਬਨ ਦੀ ਸ਼ਹਿਜ਼ਾਦੀ ਹਜਬਰਾ ਨਾਲ ਕੀਤੀ। ਦੂਜੀ ਬੀਬੀ ਸਾਰਦਾ ਨਾਲ (ਜੋ ਸ਼ਾਇਦ ਹਿੰਦੂ ਘਰਾਣੇ ਦੀ ਧੀ ਸੀ) ਤੀਜੀ ਬੀਬੀ ਸ਼ਕਰ ਨਾਲ ਹੋਈ। ਚੌਥੀ ਪਤਨੀ ਪੀਰੋ ਮੁਰਸ਼ਦ, ਖ਼ਵਾਜਾ ਬਖਤਿਆਰ ਕਾਕੀ ਦੀ ਵਿਧਵਾ ਸੀ। ਜਿਸ ਉੱਤੇ ਆਪਣੇ ਪੀਰ ਦੇ ਹੁਕਮ ਨਾਲ ਚਾਦਰ ਪਾਈ। ਮਸਊਦ ਜੀ ਵਡ ਪਰਵਾਰੇ ਸਨ। ਫਕੀਰੀ ਕਰਦਿਆਂ ਇਹ ਮਹਾਨ ਤੇ ਪ੍ਰਸਿੱਧ ਹਸਤੀ ਪਤਨੀਆਂ ਨੂੰ ਪਿਆਰ ਦੇਣ ਪੱਖੋਂ ਭੀ ਪਿਛੇ ਨਹੀਂ ਸਨ। ਜਿਸ ਕਾਰਨ ਚਾਰ ਬੀਵੀਆਂ ਤੋਂ ੧੭ ਬੱਚੇ ਪੈਦਾ ਹੋਏ, ਅੱਠ ਲੜਕੇ ਨੌ ਲੜਕੀਆਂ।

ਮਸਊਦਦੀਨ (ਫਰੀਦ) ਦਾ ਖਾਨਦਾਨੀ ਪਿਛੋਕੜ, ਕਾਬਲ ਦੇ ਸ਼ਾਹੀ ਖਾਨਦਾਨ ਨਾਲ ਭੀ ਮਿਲਦਾ ਹੈ। ਮਹਿਮੂਦ ਗਜ਼ਨਵੀਂ ਦੀ ਭੈਣ ਮਸਊਦ ਦੀ ਦਾਦੀ ਸੀ, ਉਸ ਦੇ ਵੱਡੇ ਪੁਤਰ ਮਸਊਦ ਜੀ ਦੇ ਪਿਤਾ, ਜਮਾਲੂ ਦੀਨ ਅਤੇ ਉਨ੍ਹਾਂ ਦੇ ਦੂਜੇ ਭਰਾ, ਸੰਨ ੧੧੨੫ ਵਿਚ ਕਾਬਲ ਵਿੱਚ ਗੜਬੜ ਸਮੇਂ ਉਥੋਂ ਕਸੂਰ, ਉਥੋਂ ਲਾਹੌਰ ਫਿਰ ਮੁਲਤਾਨ ਜਾ ਵਸੇ, ਉਸ ਪਿਛੋਂ ਪਿੰਡ ਕੋਠੀਵਾਲ (ਖੋਤਵਾਲ) ਰਹਿਣ ਲੱਗ ਪਏ, ਜਿੱਥੇ ਮਸਊਦ ਦਾ ਜਨਮ ਹੋਇਆ। ਇਸ ਪਿੰਡ ਦਾ ਨਾਂ ਪਿਛੋਂ ਜਾਕੇ 'ਚਾਓਲੀ ਮਸ਼ੇਖਾਂ' ਪ੍ਰਸਿਧ ਹੋਇਆ। ਫਰੀਦ ਜੀ ਨੂੰ ਰੱਬੀ ਬੰਦਗੀ ਦੀ ਚੇਟਕ ਲਾਉਣ ਵਾਲੀ ਉਨ੍ਹਾਂ ਦੀ ਮਾਂ ਦੱਸੀ ਜਾਂਦੀ ਹੈ। ਜਿਸ ਨੇ ਬਚਪਨ ਵਿੱਚ ਕਈ ਤਰ੍ਹਾਂ ਦੀਆਂ ਲੁਭਾਉਣੀਆਂ ਚੀਜ਼ਾਂ ਦੇ ਪ੍ਰਭਾਵਾਂ ਵਾਲੀ ਲਾਲਸਾ ਆਪਣੇ ਪੁੱਤਰ ਦੇ ਮਨ ਵਿੱਚ ਉਭਾਰ ਕੇ, ਰੱਬ ਦੀ ਬੰਦਗੀ ਦੇ ਸੰਸਕਾਰ ਉਪਜਾਏ। ਫਰੀਦ

ਜੀ ਦੀ ਮਾਤਾ ਦੇ ਉਪਦੇਸ਼ਾਂ ਨੇ ਉਨ੍ਹਾਂ ਲਈ ਮਾਰਗ ਦਰਸ਼ਨ ਦਾ ਕੰਮ ਕੀਤਾ। ਇਕ ਕਹਾਣੀ ਮੁਤਾਬਕ ਇਹ ਦੱਸਣ ਲਈ ਕਿ ਖੁਦਾ ਦੀ ਬੰਦਗੀ ਕੀਤਿਆਂ ਸ਼ੱਕਰ ਮਿਲਦੀ ਹੈ, ਰੋਜ਼ ਮਸਊਦ ਦੇ 'ਮਸੱਲੇ' ਦੇ ਹੇਠਾਂ ਮਾਤਾ ਮਿੱਠਾ ਰਖਦੀ ਸੀ। ਇਕ ਦਿਨ ਜਦੋਂ ਮਾਤਾ ਕਿਧਰੇ ਗਈ ਹੋਈ ਸੀ। ਸ਼ੱਕਰ ਨਾ ਮਿਲਣ ਕਰਕੇ 'ਮਸਊਦ' ਪ੍ਰੇਸ਼ਾਨ ਹੋਇਆ, ਕਹਿੰਦੇ ਹਨ ਕਿ ਖੁਦਾ ਨੇ ਕਿਸੇ ਤਰ੍ਹਾਂ ਸ਼ੱਕਰ ਭੇਜ ਦਿੱਤੀ। ਮਾਂ ਨੇ ਇਹ ਦੇਖਕੇ ਹੀ, ਸ਼ੱਕਰ ਗੰਜ' ਨਾਮ ਰਖਿਆ।

ਫਰੀਦ ਜੀ ੧੮ ਵਰ੍ਹਿਆਂ ਦੀ ਉਮਰ ਵਿੱਚ ਆਪਣੇ ਪਿੰਡ ਤੋਂ ਉਠ ਕੇ ਮੁਲਤਾਨ ਆਏ। ਪੜ੍ਹ ਲਿਖਕੇ ਇਸਲਾਮੀ ਸ਼ਰ੍ਹਾ ਦੇ ਵਿਦਵਾਨ ਬਣੇ। ਕੁਰਾਨ, ਇਨ੍ਹਾਂ ਦੇ ਜ਼ਬਾਨੀ ਕੰਠ ਸੀ। ਛੋਟੀ ਉਮਰ ਵਿੱਚ ਉਨ੍ਹਾਂ ਨੇ ਮਕੇ ਦੀ ਯਾਤਰਾ ਕੀਤੀ, ਓਥੋਂ ਦੇ ਭੀ ਕਈ ਚਮਤਕਾਰ, ਮੈਕਾਲਫ ਸਾਹਿਬ ਨੇ ਲਿਖੇ ਹਨ, ਵਾਪਸੀ ਤੇ ਮੁਲਤਾਨ ਤੇ ਓਥੋਂ ਅਜਮੇਰ ਭੀ ਹੁੰਦੇ ਆਏ। ਖਵਾਜਾ ਬਖਤਿਆਰ ਕਾਕੀ ਨੂੰ ਮੁਰਸ਼ਦ ਧਾਰਿਆ। ਵਾਰਤਾ ਹੈ: ਕਠਨ ਘਾਲਣਾ, ਸਿਰ ਉਤਾਂਹ ਪੈਰ ਹਿਠਾਂਹ ਵੱਲ ਕਰਕੇ, ਖੂਹ ਵਿੱਚ ਲਟਕੇ, ਭੁਖੇ ਰਹਿਕੇ ਚਲੀਹੇ ਸਾਧੇ, ਬੰਦਗੀ ਕੀਤੀ, ਇੰਞ ਮਹਾਨ ਚਮਤਕਾਰੀ ਹਸਤੀ ਦੀ ਪ੍ਰਸਿੱਧੀ ਦੇ ਸਿਖਰ ਉੱਤੇ ਪੁੱਜੇ। ਆਪ ਜੀ ਆਪਣੇ ਪੀਰ ਦੀ ਸੇਵਾ ਵਿੱਚ ਦਿੱਲੀ ਭੀ ਰਹੇ। ਨਾਲੋ ਨਾਲ ਹੋਰ ਕਈ ਥਾਵਾਂ, ਸਰਸਾ, ਫਰੀਦਕੋਟ ਵੱਲ ਵੀ ਘੁੰਮੇ। ਮੁਰਸ਼ਦ ਬਖਤਿਆਰ 'ਕਾਕੀ' ਨੇ ਆਪਣੇ ਪਿਛੋਂ ਫਰੀਦ ਨੂੰ ਗੱਦੀ ਦਿੱਤੀ। ਮੁਰਸ਼ਦ ਤੋਂ ਗੱਦੀ ਹਾਸਲ ਕਰਕੇ 'ਹਾਂਸੀ' ਤੋਂ ਆਪਣੇ ਪਿੰਡ ਖੋਤਵਾਲ ਤੇ ਫਿਰ ਪਾਕ-ਪਟਨ ਵਾਲੀ ਥਾਂ 'ਅਯੋਧਨ' ਜੰਗਲ ਵਿੱਚ ਆ ਟਿਕੇ।

ਪ੍ਰਸਿੱਧ ਹੈ ਕਿ ਆਪ ਜੀ ਦੀ ਖਿਚਾਂਪਾਊ ਪ੍ਰਭਾਵਸ਼ਾਲੀ ਹਸਤੀ ਤੇ ਰੋਹਬ ਦਾਬ ਨੇ ਸਭ ਤੋਂ ਵੱਧ ਹਿੰਦੂਆਂ ਨੂੰ ਮੁਸਲਮਾਨ ਬਣਾਇਆ। ਇਸਲਾਮ ਦੀ ਇਸ ਸੇਵਾ ਬਾਰੇ ਪ੍ਰਾਚੀਨ ਤੇ ਨਵੀਨ ਸਿੱਖਾਂ ਦੇ ਫਰੀਦ ਪੰਥੀ ਭੀ ਵੇਰਵੇ ਦੇ ਦੇ ਕੇ ਦੱਸਦੇ ਹਨ, ਇਹ ਸਭ ਫਰੀਦ ਦੇ ਮਿੱਠੇ ਬਚਨਾਂ ਤੇ ਪ੍ਰੇਰਨਾ ਦਾ ਫਲ ਸੀ। ਇਸ ਲਈ ਮਿੱਠੀ ਸ਼ਖਸੀਅਤ ਮੰਨੇ ਜਾਣ ਕਾਰਨ ਉਨ੍ਹਾਂ ਦਾ 'ਸ਼ਕਰਗੰਜ' ਨਾਮ ਪੈਣ ਦਾ ਇਕ ਕਾਰਨ ਇਹ ਭੀ ਹੈ। ਆਪ ਜੀ ਦੀ ਹਸਤੀ ਦੀ ਕਸ਼ਸ਼ ਹੁਣ ਭੀ ਏਨੀ ਹੈ, ਕਈ ਵਿਅਕਤੀ ਉਨ੍ਹਾਂ ਦੀ ਬਾਣੀ ਨਾ ਹੁੰਦਿਆਂ ਹੋਇਆਂ ਭੀ-ਜਿਸ ਬਾਣੀ ਤੋਂ ਉਨ੍ਹਾਂ ਦੇ ਸਿਲਸਿਲੇ ਦੇ ਉਤਰਾਧਿਕਾਰੀ ਭੀ ਮੁਨਕਰ ਹਨ-ਫਰੀਦ ਜੀ ਦੀ ਗੈਬੀ ਖਿੱਚ ਨਾਲ ਫਰੀਦ ਜੀ ਦੀ ਸਿੱਖੀ ਸੇਵਕੀ, ਅਤੇ ਉਨ੍ਹਾਂ ਦੀ ਬਾਣੀ ਪ੍ਰਵਾਨ ਕਰਨ ਤੱਕ ਜਾ ਰਹੇ ਹਨ। ਭਾਵੇਂ ਆਪ ਜੀ ਨੇ ਕਿਸੇ ਵੀ ਭਾਸ਼ਾ ਵਿੱਚ ਕੁਝ ਨਹੀਂ ਰਚਿਆ ਅਤੇ ਨਾ ਹੀ ਕੋਈ ਰਚਨਾ ਰਚੀ ਸੀ। ਜਿਸ ਦਾ ਕੋਈ ਪਰਮਾਣਿਕ ਨੁਸਖਾ ਪ੍ਰਾਪਤ ਹੋਣ ਦਾ ਪ੍ਰਮਾਣ ਨਹੀਂ ਮਿਲਿਆ। ਮਸਉਦ ਸ਼ਕਰ ਗੰਜ ਨੇ ਅੰਤ ਸਮੇਂ ਆਪਣੇ ਇਕ ਸੇਵਕ, ਸ਼ੇਖ ਮੁਹੰਮਦ ਕਿਰਮਾਨੀ ਨੂੰ ਆਪਣਾ ਚੋਲਾ ਤੇ ਚਟਾਈ, ਆਸਾ ਅਤੇ ਹੋਰ ਵਸਤੂਆਂ ਦੇ ਕੇ ਹਦਾਇਤ ਕੀਤੀ ਕਿ 'ਇਹ ਸਭ ਚੀਜ਼ਾਂ ਦਿਲੀ ਨਿਜ਼ਾਮ ਦੀਨ (ਔਲੀਆ) ਨੂੰ ਪਹੁੰਚਾ ਦੇਣੀਆਂ, ਉਹੋ ਮੇਰੀ ਗੱਦੀ ਦਾ ਮਾਲਕ ਹੋਵੇਗਾ, ਨਿਜ਼ਾਮਉਦਦੀਨ ਦੀ ਗੱਦੀ ਦਿੱਲੀ ਵਿੱਚ ਹੁਣ ਤੱਕ ਫਰੀਦ ਦੇ ਉਤਰਅਧਿਕਾਰੀਆਂ ਦਾ ਪ੍ਰਸਿਧ ਪ੍ਰਚਾਰ ਕੇਂਦਰ ਹੈ। ਦੂਜੀ ਗੱਦੀ ਪਾਕ ਪਟਨ ਦੀ ਬਾਰੇ, ਕੁਝ ਲੋਕ ਜਿਵੇਂ ਇਖਲਾਕ ਹੁਸੈਨ ਜਿਹੇ ਕਹਿੰਦੇ ਹਨ, ਇਹ ਆਪੇ ਹੀ ਚੱਲ ਪਈ ਸੀ। ਇਸੇ ਕਾਰਨ ਫਰੀਦ ਸਾਨੀ ਤਕ ਨੂੰ ਸੁੰਨੀ ਲੋਕ ਹਕਾਰਤ ਨਾਲ ਭੀ ਦੇਖਦੇ ਹਨ। ਸਾਡੀ ਚਰਚਾ ਦਾ ਸਬੰਧ ਪਾਕ ਪਟਨ ਦੀ ਗੱਦੀ ਦੇ ਵਾਰਸ ਨਾਲ ਹੈ, ਜਿਸਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਹੈ।

ਨਵਾਂ ਨਵਾਂ ਪਾਕਿਸਤਾਨ ਬਣਨ ਪਿਛੋਂ ਅਸਾਂ ਥੋੜ੍ਹਾ ਚਿਰ ਬਾਅਦ ਹੀ ਖੋਜ ਪੜਤਾਲ ਲਈ ਪਾਕਪਟਨ ਦੀ ਯਾਤਰਾ ਕੀਤੀ ਸੀ। ਪਾਕਪਟਨ ਵਿੱਚ ਮਸਊਦਦੀਨ ਜੀ ਦੀ ਉੱਚੇ ਟਿੱਬੇ ਉਪਰ ਸ਼ਾਨਦਾਰ ਦਰਗਾਹ ਬਣੀ ਹੋਈ ਦੇਖੀ। ਜਿਸ ਦੀ ਉਚਾਈ ਡੇਢ ਸੌ ਫੁਟ ਹੈ। ਇਹ ਦਰਿਆ ਦੇ ਪੱਤਨ ਤੋਂ ਦੋ ਕੁ ਮੀਲ ਦੂਰ, ਚੋਖੀ ਉਚੀ ਚੜ੍ਹਾਈ ਉਤੇ ਹੈ। ਓਥੋਂ ਦੇ ਅਧਿਕਾਰੀਆਂ ਨੇ ਲੇਖਕ ਨੂੰ ਦੱਸਿਆ ਸੀ ਕਿ ਇਸਦਾ ਪਹਿਲਾਂ ਨਾਂ 'ਗੜਵਾ ਸ਼ਹਿਰ' ਸੀ, ਜਦੋਂ ਸ਼ੇਖ ਮਸਊਦ ਆਏ ਉਸ ਵੇਲੇ 'ਆਯੋਧਨ' ਨਾਂ ਪ੍ਰਸਿਧ ਹੈਸੀ। ਇਹ ਜਗ੍ਹਾ ਕਿਉਂ ਕਿ ਦਰਿਆ ਦੇ ਪੱਤਣ ਉਪਰ ਹੈ। ਜਿਸ ਦੇ ਕੰਢੇ ਨੂੰ ਫਰੀਦ ਜੀ ਦਾ ਵਾਸ ਕਰਕੇ, ਹੱਥ ਮੂੰਹ ਧੋਣ ਜਾਂ 'ਵਜ਼ੂ' ਕਰਕੇ 'ਪਾਕ' ਪਵਿਤ੍ਰ ਕੀਤਾ, ਇਸ ਲਈ 'ਪਾਕ ਪਤਨ' ਜਾਂ ਪਾਕ ਪਟਨ ਨਾਮ ਪ੍ਰਸਿਧ ਹੋਇਆ।

ਪਾਕ ਪਟਨ ਵਿਚ ਸ਼ੇਖ ਫਰੀਦ ਦੀਆਂ ਕਰਾਮਾਤਾਂ ਨਾਲ ਸਬੰਧਤ ਕੁਝ ਥਾਂਵਾਂ ਅਤੇ ਕੁਝ ਵਸਤੂਆਂ ਭੀ ਲੇਖਕ ਨੇ ਅੱਖੀਂ ਦੇਖੀਆਂ, ਉਨ੍ਹਾਂ ਵਿਚੋਂ ਇਕ ਕਾਠ ਦੀ ਰੋਟੀ ਹੈ। ਜਿਸਦੇ ਇਕ ਪਾਸੇ ਸੁਰਾਖ ਹੈ, ਜਿਵੇਂ ਰੋਟੀ ਦੇ ਪੱਕਣ ਵੇਲੇ ਵਿਚੋਂ ਛੋਟੀ ਜਿਹੀ ਬੁਰਕੀ ਨਿਕਲੀ ਹੋਵੇ। ਅਕਾਰ ਛੋਟੀ ਤੰਦੂਰੀ ਰੋਟੀ ਜੇਡਾ ਸੱਤ ਅੱਠ ਕੁ ਇੰਚ ਦਾ ਹੈ। ਕੁਝ ਸੁੱਕੇ, ਪਰ ਪਥਰੀਲੇ ਮੇਵੇ, ਦਿਖਾਏ ਜਾਂਦੇ ਹਨ, ਜੋ ਸਚੇ ਅਰਥਾਂ ਵਿਚ ਹੀ ਸੁੱਕੇ ਹੋਏ ਹਨ, ਇਹ ਸਭ ਵਸਤਾਂ ਚਾਂਦੀ ਦੀ ਤਸ਼ਤਰੀ ਵਿੱਚ ਰਖਕੇ ਖਾਸ ਖਾਸ ਮੌਕਿਆਂ ਉਤੇ ਯਾਤਰੂਆਂ ਨੂੰ ਦਿਖਾਈਆਂ ਜਾਂਦੀਆਂ ਹਨ। ਇਨ੍ਹਾਂ ਚੀਜ਼ਾਂ ਨੂੰ ਮੈਨੂੰ ਛੋਹ ਲੈਣ ਦਾ ਸੁਭਾਗ ਭੀ ਜੁੜ ਗਿਆ ਸੀ। ਸਭ ਚੀਜ਼ਾਂ ਦੀ ਸ਼ਕਲ ਸੂਰਤ ਸੁੱਕੇ ਮੇਵਿਆਂ ਵਾਂਗ ਹੈ, ਹੱਥ ਲਾਇਆਂ ਸਭੀ ਦਾਣੇ ਪੱਥਰ ਵਾਂਗ ਸਖਤ ਤੇ ਕਰੜੇ ਲਗਦੇ ਹਨ। ਇੰਝ ਲਗਦਾ ਹੈ ਕੋਈ ਚੀਜ਼ ਪਿਛੋਂ ਬਣਾਈ ਹੋਈ ਨਹੀਂ। ਇਹ ਚੀਜ਼ਾਂ ਦਿਖਾਉਣ ਵੇਲੇ, ਫਰੀਦ ਜੀ ਦੀ ਇਕ ਚਮਤਕਾਰੀ ਕਹਾਣੀ ਵੀ ਸੁਣਾਈ ਜਾਂਦੀ ਹੈ ।

*"ਵਸਤੀ ਦੇ ਨੇੜੇ ਇਕ ਵਪਾਰੀ ਉਤਰਿਆ ਹੋਇਆ ਸੀ। ਫਰੀਦ ਜੀ ਵੱਲੋਂ ਪੁਛ ਕੀਤੀ ਗਈ ਕਿ ਊਠਾਂ ਉਤੇ ਕੀ ਲੱਦਿਆ ਹੋਇਆ ਹੈ? ਵਪਾਰੀ ਨੇ ਖਿਝਕੇ,ਜਾਂ ਇਸ ਡਰੋਂ ਕਿ ਫਰੀਦ ਕੁਝ ਮੰਗ ਹੀ ਨਾ ਲਵੇ, ਕਿਹਾ, ਜੀ ਊਠਾਂ ਉਤੇ ਪੱਥਰ ਲੱਦੇ ਹੋਏ ਹਨ। ਫਰੀਦ ਜੀ ਨੇ ਸੁਭਾਵਕ ਬਚਨ ਕੀਤਾ,'ਹਛਾ ਭਾਈ ਪੱਥਰ ਹੀ ਹੋਣਗੇ'। ਜਦੋਂ ਵਪਾਰੀ ਨੇ ਸਾਰੇ ਮੇਵੇ ਪਥਰੀਲੇ ਹੋਏ ਦੇਖੇ, ਤਾਂ ਉਸ ਨੇ ਬੇਅਦਬੀ ਦੀ ਮੁਆਫੀ ਮੰਗੀ ਤੇ ਫਰੀਦ ਜੀ ਨੇ ਫਿਰ ਉਨ੍ਹਾਂ ਨੂੰ ਮੇਵੇਂ ਬਣਾ ਦਿੱਤਾ। ਨਮੂਨੇ ਮਾਤਰ ਪਹਿਲਿਆਂ ਵਿੱਚੋਂ ਇਕ ਮੁਠ ਰੱਖ ਲਈ ।"*

'ਪਾਕ ਪਟਨ' ਦੀ ਦਰਗਾਹ ਵਿੱਚ ਇਕ ਚਾਂਦੀ-ਜੜ੍ਹਤ ਬਹਿਸ਼ਤੀ ਦਰਵਾਜ਼ਾ ਹੈ। ੧੩ ਰੋਜ਼ਾ ਮੇਲਾ, ਬਕਰੀਦ ਦੇ ਚੰਦ ਦੀ ਪੰਝੀ ਤਾਰੀਖ ਨੂੰ ਖਤਮ ਹੁੰਦਾ ਹੈ। ਜਦੋਂ ਮੇਲਾ ਲਗਦਾ ਹੈ, ਇਹ ਦਰਗਾਹ ਦੇ ਬਹਿਸ਼ਤੀ ਦਰਵਾਜ਼ੇ ਵਿੱਚੋਂ ਦੀ ਯਾਤਰੂਆਂ ਨੂੰ 'ਮਜਾਵਰ' ਲੰਘਾਉਂਦੇ ਹੋਏ, ਉਸਦਾ ਫਲ ਬੰਦੇ ਦੇ ਮਰਨ ਪਿਛੋਂ ਸਿੱਧਾ ਜਨਤ ਵਿੱਚ ਜਾਣਾ ਦੱਸਦੇ ਹਨ। ਫਰੀਦ ਜੀ ਦੀ ਇਕ ਗੋਦੜੀ ਭੀ ਦਿਖਾਈ ਜਾਂਦੀ ਹੈ। ੧੬ ਪਿੰਡ ਇਸ ਗੱਦੀ ਦੀ ਜਾਗੀਰ ਦੇ ਰੂਪ ਵਿੱਚ ਮਾਲੀ ਸੰਪਤੀ ਹੈ। ਪਾਕ-ਪਟਨ ਫਰੀਦ ਦੇ ਗਦੀ ਨਸ਼ੀਨ, ਸਿੱਖ, ਗੁਰੂ ਸਾਹਿਬਾਨ ਦੇ ਕਈ ਖਾਨਦਾਨੀ 'ਸਾਹਿਬਜ਼ਾਦਿਆਂ' ਵਾਂਗ ਸ਼ਾਹੀ ਠਾਠ ਭੋਗਦੇ ਹਨ। ਪਾਕ ਪਟਨ ਵਿੱਚ ਕੋਈ ਪ੍ਰਾਚੀਨ ਹੱਥ ਲਿਖਤ ਨਾ ਫਰੀਦ ਜੀ ਦੇ ਸਮੇਂ ਦੀ ਹੈ ਨਾ ਕੋਈ ਉਨ੍ਹਾਂ ਸਬੰਧੀ ਕਿਸੇ ਤਰ੍ਹਾਂ ਦੀ ਪੁਰਾਤਨ ਲਿਖਤ ਦੀ ਪੋਥੀ ਮਿਲਦੀ ਹੈ। ਨਵੀਨ ਰਚਨਾ ਉਨ੍ਹਾਂ ਦੇ ਨਾਮ ਨਿੱਤ ਜੋੜੀਆਂ ਜਾਂਦੀਆਂ ਹਨ।

ਜਿਨ੍ਹਾਂ ਦਿਨਾਂ ਵਿੱਚ ਮੇਲਾ ਲਗਿਆ ਹੋਇਆ ਸੀ (ਇਹ ਗੱਲ ੧੯੬੦ ਦੀ ਹੈ) ਮੈਂ ਲਾਹੌਰ

ਦੇ ਹੋਮ ਸੈਕਟਰੀ ਪਾਸੋਂ ਆਗਿਆ ਮੰਗਣ ਸੈਕਟ੍ਰੀਏਟ ਵਿੱਚ ਗਿਆ, ਉਨ੍ਹਾਂ ਮੈਨੂੰ ਸਲਾਹ ਦਿੱਤੀ ਕਿ 'ਪੰਜ ਸੱਤ ਦਿਨ ਠਹਿਰ ਕੇ ਪਾਕ ਪਟਨ ਜਾਣਾ ਠੀਕ ਰਹੇਗਾ। ਭਾਵੇਂ ਸਰਕਾਰੀ ਤੌਰ ਤੇ ਸੁਰਖਸ਼ਾ ਦੇ ਪ੍ਰਬੰਧ ਕਿਤਨੇ ਹੀ ਕਰੜੇ ਹੋਣ, ਹਜ਼ਾਰਾਂ ਦੇ ਹਜੂਮ ਵਿੱਚ ਜੇ ਕਿਸੇ ਨੇ ਕੋਈ ਮੰਦੀ ਚੰਗੀ ਗੱਲ ਕਰ ਦਿੱਤੀ ਤਾ ਨਾ ਖੁਸ਼ਗਵਾਰ ਹੋਵੇਗੀ'। (ਨਵਾਂ ਨਵਾਂ ਪਾਕਿਸਤਾਨ ਬਣਿਆ ਹੋਣ ਕਾਰਨ ਉਸ ਵੇਲੇ ਸਿੱਖਾਂ ਨੂੰ ਨਫਰਤ ਤੇ ਹੈਰਾਨੀ ਦੀ ਨਿਗਾਹ ਨਾਲ ਦੇਖਿਆ ਜਾਂਦਾ ਸੀ)। ਵਿਚਕਾਰਲੇ ਦਿਨਾਂ ਦਾ ਲਾਭ ਉਠਾਉਣ ਲਈ ਮੈਂ ਹੜੱਪਾ ਅਤੇ ਮੁਲਤਾਨ ਪੁੱਜ ਗਿਆ। ਜਿਥੋਂ ਵਾਪਸੀ ਵੇਲੇ ਤੱਕ ਮੇਲਾ ਖ਼ਤਮ ਹੋ ਚੁਕਿਆ ਸੀ, ਆਸ ਪਾਸ ਦੇ ਬੁੰਗਿਆਂ (ਹੁਜ਼ਰਿਆਂ) ਵਿੱਚ ਫਰੀਦ ਜੀ ਦੇ ਸਿਰਕੱਢ ਗੱਦੀਦਾਰ ਫਰੀਦ, ਆਪੋ ਆਪਣੀਆਂ ਸੰਗਤਾਂ ਸਮੇਤ ਉਸ ਵੇਲੇ ਭੀ ਸਜੇ ਹੋਏ ਸਨ, ਭਾਰਤ ਭਰ ਵਿੱਚੋਂ ਅਤੇ ਖਾਸ ਕਰ ਦਿੱਲੀ ਦੇ 'ਸੰਗ' ਜਾਂ ਜਥੇ ਭੀ ਪੁਜੇ ਹੋਏ ਦੇਖੇ। ਆਪੋ ਆਪਣੇ ਪੀਰਾਂ ਦੀ ਰੂਹਾਨੀ ਪਹੁੰਚ ਬੰਦਗੀ ਤੇ ਸ਼ਕਤੀਵਾਨ ਹੋਣ ਦੇ ਚਲੀਹਿਆਂ ਦੀਆਂ ਘਾਲਣਾ, ਉਨ੍ਹਾਂ ਫਕੀਰਾਂ ਦੇ ਚੇਲੇ, ਵਧਾ ਵਧਾ ਕੇ ਇਕ ਦੂਜੇ ਨੂੰ ਮਾਤ ਪਾਉਣ ਵਾਲੀਆਂ ਦੱਸਦੇ ਰਹੇ। ਇਕ ਕਰਾਮਾਤ, ਮੇਰੇ ਨਾਲ ਵਾਪਰੀ, ਨਿਗੂਣੀ ਜਿਹੀ ਗੱਲ ਭੀ ਜੁੜ ਗਈ। ਮੈਂ ਆਪਣੀ ਸਾਥੀ ਨਾਲ ਟਾਂਗ ਕਰਕੇ ਦਰਿਆ ਦੇ ਪਤਨ ਵੱਲ ਗਿਆ, ਜਿਧਰ ਨਾਨਕਸਰ ਗੁਰਦੁਆਰਾ ਹੈ। ਮੇਰੇ ਖੀਸੇ ਵਿਚੋਂ ਪਾਸਪੋਰਟ ਗਿਰ ਗਿਆ, ਨਾ ਮਿਲਣ ਤੇ ਮੈਨੂੰ ਪ੍ਰੇਸ਼ਾਨੀ ਹੋ ਰਹੀ ਸੀ। ਇਤਨੇ ਨੂੰ ਇਕ ਨੌਜਵਾਨ ਪਾਸਪੋਰਟ ਲੈ ਕੇ ਆ ਗਿਆ। ਉਸ ਨੇ ਸਾਨੂੰ ਆਉਂਦੇ ਜਾਂਦਿਆ ਨੂੰ ਦੇਖਿਆ ਸੀ। ਪ੍ਰੇਮੀਆਂ ਨੇ ਕਿਹਾ ਤੁਸੀਂ ਜ਼ਿਆਰਤਾ ਤੇ ਆਏ ਸੀ ਦੇਖਿਆ ਗੁਆਚਾ ਪਾਸਪੋਰਟ ਲੱਭ ਪਿਆ ਹੈ ?

ਜਿਵੇਂ ਪੁਰਾਤਨ ਲਿਖਤਾਂ ਦਸਦੀਆਂ ਹਨ, ਫਰੀਦ ਜੀ ਨੇ ਆਪਣੀਆਂ ਸਾਰੀਆਂ ਵਸਤਾਂ ਆਪਣੇ ਉਤਰਾਧਿਕਾਰੀ ਨਿਜ਼ਾਮੁਦੀਨ ਨੂੰ ਭੇਜੀਆਂ ਸੀ। ਉਹ ਵਸਤਾਂ ਉਸ ਵਲੋਂ ਹੀ ਸੰਭਾਲ ਲਈਆਂ ਗਈਆਂ ਸਨ। ਮਸਊਦ ਫਰੀਦ ਜੀ ਦੇ ਉਤਰਾਧਿਕਾਰੀਆਂ ਦਾ ਹੁਣ ਤੱਕ ਏਹੋ ਦਾਅਵਾ ਹੈ, ਫਰੀਦ ਜੀ ਨੇ ਕੋਈ ਰਚਨਾ ਨਹੀਂ ਕੀਤੀ। ਇਹ ਮਹਿਜ਼ ਜਬਾਨੀ ਰਸਾਨੀ ਨਹੀਂ 'ਖੇਰੁਲਮਜਲਸ' ਕਿਤਾਬ ਵਿਚੋਂ ਭੀ ਏਹੋ ਪ੍ਰਮਾਣਤ ਹੁੰਦਾ ਹੈ। ਇਸ ਪੁਸਤਕ ਦਾ ਅੰਗ੍ਰੇਜੀ ਅਨੁਵਾਦ ਡਾ: ਖਲੀਕ ਅਹਿਮਦ ਨਿਜ਼ਾਮੀ ਨੇ ਕੀਤਾ। ਜੋ ਪੰਜਾਬੀ ਅਨੁਵਾਦ ਗੁਰੂ ਨਾਨਕ ਯੂਨੀਵਰਸਿਟੀ ਨੇ ਛਾਪਿਆ ਹੈ। ਪੁਸਤਕ ਵਿਚ ਮੁੜ ਮੁੜ ਦੁਹਰਾ ਕੇ, ਖਾਸ ਕਰ ਯਾਰ੍ਹਵੀਂ ਕਥਾ ਵਿਚ ਇਹ ਹਕੀਕਤ ਦੱਸੀ ਗਈ ਹੈ।

ਪੁਸਤਕ ਦਾ ਮੂਲ ਲੇਖਕ ਮੌਲਾਨਾ ਹਮੀਦ ਸ਼ਾਇਰ ਕਲੰਦਰੀ ਹੈ। ਲਿਖਣ ਦਾ ਸਮਾਂ ੧੩੫੪-੫੫ ਈਸਵੀਂ ਹੈ। ਬਾਬਾ ਮਸਊਦ ਫਰੀਦ ਜੀ ਨਾਲ ਸਬੰਧਤ ਭਾਗਾਂ ਦਾ ਅਨੁਵਾਦ ਮਹਿਕਮੇ ਦੇ ਵਿਦਵਾਨ ਮੁਖੀ ਪ੍ਰੋ ਪ੍ਰੀਤਮ ਸਿੰਘ ਜੀ ਨੇ ਰੀਝਾਂ ਅਤੇ ਬ੍ਰੀਕ ਬੀਨੀ ਨਾਲ ਕੀਤਾ ਹੈ। ਇਸ ਪੁਸਤਕ ਦਾ ਸਮੁੱਚਾ ਰੂਪ ਸਾਡੇ ਲਈ ਕਈ ਪੱਖੋਂ ਲਾਭਵੰਦਾ ਹੈ,ਸ਼ਾਡੀ ਜਾਂਚੇ ਗੁਰੂ ਨਾਨਕ ਵਿਭਾਗ ਨਾਲ ਇਕ ਤਾਂ ਇਸ ਪੁਸਤਕ ਦਾ ਇਹ ਸਬੰਧ ਬਣ ਸਕਦਾ ਹੈ ਕਿ ਫਰੀਦ ਜੀ ਦੀਆਂ ਕਰਾਮਾਤਾਂ, ਟੂਣੇ ਅਦਿਕ ਦੇ ਜੋ ਹਰ ਸਫੇ ਤੇ ਦੇਖੇ ਵਰਤੇ ਪ੍ਰਸੰਗ ਦਿੱਤੇ ਹਨ, ਨੇੜੇ ਦੇ ਲੇਖਕ ਦੇ ਲਿਖੇ ਹੋਏ ਹਨ। ਪੁਸਤਕ ਵਿਚ ਕਰਾਮਾਤਾਂ, ਫਰੀਦ ਜੀ ਦੀਆਂ ਅੰਤਰਯਾਮਤਾ ਦੀਆ ਕਥਾਵਾਂ ਨਹਿਲੇ ਤੇ ਦਹਿਲੇ ਵਾਂਗ ਪੈਂਦੀਆਂ ਹਨ। ਟੂਣੇ ਦੀ ਇਕ ਪ੍ਰਥਾ ਮੁਹੰਮਦ ਸਾਹਿਬ ਜੀ ਨੂੰ ਭੀ ਜਾ ਛੋਹਿੰਦੀ ਹੈ, ਜਦੋਂ ਇਕ ਕਥਾ ਵਿਚ ਮੁਹੰਮਦ ਸਾਹਿਬ ਨੂੰ ਇਕ ਟੂਣੇਹਾਰ ਬੰਦੇ ਨੇ ਅਤਿ ਦਾ ਦੁਖੀ ਕੀਤਾ ਸੀ। ਮੁਹੰਮਦ ਸਾਹਿਬ ਕਬਰ ਵਿਚੋਂ ਵਾਲਾ ਦਾ ਗੁੱਛਾਂ ਕਢਵਾਕੇ ਅਰੋਗ ਹੋਏ ਸੀ।

ਇਸ ਪੁਸਤਕ ਦੇ ਚਾਨਣੇ ਵਿੱਚ ਸਿੱਖਾਂ ਦੀਆਂ ਕਰਾਮਾਤੀ ਸਾਖੀਆਂ ਅਤੇ ਗੁਰੂ ਘਰ ਦੇ

ਚਮਤਕਾਰੀ ਪ੍ਰਸੰਗਾਂ ਨੂੰ, ਜੋ ਬਹੁਤ ਹੀ ਘਟ ਪਰ ਯਥਾਰਥ ਹਨ, ਠੀਕ ਮੰਨਣ ਦੇ ਰਾਹ ਵਿਚੋਂ ਅੜਚਣਾ ਸਾਫ ਹੋ ਜਾਂਦੀਆਂ ਹਨ। ਧਰਮ ਦੀ ਦੁਨੀਆਂ ਵਿੱਚ ਅਜੇਹੀਆਂ ਕਰਾਮਾਤਾਂ ਦਾ ਵਰਤਣਾ, ਅਣਹੋਣੀਆਂ ਦਾ ਹੋਣਾ, ਅੰਤਰਯਾਮਤਾ ਦੇ ਕ੍ਰਿਸ਼ਮੇ, ਸੇਵਕਾਂ ਅਤੇ ਦੀਨ ਹੀਨ ਪ੍ਰਾਰਥਕਾਂ ਦੀ ਸਹਾਇਤਾ ਕਰਨ ਦੇ ਚਮਤਕਾਰੀ ਕਾਰਨਾਮਿਆਂ ਨੂੰ ਇਹ ਕਿਤਾਬ ਸਾਰਥਕ ਬਣਾ ਦਿੰਦੀ ਹੈ।

ਦੂਜਾ ਪੱਖ ਹੈ, ਫਰੀਦ ਜੀ ਦੇ ਮੁਰੀਦ ਨਿਜ਼ਾਮੁਦੀਨ ਜੀ ਦੇ ਅਤਿ ਨਿਕਟਵਰਤੀ ਨਾਲ ਹੋਈ ਵਾਰਤਾਲਾਪ ਦਾ ਅੰਕਤ ਹੋਣਾ। ਦਸਿਆ ਜਾ ਚੁਕਾ ਹੈ ਕਿ ਫਰੀਦ ਜੀ ਨੇ ਅੰਤ ਸਮੇਂ ਆਪਣੀ ਵਿਰਾਸਤ, ਦਿੱਲੀ ਦੇ ਪੀਰ ਨਿਜ਼ਾਮਉਦਦੀਨ ਨੂੰ ਭੇਜ ਦਿੱਤੀ ਸੀ। ਉਹ ਵਿਰਾਸਤ ਸੀ ਨਿਮਾਜ਼ ਪੜ੍ਹਨ ਵਾਲਾ ਮੁਸੱਲਾ। 'ਸ੍ਰੇਸ਼ਟ ਗੋਸ਼ਟਾਂ' ਪੁਸਤਕ ਦੀ ਆਰੰਭਕ ਸਾਖੀ ਜਾਂ ਪਹਿਲਾ ਕਾਂਡ, ਯਾਰ੍ਹਵੀਂ ਗੋਸ਼ਟ ਤੋਂ ਚਲਦਾ ਹੈ। ਕੁਝ ਬਚਨ, ਜੋ ਸਬੰਧਤ ਪ੍ਰਸੰਗ ਤੋਂ ਦੂਰ ਹਨ, ਲਿਖਕੇ ਅਗੇ ਕਥਾ ਇਸ ਤਰ੍ਹਾਂ ਆਉਂਦੀ ਹੈ।

"ਫੇਰ ਕਹਿਣ ਲੱਗੇ, 'ਮੇਰੇ ਸ਼ੇਖ, ਹਜ਼ਰਤ ਨਿਜ਼ਾਮਉਦੀਨ ਦਸਿਆ ਕਰਦੇ ਸਨ। ਕਿ ਅਸਾਂ ਕੋਈ ਕਿਤਾਬ ਨਹੀਂ ਰਚੀ, ਕਿਉਂ ਕਿ ਇਸਲਾਮ ਦੇ ਸ਼ੇਖ ਹਜ਼ਰਤ ਫਰੀਦੁਦੀਨ ਨੇ ਇਸਲਾਮ ਦੇ ਹਜ਼ਰਤ ਸ਼ੇਖ ਮੌਲਾਨਾ ਕੁਤਬਦੀਨ ਤੇ ਉਨ੍ਹਾਂ ਦੇ ਹੋਰ ਚਿਸ਼ਤੀ (ਕਿਸੇ ਕਿਤਾਬ ਦੀ) ਖਵਾਜਿਆਂ ਨੇ, ਜੋ ਸਾਡੇ ਸ਼ਜਰੇ ਵਿਚ ਸ਼ਾਮਲ ਹਨ ਰਚਨਾ ਨਹੀਂ ਕੀਤੀ"।

ਮੂਲ ਕਿਤਾਬ ਦੇ ਲੇਖਕ ਦਾ ਪ੍ਰਸ਼ਨ ਹੈ, "ਮੈ ਮੌਲਾਨਾ ਹਮੀਦ ਕਲੰਦਰੀ ਨੂੰ ਬੇਨਤੀ ਕੀਤੀ, 'ਫਵਾਇਦੁਲ-ਫਵਾਦ' (ਇਕ ਪੁਸਤਕ) ਵਿਚ ਲਿਖਿਆ ਹੈ ਕਿਸੇ ਨੇ ਇਸਲਾਮ ਦੇ ਸ਼ੇਖ ਨਿਜ਼ਾਮੁਦੀਨ ਦੀ ਸੇਵਾ ਵਿੱਚ ਪ੍ਰਾਰਥਨਾ ਕੀਤੀ ਕਿ ਮੈਂ ਇਕ ਬੰਦੇ ਪਾਸ ਆਪ ਦੀ ਰਚੀ ਇਕ ਕਿਤਾਬ ਵੇਖੀ ਹੈ। *ਇਸ ਉਤੇ ਸ਼ੇਖ ਸਾਹਿਬ (ਖਵਾਜਾ ਨਿਜ਼ਾਮੁਦੀਨ ਔਲੀਆ) ਨੇ ਫੁਰਮਾਇਆ ਇਹ ਗਲ ਗ਼ਲਤ ਹੈ, ਮੈਂ ਕੋਈ ਕਿਤਾਬ ਨਹੀਂ ਰਚੀ ਸਾਡੇ ਵੱਡੇ ਵਡੇਰਿਆਂ ਨੇ ਵੀ ਕੋਈ ਕਿਤਾਬ ਨਹੀਂ ਸੀ ਰਚੀ' (ਸਫ਼ਾ ੨੭ - ੨੮)*

ਫੇਰ ਦਾਸ (ਮੌਲਾਨਾ ਹਮੀਦ ਕਲੰਦਰ) ਨੇ ਬੇਨਤੀ ਕੀਤੀ, ਜਿਹੜੀਆਂ ਕਿਤਾਬਾਂ ਇਸ ਵੇਲੇ ਉਪਜ ਪਈਆਂ ਹਨ, ਜਿਵੇਂ ਹਜ਼ਰਤ ਸ਼ੇਖ ਕੁਤਬਦੀਨ ਅਤੇ ਹਜ਼ਰਤ ਸ਼ੇਖ ਉਸਮਾਨ ਹਰਵਾਨੀ ਦੀਆਂ ਬਚਨਾਵਲੀਆਂ, ਕੀ ਉਹ ਹਜ਼ਰਤ ਸਾਹਿਬ ਵੇਲੇ ਪ੍ਰਗਟ ਨਹੀਂ ਸੀ ਹੋਈਆਂ? ਖਵਾਜਾ ਸਾਹਿਬ ਨੇ ਫੁਰਮਾਇਆ 'ਨਹੀਂ ਸਨ ਹੋਈਆਂ। ਜੇ ਉਹ ਉਨ੍ਹਾਂ ਦੀਆਂ ਅਪਣੀਆਂ ਰਚਨਾਵਾਂ ਹੁੰਦੀਆਂ ਤਾਂ ਸ਼ੇਖ ਸਾਹਿਬ (ਹਜ਼ਰਤ ਨਿਜ਼ਮੁਦੀਨ ਔਲੀਆ) ਵੇਲੇ ਕਦੀ ਨਾ ਕਦੀ ਏਨ੍ਹਾਂ ਦੀ ਗੱਲ ਜ਼ਰੂਰ ਛਿੜਦੀ ਤੇ ਉਹ ਮਿਲ ਵੀ ਜਾਂਦੀ। (ਸਫ਼ਾ ੨੮, ਸ੍ਰੇਸ਼ਟ ਗੋਸ਼ਟਾਂ)

ਇਕ ਪੰਝੀਵੀਂ ਹੋਰ ਗੋਸ਼ਟ ਪੜ੍ਹਨ ਯੋਗ ਹੈ: ਸ਼ੇਖ ਨਾਸੁਰਦੀਨੇ ਮਹਮੂਦ ਨੇ ਇਹ ਕਥਾ ਸੁਣਾਈ, ਜਦੋਂ ਇਸਲਾਮ ਦੇ ਸ਼ੇਖ ਫਰੀਦੁ-ਦੀਨ ਹਾਂਸੀ ਤੋਂ ਹਜ਼ਰਤ ਕੁਤਬਦੀਨ-ਬਖਤਿਆਰ ਕਾਕੀ ਦੇ ਪਵਿਤ੍ਰ ਮਜ਼ਾਰ ਦੀ ਜ਼ਯਾਰਤ ਲਈ ਦਿੱਲੀ ਆਏ ਤਾਂ, ਸ਼ੇਖ ਬਦਰ ਦੀਨ ਗਜ਼ਨਵੀ ਸ਼ੇਖ ਫਰੀਦਦੀਨ ਦੇ ਦਰਸ਼ਨਾਂ ਲਈ ਹਾਜ਼ਰ ਹੋਏ। ਗਜ਼ਨਵੀ ਜੀ ਵੀ ਸ਼ੇਖ ਕੁਤਬਦੀਨ ਦੇ ਇਕ ਖਲੀਫੇ ਸਨ। ਆਪ ਨੇ ਇੰਨ੍ਹਾਂ ਪਾਸੋਂ ਜਨਾਬ ਸ਼ੇਖ ਸਾਹਿਬ ਦੀ ਅੰਤਮ ਵਸੀਅਤ ਬਾਰੇ ਪੜਤਾਲ ਕੀਤੀ।

ਵਸੀਅਤ ਇਹ ਸੀ, 'ਮੇਰਾ ਮਸੱਲਾ ਮਸਊਦ ਨੂੰ ਪਹੁੰਚਾ ਦਿੱਤਾ ਜਾਵੇ । ਇਸਲਾਮ ਦੇ ਸ਼ੇਖ ਫਰੀਦ ਦਾ ਨਾਮ 'ਮਜ਼ਊਦ' ਸੀ ।

ਦੂਜੀ ਵਸੀਅਤ ਇਹ ਸੀ, ਕਿ, 'ਜੇ ਫਰੀਦ ਚਾਹੇ ਮੇਰੀ ਘਰਵਾਲੀ ਨੂੰ ਆਪਣੇ ਘਰ ਵਸਾ ਲਵੇ।

ਸ਼ੇਖ ਸਾਹਿਬ ਨੇ ਕਿਹਾ ਮੈਨੂੰ ਦੂਜੀ ਗੱਲ ਪ੍ਰਵਾਨ ਨਹੀਂ। *ਫੇਰ ਸ਼ੇਖ ਸਾਹਿਬ ਨੇ ਕਿਹਾ ਖਵਾਜਾ(ਖਵਾਜਾ ਕੁਤਬਦੀਨ) ਦਾ ਮੁਸੱਲਾ ਸ਼ੇਖ ਫਰੀਦੁਦੀਨ ਨੂੰ ਸੰਭਾਲ ਦਿੱਤਾ ਗਿਆ।(ਸਫ਼ਾ ੩੦)

ਲੋਕਾਈ ਉਨ੍ਹਾਂ ਵੱਲ ਉਲਟ ਪਈ ਤੇ ਨਾਮ ਸਿਮਰਨ (ਬੰਦਗੀ) ਵਿਚ ਵਿਘਨ ਪੈਣ ਲੱਗਾ। ਦਿਲੀਓਂ ਖਿਸਕ ਹਾਂਸੀ ਪੁੱਜੇ ਓਥੇ ਵੀ ਲੋਕ ਧੜਾ ਧੜ ਇਕੱਠੇ ਹੋਣ ਲੱਗੇ ।

ਅਗੋਂ ਜੋ 'ਕਸਬਾ' ਆਇਆ ਛੱਡਕੇ ਟੁਰਦੇ ਗਏ ।

.....ਟੁਰਦੇ ਟੁਰਦੇ ਅਯੋਧਨ ਪਹੁੰਚ ਗਏ, ਏਥੇ ਦੇ ਲੋਕ ਦੇਖੇ ਜੋ ਬੜੇ ਖ਼ੁਰਵੇ, ਅਤੇ ਅਧਰਮੀ ਸਨ ....ਸ਼ੇਖ ਜੀ ਏਥੇ ਦੀ ਮਸੀਤ ਵਿਚ ਸਿਮਰਨ ਕਰਦੇ ਰਹਿੰਦੇ ।

ਕਦੀ ਕਦੀ 'ਦਾਈ' ਆਕੇ ਦਸਦੀ ਫਲਾਨਾ ਸ਼ਾਹਿਜ਼ਾਦਾ ਦੋ ਦਿਨ ਤੋਂ ਭੁਖਣ ਭਾਣਾ ਹੈ। ਫਲਾਨੀ ਸੁਪਤਨੀ ਨੇ ਤਿੰਨ ਦਿਨਾਂ ਤੋਂ ਕੁਝ ਨਹੀਂ ਖਾਧਾ, ਆਪ ਭੁਖ ਨੰਗ ਤੋਂ ਅਸਲੋਂ ਭੀ ਅਭਿਜ ਰਹਿੰਦੇ । (ਸਫ਼ਾ ੩੯ ਗੋਸ਼ਟ ਪੰਤਾਲਵੀਂ)

ਮੂਲ ਲੇਖਕ, ਮੌਲਾਨਾ ਹਮੀਦ ਸਾਇਰ ਕਲੰਦਰੀ (੧੩੪੫ - ੫੫) ਸ਼ੇਖ ਫਰੀਦੁਦੀਨ, ਦਾ ਨੇੜੇ ਦਾ ਸ਼ਰਧਾਲੂ ਉਸੇ ਪ੍ਰੰਪਰਾ ਦਾ ਇਕ ਮਣਕਾ ਸੀ। ਫਰੀਦ ਜੀ ਦੀਆਂ 'ਸ੍ਰੇਸ਼ਟ ਗੋਸ਼ਟਾਂ' (ਖੈਰੁਲ ਮਜਲਿਸ) ਪੁਸਤਕ ਦੇ ਲੇਖਕ ਨੇ ਇਹ ਸੱਚੀਆਂ ਕਥਾਵਾਂ ਜੋ ਸ੍ਰੇਸ਼ਟ ਭੀ ਅਵੱਸ਼ ਹਨ, ਸ਼ੇਖ ਜੀ ਦੇ ਆਪ ਚੁਣੇ ਚੇਲੇ ਤੇ ਨੇੜੇ ਦੇ ਮਹਾਂਪੁਰਸ਼ਾਂ-(ਪੀਰ ਨਿਜ਼ਾਮਉਦਦੀਨ) ਦੇ ਮੁਖ ਤੋਂ ਸੁਣਕੇ ਲਿਖੀਆਂ ਹਨ। ਉਲੱਥਾ ਜ਼ਿਮੇਵਾਰ ਵਿਅਕਤੀ ਤੇ ਸੰਸਥਾ ਵਲੋਂ ਹੈ, ਇਸ ਉਪਰ ਸ਼ੰਕੇ ਦੀ ਗੁੰਜਾਇਸ਼ ਘੱਟ ਹੈ। ਸਿੱਖ ਧਰਮ ਸਾਹਿੱਤ ਵਿਚ ਗੁਰੂ ਸਾਹਿਬਾਨ ਦੀਆਂ ਕਰਾਮਾਤਾਂ ਅੰਤਰਯਾਮਤਾ ਦੇ ਪ੍ਰਸੰਗ ਭਾਵੇਂ ਬਹੁਤ ਘੱਟ ਹਨ ਪਰ ਅਭਾਵ ਨਹੀਂ। ਜੀ. ਬੀ. ਸਿੰਘ ਤੋਂ ਲੈ ਕੇ ਉਨ੍ਹਾਂ ਦੀ ਪ੍ਰੰਪਰਾ ਦੇ ਲੋਕ ਚਮਤਕਾਰੀ ਸਾਖੀਆਂ ਅਤੇ ਸਬੰਧਤ 'ਸਾਖੀ ਪੋਥੀਆਂ' ਉੱਤੇ ਜੋ ਝੂਠੀਆਂ ਗੱਪਾਂ ਘੜਨ ਦੀਆਂ ਤੋਹਮਤਾਂ ਲਗਾ ਰਹੇ ਹਨ ਉਹ ਬੇਅਰਥ ਹੋ ਜਾਂਦੀਆਂ ਹਨ। ਭਗਤਾਂ ਦੀ ਬਾਣੀ ਵਿੱਚ ਉਚਾਰੇ ਚਮਤਕਾਰੀ ਸ਼ਬਦਾਂ ਬਾਰੇ ਵੀ ਸ਼ੱਕ ਕਰਨ ਦੀ ਗੁੰਜਾਇਸ਼ ਖਤਮ ਹੋ ਜਾਂਦੀ ਹੈ।

ਅਨੁਵਾਦਕ ਜੀ ਨੇ ਨਿਸਚੇ ਹੀ ਯਾਰ੍ਹਵੀਂ ਗੋਸ਼ਟ ਪੂਰੀ ਚੇਤਨਤਾ ਨਾਲ ਪੜ੍ਹਕੇ ਉਲਥਾਈ ਹੈ, ਅਸਹਿਮੀਅਤ ਜਾਂ ਵਖਰੇ ਵਿਚਾਰਾਂ ਵਾਲਾ ਕੋਈ ਫੁੱਟ ਨੋਟ ਨਹੀਂ। ਫਰੀਦ ਜੀ ਦੇ ਉਤਰਾਧਿਕਾਰੀਆਂ ਦੀ ਚਰਚਾ ਵਿਚੋਂ ਗੱਲ ਨਿਖਰਦੀ ਹੈ- 'ਫਰੀਦ ਜੀ ਨੇ ਕੋਈ ਰਚਨਾ ਨਹੀਂ ਰਚੀ ਸੀ'। ਲੇਖਕ ਦੀ ਇਸ ਮਾਨਤਾ ਨੂੰ ਉਲੱਥਕਾਰ ਜੀ ਨੇ ਕਿਸੇ ਸਬੂਤ ਨਾਲ ਕੱਟਣ ਦੇ ਪਿਛੋਂ ਅੰਤਕਾ ਵਿੱਚ ਜਾ ਕੇ ਆਪਣਾ ਨੋਟ ਲਿਖਿਆ ਹੈ, ਉਹ ਨੋਟ ਅਸਾਡੇ ਜਿਹੇ ਭੋਲੇ ਪਾਠਕਾਂ ਨੂੰ ਭਟਕਣਾ ਵਿਚ ਪਾ ਦਿੰਦਾ ਹੈ। ਇਹ ਸ਼ੰਕਾ ਜਗਾਊ ਨਿਰਅਧਾਰ ਲਾਈਨ ਇਸ ਤਰ੍ਹਾਂ ਹੈ: 'ਗੁਰੂ ਗ੍ਰੰਥ ਸਾਹਿਬ ਵਿੱਚ ਸ਼ੇਖ ਫਰੀਦ ਸਿਰਲੇਖ ਹੇਠ ਪ੍ਰਾਪਤ ਬਾਣੀ ਏਸੇ ਚਿਸ਼ਤੀ ਆਗੂ ਦੀ ਮੰਨੀ ਜਾਂਦੀ ਹੈ। (ਸਫ਼ਾ ੬੫) ਕੀ ਸਾਨੂੰ ਆਗਿਆ ਨਹੀਂ ਦਿੱਤੀ ਜਾ ਸਕਦੀ, ਫਰੀਦ ਜੀ ਦੇ ਨੇੜੇ ਦੇ ਅਨੁਆਈਆਂ, ਉਤਰਾਧਿਕਾਰੀਆਂ ਨੂੰ, ਜਿਨ੍ਹਾਂ ਦੀ ਰਚਨਾ ਦੇ ਦਰਸ਼ਨ ਅਨੁਵਾਦਕ ਜੀ ਨੇ ਕਰਵਾਏ ਹਨ, ਉਨ੍ਹਾਂ ਮਹਾਂਪੁਰਖਾਂ ਦੇ ਕਥਨਾਂ ਨੂੰ ਹੀ ਸੱਚੇ ਮੰਨ ਲਿਆ ਜਾਵੇ, ਕਿ ਫਰੀਦ ਜੀ ਨੇ ਕੋਈ ਰਚਨਾ ਨਹੀਂ ਰਚੀ ਸੀ। ਪੰਜਾਬੀ ਵਿੱਚ ਤਾਂ ਕੀ ਅਰਬੀ ਫਾਰਸੀ ਵਿੱਚ ਭੀ ਕੋਈ ਨਹੀਂ ਰਚੀ ਸੀ।

---

* ਪਿਛੋਂ ਦੀਆਂ ਲਿਖਤਾਂ ਦਸਦੀਆਂ ਹਨ, ਬਖਤਿਆਰ ਕਾਕੀ ਦੀ ਘਰ ਵਾਲੀ ਫਰੀਦ ਜੀ ਨੇ ਘਰ ਵਸਾ ਲਈ ਸੀ ।

ਭਾਵੇਂ ਉਲੱਥਾਕਾਰ ਵਿਦਵਾਨ, ਅਤੇ ਹੋਰ ਸ਼ਰਧਾਵਾਨ ਫਰੀਦ ਜੀ ਦੇ ਕਿਤਨੇ ਹੀ ਨੇੜਤਾ ਦੇ ਦਾਹਵੇਦਾਰ, ਰੂਹਾਨੀ ਪ੍ਰਾਪਤੀਆਂ ਦੇ ਮੰਨਣ ਕਰਨ ਵਾਲੇ ਮਹਾਂ ਜਗਿਆਸੂ ਹੋਣ, ਪਰ ਕਿਤਾਬ ਦੇ ਮੂਲ ਲੇਖਕ ਨਾਲੋਂ ਵਧੇਰੇ ਨਿਕਟ ਸਬੰਧਾਂ ਵਾਲੇ ਨਹੀਂ, ਜਿਨ੍ਹਾਂ ਦੀ ਲਿਖਤ ਉਲੱਥਾ ਕਰਨਯੋਗ ਸਮਝੀ ਗਈ। ਕੀ ਮੂਲ ਲੇਖਕ ਅਤੇ ਨਿਜ਼ਾਮੁਦੀਨ ਔਲੀਆ ਨੂੰ ਆਪਣੇ ਬਚਨਾਂ ਦੇ ਪੱਕੇ ਨਾ ਮੰਨਿਆ ਜਾਵੇ? ਜਿਨ੍ਹਾਂ ਮਹਾਂਪੁਰਸ਼ਾਂ ਰਾਹੀਂ ਫ਼ਰੀਦ ਜੀ ਦੀ ਰਚਨਾ ਬਾਰੇ ਇਕ ਪ੍ਰਮਾਣਿਕ ਗਵਾਹੀ ਵਜੂਦ ਵਿੱਚ ਆਈ ਹੈ ।

ਨਿਜ਼ਾਮੁਦੀਨ ਦੇ ਉਤਰਾਧਿਕਾਰੀਆਂ ਦਾ ਇਹ ਸਿਲਸਿਲਾ ਹੁਣ ਤੱਕ ਚੱਲ ਰਿਹਾ ਹੈ। ਪੀਰੀ ਕਾਰਨ ਭੀ ਅਤੇ ਵਿਦਵਾਨ ਆਲਮਾਂ ਦੇ ਪਖੋਂ ਭੀ ਇਸ ਪੀੜ੍ਹੀ ਵਿੱਚ ਵਿਦਵਾਨ ਭੀ ਵਧ ਫੂਲ ਰਹੇ ਹਨ। ਏਸੇ ਵੰਸ਼ ਦੇ ਇਕ ਵਿਦਵਾਨ, ਖਲੀਕ ਅਹਿਮਦ ਨਿਜ਼ਾਮੀ ਨੇ ਫਰੀਦ ਜੀ ਬਾਰੇ ਖੋਜ ਭਰੀ ਕਿਤਾਬ (ਅੰਗਰੇਜ਼ੀ) ਵਿੱਚ 'ਲਾਈਫ ਐਂਡ ਟਾਈਮਜ਼ ਆਫ ਸ਼ੇਖ ਫਰੀਦੁਦੀਨ ਗੰਜੇ-ਸ਼ਕਰ'। (੧੯੫੫, ਦੂਜੀ ਐਡੀਸ਼ਨ ੧੯੭੭ ਵਿੱਚ) ਛਾਪੀ ਹੈ। ਪ੍ਰੋ. ਨਿਜ਼ਾਮੀ ਜੀ ਅਲੀਗੜ੍ਹ ਯੂਨੀਵਰਸਿਟੀ ਦੇ ਇਤਿਹਾਸ ਦੇ ਪ੍ਰੋਫੈਸਰ ਅਤੇ ਪ੍ਰੋ. ਵੀ. ਸੀ. ਭੀ ਰਹੇ ਹਨ। ਉਨ੍ਹਾਂ ਨਾਲੋਂ ਇਸ ਮਸਲੇ ਵਿੱਚ ਮੁਤਾਇਲਾ ਅਤੇ ਨਿਜੀ ਜਾਣਕਾਰੀ, ਦਿਲੀ ਸ਼ਰਧਾ ਦਾ ਦਾਹਵਾ ਕਰਨ ਵਾਲਾ ਸ਼ਾਇਦ ਹੀ ਹੋਰ ਕੋਈ ਲੱਭਿਆ ਜਾ ਸਕੇ ।

ਖਲੀਕ ਨਿਜ਼ਾਮੀ ਸਾਹਿਬ ਤੋਂ ਗੁਰੂ ਨਾਨਕ ਯੂਨੀਵਰਸਿਟੀ ਤੇ ਹੋਰ ਸੰਸਥਾਵਾਂ ਨੇ ਕਰਾਏ ਸੰਮੇਲਨਾਂ, ਅਤੇ ਫਰੀਦ ਜੀ ਬਾਰੇ ਸੈਮੀਨਾਰਾਂ ਦੀ ਪ੍ਰਧਾਨਗੀ ਕਰਾਉਣ ਦਾ ਮਾਣ ਹਾਸਲ ਕੀਤਾ। ਪ੍ਰੋ. ਨਿਜ਼ਾਮੀ ਨੇ ਆਪਣੀ ਪੁਸਤਕ ਦੀ ਅੰਤਿਕਾ ਵਿੱਚ (ਸਫ਼ਾ ੧੨੧-੨੨) ਬਾਬਾ ਫਰੀਦ ਅਤੇ 'ਗੁਰੂ ਗ੍ਰੰਥ ਸਾਹਿਬ' ਸਿਰਲੇਖ ਹੇਠਾਂ ਖਾਸ ਨੋਟ ਅੰਤਕਾਂ ਦੇ ਰੂਪ ਵਿਚ ਲਿਖਿਆ ਹੈ। ਵਿਦਵਾਨ ਲੇਖਕ ਨੇ ਸਪਸ਼ੱਟ ਰੂਪ ਵਿੱਚ ਕਿਹਾ ਹੈ: *'ਇਹ ਸਲੋਕ ਪਹਿਲੇ ਬਾਬਾ ਫਰੀਦ ਜੀ ਦੇ ਹੁੰਦੇ ਤਾਂ ਉਨ੍ਹਾਂ ਦੇ ਬਜ਼ੁਰਗਾਂ ਵਲੋਂ ਇਨ੍ਹਾਂ ਨੂੰ ਨਜ਼ਰ ਅੰਦਾਜ਼ ਕਰਨਾ ਅਸੰਭਵ ਸੀ। ਇਸ ਲਈ ਬਾਹਰਲੀ ਗਵਾਹੀ ਦੇ ਅਧਾਰ ਉਤੇ ਇਨ੍ਹਾਂ ਬਾਰੇ ਅੰਤਮ ਫੈਸਲੇ ਦਾ ਯਤਨ ਬੇਅਰਥ ਹੋਵੇਗਾ। ਇਸ ਸਮੱਸਿਆ ਦਾ ਅਧਾਰ ਅੰਦਰਲੀ ਗਵਾਹੀ ਉਤੇ ਹੀ ਕਰਨਾ ਚਾਹੀਦਾ ਹੈ ।*

*ਕੁਝ ਪ੍ਰਮਾਣ ਦੇਕੇ - ਜੋ ਪੂਰੇ ਨੋਟ ਵਿੱਚ ਲਿਖੇ ਅਗੇ ਦਿੱਤੇ ਜਾ ਰਹੇ ਹਨ - ਕਿਹਾ ਗਿਆ ਹੈ ਸਮੁੱਚੇ ਤੌਰ ਤੇ ਇਨ੍ਹਾਂ ਸਲੋਕਾਂ ਵਿੱਚ ਸ਼ੇਖ ਫਰੀਦ ਜੀ ਦੀ ਜੋ ਤਸਵੀਰ ਉਜਾਗਰ ਹੁੰਦੀ ਹੈ ਉਹ ਅਪ੍ਰਮਾਣਕ ਨਕਲੀ ਪ੍ਰਵਚਨ ਸੰਗ੍ਰਹਿ (ਮਫਲੂਜਾਤ) ਵਾਲੇ ਸ਼ੇਖ ਫਰੀਦ ਦੇ ਨਾਲ ਵਧੇਰੇ ਮਿਲਦੀ ਹੈ ।*

*ਅਗਲਾ ਵਾਕ ਹੈ: ਇੰਨ੍ਹਾਂ ਸਲੋਕਾਂ ਦਾ ਭਾਸ਼ਾਈ ਵਿਸ਼ਲੇਸ਼ਣ ਸਪੱਸ਼ਟ ਕਰਦਾ ਹੈ ਕਿ ਬਹੁਤ ਮਗਰਲੇ ਸਮੇਂ ਦੀ ਰਚਨਾ ਹਨ। ਇਨ੍ਹਾਂ ਸ਼ਲੋਕਾਂ ਵਿੱਚ ਫਰੀਦ, ਬਤੌਰ, 'ਤਖੱਲਸ' ਇਸਤੇਮਾਲ ਕੀਤਾ ਗਿਆ ਹੈ। ਪ੍ਰੰਤੂ ਸ਼ੇਖ ਜੀ ਖੁਦ ਆਪਣੇ ਆਪ ਨੂੰ 'ਮਸਊਦ' ਕਿਹਾ ਕਰਦੇ ਸਨ, ਨਾਕਿ ਫਰੀਦ।*

*ਅਗੇ ਲਿਖਦੇ ਹਨ: 'ਇਹ ਗੱਲ ਤਕਰੀਬਨ ਯਕੀਨ ਪ੍ਰਤੀਤ ਹੁੰਦੀ ਹੈ ਕਿ ਇਹ ਸਲੋਕ ਮਹਾਨ ਸੂਫੀ ਫਕੀਰ ਦੀ ਰਚਨਾ ਨਹੀਂ'। ਇਹ ਫਤਵਾ ਹੈ ਫਰੀਦ ਜੀ ਦੀ ਗੱਦੀ ਦੇ ਉਤਰਾਧਿਕਾਰੀਆਂ ਦੇ ਪ੍ਰਵਾਰ ਦੀ ਵਿਦਵਾਨ ਹਸਤੀ ਦਾ। ਫਰੀਦ ਜੀ ਸਬੰਧੀ ਇਹ ਨਵੀਂ ਖੋਜ ਕਰਨ ਵਾਲੇ ਲੇਖਕ ਦੀ ਅੰਤਕਾ ਵਾਲਾ ਪੂਰਾ ਨੋਟ ਹੀ ਪੜ੍ਹਨ ਵਾਲਾ ਹੈ ।*

## ਬਾਬਾ ਫਰੀਦ ਜੀ ਅਤੇ ਗੁਰੂ ਗ੍ਰੰਥ (ਸਾਹਿਬ)
### (ਮੂਲ ਅੰਗਰੇਜ਼ੀ ਦਾ ਪੰਜਾਬੀ ਅਨੁਵਾਦ)

ਗੁਰੂ ਅਰਜਨ ਦੇਵ ਦੁਆਰਾ ਸੰਪਾਦਿਤ ਗੁਰੂ ਗ੍ਰੰਥ (੧੬੦੪) ਵਿਚ 'ਸਲੋਕ ਸ਼ੇਖ ਫਰੀਦ' ਦੇ ਸਿਰਲੇਖ ਅਧੀਨ ਸ਼ੇਖ ਫਰੀਦ ਦੇ ੧੧੨ ਸਲੋਕ ਦਰਜ ਹਨ। ਇਨ੍ਹਾਂ ਸਲੋਕਾਂ ਦਾ ਰਚਣਾਕਾਰ ਇਕ ਵਿਵਾਦ-ਪੂਰਣ ਮਸਲਾ ਹੈ। ਕੁਝ ਵਿਦਵਾਨਾਂ ਦਾ ਮਤ ਇਹ ਹੈ ਕਿ ਇੰਨ੍ਹਾਂ ਸਲੋਕਾਂ ਦੇ ਅਸਲ ਲੇਖਕ ਸ਼ੇਖ ਫਰੀਦੁਦੀਨ ਸ਼ੰਕਰਗੰਜ ਹਨ, ਕੁਝ ਵਿਦਵਾਨ ਇਹ ਗੱਲ ਅਸੰਭਵ ਮੰਨਦੇ ਹਨ ਅਤੇ ਇਹ ਮਤ ਪ੍ਰਸਤੁਤ ਕਰਦੇ ਹਨ ਕਿ ਸ਼ੇਖ ਇਬਰਾਹੀਮ ਜੋ ਕਿ ਉਕਤ ਮਹਾਨ ਸੂਫ਼ੀ ਦਰਵੇਸ਼ ਦੀ ਕੁਲ ਵਿਚੋਂ ਸੀ, ਜਿਸ ਦੀ ਗੁਰੂ ਨਾਨਕ ਦੇਵ ਨਾਲ ਵਾਰਤਾਲਾਪ ਹੋਈ ਸੀ, ਇੰਨ੍ਹਾਂ ਸਲੋਕਾਂ ਦਾ ਰਚਨਹਾਰਾ ਹੈ। ਕੁਝ ਅਜੇਹੇ ਵਿਦਵਾਨ ਵੀ ਹਨ ਜਿੰਨ੍ਹਾਂ ਦਾ ਵਿਚਾਰ ਹੈ ਕਿ ਇੰਨ੍ਹਾਂ ਸਲੋਕਾਂ ਵਿੱਚ ਉਕਤ ਦੋਹਾਂ ਸੂਫ਼ੀ ਦਰਵੇਸ਼ਾ ਦੀਆਂ ਰਚਨਾਵਾਂ ਰਲੀਆਂ ਮਿਲੀਆਂ ਹਨ ।

ਇਸ ਵਿੱਚ ਕੋਈ ਸੰਦੇਹ ਨਹੀਂ ਕਿ ਬਾਬਾ ਫਰੀਦ ਕਾਵਿ-ਪ੍ਰਤਿਭਾ ਦੇ ਸੁਆਮੀ ਸਨ, ਅਤੇ ਕਾਵਿ-ਰਚਨਾ ਕਰ ਸਕਦੇ ਹਨ। ਇਹ ਗਲ ਵੀ ਨਿਰਵਿਵਾਦ ਹੈ ਕਿ ਆਲੇ ਦੁਆਲੇ ਵਿਚ ਰਹਿਣ ਵਾਲੇ ਲੋਕਾਂ ਦੇ ਨਾਲ ਗਲ ਕਥ ਵਿੱਚ ਬਾਬ ਫਰੀਦ ਨੇ ਸਾਰਥਕ ਭਾਸ਼ਾਵਾਂ ਦਾ ਪ੍ਰੋਯਗ ਕੀਤਾ ਹੋਵੇਗਾ। ਬਾਬ ਫਰੀਦ ਦੁਆਰਾ ਸਥਾਨਕ ਮੁਲਤਾਨੀ ਉਪ-ਭਾਸ਼ਾ ਵਿੱਚ ਰਚਿਤ ਇਕ ਸ਼ਿਅਰ ਅਮੀਰ ਖੁਰਦ ਨੇ 'ਸੀਅਰ-ਉਲ-ਔਲੀਆ' ਵਿੱਚ ੩੬੭ ਪੰਨੇ ਉਪਰ ਦਰਜ ਕੀਤਾ ਹੈ। ਸ਼ੇਖ ਨਿਜ਼ਾਮੁਦੀਨ ਔਲੀਆ ਅਤੇ ਉਸ ਦੇ ਉਤਰਾਧਿਕਾਰੀਆਂ ਨੇ ਸ਼ੇਖ ਫਰੀਦ ਦੀ ਸਾਹਿਤਕ ਰੁਚੀ ਅਤੇ ਉਨ੍ਹਾਂ ਦੇ ਰੋਜ਼ਾਨਾ ਜੀਵਨ ਬਾਰੇ ਦਿਲਚਸਪ ਤਫਸੀਲਾਂ ਦਿੱਤੀਆਂ ਹਨ। ਇਹ ਸਲੋਕ ਜੇ ਪਹਿਲੇ ਫਰੀਦ ਨੇ ਰਚੇ ਹੁੰਦੇ ਤਾਂ ਉਨ੍ਹਾਂ ਵੱਲੋਂ ਇਨ੍ਹਾਂ ਸਲੋਕਾਂ ਨੂੰ ਨਜ਼ਰਅੰਦਾਜ਼ ਕਰਨਾ ਅਸੰਭਵ ਸੀ। ਇਸ ਲਈ ਬਾਹਰਲੀ ਗਵਾਹੀ ਦੇ ਅਧਾਰ ਤੇ 'ਇਨ੍ਹਾਂ ਬਾਰੇ ਅੰਤਿਮ ਫੈਸਲੇ ਦਾ ਯਤਨ ਬਿਅਰਥ ਹੋਵੇਗਾ। ਇਸ ਸਮੱਸਿਆਂ ਦਾ ਸਮਾਧਾਨ ਅੰਦਰਲੀ ਗਵਾਹੀ ਦੇ ਅਧਾਰ 'ਤੇ ਹੋਣਾ ਚਾਹੀਦਾ ਹੈ।

## APPENDIX C
### Baba Farid and the Guru Granth

The Guru Granth, compiled by Guru Arjun in 1604 A.D., a chapter entitled "Salok Shaikh Farid ke" Which contains 112 Shalokas of Shaikh Farid. The authorship of these Shalokas is a moot point. Some scholars hold the view that Shaikh Farid-uddin Masud Ganj-i-Shakar is their real author. Others think it improbable and ascribe them to Shaikh Ibrahim who was a descendant of the great saint and had met and conversed with Guru Nanak. There are others who consider that the composititon of these two saints have been mixed up in these Shalokas.

That Baba Farid had a taste for poetry and that he could compose verses is beyond doubt. This, too, is incontrovertible that he must have used the local dialects in conversing with the people living around him.

A couplet composed by the Shaikh in the local dialect of Multan has also been quoted by Amir Khurd (Siyar U' I-Auliya, p.367). But we do not come across a single reference in the contemporary works to his having left such a large number of Shalokas. Shaikh Nizam-u-d-din Auliya and his successors have given interesting details about the Shaikh, his literary tastes, his daily life, etc. Had it really been a work of the great saint they could not possibly have ignored it. It is, therefore, futile to attempt a decision on the basis of the external evidence. The matter must be considered in the light of internal evidence.

These shalokas are in the multani language, but they contain a number of Arabic and persain words. e.g. (collar); (nice dainty); (wisdom); (saint-hood); (The bridge over the eternal fire, across which the Muslims believe shall pass into Paradise); (morning); (wool); (Prayer carpet); (action station king); (Nourisher); (Satan, Devil); (Cherisher); (Vision); (Love); (Ixrael, the angle of death); (age); (turn); (Hell)

e.g. ਗਰੇਬਾਨ Collar; ਲਤੀਫ (nice, saintly); ਅਕਲ (wisdom); ਦਰਵੇਸੀ, ਦਰਵੇਸ਼ੀ, Sainthood ਪੁਰਸਲਾਤ the Bridge over the eternal fire across which the Muslims believe they shall pass into paradise; ਸੁਬਾ (morning); ਸੂਫ (wool); ਮੁਸੱਲਾ (prayer carpet); ਅਮਲ (action) ਹਾਲ (station); ਸੁਲਤਾਨ (king); ਰੂਹ (soul); ਰਬ (Nourisher); ਸੈਤਾਨ, (ਸ਼ੈਤਾਨ) (Devil); ਪਰਵਰਦਿਗਾਰ (Cherisher); ਦੀਦਾਰ (vision); ਮੁਹੱਬਤ (love); ਮਲਕ ਉਲਮੌਤ (Izruel, the angel of death); ਉਮਰ (age); ਨੌਬਤ (turn); ਦੋਜ਼ਕ, (ਦੋਜ਼ਖ) (hell);

The burthen of these Shalokas is Diving Love, need for the purification of inner life, value of penitences in spiritual progress, the ephemerol character of the humam existence and other similar subjects, Striling metaphors and similies, mostly borrowed from the atmosphere around, add to the effect of these Shalokas. They seem to be gushesof a heart overflowing with Divine Love. They emphasize the ascetic aspect of spiritual discipline. Taken as a whole, the picture of Shaikh Farid that will emerge form these Shalokas will be more akin to the Shaikh Farid of fabricated mulfuzat.

Linguistic analysis of these Shalokas reveals that they contain idioms and expressions of a much later date. The more deplume used in these Shalokas in Farid, but the Shaikh used to refer to himself, as Mas'ud, not as Farid.

That these Shalokas are not the actual compositions of the great saint seems almost certain, but the fact cannot be denied that they contain

some traditional sayings of the Shaikh and refer to some of the popularly accepted and circulated incidents about his penitences. Shalokas number 9, 10, 11, 12, 14, 18, 19, 20, 23, 24, 26, 27,28, 33, 37, 39, 41, 43, 44, 47, 50, 51, 54, 61, 70, 71, 72, 73, 84, 89, 90, 91, 101, 102, 103, 111, 112 and 116 refer to views and incidents which may, to some extent be considered with reference to Shaikh Farid' teaching and the traditions about his penitences.

**Shaikh Ibrahim, a contemporary of Guru Nanak, is probably the real author of these Shalokas and he has expressed in his own words some of the saying of his great master.**

ਇਹ ਸਲੋਕ ਮੁਲਤਾਨੀ ਜ਼ਬਾਨ ਵਿੱਚ ਹਨ, ਪ੍ਰੰਤੂ ਇਨ੍ਹਾਂ ਵਿਚ ਫਾਰਸੀ ਅਰਬੀ ਦੇ ਸ਼ਬਦ ਕਾਫੀ ਹਨ ਜਿਵੇਂ ਗਰੀਵਾਨ (ਗਰੇਬਾਨ), ਲਤੀਫ, ਅਕਲ, ਦਰਵੇਸੀ (ਦਰਵੇਸ਼ੀ), ਪੁਰਸਲਾਤ (ਪੁਲਸਰਾਤ), ਸੁਬਹ, ਸੂਫ, ਮੁਸੱਲਾ, ਅਮਲ, ਹਾਲ, ਸੁਲਤਾਨ, ਰੂਹ, ਰਬ, ਸੈਤਾਣ (ਸ਼ੈਤਾਨ), ਪਰਵਰਦਗਾਰ, ਦੀਦਾਰ, ਮੁਹਬਤ, ਮੁਲਕੁਲਮੌਤ, ਉਮਰ, ਨੌਬਤ, ਦੋਜਕ (ਦੋਜਖ)।

ਇੰਨ੍ਹਾਂ ਸਲੋਕਾਂ ਵਿੱਚ ਜਿਹੜੀ ਭਾਵ-ਸਾਮਗ੍ਰੀ ਦਰਜ ਹੈ ਉਸ ਦੇ ਕੁਝ ਪੱਖ ਇਸ ਪ੍ਰਕਾਰ ਹਨ : ਪ੍ਰਭੂ ਪ੍ਰੇਮ, ਆਂਤਰਿਕ ਜੀਵਨ ਦੀ ਪਵਿਤ੍ਰਤਾ ਦੀ ਆਵਸ਼ਕਤਾ, ਆਤਮਿਕ ਉਨਤੀ ਲਈ ਸੰਤੋਖ ਦਾ ਮਹੱਤਵ, ਮਾਨਵ ਜੀਵਨ ਦੀ ਛਿਨ ਭੰਗਰਤਾ ਇਤਿਆਦਿ। ਉਚਿਤ ਰੂਪਕਾਂ ਅਤੇ ਉਪਮਾਵਾਂ, ਜਿਹੜੀਆਂ ਵਧੇਰੇ ਕਰਕੇ ਆਲੇ ਦੁਆਲੇ ਦੇ ਵਾਤਾਵਰਣਕ ਜੀਵਨ ਵਿਚੋਂ ਗ੍ਰਹਿਣ ਕੀਤੀਆਂ ਗਈਆਂ ਹਨ, ਇੰਨ੍ਹਾਂ ਸਲੋਕਾਂ ਦੇ ਪ੍ਰਭਾਵ ਵਿਚ ਵਾਧਾ ਕਰਦੀਆਂ ਹਨ। ਇੰਝ ਪ੍ਰਤੀਤ ਹੁੰਦਾ ਹੈ ਕਿ ਰਬੀ ਪ੍ਰੇਮ ਨਾਲ ਡੁਲ੍ਹ ਡੁਲ੍ਹ ਪੈਂਦੇ ਦਿਲ ਦਾ ਆਪ ਮੁਹਾਰਾ ਪ੍ਰਗੱਟਾ ਇੰਨ੍ਹਾਂ ਸਲੋਕਾਂ ਵਿੱਚ ਹੋਇਆ ਹੈ। ਆਤਮਿਕ ਸਾਧਨਾਂ ਦੇ ਤਿਆਗ ਪੂਰਣ ਪੱਖਾਂ ਉਪਰ ਇੰਨ੍ਹਾਂ ਸ਼ਲੋਕਾਂ ਵਿੱਚ ਬਲ ਦਿੱਤਾ ਗਿਆ ਹੈ। *ਸਮੁੱਚੇ ਤੌਰ ਤੇ ਇੰਨ੍ਹਾਂ ਸਲੋਕਾਂ ਵਿੱਚ ਸ਼ੇਖ ਫਰੀਦ ਦੇ ਵਿਅੱਕਤਤਵ ਦੀ ਜਿਹੜੀ ਤਸਵੀਰ ਉਜਾਗਰ ਹੁੰਦੀ ਹੈ, ਉਹ ਅਪ੍ਰਮਾਣਿਕ, ਨਕਲੀ, ਪ੍ਰਵਚਨ, ਸੰਗ੍ਰਹਿ (ਮਫਲੂਜ਼ਾਤ) ਵਾਲੇ ਸ਼ੇਖ ਫਰੀਦ ਦੇ ਨਾਲ ਵਧੇਰੇ ਮਿਲਦੀ ਹੈ ।*

*ਇੰਨ੍ਹਾਂ ਸਲੋਕਾਂ ਦਾ ਭਾਸ਼ਾਈ ਵਿਸ਼ਲੇਸ਼ਣ ਸਪੱਸ਼ਟ ਕਰਦਾ ਹੈ ਕਿ ਇਹ ਬਹੁਤ ਮਗਰਲੇ ਸਮੇਂ ਦੀ ਰਚਨਾ ਹਨ। ਇੰਨ੍ਹਾਂ ਸਲੋਕਾਂ ਵਿਚ ਫਰੀਦ ਬਤੌਰ ਤਖੱਲਸ ਇਸਤੇਮਾਲ ਕੀਤਾ ਗਿਆ ਹੈ ਪ੍ਰੰਤੂ ਸ਼ੇਖ ਜੀ ਖੁਦ ਆਪਣੇ ਆਪ ਨੂੰ ਮਸਊਦ ਕਿਹਾ ਕਰਦੇ ਸਨ ਨਾ ਕਿ ਫਰੀਦ।*

ਇਹ ਗੱਲ ਤਕਰੀਬਨ ਯਕੀਨੀ ਪ੍ਰਤੀਤ ਹੁੰਦੀ ਹੈ ਕਿ ਇਹ ਸ਼ਲੋਕ ਮਹਾਨ ਸੂਫੀ ਦਰਵੇਸ਼ ਦੀ ਰਚਨਾ ਨਹੀਂ ਪ੍ਰੰਤੂ ਇਸ ਤੱਥ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਇੰਨ੍ਹਾਂ ਵਿੱਚ ਸ਼ੇਖ ਜੀ ਦੀਆਂ ਕੁਝ ਰਵਾਇਤੀ ਉਕਤੀਆਂ ਦਰਜ ਹਨ ਅਤੇ ਆਪ ਦੇ ਜੀਵਨ ਸਬੰਧੀ ਤਪੱਸਿਆ ਪੂਰਨ ਘਟਨਾਵਾਂ ਬਾਰੇ ਸੰਕੇਤ ਵੀ ਇੰਨ੍ਹਾਂ ਸ਼ਲੋਕਾਂ ਵਿੱਚ ਹਨ ਜਿਵੇਂ ਸਲੋਕ ਨੰਬਰ ੯, ੧੦, ੧੧, ੧੨, ੧੪, ੧੮, ੧੯, ੨੦, ੨੩, ੨੪, ੨੬, ੨੭, ੨੮, ੩੩, ੩੭, ੩੯, ੪੧, ੪੩, ੪੪, ੪੭, ੫੦, ੫੧, ੫੪, ੬੧, ੭੦, ੭੧, ੭੨, ੭੩, ੭੪, ੮੪, ੮੯, ੯੦, ੯੧, ੯੯, ੧੦੧, ੧੦੩, ੧੧੧, ੧੧੨ ਅਤੇ ੧੧੬ ਵਿਚ ਜਿਹੜੇ ਭਾਵ ਦਰਜ ਹਨ ਅਤੇ ਜਿਨ੍ਹਾਂ ਜੀਵਨ ਸਥਿਤੀਆਂ ਬਾਰੇ ਸੰਕੇਤ ਹਨ ਉਨ੍ਹਾਂ ਦਾ ਸਬੰਧ ਸ਼ੇਖ ਫਰੀਦ

ਦੀ ਸਿੱਖਿਆ ਦੇ ਨਾਲ ਇਕ ਸੁਰ ਮੰਨਿਆ ਜਾ ਸਕਦਾ ਹੈ ।

*ਗੁਰੂ ਨਾਨਕ ਦਾ ਸਮਕਾਲੀ ਸ਼ੇਖ ਇਬਰਾਹੀਮ ਸ਼ਾਇਦ ਇਨ੍ਹਾਂ ਸਲੋਕਾਂ ਦਾ ਅਸਲ ਲੇਖਕ ਹੈ, ਜਿਸ ਨੇ ਆਪਣੇ ਵਡਿਕੇ ਦੀਆਂ ਉਕਤੀਆਂ ਨੂੰ ਆਪਣੀ ਭਾਸ਼ਾ ਵਿਚ ਲਿਖ ਦਿੱਤਾ ਹੈ।*

ਪੰਨਾ ੧੨੧ - ੧੨੨, ਅੰਤਿਕਾ-ਸੀ (ਖਲੀਕ ਅਹਮਦ ਨਿਜ਼ਾਮੀ)

ਬਾਬਾ ਫਰੀਦ ਜੀ ਦੀਆਂ ਰਚਨਾਵਾਂ, ਜੋ ਹੁਣ ਪੰਜਾਬੀ ਦੀ ਗੁਰਮੁਖੀ ਲਿਪੀ ਵਿੱਚ ਪ੍ਰਾਪਤ ਹੁੰਦੀਆਂ ਹਨ, ਉਨ੍ਹਾਂ ਵਿਚੋਂ ਸੂਹੀ ਰਾਗ ਵਾਲੇ ਸ਼ਬਦ ਪਹਿਲੇ ਰੂਪ ਵਿੱਚ 'ਗੋਇੰਦਵਾਲ ਵਾਲੀਆਂ ਪੋਥੀਆਂ' ਵਿਚ ਮਿਲੇ ਹਨ। ਅੰਤਲੇ ਸਲੋਕਾਂ ਵਿਚੋਂ ਕੁਝ ਸਲੋਕ, 'ਗੁਰੂ ਹਰਸਹਾਇ' ਵਾਲੀ ਪੋਥੀ ਵਿਚੋਂ ਪ੍ਰਾਪਤ ਹੋਏ ਹਨ। ਪ੍ਰੰਤੂ ਇਨ੍ਹਾਂ ਸਲੋਕਾਂ ਦਾ ਆਦਿ ਸਰੂਪ, ਲਿਖਣ ਸ਼ੈਲੀ ਦਾ ਉਦੋਂ ਪੱਕਿਆ ਨਾ ਹੋਣ ਕਾਰਨ, ਹੁਣ ਨਾਲੋਂ ਕੁਝ ਵੱਖਰਾ ਤੇ ਲੌਕਿਕ ਭਾਂਤੀ ਸਰੂਪ ਹੋਣ ਕਾਰਨ ਅਣਸਵਾਰਿਆ ਪਾਠ ਹੈ। ਬਿਨਾਂ ਸ਼ੰਕੇ ਦੇ ਜਾਣਿਆ ਜਾ ਸਕਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਿੱਚ ਸ਼ੇਖ ਫਰੀਦ ਜੀ ਦੇ ਨਾਂ ਹੇਠ ਆਈਆਂ ਰਚਨਾਵਾਂ ਦਾ ਮੌਜੂਦਾ ਭਾਸ਼ਾਈ ਰਸ ਤੇ ਸਰੀਰਕ ਜੁੱਸਾ, ਗੁਰੂ ਨਾਨਕ ਜੀ ਤੋਂ ਪਹਿਲਾਂ ਦਾ ਨਹੀਂ ਹੈ ।

ਸ਼ੇਖ ਫਰੀਦ ਦੇ ਨਾਮ ਹੇਠਾਂ, ਮਿਲਦੀ ਪੰਜਾਬੀ ਰਚਨਾ ਨੂੰ ਹਾਲਾਂ ਤੱਕ ਉਸਦੇ ਕਿਸੇ ਉਤਰਾਧਿਕਾਰੀ ਅਤੇ ਜੀਵਨ ਦੇ ਲਿਖਾਰੀ ਨੇ ਨਿਸ਼ਚਿਤ ਤੌਰ ਤੇ 'ਮਸਊਦ ਦੀਨ' ਸ਼ੇਖ ਫਰੀਦ ਦੀ ਨਹੀਂ ਮੰਨਿਆ, ਬਲਕਿ ਸ਼ੇਖ ਫਰੀਦ ਜੀ ਦੀ ਜੀਵਨੀ ਤੇ ਉਸ ਬਾਰੇ ਪ੍ਰਾਮਣਿਕ ਗ੍ਰੰਥ ਲਿਖਣ ਵਾਲੇ, ਇਸ ਗੱਲ ਤੋਂ ਸਾਫ ਇਨਕਾਰੀ ਹਨ ਕਿ, ਫਰੀਦ ਜੀ ਨੇ ਕਿਸੇ ਦੇਸੀ ਭਾਸ਼ਾ ਵਿੱਚ ਤਾਂ ਕੀ ਅਰਬੀ ਭਾਸ਼ਾ, ਵਿੱਚ ਭੀ ਕੋਈ ਰਚਨਾ ਕੀਤੀ ਸੀ। ਏਨ੍ਹਾਂ ਪ੍ਰਾਪਤ ਸਲੋਕਾਂ ਦੇ ਉਪਰ 'ਸ਼ੇਖ ਫਰੀਦ' ਲਿਖਿਆ ਪੜ੍ਹਕੇ ਇਹ ਰਚਨਾਵਾਂ ਮੂਲ ਰੂਪ ਵਿੱਚ 'ਮਸਊਦ ਦੀਨ' ਦੀਆਂ ਮੰਨ ਕੇ ਸਾਡੇ ਕਈ ਵਿਦਵਾਨਾਂ ਨੇ ਇਨ੍ਹਾਂ ਦਾ ਕਰਤਾ, ਪਹਿਲੇ ਫਰੀਦ ਦੀ ਕਲਪਨਾ ਕਰਕੇ ਉਨ੍ਹਾਂ ਨੂੰ ਪੰਜਾਬੀ ਦਾ ਪਿਤਾਮਾ ਵੀ ਮੰਨ ਲਿਆ ਹੋਇਆ ਹੈ। ਏਸ ਪੱਧਤੀ ਦੇ ਕੁਝ ਲੇਖਕ ਉਹੋ ਖੋਜੀ ਸੱਜਣ ਹਨ ਜੋ ਗੁਰੂ ਨਾਨਕ ਪੀੜ੍ਹੀ ਤੋਂ ਟੁੱਟ ਕੇ ਫਰੀਦ ਵੰਸ਼ੀ ਬਣਨ ਦੇ ਰਾਹ ਪਏ ਹੋਏ ਹਨ। ਉਨ੍ਹਾਂ ਨੂੰ ਕੋਈ ਰੋਕ ਨਹੀਂ ਸਕਦਾ। ਕਿਸੇ ਮੱਤ ਜਾਂ ਮਜ਼ਹਬ ਦੇ ਧਾਰਨੀ ਬਣਨ, ਪਰ ਹੋਰਨਾਂ ਨੂੰ ਉਹ ਵੰਸ਼ ਨਾਲ ਜੋੜਨ ਦੀ ਥਾਂ ਪੁਰਾਣੇ ਨਿਸ਼ਚੇ ਦੇ ਹੀ ਰਹਿਣ ਦੇਣ ਤਾਂ ਬੜਾ ਚੰਗਾ ਹੈ। ਕੁਝ ਲੇਖਕ ਅਜੇਹੇ ਭੀ ਹਨ, ਜੋ ਗੁਰੂ ਨਾਨਕ ਬਾਣੀ ਦੀ ਗੱਲ ਕਰਨੀ ਹੋਵੇ ਤਾਂ ਕਹਿਣਗੇ, 'ਗੁਰੂ ਨਾਨਕ ਜੀ ਨੇ ਜਦੋਂ ਬਾਣੀ ਰਚੀ ਫਰੀਦ ਜੀ ਦੇ ਸਲੋਕਾਂ ਬਿਨਾਂ ਪੰਜਾਬੀ ਦੀ ਕੋਈ ਹੋਰ ਰਚਨਾ ਗੁਰੂ ਨਾਨਕ ਜੀ ਦੇ ਸਾਹਮਣੇ ਨਹੀਂ ਸੀ। ਜਿਵੇਂ, 'ਪਾਂਚੋਂ ਸਵਾਰ ਦਿੱਲੀ ਸੇ ਆਏ' ਦੀ ਹੀਣ ਭਾਵਨਾ ਲੁਕਾਉਣ ਵਾਲੀ ਕਹਾਣੀ ਹੈ, ਉਨ੍ਹਾਂ ਨੂੰ ਇਹ ਡਰ ਰਹਿੰਦਾ ਹੈ ਕਿਧਰੇ ਫਰੀਦ ਜੀ ਦਾ ਨਾਮ ਛੱਡ ਕੇ ਪੰਜਾਬੀ ਦਾ ਪਿਤਾਮਾ ਗੁਰੂ ਨਾਨਕ ਜੀ ਹੀ ਨਾ ਮੰਨ ਲਏ ਜਾਣ, ਜੋ ਅਸਲ ਵਿੱਚ ਪਿਤਾਮਾ ਭੀ ਹਨ, ਫਰੀਦ ਦੇ ਪੱਥ ਪ੍ਰਦਰਸ਼ਕ ਭੀ। ਗੁਰੂ ਨਾਨਕ ਤੋਂ ਪਹਿਲਾਂ ਦੀ ਸਬੰਧਤ ਕੋਈ ਲਿਖਤ ਫਰੀਦ ਜੀ ਦੀ ਸੰਨ ਸੰਮਤ ਵਾਲੀ ਮੂਲ ਰੂਪ ਵਿਚ ਮਿਲਣ ਤੋਂ ਬਿਨਾਂ ਅਜੇਹੇ ਦਾਹਵੇ ਫੋਕੇ ਹਨ। ਜੇ ਇਕ ਦੋ ਵਾਕ ਪੰਜਾਬੀ ਵਿੱਚ ਲੱਭ ਗਏ ਦੇ ਜਸ਼ਨ ਮਨਾਉਂਦੇ ਹਨ। ਉਹ ਕਸਵਟੀ ਤੇ ਟਿਕਣ ਯੋਗ ਨਹੀਂ।

ਫਰੀਦ ਸਾਨੀ ਦੀ ਰਚਨਾ ਹੋਣ ਦਾ ਮਤ ਸਾਰਥਕ ਤੇ ਯਥਾਰਥੀ ਨਹੀਂ ਜੁ ਮੰਨਿਆ ਜਾ ਸਕੇ? ਹਿੰਦੀ ਦੇ ਉਤਰੀ ਭਾਰਤ ਦੇ ਸੰਤਾਂ ਭਗਤਾਂ ਬਾਰੇ ਖੋਜ ਕਰਨ ਵਾਲੇ ਵਿਦਵਾਨਾਂ ਨੇ ਭੀ ਏਹੋ ਸਿੱਟਾ ਕੱਢਿਆ ਹੈ। 'ਉਤਰੀ ਭਾਰਤ ਦੀ ਸੰਤ ਪ੍ਰੰਪਰਾ' ਦੇ ਲੇਖਕ ਪਰਸ਼ੂ ਰਾਮ

ਚਤੁਰਵੇਦੀ ਜੀ ਸਾਹਮਣੇ ਭੀ ਇਹ ਮਸਲਾ, ਸ਼ਾਇਦ ਬਹੁਤਾ, ਚੰਦ੍ਰਕਾਂਤ ਬਾਲੀ ਦੇ ਸ਼ੰਕਿਆਂ ਨੇ ਲਿਆਂਦਾ ਸੀ, ਚਤੁਰਵੇਦੀ ਜੀ ਦੀ ਲੰਮੀ ਚਰਚਾ ਦਾ ਸਾਰ ਏਥੇ ਵਾਚਣ ਯੋਗ ਹੈ :-

*'ਸ਼ੇਖ ਨਿਜ਼ਾਮਦੀਨ ਔਲੀਆਂ ਨੇ, ਇਨਕੀ ਸਾਹਿਤਕ ਰਚਨਾ ਤਥਾ ਦੈਨਕ ਜੀਵਨ ਕੇ ਅਨੇਕ ਰੌਚਕ ਵਿਵਰਣ ਦੀਏ ਹੈ। ਉਨਕੇ ਅਨੁਯਾਇਓਂ ਨੇ ਭੀ ਐਸਾ ਹੀ ਕੀਆ ਹੈ। ਕਿੰਤੂ ਇਸ ਮਹਾਨ ਸੰਤ ਕੀ ਐਸੀ ਕਿਸੀ ਪ੍ਰਵਿਰਤੀ ਕਾ ਉਨ੍ਹੋਂਨੇ ਉਲੇਖ ਤੱਕ ਨਹੀਂ ਕਿਯਾ। (ਦੇਖੋ ਖਾਲਕ ਅਹਿਮਦ ਨਿਜ਼ਾਮੀ, 'ਦੀ ਲਾਈਫ ਐਂਡ ਟਾਈਮਜ਼ ਆਫ ਸ਼ੇਖ ਫਰੀਦ' ਮੁਸਲਮ ਯੂਨੀਵਰਸਿਟੀ, ਅਲੀਗੜ੍ਹ, ਸਫ਼ਾ ੧੨੧)। ਇਸ ਲੇਖਕ ਕੇ ਵਿਚਾਰ ਸੇ 'ਭਾਸ਼ਾ ਵਿਗਿਯਾਨ ਕੀ ਦ੍ਰਿਸ਼ਟੀ ਸੇ ਵਿਸ਼ਲੇਸ਼ਣ ਕਰਨੇ ਪਰ ਭੀ ਪਤਾ ਚਲਤਾ ਹੈ ਕਿ ਇਨ ਸਲੋਕੋਂ ਮੇਂ ਬਹੁਤ ਪਹਿਲੇ ਕੀ ਸਮਯ ਵਾਲੇ ਮੁਹਾਵਰੇ ਤਥਾ ਉਕਤਿਓਂ ਕਾ, ਜਿਸੇ ਵੇ ਪ੍ਰਯੋਗ ਮੇ ਲਾਯਾ ਕਰਤੇ ਥੇ, ਯਹਿ ਪ੍ਰਾਯ ਨਿਸ਼ਚਿਤ ਹੈ ਕਿ ਯੇ ਸਲੋਕ ਇਨਕੇ ਨਹੀਂ ਹੋ ਸਕਤੇ। ਮਤਲਬ ਹੋ ਸਕਤਾ ਹੈ ਕਿ ਗੁਰੂ ਨਾਨਕ ਕੇ ਸਮਕਾਲੀਨ ਸ਼ੇਖ ਇਬ੍ਰਾਹੀਮ ਹੀ ਇਨ ਸਲੋਕੋਂ ਕੇ ਵਾਸਤਵਕ ਰਚਯਤਾ ਹੈ। ਤਥਾ ਉਨ੍ਹੋਂ ਨੇ ਆਪਣੇ ਆਚਾਰਯ ਕੀ ਕੁਛ ਬਾਣੀ ਕੋ ਆਪਣੇ ਸ਼ਬਦੋਂ ਮੇ ਵਿਅੱਕਤ ਕਰ ਦੀਆ ਹੋ। (ਉਤਰੀ ਭਾਰਤ ਕੀ ਸੰਤ ਪ੍ਰੰਪਰਾ, ਸਫ਼ਾ ੪੫੬)*

**ਰਾਮ ਕੁਮਾਰ ਵਰਮਾ** ਨੇ ਹਿੰਦੀ ਸਾਹਿਤ ਦਾ ਆਲੋਚਨਾਤਮਕ ਇਤਿਹਾਸ ਲਿਖਿਆ, ਉਨ੍ਹਾਂ ਭੀ ਏਸੇ ਭਾਂਤ ਦੀ ਮਾਨਤਾ ਦਰਸਾਈ ਹੈ :-

ਗੁਰੂ ਨਾਨਕ ਸੰਮਤ ੧੫੨੬ (ਸੰਨ ੧੪੬੯) ਮੈਂ ਪੈਦਾ ਹੁਏ ਥੇ, ਅਰ ਉਨਕੀ ਭੇਂਟ ਤੋ ਕਿਸੀ ਪ੍ਰਕਾਰ, ਪਹਿਲੇ ਸ਼ੇਖ ਫਰੀਦ ਸੇ ਨਹੀਂ ਹੋ ਸਕਤੀ ਥੀ। ਫਰੀਦ ਕੇ ਬਾਅਦ ਉਨਕੀ ਵੰਸ਼ ਪ੍ਰੰਪਰਾ ਕੇ ਅੰਤਰਗਤ ਸ਼ੇਖ ਇਬ੍ਰਾਹੀਮ ਸੇ ਉਨ੍ਹੋਂਨੇ ਆਵਸ਼ਯ ਭੇਂਟ ਕੀ ਥੀ। ਸ਼ੇਖ ਇਬ੍ਰਾਹੀਮ ਕਵਿਤਾ ਲਿਖਾ ਕਰਤੇ ਥੇ ਅਰ ਉਸਮੇਂ ਸ਼ੇਖ ਫਰੀਦ ਨਾਮ ਡਾਲਾ ਕਰਤੇ ਥੇ। ਕਯੋਂ ਕਿ ਸ਼ੇਖ ਇਬ੍ਰਾਹੀਮ ਕੋ ਸ਼ੇਖ ਫਰੀਦ ਦ੍ਵਿਤੀਯ ਕੀ ਉਪਾਧੀ ਥੀ, ਯਹਿ ਨਿਸ਼ਚਿਤ ਹੈ ਕਿ ਜੋ ਪਦ ਗ੍ਰੰਥ ਸਾਹਿਬ ਸੇ ਸ਼ੇਖ ਫਰੀਦ ਕੇ ਮਿਲਤੇ ਹੈਂ ਵੇ ਸਭਿ ਸ਼ੇਖ ਇਬ੍ਰਾਹੀਮ ਕੇ ਲਿਖੇ ਹੂਏ ਥੇ। ਇਨ੍ਹੇ ਫਰੀਦ ਸਾਨੀ ਭੀ ਕਹਾ ਗਯਾ ਹੈ। ਸ਼ੇਖ ਇਬਰਾਹੀਮ ਕੀ ਮ੍ਰਿਤਯੂ ਸੰਮਤ ੧੬੦੯ ਮੇਂ ਹੂਈ। ਇਨ ਕੀ ਕਵਿਤਾ ਹਿੰਦੀ ਕੇ ਪੁਰਿਵਤ ਇਤਿਹਾਸੇ ਮੇਂ ਈਸ਼ਵਰ ਮਿਲਨੇ ਕੀ ਅਕਾਂਖਯਾ ਬਹੁਤ ਅਧਿਕ ਹੈ। (ਹਿੰਦੀ ਸਾਹਿਤ ਕਾ ਆਲੋਚਨਾਤਮਕ ਇਤਿਹਾਸ ਸਫ਼ਾ ੨੦)

*ਸੁਨੀਤੀ ਕੁਮਾਰ ਚੈਟਰਜੀ :-*

ਕਿਸੇ ਭੀ ਭਾਸ਼ਾ ਦੇ ਲਫਜ਼, ਉਨ੍ਹਾਂ ਵਿੱਚ ਆਇਆ ਭਾਵ ਰਸ, ਭਾਸ਼ਾਈ ਗਿਆਨ ਪੱਖੋਂ ਦੇਖਣਾ ਇਕ ਵੱਖਰਾ ਨਜ਼ਰੀਆ ਹੈ ਜਿਸ ਤੋਂ ਲਫਜ਼ਾਂ ਅਤੇ ਖਿਆਲਾਂ ਦੀ ਉਮਰ ਅਤੇ ਸਮਾਂ ਨਿਰਖਿਆ ਪਰਖਿਆ ਜਾਂਦਾ ਹੈ। ਸਾਡੇ ਕੁਝ ਵਿਦਵਾਨਾਂ ਦੇ ਨਾਮ ਏਸ ਪੱਖ ਵਿਚ ਪ੍ਰਸਿੱਧ ਹਨ; ਬਨਾਰਸੀ ਦਾਸ ਜੈਨ, ਸਿਧੇਸਵਰ ਵਰਮਾ ਜੀ, ਤੀਜਾ ਸੁਨੀਤੀ ਕੁਮਾਰ ਚੈਟਰਜੀ। ਦੋਵਾਂ ਦੇ ਮਤ ਅਨੁਸਾਰ ਇਹ ਰਚਨਾ ਗੁਰੂ ਨਾਨਕ ਦੇਵ ਦੇ ਸਮਕਾਲੀ ਫਰੀਦ ਦੀ ਹੈ। ਸੁਨੀਤੀ ਕੁਮਾਰ ਚੈਟਰਜੀ ਦੀ 'ਇੰਡੋ ਆਰੀਅਨ ਲੈਂਗਉਜਿਜ਼' ਪੁਸਤਕ ਭਾਸ਼ਾਈ ਖੇਤਰ ਦੀ ਅਨਮੋਲ ਰਚਨਾ ਸਮਝੀ ਜਾਂਦੀ ਹੈ। ਲੇਖਕ ਨੇ ਭਾਸ਼ਾਵਾਂ ਦੇ ਪਿਛੋਕੜ ਵਿਚ ਸਾਰੇ ਪ੍ਰਸੰਗ ਨੂੰ ਰਖਕੇ ਕਿਹਾ ਹੈ, ਇੰਨ੍ਹਾਂ ਸਲੋਕਾਂ ਦੀ ਭਾਸ਼ਾ, ਪਹਿਲੇ ਫਰੀਦ ਦੇ ਸਮੇਂ ਦੀ ਹੋ ਨਹੀਂ ਸਕਦੀ । ਇਹ ਸਲੋਕ ਕਿਸੇ ਪਿਛਲੇ ਫਰੀਦ ਦੇ ਹਨ, ਜੋ ਪੰਦਰ੍ਹਵੀਂ ਸੋਲ੍ਹਵੀਂ ਸਦੀਂ ਵਿੱਚ ਗੁਰੂ ਨਾਨਕ ਦਾ ਸਮਕਾਲੀ ਸੀ,

ਚੈਟਰਜੀ* ਦੀ ਲਿਖਤ ਦਾ ਪੂਰਾ ਉਲਥਾ ਇਸ ਤਰ੍ਹਾਂ ਹੈ :-

*'ਸੰਮਤ ੧੨੦੦ ਤੋਂ ੧੬੦੦ ਤੱਕ ਪੰਜਾਬ ਅਤੇ ਹਿੰਦੁਸਤਾਨ ਵਿੱਚ ਲਗਾਤਾਰ ਬੋਲੀ ਦਾ ਅਜੇਹਾ ਕੋਈ ਨਮੂਨਾ ਨਹੀਂ ਜੋ ਪੰਜਾਬ ਅਤੇ ਹਿੰਦੁਸਤਾਨੀ ਮੁਸਲਮਾਨਾਂ ਦੀਆਂ ਉੱਚ ਜਾਤੀਆਂ ਵਿੱਚ ਵਿਕਸਤ ਹੋਇਆ ਹੋਵੇ। ਬਾਬਾ ਫ਼ਰੀਦ (ਸ਼ੇਖ ਫ਼ਰੀਦ ਦੀਨ ਗੰਜ ਸ਼ਕਰ ੧੧੭੩ ਈ. ਵਿੱਚ ਜਨਮਿਆਂ ਅਤੇ ੧੨੬੬ ਈ. ਵਿੱਚ ਪੂਰਾ ਹੋਇਆ) ਦੀਆਂ ਕੁਝ ਕਵਿਤਾਵਾਂ ਸਿੱਖਾਂ ਦੇ ਆਦਿ ਗ੍ਰੰਥ ਵਿਚ ਪੜ੍ਹੀਆਂ ਜਾਂਦੀਆਂ ਹਨ। (ਰੈਫਰੈਂਸ ਪ੍ਰੋ. ਬਲਦੇਵ ਸਿੰਘ ਲਾਹੌਰ ਓਰੀਐਂਟਲ ਮੈਗਜ਼ੀਨ, ਉਰਦੂ ਸੈਕਸ਼ਨ, ੨ ਫਰਵਰੀ ੧੯੪੧, ਪੰਨਾ ੧੧੮) ਨਸ਼ਬ ਨਾਮਾ ਏ ਹਜ਼ਰਤ ਬਾਬਾ ਫਰੀਦੁ ਦੀਨ ਗੰਜ ਸ਼ਕਰ ਦੇ ਸਿਰਲੇਖ ਹੇਠ ਕੁਝ ਪੰਜਾਬੀ ਸਲੋਕ ਵੀ ਉਸ ਦੇ ਨਾਂ ਨਾਲ ਜੋੜੇ ਜਾਂਦੇ ਹਨ। ਪਰ ਇਹ ਕਹਿਣਾ ਮੁਸ਼ਕਲ ਹੈ ਕਿ ਇੰਨ੍ਹਾਂ ਸਲੋਕਾਂ ਦੀ ਬੋਲੀ ਕਿਥੋਂ ਤੱਕ ਪ੍ਰਮਾਣਿਕ ਹੈ। ਮੂਲ ਪਾਠ, ਚਾਰ ਸ਼ਬਦ ਅਤੇ ੧੩੦ ਸਲੋਕ ਜੋ ਗੁਰੂ ਗ੍ਰੰਥ ਸਾਹਿਬ ਵਿੱਚ ਮਿਲਦੇ ਹਨ, ਪ੍ਰਤੱਖ ਤੌਰ ਤੇ ਦੂਸ਼ਤ ਹਨ। ਜਾਪਦਾ ਹੈ ਕਿ ੧੩੦ ਸਲੋਕ ਕਿਸੇ ਪਿਛਲੇ ਸ਼ੇਖ ਫਰੀਦ ਦੇ ਹਨ ਜੋ ੧੫-੧੬ ਵੀਂ ਸਦੀ ਵਿਚ ਗੁਰੂ ਨਾਨਕ ਦਾ ਸਮਕਾਲੀ ਸੀ। ਤੇ ਕੇਵਲ ੪ ਸ਼ਬਦ ਹੀ ਫਰੀਦੁ ਦੀਨ ਗੰਜ ਸ਼ਕਰ ਜੋ ੧੨-੧੩ ਵੀਂ ਸਦੀ ਵਿੱਚ ਹੋਇਆ ਦੇ ਕਹੇ ਜਾ ਸਕਦੇ ਹਨ।*

ਉਪਰ ਦਿੱਤੇ ਹਵਾਲੇ ਹਿੰਦੀ ਦੇ ਸਾਹਿਤ ਦੇ ਵਿਦਵਾਨਾਂ ਦੀਆਂ ਲਿਖਤਾਂ ਵਿਚੋਂ ਹਨ। ਕੀ ਫਰੀਦ ਜੀ ਦੇ ਘਰ ਦਾ ਵਿਅੱਕਤੀ ਵੀ ਕੋਈ ਅਜੇਹਾ ਹੋ ਸਕਦਾ ਹੈ ਜੋ ਏਨ੍ਹਾਂ ਸਲੋਕਾਂ ਦੇ ਰਚਨਹਾਰ ਬਾਰੇ ਹਕੀਕਤ ਪ੍ਰਗਟਾਏ। ਉਪਰ ਪ੍ਰੋ. ਖਲੀਕ ਨਿਜ਼ਾਮੀ ਦੀ ਚਰਚਾ ਕੀਤੀ ਜਾ ਚੁੱਕੀ ਹੈ। ਉਤਨੇ ਹੀ ਨਿਕਟ ਵਰਤੀ, 'ਅਹਿਮਦ ਮਸਊਦ ਹਨ, ਜਿੰਨ੍ਹਾਂ ਫਰੀਦ ਜੀ ਦੀ ਜੀਵਨੀ ਲਿਖੀ ਹੈ। ਨਾਮ ਹੈ, 'ਸਵਾਨਹ ਫਰੀਦ' ਉਸ ਪੁਸਤਕ ਦੇ ਕੁਝ ਹਵਾਲੇ ਇਸ ਤਰ੍ਹਾਂ ਹਨ:-

ਸਵਾਨਿ ਫਰੀਦ ਪੁਸਤਕ ਦੇ ਹਵਾਲਿਆਂ ਅਤੇ ਲੇਖਕ ਇਖਲਾਕ ਹੁਸੈਨ ਦੇਹਲਵੀ ਦਾ ਧੰਨਵਾਦ ਹੈ ਜੋ ਉਨ੍ਹਾਂ ਦੇ ਇਕ ਲੇਖ ਵਿਚੋਂ ਕੁਝ ਭਾਗ ਗੁਰੂ ਨਾਨਕ ਯੂਨੀਵਰਸਿਟੀ ਦੀ ਖੋਜ ਦਰਪਣ ਵਿਚੋਂ ਲਏ ਗਏ ਹਨ ।

੧. ਹਜ਼ਰਤ ਬਾਬਾ ਸਾਹਿਬ ਕੇ ਸ਼ਾਇਰ ਹੋਨੇ ਕੀ ਸ਼ੋਹਰਤ ਸਭ ਸੇ ਪਹਿਲੇ ਬਾਬਾ

---

* ਸੁਨੀਤੀ ਕੁਮਾਰ ਚੈਟਰਜੀ ਦੀ ਲਿਖਤ ਦਾ ਅੰਗਰੇਜੀ ਰੂਪ ਇਸ ਤਰ੍ਹਾਂ ਹੈ :-

There is no long and connected specimen of the language that was developing among the best or the highest classes of indian and indianised Musalmans of the Punjab and Hindustan during the period 1200-1600. A few poems ascribed to baba Farid (Shaikh Fridu-d-din ganj-shakar) a suffi saint (born near Multan, 1173 A.D., and died 1266 A.D.) have been found in the Adi-Granth of the Sikhs (Prof. Baldev Singh, Lahore Oriental College Magazine, Urdu section, Feb, 1941, pp. 118 ff, Nasab-naman-e-hazrat Baba Faridu-d-din ganj-sakar. Some Punjabi verses are also ascribed to him but there is no knowing how for the language is authentic, the texts, 4 sabads(sabadas) and 130 saloks (salokas) as they occur in the Adi Granth are manifestly corrupt. It would appear that the poraneous with Guru Nanak (15th -16th centuries) and only the 4 sabads can be attributed to Faridu-d-din Ganj-Shakar of the 12-13 centuries.*(Indo Aryan and Hindi Page. 179)*

ਨਾਨਕ (੧੪੬੯ - ੧੫੩੮ ਈ.) ਨੇ ਕੀ ਔਰ ਇਸੀ ਵਕਤ ਸੇ ਵੁਹ ਸ਼ਾਇਰ ਸਮਝੇ ਜਾਣੇ ਲੱਗੇ। (ਸਵਾਨਹ ਫਰੀਦ, ਵਹੀਦ ਅਹਿਮਦ ਮਸਊਦ ਸਫ਼ਾ ੩੯੮)

੨. ਇਹ ਮੰਨਿਆਂ ਜਾ ਸਕਦਾ ਹੈ ਕਿ ਗੁਰੂ ਨਾਨਕ ਦੇਵ ਜੀ ਕਰਕੇ ਬਾਬਾ ਫਰੀਦ ਦੇ ਸਥਾਨਕ ਕਲਾਮ ਨੂੰ ਪ੍ਰਸਿਧੀ ਹਾਸਲ ਹੋਈ ਅਤੇ ਸਨਮਾਨ ਯੋਗ ਗੁਰੂ ਅਰਜਨ ਦੇਵ ਜੀ ਦੀਆਂ ਅਪਾਰ ਕੋਸ਼ਿਸ਼ਾਂ ਨਾਲ ਬਾਬਾ ਸਾਹਿਬ ਦਾ ਕਲਾਮ ਸਿੱਖ ਧਰਮ ਦੀ ਪੁਸਤਕ ਗੁਰੂ ਗ੍ਰੰਥ ਸਾਹਿਬ ਵਿੱਚ ਸੁਰੱਖਿਅਤ ਹੋ ਗਿਆ ਹੈ ਤੇ ਇਥੋਂ ਇਹ ਕਈ ਸਾਲਾਂ ਤੋਂ ਲੋਕਾਈ ਦੀ ਰਾਹਨੁਮਾਈ ਕਰਦਾ ਆ ਰਿਹਾ ਹੈ, ਸਿੱਖ ਲੋਗ ਗੁਰੂ ਗ੍ਰੰਥ ਸਾਹਿਬ ਅਗੇ ਆਪਣਾ ਮਸਤਕ ਸ਼ਰਧਾ ਤੇ ਸਿਦਕ ਨਾਲ ਝੁਕਾਉਂਦੇ ਹਨ। ਇਹ ਗੱਲ ਸੱਚੀ ਹੈ ਸਾਡੇ ਸਿੱਖ ਭਰਾ ਸਾਡੇ ਨਾਲੋਂ ਇਸ ਪਵਿਤਰ ਗ੍ਰੰਥ ਦਾ ਜ਼ਿਆਦਾ ਸਤਿਕਾਰ ਕਰਦੇ ਹਨ।

੩. ਸ਼ੇਖ ਇਬਰਾਹੀਮ, ਬਿਨ ਸ਼ੇਖ ਮੁਹੰਮਦ ਜਿਨ੍ਹਾਂ ਨੂੰ ਅਜੋਕੇ ਸਮੇਂ ਫਰੀਦ ਸਾਨੀ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ, ਬਾਬਾ ਸਾਹਿਬ ਦੀ ਔਲਾਦ ਵਿਚੋਂ ਬਾਰ੍ਹਵੇਂ (੧੨) ਗੱਦੀ ਨਸ਼ੀਨ ਸਨ, ਇਹ ਗੁਰੂ ਨਾਨਕ ਜੀ ਦੇ ਸਮਕਾਲੀ ਸਨ, ਗੁਰੂ ਨਾਨਕ ਦੇਵ ਜੀ ਨੇ ਏਨ੍ਹਾਂ ਪਾਸੋਂ ਹੀ ਉਨ੍ਹਾਂ ਦਾ ਕਲਾਮ ਹਾਸਲ ਕੀਤਾ ਤੇ ਜੇਹੜਾ ਇਸ ਸਮੇਂ ਪਵਿਤ੍ਰ ਗ੍ਰੰਥ ਵਿਚ ਦਰਜ ਹੈ। ਇਹ ਹਜ਼ਰਤ ਗਦੀ ਨਸ਼ੀਨ (੯੫੦) ਹਿਜਰੀ ਵਿੱਚ ੧੫੩੩ ਈਸਵੀਂ ਵਿੱਚ ਹੋਏ, ਉਸ ਵਕਤ ਉਸ ਦੀ ਉਮਰ ਪੈਂਤਾਲੀਸ ਸਾਲ ਦੀ ਸੀ। (ਸਵਾਨਏ ਫਰੀਦ ਸਫ਼ਾ ੨੪੮)।

ਸ਼ੇਖ ਇਬਰਾਹੀਮ ਦਾ 'ਫਰੀਦ' ਲਕਬ ਅਤੇ ਤਖਲਸ ਦੀ ਪ੍ਰਸਿਧੀ ਫਰੀਦ ਸਾਨੀ ਦੀ ਦੱਸੀ ਗਈ ਹੈ। ਤੇ 'ਉਰਫ' ਭੀ ਜਾਣੀ, ਇਸ ਨਾਮ ਵਾਲੇ ਜਿਨ੍ਹਾਂ ਦਾ ਲਕਬ ਜਾਂ ਉਰਫ ਫਰੀਦ 'ਸਾਨੀ' ਹੈ। ਇਸ ਦਾ ਭਾਵ ਇਹ ਹੋਇਆ ਕਿ ਉਹ ਸੁਭਾਉ ਅਤੇ ਆਚਰਣ ਵਿਚ ਬਾਬਾ ਸਾਹਿਬ ਨਾਲ ਮੇਲ ਖਾਂਦੇ ਸਨ ।

*ਉਪਰਲੀ ਲਿਖਤ ਦਾ ਕਰਤਾ ਵਹੀਦ ਅਹਮਦ ਹੋਰ 'ਮਸਊਦ' ਲਿਖਦਾ ਹੈ:-*

*ਬਾਬਾ ਨਾਨਕ ਕੇ ਹਮ ਅਸਰ ਬਾਬਾ ਸਾਹਿਬ ਕੇ ਔਲਾਦ ਸੇ ਬਾਰ੍ਹਵੇਂ ਸ਼ਜ਼ਾਦਾ ਨਸ਼ੀਨ ਹਜ਼ਰਤ ਇਬਰਾਹੀਮ ਕਿਬਰੀਆ ਅਲ ਮਲੱਕਬ ਬ ਫਰੀਦ ਸਾਨੀ ਥੇ ..... ਹਜ਼ਰਤ ਫਰੀਦ ਸਾਨੀ ਹਰ ਲਿਹਾਜ਼ ਸੇ ਆਪਣੇ ਬਜ਼ੁਰਗ ਕੀ ਹੂ ਬ ਹੂ ਤਸਵੀਰ ਥੇ। ਯਹ ਸਲੋਕ ਜੋ ਗ੍ਰੰਥ ਸਾਹਿਬ ਮੇ ਸ਼ਾਮਲ ਹੈ ਹਜ਼ਰਤ ਇਬਰਾਹੀਮ ਉਰਫ ਫਰੀਦ ਸਾਨੀ ਕੇ ਹੈਂ। (ਸਵਾਨਹ ਫਰੀਦ ਸਫ਼ਾ ੨੧੯)।*

ਜੇ ਭਾਈ ਵੀਰ ਸਿੰਘ ਜੀ ਇਹੋ ਕੁਝ ਕਹਿੰਦੇ ਹਨ ਕਿ, 'ਸ਼ੇਖ ਇਬਰਾਹੀਮ ਦੀਆਂ ਕਰਾਮਾਤਾਂ ਵੀ ਸ਼ੇਖ ਫਰੀਦ ਵਾਂਗ ਪ੍ਰਸਿਧ ਬਹੁਤ ਸਨ, ਕਈ ਵਾਰ ਦੋਹਾਂ ਦੀਆਂ ਕਰਾਮਾਤਾਂ ਰਲ ਜਾਂਦੀਆਂ ਹਨ, ਤਾਂ ਇਹ ਉਪਰਲੇ ਕਥਨ ਤੋਂ ਵੱਖਰੀ ਗੱਲ ਨਹੀਂ। (ਭੂਮਿਕਾ ਸ਼ਬਦ ਸਲੋਕ ਸ਼ੇਖ ਫਰੀਦ)

ਭਾਈ ਵੀਰ ਸਿੰਘ ਜੀ ਨੇ, ਗੁਰੂ ਨਾਨਕ ਪ੍ਰਕਾਸ਼ ਸੰਪਾਦਤ ਕੀਤਾ, ਗੁਰੂ ਨਾਨਕ ਜੀ ਦੇ ਜੀਵਨ ਪ੍ਰਸੰਗ ਲਿਖੇ ਹਨ। ਗੁਰੂ ਨਾਨਕ ਚਮਤਕਾਰ ਉਨ੍ਹਾਂ ਦੇ ਪ੍ਰਸੰਗਾਂ ਤੋਂ ਪਹਿਲਾਂ ਖੋਜ ਭਰਿਆ ਨੋਟ ਲਿਖ ਕੇ ਨਿਰਣੈ ਕੀਤਾ ਹੈ, ਫਰੀਦ ਰਚਨਾ ਫਰੀਦ ਸਾਨੀ ਦੀ ਹੈ। ਆਪ ਜੀ ਦੀ ਲਿਖਤ ਇਹ ਹੈ :-

'ਪੰਜਾਬ ਵਿੱਚ ਸ਼ੇਖ ਫਰੀਦ ਦਾ ਨਾਮ ਮਸ਼ਹੂਰ ਹੈ ਤੇ ਇੰਨ੍ਹਾਂ ਦੇ ਸਲੋਕ ਅਜੇ ਤੱਕ ਬਹੁਤ ਲੋਕਾਂ ਨੂੰ ਯਾਦ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇੰਨ੍ਹਾਂ ਦੀ ਬਾਣੀ ਭਗਤ ਬਾਣੀ ਵਿੱਚ ਸ਼ਾਮਲ ਹੈ।

ਫਰੀਦ ਜੀ ੧੧੭੩ ਈ. ਦੇ ਲਗਭਗ ਜੰਮੇ ਤੇ ੧੨੬੬ ਈ. ਤੋਂ ਪਹਿਲਾਂ ਗੁਜ਼ਰ ਗਏ।

ਸ੍ਰੀ ਗੁਰੂ ਨਾਨਕ ਜੀ ਦਾ ਅਵਤਾਰ ੧੪੬੯ ਈ. ਵਿੱਚ ਹੋਇਆ ਹੈ, ਇਸ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਜਿਸ ਫਰੀਦ ਨੇ ਕੀਤੇ ਹਨ, ਉਹ ਸ਼ੇਖ ਬ੍ਰਹਮ ਸੀ, ਪਹਿਲਾ ਫਰੀਦ ਨਹੀਂ। ਪਹਿਲੇ ਫਰੀਦ ਨੇ ਅਜੋਧਨ ਡੇਰਾ ਜਮਾਇਆ ਸੀ, ਜੋ ਉਨ੍ਹਾਂ ਦੇ ਚੇਲਿਆਂ ਦੇ ਦਰਯਾ ਵਿੱਚ ਵੁਜ਼ੂ ਕਰਨ ਕਰਕੇ, 'ਪਾਕ-ਪਟਣ' 'ਪਵਿਤ੍ਰ ਪੱਤਣ' ਕਹਿਲਾਉਣ ਲੱਗ ਪਿਆ। ਸਹਿਜੇ ਸਹਿਜੇ ਹਿੰਦੂ ਤੇ ਬੋਧੀ ਸਮੇਂ ਦਾ ਸਦੀਆਂ ਤੋਂ ਪੁਰਾਣਾ ਨਾਮ ਅਜੋਧਨ ਗੁੰਮ ਹੋ ਗਿਆ ਤੇ ਨਗਰੀ ਦਾ ਨਾਉਂ ਪਾਕ ਪਟਣ ਪੈ ਗਿਆ। ਇਥੇ ਫਰੀਦ ਜੀ ਬਹੁਤ ਪ੍ਰਸਿਧ ਫਕੀਰ ਹੋਏ। ਇਕ ਭਾਰੀ ਗੱਦੀ ਕਾਇਮ ਕਰਕੇ ਗਏ। ਉਨ੍ਹਾਂ ਦੀ ਔਲਾਦ ਗੱਦੀ ਤੇ ਬੈਠਦੀ ਰਹੀ। ਇਨ੍ਹਾਂ ਦੀ ਕੋਈ ਦਸਵੀਂ ਕੁ ਥਾਵੇਂ ਸ਼ੇਖ ਇਬਰਾਹੀਮ ਗੱਦੀ ਤੇ ਬੈਠਾ। ਇਸ ਬੰਦੇ ਦੇ ਲੱਛਣ, ਉਦਾਸੀਆਂ ਤਪ, ਹਠ, ਜੁਹਦ ਫਾਕੇ, ਕੜਾਕੇ ਪਹਿਲੇ ਫਰੀਦ ਵਾਲੇ ਸਨ। ਲੋਕੀ ਇਸ ਨੂੰ ਫਰੀਦ ਸਾਨੀ, ਫਰੀਦ ਸਾਲਸ ਕਰਕੇ ਸੱਦਣ ਲੱਗ ਪਏ। ਆਮ ਲੋਕ, ਸ਼ੇਖ ਬ੍ਰਹਮ, ਸ਼ੇਖ ਬ੍ਰਹਮ ਸਾਹਿਬ ਤੇ ਬਲ ਰਾਜਾ ਆਦਿਕ ਨਾਵਾਂ ਨਾਲ ਵੀ ਯਾਦ ਕਰਦੇ ਸਨ। ਗੁਰੂ ਸਾਹਿਬ ਜੀ ਦੇ ਘੱਟ ਤੋਂ ਘੱਟ ਦੋ ਵੇਰ ਗ੍ਰੰਥਾਂ ਵਿਚ ਇਸ ਦਾ ਨਾਉਂ ਸ਼ੇਖ ਬ੍ਰਹਿਮ ਦਿੱਤਾ ਹੈ, ਅਰ ਦਸਿਆ ਹੈ ਕਿ: ਪਟਣ ਦਾ ਪੀਰੁ ਸ਼ੇਖ ਫਰੀਦੁ ਥਾ, ਤਿਸਕੇ ਤਖਤਿ ਤੇ ਸ਼ੇਖ ਬ੍ਰਹਿਮ ਥਾ'। ਫਿਰ ਲਿਖਿਆ ਹੈ: 'ਗੋਸ਼ਟਿ ਸ਼ੇਖ ਬ੍ਰਿਹਮ ਬਾਬੇ ਨਾਲ ਕੀਤੀ'। ਇਸ ਤੋਂ ਕੋਈ ਸੰਸਾ ਨਹੀਂ ਰਹਿੰਦਾ ਕਿ ਗੁਰੂ ਜੀ ਦੀ ਗੋਸ਼ਟ ਇਸੇ ਬ੍ਰਹਿਮ (ਇਬਰਾਹੀਮ) ਫਰੀਦ ਸਾਨੀ ਯ ਸਾਲਸ ਨਾਲ ਹੋਈ ਹੈ ਅਤੇ ਜੋ ਬਾਣੀ ਹੈ ਸੋ ਇਸੇ ਫਰੀਦ ਸਾਨੀ ਸ਼ੇਖ ਇਬਰਾਹੀਮ ਦੀ ਹੈ। ਆਪ ਦੀ ਰਚਨਾ ਵਿੱਚ ਫਰੀਦ ਨਾਮ ਆਉਂਦਾ ਹੈ, ਇਹ ਸ਼ੇਖ ਨੇ ਗੱਦੀ ਤੇ ਹੋਣ ਕਰਕੇ ਵਰਤਿਆ ਹੈ, ਜਿਵੇਂ 'ਨਾਨਕ' ਨਾਮ ਸਾਰੇ ਗੁਰੂ ਸਹਿਬਾਂ ਨੇ ਆਪਣੀ ਬਾਣੀ ਵਿੱਚ ਵਰਤਿਆ ਹੈ ।

ਦੋ ਵੇਰ ਸਤਿਗੁਰੂ ਜੀ ਦੇ ਦਰਸ਼ਨ ਸ਼ੇਖ ਨੇ ਕੀਤੇ ਹਨ। ਪਹਿਲੀ ਵਾਰ ਤਾਂ ਐਉਂ ਜਾਪਦਾ ਹੈ ਕਿ ਸ਼ੇਖ ਘਰ ਬਾਰ ਛੱਡਕੇ ਕਿਸੇ ਬਨ ਵਿੱਚ ਤਪੱਸਿਆ ਕਰ ਰਿਹਾ ਹੈ। ਜਿਸ ਦੇਸ਼ ਦਾ ਇਹ ਬਨ ਹੈ ਉਸ ਦਾ ਨਾਉ ਆਸ਼ਾ ਦੇਸ਼ ਲਿਖਿਆ ਹੈ। ਗੁਰੂ ਬਾਬੇ ਨੇ ਉਸ ਦੇ ਹਠ ਤਪ ਦੀ ਖੁਸ਼ਕੀ ਜਤਾਈ ਹੈ ਤੇ ਨਾਮ ਦੀ ਰਸਦਾਇਕ ਜਿਉਂਦੀ ਕਣੀ ਬਖਸ਼ੀ ਹੈ। ਮਾਲੂਮ ਹੁੰਦਾ ਹੈ ਕਿ ਇਸ ਦੇ ਵੱਡੇ ਪਹਿਲਾਂ ਦੁਨੀਆਂ ਦੇ ਐਸ਼ਵਰਜ਼ ਵਾਲੇ ਵੀ ਹੋ ਗਏ ਸਨ। ਇਸ ਨੂੰ ਵੈਰਾਗ ਸੀ ਤੇ ਇਹ ਉਸ ਤਰ੍ਹਾਂ ਦੀ ਜ਼ਿੰਦਗੀ ਲਭਦਾ ਸੀ, ਜਿਸ ਤਰ੍ਹਾਂ ਦੀ ਕਿ ਇਹ ਤਪਸਵੀ ਫਰੀਦ ਦੀ ਸੁਣਦਾ ਤੇ ਜੱਪ, ਤੱਪ ਬ੍ਰਤ ਜੁਹਦ ਨਾਲ ਉਸ ਦੀ ਪ੍ਰਾਪਤੀ ਸਮਝਦਾ ਸੀ, ਇਸ ਵਾਸਤੇ ਇਹ ਘਰੋਂ ਕਈ ਵੇਰ ਬਾਹਰ ਜਾ ਕੇ ਦੂਰ ਦੂਰ ਬਨਾਂ ਵਿਚ ਕਠਨ ਤਪ ਕਰਿਆ ਕਰਦਾ ਸੀ। ਗੁਰੂ ਜੀ, ਜੋ ਜਲੰਦਿਆ ਨੂੰ ਰੱਖਣ, ਜਗਤ ਨੂੰ ਤਾਰਨ ਆਏ ਸਨ, ਓਹੁ ਹਠਾ ਤਪਾਂ ਵਿੱਚ ਰੱਬ ਦੀ ਖੋਜ ਕਰ ਰਹੇ ਸ਼ੌਕ ਤੇ ਤਪੱਸਿਆ ਵਾਲੇ ਬੰਦਿਆਂ ਨੂੰ ਜਿਉਂਦੀ ਕਣੀ ਬਖਸ਼ ਕੇ ਸੁਭਾਗਾ ਕਰਨ ਆਪ ਜਾਇਆ ਕਰਦੇ ਸਨ ਅਤੇ ਜਿਥੇ ਤੇ ਜਿਸ ਤਰ੍ਹਾਂ ਕੋਈ ਲੱਗਾ ਸੀ ਉਥੋਂ ਹੀ ਉਸ ਦੀ ਭੁੱਲ ਦੀ ਘੁੰਡੀ ਖੋਹਲਕੇ ਉਸ ਨੂੰ ਸਾਂਈਂ ਦਾ ਮਿਲਾਵੜਾ ਕਰਾ ਦੇਂਦੇ ਸੀ। ਉਨ੍ਹਾਂ ਦਾ ਮੁਖ ਉਦਮ ਇਹ ਰਹਿੰਦਾ ਸੀ ਕਿ ਕਿਵੇਂ ਰੂਹਾਂ ਆਪਣੇ ਰੱਬ ਦੇ ਪ੍ਰੇਮ ਵਿੱਚ ਜੀਉ ਉਠਣ, ਜੀਉ ਜੀਉ ਪੈਣ ਤੇ ਜੀਉ ਜੀਉ ਵਸਣ ।

ਸੋ ਗੁਰੂ ਜੀ ਫਰੀਦ ਨੂੰ ਪਹਿਲੀ ਵੇਰ ਬਨ ਵਿੱਚ ਮਿਲੇ ਤੇ ਭੁੱਲਾਂ ਕੱਢ ਕੇ ਰਸਤੇ ਪਾ ਗਏ ਹਨ, ਦੂਜੀ ਵੇਰ ਉਸ ਨੂੰ ਪਾਕ ਪਟਨ ਮਿਲੇ ਹਨ, ਤਦੋਂ ਉਹ ਆਪਣੇ ਟਿਕਾਣੇ ਤੋਂ ਗੁਰੂ ਜੀ ਦੇ ਦਰਸ਼ਨ ਕਰਨ ਆਉਂਦਾ ਹੈ। ਇਸ ਮਿਲਾਪ ਵਿੱਚ ਉਸ ਦੇ ਫਕੀਰੀ ਦਰਯਾ ਦਿਲੀ

ਦੀ ਬਖਸਿਸ਼ ਹੋ ਜਾਂਦੀ ਹੈ ਤੇ ਉਸ ਨੂੰ ਮੁਕਤੀ ਪ੍ਰਾਪਤ ਹੋ ਜਾਣ ਦਾ ਵਰ ਮਿਲਦਾ ਹੈ। ਭਾਈ ਮਨੀ ਸਿੰਘ ਜੀ ਦੀ ਜਨਮ ਸਾਖੀ ਵਿਚ ਦੂਜੀ ਵੇਰ ਮੇਲ ਹੋਣ ਤੋਂ ਪਹਿਲੋਂ ਗੁਰੂ ਜੀ ਮਰਦਾਨੇ ਨੂੰ ਕਹਿੰਦੇ ਹਨ, 'ਮਰਦਾਨਿਆਂ! ਪਟਣ ਅਸਾਂ ਨੇ ਜਾਣਾ ਹੈ, ਕਿਉਂ ਕਿ ਸ਼ੇਖ ਫਰੀਦ ਬ੍ਰਹਮ ਨੂੰ ਉਪਦੇਸ ਕੀਤਾ ਸੀ, ਸੋ ਦੇਖਾਂ ਉਸ ਨੂੰ ਉਪਦੇਸ਼ ਚਿਤ ਹੈ ਕਿ ਵਿਸਰ ਗਿਆ ਹੈ। ਇਸ ਤੋਂ ਵੀ ਜਾਪਦਾ ਹੈ ਕਿ ਪਹਿਲੀ ਮੁਲਾਕਾਤ ਜੋ ਆਸ਼ਾ ਦੇਸ ਵਿੱਚ ਹੋਈ ਉਹ ਇਸੇ ਸ਼ੇਖ ਬ੍ਰਹਮ ਨਾਲ ਹੋਈ ਹੈ। (ਗੁਰੂ ਨਾਨਕ ਚਮਤਕਾਰ ਸਫ਼ਾ ੨੫੬)

ਮੈਕਾਲਫ ਸਾਹਿਬ ਅਤੇ ਡਾ. ਲਾਜਵੰਤੀ, ਰਾਮ ਕ੍ਰਿਸ਼ਨ ਦੇ ਵਿਚਾਰ ਉਹੋ ਕੁਝ ਦਸ ਰਹੇ ਹਨ, ਜੋ ਕੁਝ ਫਰੀਦ ਪ੍ਰਵਾਰ ਦੇ 'ਮਸਊਦ' ਕਹਾਉਣ ਵਾਲੇ, ਵਹੀਦ ਅਹਿਮਦ ਨੇ 'ਸਵਾਨਿ ਫਰੀਦ' ਵਿੱਚ ਲਿਖਿਆ ਹੈ :- ਸਬੰਧਤ ਵਿਦਵਾਨਾਂ ਦੇ ਹਵਾਲੇ ਕੁਝ ਲੇਖਕਾਂ ਦੀਆਂ ਚੋਣਵੀਆਂ ਟੂਕਾਂ ਇਹ ਹਨ :-

*ਮਿ. ਮੈਕਾਲਫ :-* ਗ੍ਰੰਥ ਸਾਹਿਬ ਵਿੱਚ ਜੋ ਸਲੋਕ ਫਰੀਦ ਨਾਲ ਸਬੰਧਤ ਹਨ ਉਹ ਯਕੀਨੀ ਤੌਰ ਤੇ ਸ਼ੇਖ ਬ੍ਰਹਮ ਦੇ ਹਨ। ਕਿਉਂ ਕਿ ਬਾਬਾ ਨਾਨਕ ਦੀ ਮੁਲਾਕਾਤ ਮਿਲਣੀ ਸ਼ੇਖ ਬ੍ਰਹਮ ਜੀ ਨਾਲ ਹੋਈ ਹੈ ਅਤੇ ਉਨ੍ਹਾਂ ਨੇ ਬਾਬੇ ਨੂੰ ਆਪਣੀ ਬਾਣੀ ਆਪ ਸੌਂਪੀ ।*

(ਪੂਰੇ ਵੇਰਵੇ ਲਈ ਦੇਖੋ ਸਫ਼ਾ ੩੫੭-੫੮-੫੯, ਅੰਤਮ ਜਿਲਦ 'ਸਿਖ ਰੀਲਿਜਨ' ਮੈਕਾਲਫ ਸਾਹਿਬ) ਮੈਕਾਲਫ ਅਨੁਸਾਰ ਸ਼ੇਖ ਬ੍ਰਹਮ ਜੋ ਗੁਰੂ ਨਾਂਨਕ ਦੇਵ ਜੀ ਦੇ ਸਮਕਾਲੀ ਸਨ ਅਤੇ ਜਿਨ੍ਹਾਂ ਦਾ ਗੁਰੂ ਨਾਨਕ ਦੇਵ ਜੀ ਨਾਲ ਮੇਲ ਹੋਇਆ, ਦਾ ਪਰਿਵਾਰਿਕ ਪਿਛੋਕੜ ਸ਼ੇਖ ਮਸਉਦ ਨਾਲ ਇਸ ਪ੍ਰਕਾਰ ਜੁੜਦਾ ਹੈ :

ਸ਼ੇਖ ਬ੍ਰਹਮ ਪੁਤਰ ਖਵਾਜਾ ਸ਼ੇਖ ਮੁਹੰਮਦ, ਪੁੱਤਰ ਦੀਵਾਨ ਪੀਰ ਅਤਾਉੱਲਾ, ਪੁੱਤਰ ਦੀਵਾਨ ਸ਼ੇਖ ਅਹਿਮਦ ਸ਼ਾਹ, ਪੁੱਤਰ ਦੀਵਾਨ ਪੀਰ ਬਹਾਉਦੀਨ, ਪੁੱਤਰ ਖਵਾਜਾ ਮੁਨਵੱਰ ਸ਼ਾਹ, ਪੁੱਤਰ ਖਵਾਜਾ ਦੀਵਾਨ ਪੀਰ-ਫਜ਼ਲ, ਪੁੱਤਰ ਖਵਾਜਾ ਦੀਵਾਨ ਮੁਇਜ਼ ਉਦ ਦੀਨ, ਪੁੱਤਰ ਖਵਾਜਾ ਪੀਰ ਦੀਵਾਨ ਅਲਾਉਦੀਨ (ਮੌਜ-ਏ-ਦਰੀਆ) ਪੁੱਤਰ ਦੀਵਾਨ ਬਦਰ ਉਦੀਨ ਸੁਲੇਮਾਨ, ਪੁੱਤਰ ਹਜ਼ਰਤ ਬਾਬਾ ਫਰੀਦਉਦੀਨ ਮਸਊਦ।

ਲਾਜਵੰਤੀ ਰਾਮਾ ਕ੍ਰਿਸ਼ਨਾ (ਮਿਸਿਜ਼ ਜੇ. ਐਨ. ਮਦਨ) ਨੇ ਲਿਖਿਆ ਹੈ :-

---

* There are hymns and sloks bearing the name of Farid Found in the Granth Sahib. The persian historian -Farishta Stated that when Taimur Lang approached Ajodhan (Pak Pattan). In the Panjab in the year A.D. 1318 Sadul-Din, a grandson of Shaikh Farid, who was then on spiritual throne, fled with several of the leading inhabitants of the city of Bhatner in the state of Bikaner, where they subsequently made peace with the invaders. Guru Nanak was born in A.D.1469. So he could not have met the original Farid. It is stated too in the oldest account of the Guru's life that it was with Shaikh Brahm (Ibrahims, Farid's Successor) Known as Farid the Second, he had two interviews. It posed the sloks and hymns bearing the name of the Farid in the Granth Sahib, Though he used the name of the Farid in the Granth Sahib, the name of the founder of his spiritual line as his poetical nom de plume. (The Sikh Religion page 3356 f 57).

ਗ੍ਰੰਥ ਸਾਹਿਬ ਕੇ ਇਕ ਸਲੋਕ ਸੇ ਸਾਬਿਤ ਹੋਤਾ ਹੈ ਕਿ ਕਲਾਮ ਫਰੀਦੂਦੀਨ ਗੰਜ ਸ਼ੰਕਰ ਕਾ ਨਹੀਂ ਹੈ, ਬਲਕਿ ਉਨ ਕੇ ਕਿਸੀ ਜਾਨਸ਼ੀਨ ਕਾ ਹੈ। ਯਹ ਜਾਨਸ਼ੀਨ ਬਿਲਾ ਸੁਬ੍ਹਾ ਸ਼ੇਖ ਫਰੀਦ ਸਾਨੀ ਥੇ :-

*ਸ਼ੇਖ ਹੈਯਾਤੀ ਜਗਿ ਨ ਕੋਈ ਥਿਰ ਰਹਿਆ ॥*

*ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ॥ (ਆਸਾ ਫ਼ਰੀਦ - ਪੰਨਾ ੪੮੮)*

*ਭਾਈ ਕਾਨ੍ਹ ਸਿੰਘ ਜੀ ਨਾਭਾ* ਦੇ ਮਹਾਨ ਕੋਸ਼ *(ਪੰਨਾ ੨੪੨੯) ਵਿੱਚ ਲਿਖਿਆ ਹੈ:- ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮੁਲਾਕਾਤ 'ਸ਼ੇਖ ਬ੍ਰਹਮ (ਸ਼ੇਖ ਇਬਰਾਹੀਮ ਜਿਨ੍ਹਾਂ ਦੇ ਨਾਮ ਫਰੀਦ ਸਾਨੀ, ਬਲਰਾਜਾ, ਸਾਲਿਸ ਫਰੀਦੀ ਆਦਿਕ ਹਨ) ਜੀ ਨਾਲ ਦੋ ਵਾਰ ਹੋਈ। ਪੁਰਾਣੀਆਂ ਸਾਖੀਆਂ ਵਿੱਚ ਅਤੇ ਨਾਨਕ ਪ੍ਰਕਾਸ਼ ਵਿੱਚ ਭੀ ਸ਼ੇਖ ਬ੍ਰਹਮ ਦਾ ਹੀ ਨਾਮ ਆਉਂਦਾ ਹੈ। ਫਰੀਦ ਸਾਨੀ ਦਾ ਦੇਹਾਂਤ ਸੰਮਤ ੧੬੧੦ ਵਿੱਚ ਹੋਇਆ ਸੀ ।

*ਸ਼ੇਖ ਫਰੀਦ ਪਟਨ ਹੈ ਰਹਿੰਦਾ । ਸ਼ੇਖ ਬ੍ਰਹਿਮ ਤਬ ਬਸਈ ਤਹਿੰਦਾ ।*

*ਤਿਹ ਕਥ ਮਿਲਨ ਹੇਤ ਗਤਿਦਾਈ ਦੋਇ ਕੋਸ਼ ਪਰ ਬੈਠੇ ਜਾਈ।*

*(ਨਾਨਕ ਪ੍ਰਕਾਸ਼ ਉਤਰਾਰਧ ਸਫ਼ਾ ੩੩)*

'ਫਰੀਦ ਸਾਨੀ ਦਾ ਦੇਹਾਂਤ ਸੰਮਤ ੧੬੧੦ ਵਿੱਚ ਹੋਇਆ, ਇਸ ਲਈ ਉਹ ਗੁਰੂ ਨਾਨਕ ਸਵਾਮੀ ਦੇ ਸਮਕਾਲੀ ਸਨ। ਸ਼ੇਖ ਫਰੀਦ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। (ਮ. ਕੋਸ਼) ਪ੍ਰਿੰਸੀਪਲ ਤੇਜਾ ਸਿੰਘ ਜੀ ਨੇ, 'ਸਾਹਿਤ ਦਰਸ਼ਨ' (ਸਫ਼ਾ ੧੩੨) ਵਿਚ ਬਾਬ ਫਰੀਦ ਜੀ ਬਾਰੇ ਇਹ ਨੋਟ ਲਿਖਿਆ ਹੈ :-

ਫਰੀਦ ਜੀ ਦਾ ਨਾਂ ਦੀਵਾਨ ਇਬ੍ਰਾਹੀਮ ਸਾਹਿਬ ਕਿਬਰਾ ਸੀ, ਪਰ ਇਨ੍ਹਾਂ ਨੂੰ ਸ਼ੇਖ ਬ੍ਰਹਮ ਜਾਂ ਫਰੀਦ ਸਾਨੀ ਭੀ ਆਖਦੇ ਹਨ। ਇਹ ਪਾਕਪਟਨ ਵਾਲੇ ਫਰੀਦ ਸ਼ਕਰ ਗੰਜ ਦੀ ਗੱਦੀ ਉਤੇ ਬਾਰ੍ਹਵੇਂ ਪੀਰ ਸਨ। ੧੨ ਵਰ੍ਹੇ ਗੱਦੀ ਉਤੇ ਰਹਿਕੇ ਸੰਨ ੧੫੫੨ ਵਿੱਚ ਪੂਰੇ ਹੋ ਗਏ। ਇਨ੍ਹਾਂ ਦੀ ਗੋਸ਼ਟ ਗੁਰੂ ਨਾਨਕ ਸਾਹਬ ਨਾਲ ਹੋਈ। ਇਨ੍ਹਾਂ ਨੇ ਪੰਜਾਬੀ ਦੇ (ਦੋਹੇ) ਸਲੋਕ ਲਿਖੇ। ਜਿਨ੍ਹਾਂ ਵਿੱਚ ਰੱਬੀ ਪਿਆਰ ਤੇ ਮਨੁੱਖੀ ਜੀਵਨ ਉਤੇ ਡਾਢੇ ਸਾਦੇ, ਦਿਲ ਖਿੱਚਵੇਂ, ਪਰ ਉਦਾਸੀ ਨਾਲ ਭਰੇ ਵਲਵਲੇ ਜ਼ਾਹਰ ਕੀਤੇ। ਹਰ ਇਕ ਸਲੋਕ ਵਿੱਚ ਭਾਵ ਵੱਖੋ ਵੱਖ ਹੁੰਦਾ ਹੈ। ਬੋਲੀ ਬਹੁਤ ਠੇਠ ਤੇ ਗੂੜ੍ਹ ਪੰਜਾਬੀ ਹੈ, ਜਿਸ ਵਿੱਚ ਕੁਝ ਮੁਲਤਾਨੀ ਰੰਗ ਜਪਦਾ ਹੈ ਇਹ ਬੋਲੀ ਸਭ ਤੋਂ ਪੁਰਾਣੀ ਲਿਖਤੀ ਪੰਜਾਬੀ ਦਾ ਨਮੂਨਾ ਹੈ। ਫਿਰ ਵੀ ਇਸ ਦਾ ਮੁਹਾਵਰਾ ਹੁਣ ਤੱਕ ਬਹੁਤ ਨਹੀਂ ਬਦਲਿਆ। ਕਾਰਨ ਇਹ ਹੈ ਕਿ ਸਾਦੀ ਬੋਲੀ ਬਹੁਤ ਚਿਰ ਪਿਛੋਂ ਬਦਲਦੀ ਹੈ, ਤੇ ਔਖੇ ਔਖੇ ਤੇ ਓਪਰੇ ਓਪਰੇ ਪਦਾਂ ਵਾਲੀ ਬੋਲੀ ਛੇਤੀ ਰੰਗ ਵਟਾ ਜਾਂਦੀ ਹੈ ।

ਬਾਵਾ ਬੁਧ ਸਿੰਘ ਜੀ ਨੇ 'ਹੰਸ ਚੋਗ' ਵਿੱਚ ਹੇਠ ਲਿਖੀਆਂ ਦਲੀਲਾਂ ਦੇ ਕੇ ਦਸਿਆ

---

* ਸ਼ੇਖ ਫਰੀਦ, ਮਸਾਉਦ ਤੋਂ ਕਿਤਨਾ ਬਜੁਰਗਾਂ ਤੋਂ ਪਿਛੋਂ ਹੋਏ, ਇਸਦਾ ਵੇਰਵਾ ਭਾਈ ਕਾਨ੍ਹ ਸਿੰਘ ਜੀ ਨੇ ਇਸ ਤਰ੍ਹਾਂ ਦਿੱਤਾ ਹੈ:- ੧. ਸ਼ੇਖ ਜਲਾਲੁਦੀਨ ੨. ਬਾਬਾ ਫਰੀਦੁਦੀਨ ਮਸਉਦ ਸ਼ਕਰ ਗੰਜ ੩. ਦੀਵਾਨ ਬਦਰੁਦੀਨ ਸੁਲੈਮਾਨ ੪. ਖਵਾਜਾ ਦੀਵਾਨ ਪੀਰ ਅਲਾਉਦੀਨ ੫. ਖਵਾਜਾ ਦੀਵਾਨ ਪੀਰ ਮੁਇਜ਼ੁਦੀਨ ੬. ਖਵਾਜਾ ਦੀਵਾਨ ਪੀਰਫਜ਼ਲ ੭. ਖਵਾਜਾ ਮਨੱਵਰਸ਼ਾਹ ੮. ਦੀਬਾਨ ਪੀਰ ਬਹਾਉਦ ੯. ਦੀਵਾਨ ਸ਼ੇਖ ਅਹਮਦਸ਼ਾਹ ੧੦. ਦੀਵਾਨ ਪੀਰ ਅਤਾਉਲਾ ੧੧. ਖਵਾਜਾ ਸ਼ੇਖ ਮੁਹੰਮਦ ੧੨. ਸ਼ੇਖ ਬ੍ਰਹਮ (ਇਬਰਾਹੀਮ) ਸ਼ੇਖ ਫਰੀਦ

ਹੈ, ਇਹ ਬਾਣੀ ਫਰੀਦ ਸਾਨੀ ਦੀ ਹੈ ਅਤੇ ਇਨ੍ਹਾਂ ਕਾਰਨਾਂ ਕਰਕੇ ਹੈ :-

੧. ਬਾਬਾ ਨਾਨਕ ਜੀ ਵੇਲੇ ਬਾਬਾ ਫਰੀਦ ਸ਼ਕਰ ਗੰਜ ਨਹੀਂ ਸਨ, ਕਿਉਂ ਕਿ ਉਹ ਮਹਾਨ ਆਤਮਾ, ੧੨੬੯, ਵਿੱਚ ਸਮਾ ਚੁਕੇ ਸਨ ।

੨. ਬਾਬਾ ਨਾਨਕ ਜੀ ਦੀ ਗੋਸ਼ਟ ਸ਼ੇਖ ਇਬਰਾਹੀਮ ਨਾਲ ਹੋਈ ਸੀ। ਏਸ ਕਰਕੇ ਜੋ ਸਲੋਕ ਉਨ੍ਹਾਂ ਰਚੇ ਉਹ ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹੇ ।

੩. ਬਾਬਾ ਫਰੀਦ ਦੇ ਦਾਦਾ ਖਵਾਜਾ ਸਾਹਿਬ ਈਰਾਨ ਵਿੱਚ ਹਲਾਕੂ ਤੇ ਚੰਗੇਜ਼ ਖਾਨ ਦੀ ਤਰਥੱਲੀ ਮਚਾਉਣ ਵੇਲੇ ਏਥੇ ਆਏ ਸੀ। ਢੇਰ ਸਾਰੇ ਹੋਰ ਈਰਾਨੀ ਭੀ ਏਧਰ ਆਏ ਸੀ।

੪. ਫਰੀਦ ਜੀ ਦੀ ਮਾਈ ਵੀ ਈਰਾਨ ਦੇ ਅਮੀਰ ਦੀ ਧੀ ਸੀ। ਓਦੋਂ ਇਸ ਖਾਨਦਾਨ ਦੀ ਭਾਸ਼ਾ ਫਾਰਸੀ ਦਾ ਹੀ ਵਰਤਾਰਾ ਹੋਵੇਗਾ।

੫. ਸਲੋਕਾਂ ਦੀ ਬੋਲੀ ਠੇਠ ਪੰਜਾਬੀ ਹੈ, ਇਸ ਮੁਹਾਵਰੇ ਨੂੰ ਸਮਝਣ ਲਈ ਸਮਾਂ ਚਾਹੀਦਾ ਹੈ।

੬. ਅਜੇ ਤੀਕ ਜੋਹੜੇ ਪੰਜਾਬ ਤੋਂ ਬਾਹਰਲੇ ਖਾਨਦਾਨ ਆਏ, ਪਠਾਣ ਕਸ਼ਮੀਰ ਦੇ ਪੰਡਤ ਹਨ, ਉਨ੍ਹਾਂ ਦੀ ਬੋਲੀ ਠੇਠ ਪੰਜਾਬੀ ਨਹੀਂ ।

੭. ਸੌ ਵਿਸਵਾ ਸਲੋਕ ਸ਼ੇਖ ਫਰੀਦ ਸਾਨੀ ਦੇ ਕਥਨ ਕੀਤੇ ਹੋਏ ਹੋ ਸਕਦੇ ਹਨ। (ਸਫ਼ਾ ੧੦੦ ਬਾਬਾ ਬੁਧ ਸਿੰਘ ਰਚਨਾਵਲੀ, ਭਾਸ਼ਾ ਵਿਭਾਗ ਪੰਜਾਬ)

ਕੁੱਝ ਸੱਜਣ ਪੁਰਾਣੇ ਫਰੀਦ ਮਸਊਦ ਦੀ ਰਚਨਾ ਸਿੱਧ ਕਰਨ ਦੇ ਪੱਖੀ ਕਹਿੰਦੇ ਹਨ, ਉਸ ਜ਼ਮਾਨੇ ਅਮੀਰ ਖੁਸਰੋਂ ਭੀ ਤਾਂ ਸਰਲ ਹਿੰਦੀ ਵਿਚ ਰਚਨਾ ਕਰਦੇ ਸਨ। ਅਜੇਹੇ ਹੋਰ ਭੀ ਵਿਅੱਕਤੀ ਹੋ ਸਕਦੇ ਹੋਣਗੇ। ਪਰ 'ਖੁਸਰੋ' ਬਾਰੇ ਕਿਸੇ ਨੇ ਇਹ ਨਹੀਂ ਕਿਹਾ ਕਿ, 'ਉਨ੍ਹਾਂ ਕੋਈ ਰਚਨਾ ਹੀ ਨਹੀਂ ਕੀਤੀ'। ਜਦੋਂ ਕਿ ਮਸਊਦ ਦੇ ਕਿਸੇ ਵੀ ਰਚਨਾ ਦਾ ਕਰਤਾ ਹੋਣ ਤੋਂ ਕੋਰਾ ਇਨਕਾਰ ਉਨ੍ਹਾਂ ਦੇ ਹੀ ਵੰਸ਼ ਦੇ ਵਿਦਵਾਨ ਕਰ ਰਹੇ ਹਨ। ਫਰੀਦ ਜੀ ਅਤੇ ਉਨ੍ਹਾਂ ਦੀ ਪਹਿਲੀ ਪੰਜਾਬੀ ਵਿਚ ਰਚਨਾ ਨਾਲੋਂ ਵਧੇਰੇ ਮੁਖ ਮਸਲਾ ਹੈ, ਕੀ ਮਸਊਦ (ਫਰੀਦ) ਨੇ ਕਿਸੇ ਭੀ ਬਾਣੀ ਦੀ ਰਚਨਾ ਭੀ ਕੀਤੀ? ਕੁਝ ਸੱਜਣ ਖਾਸ ਕਰਕੇ ਜੀ. ਬੀ. ਸਿੰਘ ਜੀ ਜਨਮ ਸਾਖੀਆਂ ਦੀ ਰਚਨਾ ਨੂੰ ਸਦੀਆਂ ਪਿਛੋਂ ਲਿਖੀਆਂ ਕਲਪਤ ਕਥਾਵਾਂ ਕਹਿ ਕੇ ਰੱਦ ਕਰਦੇ ਰਹੇ ਹਨ। ਉਹ ਕਹਿੰਦੇ ਹਨ, 'ਇੰਨ੍ਹਾਂ ਸਾਖੀਆਂ ਦੀ ਗੱਲ ਮੰਨਣਯੋਗ ਨਹੀਂ। ਪਰ ਮਸਊਦ ਫਰੀਦ ਬਾਰੇ ਨੇੜੇ ਦੇ ਲੇਖਕਾਂ ਦੀ ਰਚਨਾ 'ਸ੍ਰੇਸ਼ਟ ਗੋਸ਼ਟਾਂ' ਦੇ ਰੂਪ ਵਿੱਚ ਜੋ ਲਿਖਤ ਛਪੀ ਹੈ ਉਸ ਨੂੰ ਤਾਂ ਠੀਕ ਮੰਨ ਲੈਣਾ ਚਾਹੀਦਾ ਹੈ ਭਾਵੇਂ ਜਨਮ ਸਾਖੀਆਂ ਭੀ ਹੁਣ ਉਹ ਨਹੀਂ ਰਹੀਆਂ। ਗੁਰੂ ਨਾਨਕ ਯੂਨੀਵਰਸਿਟੀ ਵੱਲੋਂ ਛਾਪੀ ਜਨਮ ਸਾਖੀ ਦੀ ਭੂਮਿਕਾ ਵਿੱਚ ਲਿਖਿਆ ਹੈ, ਇਹ ਉਹ ਜਨਮ ਸਾਖੀ ਹੈ ਜਿਸ ਜਨਮ ਸਾਖੀ ਬਾਰੇ ਜੀ. ਬੀ. ਸਿੰਘ ਹੁਰਾਂ ਦੱਸ ਪਾਉਂਦਿਆਂ ਕਿਹਾ ਹੈ, ਕਿ ਗੁਰੂ ਬਾਬੇ ਦੀ ਜੀਵਨੀ ਸਬੰਧੀ ਇਕ ਐਸੀ ਜਨਮ ਸਾਖੀ ਮਿਲ ਗਈ ਹੈ। ਜਿਸ ਨੂੰ ਬਜਾ ਤੌਰ ਤੇ ਗੁਰੂ ਬਾਬੇ ਦੀਆਂ ਜਨਮ ਸਾਖੀਆਂ ਦੀ ਗੰਗੋਤਰੀ ਕਿਹਾ ਜਾ ਸਕਦਾ ਹੈ। (ਭੂਮਿਕਾ ਸਫ਼ਾ ੧, ਜਨਮ ਸਾਖੀ ਗੁਰੂ ਨਾਨਕ ਦੇਵ ਜੀ)।

ਇਸ ਜਨਮ ਸਾਖੀ ਨੂੰ ਜੀ. ਬੀ. ਸਿੰਘ ਨੇ ਲੱਭਿਆ ਤੇ ਮੂਲ ਸੋਮਿਆਂ ਵਿੱਚ ਗਿਣਿਆਂ, ਖੋਜੀ ਵਿਦਵਾਨ, ਪ੍ਰੋ. ਪਿਆਰ ਸਿੰਘ ਜੀ ਨੇ ਸੰਪਾਦਨ ਕੀਤਾ ਹੈ, ਉਸਦੇ ਸਫ਼ਾ ੬੭ ਉਤੇ ਇਬਰਾਹੀਮ ਨਾਲ ਹੋਈ ਗੋਸ਼ਟੀ ਤਿੰਨ ਸਫਿਆ ਉਤੇ ਛਪੀ ਹੋਈ ਹੈ। ਜੋ ਹੋਰਨਾਂ ਜਨਮ ਸਾਖੀਆਂ ਵਿੱਚ ਬਿਲਕੁਲ ਮਿਲਦੇ ਜੁਲਦੇ ਰੂਪ ਵਿੱਚ ਆਈ ਹੈ। ਇਹ ਪੁਰਾਤਨ ਲਿਖਤ ਉਸ ਤੋਂ ਭੀ ਕਿਸੇ ਪੁਰਾਣੀ

ਲਿਖਤ ਦੀ ਨਕਲ ਹੈ। ਲਿਖਾਰੀਆਂ ਅਤੇ ਪ੍ਰਕਾਸ਼ਕਾਂ ਦੀ ਮਨ ਘੜਤ ਅਦਲਾ ਬਦਲੀ ਕਰਕੇ ਆਪ ਬਣਾਈ ਜਨਮ ਸਾਖੀ ਨਹੀਂ, ਜਿਵੇਂ ਜੀ. ਬੀ. ਸਿੰਘ ਦੋਸ਼ ਲਾਉਂਦੇ ਹਨ।

ਸ. ਜੀ. ਬੀ. ਸਿੰਘ ਦਾ ਮੱਤ:-ਸ. ਜੀ. ਬੀ. ਸਿੰਘ ਨੇ ਇਹ ਭੀ ਕਿਹਾ ਹੈ, 'ਫ਼ਰੀਦ ਸਾਨੀ' ਨਾਮ ਸਿੱਖਾਂ ਨੇ ਆਪਣੀ ਗਰਜ਼ ਲਈ ਘੜਿਆ ਹੈ। ਫ਼ਰੀਦ ਵੰਸੀਆਂ ਅਤੇ ਉਨ੍ਹਾਂ ਦੇ ਵਾਰਸਾਂ ਉਤਰਾਧਿਕਾਰੀਆਂ ਦੀਆਂ ਲਿਖਤਾਂ ਤੋਂ ਇਹ ਤੋਹਮਤ ਗਲਤ ਹੋ ਜਾਂਦੀ ਹੈ। 'ਸਵਾਨਹ ਫ਼ਰੀਦ' ਦੇ ਲੇਖਕ ਅਤੇ ਪਹਿਲੇ ਮਸਉਦ ਨੂੰ ਫ਼ਰੀਦ ਕਹਿਣ ਦੀ ਗੱਲ ਖਲੀਕ ਨਿਜ਼ਾਮੀ ਨੇ ਸਪੱਸ਼ਟ ਕੀਤੀ ਹੈ। ਉਨ੍ਹਾਂ ਕਿਹਾ ਹੈ, 'ਪਹਿਲੇ ਬਾਬਾ ਜੀ ਇਹ 'ਲਕਬ' ਆਪਣੇ ਨਾਮ ਨਾਲ ਨਹੀਂ ਵਰਤਦੇ ਸਨ, ਇਹ ਲਕਬ ਫ਼ਰੀਦ ਸਾਨੀ ਨੇ ਹੀ ਵਰਤਿਆ ਹੈ'। 'ਸਵਾਨਿ ਫ਼ਰੀਦ' ਦੇ ਲੇਖਕ ਨੇ ਸ਼ੇਖ ਇਬਰਾਹੀਮ ਨੂੰ ਫ਼ਰੀਦ ਜਿਹਾ ਹੀ ਹੋਣ ਕਰਕੇ ਫ਼ਰੀਦ ਸਾਨੀ ਨਾਮ ਪ੍ਰਚਲਤ ਹੋਇਆ ਦਸਿਆ ਹੈ। ਜੋ ਇਕ ਉਪਾਧੀ ਜਾਂ ਲਕਬ ਹੈ ਜਿਵੇਂ ਦਰਵੇਸ਼ ਲਫਜ਼ ਹੈ। ਜੋ ਸਜਣ ਫ਼ਰੀਦ ਬਾਣੀ ਮਸਊਦ ਸ਼ਕਰ ਗੰਜ ਦੀ ਕਹਿ ਰਹੇ ਹਨ ਉਨ੍ਹਾਂ ਵਿੱਚ ਜੀ. ਬੀ. ਸਿੰਘ ਜੀ ਦਾ ਇੱਕ ਪੁਰਾਣਾ ਨਾਮ ਹੈ। ਪ੍ਰਾਚੀਨ ਬੀੜਾਂ ਦੇ ਸਫ਼ਾ ੪੩੯, ੪੫੫ ਤੱਕ ਦੇ ਸਫੇ ਇਸ ਗੱਲ ਉਤੇ ਖਰਚ ਕੇ ਕਿਹਾ ਹੈ, 'ਮੈਕਾਲਫ਼ ਸਾਹਿਬ ਤੇ ਉਨ੍ਹਾਂ ਦੇ ਸਹਾਇਕ ਨੇ, ਇਹ ਗਲਤ ਕਿਹਾ ਹੈ ਕਿ ਇਹ ਬਾਣੀ ਫ਼ਰੀਦ ਸਾਨੀ ਦੀ ਹੈ, ਅਸਲ ਵਿਚ ਸ਼ਕਰ ਗੰਜ ਫ਼ਰੀਦ ਦੀ ਹੀ ਹੈ। 'ਜੀ. ਬੀ. ਸਿੰਘ ਦੀਆਂ ਸ਼ੰਕਾਵਾਂ ਦੇ ਬਹੁਤ ਸਾਰੇ ਉੱਤਰ, 'ਖ਼ਲੀਕ ਨਿਜ਼ਾਮੀ ਦੀ ਰਚਨਾ ਅਤੇ 'ਸ੍ਵਾਨਹ ਫ਼ਰੀਦ' ਦੀ ਲਿਖਤ ਪੜ੍ਹਨ ਨਾਲ ਆ ਜਾਂਦੇ ਹਨ। ਰਹਿੰਦੀ ਕਸਰ ਦੋਵਾਂ ਮਹਾਂਪੁਰਖਾਂ ਦੀ ਬਾਣੀ ਦਾ ਨਿਰਪੱਖਤਾ ਨਾਲ ਕੀਤਾ ਪਾਠ ਕੱਢ ਦਿੰਦਾ ਹੈ। ਜੀ. ਬੀ. ਸਿੰਘ ਨੇ ਦੋ ਪੰਜਾਬੀ ਮੁਹਾਵਰੇ ਪ੍ਰਮਾਣ ਵਜੋਂ ਦੇ ਕੇ ਕਿਹਾ ਹੈ, ਫ਼ਰੀਦ ਠੇਠ ਪੰਜਾਬੀ ਦੀ ਵਰਤੋਂ ਕਰਦੇ ਸਨ। ਇਹ ਮੰਨਕੇ ਭੀ, ਕੀ ਦਿੱਲੀ ਵਿੱਚ ਠੇਠ ਪੰਜਾਬੀ ਉਦੋਂ ਬੋਲੀ ਜਾਂਦੀ ਹੋਵੇਗੀ? ਮਸਊਦ ਫ਼ਰੀਦ ਪੰਜਾਬੀ ਬੋਲਦੇ ਹੋਣਗੇ, ਫਿਰ ਭੀ ਇਹ ਸਿੱਧ ਨਹੀਂ ਹੁੰਦਾ ਕਿ ਮਸਾਉਦ ਫ਼ਰੀਦ ਨੇ ਕੋਈ ਬਾਣੀ ਰਚੀ ਸੀ। ਜਦੋਂ ਕਿ ਦਿੱਲੀ ਦੇ ਨਿਜ਼ਾਮੁਦੀਨ ਜੀ ਦਾ 'ਕੋਈ ਵੀ ਰਚਨਾ ਨਾ ਰਚਨ ਦਾ ਕਥਨ' ਉਨ੍ਹਾਂ ਦੀ ਰਚਨਾ ਮੰਨਣ ਦੇ ਰਾਹ ਵਿੱਚ ਪਹਾੜ ਬਣਿਆ ਖੜ੍ਹਾ ਹੈ ।

ਪ੍ਰਾਚੀਨ ਬੀੜਾਂ ਵਿੱਚ (ਸਫ਼ਾ ੪੩੩) ਉਤੇ ਆਪਣੀ ਓਸੇ ਹੀ ਲਟਕ ਵਿੱਚ ਸ. ਜੀ. ਬੀ. ਸਿੰਘ ਜੀ ਨੇ ਸਲੋਕ ਕਬੀਰ ਅਤੇ ਫ਼ਰੀਦ ਜੀ ਦੇ ਸਿਰਲੇਖ ਹੇਠਾਂ ਲਿਖਿਆਂ ਹੈ :-

*'ਜਿਨ੍ਹਾਂ ਨੂੰ ਵੇਖਕੇ ਗੁਰੂ ਸਾਹਿਬਾਨ ਨੇ ਸਲੋਕ ਰਚੇ'*

ਸ਼ੁਕਰ ਹੈ ਇਹ ਨਹੀਂ ਲਿਖਿਆ ਕਿ, ਗੁਰੂ ਜੀ ਨੂੰ ਇਹ ਸਲੋਕ ਸ. ਜੀ. ਬੀ. ਸਿੰਘ ਨੇ ਖੁਦ ਦਿਖਾਕੇ ਅਜੇਹੇ ਸਲੋਕ ਰਚਨਾ ਦੀ ਸਲਾਹ ਦਿੱਤੀ ਸੀ। ਕੀ ਗੁਰੂ ਨਾਨਕ ਜੀ ਨੇ ਪਹਿਲਾਂ, ਵੇਈਂ ਪ੍ਰਵੇਸ਼ ਸਮੇਂ ਤੋਂ ਬਾਣੀ ਦੀ ਰਚਨਾ ਨਹੀਂ ਆਰੰਭੀ ਹੋਈ ਸੀ? ਭਾਵੇਂ ਸਬੂਤ ਇਸ ਤੋਂ ਪਹਿਲਾਂ ਦੇ ਭੀ ਮਿਲਦੇ ਹਨ। ਸਲੋਕ ਸਭ ਤੋਂ ਸਰਲ ਤੇ ਪ੍ਰਚਲਤ ਦੋਹਿਆਂ ਜਿਹੀ ਰਚਨਾ ਹੁੰਦੀ ਹੈ ਜਿਸ ਜਿਹੀ ਰਚਨਾ ਪੇਂਡੂ ਤੀਵੀਆਂ ਖੁਦ ਕਰ ਲੈਂਦੀਆਂ ਹਨ। ਜੀ. ਬੀ. ਸਿੰਘ ਕਹਿੰਦੇ ਹਨ, ਫ਼ਰੀਦ ਦੇ ਸਲੋਕ ਗੁਰੂ ਜੀ ਨੇ ਦੇਖੇ ਤੇ ਰਚੇ।

ਜਿਨ੍ਹਾਂ ਸਲੋਕਾਂ ਦੇ ਖਿਆਲਾਂ ਵਿੱਚ ਸੰਸ਼ੋਧਨ ਗੁਰੂ ਜੀ ਦੇ ਕੀਤੇ ਹੋਏ ਸਪੱਸ਼ਟ ਹਨ, ਸਲੋਕਾਂ ਵਿੱਚ ਆਏ ਖਿਆਲਾਂ ਨੂੰ ਸੋਧਣ ਲਈ ਟਿਪਣੀਆਂ ਹਨ, ਫ਼ਰੀਦ ਜੀ ਵਲੋਂ ਗੁਰੂ ਜੀ ਦੀ ਸਿੱਖਿਆ ਦੀ ਸ੍ਵੀਕ੍ਰਿਤੀ ਅਜੇਹਿਆਂ ਗੱਲਾਂ ਕਰਨ ਦੀ ਗੁੰਜਾਇਸ਼ ਨਹੀਂ ਰਹਿਣ ਦਿੰਦੀ।

ਜੀ. ਬੀ. ਸਿੰਘ ਨੂੰ ਇਤਰਾਜ਼ ਹੈ ਸਿੱਖਾਂ ਨੇ ਆਪਣੇ ਦਿਮਾਗ ਵਿੱਚੋਂ ਘੜਕੇ 'ਫ਼ਰੀਦ ਸਾਨੀ'

ਨਾਮ ਦੇ ਦਿੱਤਾ ਹੈ। 'ਸਵਾਨਹ ਫਰੀਦ' ਦਾ ਲੇਖਕ ਅਤੇ ਪ੍ਰੋ. ਖ਼ਲੀਕ ਨਿਜ਼ਾਮੀ, ਨਾ ਸਨਾਤਨੀ ਸਿੱਖ ਸੀ, ਨਾ ਸਿੰਘ ਸਭਾਈ ਸੀ, ਨਾ ਨਿਰਮਲਾ ਤੇ ਨਾ ਉਦਾਸੀ, ਜਿਸ ਨੂੰ ਗੁਰੂ ਨਾਨਕ ਜੀ ਪ੍ਰਤੀ ਕੋਈ ਸ਼ਰਧਾ ਹੋਵੇ। ਉਹ ਫਰੀਦ ਦੇ ਵੰਸ਼ ਵਿੱਚੋਂ ਸਨ। 'ਫਰੀਦ ਸਾਨੀ' ਉਹ ਕਹਿੰਦੇ ਹਨ।

ਸਫਾ ੪੨੨ ਬੀੜਾਂ ਉੱਤੇ ਜੀ. ਬੀ. ਸਿੰਘ ਮੈਕਾਲਫ ਸਾਹਿਬ ਦੀ ਕਿਤਾਬ(ਸਿੱਖ ਰੀਲੀਜਨ) ਛਾਪਣ ਨਾਲ ਇਕ ਹੋਰ ਸਵਾਲ ਛੇੜ ਦੇਣ ਦੀ ਗਲਤੀ ਕੀਤੀ ਦੱਸਿਆ ਹੈ, ਆਪ ਦਾ ਦਾਹਵਾ ਹੈ ਇਹ ਸਲੋਕ ਸ਼ੇਖ ਫਰੀਦ ਬਾਬਾ ਸ਼ਕਰ ਗੰਜ ਦੇ ਬਣਾਏ ਹੋਏ ਹਨ, ਮੈਕਾਲਫ ਜੀ ਨੇ ਐਵੇਂ ਹੀ ਫਰੀਦ ਸਾਨੀ ਦੇ ਲਿਖੇ ਸਲੋਕ ਲਿਖ ਦਿੱਤੇ ਹਨ। ਹਕੀਕਤ ਇਹ ਹੈ ਕਿ ਮੈਕਾਲਫ ਸਾਹਿਬ ਤੋਂ ਪਹਿਲਾਂ ਸਿੱਖ ਇਤਿਹਾਸ ਦੇ ਗ੍ਰੰਥ ਅਤੇ ਜਨਮ ਸਾਖੀਆਂ, ਫਰੀਦ (ਸਾਨੀ) ਜੀ ਦੀ ਹੀ ਰਚਨਾ ਖੁਦ ਏਹੋ ਕਹਿੰਦੀਆਂ ਆਈਆਂ ਹਨ। ਮੈਕਾਲਫ ਜੀ ਨੇ ਕੋਈ ਨਵੀਂ ਗੱਲ ਨਹੀਂ ਕਹੀ। ਉਨ੍ਹਾਂ ਫਰੀਦ ਜੀ ਬਾਰੇ ਜੋ ਲਿਖਿਆ ਉਹ ਠੀਕ ਹੈ। ਪ੍ਰੰਤੂ ਆਪ ਜੀ ਨੂੰ ਇਹ ਗੱਲ ਡਾਢੀ ਬੁਰੀ ਲੱਗੀ। ਉਨ੍ਹਾਂ ਕਿਹਾ ਮੈਂ ਇਸ ਬਾਰੇ ਰਸਾਲਾ 'ਦੀ ਸਿੱਖ ਰੀਵਿਉ' ਦੇ ਅਪ੍ਰੈਲ ੧੯੧੫ ਦੇ ਪਰਚੇ ਵਿੱਚ ਆਪਣੇ ਮੱਤ ਦੀ ਸਾਰਥਕਤਾ ਦੱਸੀ ਸੀ। (ਸਫਾ ੪੨੩ ਪ੍ਰਾਚੀਨ ਬੀੜਾਂ)

ਆਪਣੇ ਉਸ ਰੀਵਿਉ ਦਾ 'ਸਾਰ ਦੇ ਕੇ ਮੈਕਾਲਫ ਜੀ ਦੇ ਪ੍ਰਗਟਾਏ ਇਸ ਤੱਥ ਨੂੰ ਮੁੜ ਕੱਟਣ ਦੀ ਕੋਸ਼ਿਸ਼ ਕੀਤੀ ਹੈ। ਮੁਖ ਮੁਦਾ ਇਹ ਲਿਆ ਹੈ - ਸ਼ੇਖ ਮਸਉਦਦੀਨ ਸ਼ਕਰਗੰਜ ਬਾਰੇ ਜੋ ਇਹ ਕਿਹਾ ਜਾਂਦਾ ਹੈ ਕਿ ਉਹ ਕੇਵਲ ਫਾਰਸੀ ਵਿੱਚ ਹੀ ਗੱਲ ਕਰਦੇ ਸਨ, ਇਹ ਗੱਲ ਠੀਕ ਨਹੀਂ ਕਿ ਉਹ ਪੰਜਾਬੀ ਨਹੀਂ ਬੋਲਦੇ ਸੀ। ਮਸਊਦ ਫਰੀਦ ਅਰਬੀ, ਫਾਰਸੀ ਦੇ ਆਲਮ ਸਨ, ਪੰਜਾਬੀ ਤੋਂ ਭੀ ਅਣਜਾਣ ਨਹੀਂ ਹੋ ਸਕਦੇ, ਜ਼ਰੂਰ ਬੋਲਦੇ ਹੋਣਗੇ। ਇਹ ਗੱਲ ਮੰਨਣ ਯੋਗ ਹੈ, ਪਰ ਉਨ੍ਹਾਂ ਦੀ ਪੰਜਾਬੀ ਵਿੱਚ ਬਾਣੀ ਰਚੀ ਹੋਈ ਕਿਥੇ ਰਹੀ? ਜਿਸ ਦਾ ਖਾਨਦਾਨ ਨੂੰ ਪਤਾ ਤੱਕ ਨਾ ਲੱਗਿਆ। ਸਵਾਲ ਤਾਂ ਇਹ ਹੈ ਉਨ੍ਹਾਂ ਕਿਸੇ ਵੀ ਭਾਸ਼ਾ ਵਿੱਚ ਰਚਨਾ ਨਹੀਂ ਕੀਤੀ। ਇਹ ਪੰਦਰ੍ਹਵੀਂ ਸਦੀ ਦੀ ਭਾਸ਼ਾ ਪਹਿਲੇ ਫਰੀਦ ਦੀ ਨਹੀਂ। ਜਿਸ ਕਹਾਣੀ ਤੋਂ ਆਪ ਸਿਧ ਕਰਨਾ ਚਾਹੁੰਦੇ ਹਨ, ਫਰੀਦ ਪੰਜਾਬੀ ਬੋਲਦੇ ਸਨ, ਉਸ ਤੋਂ ਇਹ ਕਿਵੇਂ ਸਿੱਧ ਹੋ ਗਿਆ, ਉਹ ਪੰਜਾਬੀ ਵਿੱਚ ਬਾਣੀ ਦੀ ਰਚਨਾ ਭੀ ਕਰਦੇ ਸਨ ਤੇ ਇਹ ਬਾਣੀ ਉਨ੍ਹਾਂ ਦੀ ਹੈ ? ਜੀ. ਬੀ. ਸਿੰਘ ਨੇ ਫਰੀਦ ਜੀ ਦੇ ਪੰਜਾਬੀ ਬੋਲਣ ਦੇ ਪੱਖ ਵਿੱਚ ਦੋ ਕਰਾਮਾਤੀ ਟੋਟਕੇ ਦਿੱਤੇ ਹਨ। ਉਹ ਕਹਾਣੀਆਂ ਹੇਠਾਂ ਦਿੱਤੀਆਂ ਜਾਂਦੀਆਂ ਹਨ। ਇਹ ਇਸ ਲਈ ਭੀ ਦਿੰਦੇ ਹਾਂ, ਤਾਂ ਕਿ ਪਾਠਕ ਪੜ੍ਹ ਲੈਣ, ਜੋ ਲੋਕ ਆਪਣੇ ਆਪ ਨੂੰ 'ਮਹਾਂ-ਮਨ ਮੁਖੀ' ਚਮਤਕਾਰਾਂ ਦੇ ਘੋਰ ਵਿਰੋਧੀ, ਕਹਿੰਦੇ, ਗੁਰੂ ਸਾਹਿਬਾਨ ਨੂੰ ਕੇਵਲ ਕਵੀ ਮਾਤਰ ਹੀ ਸਮਝਦੇ ਹਨ, ਆਪਣੀ ਗਰਜ਼ ਲਈ ਉਹ ਕਿਵੇਂ ਗੈਬੀ ਤਾਕਤ ਅਤੇ ਕਰਾਮਾਤ ਦੀ ਹੋਂਦ ਉਤੇ ਫਖਰ ਕਰਦੇ ਹਨ। ਜਦੋਂ ਕੋਈ ਕਥਾ ਕਹਾਣੀ ਸਿੱਖੀ ਦੇ ਵਿਰੁਧ ਜਾਂਦੀ ਹੋਵੇ ਉਸ ਵੇਲੇ, ਚਮਤਕਾਰੀ ਕਥਾਵਾਂ ਦਾ ਨਿਸੰਗ ਹੋਕੇ ਸਹਾਰਾ ਲੈਂਦੇ ਹਨ, ਨਾਲ ਹੀ ਅਜੇਹੀਆਂ ਲਿਖਤਾਂ ਨੂੰ ਸੱਚ ਕਹਿਕੇ ਪ੍ਰਚਾਰਦੇ ਭੀ ਹਨ - ਜੀ. ਬੀ. ਸਿੰਘ ਦੀਆਂ ਫਰੀਦ ਜੀ ਬਾਰੇ ਦਿੱਤੀਆਂ ਕਰਾਮਾਤੀ ਕਹਾਣੀਆਂ ਇਸ ਪੱਖ ਤੋਂ ਭੀ ਵਾਚਣ ਵਾਲੀਆਂ ਹਨ :-

*'ਉਨ੍ਹਾਂ ਲਿਖਿਆ ਹੈ:*- ਜਦੋਂ (ਫਰੀਦ) ਆਪਣੇ ਪੀਰ ਖ੍ਵਾਜਾ ਦੀ ਸੇਵਾ ਵਿੱਚ ਦਿੱਲੀ ਰਹਿੰਦੇ ਸਨ ਇਕ ਮੌਕਿਆ ਪੁਰੀ ਹਸਬ ਮਾਮੂਲ ਪੀਰ ਸਾਹਿਬ ਦੇ ਸੌਣ ਦੀ ਨਿਮਾਜ਼ ਵਾਸਤੇ ਵਜ਼ੂ ਕਰਨ ਲਈ ਸੀ, ਅਤੇ ਘਰ ਵਿੱਚ ਅੱਗ ਬੁੱਝ ਚੁਕੀ ਸੀ ਸੋ ਫਰੀਦ ਸੁਕੇ ਬਾਲਣ ਅਤੇ ਅੱਗ ਦੀ ਤਲਾਸ ਵਿੱਚ ਉਸ ਹਨ੍ਹੇਰੀ ਰਾਤ ਨੂੰ ਬਥੇਰਾ ਫਿਰੇ, ਪਰ ਕਿਤੋਂ ਇਹ ਚੀਜ਼ਾਂ ਨਾ

ਮਿਲੀਆ। ਛੇਕੜ ਇਕ ਬੁੱਢੀ ਮਾਈ ਦੀ ਝੁਗੀ ਤੇ ਗਏ। ਉਨ੍ਹਾਂ ਦੀ ਅਜਮਾਇਸ਼ ਕਰਨ ਲਈ ਮਾਈ ਨੇ ਕਿਹਾ ਮੈਂ ਤੈਨੂੰ ਅੱਗ ਦੇਨੀ ਹਾਂ, ਪਰ ਆਪਣੀ ਸੱਜੀ ਅੱਖ ਦਾ ਡੇਲਾ ਕੱਢ ਦੇ। ਬਾਬਾ ਫਰੀਦ ਨੇ ਝੱਟ ਆਪਣੀ ਅੱਖ ਕਢ ਕੇ ਉਸ ਨੂੰ ਦੇ ਦਿੱਤੀ ਅਤੇ ਅੱਗ ਲੈ ਆਏ। ਪਾਣੀ ਗਰਮ ਕਰਕੇ ਜਦੋਂ ਖਵਾਜਾ ਨੂੰ ਵਜ਼ੂ ਕਰ ਰਹੇ ਸਨ, ਅੱਖ ਪੱਗ ਨਾਲ ਬੱਧੀ ਦੇਖ ਕੇ ਉਨ੍ਹਾਂ ਨੇ ਫਰੀਦ ਨੂੰ ਪੁਛਿਆ ਅੱਖ ਨੂੰ ਕੀ ਹੋ ਗਿਆ ਹੈ? ਬਾਬਾ ਫਰੀਦ ਨੇ ਜਵਾਬ ਦਿੱਤਾ, ਜੀ ਅੱਖ ਆ ਗਈ ਹੈ। 'ਖਵਾਜਾ ਨੇ ਸਹਿਜ ਸੁਭਾ ਕਿਹਾ ਜੇ ਅੱਖ ਆ ਗਈ ਹੈ ਤਾਂ ਪੱਗ ਹਟਾ ਦੇ। ਪੀਰ ਦਾ ਹੁਕਮ ਮੰਨ ਕੇ ਜਦ ਫਰੀਦ ਨੇ ਪੱਗ ਹਟਾਈ ਤਾਂ ਅੱਖ ਸਹੀ ਸਲਾਮਤ ਸੀ' ।

ਇਸ ਤੋਂ ਪਤਾ ਲੱਗਦਾ ਹੈ ਕਿ ਪੀਰ ਤੇ ਮੁਰੀਦ ਵਿੱਚ ਗੱਲਬਾਤ ਸੁਭਾਵਕ ਹੀ ਉਸ ਬੋਲੀ ਵਿਚ ਹੋਈ ਜਿਸ ਦਾ 'ਅੱਖ ਆ ਗਈ' ਇਕ ਮੁਹਵਰਾ ਹੈ। ਇਹ ਵਾਰਤਾ ਪੰਜਾਬ ਵਿੱਚ ਨਹੀਂ ਹੋਈ, ਦਿੱਲੀ ਵਿਚ ਵਰਤੀ ਦੱਸੀ ਗਈ ਹੈ। ਕੀ ਦਿੱਲੀ ਦੀ ਬੋਲੀ ਵਰਤਮਾਨ ਪੰਜਾਬੀ ਹੀ ਹੋਵੇਗੀ? ਫਰੀਦ ਨੇ ਅੱਖ ਦਾ ਡੇਲਾ ਭੀ ਇਉਂ ਕੱਢਿਆ ਜਿਵੇਂ ਮੱਥੇ ਉਤੇ ਵੱਖਰਾ ਹੀ ਰੱਖਿਆ ਹੁੰਦਾ ਹੈ, ਡੇਲਾ ਕੱਢਣ ਤੋਂ ਅੱਖ ਵਿੱਚੋਂ ਖ਼ੂਨ ਭੀ ਨਾ ਨਿਕਲਿਆ? ਓਸੇ ਤਰ੍ਹਾਂ ਪਾਣੀ ਗਰਮ ਕਰਕੇ ਵਜ਼ੂ, ਕਰਾਉਣ ਲਈ ਆ ਗਏ, ਇਹ ਇਕ ਪਹਿਲਾ ਚਮਤਕਾਰ ਹੈ। ਅੱਖ ਦਾ ਮੁੜ ਆ ਜਾਣਾ ਦੂਜੀ ਕਰਾਮਾਤ ਹੈ।

'ਮਸਲੇ ਸ਼ੇਖ ਫਰੀਦ' ਕਿਆਂ ਅਨੁਸਾਰ ਫਰੀਦ ਜੀ ਜਿਸ ਇਸਤ੍ਰੀ ਦੇ ਘਰ ਗਏ ਦਸੇ ਹਨ, ਉਹ ਵੇਸਵਾ ਸੀ, ਜਿਸ ਨੇ ਫਰੀਦ ਜੀ ਨੂੰ ਆਪਣੇ ਕਾਮ ਜਾਲ ਵਿੱਚ ਫਸਾਉਣ ਲਈ ਖੇਖਨ ਕੀਤੇ, ਅਤੇ ਫਿਰ ਇੱਕ ਅੱਖ ਮੰਗੀ ਸੀ।(ਸਫਾ ੩੧ ਮਸਲੇ ਸ਼ੇਖ ਫਰੀਦ ਕੇ, ਭਾਸ਼ਾ ਵਿਭਾਗ ਪੰਜਾਬ)ਫਰੀਦ ਜੀ ਦੀ ਪੰਜਾਬੀ ਬੋਲਣ ਤੋਂ ਚਮਤਕਾਰ ਵਰਤਣ ਦੀ ਦੂਜੀ ਕਥਾ ਇਸ ਤਰ੍ਹਾਂ ਹੈ।

*ਇਕ ਵਾਰੀ ਬਾਬਾ ਫਰੀਦ ਸ਼ੇਖ ਬਹਾਉਲ-ਹਕ ਅਤੇ ਕੁਝ ਹੋਰ ਦੋਸਤਾਂ ਨਾਲ ਚਲਕੇ ਸ਼ੇਖ ਸੂਫੀ ਦੀ ਮੁਲਾਕਾਤ ਨੂੰ ਨਿਕਲੇ। ਜਦ ਅਟਕ ਦਰਿਆ ਦੇ ਕੰਢੇ ਅਪੜੇ ਤਦ ਵੇਖਿਆ ਜੋ ਬੇੜੀ ਜਾਂ ਘੜਾ ਪਾਰ ਹੋਣ ਲਈ ਕੋਈ ਨਹੀਂ ਸੀ। ਸੋ ਬਾਬਾ ਫਰੀਦ ਨੇ ਆਪਣਾ ਮਸੱਲਾ ਪਾਣੀ ਉਤੇ ਵਿਛਾ ਦਿੱਤਾ ਅਤੇ, ਸਾਰੇ ਉਸ ਪਰ ਬਹਿਕੇ ਠਿੱਲ ਪਏ। ਸ਼ੇਖ ਸੂਫੀ ਦਾ ਮਕਾਨ ਦਰਿਆ ਦੇ ਦੂਜੇ ਕੰਢੇ ਸੀ। ਜਦੋਂ ਉਸ ਨੇ ਬਾਰੀ ਵਿਚੋਂ ਸਿਰ ਕੱਢਕੇ ਕੁਝ ਆਦਮੀ ਇਸ ਤਰ੍ਹਾਂ ਦਰਿਆ ਪਾਰ ਕਰਦੇ ਵੇਖੇ ਤਾਂ ਮਸੱਲੇ ਨੂੰ ਤਰਨੋਂ ਰੋਕ ਦਿੱਤਾ, ਬਾਬਾ ਫਰੀਦ ਨੂੰ ਗੁੱਸਾ ਆਇਆ ਤੇ ਗੁੱਸੇ ਵਿੱਚ ਬੋਲੇ, ਸਾਡਾ ਮਸੱਲਾ ਰੋਕਣ ਵਾਲੇ ਤੇਰੇ ਸਿਰ ਪਰ ਸਿੰਙ' ਮੂੰਹੋਂ ਨਿਕਲਣ ਦੀ ਢਿਲ ਸੀ ਕਿ ਸ਼ੇਖ ਸੂਫੀ ਦੇ ਸਿਰ ਉਤੇ ਸਿੰਗ ਉਗ ਆਏ, ਅਤੇ ਬਾਰੀ ਵਿੱਚ ਫਸ ਗਏ ।" (ਪ੍ਰਾਚੀਨ ਬੀੜਾਂ)*

ਅੱਖ ਆ ਗਈ, ਸਿੰਙ ਉਗ ਪਏ, ਦੋ ਪੰਜਾਬੀ ਮੁਹਾਵਰੇ ਕਿਉਂ ਕਿ ਮਸਊਦ ਫਰੀਦ ਦੇ ਮੂੰਹੋਂ ਨਿਕਲੇ ਇਸ ਲਈ ਦੱਸੇ ਹਨ, ਤਾਂ ਕਿ ਸਾਬਤ ਕੀਤਾ ਜਾਵੇ ਪਹਿਲੇ ਸ਼ੇਖ ਫਰੀਦ ਜੀ ਪੰਜਾਬੀ ਬੋਲੀ ਦੀ ਵਰਤੋਂ ਕਰਦੇ ਸਨ, ਪੰਜਾਬੀ ਦੀ ਗੱਲ ਮੰਨਣ ਯੋਗ ਹੈ। ਫਰੀਦ ਜੀ ਪੰਜਾਬ ਵਿੱਚ ਰਹੇ ਸਨ, ਉਹ ਪੰਜਾਬੀ ਦੀ ਅਜੇਹੇ ਮੁਹਾਵਰੇ ਦਾਰ ਵਾਕ ਭੀ ਵਰਤਦੇ ਹੋਣਗੇ। ਕੀ ਬਖਤਿਆਰ ਕਾਕੀ ਭੀ ਪੰਜਾਬੀ ਬੋਲਦੇ ਸਨ? ਫਿਰ ਭੀ ਜੋ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਹੈ, ਉਸ ਦੇ ਰਚਨਹਾਰ ਕਿਵੇਂ ਹੋ ਗਏ? ਬਾਣੀ ਵਿੱਚ ਪ੍ਰਸ਼ਨ ਉਤਰਾਂ ਦਾ ਰੂਪ ਕਿਵੇਂ ਨਮੂਦਾਰ ਹੋ ਗਿਆ? ਗੁਰਮਤੀ ਸ਼ਬਦਾਵਲੀ ਫਰੀਦ ਦੀ ਰਚਨਾ ਵਿੱਚ ਕਿਵੇਂ ਆ ਗਈ ?

# ਪ੍ਰੋ. ਸਾਹਿਬ ਸਿੰਘ ਅਤੇ ਸ਼ੇਖ ਫਰੀਦ

ਪ੍ਰੋ. ਸਾਹਿਬ ਸਿੰਘ ਜੀ ਨੂੰ ਆਪਣੀ ਬਣਾਈ ਧਾਰਨਾ ਸਾਹਮਣੇ ਸਾਰਾ ਇਤਿਹਾਸ ਤੇ ਜਨਮ ਸਾਖੀਆਂ ਅਤੇ ਪ੍ਰੰਪਰਾ ਗਲਤ ਦਿਸਦੀ ਹੈ। ਕੇਵਲ ਆਪਣੀਆਂ ਗੱਲਾਂ ਠੀਕ ਜਾਪਦੀਆਂ ਹਨ, ਭਾਵੇਂ ਉਨ੍ਹਾਂ ਨਾਲ ਕੁਝ ਵੀ ਗਲਤ ਹੁੰਦਾ ਹੋਵੇ। ਅਤੇ ਉਹ ਗੱਲਾਂ ਕਿਤਨੀਆਂ ਹੀ ਅਧਾਰ ਹੀਣ ਹੋਣ। ਉਨ੍ਹਾਂ ਨੂੰ ਕਿਸੇ ਗ੍ਰੰਥ ਤੇ ਪ੍ਰਮਾਣ ਦੀ ਲੋੜ ਨਹੀਂ ।

ਆਪ ਜੀ ਲਿਖਦੇ ਹਨ 'ਗੁਰੂ ਨਾਨਕ ਜੀ ਆਪਣੀ ਉਚਾਰੀ ਹੋਈ ਬਾਣੀ, ਸਦਾ ਆਪ ਹੀ ਲਿਖਕੇ ਆਪਣੇ ਪਾਸ ਸਾਂਭ ਕੇ ਰੱਖਦੇ ਸਨ। ਪਾਕ-ਪਟਨ ਵਿੱਚ ਉਚਾਰੀ ਬਾਣੀ ਵਾਸਤੇ ਇਹ ਨਿਯਮ ਉਲੰਘਣ ਦੀ ਕੋਈ ਲੋੜ ਨਹੀਂ ਸੀ ਹੋ ਸਕਦੀ। ਭਾਵ ਪਾਕ-ਪਟਨ ਉਚਾਰੀ ਹੋਈ ਬਾਣੀ ਭੀ ਸਤਿਗੁਰੂ ਜੀ ਨੇ ਆਪ ਹੀ ਲਿਖਕੇ ਪਾਸ ਰੱਖੀ ਹੋਵੇਗੀ। ਪਰ ਜੋ ਬਾਣੀ ਗੁਰੂ ਨਾਨਕ ਦੇਵ ਜੀ ਨੇ ਪਾਕ ਪਟਨ ਵਿੱਚ ਉਚਾਰੀ, ਉਸ ਵਿੱਚ ਤੇ ਬਾਬਾ ਫਰੀਦ ਜੀ ਦੀ ਕੁਝ ਬਾਣੀ ਵਿੱਚ ਬੜੀ ਡੂੰਘੀ ਤੇ ਨੇੜੇ ਦੀ ਸਾਂਝ ਹੈ। ਇਹ ਮੰਨਣਾ ਹੀ ਪਏਗਾ ਕਿ ਬਾਬਾ ਫਰੀਦ ਜੀ ਦੇ ਜਿਨ੍ਹਾਂ ਬਚਨ੍ਹਾਂ ਦੇ ਸਬੰਧੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਉਚਾਰੀ ਸੀ ਤੇ ਲਿਖਕੇ ਆਪਣੇ ਪਾਸ ਰੱਖ ਲਈ ਸੀ ਉਹ ਬਚਨ ਭੀ ਜ਼ਰੂਰ ਸਤਿਗੁਰੂ ਜੀ ਨੇ ਲਿਖਕੇ ਰਖ ਲਏ ਹੋਣਗੇ। (ਗੁਰਮਤ ਪ੍ਰਕਾਸ਼ ਸਫਾ ੧੭)

......ਬਾਕੀ ਸਲੋਕ ਭੀ ਸਤਿਗੁਰੂ ਜੀ ਨੇ ਜ਼ਰੂਰ ਲਿਖ ਲਏ ਹੋਣਗੇ । (ਸਫਾ ੧੯) ਅਗੇ ਲਿਖਿਆ ਹੈ: "ਅਸਾਂ ਧਾਰਮਕ ਲੇਖਾਂ ਵਿੱਚ ਸਾਬਤ ਕਰ ਚੁਕੇ ਹਾਂ, ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਉਨ੍ਹਾਂ ਦੇ ਆਪਣੀ ਹੱਥੀਂ ਲਿਖੀ ਗੁਰੂ ਅੰਗਦ ਸਾਹਿਬ ਰਾਹੀਂ ਗੁਰੂ ਅਮਰਦਾਸ ਜੀ ਨੂੰ ਪਹੁੰਚੀ ਸੀ, ਫਰੀਦ ਜੀ ਦੇ ਇਹ ਸਾਰੇ ਸਲੋਕ ਭੀ ਇਸੇ ਖਜ਼ਾਨੇ ਵਿੱਚੋਂ ਉਨ੍ਹਾਂ ਨੂੰ ਮਿਲੇ ਸਨ"। (ਸਫਾ ੧੯, ਗੁਰਮਤ ਪ੍ਰਕਾਸ਼) ।

ਜੇ ਫਰੀਦ ਜੀ ਦੇ ਸਲੋਕ ਗੁਰੂ ਅਰਜਨ ਜੀ ਦੇ ਇਕੱਠੇ ਕੀਤੇ ਹੁੰਦੇ ਤਾਂ ਗੁਰੂ ਅਮਰਦਾਸ ਜੀ ਦੇ ਉਪਰ ਲਿਖੇ ਸਲੋਕਾਂ ਦੇ ਉਚਾਰੇ ਜਾਣ ਦੀ ਕੋਈ ਗੁੰਜਾਇਸ਼ ਨਾ ਹੁੰਦੀ। (ਸਫਾ ੨੨)।

ਬੜੀ ਸਾਫ ਤੇ ਪ੍ਰਤੱਖ ਗੱਲ ਹੈ ਕਿ ਇਹ ਸਾਰੇ ਸਲੋਕ ਗੁਰੂ ਨਾਨਕ ਦੇਵ ਜੀ ਨੇ ਪਾਕ ਪਟਨ ਜਾਕੇ ਸ਼ੇਖ ਇਬਰਾਹੀਮ ਪਾਸੋਂ ਲਏ ਆਪਣੇ ਪਾਸ ਲਿਖਕੇ ਰੱਖ ਲਏ ।

*ਇਸ ਲਿਖਤ ਬਾਰੇ ਪ੍ਰਸ਼ਨ ਇਹ ਉਪਜਦੇ ਹਨ :-*

੧. ਜਿਨ੍ਹਾਂ ਸਲੋਕਾ ਉਤੇ ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਜੀ ਦੀਆਂ ਟਿਪਣੀਆਂ ਹਨ ਕੀ ਗੁਰੂ ਨਾਨਕ ਜੀ, ਉਹ ਸਲੋਕ ਭੀ ਹੋਣ ਵਾਲੇ ਸਤਿਗੁਰਾਂ ਦੀਆਂ ਟਿਪਣੀਆਂ ਸਮੇਤ ਲਿਆਏ ਸਨ? ਨਾ ਕਿ ਟਿਪਣੀਆਂ ਤੋਂ ਬਿਨਾਂ ਹੀ? ਜੇ ਟਿਪਣੀਆਂ ਤੋਂ ਬਿਨਾਂ ਸਨ, ਜਿਨ੍ਹਾਂ ਸਲੋਕਾਂ ਉਤੇ ਮਹਲਾ ਤੀਜਾ, ਚੌਥਾ, ਪੰਜਵਾਂ ਤੇ ਟਿਪਣੀਆਂ ਕੀਤੀਆਂ, ਉਹ ਟਿਪਣੀਆਂ ਗੁਰੂ ਨਾਨਕ ਜੀ ਨੇ ਹੀ ਕਿਉਂ ਨਾ ਕੀਤੀਆਂ ?

੨. ਆਪਣੀ ਬਾਣੀ ਆਪ ਲਿਖਕੇ ਕੋਲ ਰੱਖਣ ਦਾ ਨਿਯਮ ਜੋ ਆਪ ਨੇ ਹੀ ਬਣਾਇਆ ਹੈ, ਕੀ ਗੁਰੂ ਨਾਨਕ ਜੀ ਦੇ ਇਹ ਨੇਮ ਬਣਾਏ ਹੋਣ ਦਾ ਕਿਸੇ ਥਾਂ ਸੰਕੇਤ ਹੈ? ਜਾਂ ਆਪ ਜੀ ਦੇ ਬਣਾਏ ਨਿਯਮਾਂ ਦੀ ਪਾਲਣਾ ਕਰਦੇ ਸਨ ।

੩. ਜਿਨ੍ਹਾਂ ਬਚਨਾਂ ਦੇ ਸਬੰਧ ਵਿੱਚ ਗੁਰੂ ਨਾਨਕ ਜੀ ਨੇ ਬਾਣੀ ਉਚਾਰੀ ਤੇ, ਲਿਖਕੇ ਆਪਣੇ ਪਾਸ ਰਖ ਲਈ ਹੋਵੇਗੀ। ਜਿਨ੍ਹਾਂ ਦੇ ਸਬੰਧ ਵਿੱਚ ਗੁਰੂ ਜੀ ਨੇ ਸ਼ਬਦ ਨਹੀਂ ਉਚਾਰੇ ਸਨ, ਕੀ ਉਸ ਬਾਣੀ ਨੂੰ ਭੀ ਲਿਖਕੇ ਲਿਆਂਦਾ? ਤਾਂ ਕਿਸਨੇ? ਜੇ ਸਾਰੀ ਬਾਣੀ ਪਹਿਲਾਂ ਲਿਖਕੇ ਕੋਲ ਰੱਖੀ ਹੋਈ ਸੀ, ਜਿਨ੍ਹਾਂ ਸਲੋਕਾਂ ਉੱਪਰ ਗੁਰੂ ਅਮਰਦਾਸ, ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਜੀ ਨੇ ਟਿੱਪਣੀਆਂ ਕੀਤੀਆਂ ਸੀ ਉਹ ਥਾਵਾਂ ਆਪਣੀ ਪੋਥੀ ਵਿੱਚ ਉਨ੍ਹਾਂ ਭਵਿੱਖ ਦੇ ਸਤਿਗੁਰਾਂ ਲਈ ਖਾਲੀ ਰਖ ਛੱਡੀਆਂ ਸਨ? ਆਪ ਦਾ ਕਥਨ ਹੈ ਇਨ੍ਹਾਂ ਸਲੋਕਾਂ ਤੋਂ ਸਾਬਤ ਹੁੰਦਾ ਹੈ, ਜੇ ਗੁਰੂ ਅਮਰਦਾਸ ਜੀ ਦੇ ਸਹਾਮਣੇ ਸਲੋਕ ਨਾ ਹੁੰਦੇ ਤਾਂ ਉਹ ਆਪਣੇ ਸਲੋਕ ਨਾ ਰਚਦੇ। ਇਹ ਠੀਕ ਹੈ। ਸਲੋਕ ਉਨ੍ਹਾਂ ਸਾਹਮਣੇ ਆਏ ਤਦ ਹੀ ਉਨ੍ਹਾਂ ਆਪਣੇ ਸਲੋਕ ਰਚੇ। ਜੇ ਸਾਰੀ ਬਾਣੀ ਗੁਰੂ ਅਮਰਦਾਸ ਜੀ ਦੇ ਸਾਹਮਣੇ ਹੈ ਸੀ, ਗੁਰੂ ਜੀ ਦਾ ਧਿਆਨ ਉਨ੍ਹਾਂ ਸਲੋਕਾਂ ਵੱਲ ਭੀ ਜ਼ਰੂਰ ਜਾਂਦਾ, ਜਿਨ੍ਹਾਂ ਸਲੋਕਾਂ ਦੀ ਪ੍ਰਾਪਤੀ ਹੋਣ ਪਿਛੋਂ ਗੁਰੂ ਅਰਜਨ ਜੀ ਨੇ ਫਿਰ ਸਲੋਕ ਰਚੇ ਸੀ। ਸਪੱਸ਼ਟ ਹੈ ਸਲੋਕ ਇਕ ਵਾਰ ਨਹੀਂ, ਵੱਖੋ ਵੱਖਰੇ ਸਮਿਆਂ ਉਤੇ ਇਕੱਠੇ ਹੋਏ।

ਗੁਰੂ ਨਾਨਕ ਜੀ ਨੇ ਜਿਵੇਂ ਸਲੋਕ ਰਚੇ ਉਨ੍ਹਾਂ ਦਾ ਜੋ ਪ੍ਰਭਾਵ ਫਰੀਦ ਬਾਣੀ ਉੱਤੇ ਪਿਆ ਉਸ ਉਤੇ ਵਿਚਾਰ ਕੀਤੀ ਜਾ ਚੁੱਕੀ ਹੈ। ਦੂਜੇ ਗੁਰੂ ਸਾਹਿਬਾਨ ਦੇ ਸਲੋਕਾਂ ਦੀ ਉਸੇ ਹਾਲਤ ਵਿਚ ਹੀ ਰਚਨਾ ਕੀਤੀ ਜਾ ਸਕਦੀ ਸੀ ਜਦੋਂ ਸਬੰਧਿਤ ਸਲੋਕ ਉਨ੍ਹਾਂ ਦੇ ਸਾਹਮਣੇ ਆਉਂਦੇ। ਇਸ ਲਈ ਸਾਰੀ ਬਾਣੀ ਗੁਰੂ ਨਾਨਕ ਜੀ ਲਿਖਕੇ ਲੈ ਆਏ ਸਨ, ਇਹ ਮਤ ਠੀਕ ਨਹੀਂ ਬੈਠਦਾ। ਗੁਰੂ ਨਾਨਕ ਜੀ ਤੋਂ ਪਿਛੋਂ ਭਿੰਨ ਭਿੰਨ ਸਮਿਆਂ ਉਤੇ ਸੰਚਿਤ ਹੁੰਦੇ ਹੋਏ ਸਲੋਕ ਜਦੋਂ ਜਦੋਂ ਸਾਹਮਣੇ ਆਏ, ਗੁਰੂ ਜੀ ਉਨ੍ਹਾਂ ਉਤੇ ਟਿਪਣੀਆਂ ਕਰਦੇ ਰਹੇ। ਗੁਰੂ ਅਮਰਦਾਸ ਜੀ, ਸ਼ੇਖ ਫਰੀਦ ਦੇ ਸਮੇਂ ਹੀ ਜਗਿਆਸਾ ਭਰੀ ਅਵਸਥਾ ਵਿਚ ਵਿਚਰ ਰਹੇ ਸਨ। ਸੰਭਵ ਹੈ ਆਪ ਜੀ ਦਾ ਭੀ ਫਰੀਦ ਜੀ ਨਾਲ ਮੇਲ ਹੋਇਆ ਹੋਵੇ, ਸਲੋਕ ਸੁਣੇ ਹੋਣ। ਆਪਣੀ ਬਾਣੀ ਆਪ ਇਕੱਠੀ ਕਰਨ ਦਾ ਕੋਈ ਨਿਯਮ ਗੁਰੂ ਨਾਨਕ ਜੀ ਨੇ ਬਣਾਕੇ ਲਾਗੂ ਨਹੀਂ ਕੀਤਾ, ਸਾਰੇ ਸਲੋਕ ਜਾਂ ਸਾਰੀ ਬਾਣੀ ਗੁਰੂ ਜੀ ਇਕੱਠੀ ਕਰਕੇ ਲਿਆਏ ਸਨ, ਇਹ ਕਹਿਣਾ ਠੀਕ ਨਹੀਂ । ਕੀ ਅਗੋਂ ਟਿੱਪਣੀਆਂ ਕਰਨ ਲਈ ਆਉਣ ਵਾਲੇ ਗੁਰੂ ਸਾਹਿਬਾਨਾਂ ਨੂੰ ਹਦਾਇਤਾਂ ਦੇ ਦਿੱਤੀਆਂ ਸਨ ਕਿ ਇਨ੍ਹਾਂ ਸਲੋਕਾਂ ਉਤੇ ਟਿਪਣੀਆ ਤੁਸੀਂ ਕਰਨੀਆਂ ਹਨ ?

੪. ਆਪ ਜੀ ਲਿਖਦੇ ਹਨ, ਪ੍ਰਤੱਖ ਗੱਲ ਹੈ ਸਾਰੇ ਸਲੋਕ ਗੁਰੂ ਨਾਨਕ ਜੀ ਨੇ ਪਾਕ ਪਟਨ ਜਾ ਕੇ ਇਬਰਾਹੀਮ ਪਾਸੋਂ ਲਏ। ਸਾਰੀ ਬਾਣੀ ਬਾਰੇ ਆਪ ਜੀ ਦਾ ਮੱਤ ਹੈ, ਪਹਿਲੇ ਮਸਊਦ ਫਰੀਦ ਦੇ ਰਚੇ ਹੋਏ ਸਲੋਕ ਫਰੀਦ ਸਾਨੀ ਪਾਸ ਸਨ, ਉਸ ਤੋਂ ਗੁਰੂ ਜੀ ਨੇ ਲਏ, ਇਹ ਇਕ ਨਿਰਅਧਾਰ ਕਲਪਨਾ ਹੈ। ਪਹਿਲੇ ਫਰੀਦ ਦੀ ਕੋਈ ਰਚਨਾ ਜੇ ਫਰੀਦ ਜੀ ਦੇ ਵਾਰਸਾਂ ਪਾਸ ਹੁੰਦੀ ਤਾਂ ਉਸਦੀ ਨਕਲ ਜਾਂ ਅਸਲ ਨੁਸਖਾ ਪੀਰ ਨਿਜ਼ਾਮਦੀਨ ਦੇ ਡੇਰੇ ਭੀ ਹੁੰਦਾ। ਪਾਕ ਪਟਨ ਤੋਂ ਭੀ ਮਿਲਦਾ ਹੈ। ਜਿਸ ਤੋਂ ਉਹ ਸਾਫ ਇਨਕਾਰ ਕਰਦੇ ਹਨ। ਆਪ ਲਿਖਦੇ ਹਨ :

੫. 'ਬੇੜਾ ਬੰਧ ਨ ਸਕਿਓ' ਸ਼ਬਦ ਵਿੱਚ ਫਰੀਦ ਜੀ ਇਸੇ ਸ਼ਬਦ ਰਾਹੀਂ ਮਾਇਆ

ਮੋਹ ਵਿਚ ਫਸੇ ਮਨੁੱਖਾਂ ਦੀ ਮੰਦੀ ਹੋ ਚੁਕੀ ਹਾਲਤ ਬਿਆਨ ਕਰਦੇ ਹਨ। ਸਤਿਗੁਰੂ ਨਾਨਕ ਜੀ ਉਪਦੇਸ਼ ਕਰਦੇ ਹਨ ਕਿ ਪ੍ਰਭੂ ਦੇ ਨਾਮ ਵਿੱਚ ਮਨ ਰੰਗ, ਜਿਨ੍ਹਾਂ ਦਾ ਮਨ ਨਾਮ ਰੰਗ ਵਿੱਚ ਰੰਗਿਆ ਜਾਂਦਾ ਹੈ ਉਨ੍ਹਾਂ ਦੀ ਹਾਲਤ ਦੱਸੀ ਹੈ । (ਸਫ਼ਾ ੩੩, ਗੁਰਮਤ ਪ੍ਰਕਾਸ਼)

'ਬੇੜਾ ਬੰਧਿ ਨਾ ਸਕਿਓ' ਸ਼ਬਦ ਦੀ ਰਚਨਾ ਬਾਰੇ ਗੁਰੂ ਜੀ ਦੇ ਸ਼ਬਦ ਨੂੰ ਨਾਮ ਰੰਗ ਵਾਲੇ ਦੀ ਦਸ਼ਾ ਤੇ ਫਰੀਦ ਜੀ ਵੱਲੋਂ, ਮੋਹ ਮਾਇਆ ਵਿੱਚ ਫਸੇ ਬੰਦੇ ਦੀ ਦਸ਼ਾ ਦੱਸਿਆ ਹੈ। ਪ੍ਰੰਤੂ ਸਮੂਹ ਜਨਮ-ਸਾਖੀਆਂ ਵਿੱਚ ਤਾਂ ਫਰੀਦ ਜੀ ਨੇ ਆਪਣੀ ਮਨੋਦਸ਼ਾ ਦੱਸੀ ਹੈ, ਇਹ ਦਸ਼ਾ ਸ਼ਬਦ ਦੇ ਇੱਕ ਇੱਕ ਵਾਕ ਤੋਂ ਜ਼ਾਹਰ ਹੈ। ਜਿਸ ਲਈ ਨਿਰਾਸਤਾ ਵਿਚੋਂ ਕੱਢਣ ਲਈ ਉਤਸ਼ਾਹ ਭਰੀ ਪ੍ਰੇਰਨਾ ਸਤਿਗੁਰਾਂ ਨੇ *'ਜਪ ਤਪ ਕਾ ਬੰਧ ਬੇੜੁਲਾ'* ਸ਼ਬਦ ਰਾਹੀਂ ਫਰੀਦ ਜੀ ਨੂੰ ਦਿੱਤੀ ਹੈ। ਇਸੇ ਪ੍ਰਭਾਵ ਕਾਰਨ ਫਰੀਦ ਜੀ ਨੇ ਅਗਲਾ ਸ਼ਬਦ- *'ਦਿਲਹੁ ਮਹਬਤਿ ਜਿੰਨਿ ਸੇਈ ਸਚਿਆ'* ਦੀ ਰਚਨਾ ਕੀਤੀ। *'ਆਪ ਲੀਏ ਲੜਿ ਲਾਇ ਦਰਿ ਦਰਵੇਸ ਸੇ'* ਦੇ ਬਚਨ ਕਹੇ। ਸਾਰਾ ਪੁਰਾਣਾ ਸਿੱਖ ਸਾਹਿੱਤ ਇਹੋ ਕਹਿੰਦਾ ਹੈ, ਆਪ ਜੀ ਨੇ ਇਨ੍ਹਾਂ ਸ਼ਬਦਾਂ ਵਿੱਚ ਸਾਂਝ ਹੁੰਦਿਆਂ ਭੀ ਅੰਦਰੂਨੀ ਸਾਂਝ ਪ੍ਰਗਟਾਉਣ ਤੋਂ ਜਾਣ ਬੁਝਕੇ ਸੰਕੋਚ ਕੀਤਾ ਹੈ ਤਾਂ ਕਿ ਗੁਰੂ ਨਾਨਕ ਜੀ ਦੀ ਹਸਤੀ ਦਾ ਫਰੀਦ ਉਤੇ ਪ੍ਰਭਾਵ ਪਿਆ ਸਾਬਤ ਨਾ ਹੋਵੇ।

ਕਿਉਂ ਕਿ ਆਪ ਜੀ ਨੇ ਸਾਰੀ ਰਚਨਾ ਪਹਿਲੇ ਫਰੀਦ ਦੀ ਮੰਨੀ ਹੈ, ਇਸ ਲਈ ਪ੍ਰਸਪਰ ਮਿਲਕੇ ਖਿਆਲਾਂ ਦਾ ਲੈਣ ਦੇਣ ਦੀ ਵਿਆਖਿਆ ਤੋਂ ਬਚਣ ਲਈ ਇੰਝ ਕਰਨਾ ਜ਼ਰੂਰੀ ਸੀ। ਜੋ ਸ਼ਬਦਾਂ ਸਲੋਕਾਂ ਦੇ ਅੰਤ੍ਰੀਵ ਭਾਵਾਂ ਅਤੇ ਬਾਣੀ ਦੀ ਆਤਮਾ ਦੀ ਆਵਾਜ਼ ਦੇ ਅਨੁਕੂਲ ਨਹੀਂ ਸਗੋਂ ਵਿਪ੍ਰੀਤ ਹੈ ।

ਆਪ ਜੀ ਨੇ ਇਕ ਗੱਲ ਉਤੇ ਮੁੜ ਮੁੜ ਜ਼ੋਰ ਦਿੱਤਾ ਹੈ, 'ਜੇ ਇਹ ਮੰਨ ਲਿਆ ਜਾਵੇ ਸ਼ਬਦ ਸਲੋਕ ਗੁਰੂ ਆਸ਼ੇ ਤੋਂ ਵੱਖਰੇ ਭਾਵਾਂ ਦੇ ਹਨ ਤਾਂ 'ਗੁਰੂ ਗ੍ਰੰਥ ਸਾਹਿਬ ਗੁਰੂ ਦਰਜਾ ਨਹੀਂ ਰਖ ਸਕਦੇ'। ਇਹ ਵਿਸ਼ਾ ਜ਼ਰੂਰੀ, ਗੰਭੀਰ ਅਤੇ ਵੱਖਰਾ ਹੈ। ਅਸਲ ਵਿਚ ਏਸੇ ਪ੍ਰਮੁਖ ਮਾਨਤਾ ਨੂੰ ਆਪਜੀ ਦੀਆਂ ਕਲਪਨਾਂ ਕਟਦੀਆਂ ਹਨ, ਜੇ ਭਿੰਨ ਭਿੰਨ ਖਿਆਲਾਂ ਦੇ ਭਗਤਾਂ ਨੂੰ ਗੁਰੂ ਜੀ ਨੇ ਸੁਸਿਖਸ਼ਤ ਕਰਕੇ ਗੁਰਮਤਿ ਪੱਧਰ ਉਤੇ ਲਿਆਕੇ ਇਕ ਸੁਰਤਾ ਲਿਆਂਦੀ, ਇਕੋ ਸ਼ਬਦ ਵਿਚਾਰ ਦਾ 'ਸਾਰ ਵਿਸਥਾਰ' ਰੂਪ ਵਿੱਚ ਮੁਖ ਰਖਕੇ ਬੀੜ ਦਾ ਸੰਕਲਨ ਕੀਤਾ, ਤਦ ਤਾਂ *ਗੁਰੂ ਗ੍ਰੰਥ ਸਾਹਿਬ ਗੁਰੂ ਦਰਜਾ ਰੱਖਣ ਵਾਲੇ ਨਿਸ਼ਚੇ ਹੀ ਸਿੱਧ ਹੁੰਦੇ ਹਨ।* ਜੇ ਆਪ ਜੀ ਦੇ ਮਤ ਅਨੁਸਾਰ ਭਗਤਾਂ ਦੇ ਸ਼ਬਦ ਜੋ ਪਹਿਲਾਂ ਹੀ ਸਦੀਆਂ ਦੇ ਰਚੇ ਹੋਏ ਮੰਨੀਏ, ਭਗਤਾਂ ਦੇ ਸਥਾਨਕ ਪੱਧਰ ਤੋਂ ਵਿਕਾਸ ਦਾ ਪੱਖ ਛੱਡ ਦਿੱਤਾ ਜਵੇ, ਜਿਸਨੂੰ ਭਗਤਾਂ ਦੀ ਬਾਣੀ ਦੀ ਬਦਲਦੀ ਅਵਸਥਾ ਵਾਲੇ ਸ਼ਬਦ ਸਹੀਂ ਕਰਦੇ ਹਨ ਫਿਰ ਭਗਤਾਂ ਦੀ ਆਪੋ ਆਪਣੇ ਮਤ ਦੀ ਧਾਰਾ ਵੱਖੋ ਵੱਖਰੀ ਰਹਿੰਦੀ ਹੈ। ਭਗਤਾਂ ਦੀਆਂ ਮੁਢਲੀਆਂ ਮਾਨਤਾਵਾਂ ਅਉਝੜ ਪਾ ਦਿੰਦੀਆਂ ਹਨ। ਭਗਤਾਂ ਉਤੇ ਗੁਰੂ ਨਾਨਕ ਜੀ ਦੇ ਪ੍ਰਭਾਵਾਂ ਦਾ ਖਿਆਲ ਅਣ-ਛੋਹਿਆ ਹੀ ਛੱਡ ਦਿੱਤਾ ਜਾਵੇ ਗੁਰੂ ਨਾਨਕ ਜੀ ਦੀ ਗੁਰੂ ਪਦਵੀ ਦਾ ਕੋਈ ਅਰਥ ਹੀ ਨਹੀਂ ਰਹਿੰਦਾ। ਗੁਰੂ ਗ੍ਰੰਥ ਸਾਹਿਬ ਜੀ ਇਕ ਸ਼ਬਦ ਸੰਗ੍ਰਹਿ ਰਹਿ ਜਾਂਦੇ ਹਨ, ਜਿਹੋ ਜਿਹੀ ਕਿਸੇ ਕਾਲਜ ਦੇ ਬਾਣੀ ਇਕੱਠੀ ਕਰਨ ਵਾਲਾ ਅਧਿਕਾਰੀ ਓਹੋ ਜਿਹਾ ਗੁਰੂ ਨਾਨਕ ਜੀ ਦਾ ਪਦ ਹੋ ਜਾਂਦਾ ਹੈ। ਆਪਣੀਆਂ ਕਲਪਨਾਂ ਨੂੰ ਆਪ ਜੀ ਨੇ ਅਟੱਲ ਸੱਚ ਸਮਝਦਿਆਂ ਕਿਹਾ ਹੈ :-

'ਕਈ ਲਿਖਾਰੀ ਇਹ ਆਖਦੇ ਹਨ ਕਿ ਇਹ ਸ਼ਬਦ ਸਲੋਕ ਜੋ ਬਾਬਾ ਫਰੀਦ ਜੀ

ਦੇ ਨਾਮ ਤੇ ਲਿਖੇ ਹੋਏ ਗੁਰੂ ਗ੍ਰੰਥ ਸਾਹਿਬ ਵਿੱਚ ਮਿਲਦੇ ਹਨ, ਇਹ ਸ਼ੇਖ ਬ੍ਰਹਮ ਦੇ ਹਨ, ਜਿਸ ਨੂੰ ਫਰੀਦ ਸਾਨੀ ਭੀ ਕਿਹਾ ਜਾਂਦਾ ਹੈ। ਪਰ ਇਹ ਗਲਤ ਹੈ ।

ਜੇ ਬਾਬਾ ਫਰੀਦ ਜੀ ਨੇ ਕੋਈ ਬਾਣੀ ਉਚਾਰੀ ਨਾ ਹੁੰਦੀ ਤਾਂ ਉਨ੍ਹਾਂ ਦੀ ਗੱਦੀ ਉਤੇ ਬੈਠੇ ਕਿਸੇ ਹੋਰ ਵਿਅਕਤੀ ਨੂੰ ਹੱਕ ਨਹੀਂ ਹੋ ਸਕਦਾ ਕਿ ਉਹ ਫਰੀਦ ਦਾ ਨਾਮ ਵਰਤਦਾ। (ਆਪ ਜੀ ਪਹਿਲੇ ਮਸਊਦ ਨੂੰ ਬਾਬਾ ਫਰੀਦ ਜੀ ਕਹਿੰਦੇ ਹਨ) ਗੁਰੂ ਅੰਗਦ, ਗੁਰੂ ਅਮਰਦਾਸ, ਗੁਰੂ ਅਰਜਨ, ਗੁਰੂ ਤੇਗ਼ ਬਹਾਦਰ ਸਾਹਿਬ ਆਪਣੀ ਉਚਾਰੀ ਬਾਣੀ ਵਿੱਚ ਸਤਿਗੁਰੂ ਨਾਨਕ ਦੇਵ ਜੀ ਦੇ ਨਾਮ ਤਾਂ ਹੀ ਵਰਤ ਸਕਦੇ ਹਨ ਜੇ ਗੁਰੂ ਨਾਨਕ ਜੀ ਨੇ ਆਪ ਭੀ ਬਾਣੀ ਉਚਾਰੀ ਤੇ ਲਫਜ਼ 'ਨਾਨਕ' ਵਰਤਿਆ। ਫਿਰ ਬਾਬਾ ਫਰੀਦ ਜੀ ਦੀ ਗੱਦੀ ਉਤੇ ਬੈਠੇ ਉਨ੍ਹਾਂ ਤੋਂ ਲੈਕੇ ਸ਼ੇਖ ਬ੍ਰਹਮ ਤੱਕ ਬਾਬਾ ਜੀ ਤੋਂ ਬਿਨਾਂ ਕੋਈ ਹੋਰ ਭੀ ਸੱਜਣ ਉਨ੍ਹਾਂ ਦੀ ਬਰਾਬਰੀ ਦਾ ਮਸ਼ਹੂਰ ਨਹੀਂ ਹੋਇਆ। (ਗੁਰੂ ਗ੍ਰੰਥ ਦਰਪਣ)

ਪਹਿਲਾ ਫਿਕਰਾ ਉਨ੍ਹਾਂ ਦਾ ਇਕ ਤਰ੍ਹਾਂ ਹੁਕਮਨਾਮਾ ਹੈ ਕਿ: *ਇਹ ਖ਼ਿਆਲ ਉਕਾ ਹੀ ਗ਼ਲਤ ਹੈ।* ਜਵਾਬ ਇਹੋ ਹੀ ਦਿੱਤਾ ਜਾ ਸਕਦਾ ਹੈ। ਪ੍ਰੋ. ਸਾਹਿਬ ਜੀ ਦਾ ਇਹ ਦਾਹਵਾ ਉਕਾ ਹੀ ਗ਼ਲਤ ਹੈ, ਕਿ ਪਹਿਲੇ ਫਰੀਦ ਨੇ ਕੋਈ ਬਾਣੀ ਰਚੀ ਸੀ। ਫਰੀਦ ਦੇ ਖਾਨਦਾਨੀ ਲਿਖਾਰੀਆਂ ਦੀਆਂ ਲਿਖਤਾਂ ਇਸ ਮਤ ਦੇ ਵਿਰੁਧ ਹੋਣ ਕਾਰਨ ਇਹ ਦਾਹਵਾ ਗਲਤ ਹੀ ਨਹੀਂ, ਮਹਾਂ ਗ਼ਲਤ ਹੈ । ਭਾਸ਼ਾ ਵਿਗਿਆਨੀਆਂ ਦੇ ਮਤ ਅਨੁਸਾਰ ਭੀ ਗ਼ਲਤ ਹੈ । ਜੇ ਆਪ ਜੀ ਨੂੰ ਆਪਣੀ ਕਿਸੇ ਵੱਡੇ ਅਧਿਕਾਰਾਂ ਵਾਲੀ ਹਸਤੀ ਦਾ ਅਹਿਸਾਸ ਹੈ ਕਿ *'ਮੈਂ ਜੁ ਕਹਿੰਦਾ ਹਾਂ ਇਸ ਲਈ ਉਹ ਗ਼ਲਤ ਹੈ,* ਤਾਂ ਮਿ. ਮੈਕਾਲਿਫ, ਭਾਈ ਵੀਰ ਸਿੰਘ, ਪ੍ਰਿੰਸੀਪਲ ਤੇਜਾ ਸਿੰਘ ਜੀ ਦਾ ਸਿੱਖ ਸਾਹਿਤ ਦੇ ਲਿਖਾਰੀਆਂ ਵਿੱਚ ਕੋਈ ਨਿਗੂਣਾ ਸਥਾਨ ਨਹੀਂ। ਦਲੀਲ ਦਿੰਦਿਆ ਆਪ ਜੀ ਨੇ ਕਿਹਾ ਹੈ, 'ਫਰੀਦ ਜੀ ਦਾ ਨਾਮ ਵਰਤਣ ਦਾ ਇਬਰਾਹਮ ਨੂੰ ਕੋਈ ਹੱਕ ਨਹੀਂ ਹੋ ਸਕਦਾ। 'ਫਰੀਦ' ਨਾਮ, ਖ਼ਲੀਕ ਨਿਜ਼ਾਮੀ ਕਹਿੰਦੇ ਹਨ ਵਰਤਿਆ ਹੀ ਇਬਰਾਹੀਮ ਨੇ ਹੈ। ਪਹਿਲੇ 'ਮਸਊਦ' ਸ਼ਕਰ ਗੰਜ ਨੇ ਇਸ 'ਲਕਬ' ਦੀ ਵਰਤੋਂ ਹੀ ਨਹੀਂ ਕੀਤੀ ਸੀ। ਆਪ ਜੀ ਦਾ ਇਹ ਦਾਹਵਾ ਕਿਸੇ ਹਵਾਲੇ ਉਤੇ ਅਧਾਰਤ ਨਹੀਂ ਕਿ ਫਰੀਦ 'ਨਾਮ ਦੀ ਇਬਰਾਹਮ ਨੇ ਗ਼ਲਤ ਵਰਤੋਂ ਕੀਤੀ । ਇਹ ਭੀ ਆਪ ਦਾ ਕਥਨ ਨਿਰ ਅਧਾਰ ਹੈ ਕਿ ਮਸਊਦ ਫਰੀਦ ਜਿਹਾ ਪਿਛੋਂ ਕੋਈ ਹੋਇਆ ਨਹੀਂ। 'ਸਵਾਨੇ ਫਰੀਦ' ਦਾ ਲੇਖਕ ਕਹਿੰਦਾ ਹੈ, 'ਫਰੀਦ ਸਾਨੀ' ਨਾਮ ਇਸ ਕਰਕੇ ਹੀ ਪਿਆ ਸੀ ਕਿ ਇਬਰਾਹੀਮ, ਫਰੀਦ ਜਿਹੇ ਹੀ ਪਹੁੰਚੇ ਹੋਏ ਸਨ। (ਏਥੇ ਅਸੀਂ ਗਵਾਹਾਂ ਵਿੱਚ ਜਨਮ ਸਾਖੀਆਂ ਤੇ ਭਾਈ ਵੀਰ ਸਿੰਘ ਜੀ ਜਿਹੇ ਵਿਦਵਾਨ ਖੜੇ ਨਹੀਂ ਕਰਦੇ) ਆਪ ਜੀ ਨੇ ਗੁਰੂ ਸਾਹਿਬਾਨ ਨੂੰ ਇਸ ਚਰਚਾ ਵਿੱਚ ਖਾਹਮਖਾਹ ਧੂਹ ਲਿਆਂਦਾ ਹੈ। ਕਥਨ ਦਾ ਅਰਥ ਹੈ ਪਹਿਲੀ ਰੀਤ ਹੀ ਅਖੀਰਲੇ ਉਤਰਾਧਿਕਾਰੀਆਂ ਲਈ ਨਿਭਾਉਣੀ ਲਾਜ਼ਮੀ ਹੁੰਦੀ ਹੈ, ਫਿਰ ਪੰਚਮ ਗੁਰੂ ਤੋਂ ਪਿਛੋਂ, ਗੁਰੂ ਹਰਗੋਬਿੰਦ ਜੀ ਨੇ ਯੁਧ ਕਿਉਂ ਲੜੇ? ਪਹਿਲੇ ਗੁਰੂ ਜੀ ਨੇ ਤਾਂ ਇਹ ਕਰਤੱਬ ਨਹੀਂ ਕੀਤਾ ਸੀ। ਆਪਨੇ ਕਿਹਾ ਹੈ ਜਿਨ੍ਹਾਂ ਗੁਰੂ ਸਾਹਿਬਾਨ ਨੇ ਬਾਣੀ ਰਚੀ ਉਹ 'ਨਾਨਕ' ਨਾਮ ਤਾਂ ਹੀ ਵਰਤ ਸਕਦੇ ਹਨ, ਜੇ ਗੁਰੂ ਨਾਨਕ ਜੀ ਨੇ ਨਾਨਕ ਪਦ ਵਰਤਿਆ, ਮਸਲੇ ਨਜਿੱਠਣ ਦੀ ਥਾਂ ਪੈਦਾ ਕਰਨ ਵਾਲੀ ਦਲੀਲ ਹੈ। ਪ੍ਰੰਪਰਾ ਇਤਿਹਾਸ ਆਪੋ ਆਪਣੇ ਖੇਤਰਾਂ ਵਿੱਚ ਮੰਨੇ ਅਤੇ ਅਧਿਕਾਰ ਰੱਖਣ ਵਾਲੇ ਵਿਦਵਾਨਾਂ ਦੇ ਮੱਤ ਅੱਗੇ ਉਕਾ ਹੀ ਗ਼ਲਤ, ਮਨ ਘੜਤ ਅਤੇ ਨੁਕਸਾਨ ਦੇਹ ਭੀ ਹੈ।

*ਭਾਈ ਜੋਧ ਸਿੰਘ ਅਤੇ ਫਰੀਦ :-*

ਸੰਨ ੧੯੫੨ ਵਿੱਚ ਭਾਈ ਜੋਧ ਸਿੰਘ ਹੁਰਾਂ ਨੇ ਇਕ ਲੇਖ 'ਪੰਜ ਦਰਿਆ' ਵਿੱਚ ਛਪਵਾਇਆ, ਉਸ ਵਿੱਚ ਉਨ੍ਹਾਂ ਨੇ ਭੀ ਫਰੀਦ ਬਾਰੇ ਵਿਲੱਖਣ ਗੱਲ ਕਰਕੇ ਨਵੀਂ ਖੋਜ ਦੀ ਧੌਂਸ ਜਮਾਉਣ ਦੀ ਤੇਗ ਮਾਰੀ। ਪਰਚੇ ਦੇ ਸਫ਼ਾ ੭ ਉਤੇ ਫਰੀਦ ਦੇ ਸਲੋਕਾਂ ਜਿਹਾ, ਇਕ ਸਲੋਕ, 'ਉਠ ਫਰੀਦਾ ਸੁਤਿਆ', ਦੇ ਕੇ ਕਿਹਾ, ਇਹ ਸਲੋਕ ਮੈਨੂੰ ਪ੍ਰੋ. ਗੁਲਵੰਤ ਸਿੰਘ ਜੀ, ਜੋ ਖ਼ਾਲਸਾ ਕਾਲਜ ਵਿੱਚ ਫਾਰਸੀ, ਦੇ ਪ੍ਰੋਫੈਸਰ ਹਨ, ਦੀ ਖੋਜ ਤੋਂ ਮਿਲਿਆ ਸੀ। ਜੋ ਉਨ੍ਹਾਂ ਸਯਦ ਕਿਰਬਾਨੀ ਦੀ ਲਿਖਤ ਸੀਰਉਲ ਔਲੀਆਂ ਦੀ ਪੁਸਤਕ ਲਾਹੌਰ ਦੀ ਲਾਇਬਰੇਰੀ ਵਿੱਚ ਦੇਖੀ ਸੀ। ਅਸੀਂ ਪ੍ਰੋ. ਗੁਲਵੰਤ ਸਿੰਘ ਜੀ ਤੋਂ ਜਾਣਕਾਰੀ ਹਾਸਲ ਕੀਤੀ, ਉਨ੍ਹਾਂ ਕਿਹਾ ਇਹ ਨਾ ਮੇਰੀ ਦੱਸ ਹੈ ਨਾ ਖੋਜ। ਭਾਈ ਸਾਹਿਬ ਜੀ ਦਾ ਇਹ ਲੇਖ ਹੁਣ ਪੰਜਾਬੀ ਯੂਨੀਵਰਸਿਟੀ ਵਲੋਂ ਛਾਪੇ ਗਏ, *'ਭਾਈ ਜੋਧ ਸਿੰਘ ਸੌਰਭ ਗ੍ਰੰਥ ਵਿੱਚ'* ਡਾ. ਪਿਆਰ ਸਿੰਘ ਜੀ ਨੇ ਸੰਪਾਦਨ ਕਰਕੇ ਛਾਪਿਆ ਹੈ। ਇਸ ਸੋਧੇ ਤੇ ਵਧਾਏ, ਰੇਡੀਓ ਭਾਸ਼ਣ ਵਿਚ ਉਨ੍ਹਾਂ ਨੇ ਹੁਣ ਆਪਣੀ ਖੋਜ ਦਾ ਅਧਾਰ ਪ੍ਰੋ. ਪ੍ਰੀਤਮ ਸਿੰਘ ਜੀ ਨੂੰ ਬਣਾ ਲਿਆ ਹੈ। ਫਰੀਦ ਜੀ ਦੇ ਮਿਲਦੇ ਜੁਲਦੇ ਵਾਕ ਦੇ ਕੇ ਆਪਣੇ ਉਸ ਲੇਖ ਜਾਂ ਰੇਡੀਓ ਭਾਸ਼ਣ ਦੀ ਪੁਸ਼ਟੀ ਕੀਤੀ ਹੈ। ਇਹੋ ਜਿਹੇ ਹੀ ਪੁਰਾਣੇ ਗ੍ਰੰਥਾਂ ਤੋਂ ਕੁਝ ਵਾਕ ਇਕ ਵਿਦਵਾਨ 'ਅਖ਼ਲਾਕ ਹਸੈਨ ਦੇਹਲਵੀ' ਨੇ ਗੁਰੂ ਨਾਨਕ ਯੂਨੀਵਰਸਿਟੀ ਦੇ, 'ਖੋਜ ਦਰਪਣ' ਦੇ ਇਕ ਲੇਖ ਵਿੱਚ ਦਿੱਤੇ ਹਨ। (ਖੋਜ ਦਰਪਣ ਜਨਵਰੀ ੧੯੮੭, ਸਫ਼ਾ ੮੮) ਲੇਖ ਦਾ ਪੰਜਾਬੀ ਵਿੱਚ ਅਨੁਵਾਦ ਪ੍ਰੋ. ਪਿਆਰ ਸਿੰਘ ਜੀ ਦੀ ਸੋਧ-ਸੁਧਾਈ ਪਿਛੋਂ ਛਾਪਿਆ ਗਿਆ ਹੈ। ਵਿਦਵਾਨ ਸੰਪਾਦਕ (ਪ੍ਰੋ. ਪਿਆਰ ਸਿੰਘ) ਨੇ ਟਿੱਪਣੀ ਦਿੱਤੀ ਹੈ:- *'ਵਿਦਵਾਨ ਖੋਜਕਾਰ ਦੀ ਗੱਲ ਉਦੋਂ ਹੀ ਭਰੋਸੇ ਨਾਲ ਕਹੀ ਜਾ ਸਕੇਗੀ। ਜਦੋਂ ਉਪ੍ਰੋਕਤ ਦੋਹਾਂ ਪੁਸਤਕਾਂ ਦੇ ਨੁਸਖੇ ਗੁਰੂ ਨਾਨਕ ਦੇਵ ਜੀ ਦੇ ਕਾਲ ਤੋਂ ਪਹਿਲਾਂ ਦੇ ਜਾਂ ਉਨ੍ਹਾਂ ਦੇ ਸਮੇਂ ਦੇ ਲਿਖੇ ਹੋਏ ਮਿਲ ਜਾਣ ਤਾਂ ਜੁ ਉਪਰੋਕਤ ਟੂਕਾਂ ਤੋਂ ਪਿਛੋਂ ਸੰਮਿਲਤ ਹੋ ਜਾਣ ਦਾ ਸੰਸਾ ਜਾਂਦਾ ਰਹੇਗਾ।* (ਖੋਜ ਦਰਪਣ:- ਸਫ਼ਾ ੧੧੨, ਗੁਰੂ ਨਾਨਕ ਯੂਨੀਵਰਸਿਟੀ)।

ਪ੍ਰੋ. ਪਿਆਰ ਸਿੰਘ ਦਾ ਕਥਨ; ਉਨ੍ਹਾਂ ਸਾਰੇ ਖੋਜੀਆਂ, ਸਮੇਤ ਭਾਈ ਜੋਧ ਸਿੰਘ ਦੇ, ਜੋ 'ਜਵਾਹਰੇ ਫਰੀਦੀ' ਸੀਰੀਅਲ ਔਲੀਆ', ਆਦਿਕ ਕਿਤਾਬਾਂ ਵਿਚੋਂ, ਪਹਿਲੇ ਫਰੀਦ ਦੇ ਪੰਜਾਬੀ ਵਾਕ ਦੱਸਣ ਲਈ ਆਪਣੇ ਪਖ ਦੀ ਪੂਰਤੀ ਲਈ ਵਰਤ ਰਹੇ ਹਨ, ਠੀਕ ਜਵਾਬ ਮੰਗ ਰਿਹਾ ਹੈ।

ਭਾਈ ਜੋਧ ਸਿੰਘ ਜੀ ਅਤੇ ਉਨ੍ਹਾਂ ਜਿਹੇ ਖਿਆਲਾਂ ਦੇ ਸੱਜਣ, ਜਦੋਂ ਇਹ ਉੱਪਰਲੀ ਸਮੱਸਿਆ, ਗੁਰੂ ਨਾਨਕ ਜੀ ਤੋਂ ਪੁਰਾਣੀ ਹੱਥ ਲਿਖਤ ਲੱਭ ਲੈਣ ਦੀ ਹੱਲ ਕਰ ਲੈਣਗੇ, ਫਿਰ ਹੀ ਇਹ ਮਸਲਾ ਵਿਚਾਰਨ ਯੋਗ ਹੋ ਸਕੇਗਾ? ਅਸਲ ਗਵਾਹੀ ਤਾਂ ਫਿਰ ਭੀ ਮੂਲ ਸਲੋਕਾਂ ਅਤੇ ਸ਼ਬਦਾਂ ਦੀ ਹੈ ।

ਸਾਨੂੰ ਯਕੀਨ ਹੈ ਅਜੇਹੀ ਪੋਥੀ ਮਿਲੇ ਭੀ ਫਿਰ ਭੀ ਉਹ ਬਾਣੀ ਨਹੀਂ ਹੋਵੇਗੀ ਜੋ ਗੁਰੂ ਨਾਨਕ ਪ੍ਰਭਾਵਾਂ ਦੇ ਵਿਚਾਰ ਉਤੇ ਅਧਾਰਤ ਤੇ ਸਬੰਧਤ ਹੈ। ਗੁਰੂ ਨਾਨਕ ਜੀ ਦੇ ਸਲੋਕਾਂ ਦਾ ਫਰੀਦ ਜੀ ਦੇ ਸਲੋਕਾਂ ਵਿੱਚ ਸ਼ਾਮਲ ਹੋਣ; ਉਪਦੇਸ਼ ਅਤੇ ਸੋਧ ਸੁਧਾਈਆਂ ਟਿੱਪਣੀਆਂ ਦੇ ਰੂਪ ਵਿੱਚ ਸ਼ਾਮਲ ਹੋਣੀਆਂ ਸਦਾ *ਸਥਿਰ ਰਹਿਣ ਵਾਲਾ ਪ੍ਰਮਾਣ ਹੈ ਕਿ ਗੁਰੂ ਨਾਨਕ ਜੀ ਨੇ ਫਰੀਦ ਜੀ ਨੂੰ ਪ੍ਰਭਾਵਤ ਕੀਤਾ।* ਫਰੀਦ ਜੀ ਦੀ ਰਚਨਾ ਤੋਂ ਜ਼ਾਹਰ ਹੈ, ਫਰੀਦ ਜੀ ਨੇ

ਗੁਰੂ ਜੀ ਦੀ ਸਿੱਖਿਆ ਸ੍ਵੀਕਾਰ ਕੀਤੀ। ਜਪ ਤਪ ਕਾ ਬੰਧ ਬੇੜਲਾ, ਸ਼ਬਦ, ਕਈ ਸਲੋਕਾਂ, ਦੀ ਪ੍ਰੇਰਨਾ ਸਿਧੀ ਸੰਬੋਧਨੀ ਹੈ। ਕੀ ਗੁਰੂ ਜੀ ਆਪਣੀ ਸਿਖਿਆ ਹਵਾ ਵਿਚ ਸੁਟਦੇ ਰਹੇ? ਜਾਂ ਪਹਿਲੇ ਫਰੀਦ ਨਾਲ ਸਤਾਂ ਅਸਮਾਨਾਂ ਉਤੇ ਚਰਚਾ ਕੀਤੀ ਜਾਂਦੀ ਰਹੀ ਹੈ ।

ਜਿਸ ਹਾਲਤ ਵਿੱਚ, ਫਰੀਦ ਦੇ ਖਾਨਦਾਨੀ ਤੇ ਗੱਦੀਦਾਰ ਵਿਦਵਾਨ ਲਿਖਾਰੀ ਤੇ ਉਤਰਾਧਿਕਾਰੀ ਇਹ ਮੰਨਦੇ ਹਨ ਕਿ ਇਹ ਬਾਣੀ ਪਿਛਲੇ ਫਰੀਦ 'ਸਾਨੀ' ਦੀ ਹੈ। ਭਾਸ਼ਾ ਵਿਗਿਆਨੀ ਸਲੋਕਾਂ ਦੀ ਭਾਸ਼ਾ ਸ਼ਬਦਾਵਲੀ ਬਾਰੇ ਇਕ ਮੱਤ ਕਹਿੰਦੇ ਹਨ ਇਹ ਪੰਦਰ੍ਹਵੀਂ ਸਦੀਂ ਤੋਂ ਪਹਿਲਾਂ ਦੀ ਨਹੀਂ ਹੋ ਸਕਦੀ। ਜਿਵੇਂ, ਖਲੀਕ ਨਿਜ਼ਾਮੀ ਜੀ ਦਾ ਕਥਨ ਹੈ ਇਹ ਰਚਨਾ ਮਸਾਊਦ ਫਰੀਦ ਦੀ ਨਹੀਂ, 'ਸਵਾਨਿ ਫਰੀਦ' ਦੇ ਲੇਖਕ ਅਨੁਸਾਰ ਫਰੀਦ, ਸਾਨੀ ਦੀ ਹੈ।

ਕੁਝ ਵਰ੍ਹਿਆਂ ਤੋਂ 'ਆਧੁਨਿਕ ਫਰੀਦ' ਪੰਥੀਆਂ ਵੱਲੋਂ, ਇਕ ਗੁਰੂ ਨਾਨਕ ਵਿਰੋਧੀ ਲਹਿਰ ਚਲਾਈ ਹੋਈ ਹੈ, ਇਨ੍ਹਾਂ ਸੱਜਣਾ ਨੇ ਪ੍ਰਧਾਨ ਮੰਤਰੀ ਦੇ ਮੂੰਹ ਵਿੱਚ (੧੯੮੩ ਵਿੱਚ) ਇਥੋਂ ਤੱਕ ਵਾਕ ਪਾ ਦਿੱਤੇ ਸਨ ਕਿ *'ਗੁਰੂ ਨਾਨਕ ਜੀ ਨੇ ਫਰੀਦ ਤੋਂ ਸਿਖਿਆ ਹਾਸਲ ਕੀਤੀ ਸੀ।* ਅਜੇਹੀਆਂ ਹਰਕਤਾਂ ਨਾਲ ਇਸ ਪ੍ਰਯੋਜਨ ਵਿਚ ਪ੍ਰਾਪਤੀ ਨਹੀਂ ਹੋਣੀ। ਜਿੰਨਾਂ ਚਿਰ ਇਹ ਵਾਕ ਕਾਇਮ ਹਨ, *'ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ'* (ਆਸਾ) *'ਕਰ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ'* (ਸੂਹੀ) ਗੁਰੂ ਨਾਨਕ ਜੀ ਤੋਂ ਪ੍ਰਭਾਵਿਤ ਫਰੀਦ ਜੀ ਦੇ ਉਦਾਰਤਾ ਭਰੇ ਸਲੋਕ, *'ਵਿਸਰਿਆ ਜਿਨ ਨਾਮੁ ਤੇ ਭੁਇ ਭਾਰੁ ਥੀਏ'* ਫਰੀਦ ਜੀ ਦੇ ਮਜ਼ਹਬੀ ਜਨੂੰਨ ਤੋਂਅੱਗੇ ਲੰਘਕੇ ਮਾਨਵਤਾ ਦਾ ਸੰਦੇਸ਼ ਦੇਣ ਵਾਲੇ ਵਾਕ, ਗੁਰੂ ਗ੍ਰੰਥ ਸਾਹਿਬ ਵਿਚ ਜੁੜੇ ਹੋਏ ਹਨ, ਕੋਈ ਭੀ ਕਲਪਨਾ ਕਿੰਨੀ ਭੀ ਦ੍ਰਿੜ੍ਹਤਾ ਭਰੀ ਜਾਂ ਚਮਕਦਾਰ ਹੋਵੇ, ਫਰੀਦ ਜੀ ਬਾਰੇ ਉੱਪਰ ਦੱਸੀਆਂ ਮਾਨਤਾਵਾਂ ਨੂੰ ਤੋੜ ਨਹੀਂ ਸਕਦੀ। ਪੁਰਾਤਨ ਸਮੇਂ ਤੋਂ ਸਿੱਖ ਸਾਹਿਤ ਦੀ ਆਤਮਾ ਦੀ ਇਹੋ ਅਵਾਜ਼ ਹੈ, - ਫਰੀਦ ਜੀ ਦੇ ਗੁਰੂ ਨਾਨਕ ਜੀ ਪਥ ਪ੍ਰਦਰਸ਼ਕ ਸਨ, ਉਨ੍ਹਾਂ ਦੀ ਰਚਨਾਂ ਵੱਖੋ-ਵੱਖਰੇ ਨਜ਼ਰੀਏ ਪੇਸ਼ ਕਰਦੀ ਗੁਰਮਤਿ ਦੀ ਪੱਧਰ ਉਤੇ ਪੁੱਜਦੀ ਕੁੰਦਨ ਹੋਈ ਹੈ। ਏਸੇ ਕਾਰਨ ਉਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਹੋਰਨਾਂ ਭਗਤਾਂ ਨਾਲ ਸ਼ਾਮਲ ਕੀਤੀ ਗਈ ਹੈ। ਜਿਸ ਦਾ ਇਹ ਸੰਦੇਸ਼ ਹੈ : ਗੁਰੂ ਦੇ ਦਸੇ ਮਾਰਗ ਉੱਤੇ ਚੱਲਣਾ ਚਾਹੀਏ ।

*ਕਰ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ ॥*

# ਭਗਤ ਸਧਨਾ ਜੀ ਅਤੇ ਉਨ੍ਹਾਂ ਦੀ ਰਚਨਾ

ਸਧਨਾ ਕਸਾਈ ਸੀ। ਜਿਵੇਂ ਕਈ ਝਟਕਈ ਹੁੰਦੇ ਹਨ। ਮਾਸ ਵੇਚਣਾ ਉਸ ਦਾ ਧੰਦਾ ਸੀ। ਮਾਸ ਦਾ ਕਾਰੋਬਾਰ ਸੱਭਯ ਸੰਸਾਰ ਵਿੱਚ ਸਨਮਾਨਯੋਗ ਨਹੀਂ ਸਮਝਿਆ ਜਾਂਦਾ। ਇਸ ਕਸਬ ਨਾਲ ਜੁੜਿਆ 'ਕਸਾਈ' ਲਫਜ਼ 'ਜ਼ਾਲਮ' ਦੇ ਅਰਥਾਂ ਵਿੱਚ ਲਿਆ ਜਾਂਦਾ ਹੈ। ਮੁਹਾਵਰੇਦਾਰ ਭਾਸ਼ਾ ਵਿੱਚ 'ਕਸਾਈ ਲਫਜ਼ ਦੀ ਘਿਰਣਤ ਥਾਂਵਾਂ ਤੇ ਵਰਤੋਂ ਹੁੰਦੀ ਹੈ। ਵਧੇਰੇ ਸਖਤੀ ਨਾਲ ਵਰਤਣ ਵਾਲੇ ਬੰਦੇ ਪ੍ਰਤੀ 'ਕਸਾਈ' ਕਹਿਕੇ, ਖਿਝਾਹਟ ਪ੍ਰਗਟਾਈ ਜਾਂਦੀ ਹੈ।

ਕੁਝ ਕਹਿੰਦੇ ਹਨ, ਸਧਨਾ ਮਾਸ ਵੇਚਦਾ ਸੀ, ਖੁਦ ਜੀਆਂ ਨੂੰ ਨਹੀਂ ਮਾਰਦਾ ਸੀ। ਤਾਂਕਿ ਭਗਤ ਜੀ ਦਾ ਦਇਆ ਵਾਲਾ ਪਖ ਪਹਿਲਾਂ ਤੋਂ ਹੀ ਸੁਰਖਸ਼ਤ ਰੱਖਿਆ ਜਾਵੇ। ਸਧਨੇ ਦਾ ਕਿਉਂ ਕਿ ਭਗਤਾਂ ਵਿੱਚ ਥਾਂ ਮੰਨਿਆਂ ਜਾਂਦਾ ਹੈ, ਗੋਸ਼ਟਾਂ ਲਿਖਣ ਵਾਲੇ ਕਹਿੰਦੇ ਹਨ, ਉਹ ਪਹਲੇ ਜਨਮ ਦਾ ਬ੍ਰਾਹਮਣ ਸੀ। ਇਕ ਦਿਨ ਆਪਣੇ ਗੁਰੂ ਕੋਲ ਗਿਆ। ਗੁਰੂ ਦੇ ਰਸੋਈਏ ਨੇ ਕਿਹਾ, ਮੈਂ ਰਸੋਈ ਬਣਾਉਂਦਾ ਹਾਂ, ਕੋਈ ਮਾਸ ਲਿਆਵੇ, ਤਾਂ ਭੋਜਨ ਤਿਆਰ ਕਰਾਂ। ਸਾਧ ਨੇ ਕਿਹਾ, ਜੀ ਮੈਂ ਵੈਸ਼ਣਵ ਹਾਂ! ਕਦੇ ਮਾਸ (ਸਗਉਤੀ) ਨੂੰ ਹੱਥ ਨਹੀਂ ਲਾਇਆ। ਗੁਰੂ ਦੇ ਚੇਲੇ ਨੇ ਕਿਹਾ :

'ਕਹੇ ਜੀ ਜਿ ਉਹ ਭੇਜਿਆ ਥਾ ਨਠ ਗਇਆ, ਉਨ ਕਹਿਆ ਮੈਂ ਬੈਸਨੋ ਹਾਂ। ਇਵ ਹੀ ਕਹਿਤਾ ਗਇਆ। ਕਹੇ ਰੇ ਉਸ ਸਰਾਪ ਹੂਆ, ਉਹ ਆਪਨੀ ਹਥੀ ਕੁਹਿ ਕੁਹਿ ਮਾਰੈਗਾ। ਬੇਚੇਗੇ। ਖਾਇਗਾ ਅਰ ਬਕਰ ਕਸਾਈ ਹੋਇਗਾ' (ਗੋਸ਼ਟ ਸਧਨੇ ਕੀ)

ਕਥਾ ਰਚਨ ਵਾਲੇ ਨੇ ਕਿਹਾ ਹੈ ਇਸ ਕਰਕੇ ਉਸ ਦਾ ਜਨਮ ਕਸਾਈ ਕੁਲ ਵਿੱਚ ਹੋਇਆ। ਇਕ ਹੋਰ ਰੋਚਕ ਕਥਾ ਹੈ, ਸਧਨੇ ਨੇ ਮਾਸ ਤੋਲਣ ਵਾਲੇ ਜੋ ਪੱਥਰ ਦੇ ਵੱਟੇ ਰੱਖੇ ਸੀ, ਉਨ੍ਹਾਂ ਵਿੱਚ ਇਕ 'ਗੰਡੋਕ' ਚਿੱਟੀਆਂ ਧਾਰੀਆਂ ਵਾਲਾ ਕਾਲਾ ਪੱਥਰ ਸੀ, ਜਿਸ ਨੂੰ ਠਾਕਰ ਮੰਨ ਕੇ ਮੰਦਰਾਂ ਵਿੱਚ ਪੂਜਿਆ ਜਾਂਦਾ ਹੈ। ਇਹ ਠਾਕਰ ਬ੍ਰਾਹਮਣ ਦੀ ਨਜ਼ਰੀ ਪਿਆ, ਉਸ ਨੇ ਸਧਨੇ ਨੂੰ ਕਿਹਾ, ਭਾਈ, ਤੂੰ ਬਹੁਤ ਮਾੜੀ ਗੱਲ ਕਰਦਾ ਹੈ, ਇਹ ਤਾਂ, 'ਠਾਕਰ' ਹੈ ਜਿਸ ਦੀ ਪੂਜਾ ਕਰੀਦੀ ਹੈ, ਤੂੰ ਇਸ ਨੂੰ ਵੱਟਾ ਸਮਝਕੇ ਮਾਸ ਤੋਲਣ ਦਾ ਕੰਮ ਲੈਂਦਾ ਹੈ ?

ਸਧਨੇ ਨੇ ਕਿਹਾ, 'ਹਛਾ ਠਾਕਰ ਹੈ ਤਾਂ ਤੂੰ ਲੈ ਜਾ'। ਬ੍ਰਾਹਮਣ ਠਾਕਰ ਨੂੰ ਘਰ ਲੈ ਗਿਆ। ਰਾਤ ਨੂੰ ਸੁਪਨੇ ਵਿੱਚ ਠਾਕਰ ਵਲੋਂ ਹੁਕਮ ਹੋਇਆ, 'ਮੈਨੂੰ ਓਥੇ ਹੀ ਛੱਡ ਕੇ ਆ'। ਦੂਜੇ ਦਿਨ ਬ੍ਰਾਹਮਣ ਨੇ ਆਕੇ ਠਾਕਰ ਵਾਪਸ ਕੀਤਾ ਨਾਲ ਹੀ ਕਿਹਾ ਠਾਕਰ ਤੇਰੇ ਨਾਲ ਇਤਨੀ ਪ੍ਰੀਤ ਕਰਦਾ ਹੈ ਤੂੰ ਠਾਕਰ ਤੋਂ ਇਹ ਕੰਮ ਲੈਂਦਾ ਹੈ?

ਇਕ ਕਥਾ ਹੋਰ ਸੁਣਾਈ ਜਾਂਦੀ ਹੈ, ਰਾਤੀ ਦੇਰ ਹੋਈ ਕੋਈ ਮਾਸ ਲੈਣ ਆਇਆ। ਸਧਨੇ ਨੇ ਸੋਚਿਆ ਜੇ ਹੁਣ ਬੱਕਰਾ ਵੱਢਿਆ ਸਫਾਈ ਆਦਿ ਦਾ ਲੰਮਾਂ ਝੰਜਟ ਕਰਨਾ ਪਵੇਗਾ, ਜਿੰਨਾਂ ਕੁ ਮਾਸ ਇਸ ਨੂੰ ਲੋੜ ਹੈ ਕਿਸੇ ਪਾਸਿਓਂ ਵੱਢਕੇ ਦੇ ਦਿੰਦਾ ਹਾਂ। ਬੱਕਰੇ ਦੇ ਪਤਾਲੂਆਂ

ਨੂੰ ਕੱਟਣਾ ਚਾਹਿਆ ਤਾਂ ਬਕਰੇ ਨੇ ਕਿਹਾ, 'ਤੇਰਾ ਮੇਰਾ ਇਹ ਕਈ ਜਨਮਾਂ ਦਾ ਚੱਕਰ ਚਲਦਾ ਹੈ'। ਇਸ ਤੋਂ ਸਧਨੇ ਨੂੰ ਗਿਆਨ ਹੋਇਆ ਤੇ ਉਸ ਨੇ ਮਾਸ ਬੇਚਣ ਦਾ ਧੰਦਾ ਬੰਦ ਕਰ ਦਿੱਤਾ। ਭਗਤੀ ਕਰਨ ਲੱਗ ਪਿਆ ।

ਉਪਰਲੀਆਂ ਕਹਾਣੀਆਂ, ਇਕ ਮੰਦੇ ਕੰਮ ਤੋਂ ਚੰਗੇ ਪਾਸੇ ਲੱਗਣ ਦੀ ਪ੍ਰੇਰਨਾ ਦੀ ਪ੍ਰਿਸ਼ਟ ਭੂਮੀ ਰਚਣ ਲਈ ਹੀ ਹੋਂਦ ਵਿੱਚ ਆਈਆਂ ਹਨ। ਸਧਨਾ ਚੰਗੇ ਮਨ ਵਾਲਾ ਵਿਅੱਕਤੀ ਸੀ, ਉਸ ਨੂੰ ਆਪਣੇ ਨਿੱਤ ਦੇ ਗਲੀਜ਼ ਤੇ ਜੀਆਂ ਨੂੰ ਕੁਹ ਕੁਹ ਮਾਰਨ ਦੇ ਕੰਮ ਤੋਂ ਘ੍ਰਿਣਾ ਹੋਈ- ਕਿਸੇ ਵੀ ਕਾਰਨ ਹੋਈ, ਸਧਨਾ ਭਗਤ ਬਣ ਗਿਆ। ਉਚ ਕੋਟੀ ਦੀ ਭਗਤ ਮੰਡਲੀ ਵਿੱਚ ਜਾ ਰਲਿਆ।

ਜਨਮ ਸਾਖੀ ਮੇਹਰਵਾਨ ਜੀ ਵਾਲੀ ਅਨੁਸਾਰ ਆਯੁਧਿਆ ਵਿੱਚ ਜੋ ਭਗਤ ਗੁਰੂ ਨਾਨਕ ਜੀ ਨੂੰ ਮਿਲੇ ਦੱਸੇ ਹਨ, ਉਨ੍ਹਾਂ ਵਿੱਚ ਸਧਨੇ ਦਾ ਨਾਮ ਭੀ ਸ਼ਾਮਲ ਹੈ :-

'ਤਬ ਸ੍ਰੀ ਪਾਰ ਬ੍ਰਹਮ ਕੀ ਆਗਿਆ ਸਾਥ ਭਗਤ ਮਿਲੈ ਮਿਲ ਕਰ ਆਏ, ਨਾਮਾ, ਜੈ ਦੇਉ, ਕਬੀਰ, ਤ੍ਰਿਲੋਚਨ, ਰਵਦਾਸ, ਸਧਨਾ, ਧੰਨਾ, ਬੇਣੀ ਅਵਰ ਜਿ ਕੋਈ ਭਗਤ ਥਾ ਸਭ ਮਿਲਕਰ ਗੁਰੂ ਬਾਬੇ ਨਾਨਕ ਪਹਿ ਆਏ ।'

ਗਿਆਨੀ ਗਿਆਨ ਸਿੰਘ ਜੀ ਨੇ ਤਵਾਰੀਖ ਗੁਰੂ ਖ਼ਾਲਸਾ ਵਿੱਚ ਸਕੰਦਰ ਲੋਧੀ ਦੇ ਜ਼ੁਲਮਾਂ ਦਾ ਵੇਰਵਾ ਦਿੰਦਿਆਂ ਲਿਖਿਆ ਹੈ, ਜੋ ਮਾੜਾ ਵਰਤਾਉਂ ਸਿਕੰਦਰ ਨੇ ਹਿੰਦੂਆਂ ਨਾਲ ਕੀਤਾ ਸੀ, ਉਸੇ ਤਰ੍ਹਾਂ ਦਾ ਹੋਰਨਾਂ ਨਾਲ ਵੀ ਕੀਤਾ ਸੀ। ਸਿਕੰਦਰ ਲੋਧੀ ਨੇ ਜਿਨ੍ਹਾਂ ਪ੍ਰਸਿੱਧ ਭਗਤਾਂ ਨੂੰ ਸਤਾਇਆ ਸੀ ਉਨ੍ਹਾਂ ਦੇ ਨਾਮ ਇਉਂ ਦਿੱਤੇ ਹਨ :-

*'ਬੇਅੰਤ ਮੰਦਰ ਤੋੜਕੇ ਮੰਦਰਾਂ ਦੀਆ ਮਸੀਤਾਂ ਬਣਵਾ ਦਿੱਤੀਆਂ ਸਨ ।*

*ਜ਼ਿੱਦੀ ਐਸਾ ਸੀ ਕਿ, ਇਕ ਸਿਵਾ ਨੰਦ ?ਸ਼ਹੂਰ ਪੰਡਤ ਕਾਸ਼ੀ ਵਿੱਚ ਸੀ ਉਸ ਨੂੰ ਪੁਛਿਆ ਹਿੰਦੂ ਚੰਗਾ ਕਿ ਮੁਹੰਮਦੀ, ਉਸ ਨੇ ਕਿਹਾ ਦੋਵੇਂ ਹੀ ਇਕੋ ਜਿਹੇ ਹਨ, ਇਤਨਾ ਕਹਿਣ ਤੇ ਮੂਰਤ ਪੂਜਣ ਬਦਲੇ ਜ਼ਮੀਨ ਵਿੱਚ ਗਡਵਾ ਕੇ ਮਾਰ ਦਿੱਤਾ ਸੀ ।*

*ਕਬੀਰ ਜੀ ਨੂੰ ਗੰਗਾ ਵਿਚ, ਨਾਮਦੇਵ ਜੀ ਨੂੰ ਹਾਥੀ ਅੱਗੇ, ਰਵਿਦਾਸ ਨੂੰ ਕੋਠੜੀ ਵਿੱਚ ਬੰਨ੍ਹ ਕੇ ਏਸੇ ਨੇ ਸੁਟਿਆ ਸੀ ਤੇ ਸਧਨੇ ਨੂੰ ਬੁਰਜ ਵਿੱਚ ਚਿਣਾਇਆ ਸੀ। (ਸਫਾ ੨੭-੨੮)*

ਕੁਝ ਵਰ੍ਹੇ ਹੋਏ ਸ. ਰਣਧੀਰ ਸਿੰਘ ਜੀ (ਇਤਿਹਾਸ ਖੋਜੀ) ਨੂੰ ਵੱਡੀ ਹੱਥਲਿਖਤ ਪੋਥੀ ਮਿਲੀ, ਇਕ ਜਿਲਦ ਵਿਚ ਕਈ ਪੁਸਤਕਾਂ ਸਨ, ਜਿਨ੍ਹਾਂ ਦੀ ਗਿਣਤੀ ੨੫ ਸੀ। ਉਸ ਵਿਚ ਕਈ ਗ੍ਰੰਥਾਂ ਨਾਲ ਭਗਤਾਂ ਦੀ ਬਾਣੀ ਭੀ ਹੈ ਸੀ, -ਸੂਚੀ ਦੇ ੨੦ ਵੇਂ ਨੰਬਰ ਉਤੇ ਸਧਨਾ ਭਗਤ ਦੇ ਦੋਹਰੇ ਲਿਖੇ ਹੋਏ ਸਨ। ਮੇਰੀ ਮੰਗ ਤੇ ਉਨ੍ਹਾਂ ਨੇ ਆਪਣੇ ਨੋਟ ਸਮੇਤ ਉਹ ਦੋਹਰੇ ਨਕਲ ਕਰ ਭੇਜੇ ਸੀ ਨੋਟ, ਤੇ ਦੋਹਰੇ ਇਸ ਪ੍ਰਕਾਰ ਹਨ :-

'ਸਧਨਾ ਭਗਤ' ਜਿਸ ਦੀ ਰਚਨਾ ਅੱਗੇ ਦਿੱਤੀ ਜਾ ਰਹੀ ਹੈ, ਨਿਰੰਸਦੇਹ ਸਤਿਗੁਰੂ ਨਾਨਕ ਸਾਹਿਬ ਦਾ ਭਗਤ, ਤੇ ਦੱਖਣ ਪੱਛਮੀ ਪੰਜਾਬ ਦਾ ਵਸਨੀਕ ਸਹੀ ਹੁੰਦਾ ਹੈ, ਲੇਕਨ ਬਿਲਾਵਲ ਰਾਗ ਵਿੱਚ ਆਏ 'ਸ਼ਬਦ ਨੂੰ ਜਿਸ 'ਹਰਿਜਨ' ਨਾਲ ਮਨਸੂਬ ਕੀਤਾ ਜਾ ਰਿਹਾ ਹੈ, ਉਸ ਨੂੰ ਸਿੰਧੂ ਦੇਸ਼ ਦੇ 'ਸਰਵਾਂ' ਨਗਰ ਵਿੱਚ ਸੰਮਤ ੧੨੩੭ ਬਿ: (੧੧੮੦) ਵਿਖੇ ਜਨਮਿਆ ਦਸਿਆ ਜਾਂਦਾ ਹੈ। 'ਸਰਵਾਂ' ਦਾ ਕਿਲ੍ਹਾ, ਮੁਗਲ ਪਠਾਣੀ ਰਾਜ ਸਮੇਂ ਵਧੇਰੇ ਮੁਲਤਾਨ ਸੂਬੇ ਨਾਲ ਸਬੰਧਤ ਰਿਹਾ ਹੈ ਤੇ ਹੈ ਵੀ ਮੁਲਤਾਨੋਂ ਨੇੜੇ। ਇਸ ਲਈ ਗੁਰਬਾਣੀ ਵਾਲਾ ਸ਼ਬਦ ਵੀ, ਦੋਹਰਿਆਂ ਦੇ ਰਚਨਹਾਰ ਗੁਰ-ਭਗਤ ਸਧਨਾ ਜੀ ਦਾ ਹੀ ਜਾਪਦਾ ਹੈ। ਇਵੇਂ ਹੀ ਸਧਨਾ

ਜੀ ਦਾ ਜਿਨ੍ਹਾਂ ਵਿਦਵਾਨਾਂ ਨੇ ਰਾਗ ਬਿਲਾਵਲ ਦੇ ਸ਼ਬਦ 'ਨ੍ਰਿਪ ਕੰਨਿਆ ਕੇ ਕਾਰਣੇ' ਨੂੰ ਸੰਮਤ ੧੨੩੭ ਬਿ. ਵਿਖੇ ਜਨਮੇ ਸਧਨੇ, ਭਗਤ ਨਾਲ ਜੋੜਿਆ ਹੈ ਉਨ੍ਹਾਂ ਨੇ ਭੁਲੇਖਾ ਖਾਧਾ ਹੈ :-

ਕੁਝ ਵੀ ਹੋਵੇ, ਸਧਨਾ ਜੀ ਦਾ ਜੀਵਨ, ਕਾਫ਼ੀ ਪੜਤਾਲ ਦਾ ਮੁਹਥਾਜ ਹੈ, ਉਹ ਗੁਰੂ ਭਗਤ ਸੀ, ਅੱਗੇ ਸਧਨਾ ਜੀ ਦੇ ਗੁਰੂ ਭਗਤੀ ਭਰੇ ਦੋਹੇ ਦੇਂਦੇ ਹਾਂ :-

*ੴ ਸਤਿਗੁਰੂ ਪ੍ਰਸਾਦਿ ॥*

*ਸੁਰਠਾ :- ਜਾ ਕਉ ਕਹੀਆਂ ਪੀਉ, ਤਾਸਿਉ ਕਛੁ ਨਾ ਦੁਹਰਾਈਐ ।*
*ਜੇ ਵਹੁ ਮਾਂਗੇ, ਤਨ ਮਹਿ, ਤਨਕੁ ਨ ਰਾਖੀਐ ॥੧॥*
*ਦੋਹਰਾ :- ਹਮ ਪਿਆਰੇ ਤੇਰੇ ਦਰਸਿ ਕੇ, ਪ੍ਰੀਤਮ ਮੁਝ ਦਰਸਨ ਦੇਹਿ।*
*ਅੰਧਲੇ ਕੇਰੀ ਟੋਹਣੀ, ਹਾਇ ਛੀਨ ਮਤੁ ਲੇਹਿ ॥੨॥*
*ਪਿਰੀ ਮਹਿੰਡੇ ਪਾਤਸ਼ਾਹੁ, ਮੈਂ ਪਿਰੀਆ ਵਾਜੀਰੁ ।*
*ਪਿਰੀ ਵਿਛੋੜਾ ਕਿਉ ਸਹਿਨ, ਜਿਨ ਸਿਰ ਨਾਨਕ ਪੀਰੁ॥੩॥*
*ਪਿਰੀਆਂ ਸੰਦਾ ਮੋਹਣਾ, ਮਥੇ ਤੇ ਲਿਖਓਮੁ ॥*
*ਜਿਨ੍ਹਾਂ ਮਸਤਕਿ ਲਿਖਿਆ, ਨਾਨਕ ਤਿਨ ਮਿਲਿਓਨ ॥੪॥*
*ਕੂੜੀ ਕਾਰਿ ਕਰੇਦਿਆ, ਨਿਕਲ ਵੈਸੀ ਜੀਉ ।*
*ਅਸੀ ਜਲੁ ਕੋਇਲਾ ਥੀਏ, ਤੂ ਕਦੀ ਅਸਾਡਾ ਥੀਉ ॥੫॥*
*ਭਵਰਾ ਰੇ ਬਦੇਸੀਆ, ਬੇਦਨ ਪੂਛਉ ਤੋਹਿ ॥*
*ਸਭੁ ਤਨੁ ਤੈਰੋ ਸਾਵਰੋ, ਮੁਖ ਕਿਉ ਪੀਅਰੋ ਹੋਇ ?*
*ਦੁਖੀਅਨਿ ਕੇ ਮੁਖਿ ਪੀਅਰੇ, ਦਰਦੁ ਨਾ ਜਾਨੇ ਕੋਇ ॥*
*ਹਮਰੀ ਬੇਦਨ ਸੋ ਬੂਝੇ ਜੌ ਹਮ ਸਾ ਦੁਖੀਆ ਹੋਇ ॥*
*ਪ੍ਰੀਤਮ ਇਉ ਮਤਿ ਜਾਨੀਓ, ਜੋ ਬਿਛਰਤ ਪ੍ਰੀਤਿ ਘਟਾਇ।*
*ਬਿਯਾਪਾਰੀ ਕੇ ਬਿਆਜ ਜਿਉ, ਦਿਨੁ ਦਿਨੁ ਬਢਤੀ ਜਾਇ॥੯॥*
*ਪ੍ਰੀਤਮ ਤੁਮਰੇ ਦਰਸ ਕਉ, ਹਮਰੇ ਨੈਨ ਅਧੀਨ ॥*
*ਤਰਫ ਤਰਫ ਜੀਉ ਦੇਤ ਹੈ, ਜਿਉ ਬਿਛਰੇ ਜਲ ਮੀਨ ॥੧੦॥*

ਭਗਤ ਸਧਨਾਂ ਦੇ ਦੋ ਪਦੇ ਜੋਧਪੁਰ ਪ੍ਰਾਚੀਨ ਪ੍ਰਤਿਸ਼ਠਾਨ, ਵਿੱਚ ਪਏ ਭਗਤਾਂ ਦੀ ਬਾਣੀ ਦੇ ਸੰਗ੍ਰਹਿ ਵਿਚੋਂ ਮਿਲੇ ਹਨ। ਰਾਗ ਦਾ ਸਿਰਲੇਖ ਰਾਮਕਲੀ ਦਿਤਾ ਹੈ। ਦੂਜਾ ਪਦਾ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਬਿਲਾਵਲ ਰਾਗ ਵਿੱਚ ਹੈ, ਉਸ ਦੇ ਰਾਗ ਦੀ ਕੋਈ ਵੱਖਰੀ ਸੂਚਨਾ ਨਹੀਂ। ਉਪਰਲੇ ਦੀ ਸੂਚਨਾ ਰਾਮਕਲੀ ਰਾਗ ਦੀ ਦਿੱਤੀ ਹੈ, ਇਸ ਲਈ ਹੇਠਲਾ ਪਦਾ ਭੀ ਉਸੇ ਰਾਗ ਅਧੀਨ ਸਮਝਣਾ ਚਾਹੀਦਾ ਹੈ ਜਦੋਂ ਕਿ ਆਦਿ ਬੀੜ ਦੇ ਬਿਲਾਵਲ ਰਾਗ ਵਿੱਚ ਇਹ ਪਦਾ ਜੋਧਪੁਰ ਵਾਲੀ ਪੋਥੀ ਅਨੁਸਾਰ ਹੈ। ਪ੍ਰਾਪਤ ਭਗਤਾਂ ਦੀ ਬਾਣੀ ਦੇ ਸੰਗ੍ਰਹਿ ਵਿੱਚ (ਜਿਸ ਦੀ ਹੋਰ ਜਾਣਕਾਰੀ ਕਈ ਥਾਂ ਦਿੱਤੀ ਜਾ ਚੁਕੀ ਹੈ) ਦੋਵੇਂ ਪਦਿਆਂ ਦਾ ਪਾਠ ਇਸ ਤਰ੍ਹਾਂ ਹੈ:-

*ਰਾਗ ਰਾਮਕਲੀ :*

*੧. ਮਨ ਮਧੁ ਕੀਰਤਨ ਮਾਂਨ ਸਰੋਦਿਨ, ਉਭੈ ਪਹੁਪਤਾ ਮਾਂਹੀ ।*
*ਏਕ ਹਲਾਹਲ ਏਕ ਅਮੀਰਸ, ਦੋਈ ਸੁਭਾਵ ਨਹੀਂ ਜਾਹੀ ॥ਟੇਕ॥*
*ਅਮੀ ਕਾਲ ਪਰਿ ਜੇ ਚੜ੍ਹ ਬੈਠੇ, ਤੇ ਸਹਜ ਸਮਾਧਿ ਬਬੇਕਾ ॥*

*ਜੋ ਕਬਹੁ ਮਨ ਬਿਸ਼ੈ ਸੋ ਰਾਤ, ਤੌ ਦੀਪ ਪਤੰਗ ਕਾ ਲੇਖਾ ॥੧॥*
*ਸਹਜ ਕਵਲ ਖਿਮਾਦਲ ਜਾਕੈ, ਸੰਤੋਸ਼ ਤਾਸ ਅਖਾਣੀ ॥*
*ਆਨੰਦ ਪ੍ਰਕਾਸ਼ ਨਾਲਿ ਗੁਣ ਸਤਿਗੁਰ ਤਹ ਆਸਥਿਤ ਕਾਹੇ ਜਾਣੀ॥੨॥*
*ਜਹ ਮਰਣ ਬਿਆਧਿ ਬਲ ਨਾਹੀ, ਪਾਇਆ ਸ਼ੁਭ ਅਸਥਾਨਾ ॥*
*ਕਹੈ ਸਧਨਾ ਸੌ ਸਬ ਘਟਿ ਵਿਆਪਕ, ਬਿਰਲੈ ਕਾਹੂ ਜਾਨਾ ॥੩॥*
*ਤੁਮ ਗੁਣ ਕਹਾ ਜਗਤ ਗੁਰਾ, ਜੋ ਕਰਮ ਨ ਕਾਸੈ ॥*
*ਸਿੰਘ ਸਰਨ ਕਤ ਜਾਈਏ ਜੋ ਜੰਬਕ ਗ੍ਰਾਸੈ ॥ਟੇਕ ੮੫੮॥*
*ਪੈਰਤ ਪੈਰਤ ਭੌਜਲਾ, ਕਾਹੂ ਬਾਹ ਨਾ ਪਾਉਂ ॥*
*ਬੂਡਿ ਮੁਵੈ ਨੌਕਾ ਮਿਲੈ, ਤੇ ਕਾਹਿ ਚੜਾਉਂ ॥*
*ਸਵਾਤਿ ਬੂੰਦ ਕੈ ਕਾਰਨੈ, ਚਾਤ੍ਰਿਕ ਦੁਖ ਪਾਵੈ ॥*
*ਪ੍ਰਾਨ ਗਏ ਸਾਗਰ ਮਿਲੈ ਫੁਨ ਕਾਮ ਨ ਆਵੈ ॥*
*ਨਿਰਪ ਕੰਨਿਆ ਕੇ ਕਾਰਨੇ, ਏਕ ਭਇਉਂ ਭੇਖ ਧਾਰੀ ॥*
*ਕਾਮ ਲੁਬਧਿ ਪਾਖੰਡ ਰਚਿਉਂ ਤਾਕੀ ਪੈਜ ਸਵਾਰੀ ॥੩॥*
*ਮੈ ਹੋ ਕਰਮੀ ਤੂੰ ਮੇਟਨਾ, ਔਗੁਣ ਸਬ ਮੇਰਾ ॥*
*ਕੂੜਾ ਕਪਟੀ ਰਾਮ ਜੀ, ਸਧਨਾ ਜਨ ਤੇਰਾ ॥੪॥੨॥*

ਗੁਰੂ ਗ੍ਰੰਥ ਸਾਹਿਬ ਵਿਚ ਬਿਲਾਵਲ ਰਾਗ ਵਿਚ ਸਧਨਾ ਜੀ ਦਾ ਇਕੋ ਪਦਾ ਹੈ। ਉਪਰਲੀ ਪੋਥੀ ਦਾ ਪਾਠ ਉਸੇ ਪਦੇ ਦਾ ਹੀ ਦੂਜਾ ਅਸ਼ੁੱਧ ਰੂਪ ਹੈ। ਹਿੰਦੀ ਵਿਚ ਭਗਤ ਬਾਣੀ ਵਿੱਚ, ਸ਼ਬਦ ਦੇ ਮੁਖ ਵਿਸ਼ੇ ਨੂੰ 'ਟੇਕ' ਦੀ ਸੂਚਨਾ ਦਿੱਤੀ ਜਾਂਦੀ ਹੈ। ਗੁਰੂ ਗ੍ਰੰਥ ਸਾਹਿਬ ਸਤਿਗੁਰਾਂ ਨੇ ਇਸ ਦੀ ਥਾਂ 'ਰਹਾਉ' ਦੀਆਂ ਸੂਚਨਾ ਦਿੱਤੀਆਂ ਹਨ। ਸਧਨਾ ਜੀ ਦੇ ਪਹਿਲੇ ਪਦੇ ਦੀਆਂ ਅੰਤਲੀਆਂ ਤਿੰਨ ਤੁਕਾਂ ਦਸਦੀਆਂ ਹਨ, ਸਧਨਾ ਜੀ, ਸਤਿਗੁਰੂ ਦੀ ਕਿਰਪਾ ਕਰਕੇ ਸਥਿਰ ਅਵਸਥਾ ਦੇ ਵਾਸੀ ਬਣ ਚੁਕੇ ਸਨ - ਇਕ ਤੁਕ ਵਿਚ ਉਨ੍ਹਾਂ ਨੇ ਕਿਹਾ ਹੈ :-

*ਜਹਿ ਸਰਣ ਬਿਆਧ ਬਲ ਨਾਹੀਂ ਪਾਇਆ ਸ਼ੁਭ ਅਸਥਾਨਾ ॥*
*ਕਹੈ ਸਧਨਾ ਜੋ ਸਬ ਘਟਿ ਵਿਆਪਕ ਬਿਰਲੈ ਕਾਹੂ ਜਾਨਾ ॥੩॥੧॥*

ਜਿਥੇ ਆਧ, ਬਿਆਧ, ਉਪਾਧ, ਤੀਨੇ ਤਾਪਾਂ ਦਾ ਬਲ ਖੀਨ ਹੋ ਜਾਂਦਾ ਹੈ, ਮੈਂ ਉਹ ਅਸਥਾਨ ਪਾ ਲਿਆ ਹੈ। ਸਧਨਾ ਜੀ ਕਹਿੰਦੇ ਹਨ ਜੋ ਸਭਨਾਂ ਘਟਾਂ ਵਿੱਚ ਵਿਆਪਕ ਹੈ ਉਸ ਨੂੰ ਕੋਈ ਵਿਰਲੇ ਹੀ ਜਾਣਦੇ ਹਨ ।

ਸਧਨਾਂ ਜੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਇਆ ਪਦਾ ਇਕ ਅਰਦਾਸ ਹੈ, ਬੇਨਤੀ ਹੈ, ਇਹ ਪ੍ਰਾਰਥਨਾ ਕਿਸੇ ਅਵਤਾਰ ਅਗੇ ਨਹੀਂ ਜਗਤ ਗੁਰੂ ਅਗੇ ਹੈ :-

*ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨਾ ਨਾਸੈ ॥ (ਰਾਗ ਬਿਲਾਵਲ ਸਧਨਾ, ੮੫੮)*

ਜਗਤ ਗੁਰੂ, ਗੁਰੂ ਨਾਨਕ ਦੇਵ ਜੀ ਹੀ ਸਨ, ਜਿਨ੍ਹਾਂ ਨੂੰ ਸਾਧ ਬਣਾਕੇ, 'ਸਧਨਾ ਜਨ ਤੇਰਾ' ਦੀ ਅਰਦਾਸ ਕੀਤੀ ਹੈ। ਉਸੇ ਜਗਤ ਗੁਰੂ ਦੀ ਓਟ ਧਾਰਕੇ ਬੇਨਤੀ ਕੀਤੀ ਹੈ। ਜਿਨ੍ਹਾਂ ਦਾ ਵਰਣਨ ਸਧਨਾ ਜੀ ਦੇ ਉੱਪਰ ਦਿੱਤੇ ਸਲੋਕਾਂ ਵਿੱਚ ਆਇਆ ਹੈ ।

ਅਰਦਾਸ ਵਿੱਚ ਸਮੇਂ ਸਿਰ ਬਹੁੜ ਕੇ ਲੱਜਿਆ ਰੱਖਣ ਦੀ ਪ੍ਰਾਰਥਨਾ ਹੈ। ਪੰਡਤ ਤਾਰਾ ਸਿੰਘ ਜੀ ਨੇ ਲਿਖਿਆ ਹੈ :-

'ਸਧਨਾ ਕਸਾਈ ਆਪਨੀ ਕੁਲ ਦਾ ਕਾਰ ਤਿਆਗ ਕਹੁੰ ਹਿੰਦੂ ਸਾਧੂ ਸੇ ਪ੍ਰਮੇਸਰ ਭਗਤੀ ਕਾ ਉਪਦੇਸ ਲੇਕਰ ਪ੍ਰੇਮ ਸੇ ਭਗਤੀ ਕਰਨ ਲਗਾ। ਮੁਸਲਮਾਨ ਉਸਕੋ ਕਾਫਰ ਕਹਿਨੇ ਲਗੇ ਕਾਜੀ ਲੋਗੋਂ ਨੇ ਉਸ ਸਮੇਂ ਕੇ ਰਾਜੇ ਕੋ ਕਹਾ ਇਸਕੋ ਬੁਰਜ ਮੇਂ ਚਿਨਨਾ ਚਾਹੀਏ। ਨਹੀਂ ਤ ਯਹਿ ਕਾਫਰ ਔਰ ਮੁਸਲਮਾਨੋਂ ਕੋ ਹਿੰਦੂ ਮਤ ਕੀ ਸੀਖ ਸਿਖਾਇ ਕਰ ਕਾਫਰ ਕਰੇਗਾ। ਪਾਤਸ਼ਾਹ ਕੇ ਕਹਿਨੇ ਸੇ ਬੁਰਜ ਮੇਂ ਚਿਨਨੇ ਕਾ ਹੁਕਮ ਦੀਆ ਰਾਜ ਚਿਨਨੇ ਲਗਾ। ਤਿਸ ਸਮੇਂ ਸਧਨੇ ਭਗਤ ਨੇ ਯਹਿ ਬਚਨ ਕਹਿਆ ।'

ਗਿਆਨੀ ਗਿਆਨ ਸਿੰਘ ਜੀ ਨੇ ਚਿਣਨ ਵਾਲੇ ਪਾਤਸ਼ਾਹ ਦਾ ਨਾਮ ਸਿੰਕਦਰ ਲੋਧੀ ਦਸਿਆ ਹੈ। ਜਿਸ ਬੁਰਜ ਵਿੱਚ ਸਧਨੇ ਨੂੰ ਚਿਣਿਆ ਗਿਆ ਸੀ, ਇਹ ਬੁਰਜ ਸਰਹਿੰਦ ਸਧਨੇ ਭਗਤ ਵਾਲਾ ਬੁਰਜ ਕਰਕੇ ਪ੍ਰਸਿਧ ਹੈ। ਭਾਈ ਕਾਨ੍ਹ ਸਿੰਘ ਜੀ ਦੀ ਲਿਖਤ ਹੈ, 'ਸਧਨੇ ਦਾ ਦੇਹੁਰਾ ਸਰਹਿੰਦ ਪਾਸ ਵਿਦਮਾਨ ਹੈ ।'

ਭਗਤ ਸਧਨਾ ਜੀ ਦੇ ਇਨ੍ਹਾਂ ਪਦਿਆਂ ਤੋਂ, ਜਿਵੇਂ ਕਬੀਰ ਅਤੇ ਨਾਮਦੇਵ ਜੀ ਦੇ ਸ਼ਬਦਾਂ ਤੋਂ ਪ੍ਰਗਟ ਹੁੰਦਾ ਹੈ, ਕਿਸੇ ਦੁਖਦਾਈ ਘਟਨਾ ਵਲ ਸੰਕੇਤ ਨਹੀਂ। ਸ਼ਬਦ ਦੀ ਅੰਤਲੀ ਤੁਕ ਤੋਂ ਪ੍ਰਗਟ ਹੁੰਦਾ ਹੈ ਕਿ ਸਮੇਂ ਸਿਰ ਲਜਿਆ ਰਖਣ ਲਈ ਪੁਕਾਰ ਰਹੇ ਹਨ। ਹੇ ਪ੍ਰਭੂ! ਕਥਾਵਾਂ ਹਨ, ਕਿ ਤੁਸੀ ਤਾਂ ਭੇਖਧਾਰੀਆ ਨੂੰ ਭੀ ਪਾਲਦੇ ਰਹੇ ਹੋ ਮੈਂ ਸਧਨਾ ਤਾਂ ਹਾਂ ਹੀ ਤੁਹਾਡਾ।

ਸਧਨਾ ਜੀ ਦੀ ਦੂਜੀ ਰਚਨਾ ਤੋਂ ਪਤਾ ਚਲਦਾ ਹੈ, ਆਪ ਜੀ ਸਥਿਰ ਅਵਸਥਾ ਵਿਚ ਟਿਕੇ ਹੋਏ ਸਨ, ਉਨ੍ਹਾਂ ਨੂੰ ਜਗਤ ਗੁਰੂ ਨਾਨਕ ਜੀ ਉੱਪਰ ਪੂਰਨ ਭਰੋਸਾ ਸੀ :-

ਸਧਨਾ ਜੀ ਦਾ ਗੁਰੂ ਗ੍ਰੰਥ ਸਾਹਿਬ ਦੇ ਬਿਲਾਵਲ ਰਾਗ ਵਿਚ ਪਦਾ ਇਹ ਹੈ :-

*ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ॥*
*ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ ॥੧॥*
*ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ॥*
*ਸਿੰਘ ਸਰਣ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥*
*ਏਕ ਬੂੰਦ ਦੇ ਕਾਰਨੇ ਚਾਤ੍ਰਿਕੁ ਦੁਖੁ ਪਾਵੈ ॥*
*ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮ ਨ ਆਵੈ ॥*
*ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ ॥*
*ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ ॥੩॥*
*ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨਾ ਮੋਰਾ ॥*
*ਅਉਸਰ ਲਜਾ ਰਾਖਿ ਲੇਹੁ ਸਧਨਾ ਜਨ ਤੋਰਾ ॥੪॥*

ਇਸ ਪਦੇ ਤੋਂ ਜ਼ਾਹਰ ਹੈ, ਇਹ ਅਰਦਾਸ ਸਮੁੱਚੇ ਜੀਵਨ ਨੂੰ – *'ਇਹੀ ਤੇਰੀ ਅਉਸਰ ਇਹ ਤੇਰੀ ਬਾਰ'॥ ਅਉਸਰ ਲਜਾ ਰਾਖਿ ਲੇਹੁ,* ਦੀ ਪੁਕਾਰ ਹੈ, ਜਿਵੇਂ ਰਵਿਦਾਸ ਜੀ ਦਾ ਵਾਕ ਹੈ *'ਇਹੁ ਜਨਮੁ ਤੁਮ੍ਹਾਰੇ ਲੇਖੇ'॥* ਧੁਰੋਂ ਅੰਦਰ ਤੋਂ ਨਿਕਲੀ ਹੂਕ ਹੈ ।

ਇਸ ਪਦੇ ਵਿੱਚ 'ਜਗਤ ਗੁਰੂ ਨੂੰ ਵੰਗਾਰ' ਦੇ ਰੂਪ ਨਾਲ ਸੰਬੋਧਨ ਕੀਤਾ ਹੈ। *'ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ'* ਸ਼ੇਰ ਦੀ ਸਰਣ ਵਿੱਚ ਬੈਠਿਆਂ ਨੂੰ ਜੇ ਗਿੱਦੜ ਖਾ ਜਾਏ, ਇਹ ਗੱਲ ਜੰਗਲ ਦੇ ਮਾਲਕ ਸ਼ੇਰ ਲਈ ਸ਼ੋਭਦੀ ਨਹੀਂ ।

ਸ਼ਬਦ ਵਿੱਚ ਇਕ ਪੌਰਾਣਕ ਜਾਂ ਲੋਕ ਕਹਾਣੀ ਵੱਲ ਇਸ਼ਾਰਾ ਹੈ :-

ਕਿਸੇ ਰਾਜੇ ਦੀ ਲੜਕੀ ਨੇ ਪ੍ਰਤੱਗਿਆ ਕਰ ਰਖੀ ਸੀ, ਮੈਂ ਵਿਸ਼ਨੂੰ ਭਗਵਾਨ ਨਾਲ ਹੀ ਵਿਆਹ ਕਰਾਵਾਂਗੀ। ਇਹ ਗਲ ਧੁੰਮ ਗਈ। ਸਮਾਂ ਲੰਘਦਾ ਗਿਆ। ਇਕ ਤ੍ਰਖਾਣ, ਕਲਾਕਾਰ ਦੇ ਲੜਕੇ ਨੂੰ ਦੂਰ ਦੀ ਸੁੱਝੀ, ਉਸ ਨੇ ਵਿਸ਼ਨੂੰ ਦਾ ਸਵਾਂਗ ਰਚ ਕੇ ਰਾਜ ਕੁਮਾਰੀ ਨੂੰ ਜਾ ਦਰਸ਼ਨ ਦਿੱਤੇ। ਰਾਜ ਕੁਮਾਰੀ ਨਾਲ ਵਿਆਹ ਕਰਵਾ ਲਿਆ, ਅਤੇ ਰਹਿਣ ਲੱਗ ਪਿਆ। ਰਾਜੇ ਉਤੇ ਦੂਸਰੇ ਰਾਜੇ ਨੇ ਚੜ੍ਹਾਈ ਕੀਤੀ। ਰਾਜ ਕੁਮਾਰੀ ਨੇ ਕਿਹਾ, 'ਮੇਰੇ ਪਿਤਾ ਜੀ ਦਾ ਸਾਰਾ ਰਾਜ ਕਾਜ ਸੰਕਟ ਵਿਚ ਹੈ। ਤੂੰ ਭਗਵਾਨ ਹੈ ਹੁਣ ਮੱਦਦ ਕਰ'। ਇਕ ਕਲਾਕਾਰ ਕੀ ਮੱਦਦ ਕਰੇ? ਉਸ ਨੇ ਈਸ਼ਵਰ ਅਗੇ ਪ੍ਰਾਰਥਨਾ ਕੀਤੀ ਸੀ, 'ਹੇ ਭਗਵਾਨ ਮੈਂ ਤੇਰਾ ਭੇਖ ਰਚਿਆ ਸੀ। ਭਾਵੇਂ ਮੰਦੇ ਕਰਮ ਕਰਨ ਲਈ ਹੀ ਇਉਂ ਕੀਤਾ ਸੀ, ਇਸ ਵੇਲੇ ਮੈਂ ਬਿਪਤਾ ਵਿਚ ਹਾਂ, ਆਪਣੇ ਵਿਰਦ ਦੀ ਲਾਜ ਪਾਲੋ'। ਕਹਾਣੀ ਹੈ ਭਗਵਾਨ ਨੇ ਉਸ ਭੇਖਧਾਰੀ ਦੀ ਰੱਖਿਆ ਲਈ ਰਾਜੇ ਦੀਆਂ ਫੌਜਾਂ ਦੀ ਜਿੱਤ ਕਰਾਈ। ਤ੍ਰਖਾਣ ਦੇ ਪੁੱਤਰ ਦੀ ਜਾਨ ਤੇ ਆਈ ਮੌਤ ਟਲ ਗਈ। ਜਿਸ ਕਥਾ ਨੂੰ ਅਧਾਰ ਬਣਾਕੇ ਸਧਨਾ ਜੀ ਨੇ ਪ੍ਰਾਰਥਨਾ ਕੀਤੀ ਇਹ ਕਥਾ ਪੌਰਾਣਕ ਨਾਲੋਂ ਵਧੇਰੇ ਲੋਕ ਗਾਥਾ ਜਾਪਦੀ ਹੈ ।

ਮੈਕਾਲਫ ਜੀ ਦਾ ਮਤ ਹੈ, ਸਧਨਾ ਜੀ ਸਿੰਧੀ ਸਨ। ਨਾਮਦੇਵ ਦੇ ਸਾਥੀ ਗਿਆਨ ਦੇਵ ਜੀ (ਗਿਆਨੇਸ਼ਵਰ ਨਹੀਂ) ਨੇ ਜਦੋਂ ਤੀਰਥ ਯਾਤਰਾ ਕੀਤੀ ਉਨ੍ਹਾਂ ਨਾਲ ਮੇਲ ਹੋਣ ਤੋਂ ਸਾਥੀ ਬਣ ਗਏ ਸੀ। ਸਾਥੀ ਬਣਨ ਵਾਲੀ ਗੱਲ ਠੀਕ ਜਾਪਦੀ ਹੈ, ਕਾਸ਼ੀ ਵਿੱਚ ਗੁਰੂ ਨਾਨਕ ਜੀ ਨੂੰ ਮਿਲਣ ਗਏ ਭਗਤਾਂ ਵਿੱਚ ਏਸੇ ਕਾਰਨ ਨਾਮ ਆਇਆ ਹੈ। ਨਾਮਦੇਵ ਦੇ ਮਰਾਠੀ ਅਭੰਗਾਂ ਵਿੱਚ ਸਧਨੇ ਦਾ ਨਾਮ 'ਰਵਿਦਾਸ ਚਮਾਰ' ਦੇ ਨਾਲ ਆਉਂਦਾ ਹੈ। ਜਿਸ ਤੋ ਨਾਮਦੇਵ ਦੇ ਸਮਕਾਲੀ ਸਿੱਧ ਹੁੰਦੇ ਹਨ। ਸਧਨਾ ਜੀ ਦਾ ਭਗਤਾਂ ਵਿੱਚ ਮੰਨਿਆਂ ਸਥਾਨ ਹੋਣ ਦਾ ਪਤਾ ਚਲਦਾ ਹੈ।

ਡਾ. ਗ੍ਰੀਅਰਸਨ ਨੇ ਸਧਨਾ ਜੀ ਸਤਾਰ੍ਹਵੀਂ ਸਦੀਂ ਵਿਚ ਹੋਏ ਲਿਖੇ ਹਨ। ਸਧਨਾ ਜੀ ਨੂੰ ਬਹੁਤ ਪਿਛੇ ਲੈ ਜਾਣ ਦੀ ਇਹ ਮਾਨਤਾ ਢੁਕਦੀ ਨਹੀਂ। ਰਵਿਦਾਸ ਜੀ ਏਨੇ ਪਿਛੋਂ ਹੋਏ ਭਗਤਾਂ ਦਾ ਜ਼ਿਕਰ ਕਿਵੇਂ ਕਰਦੇ-'ਸਧਨਾ ਸੈਣ ਤਰੇ'। ਗ੍ਰੀਅਰਸਨ ਜੀ ਨੇ ਸਧਨਾ ਪੰਥ ਦੀ ਚਰਚਾ ਭੀ ਕੀਤੀ ਹੈ, ਇਸ ਪੰਥ ਦਾ ਕੇਂਦਰ ਬਨਾਰਸ ਦੱਸਿਆ ਹੈ। ਸੁਥਰੇ ਸ਼ਾਹੀਆਂ ਵਾਂਗ ਹੋ ਸਕਦਾ ਹੈ ਕੁਝ ਸਾਧੂ ਏਸ ਮਤ ਦੇ ਕਦੇ ਹੁੰਦੇ ਹੋਣ, ਜਿਨ੍ਹਾਂ ਦਾ ਇਸ ਵੇਲੇ ਅਭਾਵ ਹੈ। ਸਧਨਾ ਜੀ ਦਾ ਸਿੰਧ ਨਾਲ ਲਗਦੇ ਪੰਜਾਬ ਦੇ ਇਲਾਕੇ, ਵਿਚ ਹੋਣਾ ਸੰਭਵ ਹੈ। ਪਰਸ਼ੂਰਾਮ ਚਤ੍ਰਵੇਦੀ ਨੇ ਪੱਛਮੀ ਪੰਜਾਬ ਭੀ ਨਾਲ ਲਗਦਾ ਕਿਹਾ ਹੈ. ਭਾਸ਼ਾ ਉਤੇ ਫਾਰਸੀ ਅਰਬੀ ਦੇ ਰੰਗ ਕਾਰਨ ਪੱਛਮੀ ਪੰਜਾਬ ਦੇ ਹੀ ਜਾਪਦੇ ਹਨ। ਉਨ੍ਹਾਂ ਦਾ ਅੰਤ ਸਮਾਂ ਸਿਕੰਦਰ ਲੋਧੀ ਦੇ ਰਾਜ ਕਾਲ ਦਾ ਹੈ, ਇਹੋ ਹੀ ਹੋਰ ਭਗਤ ਸਾਹਿਬਾਨ ਅਤੇ ਗੁਰੂ ਨਾਨਕ ਜੀ ਦਾ ਸਮਾਂ ਹੈ। ਭਗਤ ਸਧਨਾ ਜੀ ਦੀ ਰਚਨਾ ਹਿਰਦੇ ਦੀ ਸੱਚੀ ਭਾਵਨਾ ਦੀ ਸੂਚਕ ਹੈ । ਸਰਲ ਅਤੇ ਸਪਸ਼ਟ ਜੀਵਨ ਦੀ ਝਲਕ ਹੈ, ਵਿਸ਼ਵਾਸ਼ ਸਿਖਰਾਂ ਛੋਹ ਰਿਹਾ ਹੈ। ਨਾਲ ਹੀ ਸੂਖਮ ਜਿਹਾ ਨਿਹੋਰਾ ਹੈ : *ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ" ॥*

# ਬਾਣੀ ਭਗਤ ਭੀਖਨ ਜੀ ਕੀ

ਰਾਗ ਸੋਰਠ ਵਿੱਚ 'ਬਾਣੀ ਭਗਤ ਭੀਖਨ ਕੀ' ਦੇ ਸਿਰਲੇਖ ਹੇਠਾਂ ਇਕੋ ਥਾਂ ਦੋ ਪਦੇ ਆਉਂਦੇ ਹਨ। ਦੋਵਾਂ ਦਾ ਵਿਸ਼ਾ ਅਤੇ ਮਜ਼ਮੂਨ ਸਾਂਝਾ ਹੈ। ਭੀਖਨ ਜੀ ਕੌਣ ਸਨ? ਹਿੰਦੂ ਕਿ ਮੁਸਲਮਾਨ? ਕਿਥੇ ਜਨਮ ਹੋਇਆ? ਕਿਥੇ ਸਾਧਨਾ ਕਰਕੇ ਪ੍ਰਸਿਧ ਹੋਏ, ਪੱਕੇ ਤੋਰ ਉਤੇ ਕੋਈ ਪਤਾ ਨਹੀਂ ਚਲਦਾ, ਨਾਮ ਤੋਂ ਖਿਆਲ ਕੀਤਾ ਜਾਂਦਾ ਹੈ ਇਨ੍ਹਾਂ ਦਾ ਜਨਮ ਮੁਸਲਮਾਨ ਘਰ ਵਿੱਚ ਹੋਇਆ ਸੀ। ਪਰ ਰਚਨਾ ਤੋਂ ਕਿਸੇ ਤਰ੍ਹਾਂ ਦਾ ਇਸਲਾਮੀ ਪ੍ਰਭਾਵ ਦਾ ਰੰਗ ਲਫਜ਼ੀ ਤੇ ਖਿਆਲੀ ਨਹੀਂ। ਕੁਝ ਸੱਜਣਾਂ ਦਾ ਕਥਨ ਹੈ ਭੀਖਨ ਜੀ ਲਖਨਊ ਦੇ ਨੇੜੇ 'ਕਾਕੋਰੀ' ਨਗਰ ਵਿੱਚ ਜਨਮੇ ਸਨ, ਨਾਲ ਹੀ ਪਰਸ਼ੂਰਾਮ ਚਤੁਰਵੇਦੀ ਵਲੋਂ ਕਿਹਾ ਗਿਆ ਹੈ ਕਿ ਇੰਨ੍ਹਾਂ ਨੂੰ ਉੱਤਰ ਪ੍ਰਦੇਸ਼ ਦੇ ਕਿਸੇ ਭਾਗ ਦਾ ਨਿਵਾਸੀ ਮੰਨਣਾ ਉਚਿਤ ਜਾਪਦਾ ਹੈ। ਮੈਕਾਲਫ ਸਾਹਿਬ ਅਤੇ ਇਤਿਹਾਸਕਾਰ, ਬਦਾਊਨੀ ਭੀਖਨ ਜੀ ਨੂੰ ਕਾਕੋਰੀ ਦੇ ਰਹਿਣ ਵਾਲਾ ਹੀ ਮੰਨਦੇ ਹਨ।

ਬਦਾਊਨੀ ਸਾਹਿਬ ਦਾ ਇਹ ਮੱਤ ਹੈ ਇਨ੍ਹਾਂ ਦਾ ਚਲਾਣਾ ੯੮੨੯ ਹਿਜ਼ਰੀ ਸੰਨ ੧੫੭੪-੭੫ ਵਿੱਚ ਹੋਇਆ। ਜਨਮ ਤਿਥੀਆਂ ਨਿਸਚਿਤ ਨਹੀਂ, ਕੁਝ ਤਰੀਖਦਾਨ ਹੋਰ ਸੰਮਤ ਭੀ ਦਸਦੇ ਹਨ। ਇਕ ਭਗਤਮਾਲ ਵਿੱਚ ਇਨ੍ਹਾਂ ਦਾ ਜਨਮ ੧੬੩੦ ਬਿ. ਮੰਨਿਆ ਹੈ। ਸਮੁੱਚੇ ਤੌਰ ਤੇ ਇਨ੍ਹਾਂ ਦਾ ਸਮਾਂ ਪੰਦਰ੍ਹਵੀਂ ਸਦੀ ਦੇ ਅੱਧ ਤੋਂ ਪਿਛੇ ਵੱਲ ਦਾ ਹੈ। ਇਹ ਸਮਾਂ ਉਹੋਂ ਹੈ ਜਦੋਂ ਗੁਰੂ ਨਾਨਕ ਜੀ ਧਰਤ ਲੋਕਾਈ ਸੋਧਣ ਲਈ ਚੜ੍ਹੇ ਹੋਏ ਸਨ। ਫਰੀਦ ਸਾਨੀ ਦੇ ਮੇਲੀ ਦੱਸਿਆ ਹੈ। ਸੰਭਵ ਹੈ ਭੀਖਨ ਜੀ ਕਬੀਰ ਜੀ ਨੂੰ ਭੀ ਮਿਲੇ ਹੋਣ। ਫਰੀਦ ਜੀ ਨਾਲ ਭੀ ਮਿਲਾਪ ਹੋਇਆ ਹੋਵੇ। ਪਰ ਉਨ੍ਹਾਂ ਦੀ ਰਚਨਾ ਗੁਰੂ ਨਾਨਕ ਜੀ ਨਾਲ ਮੇਲ ਹੋਣ ਦੀ ਖੁਦ ਗਵਾਹ ਹੈ। ਕਿਹਾ ਜਾਂਦਾ ਹੈ ਮੁਸਲਮਾਨੀ ਵਾਤਾਵਰਨ ਵਿੱਚ ਭੀਖਨ ਜੀ ਨੂੰ ਅਧਿਆਤਮਕ ਜਾਗ ਲਗੀ। ਛੋਟੀ ਉਮਰ ਵਿੱਚ ਮੁਸਲਮਾਨੀ ਸ਼ਰ੍ਹਾ ਅਤੇ ਕੁਰਾਨ ਦੇ ਆਲਮ ਫਾਜ਼ਲ ਬਣੇ । ਸਯਦ ਮੀਰ ਇਬਰਾਹੀਮ ਤੋਂ ਧਾਰਮਿਕ ਰਹਿਨੁਮਾਈ ਪ੍ਰਾਪਤ ਕੀਤੀ। ਫਿਰ ਸ਼ਰ੍ਹਾ ਸ਼ਰੀਅਤ ਦੀਆਂ ਹੱਦਾਂ ਲੰਘਕੇ ਰੱਬੀ ਸਿਮਰਨ ਨੂੰ ਹੀ ਸਾਰੇ ਰੋਗਾਂ ਦੀ ਅਉਖਧ ਮੰਨਣ ਕੀਤਾ। ਭੀਖਨ ਜੀ ਦੇ ਪਦਿਆਂ ਵਿੱਚ ਮੁਸਲਮਾਨੀ ਰੰਗ ਦੀ ਥਾਂ ਗੁਰਮਤੀ ਸ਼ਬਦਾਵਲੀ ਹੈ। ਹਰਿ ਦੇ ਅੰਮ੍ਰਿਤਨਾਮ ਦੀ ਪ੍ਰਾਪਤੀ ਗੁਰ ਕ੍ਰਿਪਾ ਨਾਲ ਪ੍ਰਾਪਤ ਹੋਣ ਦਾ ਸਪੱਸ਼ਟ ਵਰਨਣ ਹੈ ।

*ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ ॥*
*ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ ॥ (ਸੋਰਠਿ ਭੀਖਨ ਜੀ - ੬੫੯)*

ਨਾਮ ਰਤਨ ਦੀ ਪ੍ਰਾਪਤੀ ਬਾਰੇ ਆਪ ਨੇ ਗੱਜ ਵੱਜ ਕੇ ਪਿਛਲੇ ਜਨਮਾਂ ਦੇ ਪੁੰਨ ਫਲ ਕਾਰਨ ਨਾਮ ਪ੍ਰਾਪਤ ਹੋਇਆ ਕਿਹਾ ਹੈ :-

*ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ ॥*
*ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ॥(ਸੋਰਠਿ ਭੀਖਨ ਜੀ ੬੫੯)*

ਪਿਛਲੇ ਜਨਮ ਦਾ ਪੁੰਨ ਫਲ, ਅਤੇ *'ਰਾਮਰਾਇ ਹੋਹਿ ਬੈਦ ਬਨਵਾਰੀ'॥* ਤੁਕ ਤੋਂ ਭੀਖਨ ਜੀ ਦੇ ਮੁਸਲਮਾਨੀ ਪਿਛੋਕੜ ਦੀ ਗੱਲ ਪਤਲੀ ਪੈ ਜਾਂਦੀ ਹੈ। ਜੇ ਪਹਿਲਾਂ ਭੀਖਨ ਜੀ ਉਤੇ ਮੁਸਲਮਾਨੀ ਪ੍ਰਭਾਵ ਹੈ ਸਨ ਤਾਂ ਉਨ੍ਹਾਂ ਦੀ ਸੋਚ ਵਿਚ ਇਕ ਬਹੁਤ ਵੱਡਾ ਪਲਟਾ ਆਇਆ ਸੀ ਜਿਸ ਕਾਰਨ ਪੂਰਬਲੇ ਜਨਮ ਦਾ ਪੁੰਨ ਫਲ ਅਤੇ *'ਰਾਮ ਰਾਏ ਹੋਹਿ ਬੈਦ ਬਨਵਾਰੀ' ॥* ਵਾਕ ਕਹੇ। ਨਿਝੱਕ ਹੋਕੇ ਇਸਲਾਮੀ ਪ੍ਰਭਾਵਾਂ ਵਾਲੇ ਵਿਅਕਤੀ ਦਾ ਸ਼ਰ੍ਹਾ ਦੇ ਹੱਦ ਬੰਨੇ ਲੰਘ ਇਸ ਤਰ੍ਹਾਂ ਦੇ ਵਿਚਾਰ ਰੱਖਣੇ ਉਸ ਵੇਲੇ ਸਧਾਰਨ ਗੱਲ ਨਹੀਂ ਸੀ। ਕਿਉਂ ਕਿ ਭੀਖਨ ਜੀ ਨੂੰ ਨਾਮ ਦੀ ਪ੍ਰਾਪਤੀ ਹੋ ਚੁੱਕੀ ਸੀ। ਇਸ ਲਈ ਉਹ ਇਸ ਰਤਨ ਨੂੰ ਕਿਵੇਂ ਛਪਾਉਂਦੇ? ਉਨ੍ਹਾਂ ਦੀ ਦ੍ਰਿਸ਼ਟੀ ਵਿੱਚ ਸਮਾਨਤਾ ਆ ਗਈ ਸੀ, ਹੋਰ ਰੰਗ ਤਮਾਸ਼ੇ ਦੇਖਣ ਦੀਆਂ ਤਾਘਾਂ ਮਿਟ ਗਈਆਂ ਸਨ, ਜਿੱਧਰ ਦੇਖਦੇ ਸਨ ਪਾਰ ਬ੍ਰਹਮ ਹੀ ਦਿਸਦਾ ਸੀ। ਭੀਖਨ ਜੀ ਦੇ ਦੋਵੇਂ ਪਦੇ ਇਸ ਤਰ੍ਹਾਂ ਹਨ:-

*ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ ॥*
*ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥*
*ਰਾਮਰਾਇ ਹੋਹਿ ਬੈਦ ਬਨਵਾਰੀ ॥ ਅਪਨੇ ਸੰਤਹ ਲੇਹੁ ਉਬਾਰੀ ॥੧॥ਰਹਾਉ॥*
*ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ ॥*
*ਐਸੀ ਬੇਦਨ ਉਪਜਿ ਖਰੀ ਭਈਵਾ ਕਾ ਅਉਖਧੁ ਨਾਹੀ ॥੨॥*
*ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ ॥*
*ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਹੁ ਮੋਖ ਦੁਆਰਾ ॥੩॥੧॥*
*ਐਸਾ ਨਾਮੁ ਰਤਨ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ ॥*
*ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ ॥੧॥*
*ਹਰਿ ਗੁਨ ਕਹਤੇ ਕਹਨੁ ਨ ਜਾਈ । ਜੈਸੇ ਗੂੰਗੇ ਕੀ ਮਿਠਿਆਈ ॥੧॥ਰਹਾਉ॥*
*ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ ॥*
*ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ॥੨॥੨॥(ਸੋਰਠਿ ਭੀਖਨ ਜੀ-੬੫੯)*

ਭੀਖਨ ਜੀ ਦੇ ਇਹ ਪਦੇ ਗੋਇੰਦਵਾਲ ਵਾਲੀਆਂ ਪੋਥੀਆਂ ਵਿਚ ਲਿਖੇ ਹੋਏ ਮਿਲਦੇ ਹਨ। ਭੀਖਨ ਜੀ ਦੇ ਨਾਮ ਉਤੇ ਪਹਿਲਾਂ ਦੀ ਲਿਖੀ ਹੋਈ ਕੋਈ ਹੋਰ ਰਚਨਾਂ ਹਾਲਾਂ ਤੱਕ ਕਿਸੇ ਪੋਥੀ ਜਾਂ ਗ੍ਰੰਥ ਵਿੱਚ ਪ੍ਰਾਪਤ ਨਹੀਂ ਹੋਈ ।

ਉੱਪਰਲੇ ਪਦਿਆਂ ਦੀ ਭਾਸ਼ਾ ਮੰਝੀ ਹੋਈ ਸਰਲ ਰਸੀਲੀ ਅਤੇ ਪ੍ਰਪੱਕ ਹੈ। ਨਾਮ ਦੀ ਪ੍ਰਾਪਤੀ ਸੂਚਕ ਹੈ। ਪਹਿਲੇ ਪਦੇ ਦੀਆਂ ਆਰੰਭਕ ਤੁਕਾਂ ਵਿੱਚ ਸਰੀਰ ਦੇ ਬੁਢਾਪੇ ਦਾ ਦ੍ਰਿਸ਼ ਹੈ। ਅੱਖਾਂ ਵਿਚੋਂ ਨੀਰ ਵਗ ਰਿਹਾ ਹੈ। ਤਨ ਖੀਨ ਹੋ ਰਿਹਾ ਹੈ। ਕੇਸ ਦੁਧਵਾਨੀ ਚਿੱਟੇ ਰੰਗ ਦੇ ਹੋਏ ਹੋਏ ਹਨ। ਕੰਠ ਰੁਧਾ ਹੋਇਆ ਕੁਝ ਬੋਲ ਨਹੀਂ ਸਕਦਾ, ਹੁਣ ਕੀ ਕਰੇਂਗਾ? ਅੰਤ ਸਮਾਂ ਆਇਆ ਹੀ ਸਮਝ! ਅਜਿਹਾ ਦ੍ਰਿਸ਼ ਖਿਚਿਆ ਹੈ ਜਿਵੇਂ ਭੀਖਨ ਜੀ ਨੇ ਖੁਦ ਬੁਢੇ ਹੋ ਕੇ ਆਪਣਾ ਚਿੱਤਰ ਬਣਾਇਆ ਹੋਵੇ। ਅਜੇਹੀ ਖੀਨ ਹੋ ਰਹੀ ਸਰੀਰਕ ਦਸ਼ਾ ਵਿੱਚ ਇਹੋ ਪੁਕਾਰ ਉਠਦੀ ਹੈ-ਹੇ ਪ੍ਰਮਾਤਮਾ (ਰਾਮ ਰਾਏ) ਤੂੰ ਹੀ ਇਸ ਵੇਲੇ ਵੈਦ ਬਣਕੇ ਬਹੁੜ ਅਤੇ ਆਪਣੇ ਸੰਤਾਂ ਨੂੰ ਦੁੱਖਾਂ ਤੋਂ ਉਬਾਰ (ਬਚਾ) ਲੈ। ਮੱਥੇ ਵਿੱਚ ਪੀੜ ਹੈ ਸਰੀਰ ਵਿਚ ਜਲਨ ਹੈ, ਕਲੇਜੇ ਵਿਚ ਦਰਦ ਹੈ, ਸਰੀਰ ਦੇ ਅੰਗ ਅਜੇਹੀ ਖਰੀ ਜਾਂ ਨਿਰੀ ਪੀੜਾ ਨਾਲ ਭੰਨੇ ਪਏ ਹਨ ਜਿਨ੍ਹਾਂ ਦੀ ਕੋਈ ਦਵਾਈ ਨਹੀਂ।

ਅਜੇਹੇ ਸਮੇਂ ਹਰਿ ਦੇ ਅੰਮ੍ਰਿਤ ਨਾਮ ਦਾ ਨਿਰਮਲ ਜਲ ਹੀ (ਸਾਰੇ ਜਗ ਲਈ) ਅਉਖਧ ਦੇ ਰੂਪ ਵਿੱਚ ਸਹਾਈ ਹੋ ਸਕਦਾ ਹੈ। ਭੀਖਨ ਜੀ ਕਹਿੰਦੇ ਹਨ, ਮੈਂ ਗੁਰੂ ਦੀ ਕ੍ਰਿਪਾ ਨਾਲ ਇਹ ਮੁਕਤੀ ਦਾ ਰਸਤਾ ਪਾ ਲਿਆ ਹੈ।

ਜਿਸ ਨਾਮ ਤੋਂ ਮੁਕਤੀ ਦਾ ਦੁਆਰਾ ਪ੍ਰਾਪਤ ਹੁੰਦਾ ਹੈ, ਉਹ ਪਦਾਰਥ ਪੁੰਨਾਂ (ਭਾਗਾਂ) ਨਾਲ ਹੀ ਪਾਇਆ ਜਾ ਸਕਦਾ ਹੈ। ਜਦੋਂ ਇਹ ਰਤਨ ਪ੍ਰਾਪਤ ਹੋ ਜਾਂਦਾ ਹੈ ਤਾਂ ਹਿਰਦੇ ਵਿੱਚ ਕਿੰਨਾ ਹੀ ਛੁਪਾ ਕੇ ਰੱਖਿਆ ਜਾਵੇ ਛੁਪਦਾ ਨਹੀਂ। ਹਰੀ ਦੇ ਗੁਣ, ਜੇ ਕਹਿਣ ਲੱਗੀਏ ਕਹੇ ਨਹੀਂ ਜਾ ਸਕਦੇ, ਜਿਵੇਂ ਗੂੰਗਾ ਮਿਠਾਈ ਖਾਕੇ ਉਸ ਦਾ ਸੁਆਦ ਨਹੀਂ ਦੱਸ ਸਕਦਾ। ਉਹ ਅਜੇਹਾ ਨਾਮ (ਰਤਨ) ਹੈ ਜਿਸ ਨੂੰ ਸੁਣਦਿਆਂ ਕੰਨਾਂ ਨੂੰ, ਜਪਦਿਆਂ ਜੀਭ ਨੂੰ ਸੁਖ ਮਿਲਦਾ ਹੈ। ਭੀਖਨ ਜੀ ਕਹਿੰਦੇ ਹਨ ਮੇਰੇ ਨੈਣਾਂ ਨੂੰ ਸੰਤੋਖ ਪ੍ਰਾਪਤ ਹੋ ਗਿਆ, ਅਵਸਥਾ ਇਹ ਬਣ ਗਈ ਹੈ ਜਿਧਰ ਦੇਖਦਾ ਹਾਂ ਮੈਨੂੰ ਹਰ ਥਾਂ ਓਹੋ ਪ੍ਰਮੇਸ਼ਰ ਹੀ ਦਿਸਦਾ ਹੈ। *'ਜਹ ਦੇਖਾਂ ਤਹਿ ਸੋਈ' ॥*

ਪਹਿਲੇ ਪਦੇ ਵਿੱਚ ਜਿਨ੍ਹਾਂ ਨੈਣਾਂ ਤੋਂ ਨੀਰ ਵਹਿੰਦਾ ਦੱਸਿਆ ਸੀ ਦੂਜੇ ਪਦੇ ਵਿੱਚ ਉਨ੍ਹਾਂ ਨੂੰ ਤ੍ਰਿਪਤੀ ਦੇ ਸੁਖ ਨਾਲ ਰੱਜੇ ਹੋਏ ਦਸਿਆ ਹੈ। ਇਸ ਸ਼ਬਦ ਵਿੱਚ ਸੂਫੀ ਜਾਂ ਮੁਸਲਮਾਨੀ ਮੱਤ ਦਾ ਕਿਸੇ ਤਰ੍ਹਾਂ ਲੇਸ ਨਹੀਂ। ਵੈਸ਼ਣਵ ਸ਼ਬਦਾਵਲੀ, ਜਾਂ ਖਿਆਲਾਂ ਦਾ ਪ੍ਰਸ਼ਨ ਹੀ ਨਹੀਂ ਉਠਦਾ। ਗੁਰਮਤ ਪ੍ਰਭਾਵੀ ਸ਼ਬਦਾਵਲੀ, ਖਿਆਲਾਂ ਤੇ ਲਫਜ਼ਾਂ ਦੇ ਰੂਪ ਵਿੱਚ ਝਲਕਾਰੇ ਮਾਰ ਰਹੀ ਹੈ। ਭੀਖਨ ਜੀ ਨੇ ਮੋਖ ਦੁਆਰਾ ਪ੍ਰਾਪਤ ਹੋਣ ਦਾ ਵਸੀਲਾ 'ਗੁਰ ਪ੍ਰਸਾਦਿ' ਗੁਰੂ ਕ੍ਰਿਪਾ ਨੂੰ ਮੰਨਿਆ ਹੈ। ਅਮੋਲਕ ਨਾਮ ਰਤਨ ਦੀ ਪ੍ਰਾਪਤੀ ਫਿਰ ਨਾਮ ਪ੍ਰਾਪਤ ਹੋਣ ਦੇ ਨਾ ਕਹੇ ਜਾਣ ਵਾਲੇ ਸੁਖ ਨਾਲ ਸਰੀਰ ਦੇ ਅੰਗ ਅੰਗ ਦੀ ਪ੍ਰਸੰਨਤਾ ਬਿਆਨ ਕੀਤੀ ਹੈ। ਪਹਿਲਾਂ ਜਿਸ ਸਰੀਰ ਦੇ ਹਰ ਅੰਗ ਦੀ ਖੀਨ ਅਵਸਥਾ ਵਿੱਚ ਦੁਖਦਾਈ ਚਿਤ੍ਰ ਖਿਚਿਆ ਹੈ ਫਿਰ ਅਨੰਦਤ ਹੋਣ ਦਾ ਵਰਣਨ ਹੈ।

ਭੀਖਨ ਜੀ ਦੇ ਪਹਿਲੇ ਪਦੇ ਵਿੱਚ ਬੁਢੇਪੇ ਦੀ ਤਸਵੀਰ ਫਰੀਦ ਜੀ ਦੇ ਬੁਢੇ ਵਾਰੇ ਦੀਆਂ ਦਰਸਾਈਆਂ ਅਵਸਥਾਂ ਨਾਲ ਮਿਲਦੀ ਜੁਲਦੀ ਹੈ। ਏਸੇ ਕਾਰਨ, ਭੀਖਨ ਜੀ ਗੁਰੂ ਕ੍ਰਿਪਾ ਨਾਲ ਵਰੋਸਾਏ, ਅੰਮ੍ਰਿਤ ਭਿੰਨੇ ਨਾਮ ਦੇ ਰੰਗ ਵਿੱਚ ਰੰਗੇ ਹੋਏ ਜੀਵਨ ਮੁਕਤ ਦੇ ਅਨੰਦ ਵਿੱਚ ਗੁੰਦੇ ਹੋ ਕੇ ਸਤ, ਸੰਤੋਖ ਦੇ ਸਿੰਘਾਸਣ ਉਤੇ ਬਿਰਾਜਮਾਨ ਹੋ ਕੇ ਦਰਸ਼ਨ ਦਿੰਦੇ ਹੋਏ ਪ੍ਰੇਰਨਾ ਦੇ ਰਹੇ ਹਨ, ਗੁਰੂ ਦੀ ਕਿਰਪਾ ਨਾਲ ਤੁਸੀਂ ਭੀ ਮੁਕਤੀ ਪ੍ਰਾਪਤ ਕਰੋ ।

*ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ ॥*

# ਮੀਰਾਂ ਬਾਈ ਅਤੇ ਉਸਦਾ ਪਦਾ

ਮੀਰਾ ਬਾਈ ਦਾ ਗੁਰੂ ਘਰ ਨਾਲ ਸਿੱਧਾ ਸਬੰਧ ਨਹੀਂ। ਭਾਈ ਬੰਨੋ ਦੀ ਸ਼ਾਖ ਦੀਆਂ ਬੀੜਾਂ ਵਿੱਚ ਮੀਰਾਂ ਬਾਈ ਦਾ ਇਕ ਪਦਾ ਮਿਲਦਾ ਹੈ ਪਰ ਦੇਹਰਾਦੂਨ ਵਾਲੀ ਬੀੜ ਅਤੇ ਸਿੱਖ ਰੈਫਰੈਂਸ ਲਾਇਬ੍ਰੇਰੀ ਤੋਂ ਪ੍ਰਾਪਤ ਹੋਈ ਸੰਮਤ ੧੭੫੩ ਦੀ ਹੱਥ ਲਿਖਤ ਬੀੜ ਵਿਚ ਇਸ ਪਦੇ ਦੇ ਨਾਲ ਹੀ ਸੂਚਨਾ ਦਿੱਤੀ ਗਈ ਹੈ ਕਿ ਮੀਰਾਂ ਬਾਈ ਕਾ ਸ਼ਬਦ ਮਹਲੇ ਪੰਜਵੇਂ ਕੇ ਗ੍ਰੰਥ ਮੇਂ ਸਾਹਿਬਾਂ ਸ਼ਾਮਲ ਨਹੀਂ ਕੀਤਾ। ਇਹ ਪਦਾ ਭਾਈ ਬੰਨੋ ਜੀ ਨੇ, ਆਦਿ ਬੀੜ ਤੋਂਨਕਲ ਕਰਦਿਆਂ ਹੋਰ ਵਾਧੂ ਬਾਣੀਆਂ ਵਾਂਗ, ਆਪਣੀ ਨਕਲ ਕੀਤੀ, ਜਾਂ ਕਰਾਈ ਬੀੜ ਵਿੱਚ ਲਿਖ ਲਿਆ ਸੀ *। ਉਸ ਪਿਛੋਂ ਏਸੇ ਹੀ ਸ਼ਾਖ ਦੀਆਂ ਬਹੁਤ ਸਾਰੀਆਂ ਲਿਖਤੀ ਬੀੜਾਂ ਵਿੱਚ ਨਕਲ ਹੁੰਦਾ ਰਿਹਾ ਹੈ। ਹੁਣ ਤੱਕ ਦੇਸ਼ ਵਿਦੇਸ਼ ਫੈਲੀਆਂ ਬੀੜਾਂ ਵਿੱਚ ਇਹ ਪਦਾ ਮਿਲਦਾ ਹੈ। ਪਹਿਲੋਂ ਪਹਿਲ ਲਿਖਤੀ ਬੀੜਾਂ ਤੋਂ ਪੱਥਰ ਦੇ ਛਾਪੇ ਰਾਹੀ ਛਾਪਣ ਵਾਲਿਆਂ ਨੇ ਏਸੇ ਸਾਖ ਨੂੰ ਮੂਲ ਸਮਝਕੇ ਇਸਦੇ ਆਧਾਰ ਉਤੇ, ਭਾਈ ਬੰਨੋ ਦੀ ਬੀੜ ਦਾ ਸਰੂਪ ਛਾਪਿਆ ਸੀ। (ਪਿਛੋਂ ਜਾਕੇ ਦਮਦਮੀ ਸਰੂਪ ਛਾਪਿਆ ਜਾਣਾ ਆਰੰਭ ਹੋਇਆ) ਨਕਲਾਂ ਕਰਨ ਦੇ ਅਮਲ ਵਿੱਚ ਭਾਈ ਬੰਨੋ ਵਾਲੀ ਸ਼ਾਖ ਪ੍ਰਭਾਵੀ ਰਹੀ। ਕਨਿੰਘਮ ਸਾਹਿਬ ਨੇ ਜਿੱਥੇ ਗੁਰੂ ਗ੍ਰੰਥ ਸਾਹਿਬ ਦੀਆਂ ਬਾਣੀਆਂ ਦਾ ਵੇਰਵਾ ਦਿੱਤਾ ਹੈ ਉਨ੍ਹਾਂ ਨੇ ਭਾਈ ਬੰਨੋ ਦੀ ਸ਼ਾਖ ਵਾਲੀਆਂ ਰਚਨਾਵਾਂ ਨਾਲ ਮੀਰਾਂ ਬਾਈ ਦਾ ਪਦਾ ਭੀ, ਗੁਰੂ ਗ੍ਰੰਥ ਸਾਹਿਬ ਦਾ ਹਿੱਸਾ ਮੰਨਿਆ ਹੈ।

ਸਿੱਖਾਂ ਦੇ ਪੁਰਾਣੇ ਕਈ ਇਕ ਵੱਡੇ ਗਿਆਨੀ, ਖਾਸ ਕਰਕੇ ਸੰਪਰਦਾਈ ਗਿਆਨੀਆਂ ਨੇ ਆਪਣੇ ਪ੍ਰਿਯਾਵਾਂ, ਟੀਕਿਆਂ ਵਿੱਚ ਬਾਈ ਬੰਨੋ ਦੀਆਂ ਚੜ੍ਹਾਈਆਂ ਵਾਧੂ ਬਾਣੀਆਂ ਨਾਲ ਮੀਰਾਂ ਬਾਈ ਦੇ ਪਦੇ ਭੀ ਉਸੇ ਤਰ੍ਹਾਂ ਅਰਥ ਕੀਤੇ ਹਨ, ਜਿਸ ਤਰ੍ਹਾਂ ਹੋਰ ਪ੍ਰਮਾਣੀਕ ਬਾਣੀਆਂ ਦੇ (ਦੇਖੋ ਸਫ਼ਾ ੧੩੫੮, ਟੀਕਾ ਸੰਤ ਭਗਵਾਨ ਸਿੰਘ ਗਿਆਨੀ)।

ਸੰਤ ਚੰਦਾ ਸਿੰਘ ਜੀ ਅਤੇ ਸਾਧੂ ਸੁਤੇ ਪ੍ਰਕਾਸ਼ ਨੇ ਵੀ ਆਪਣੇ ਪ੍ਰਿਯਾਵਾਂ ਵਿੱਚ ਮੀਰਾਂ

---

* *ਬਾਣੀ ਕੁਝ ਕੁ ਵਧੀਕ ਲਿਖਾਈ । ਸਿਖਨ ਤੇ ਸੋ ਪੋਥੀ ਪਾਈ ।*
*ਸਾਰੰਗ ਸ਼ਬਦ ਸੂਰ ਕਾ ਗਾਯੋ । ਤਹਿ ਤੁਕ ਏਕ ਸਾਰਾ ਇਹ ਪਾਯੋ ।।੪੦੨।।*
*ਦੋਹਰਾ – ਛਾਡ ਮਨ ਹਰਿ ਬਿਮੁਖਨ ਕੇ ਸੰਗ ਸਬਦ ਲਿਖ ਲੀਨ ।*
*ਮੀਰਾ ਬਾਈ ਸਬਦ ਪੁਨਿ ਔਰ ਲਿਖੇ ਚਿਤ ਚੀਨ ।।੩।।*
*ਮਨ ਹਮਾਰੋ ਬਾਧਯੋ ਗੁਨ, ਮਾਰੂ ਸਬਦ ਲਿਖਾਏ ।।*
*ਜਿਤ ਦਰ ਲਖ ਮਹੰਮਦਾ ਸਲੋਕ ਤੀਨ ਲਿਖ ਪਾਏ ।*
*ਬਾਇਆਤਸ ਸੋਲਾਂ ਸਲੋਕ । ਰਤਨ ਮਾਲ ਲਿਖ ਲਈ ਆਲੋਕ ।*
*ਰਾਹ ਮੁਕਾਮ ਕੀ ਸਾਖ ਲਖਾਈ ।। ਰਾਗਮਾਲਾ ਪਾਛੇ ਲਿਖ ਪਾਈ ।*
*ਦੋਹੂੰ ਗ੍ਰੰਥ ਕੀ ਜਿਲਦ ਬਨਾਈ ।।ਚਲੇ ਗੁਰੂ ਪਹਿ ਦੇਰ ਨਾ ਲਾਈ ।।੪੦੪।।*
*(ਸਫ਼ਾ ੧੨੪ ਗੁਰਬਿਲਾਸ ਪਾਤਸ਼ਾਹੀ ਛੇਵੀਂ, ਭਾਸ਼ਾ ਵਿਭਾਗ)*

ਬਾਈ ਦੇ ਪਦੇ ਨੂੰ ਗੁਰੂ ਗ੍ਰੰਥ ਸਾਹਿਬ ਦਾ ਭਾਗ ਜਾਣਕੇ ਹੀ ਟੀਕਾ ਕੀਤਾ ਹੈ। ਕੁਝ ਕੁ ਨੇ ਇਹ ਸੂਚਨਾ ਦੇ ਦਿੱਤੀ ਹੈ, *'ਇਹ ਸ਼ਬਦ ਭਾਈ ਬੰਨੋ ਦੀ ਬੀੜ ਦਾ ਹੈ'।* ਮਹਿਮਾ ਪ੍ਰਕਾਸ਼ ਗ੍ਰੰਥ ਦੇ ਲਿਖਾਰੀ ਸਰੂਪ ਦਾਸ ਭੱਲੇ ਨੇ *ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਭਗਤਾਂ ਵਿੱਚ ਭੀ ਮੀਰਾਂ ਬਾਈ ਦਾ ਨਾਮ ਗਿਣਿਆ ਹੈ :-*

*ਪਰਮਾਨੰਦ ਆਉ ਮੀਰਾ ਬਾਈ। ਭੀਖਨ ਸੂਰਦਾਸ ਸੁਖਦਾਈ । (ਸਫ਼ਾ ੩੭੧)*

*ਮੀਰਾਂ ਬਾਈ ਦਾ ਪਦਾ ਇਹ ਹੈ :-*

*ਮਨ ਹਮਾਰੋ ਬਾਧਿਓ ਮਾਈ ਕਵਲ ਨੈਨ ਆਪਣੇ ਗੁਨ ॥੧॥ ਰਾਹਉ ॥*
*ਤੀਖਨ ਤੀਰ ਬੇਧ ਸਰੀਰ ਦੂਰ ਗਇਓ ਰੀ ਮਾਈ ।*
*ਲਗਿਓ ਤਬ ਜਾਨਿਉ ਨਾਹੀ ਅਬ੍ਰ ਨ ਸਹਿਓ ਜਾਈ ਰੀ ਮਾਈ ॥੧॥*
*ਤੰਤ ਮੰਤ ਅਉਖਧ ਕਰਉ ਤਉ ਪੀਰ ਨਾ ਜਾਈ ।*
*ਹੈ ਕੋਉ ਉਪਕਾਰ ਕਰੈ ਕਠਨ ਦਰਦ ਰੀ ਮਾਈ ॥੨॥*
*ਨਿਕਟ ਹਉ ਤੁਮ ਦੂਰ ਨਹੀਂ ਬੇਗੁ ਮਿਲਹੁ ਰੀ ਆਈ ॥੩॥*
*ਮੀਰਾ ਗਿਰਧਰ ਸੁਆਮੀ ਦਇਆਲ ਤਨ ਕੀ ਤਪਤ ਬੁਝਾਈ ਰੀ ਮਾਈ।*
*ਕਵਲ ਨੈਨ ਆਪਣੇ ਗੁਣ, ਆਪਣੇ ਗੁਣ ਬਾਧਿਉ ਮਾਈ ॥ਰਹਾਉ ਦੂਜਾ॥*

ਕਵਲ ਜਿਹੇ ਸੋਹਣੇ ਨੈਨਾਂ ਵਾਲੇ ਨੇ ਮੇਰੇ ਮਨ ਨੂੰ ਚੀਰ (ਬੇਧ) ਕੇ ਰੱਖਿਆ ਹੈ। ਉਸ ਦੇ ਪ੍ਰੇਮ ਬਾਣਾਂ ਨੇ ਸਰੀਰ ਵਿੰਨ੍ਹ ਦਿੱਤਾ ਹੈ ਮਾਨੋ ਮੇਰਾ ਜਿਸਮ ਟੋਟੇ ਟੋਟੇ ਕਰ ਦਿੱਤਾ ਹੈ। ਜਦੋਂ ਇਹ ਪ੍ਰੇਮ ਦਾ ਬਾਣ ਲੱਗਿਆ ਉਸ ਵਕਤ ਤਾਂ ਇਸ ਪ੍ਰੇਮ ਬਾਣ ਦੀ ਪੀੜ ਉਹੋ ਜਿਹੀ ਮਹਿਸੂਸ ਨਹੀਂ ਕੀਤੀ ਜਿਹੋ ਜਿਹੀ ਹੁਣ ਹੋ ਰਹੀ ਹੈ, ਕੋਈ ਹੈ, ਜੋ ਇਹ ਉਪਕਾਰ ਕਰੇ ਇਸ ਕਠਨ ਦਰਦ ਦੇ ਨਿਵਾਰਣ ਲਈ ਬਥੇਰੇ ਤੰਤ੍ਰ ਮੰਤ੍ਰ ਕਰ ਥੱਕੀ ਹਾਂ। ਇਹ ਪੀੜ ਦੂਰ ਨਹੀਂ ਹੁੰਦੀ। ਮੀਰਾਂ ਕਹਿੰਦੀ ਹੈ-ਤੂੰ ਨੇੜੇ ਹੀ ਹੈਂ, ਦੂਰ ਨਹੀਂ, ਛੇਤੀ ਆ ਮਿਲਹੁ ਗੋਪਾਲ ਬੁਝਾਉ ਤੜਪ। ਕਹਿੰਦੀ ਹੈ ਮੀਰਾਂ ਮੇਰਾ ਤਾਂ ਸੁਆਮੀ ਗਿਰਧਰ ਗੋਪਾਲ ਹੈ, ਜਿਸ ਨੇ ਮੇਰੀ ਤਨ ਦੀ ਤਪਤ ਬੁਝਾਈ ਹੈ।

ਮੀਰਾਂ ਕ੍ਰਿਸ਼ਨ ਭਗਤ ਸੀ। ਇਸ ਪਦੇ ਵਿਚ ਭੀ ਉਸੇ ਹੀ ਭਗਤੀ ਭਾਵਨਾ ਦਾ ਰੰਗ ਹੈ, 'ਗਿਰਧਲ ਗੋਪਾਲ' ਦੇ ਮਿਲਣ ਦੀ ਉਮੰਗ ਹੈ। ਉਸਦੇ ਮੇਲ ਨਾਲ ਹੀ ਤਨ ਦੀ ਤਪਤ ਬਿਰਹਾ ਅਗਨ ਬੁਝਾਏ ਜਾਣ ਦਾ ਵਰਣਨ ਹੈ।

ਇਹ ਪਦਾ ਆਦਿ ਬੀੜ ਦੀਆਂ ਸ਼ਾਖਾਂ ਵਿੱਚ ਨਹੀਂ। ਡੇਹਰਾਦੂਨ ਦੀ ਪੁਰਾਤਨ ਬੀੜ ਵਿੱਚ ਇਹ ਪਦਾ ਪਹਿਲਾਂ ਲਿਖਿਆ ਗਿਆ ਸੀ, ਉਸ ਉਤੇ ਹੜਤਾਲ ਫੇਰਕੇ ਹਾਸ਼ੀਏ ਉਤੇ ਸੂਚਨਾ ਲਿਖੀ ਹੈ:-*ਮੀਰਾਂ ਬਾਈ ਦਾ ਸ਼ਬਦ ਮਹਲੇ ਪੰਜਵੇਂ ਕੇ ਗ੍ਰੰਥ ਮੇਂ ਨਾਹੀ' (ਪ੍ਰਾਚੀਨ ਬੀੜਾਂ ਸਫ਼ਾ ੧੮੯)।*

'ਕਰਤਾਰ ਪੁਰ ਵਾਲੀ ਬੀੜ ਦੇ ਪਤਰਾ ੮੯੧ ਉਤੇ ਇਹ ਪਦਾ ਲਿਖਕੇ ਕਟਿਆ ਹੈ। 'ਮਾਰੂ ਰਾਗ ਵਿੱਚ ਭਗਤਾਂ ਦੀ ਬਾਣੀ ਦੇ ਸ਼ਬਦ ਅਡੋ ਅੱਡ ਕਲਮ ਨਾਲ ਲਿਖੇ ਹਨ, ਲਿਖਾਰੀ ਇਕੋ ਹੈ। ਸਭ ਤੋਂ ਹੇਠਾਂ ਮੀਰਾਂ ਬਾਈ ਦਾ ਸ਼ਬਦ ਲਿਖਕੇ ਕਟਿਆ ਹੈ, ਹੜਤਾਲ ਨਹੀਂ ਫੇਰੀ ਹੋਈ (ਕਰਤਾਰਪੁਰੀ ਬੀੜ, ਲਿਖਤ ਭਾਈ ਜੋਧ ਸਿੰਘ, ਸਫ਼ਾ ੧੧)। ਮੇਰੇ ਪਾਸ ਆਦਿ ਬੀੜ ਦੀ ਸ਼ਾਖ ਦੀ ਇਕ ਪੁਰਾਤਨ ਬੀੜ ਹੈ, ਜਿਸ ਵਿੱਚ ਇਹ ਪਦਾ ਪਹਿਲਾਂ ਲਿਖਿਆ ਗਿਆ ਸੀ, ਫਿਰ ਹੜਤਾਲ ਫੇਰਕੇ ਮਿਟਾਇਆ ਗਿਆ ਹੈ, ਤਤਕਰੇ ਅੰਤ ਵਿੱਚ ਵੱਖਰੀ ਸੂਚਨਾ ਦਿੱਤੀ ਗਈ ਹੈ।

*'ਇਹ ਗ੍ਰਿੰਥ ਜੀ ਆਦਿ ਗ੍ਰਿੰਥ ਨਾਲ ਸੋਧਿਆ ਹੈ, ਲਗ ਕੰਨਾ ਜਿਉਂ ਕਾ ਤਿਉਂ ਰਖਣਾ'*

ਜਿਨ੍ਹਾਂ ਆਦਿ ਬੀੜ ਦੀਆਂ ਨਕਲਾਂ ਵਿੱਚ, ਪਹਿਲਾਂ ਇਹ ਪਦਾ ਲਿਖਿਆ ਗਿਆ ਸੀ। ਪਿੱਛੋਂ ਹੜਤਾਲ ਫੇਰਕੇ ਮਿਟਾ ਲਿਆ ਗਿਆ ਹੈ, ਇਨ੍ਹਾਂ ਸੂਚਨਾਂ ਤੋਂ ਮੀਰਾਂ ਬਾਈ ਦੇ ਪਦੇ ਦੀ ਪੁਜ਼ੀਸ਼ਨ ਦਾ ਪਤਾ ਚਲਦਾ ਹੈ, ਕਿ ਇਹ ਪਦਾ ਪ੍ਰਮਾਣੀਕ ਬੀੜ ਦਾ ਭਾਗ ਨਹੀਂ, ਪੁਰਾਤਨ ਆਦਿ ਬੀੜ ਦੀਆਂ ਸ਼ਾਖਾਂ ਵਿੱਚ ਇਹ ਪਦਾ ਨਹੀਂ ਹੈ।

ਕਿਉਂ ਕਿ ਮੀਰਾਂ ਬਾਈ ਦਾ ਸਬੰਧਤ ਇਤਿਹਾਸਕ ਗ੍ਰੰਥਾਂ ਵਿਚ ਭੀ ਵਰਨਣ ਹੈ। ਪ੍ਰਾਯ ਟੀਕਿਆਂ ਵਿਚ ਭੀ, ਵਿਆਖਿਆ ਕੀਤੀ ਮਿਲਦੀ ਹੈ, ਵਾਧੂ ਬਾਣੀਆਂ ਵਾਲੀਆਂ ਬੀੜਾਂ ਵਿੱਚ ਭੀ ਇਹ ਪਦਾ ਛਪਦਾ ਰਿਹਾ ਹੈ, ਏਸ ਕਾਰਨ ਸਾਡੀ ਚਰਚਾ ਦਾ ਕਾਰਨ ਬਣਿਆ ਹੈ।

*ਮੀਰਾਂ ਕੌਣ ਸੀ:-* ਮੀਰਾਂ ਰਾਜਿਸਥਾਨ ਦੀ ਰਾਜਕੁਮਾਰੀ ਸੀ। ਆਪਣੇ ਜ਼ਮਾਨੇ ਦੀ ਖੂਬਸੂਰਤ ਸੁੰਦਰੀਆਂ ਵਿੱਚੋਂ ਇੱਕ ਸੀ। ਉਸ ਤੋਂ ਵੀ ਵੱਧ ਸੁੰਦਰ ਦਿਲ ਦੀ ਮਾਲਕ, ਸੁੰਦਰ ਕਾਵਿ ਰਚਨਾ ਦੀ ਯੋਗਤਾ ਵਾਲੀ ਪ੍ਰਭਾਵਸ਼ਾਲੀ ਹਸਤੀ ਸੀ। ਕ੍ਰਿਸ਼ਨ ਭਗਤੀ ਵਿੱਚ ਮੁਗਧ, ਨਿਰਤ ਕਰਕੇ ਗਾਉਣ ਵਾਲੀ ਭਗਤਣੀ ਸੀ। ਮੀਰਾਂ ਉਹ ਮਧਰ ਬੀਨਾ ਸੀ, ਜਿਸਦੇ ਗੀਤਾਂ ਦੀ ਗੂੰਜ ਉਸ ਦੇ ਜ਼ਮਾਨੇ ਵਿੱਚ ਤਾਂ ਪੈਣੀ ਹੀ ਸੀ, ਜਦੋਂ ਤੱਕ ਦੁਨੀਆਂ ਹੈ ਮੀਰਾਂ ਦੀ ਬਿਰਹਾ ਧੁਨੀ ਲੋਕ ਹਿਰਦਿਆਂ ਵਿਚੋਂ ਉਠਦੀ ਰਹੇਗੀ। ਮੀਰਾਂ ਦੇ ਗੀਤਾਂ ਨੂੰ ਹਜ਼ਾਰਾਂ ਬਿਰਹੀ ਆਪਣੀ ਅੰਦਰਲੀ ਪੀੜਾ ਸਾਂਝੀ ਕਰਨ ਲਈ ਗਾਉਂਦੇ ਤੇ ਸੁਣਦੇ ਰਹਿਣਗੇ ।

*ਨਾਮ ਰਹੇਗਾ ਕਾਮ ਸੇ ਸੁਨੋ ਸਿਆਨੇ ਲੋਗ ।*
*ਮੀਰਾਂ ਸੁਤ ਜਾਯੋ ਨਹੀਂ ਸ਼ਿਸ਼ ਨਾ ਮੁੰਡਯੋ ਏਕ ।*

ਮੀਰਾਂ ਬਾਈ ਅਨੇਕ ਪੱਖਾਂ ਤੋਂ ਉਚ ਹਸਤੀ ਸੀ। ਰਾਜ ਘਰਾਣੇ ਦੀ ਧੀ ਸੀ, ਉਸ ਤੋਂ ਭੀ ਵੱਡੇ ਰਾਜ ਘਰਾਣੇ ਦੀ ਨੂੰਹ ਸੀ। ਕੋਮਲ ਗੁਣਾਂ ਵਿੱਚ ਨਿਪੁੰਨ ਸੀ। ਸੁੰਦਰ ਹੋਣ ਦੇ ਨਾਲ ਨਾਲ ਆਪਣੇ ਸਮੇਂ ਦੀ ਗੁਣਵਾਨ ਪ੍ਰਤਿਭਾ ਵਾਲੀ ਇਸਤ੍ਰੀ ਸੀ। ਮੀਰਾਂ ਦਾ ਇੱਕ ਵੱਡਾ ਭਰਾ ਪੈਦਾ ਹੋਇਆ ਸੀ, ਪਰ ਛੋਟਾ ਹੁੰਦਾ ਹੀ ਚਲਾਣਾ ਕਰ ਗਿਆ। ਉਸ ਪਿਛੋਂ ਸੁਖਾਂ ਕਰਕੇ ਮੀਰਾਂ ਦੀ ਪ੍ਰਾਪਤੀ ਹੋਈ। ਭਗਤ ਲੋਕ ਕਹਿੰਦੇ ਹਨ, ਮੀਰਾਂ ਇਕ ਨਦੀ ਵਿਚੋਂ ਉਪਜੀ ਸੀ, ਭਗਤ ਲੋਕਾਂ ਦੀ ਇਹ ਭੀ ਕਲਪਨਾ ਹੈ ਕਿ ਮੀਰਾਂ ਦੇ ਰੂਪ ਵਿਚ 'ਰਾਧਾ' ਨੇ ਜਨਮ ਲਿਆ ਸੀ, ਜਿਸ ਲਈ ਪ੍ਰਾਰਥਨਾ ਭਗਤੀ ਮਤ ਦੇ ਆਦਿ ਅਚਾਰਯ ਰਾਮਾਨੁਜ਼ ਨੇ ਕੀਤੀ ਸੀ। ਇਹ ਭੀ ਕਿਹਾ ਜਾਂਦਾ ਹੈ, ਮੀਰਾਂ ਦੇ ਮਾਪਿਆ ਦੇ ਉਦਾਸ ਰਹਿਣ ਕਰਕੇ, ਲੋਕਾਂ ਨੇ ਖ੍ਵਾਜਾ ਅਜਮੇਰੀ ਦੀ ਮੰਨਤ ਮੰਨੀ, ਉਸ ਮੰਨਤ ਕਾਰਨ ਪੈਦਾ ਹੋਣ ਕਾਰਨ ਇਸ ਦਾ ਨਾਮ 'ਮੀਰਾ' ਰਖਿਆ ਗਿਆ। 'ਬਾਈ' ਲਫਜ਼ ਰਾਜਸਥਾਨ ਇਲਾਕੇ ਵਿਚ ਇਸਤ੍ਰੀਆਂ ਦੇ ਨਾਮ ਨਾਲ ਆਮ ਹੀ ਲਗਾਇਆ ਜਾਂਦਾ ਹੈ।

*ਇਤਿਹਾਸਕਾਰਾਂ ਦੇ ਲੇਖ ਹਨ:-* ਮੀਰਾਂ ਦੇ ਪਿਤਾ, ਰਤਨ ਸਿੰਘ, ਰਾਣਾ ਦੂਦਾ ਜੀ ਦੇ ਚੌਥੇ ਬੇਟੇ ਸਨ, ਇਨ੍ਹਾਂ ਨੂੰ ਬਾਰਾਂ ਪਿੰਡ ਜਾਗੀਰ ਵੱਖਰੀ ਮਿਲੀ ਹੋਈ ਸੀ, ਇਕ ਪਿੰਡ ਦਾ ਨਾਮ 'ਕੜਕੀ' ਦੂਜੀ ਦਾ ਨਾਮ ਚੌਕੜੀ। ਕੜਕੀ ਗਾਂਵ ਜੋਧਪੁਰ ਦੀ ਹੱਦ ਉਪਰ ਮੇੜਤਾ ਤੋਂ ੧੯ ਕੋਹ ਦੂਰ ਇਕ ਪਹਾੜੀ ਉਤੇ ਵਾਕਿਆ ਹੈ, ਇਸਦੀ ਅਬਾਦੀ ਕੁਝ ਪਹਾੜੀ ਉਪਰ ਹੈ, ਕੁਝ ਢਲਾਣ ਉਤੇ। ਪਹਾੜੀ ਦੇ ਸਿੱਖਰ ਉਤੇ ਕਿਲ੍ਹਾ ਹੈ। ਮੀਰਾਂ ਦਾ ਜਨਮ ਏਸੇ ਕਿਲ੍ਹੇ ਵਿੱਚ ਹੋਇਆ ਸੀ। ਜੋਧਪੁਰ ਵਸਾਉਣ ਵਾਲੇ ਰਾਏ ਜੋਧਾ ਨੇ ਇਹ ਇਲਾਕਾ ੧੫੫੦ (ਸੰਮਤ) ਵਿੱਚ ਜਿਤਿਆ ਸੀ। ਉਨ੍ਹਾਂ ਦੇ ਪੁਤਰ ਦੂਦਾ ਜੀ ਨੇ ੧੫੭੫ ਵਿੱਚ ਚਲਾਣਾ ਕੀਤਾ। ਮੀਰਾਂ ਜੀ

ਦੀ ਮਾਤਾ ਦੇ ਛੋਟੀ ਉਮਰ ਵਿੱਚ ਚਲਾਣਾ ਹੋ ਜਾਣ ਕਾਰਨ ਮੀਰਾਂ 'ਮੇੜਤਾ ਲਿਆਂਦੀ ਗਈ।

ਸਿੱਖ ਧਰਮ ਵਿੱਚ ਇਸਤ੍ਰੀ ਦਾ ਦਰਜਾ ਬਰਾਬਰ ਹੈ, ਮੀਰਾਂ ਬਾਈ ਦਾ ਇਕ ਪਦਾ ਜਦੋਂ ਭਾਈ ਬੰਨੋ ਨੇ ਲਿਖਿਆ, ਇਹ ਕਰਮ ਦੱਸਦਾ ਹੈ 'ਮੀਰਾਂ' ਦੀ ਹੋਰ ਰਚਨਾ ਭੀ ਉਸ ਵੇਲੇ ਅੰਮ੍ਰਿਤਸਰ ਪੁੱਜੀ ਹੋਵੇਗੀ। ਸਾਡਾ ਖਿਆਲ ਹੈ, ਮੀਰਾਂ ਬਾਈ ਦੀ ਰਚਨਾ ਨੂੰ ਗੁਰੂ ਗ੍ਰੰਥ ਸਾਹਿਬ ਵਿੱਚ ਜ਼ਰੂਰ ਸਥਾਨ ਮਿਲਦਾ, ਅਤੇ ਉਸਦੇ ਇਸਤਰੀ ਹੋਣ ਕਾਰਨ ਹੀ ਮਿਲਦਾ, ਜੇ ਉਸ ਦੀ ਭਗਤੀ ਅਵਤਾਰਵਾਦ ਤੋਂ ਉੱਚੀ ਉਠੀ ਹੁੰਦੀ। ਮੀਰਾਂ ਨੇ ਕ੍ਰਿਸ਼ਨ ਜੀ ਨੂੰ ਆਪਣਾ ਪਤੀ, ਪ੍ਰਮੇਸ਼ਵਰ ਪੂਜਯ, ਸਭ ਕੁਝ ਮੰਨਿਆ ਹੋਇਆ ਹੈ। ਨਿਰੰਕਾਰ ਈਸ਼ਵਰ ਅਤੇ ਭਗਤ ਦੇ ਵਿਚਕਾਰ, ਗੁਰਮਤ ਦੂਜੇ ਕਿਸੇ ਦਾ ਸਥਾਨ ਪ੍ਰਵਾਨ ਨਹੀਂ ਕਰਦੀ। *'ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ'॥* ਕ੍ਰਿਸ਼ਨ ਜੀ ਬਾਰੇ, *ਕੇਤੇ ਕਾਨ ਮਹੇਸ'* ਗੁਰਵਾਕਾਂ ਤੋਂ ਪ੍ਰਗਟ ਹੈ ਉਹ ਆਪਣੇ ਜੁਗਾਂ ਦੇ ਰਾਜੇ ਤੇ ਮਹਾਨ ਹਸਤੀਆਂ ਬੇਸ਼ਕ ਸਨ, ਅਵਤਾਰ ਕਰਕੇ ਭੀ ਮੰਨੇ ਗਏ। ਉਨ੍ਹਾਂ ਦੇ ਜੀਵਨ ਕਾਰਨਾਮੇ ਕੁਝ ਵੀ ਹੋਣ, ਪਰ ਉਹ ਈਸ਼ਵਰ ਰੂਪ, ਗੁਰੂ ਸਾਹਿਬਾਨ ਨੇ ਨਹੀਂ ਮੰਨੇ, ਜਦੋਂ ਕਿ ਕਈ ਭਗਤ, ਉਨ੍ਹਾਂ ਨੂੰ ਰੱਬ ਦੇ ਅਵਤਾਰ ਕਈ ਸਾਖਸ਼ਾਤ 'ਰੱਬ' ਮੰਨਦੇ ਹਨ।

'ਮੀਰਾਂ' ਪਿਛਲੇ ਜਨਮ ਦੀ 'ਗੋਪੀ' ਕਹਾਉਣ ਅਤੇ ਕ੍ਰਿਸ਼ਨ ਜੀ ਦੇ ਗੀਤ ਗਾਉਣ ਵਿੱਚ ਵਡਿਆਈ ਸਮਝਦੀ ਸੀ। ਉਹ ਭਗਤਣੀ ਭੀ ਮੰਨੀ ਗਈ ਸੀ। ਇਸ ਲਈ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਵਿੱਚ ਭੁਲੇਖੇ ਨਾਲ ਉਸਦੀ ਬਾਣੀ ਲਿਖੀ ਜਾਂਦੀ ਰਹੀ, ਨਾਲ ਹੀ ਮਿਟਾਈ ਭੀ ਜਾਂਦੀ ਰਹੀ।

ਮੀਰਾਂ ਬੇਸ਼ੱਕ, ਕਬੀਰ, ਨਾਮਦੇਵ ਅਤੇ ਹੋਰਨਾਂ ਭਗਤਾਂ ਵਾਂਗ' ਪਹਿਲਾਂ ਕ੍ਰਿਸ਼ਨ ਭਗਤ ਹੁੰਦੀ, ਜੋ ਪਿਛੋਂ ਵਿਕਾਸ ਕਰਦੀ ਨਿਰੰਜਨ ਨਿਰਾਕਾਰ ਦੀ ਅਰਾਧਕ ਬਣ ਜਾਂਦੀ, ਫਿਰ ਉਸਦੀ ਉਜੇਹੀ ਰਚਨਾ ਪ੍ਰਵਾਨ ਕੀਤੀ ਜਾ ਸਕਦੀ ਸੀ। ਕਬੀਰ ਤੇ ਨਾਮਦੇਵ ਜੀ ਨੇ ਪਹਿਲਾਂ ਕ੍ਰਿਸ਼ਨ ਭਗਤੀ ਦੇ ਗੁਣ ਗਾਏ। ਫਿਰ *ਨੰਦ ਸੁਨੰਦਨ ਕਾ ਕੋ ਰੇ', 'ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ'* ਖਰੇ ਕਥਨਾਂ ਰਾਹੀਂ ਵਿਰੋਧ ਕੀਤਾ ਸੀ, ਪਰ ਮੀਰਾਂ ਸਾਰਾ ਸਮਾਂ ਕ੍ਰਿਸ਼ਨ ਜੀ ਪ੍ਰਤੀ ਬਿਰਹਾ ਭਰੇ ਗੀਤ ਹੀ ਗਾਉਂਦੀ ਰਹੀ। ਅੰਤ ਨੂੰ ਦੁਾਰਕਾ ਜਾਕੇ ਕ੍ਰਿਸ਼ਨ ਭੂਮੀ,-ਕੁਝ ਕੁ ਸ਼ਰਧਾਵਾਨਾਂ ਦੇ ਕਹਿਣ ਮੁਤਾਬਕ, ਕ੍ਰਿਸ਼ਨ ਜੀ ਦੀ ਮੂਰਤੀ ਦੇ ਵਿੱਚ ਸਮਾ ਗਈ ਸੀ।

ਜੀ. ਬੀ. ਸਿੰਘ ਨੇ ਮੀਰਾਂ ਬਾਈ ਬਾਰੇ ਇਕ ਪੈਂਫਲਿਟ ਵਿੱਚ (ਸਫਾ ੩੬) ਲਿਖਿਆ ਸੀ, ਕੁਝ ਸੱਜਣ ਕਹਿੰਦੇ ਹਨ, ਮੀਰਾਂ ਅੰਤ ਨੂੰ ਨਿਰਗੁਣਵਾਦੀ ਬਣ ਗਈ ਸੀ, ਜਿਸ ਕਿਸੇ ਦੀ ਰਚਨਾ ਦਾ ਹਵਾਲਾ ਦੇ ਕੇ ਉਨ੍ਹਾਂ ਇਹ ਕਿਹਾ ਹੈ, ਨਾਮ ਪਤਾ ਨਹੀਂ ਦਿੱਤਾ ਹੈ। ਉਸ ਸੱਜਣ ਦੀ ਫਿਰ ਇਹ ਕਲਪਨਾ ਹੀ ਹੋ ਸਕਦੀ ਹੈ। ਜੇ ਮੀਰਾਂ ਨਿਰਗੁਣਵਾਦੀ ਬਣੀ ਹੁੰਦੀ ਤਾਂ ਉਸਦਾ ਸਥਾਨ ਗੁਰੂ ਗ੍ਰੰਥ ਸਾਹਿਬ ਵਿੱਚ ਨਿਸ਼ਚੇ ਹੀ ਸਤਿਕਾਰ ਭਰਿਆ ਹੁੰਦਾ। ਕੋਈ ਉਸਨੂੰ ਮੇਟਦਾ ਨਾ। ਗੁਰੂ ਸਾਹਿਬਾਨ ਦਾ ਇਸਤਰੀ ਨੂੰ ਸਨਮਾਨ ਦੇਣ ਦੀ ਆਸ਼ਾ, ਇਕ ਇਸਤਰੀ ਦੀ ਬਾਣੀ ਚੜ੍ਹਾਕੇ ਸਗੋਂ ਪੂਰੀ ਹੁੰਦੀ ਸੀ।

ਮੀਰਾਂ ਦਾ ਜਨਮ ਸੰਮਤ ੧੫੫੫ ਮੰਨਿਆ ਜਾਂਦਾ ਹੈ। (ਦੂਜੇ ਮਤ ਅਨੁਸਾਰ ੧੫੬੧ ਵਿੱਚ ਹੋਇਆ ਸੀ)। ੧੭-੧੮ ਵਰ੍ਹੇ ਦੀ ਉਮਰ ਵਿਚ ਮੀਰਾਂ ਦਾ ਵਿਆਹ ਹੋਇਆ। ਸੰਮਤ ੧੫੭੩ -੭੪ ਵਿਚ ਰਾਜਪੂਤਾਨੇ ਦੇ ਵੱਡੇ ਘਰਾਣੇ ਦੇ ਮਹਾਰਾਜਾ ਸਾਂਗਾ ਦੀ ਮੰਗ ਉਤੇ, ਉਸਦੇ ਪੁੱਤਰ ਭੋਜਰਾਜ ਸਿੰਘ ਨਾਲ ਕੀਤਾ ਗਿਆ। ਤਿੰਨ ਲੱਖ ਦੀ ਜਾਗੀਰ 'ਮੀਰਾਂ' ਨੂੰ ਚਤੌੜ ਵਿੱਚ ਭੀ ਦਿੱਤੀ ਗਈ,

ਪੇਕਿਆਂ ਵਲੋਂ ਸੈਂਕੜੇ ਘੋੜੇ, ਊਠ, ਰਥ ਕਈ ਸੁਖਪਾਲ ਪਾਲਕੀਆਂ ੨੦੦ ਸੇਵਕਾਵਾਂ, ਝੀਵਰਾਂ, ਧੋਬੀਆਂ, ਮੇਹਤਰਾਂ, ਗੋਲੀਆਂ, ਨੌਕਰਾਂ ਚਾਕਰਾਂ ਦੇ ਘਰਾਂ ਦੇ ਘਰ ਦਾਜ ਵਿਚ ਦਿੱਤੇ ਗਏ। ਮੇੜਤਾ ਦੇ ਰਾਜੇ ਨੇ ਭੀ ਕਈ ਪਿੰਡ ਦਾਜ ਵਿੱਚ ਦਿੱਤੇ ਸੀ। ਅੱਗੇ ਸਹੁਰੇ ਘਰ ਵਲੋਂ ਭੀ ਜ਼ਮੀਨ ਦਿੱਤੀ ਗਈ ਸੀ। ਮੀਰਾਂ ਰਾਣੀ ਸੀ, ਧਨ ਭੂਮੀ ਦੀ ਮਾਲਕ ਰਾਣੀ। ਜਾਗੀਰ ਅਤੇ ਵਿਆਹ ਦੇ ਹਾਲਾਤ ਅਤੇ ਦਾਜ ਆਦਿਕ ਦਾ ਪੂਰਾ ਵੇਰਵਾ ਲਿਖਿਆ ਮਿਲਦਾ ਹੈ। ਹੋਰ ਵਸਤੂਆਂ ਬਾਰੇ ਭੀ ਭਰਪੂਰ ਖੋਜ ਕਰਕੇ ਖੋਜਕਾਰਾਂ ਨੇ ਦੱਸਿਆ ਹੈ। ਕਰਨਲ ਟਾਡ ਨੇ ਮੀਰਾਂ ਬਾਰੇ ਕੁਝ ਗਲਤੀਆਂ ਕੀਤੀਆਂ, ਜਿਵੇਂ ਉਨ੍ਹਾਂ ਕਿਹਾ ਸੀ ਮੀਰਾ ਬਾਈ ਕੁੰਭਾ ਜੀ ਨਾਲ ਵਿਆਹੀ ਹੋਈ ਸੀ। ਮੁਨਸ਼ੀ ਦੇਵੀ ਪ੍ਰਸਾਦ ਨੇ, ਗੋਰੀ ਸ਼ੰਕਰ ਓਝਾ ਦੀ ਮੱਦਦ ਨਾਲ ਇਹ ਉਲਝਣ ਸੁਲਝਾਈ ਸੀ। (ਵੇਰਵੇ ਲਈ ਦੇਖੋ ਮੀਰਾਂ ਪਦਾਵਲੀ ਸਫਾ ੭) ਮੁਨਸ਼ੀ ਬੇਣੀ ਪ੍ਰਸਾਦ ਪਿਛੋਂ ਪੂਰੇ ਹਾਲਾਤ ਪ੍ਰੋਹਤ ਹਰਿ ਨਰਾਇਣ ਜੀ ਨੇ ਖੋਜ ਪੜਤਾਲ ਕਰਕੇ ਪੁਸਤਕ 'ਮੀਰਾਂ' ਬ੍ਰਹਤ ਪਦਾਵਲੀ' ਪ੍ਰਥਮ ਭਾਗ ਦੀ ਭੂਮਕਾ ਵਿੱਚ ਦਿੱਤੇ ਹਨ। ਮੀਰਾਂ ਦੇ ਵਿਦਿਯਾ ਗੁਰੂ, 'ਗਦਾਧਰ' ਜੀ ਨੂੰ ਭੀ ਚਤੌੜ ਵਿੱਚ ਵੱਡੀ ਜਾਗੀਰ ਦਿੱਤੀ ਗਈ ਸੀ, ਜੋ ਹੁਣ ਤੱਕ ਉਸ ਦੀ ਵੰਸ਼ ਦੇ ਪਾਸ ਹੈ, ਅਤੇ ਇਸ ਵੰਸ਼ ਦੇ ਦੋ ਸੌ ਆਦਮੀ ਅਜੇ ਤੱਕ ਚਤੌੜ ਦੇ ਲਾਗੇ ਰਹਿੰਦੇ ਹਨ। ਇਤਿਹਾਸਕਾਰ ਪ੍ਰੋਹਤ ਜੀ ਲਿਖਦੇ ਹਨ :-

'ਮੀਰਾਂ' ਉਸ ਸਮੇਂ ਰਾਜਪੂਤਾਨੇ ਦੀ ਅਤਿਅੰਤ ਸੁੰਦਰ ਰੂਪਵਤੀ ਬਾਈ ਸੀ। ਮੀਰਾਂ ਦੇ ਅਨੂਪਮ ਰੂਪ ਅਤੇ ਲਾਵਣਤਾ, ਗੌਰਵ ਅਤੇ ਕਸ਼ਸ਼ ਭਰੀ ਹਸਤੀ ਦੀ ਸ਼ੋਭਾ ਸੁਣ ਕੇ ਰਾਣਾ ਸਾਂਗਾ ਨੇ ਆਪਣੇ ਵੱਡੇ ਪੁੱਤਰ ਭੋਜ ਰਾਜ ਲਈ, ਇਸ 'ਇਸਤ੍ਰੀ ਰਤਨ' ਦੀ ਚੋਣ ਕੀਤੀ ਸੀ। ੧੫੭੧ ਸੰਮਤ ਕਤਕ ਦੀ ਪੂਰਨਮਾ ਵਾਲੇ ਦਿਨ ਇਸ ਪੁਨਿਆ ਦੇ ਚੰਦਰਮਾਂ ਜਿਹੀ ਰੂਪਵਤੀ ਰਾਜ ਕੁਮਾਰੀ ਦਾ ਵਿਆਹ ਹੋਇਆ। ਮੀਰਾਂ ਦਾ ਪਤੀ ਭੋਜ ਰਾਜ ਭੀ ਉਸ ਜ਼ਮਾਨੇ ਦਾ ਚੋਟੀ ਦਾ ਬੀਰ ਜੋਧਾ ਅਤੇ ਖੂਬਸੂਰਤ ਰਾਣਾ ਸੀ। ੧੦ ਸਾਲ, ਦੰਪਤੀ ਦੇ ਸੁਖ ਪੂਰਵਕ ਬੀਤੇ। ਰਾਣਾ ਭੋਜ ਰਾਜ ਦਾ ਯੁੱਧ ਵਿੱਚ ਅੰਤ ਹੋਇਆ। ਪਤੀ ਦੇ ਚਲਾਣੇ ਤੋਂ ਪਿਛੋਂ ਮੀਰਾਂ ਉਤੇ ਕਸ਼ਟਾਂ ਦੇ ਪਹਾੜ ਟੁੱਟ ਪਏ । ਭੋਜ ਰਾਜ ਦੇ ਮਤ੍ਰੇਏ ਭਰਾ ਨੇ ਮੀਰਾਂ ਨੂੰ ਆਪਣੇ ਘਰ ਵਸਾਉਣਾ ਚਾਹਿਆ, ਮੀਰਾਂ ਦੀ ਇਸ ਸਮੇਂ ਤੱਕ ਕ੍ਰਿਸ਼ਨ ਦੀ ਭਗਤੀ ਦੀ ਚਰਚਾ ਦੂਰ ਨੇੜੇ ਫੈਲ ਚੁੱਕੀ ਸੀ। ਦੇਵਰ ਦੀ ਬਦਨੀਤੀ ਤੋਂ ਦੁਖੀ ਹੋ ਕੇ ਮੀਰਾਂ ਤੀਰਥ ਯਾਤਰਾ ਨੂੰ ਨਿਕਲ ਗਈ। ਮੀਰਾਂ ਦਾ ਇਹ ਰਾਜ ਘਰਾਣੇ ਤੋਂ ਵਿਦਰੋਹ ਸੀ। ਇਹ ਭੀ ਕਿਹਾ ਜਾਂਦਾ ਹੈ, ਇਕ ਵਾਰੀ ਪਹਿਲੀ ਤੀਰਥ ਯਾਤਰਾ ਪਤੀ ਦੇ ਜਿਉਂਦਿਆਂ ਜੀਅ ਭੀ ਕੀਤੀ ਸੀ, ਦੂਜੀ ਤੀਰਥ ਯਾਤਰਾ ਰੰਡੇਪੇ ਵਿੱਚ ਕੀਤੀ। ਮੀਰਾਂ ਕੁਝ ਸਮਾਂ ਆਪਣੇ ਪੇਕੇ ਮੇੜਤਾ ਭੀ ਰਹੀ। ਫਿਰ ਤੀਰਥ ਯਾਤਰਾ ਕਰਦੀ ਹੋਈ ਦਵਾਰਕਾ ਪੁੱਜੀ, ਜਿਥੇ ੧੬੦੪ ਵਿੱਚ ਸਰੀਰ ਛੱਡਿਆ। ਮੀਰਾਂ, ਭਰਪੂਰ ਜੁਆਨੀ ਵਿੱਚ ੨੮-੨੯ ਸਾਲ ਦੀ ਉਮਰ ਵਿਚ ਵਿਧਵਾ ਹੋਈ ਸੀ। ਅਠਤਾਲੀ ਉਨੰਜਾ ਸਾਲ ਦੀ ਉਮਰ ਵਿੱਚ ਜਦੋਂ ਜੁਆਨੀ ਢੱਲਣ ਲੱਗੀ, ਸੰਸਾਰ ਤੋਂ ਚਲੀ ਗਈ। ਮੀਰਾਂ ਬਾਈ ਪ੍ਰਤੀ ਜੀਵਨ ਲੇਖਕਾਂ ਦੇ ਦੂਹਰੇ ਤੀਹਰੇ ਮਾਪ ਦੰਡ ਹਨ। ਭਗਤ ਲੋਕ ਕਹਿੰਦੇ ਹਨ, ਮੀਰਾਂ ਬਚਪਨ ਤੋਂ ਹੀ ਕ੍ਰਿਸ਼ਨ ਜੀ ਦੀ ਮੂਰਤੀ ਨੂੰ ਅੰਗ ਸੰਗ ਰੱਖਦੀ ਸੀ। ਕ੍ਰਿਸ਼ਨ ਜੀ ਦੀ ਮੂਰਤੀ ਨੂੰ ਨਿੱਤ ਭੋਗ ਲਵਾ ਕੇ ਫਿਰ ਕੁੱਝ ਖਾਂਦੀ। ਵੱਡੀ ਹੋਈ ਤਾਂ ਮੂਰਤੀ ਸਾਹਮਣੇ ਨਾਚ ਕਰਕੇ ਗੀਤ ਗਾਉਣ ਲੱਗੀ। ਇਹ ਭੀ ਕਿਹਾ ਜਾਂਦਾ ਹੈ, 'ਮੀਰਾਂ ਸਹੁਰੇ ਗਈ ਤਾ ਕੁਲ ਰੀਤੀ ਅਨੁਸਾਰ ਮੀਰਾਂ ਨੂੰ ਦੇਵੀ ਦੀ ਪੂਜਾ ਕਰਨ ਲਈ ਕਿਹਾ ਗਿਆ। ਮੀਰਾਂ ਨੇ ਕਿਹਾ, 'ਮੈਂ ਕ੍ਰਿਸ਼ਨ ਬਿਨਾਂ ਕਿਸੇ ਹੋਰ ਨੂੰ ਨਹੀਂ ਮੰਨਦੀ। ਇਸ ਗੱਲ

ਤੋਂ ਹੀ ਪਹਿਲਾਂ ਪ੍ਰਵਾਰਕ ਬਖੇੜਾ ਪਿਆ। ਰਾਜਪੂਤ ਰਾਜੇ, ਦੇਵੀ ਦੇ ਪੂਜਕ ਸਨ, ਮੀਰਾਂ ਵੈਸ਼ਣਵ ਮਤ ਦੀ ਭਗਤਣੀ ਸੀ। ਕੁਝ ਲੋਕਾਂ ਨੇ ਇਹ ਭੀ ਲਿਖਿਆ ਹੈ, ਮੀਰਾਂ ਦੇ ਪੇਕਿਆਂ ਵਿੱਚ ਵੈਸ਼ਣਵ ਪੂਜਾ ਆ ਗਈ ਸੀ, ਮੇੜਤਾ ਵਿੱਚ 'ਨਰਾਇਣ ਚਤਰਭੁਜ' ਦਾ ਮੰਦਰ ਬਣਾਇਆ ਹੋਇਆ ਸੀ, ਜਿਥੇ ਵਿਆਹ ਤੋਂ ਪਹਿਲਾਂ ਮੀਰਾਂ ਜਾ ਕੇ ਪੂਜਾ ਕਰਦੀ ਹੁੰਦੀ ਸੀ।

ਇਸ ਦ੍ਰਿਸ਼ਟੀ ਦੇ ਭਗਤ ਲੋਕਾਂ ਨੇ ਵਿਆਹ ਤੋਂ ਬਾਅਦ ਆਪਣੇ ਪਤੀ ਨਾਲ ਦੰਪਤੀ ਸਬੰਧਾਂ ਨੂੰ ਭੀ ਸ਼ੰਕਾ ਗ੍ਰਸਤ ਬਣਾ ਦਿੱਤਾ ਹੈ। ਅਖੇ! ਮੀਰਾਂ ਹਰ ਸਮੇਂ ਹੀ ਕ੍ਰਿਸ਼ਨ ਭਗਤੀ ਵਿੱਚ ਗੁੰਦੀ ਰਹਿੰਦੀ ਸੀ। ਕ੍ਰਿਸ਼ਨ ਨਾਲ ਹੀ ਬੈਠਦੀ ਉਠਦੀ ਤੇ ਕੇਲਾਂ ਕਰੇਂਦੀ ਸੀ। ਭਗਤ ਇਹ ਭੀ ਕਹਿੰਦੇ ਹਨ ਮੀਰਾਂ ਨੇ ਰਾਣੇ ਨੂੰ ਸਪਰਸ਼ ਤੱਕ ਭੀ ਨਹੀਂ ਕੀਤਾ ਸੀ। ਜਿਸ ਕਾਰਨ ਪਤੀ ਪਤਨੀ ਦੀ ਅਣਬਣ ਹੁੰਦੀ ਰਹੀ। ਰਾਣੇ ਨੇ ਮੀਰਾਂ ਨੂੰ ਜਾਨੋ ਮਾਰ ਦੇਣ ਲਈ, ਗਹਿਣਿਆਂ ਦੇ ਡੱਬੇ ਵਿੱਚ ਸੱਪ ਭੇਜਿਆ, ਜ਼ਹਿਰ ਦਾ ਪਿਆਲਾ ਪੀਣ ਲਈ ਕਿਹਾ, ਮੀਰਾਂ ਗੱਟ ਗੱਟ ਜ਼ਹਿਰ ਪੀ ਗਈ। ਪਰ ਜ਼ਹਿਰ ਦਾ ਅਸਰ ਨਾ ਹੋਇਆ ਅਜਿਹੀਆਂ ਅਸੰਭਵ ਯਥਾਰਥ ਹੀਨ ਕਈ ਕਹਾਣੀਆਂ ਮੀਰਾਂ ਨਾਲ ਜੋੜੀਆਂ ਹੋਈਆਂ ਹਨ ਕਿ ਸੁਣਨ ਪੜ੍ਹਨ ਵਾਲਿਆਂ ਦੇ ਸਿਰ ਚਕਰਾ ਜਾਂਦੇ ਹਨ।

ਇਤਿਹਾਸਕ ਪੱਖੋਂ ਭੀ ਕਈ ਦਿਲਚਸਪ ਘਟਨਾਵਾਂ 'ਮੀਰਾਂ' ਬਾਈ ਦੇ ਜੀਵਨ ਨਾਲ ਜੁੜੀਆਂ ਹੋਈਆਂ ਹਨ। ਮੀਰਾਂ ਤੀਰਥ ਯਾਤਰਾ ਕਰਦੀ ਬ੍ਰਿੰਦਾਬਨ ਪੁਜੀ, ਓਥੇ ਦੇ ਮਹੰਤ, 'ਜੀਵ ਗੋਸਵਾਮੀ' ਜੀ ਨੇ ਮੀਰਾਂ ਦੇ ਸਨਮੁਖ ਆਉਣ ਤੋਂ ਇਨਕਾਰ ਕਰ ਦਿੱਤਾ। ਕਿਹਾ, ਮੈ ਕਿਸੇ ਇਸਤਰੀ ਦੇ ਮੱਥੇ ਨਹੀਂ ਲੱਗਣਾ। ਮੀਰਾਂ ਨੇ ਜਵਾਬ ਵਿੱਚ ਕਿਹਾ, 'ਮੈਂ ਤਾਂ ਸੁਣਿਆ ਸੀ, ਬਿੰਦ੍ਰਾਬਨ ਵਿੱਚ ਇਕੋ ਹੀ ਪੁਰਖ ਸ੍ਰੀ ਕ੍ਰਿਸ਼ਨ ਭਗਵਾਨ ਹਨ, ਬਾਕੀ ਸਭ ਗੋਪੀਆਂ ਹਨ। ਪ੍ਰੰਤੂ ਮੈਨੂੰ ਏਥੇ ਆ ਕੇ ਪਤਾ ਚੱਲਿਆ ਹੈ ਭਗਵਾਨ ਦੇ ਇਲਾਵਾ ਆਪਣੇ ਆਪ ਨੂੰ 'ਪੁਰਖ' ਸਮਝਣ ਵਾਲਾ ਕੋਈ ਹੋਰ ਭੀ ਸੱਜਿਆ ਬੈਠਾ ਹੈ। ਅਜੇਹੀ ਚੰਮ ਦ੍ਰਿਸ਼ਟੀ ਵਾਲੇ ਮਹੰਤ ਜੀ ਨਾਲ ਮਿਲਕੇ ਭੀ ਕੀ ਲੈਣਾ ਹੈ? ਇਹ ਸੁਣਕੇ ਮਹੰਤ ਜੀ ਨੇ ਹਥਿਆਰ ਸੁੱਟ ਦਿੱਤੇ। ਮੀਰਾਂ ਕੁਝ ਦਿਨ ਬ੍ਰਿੰਦਾਬਨ ਰਹੀ ਤੇ ਮਹੰਤ ਜੀ ਨਾਲ ਗਿਆਨ ਚਰਚਾ ਹੁੰਦੀ ਰਹੀ। ਇਸ ਕਾਰਨ ਇਹ ਮਹੰਤ ਜੀ ਭੀ ਕੁਝ ਲੋਕਾਂ ਵਲੋਂ ਮੀਰਾਂ ਦੇ ਗੁਰੂਆਂ ਵਿੱਚ ਸ਼ਾਮਲ ਕੀਤੇ ਗਏ। ਮੀਰਾਂ ਦਾ ਇਹ ਕਥਨ ਇਕ ਹੋਰ ਪੱਖੋਂ ਭੀ ਸਾਰਥਕ ਸੀ, ਉਸ ਸਮੇਂ ਕ੍ਰਿਸ਼ਨ ਭਗਤ 'ਪੁਰਖ' ਭੀ ਇਸਤ੍ਰੀਆਂ ਵਾਲੇ ਕੱਪੜੇ ਪਹਿਨਕੇ ਗੋਪੀਆਂ ਦਾ ਰੂਪ ਧਾਰਕੇ ਨੱਚਿਆ ਕਰਦੇ ਸੀ।

ਮੀਰਾਂ ਬਾਈ ਦਾ ਇਤਿਹਾਸਕ ਪੱਖ ਭਗਤ ਰਵਿਦਾਸ ਨਾਲ ਮਿਲਣ ਦਾ ਗੰਭੀਰ ਬਹਿਸ ਦਾ ਵਿਸ਼ਾ ਹੈ। ਪੁਰਾਣੇ ਰਾਜਿਸਥਾਨੀ ਗ੍ਰੰਥ ਲੇਖਕ ਇਸ ਮੇਲ ਨੂੰ ਨਜ਼ਰ ਅੰਦਾਜ਼ ਕਰਦੇ ਰਹੇ ਹਨ। 'ਮੀਰਾਂ' ਬ੍ਰਿਹਤ ਪਦਾਵਲੀ' ਦੋ ਭਾਗਾਂ ਵਿੱਚ ਰਾਜਸਥਾਨ 'ਪ੍ਰਾਚਯ ਵਿਦਿਯਾ ਸੰਸਥਾਨ' ਵਲੋਂ ਛਾਪੀ ਗਈ ਹੈ। ਜਾਣਕਾਰੀ ਭਰਪੂਰ ਭੂਮਿਕਾ ਵਿੱਚ ਰਵਿਦਾਸ ਜੀ ਦੇ ਮੇਲ ਦੀ ਗੱਲ ਨਹੀਂ। ਕੁਝ ਨਵੇਂ ਉਠੇ ਵਿਦਵਾਨਾਂ ਨੇ ਭੀ ਮੀਰਾਂ ਉਤੇ ਖੋਜ ਨਿਬੰਧ (ਪੀ.ਐਚ.ਡੀ. ਦੇ ਥੀਸਜ਼) ਲਿਖੇ ਹਨ। ਇਕ ਦਾ ਨਾਮ ਹੈ, 'ਮੀਰਾਂ ਬਾਈ ਜੀਵਨ ਵ੍ਰਿਤਅਤੇ ਕਾਵਯ' ਲੇਖਕ ਕਲਯਾਣ ਸਿੰਘ ਸੇਖਾਵਤ। ਉਨ੍ਹਾਂ ਨੇ ਰਵਿਦਾਸ ਜੀ ਨਾਲ ਮੀਰਾਂ ਦੀ ਮਿਲਣੀ ਨੂੰ ਐਲਾਨੀਆ ਰੱਦ ਕੀਤਾ ਹੈ। ਨਾਲ ਹੀ ਦਾਹਵਾ ਕੀਤਾ ਹੈ। 'ਮੀਰਾਂ ਕਿਸੇ ਸੰਪਰਦਾਏ ਕਿਸੀ ਮਤ ਸੇ ਮੁੰਡਨ ਨਹੀਂ ਹੁਈ ਨਾ ਕਿਸੀ ਸੰਪਰਦਾਇ ਕੀ ਦੀਖਸ਼ਾ ਯਾ ਕਿਸੀ ਪੰਥ ਕੋ ਸਵੀਕਰ ਕੀਆ .....।

ਮੀਰਾਂ ਕੀ ਪੀਠ ਪਰ ਮੇੜਤਾ ਔਰ ਮੇਵਾੜ ਕੇ ਮਹਾਨ ਰਾਜ-ਕੁਲੋਂ ਕਾ ਗੌਰਵ ਥਾ।

ਓਸੇ ਕਿਸੀ ਸੰਪਰਦਾਏ ਕੀ ਆਵਸ਼ਕਤਾ ਨਹੀਂ ਥੀ। (ਸਫ਼ਾ ੫) ਮੀਰਾਂ ਨੇ ਪੰਚ ਭੂਤ ਪ੍ਰਾਣੀ ਕੋ ਨ ਗੁਰੂ ਬਣਾਯਾ ਨਾ ਕਿਸੀ ਓਰ ਪਗ ਉਠਾਯਾ। ਨਾ ਕਿਸੀ ਪੰਚ ਗੁਰੂ ਕਾ ਭਜਨ ਗਾਯਾ। *'ਬਖਤਾਵਰ ਬਡਭਾਗਣ ਮੀਰਾਂ ਘਰ ਬੈਠੇ ਹਰਿ ਪਾਯੋ'।*

*ਰਵਿਦਾਸ ਜੀ ਅਤੇ ਮੀਰਾਂ ਦੇ ਮੇਲ ਬਾਰੇ (ਸਫ਼ਾ ੩) ਲਿਖਿਆ ਹੈ :-*

*ਭਗਤ ਰੈਦਾਸ ਕੀ ਤਰ੍ਹਾਂ ਭਗਤਿ ਬਲ ਪਰ ਸਮਾਜ ਸੇ ਗੁਰੂ ਪ੍ਰੰਪਰਾ ਚਲਾਨੇ ਕੀ ਚਾਹ ਮੀਰਾ ਕੋ ਨਹੀਂ ਥੀ ।*

ਡਾ. ਸੇਖਾਵਤ ਕੁਲ-ਗੌਰਵ ਨੂੰ ਮਹੱਤਤਾ ਦਿੰਦਿਆਂ ਹੋਇਆ ਵਧੇਰੇ ਅੱਗੇ ਲੰਘ ਗਿਆ ਹੈ। ਕੀ ਰਵਿਦਾਸ ਨੇ ਕੋਈ ਗੱਦੀ ਚਲਾਈ ਸੀ? ਜਿੱਥੇ ਤੱਕ ਆਮ ਜਾਣਕਾਰੀ ਹੈ, ਰਵਿਦਾਸ ਜੀ ਨੇ ਕੋਈ ਸੰਪਰਦਾਇ ਜਾਂ ਗੁਰੂ ਪੱਧਤੀ ਨਹੀਂ ਚਲਾਈ ਸੀ। ਐਵੇਂ ਹੀ ਤੋਹਮਤ ਜੜ ਦਿੱਤੀ ਹੈ।

ਮੀਰਾਂ ਬਾਰੇ ਨਵੀਨ ਨਿਬੰਧ ਲੇਖਕ ਨੇ ਸਫ਼ਾ ੨੩੬ ਉਤੇ ਮੀਰਾਂ ਦੇ ਗੁਰੂ ਬਾਰੇ ਚਰਚਾ ਕਰਦਿਆਂ *ਰਵਿੰਦਾਸ ਚਮਾਰ ਨੂੰ ਗੁਰੂ ਮੰਨਣ ਦੀ ਮਾਨਤਾ ਇਕ ਦਮ ਗਲਤ ਲਿਖਿਆ ਹੈ,* 'ਮੀਰਾਂ ਹਰਿ ਅਵਿਨਾਸ਼ੀ ਦੇ ਗੁਣ ਗਾਉਂਦੀ ਸੀ, ਮੀਰਾਂ ਨੇ ਕਿਸੀ ਵੀ ਵਿਅੱਕਤੀ ਬਾਰੇ ਕੋਈ ਪਦ ਨਹੀਂ ਰਚਿਆ'। ਕੀ ਕਿਸ਼ਨ ਜੀ ਅਵਨਾਸ਼ੀ ਗੁਰੂ ਸਨ?

ਜਿਵੇਂ ਪ੍ਰਸਿੱਧੀ ਪਾ ਲੈਣ ਵਾਲੀ ਹਰ ਹਸਤੀ ਦੇ ਨਾਮ ਦੀ ਪਿਛੋਂ ਕਈ ਭਾਂਤ ਦੀ ਵਰਤੋਂ ਕੀਤੀ ਜਾਂਦੀ ਹੈ, ਮੀਰਾਂ ਦੇ ਕਈ ਗੁਰੂ ਦੱਸਣ ਵਾਲਿਆਂ ਨੇ ਦਰਜਨ ਦੇ ਕਰੀਬ ਗੁਰੂ ਬਣਾ ਧਰੇ ਹਨ। ਜੀਵ ਗੋਸਵਾਮੀ, ਰਾਮਾਨੰਦ ਸਵਾਮੀ, ਹਰਿਦਾਸ ਜੀ ਮਾਧਵਪੁਰੀ, ਚੈਤਨਯ ਮਹਾਂ ਪ੍ਰਭੂ, ਦਾਸ ਗੁਪਤਾ, ਏਥੋਂ ਤੱਕ ਕਿ ਵਿਸ਼ਨੋਈ ਸੰਪਰਦਾਈ ਦੇ 'ਜਾਂਭੇ' ਜੀ ਭੀ ਕਈਆਂ ਨੇ ਮੀਰਾਂ ਦੇ ਗੁਰੂ ਲਿਖੇ ਹਨ। ਮੀਰਾਂ ਦੇ ਵਿਦਿਆ ਗੁਰੂ ਪ੍ਰੋਹਤ ਗਦਾਧਰ ਨੂੰ ਭੀ ਮੀਰਾਂ ਦਾ ਅਧਿਆਤਮਕ ਗੁਰੂ ਲਿਖ ਮਾਰਿਆ ਹੈ ।

ਰਵਿਦਾਸ ਜੀ ਨੂੰ ਗੁਰੂ ਮੰਨਣ ਦੀ ਪ੍ਰਸਿਧੀ ਪੁਰਾਤਨ ਭਗਤਾਂ ਦੀਆਂ ਪਰਚੀਆਂ ਤੇ ਹੋਰ ਗ੍ਰੰਥਾਂ ਵਿੱਚ ਆਉਂਦੀ ਹੈ। ਮੀਰਾਂ ਬਾਈ ਬਾਰੇ ਇਕ ਹੋਰ ਥੀਸਜ਼ (ਖੋਜ ਨਿਬੰਧ) ਦੀ ਲੇਖਕਾ, 'ਪਦਮਾਵਤੀ ਸ਼ਬਨਮ' ਨੇ ਮੀਰਾਂ ਦੇ ਉਨ੍ਹਾਂ ਪਦਿਆਂ ਨੂੰ ਸਵੀਕਾਰ ਕੀਤਾ ਹੈ, ਜਿਨ੍ਹਾਂ ਵਿੱਚ ਰਵਿਦਾਸ ਨੂੰ ਗੁਰੂ ਕਿਹਾ ਗਿਆ ਹੈ ।

ਬ੍ਰਿਜ ਮਿਸਰਤ ਰਾਜਸਥਾਨੀ ਮੇਂ ਪ੍ਰਾਪਤ ਕੁਛ ਪਦੋਂ ਪਰ ਸੰਤ ਮਤ ਕਾ ਭੀ ਪ੍ਰਭਾਵ ਮਿਲਤਾ ਹੈ, ਐਸੇ ਕੁਛ ਪਦੋਂ ਮੇਂ ਗੁਰੂ ਕੀ ਚਰਚਾ ਮਿਲਤੀ ਹੈ, ਇਕ ਪਦੇ ਮੇਂ ਮੀਰਾਂ ਆਪਨੇ ਗੁਰੂ ਕਾ ਨਾਮ ਰੈਦਾਸ ਬਤਾਤੀ ਹੈ। (ਸਫ਼ਾ ੮੧, ਮੀਰਾਂ ਬ੍ਰਿਹਤ ਪਦ ਪਦਮਾਵਲੀ ਲੇਖਕ ਡਾ. ਸ਼ਬਨਮ)

ਰਵਿਦਾਸ ਜੀ ਨੂੰ ਮੀਰਾਂ ਦਾ ਗੁਰੂ ਮੰਨਣ ਵਾਲਿਆਂ ਨੇ ਰਵਿਦਾਸ ਭਗਤ ਦੇ ਕਲਪੇ ਜਨਮ ਸੰਮਤ ਨੂੰ ਲੈਕੇ, ਜਿਵੇਂ ਮੁਨਸ਼ੀ ਦੇਵੀ ਪ੍ਰਸਾਦਿ ਨੇ ਇਹ ਤਰਕ ਦਿੱਤਾ ਹੈ, ਮੀਰਾਂ ਨੂੰ ਭੋਜ ਰਾਜ ਦੀ ਵਿਧਵਾ ਮੰਨ ਲੈਣ ਨਾਲ ਮੀਰਾਂ ਅਤੇ ਰਵਿਦਾਸ ਦੇ ਜੀਵਨ ਕਾਲ ਵਿਚ ਲਗਭਗ ਸੌ ਵਰਸ਼ ਦਾ ਅੰਤਰ ਪੈ ਜਾਂਦਾ ਹੈ। ਇਹ ਉਸ ਹਾਲਤ ਵਿਚ ਹੀ ਪਾੜਾ ਪੈਂਦਾ ਹੈ, ਜਦੋਂ ਰਵਿਦਾਸ ਜੀ ਦਾ ਜਨਮ, ਬਹੁਤ ਪਹਿਲਾਂ ਦਾ ਵਧਾਕੇ ਦਸਿਆ ਜਾਂਦਾ ਹੈ। ਡਾ. ਯੋਗਿੰਦਰ ਸਿੰਘ ਵਲੋਂ ਰਵਿਦਾਸ ਜੀ ਦੇ ਚਲਾਣੇ ਦਾ ਸੰਮਤ ੧੬੦੬ (ਸਫ਼ਾ ੨੬, ਸੰਤ ਰੈਦਾਸ) ਦੱਸਿਆ ਹੈ। ਮੀਰਾ ਬਾਈ ਦੇ ਚਲਾਣੇ ਦਾ ਸਾਲ ਪਹਿਲਾਂ ਦਾ ਹੈ। ਤ੍ਰਿਗੁਣਾਇਤ ਵਲੋਂ ਰਵਿਦਾਸ ਦੇ ਚਲਾਣੇ ਦਾ ਸੰਮਤ ੧੫੯੭ (ਸਫ਼ਾ ੩੩ ਹਿੰਦੀ ਕੀ ਨਿਰਗੁਣ ਕਾਵਯਧਾਰਾ) ਦੱਸਣ ਤੋਂ ਮੀਰਾਂ ਦਾ ਸਮਾਂ ਪਿਛੋਂ ਨਹੀਂ ਰਹਿ

ਜਾਂਦਾ। ਸਮਾਂ ਨਿਰਧਾਰਤ ਕਰਨ ਵਿੱਚ ਰਵਿਦਾਸ ਜੀ ਦੀ ਰਚਨਾ ਸਹਾਇਤਾ ਕਰਦੀ ਹੈ, ਜਿਸ ਵਿਚ ਹੋਰਨਾਂ ਭਗਤਾਂ ਨਾਲ ਸ਼ਬਦ ਸਾਂਝਾਂ ਭੀ ਹਨ ਅਤੇ ਫਾਰਸੀ ਦੇ ਲਫਜ਼ਾਂ ਦੀ ਵਰਤੋਂ ਵੱਡਾ ਪ੍ਰਮਾਣ ਹੈ ਭਾਸ਼ਾਈ ਵਿਦਵਾਨਾਂ (ਚੰਦ੍ਰਾਬਲੀ ਪਾਂਡੇ ਆਦਿਕਾਂ) ਨੇ ਨਿਰਣੈ ਕੀਤਾ ਹੈ। ਫਾਰਸੀ ਭਾਸ਼ਾ ਦੇ ਲਫਜ਼ ਕਾਸ਼ੀ ਦੇ ਇਲਾਕੇ ਵਿੱਚ ਸਿਕੰਦਰ ਲੋਧੀ ਦੇ ਹਮਲਿਆਂ ਪਿਛੋਂ ਹੀ ਪ੍ਰਵਿਰਤ ਹੋਏ ਸੀ। ਭਗਤ ਰਵਿਦਾਸ ਜੀ ਨੂੰ ਬੇਲੋੜੇ ਵੱਡ ਉਮਰੇ ਬਨਾਉਣ ਦੀ ਕਲਪਨਾ ਅਜੇਹੇ ਲੇਖਕਾਂ ਦਾ ਅਧਾਰ ਬਣਦੀ ਹੈ। ਭਗਤਜਨ ਰਵਿਦਾਸ ਜੀ ਨੂੰ ਕਬੀਰ ਜੀ ਤੋਂ ਵੀ ਵੱਡ ਉਮਰਾ ਬਣਾਉਂਦੇ ਹਨ। ਗੁਰੂ ਨਾਨਕ ਜੀ ਦੇ ਅਵਤਾਰ ਸਮੇਂ ਰਵਿਦਾਸ ਜੀ ਨੂੰ ੯੭ ਵਰ੍ਹੇ ਦਾ ਦੱਸਣਾ ਕਿਤਨਾ ਕੁ ਸਾਰਥਕ ਹੈ? ਕੀ ੯੭ ਵਰ੍ਹੇ ਹੋਰ ਪਿਛੇ ਰਹੇ? ਇਹ ਕਲਪਨਾ ਕਰਨ ਵਾਲੇ ਉਨ੍ਹਾਂ ਦੇ ਸੇਵਕ ਜਾਨਣ, ਜੋ ਪੌਣੇ ਦੋ ਸੌ ਵਰ੍ਹੇ ਤੋਂ ਵੱਧ ਉਮਰ ਭੋਗੀ ਦਸਦੇ ਹਨ। ਇਕ ਪਾਸੇ ਅਜੇਹੇ ਲੋਕਾਂ ਵਲੋਂ ਰਵਿਦਾਸ ਜੀ ਨੂੰ ਮੀਰਾਂ ਦੇ ਗੁਰੂ ਹੋਣ ਦਾ ਦਾਹਵਾ ਜ਼ੋਰ ਸ਼ੋਰ ਨਾਲ ਪ੍ਰਚਾਰਿਆ ਜਾਂਦਾ ਹੈ, ਦੂਜੇ ਪਾਸੇ ਵੱਡ ਉਮਰੇ ਦੱਸਣ ਦੀ ਹੱਦ ਮੁੱਕਾ ਦਿੱਤੀ ਜਾਂਦੀ ਹੈ। ਮੀਰਾਂ ੧੫੮੦ ਪਿਛੋਂ ਤੀਰਥਾਂ ਉਤੇ ਚੜੀ ਸੀ। ਉਸ ਵੇਲੇ ਰਵਿਦਾਸ ਜੀ ਅਤੇ ਕਬੀਰ ਜੀ ਦੇ ਜਿਉਂਦੇ ਹੋਣ ਦੇ ਪ੍ਰਮਾਣ, ਸੈਣ ਭਗਤ ਦੇ ਲਿਖੇ ਕਬੀਰ ਰਵਿਦਾਸ ਸੰਬਾਦ' ਵਿਚੋਂ ਮਿਲਦੇ ਹਨ। ਜਿਸਦੀਆਂ ਲਿਖਤੀ ਪ੍ਰਤੀਆਂ ਢਾਈ ਤਿੰਨ ਸੌ ਸਾਲ ਪਹਿਲਾਂ ਦੀਆਂ ਹਿੰਦੀ ਅਤੇ ਪੰਜਾਬੀ ਵਿੱਚ ਭੀ ਪ੍ਰਾਪਤ ਹਨ।

### *ਰਵਿਦਾਸ ਜੀ ਕਦੋਂ ਜਨਮੇ ?*

ਡਾ. ਯੋਗਿੰਦਰ ਸਿੰਘ ਨੇ ਆਪਣੇ ਖੋਜ ਨਿਬੰਧ (ਥੀਸਜ਼) ਵਿਚ ਇਹ ਭੀ ਸਾਫ ਕੀਤਾ ਹੈ ਕਿ ਉਨ੍ਹਾਂ ਦਾ ਜਨਮ ਪੰਦਰਾਂ ਸੌ ਬਿਕ੍ਰਮੀ ਦੇ ਆਰੰਭ ਵਿਚ ਹੋ ਸਕਦਾ ਹੈ, ਚਲਾਣਾ ਜਿਵੇਂ ਉਪਰ ਦਸਿਆ ਹੈ ੧੬੦੬ ਤੋਂ ਪਿਛੋਂ ਦਾ ਹੈ। ਇਸ ਹਾਲਤ ਵਿੱਚ ਮੀਰਾਂ ਦਾ ਰਵਿਦਾਸ ਨਾਲ ਮੇਲ ਹਰ ਤਰ੍ਹਾਂ ਸੰਭਵ ਹੋ ਜਾਂਦਾ ਹੈ। ਚਿਤੌੜ ਕਿਲ੍ਹੇ ਵਿੱਚ ਇਕ ਮੀਰਾਂ ਦੀ ਛਤਰੀ ਹੈ। ਉਸ ਦੇ ਸਹਾਮਣੇ ਇਕ ਹੋਰ ਓਹੋ ਜਿਹੀ ਛਤਰੀ (ਅਸਾਂ ਦੇਖੀ ਹੈ) ਹੈ। ਸਾਹਮਣੀ ਛਤਰੀ ਦੇ ਹੇਠਾਂ ਚਰਨ ਪਾਦਕਾਂ ਦੇ ਨਿਸ਼ਾਨ ਬਣਾਏ ਹੋਏ ਹਨ। ਜਿਨ੍ਹਾਂ ਬਾਰੇ ਕਿਹਾ ਜਾਂਦਾ ਹੈ ਇਹ ਰਵਿਦਾਸ ਜੀ ਦੀਆਂ ਚਰਨ ਪਾਦਕਾਂ ਹਨ।

ਰਾਜਸਥਾਨ ਵਿਚ ਅਛੂਤ ਜਾਤੀਆਂ ਨੂੰ ਬਹੁਤ ਹੀ ਨੀਵਾਂ ਸਮਝਿਆ ਜਾਂਦਾ ਰਿਹਾ ਹੈ, ਏਥੋਂ ਤੱਕ ਕਿ ਰਾਜਪੂਤ ਆਪਣੇ ਮੂੰਹ ਦੇ ਬੋਲ ਭੀ ਹਰੀਜਨਾਂ ਨਾਲ ਸਾਂਝੇ ਨਹੀਂ ਕਰਦੇ ਸੀ। ਕਿਸੇ ਨੂੰ ਵਿਚ ਪਾਕੇ ਗਲਬਾਤ ਕੀਤਾ ਕਰਦੇ ਸਨ। ਇਸੇ ਕੁਲੀਨ ਭਾਵਨਾ ਕਾਰਨ ਰਵਿਦਾਸ ਜੀ ਨੂੰ ਮੀਰਾਂ ਦਾ ਗੁਰੂ ਹੋਣ ਤੋਂ ਇਨਕਾਰ ਕੀਤਾ ਜਾ ਰਿਹਾ ਹੈ। ਜੇ ਰਵਿਦਾਸ ਮੀਰਾਂ ਦੇ ਉਪਦੇਸ਼ਟਾ ਨਹੀਂ ਸਨ, ਤਾਂ ਮੀਰਾਂ ਦੇ ਭਜਨਾਂ ਵਿੱਚ ਕਿਉਂ ਜ਼ਿਕਰ ਆਇਆ*? ਮੀਰਾਂ ਬਾਈ ਦੀ ਸੱਸ, ਝਾਲਾ ਰਾਣੀ ਦਾ ਰਵਿਦਾਸ ਪਾਸ ਦੀਖਿਆ ਲੈਣ ਲਈ ਜਾਣ ਦਾ ਪ੍ਰਸੰਗ ਪੁਰਾਤਨ, ਪਰਚੀਆਂ ਵਿੱਚ ਆਉਂਦਾ ਹੈ। ਸੈਣ ਜੀ ਲਿਖਤ, 'ਰਵਿਦਾਸ ਕਬੀਰ ਸੰਬਾਦ ਵਿੱਚ ਭੀ ਮਿਲਦਾ

---

* ਮੀਰਾਂ ਬਾਈ ਦੇ ਪਦਿਆਂ ਵਿੱਚ ਮਿਲਦੀਆਂ ਇਹ ਤੁਕਾਂ ਰਵਿਦਾਸ ਪ੍ਰਤੀ ਸਤਿਕਾਰ ਭਰੀ ਭਾਵਨਾ ਪ੍ਰਗਟਾਉਂਦੀਆਂ ਹਨ :-

* ਰੈਦਾਸ ਸੰਤ ਮਿਲੈ ਮੋਹਿ ਸਤਗੁਰ ਦੀਹ ਸੁਰਤ ਸਹਦਾਨੀ ।

* ਗੁਰ ਮਿਲਯਾ ਰੈਦਾਸ ਜੀ, ਦੀਨੀ ਗਿਆਨ ਕੀ ਗੁਟਕੀ ।

* ਗੁਰ ਰੈਦਾਸੇ ਮਿਲੈ ਮੋਹਿ ਪੂਰੇ, ਧੁਰ ਸੇ ਕਲਮ ਭਿੜੀ । (ਮੀਰਾ ਪਦਾਵਲੀ)

ਹੈ। ਰਵਿਦਾਸ ਜੀ ਆਪਣੇ ਸਮੇਂ ਦੇ ਪ੍ਰਸਿਧ ਸਾਧਕ ਮਹਾਂਪੁਰਖ ਸਨ, ਮੀਰਾਂ ਵਿਦ੍ਰੋਹ ਉੱਤੇ ਉਤਰੀ ਹੋਈ ਸੀ, ਰਵਿਦਾਸ ਅਤੇ ਮੀਰਾਂ ਦਾ ਮਿਲਾਪ ਇਸ ਹਾਲਤ ਵਿੱਚ ਢੁਕਵਾਂ ਅਤੇ ਅਭਿਮਾਨੀ ਲੋਕਾਂ ਦੇ ਮੂੰਹ ਦੇ ਚਪਤ ਲਾਉਣ ਵਾਲਾ ਸੀ।

ਮੀਰਾਂ ਦੇ ਪਦਿਆਂ ਵਿਚ ਰਾਜਸਥਾਨੀ ਨਾਲੋਂ ਵਧੇਰੇ ਬ੍ਰਿਜ ਅਤੇ ਸਾਧ ਭਾਸ਼ਾ ਦਾ ਰੰਗ ਹੈ। ਜਿਸ ਤੋਂ ਪਤਾ ਚਲਦਾ ਹੈ ਮੀਰਾਂ ਜੀ ਦੀਆਂ ਯਾਤਰਾਵਾਂ ਸਮੇਂ ਉਸਦੀ ਬੋਲੀ ਰਾਜਸਥਾਨੀ ਡਿੰਗਲ ਤੇ ਪਿੰਗਲ ਨਾਲੋਂ ਵਧੇਰੇ ਹਿੰਦੋਸਤਾਨੀ ਰੂਪ ਧਾਰ ਗਈ ਸੀ। ਮੀਰਾਂ ਦਾ ਕੋਈ ਪ੍ਰਮਾਣਿਕ ਲਿਖਤੀ ਮੋਹਰਬੰਦ ਗ੍ਰੰਥ ਨਹੀਂ। ਲੋਕ ਸਿਮਰਤੀ ਰਾਹੀਂ ਇਸ ਦੀ ਰਚਨਾ ਮੂੰਹ ਜ਼ਬਾਨੀ ਚਲਦੀ ਆਈ ਹੈ। ਕੁਝ ਗਾਉਣ ਵਾਲੇ ਲੋਕਾਂ ਨੇ ਪਹਾੜਾਂ ਤੋਂ ਰਿੜਦੇ ਗੀਟਿਆਂ ਵਾਂਗ ਖਰਵਾ ਪਣ ਆਪਣੀ ਲੋੜ ਮੁਤਾਬਕ ਦੂਰ ਕਰ ਦਿੱਤਾ ਹੈ ।

ਕਿਹਾ ਜਾਂਦਾ ਹੈ, ਮੀਰਾਂ ਆਰੰਭ ਤੋਂ ਹੀ ਭਗਤੀ ਰਸ ਵਾਲੇ ਗੀਤ ਗਾਉਂਦੀ ਤੇ ਬਣਾਉਂਦੀ ਸੀ। ਮੇੜਤਾ ਆਪਣੇ ਨਗਰ ਦੇ ਬਜ਼ੁਰਗਾਂ ਦੇ ਬਣਾਏ ਚਤੁਰਭੁਜ ਦੇ ਮੰਦਰ ਵਿੱਚ ਭੀ ਜਾਂਦੀ ਸੀ। ਕੁਝ ਵੀ ਹੋਵੇ, ਮੀਰਾਂ ਦੇ ਹਿਰਦੇ ਵਿਚ ਕ੍ਰਿਸ਼ਨ ਜੀ ਪ੍ਰਤੀ ਅਪਾਰ ਸਨੇਹ ਸੀ, ਬਿਰਹਾ ਸੀ, ਵੈਰਾਗ ਸੀ, ਭਗਤੀ ਸੀ। ਇਸੇ ਭਗਤੀ ਭਾਵ ਵਿਚ ਉਸਦਾ ਜੀਵਨ ਬੀਤਿਆ। ਭਾਈ ਬੰਨੋ ਵਾਲੀ ਬੀੜ ਵਿੱਚ ਇਕ ਪਦੇ ਦਾ ਹੋਣਾ ਦੱਸਦਾ ਹੈ, ਮੀਰਾਂ ਦੀ ਰਚਨਾ ਗੁਰੂ ਜੀ ਕੋਲ ਪੁੱਜੀ ਹੋਈ ਸੀ। ਸਤਿਗੁਰਾਂ ਨੇ ਬੀੜ ਲਈ ਪ੍ਰਵਾਨ ਨਾ ਕੀਤਾ। ਭਾਈ ਬੰਨ੍ਹੋ ਨੇ ਆਉਂਦੇ ਜਾਂਦੇ ਉਸ ਦੀ ਬਾਣੀ ਵਿਚੋਂ ਇਕ ਸ਼ਬਦ ਲਿਖ ਲਿਆ। ਜਿਸ ਕਾਰਨ ਮੀਰਾਂ ਬਾਈ ਬਾਰੇ ਚਰਚਾ ਸਾਡੇ ਲਈ ਪ੍ਰਸੰਗਕ ਬਣੀ ਹੈ।

# ਜਿਨ੍ਹਾਂ ਭਗਤਾਂ ਦੀ ਬਾਣੀ ਨਾ ਚੜ੍ਹਾਈ ਗਈ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੇ ਸੰਕਲਨ ਸਮੇਂ ਗੁਰੂ ਅਰਜਨ ਦੇਵ ਜੀ ਨੇ ਜੋ ਘਾਲਣਾ ਘਾਲੀ, ਸੂਖਮ ਚੇਤਨਾ ਵਰਤੀ, ਉਹ ਕਈ ਪਹਿਲੂਆਂ ਤੋਂ ਅਨੂਪਮ ਹੈ। ਹਰ ਪਹਿਲੂ ਪਹਿਲੇ ਨਾਲੋਂ ਮੁਸ਼ਕਲਾਂ ਤੇ ਗੁੰਝਲਾਂ ਭਰਿਆ ਹੀ ਨਹੀਂ ਅਦੁਭੁਤ ਵੀ ਹੈ। ਮੁਖ ਕਾਰਜ, ਸ੍ਰੀ ਗੁਰੂ ਨਾਨਕ ਜੀ ਤੋਂ ਗੁਰੂ ਰਾਮਦਾਸ ਜੀ ਤੱਕ ਪ੍ਰਾਪਤ ਬਾਣੀਆਂ ਨੂੰ, ਜਿਸ ਮਨੋਰਥ ਲਈ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਹੋਈ ਸੀ, ਉਸ ਪ੍ਰਤੀ ਪ੍ਰਮਾਣੀਕਤਾ ਦੀ ਕਸਵੱਟੀ ਉਤੇ ਪਰਖ ਕੇ ਬੀੜ ਵਿਚ ਸ਼ਾਮਲ ਕਰਨ ਦਾ ਸੀ। ਬਾਣੀਆਂ ਦੀਆਂ ਪੋਥੀਆਂ ਅਨੇਕ ਤਰ੍ਹਾਂ ਦੀਆਂ ਲਿਖੀਆਂ ਜਾ ਚੁਕੀਆਂ ਸਨ। ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ, 'ਗੁਰੂ ਰਾਮਦਾਸ ਜੀ ਨੇ ਨਿਮਰਤਾ ਨਾਲ ਆਪਣੇ ਆਪ ਲਈ ਵਰਤੇ ਸ਼ਬਦਾਂ ਵਾਲੀਆਂ ਸੂਚਨਾਂ ਦਿੱਤੀਆਂ ਹਨ, 'ਸਦ ਸੇਵਕ' ਗੁਲਾਮ ਜੇਠਾ 'ਸਦ ਗੁਲਾਮ' ਇਹ ਸੂਚਨਾ ਬਾਣੀ ਦੇ ਰਚਨਹਾਰ ਦੀ ਨਿਮਰਤਾ ਬਾਰੇ ਦਸਦੀਆਂ ਹਨ ਕਿ ਗੁਰੂ ਰਾਮਦਾਸ ਜੀ ਨੇ ਜਦੋਂ ਇਹ ਪੋਥੀਆਂ ਲਿਖਣ ਵਿੱਚ ਯੋਗਦਾਨ ਪਾਇਆ, ਬਾਣੀ ਦੀ ਰਚਨਾ ਭੀ ਕੀਤੀ ਸੀ। ਗੁਰੂ ਅਰਜਨ ਦੇਵ ਜੀ ਨੇ ਬੀੜ ਦੇ ਸੰਕਲਨ ਵੇਲੇ ਪਿਆਰੇ ਪਿਤਾ ਗੁਰੂ ਰਾਮਦਾਸ ਜੀ ਦੇ ਅਜਿਹੇ ਸ਼ਬਦਾਂ ਵਿਚੋਂ ਕੋਈ ਆਦਿ ਬੀੜ ਵਿੱਚ ਨਹੀਂ ਚੜ੍ਹਾਇਆ। ਸਗੋਂ ਪੋਥੀਆਂ ਵਿਚ ਵੀ ਲੀਕਾਂ ਮਾਰ ਕੇ ਸ਼ਬਦ ਕੱਟੇ ਹੋਏ ਹਨ। ਜੋ ਜਾਪਦਾ ਹੈ ਪਹਿਲਾਂ ਹੀ ਗੁਰੂ ਅਮਰਦਾਸ ਜੀ ਵੇਲੇ ਕੱਟੇ ਗਏ ਹੋਣਗੇ। ਬੇਸ਼ਕ ਇਹ ਸ਼ਬਦ ਪੜ੍ਹੇ ਜਾਂਦੇ ਹਨ, ਕੋਈ ਅਜੇਹੀ ਗੱਲ ਉਨ੍ਹਾਂ ਸ਼ਬਦਾਂ ਵਿਚ ਸਾਨੂੰ, ਤੁਹਾਨੂੰ ਨਹੀਂ ਲਭੇਗੀ ਜਿਸ ਕਾਰਨ ਉਹ ਛੱਡੇ ਜਾਣੇ ਜ਼ਰੂਰੀ ਸਨ, ਸਿਵਾਏ ਇਸਦੇ ਕਿ ਇਹ ਬਾਣੀ ਉਨ੍ਹਾਂ ਉਸ ਸਮੇਂ ਰਚੀ, ਜਦੋਂ (ਗੁਰੂ) ਰਾਮਦਾਸ ਗੁਰੂਤਾ ਦੀ ਪਦਵੀ ਉਤੇ ਨਹੀਂ ਬਿਰਾਜੇ ਸੀ। ਹੋਰ ਰਹੱਸ ਗੁਰੂ ਜੀ ਹੀ ਜਾਣ ਸਕਦੇ ਹਨ।

ਪੋਥੀਆਂ ਇਕੱਤਰ ਕਰਕੇ, ਪਹਿਲੀ ਆਦਿ ਪੋਥੀ, ਜਿਸ ਦਾ ਪਹਿਲਾ ਹਿੱਸਾ ਗੁਰੂ ਨਾਨਕ ਜੀ ਨੇ ਤਿਆਰ ਕਰਾਕੇ ਗੁਰੂ ਅੰਗਦ ਜੀ ਨੂੰ ਗੁਰਗੱਦੀ ਨਾਲ ਬਖਸ਼ੀਸ਼ ਦੇ ਰੂਪ ਵਿੱਚ ਦਿੱਤਾ ਸੀ। 'ਪੁਰਤਾਨ ਜਨਮ ਸਾਖੀ' ਦਾ ਲੇਖ ਹੈ, *'ਪੋਥੀ ਜ਼ਬਾਨ ਗੁਰੂ ਅੰਗਦ ਯੋਗ ਮਿਲੀ'*। ਇਹ ਪੋਥੀ ਗੁਰੂ ਹਰਸਹਾਇ ਵਾਲੀ ਪੋਥੀ ਦਾ ਆਦਿ ਭਾਗ ਸਮਝੀ ਜਾਂਦੀ ਹੈ। ਦੂਜੀਆਂ ਗੋਇੰਦਵਾਲ ਵਾਲੀਆਂ ਵਿਚੋਂ ਦੋ ਪੋਥੀਆਂ ਹੁਣ ਭੀ ਪ੍ਰਾਪਤ ਹਨ। ਪਤਾ ਚਲਦਾ ਹੈ, ਦੋ ਪੋਥੀਆਂ ਹੋਰ ਸਨ। ਇਸ ਦੇ ਇਲਾਵਾ ਭੀ ਬਾਣੀ ਦੀਆਂ ਸੰਚੀਆਂ ਦੂਰ ਨੇੜੇ ਤੋਂ ਇਕੱਠੀਆਂ ਕਰ ਲਈਆਂ ਸੀ, ਜਪੁਜੀ ਗੁਰੂ ਰਾਮਦਾਸ ਜੀ ਦੇ ਹੱਥਾਂ ਦੀ ਲਿਖੀ ਪੋਥੀ ਤੋਂ ਨਕਲ ਦੀ ਸੂਚਨਾ ਪੁਰਾਤਨ ਬੀੜਾਂ ਦੇ ਤਤਕਰੇ ਦੇ ਆਰੰਭ ਵਿਚ ਲਿਖੀ ਮਿਲਦੀ ਹੈ। ਇਨ੍ਹਾਂ ਪੋਥੀਆਂ ਦੀ ਚੋਣ ਕਰਕੇ ਸ਼ਬਦ ਅਤੇ ਬਾਣੀਆਂ ਨੂੰ ਢੁਕਵੇਂ ਥਾਂ ਬੀੜਨਾਂ, ਸੋਧੇ ਸਵਾਰੇ ਨਿਯਮਤ ਰੂਪ ਵਿੱਚ, ਗੁਰਬਾਣੀ ਦੀਆਂ ਸਾਰੀਆਂ ਪੋਥੀਆਂ ਦੀ ਮੱਦਦ ਨਾਲ ਆਦਿ ਬੀੜ ਦਾ ਪ੍ਰਮਾਣਿਕ ਰੂਪ ਤਿਆਰ ਕਰਨ ਦਾ ਮਹਾਨ ਕਾਰਜ ਸੰਪੂਰਨ ਕੀਤਾ।

ਦੂਜਾ ਅਦਭੁਤ ਕਾਰਜ, ਉਨ੍ਹਾਂ ਦਾ ਆਪਣੀ ਬਾਣੀ ਰਚਨ ਦਾ ਹੈ। ਗੁਰੂ ਅਰਜਨ ਦੇਵ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਹੋਰ ਸਭਨਾਂ ਨਾਲੋਂ ਵਧ ਮਾਤਰਾ ਅਤੇ ਵਧੇਰੇ ਵੰਨ-ਸੁਵੰਨੀ ਭਾਂਤ ਦੀ ਹੈ। ਬਚਪਨ ਤੋਂ ਲੈ ਕੇ ਖਾਸ ਮੌਕਿਆਂ ਉਤੇ ਪ੍ਰਗਟਾਏ ਭਾਵ, ਹਜ਼ਾਰੇ ਦੇ ਸ਼ਬਦਾਂ ਤੋਂ ਲੈ ਕੇ ਖਾਸ ਖਾਸ ਰਚਨਾਵਾਂ, ਵਾਰਾਂ ਬਾਰਹਾਂ ਮਾਹ, ਡਖਣੇ, ਬਾਵਨ ਅੱਖਰੀ, ਸੁਖਮਨੀ ਸਾਹਿਬ ਜਿਹੀਆਂ ਬਾਣੀਆਂ ਆਪੋ ਆਪਣੀ ਥਾਂ ਮਹੱਤਵ ਰੱਖਦੀਆਂ ਹਨ ।

ਤੀਜਾ ਅਹਿਮ ਕੰਮ ਸਮੂਹ ਬਾਣੀਆਂ ਨੂੰ ਸ਼ਬਦਾਂ ਅਤੇ ਰਾਗਾਂ ਵਿੱਚ ਵਿਸ਼ੇਸ਼ ਵਿਧੀ ਨਾਲ ਤਰਤੀਬ ਸਿਰ ਨਿਯਮਤ ਰੂਪ ਕਰ ਕੇ ਬੀੜਨ ਦਾ ਸੀ। ਹਰਿੱਕ ਰਾਗ ਵਿੱਚ ਇੱਕ ਮਿਥੀ ਹੋਈ ਤਰਤੀਬ ਅਨੁਸਾਰ ਬਾਣੀ ਰੱਖੀ ਗਈ ਹੈ। ਇਹ ਕਿਤਨਾਂ ਕਠਨ ਕੰਮ ਹੈ? ਜਿਸ ਦੇ ਪੂਰੇ ਅੰਦਰੂਨੀ ਭੇਦਾਂ ਅਤੇ ਵਰਤੀ ਗਈ ਜੁਗਤ ਨੂੰ ਬਿਆਨ ਕਰਨਾ ਕਠਨ ਹੈ, ਕਿਉਂ ਕਿ ਕਈ ਪੱਖਾਂ ਤੋਂ ਵਿਸਥਾਰ ਨਾਲ ਵਿਚਾਰਨ ਤੇ ਸਮਝਣ ਵਾਲਾ ਇਹ ਇਕ ਵਿਸ਼ਾਲ ਵਿਸ਼ਾ ਹੈ।

ਚਉਥਾ ਅੰਗ, ਅਤਿਅੰਤ ਮੇਹਨਤ ਵਾਲਾ ਸਾਰੇ ਪੱਖਾਂ ਤੋਂ ਮਹੱਤਵਪੂਰਨ ਹੈ ਸੀ, ਭਗਤਾਂ ਦੀ ਬਾਣੀ ਸੰਭਾਲਣੀ, ਉਸ ਦੀ ਚੋਣ ਕਰਨੀ, ਫਿਰ ਨਾਲ ਹੀ ਢੁੱਕਵੀਂ ਥਾਂ, ਰਾਗਾਂ ਵਿੱਚ ਸ਼ਬਦ ਮੇਲਕੇ ਤਰਤੀਬ ਸਿਰ ਰੱਖਣੇ। ਇਸ ਲਈ ਬਾਣੀ ਦੇ ਰਚਨਹਾਰਾਂ ਨਾਲ ਆਤਮਕ ਅਭੇਦਤਾ ਦੀ ਅਵਸਥਾ ਵਿਚ ਵਿਚਰਨ ਦੇ ਨਾਲ ਨਾਲ ਸਾਹਿੱਤਕ ਅਤੇ ਸੰਗੀਤ-ਸੋਝੀ ਦੀ ਵਰਤੋਂ ਦੀ ਗੁਰੂ ਅਰਜਨ ਦੇਵ ਜੀ ਤੋਂ ਬਿਨਾਂ ਹੋਰ ਕਿਸੇ ਵਿੱਚ ਨਾ ਸਮਰੱਥਾ ਸੀ ਨਾ ਕਿਸੇ ਨੂੰ ਅਧਿਕਾਰ ਸੀ। ਭਗਤਾਂ ਦੀ ਬਾਣੀ ਬਾਰੇ ਅਸੀਂ ਥੋੜ੍ਹੇ ਜਿਹੇ ਸਮਝ ਵਿੱਚ ਆਉਣ ਵਾਲੇ ਸੰਕੇਤਾਂ ਤੋਂ ਜਾਣ ਸਕਦੇ ਹਾਂ, ਗੁਰੂ ਅਰਜਨ ਦੇਵ ਜੀ ਨੇ ਕਿਤਨੀ ਬ੍ਰੀਕ ਬੀਨੀ ਨਾਲ ਭਗਤਾਂ ਦਾ ਇਕ ਇਕ ਸ਼ਬਦ ਸੰਪਾਦਨ ਕੀਤਾ ਹੈ। ਸਾਹਮਣੇ ਰੱਖੇ ਮੰਤਵ ਤੇ ਆਦਰਸ਼ ਨੂੰ ਪੂਰਾ ਕਰਨ ਲਈ ਸੰਸ਼ੋਧਨ ਟਿੱਪਣੀਆਂ ਭੀ ਜੋ ਦੇਣੀਆਂ ਪਈਆਂ, ਦਿੱਤੀਆਂ। ਸੰਪਾਦਨ ਅਤੇ ਸੰਸ਼ੋਧਨ ਦੀ ਰੀਤ ਆਦਿ ਗੁਰੂ ਨਾਨਕ ਜੀ ਤੋਂ ਚੱਲੀ ਹੋਈ ਸੀ। ਜਿਸ ਦਾ ਪ੍ਰਮਾਣ ਫਰੀਦ ਜੀ ਦੇ ਸਲੋਕਾਂ ਵਿੱਚ ਗੁਰੂ ਨਾਨਕ ਜੀ ਦੇ ਉਪਦੇਸ਼ ਆਤਮਕ ਸਲੋਕ ਹਨ। ਕਿਸੇ ਥਾਂ ਸੂਚਨਾ-'ਨਾਲ ਰਲਾਇ ਲਿਖਿਆ' ਦੇ ਕੇ ਆਪਣੇ ਦੱਖਲ ਬਾਰੇ ਦੱਸਿਆ ਹੈ। ਕੁਝ ਥਾਂਵੀ (ਮਹਲਾ ੫) ਦੀ ਸੂਚਨਾ ਦੇ ਕੇ ਸ਼ਬਦਾਂ ਵਿਚ ਆਪਣੇ ਅਧਿਕਾਰ ਵਰਤਣ ਦਾ ਸੰਕੇਤ ਦਿੱਤਾ ਹੈ। ਕਿਸੇ ਥਾਂ ਸ਼ਬਦ ਦੀਆਂ ਰਹਿੰਦੀਆਂ ਤੁਕਾਂ ਛੱਡ ਦੇਣ ਦੀ ਜ਼ਿੰਮੇਵਾਰੀ ਓਟੀ ਹੈ। ਖਿਆਲਾਂ ਦੇ ਸੰਸ਼ੋਧਨ ਭੀ ਕੀਤੇ ਹਨ। ਗੁਰੂ ਬਾਣੀ ਦੀ ਸੰਪਾਦਨਾ, ਜਿਵੇਂ ਕੁਝ ਨਵੇਂ ਲਿਖਾਰੀ ਕਹਿੰਦੇ ਹਨ, ਘਰੋਗੀ ਕਲਹ ਕਲੇਸ਼ ਕਾਰਨ ਨਹੀਂ ਹੋਈ, ਇਹ ਰੀਤ ਆਦਿ ਗੁਰੂ ਜੀ ਤੋਂ ਚੱਲੀ ਹੋਈ ਸੀ, ਜਿਨ੍ਹਾਂ ਨੇ ਸਭ ਤੋਂ ਪਹਿਲਾਂ ਗੁਰੂ ਅੰਗਦ ਜੀ ਤੋਂ ਜਪੁਜੀ ਸੰਪਾਦਨ ਕਰਾਇਆ ਸੀ। ਗੁਰੂ ਅਮਰਦਾਸ ਜੀ ਨੇ ਭਗਤ ਬਾਣੀ ਸੰਭਾਲਣੀ ਤੇ ਲਿਖਾਉਣੀ ਆਰੰਭੀ ਸੀ। ਇਹ ਵਿਸ਼ਾ ਵੱਖਰਾ ਅਤੇ ਗੰਭੀਰ ਹੈ, ਸੰਪਾਦਨ ਦੇ ਕਿਤਨੇ ਹੀ ਹੋਰ ਸੂਖਮ ਪਹਿਲੂ ਹਨ। ਇਹ ਮਹਾਨ ਕਾਰਜ ਬੜੇ ਜੋਖਮ ਵਾਲਾ ਸੀ, ਸਾਹਮਣੇ ਆਈਆਂ ਬਾਣੀਆਂ ਪੋਥੀਆਂ ਵਿੱਚ ਲਿਖੇ ਸ਼ਬਦਾਂ ਨੂੰ, ਜਿਨ੍ਹਾਂ ਵਿਚ ਕਈ ਰਚਨਾਵਾਂ ਗੁਰੂ ਸਾਹਿਬਾਨ ਦੇ ਨਾਮ ਉਤੇ ਭੀ ਮਿਲਦੀਆਂ ਸਨ, ਨਹੀਂ ਚੜ੍ਹਾਈਆਂ। ਸੂਰਦਾਸ ਜੀ ਦੇ ਪਦੇ ਦੀ ਤੁਕ ਭੀ ਇਸ ਖਿਆਲ ਦੀ ਪ੍ਰੋੜਤਾ ਕਰਦੀ ਹੈ, ਉਨ੍ਹਾਂ ਦੇ ਆਪਣੇ ਇਕ ਛੰਦ ਰਾਮਕਲੀ ਦਾ ਭੀ ਕੁਝ ਹਿੱਸਾ ਨਹੀਂ ਚੜ੍ਹਾਇਆ।

ਭਗਤਾਂ ਦੀ ਬਾਣੀ ਕਈ ਕਿਸਮਾਂ ਦੇ ਰੂਪਾਂ ਵਿੱਚ ਉਸ ਵੇਲੇ ਅਨੇਕ ਪੋਥੀਆਂ ਵਿੱਚ ਲਿਖੀ ਹੋਈ, ਉਨਾਂ ਪਾਸ ਪਹੁੰਚੀ ਸੀ। ਬਾਣੀ ਚੜ੍ਹਾਉਣ ਤੇ ਲਿਖਣ ਲਿਖਾਉਣ ਦੇ ਸਮੇਂ ਕਈ

ਫੈਸਲੇ ਚੋਣ ਕਰਨ ਦੇ ਅਤਿਅੰਤ ਗੰਭੀਰ, ਦੁਬਧਾ ਪੈਦਾ ਕਰਨ ਵਾਲੇ, 'ਵਿਖਾਧਾਂ' ਦਾ ਕਾਰਣ ਭੀ ਬਨਣ ਵਾਲੇ ਸਤਿਗੁਰਾਂ ਨੂੰ ਨਜਿੱਠਣੇ ਪਏ। ਜੋ ਕੁਝ ਭਗਤ 'ਕਾਨ੍ਹੇ' ਦੀ ਬਾਣੀ ਰੱਦ ਕਰਨ ਤੋਂ ਹੋਇਆ, ਉਹ ਸਭ ਤੋਂ ਦੁਖਦਾਈ ਘਟਨਾ ਹੈ। ਸਤਿਗਰਾਂ ਨੇ ਜੋ ਮੰਤਵ ਆਦਰਸ਼ ਤੇ ਲਖਸ਼ ਸਹਾਮਣੇ ਰਖਿਆ ਉਸ ਨੂੰ ਪੂਰੀ ਜ਼ਿੰਮੇਵਾਰੀ ਨਾਲ ਗੁਰੂ ਨਾਨਕ ਜੀ ਦੇ ਉਤਰਾਧਿਕਾਰੀ ਹੋਣ ਦੀ ਹੈਸੀਅਤ ਵਿਚ ਭੀ, ਇਕ ਦੈਵੀ ਪ੍ਰਬੁੱਧਤਾ ਵਾਲੇ ਸੰਪਾਦਕ ਦੇ ਅਧਿਕਾਰਾਂ ਦੀ ਵਰਤੋਂ ਕਰਨ ਦੇ ਰੂਪ ਵਿੱਚ ਭੀ, ਇਕ ਮਹਾਨ ਸੰਗੀਤਗ ਅਤੇ ਵਿਦਵਾਨ ਹੋਣ ਕਾਰਨ ਭੀ, ਹਰ ਪੱਖੋਂ ਪ੍ਰਬੀਨਤਾ ਨਾਲ ਨਿਭਾਇਆ।

ਇਕ ਵੱਡੀ ਮੁਸ਼ਕਲ, ਭਾਈ ਬੰਨੋ ਜੀ ਨੇ ਵਾਧੂ ਬਾਣੀਆਂ ਆਪਣੀ ਬੀੜ ਵਿੱਚ ਸ਼ਾਮਲ ਕਰਕੇ ਖੜ੍ਹੀ ਕਰ ਦਿੱਤੀ ਸੀ, ਜਿਸ ਕਾਰਨ ਆਦਿ ਬੀੜ ਦੀਆਂ ਨਕਲਾਂ ਵਿੱਚ ਭੀ ਕਈ ਲਿਖਾਰੀਆਂ ਵਲੋਂ ਵਾਧੂ ਬਾਣੀਆਂ ਲਿਖੀਆ ਜਾਣ ਲੱਗੀਆਂ। ਜਿਨ੍ਹਾਂ ਨੂੰ ਪਿਛੋਂ ਉਨ੍ਹਾਂ ਦੇ ਕੁਝ ਲੇਖਕਾਂ ਨੇ ਸੋਧਣ ਵੇਲੇ ਹੜਤਾਲ ਫੇਰਕੇ ਮਿਟਾਇਆ ਹੈ। ਮੀਰਾਂ ਬਾਈ ਦਾ ਸ਼ਬਦ ਏਨ੍ਹਾਂ ਵਾਧੂ ਬਾਣੀਆਂ ਵਿੱਚ ਇਕ ਹੈ। ਕੁਝ ਸ਼ਬਦ ਤੇ ਬਾਣੀਆਂ ਹੋਰ ਭੀ ਹਨ।

ਬੀੜ ਦੀ ਰਚਨਾ ਸਮੇਂ ਪਤਾ ਨਹੀਂ ਕਿਤਨੇ ਸੰਤਾਂ ਭਗਤਾਂ ਤੇ ਉਨ੍ਹਾਂ ਦੇ ਉਤਰਾਧਿਕਾਰੀਆਂ, ਸੇਵਕਾਂ, ਤੇ ਚੇਲਿਆਂ ਵਿਚੋਂ ਆਪਣੇ ਪੁਰਖਿਆਂ, ਦੀ ਬਾਣੀ ਚੜ੍ਹਾਉਣ ਦੀਆਂ ਉਮੰਗਾ ਉਠੀਆਂ ਹੋਣਗੀਆਂ, ਕਿਤਨਿਆਂ ਦੇ ਨਿਰਾਸਤਾ ਪੱਲੇ ਪੈਣ ਕਰਕੇ ਉਹ ਗੁਰੂ ਜੀ ਦੇ ਵਿਰੋਧੀ ਹੋਏ ਹੋਣਗੇ। ਇਹ ਪੱਖ ਬੇਸ਼ਕ ਪੂਰੀ ਤਰ੍ਹਾਂ ਉਘੜਕੇ ਸਾਹਮਣੇ ਨਹੀਂ ਆਇਆ, ਪਰ ਜੋ ਹਾਲਾਤ ਮਿਲਦੇ ਹਨ, ਉਹ ਦੱਸਦੇ ਹਨ, ਇਕ ਪਾਸੇ ਆਪਣੇ ਆਦਰਸ਼ ਨੂੰ ਦ੍ਰਿੜਤਾ ਨਾਲ ਪਾਲਣ ਦਾ ਨਿਸ਼ਾਨਾ ਸੀ ਦੂਜੇ ਪਾਸੇ ਹਉਮੈ ਭਰੇ, ਸੰਤਾਂ, ਭਗਤਾਂ, ਕਲੇਸ਼ ਕਰਨ ਵਾਲਿਆਂ ਨਾਲ ਨਜਿੱਠਣ ਦਾ ਦੁਖਦਾਈ ਕੰਮ ਸੀ।

ਉਸ ਵੇਲੇ ਦੇ ਲਾਹੌਰ ਦੇ ਚਾਰ ਪ੍ਰਸਿਧ ਭਗਤਾਂ, ਕਾਨ੍ਹਾਂ, ਛਜੂ, ਪੀਲੂ ਅਤੇ ਸ਼ਾਹ ਹੁਸੈਨ ਦੇ ਪ੍ਰਸੰਗ ਤੋਂ ਪਤਾ ਚਲਦਾ ਹੈ ਜਿਨ੍ਹਾਂ ਦੀ ਬਾਣੀ ਰੱਦ ਕਰਨ ਕਰ ਕੇ ਭਗਤ ਅਤਿਅੰਤ ਦੁਖੀ ਹੋਏ ਸੀ। ਇਹੋ ਗੱਲ ਹੀ ਨਹੀਂ ਸੀ ਕਿ ਬਾਣੀ ਪ੍ਰਵਾਨ ਨਾ ਕੀਤੀ। ਉਸ ਤੋਂ ਭੀ ਅਹਿਮ ਮਹੱਤਵ ਪੂਰਨ, ਉਸ ਚਰਚਾ ਤੋਂ ਪ੍ਰਗਟ ਹੋਏ ਉਹ ਸਿਧਾਂਤ ਹਨ, ਜਿਨ੍ਹਾਂ ਨੂੰ ਮੁਖ ਰੱਖਕੇ ਲਾਹੌਰੀ ਭਗਤਾਂ ਦੀ ਬਾਣੀ ਰੱਦ ਕੀਤੀ ਗਈ ਸੀ।

ਸਾਡੇ ਸਾਰੇ ਪੁਰਾਤਨ ਇਤਿਹਾਸਕ ਗ੍ਰੰਥਾਂ, ਮਹਿਮਾ ਪ੍ਰਕਾਸ਼, ਗੁਰਬਿਲਾਸ, ਗੁਰ ਪ੍ਰਤਾਪ ਸੂਰਜ ਵਿੱਚ, ਇਨ੍ਹਾਂ ਭਗਤਾਂ ਦੀ ਬਾਣੀ ਨਾ ਚੜ੍ਹਾਉਣ ਦਾ ਪ੍ਰਸੰਗ ਇਕੋ ਭਾਂਤ ਦਾ ਹੈ। ਪ੍ਰੰਤੂ ਗੁਰੂ ਪ੍ਰਤਾਪ ਸੂਰਜ ਨੇ ਵਿਚਾਰ ਚਰਚਾ ਦੇ ਨੁਕਤੇ ਖਾਸ ਤੌਰ ਤੇ ਨਿਖਾਰੇ ਹਨ, ਜਿਨ੍ਹਾਂ ਕਾਰਨ ਸਤਿਗੁਰਾਂ ਨੇ ਲਾਹੌਰੀ ਭਗਤਾਂ ਦੀ ਬਾਣੀ ਰੱਦ ਕੀਤੀ ਸੀ। ਗੁਰੂ ਬਿਲਾਸ ਪਾਤਸ਼ਾਹੀ ਛੇਵੀਂ ਦਾ ਕਥਨ ਹੈ:-

*ਚਾਰ ਭਗਤ ਤਿਹ ਠਾਡੇ, ਕਾਨਾ ਛਜੂ ਜਾਨ ॥*
*ਸਾਹ ਹੁਸੈਨ ਪੀਲੋ ਭਗਤ ਮਨ ਮੈ ਧਰਤ ਗੁਮਾਨ ॥੩੩੧॥*
*ਚਾਰੋ ਨਿਜਮਨ ਇਹ ਬੀਚਾਰੀ । ਸੁਧਾ ਸਰੋਵਰ ਚਲੈ ਤਿਹਾਰੀ ॥*
*ਅਸ ਵਿਚਾਰ ਚਾਰੋ ਚਲ ਆਏ। ਸ੍ਰੀ ਸਤਿਗੁਰ ਆਨ ਦੇਉ ਨਿਕਟ ਬੈਠਾਇ॥*
*ਸ੍ਰੀ ਗੁਰੂ ਉਠੇ ਦੇਖ ਤਿਨ ਆਵਤ। ਪ੍ਰਸਪਰ ਬੰਦਨ ਕਰ ਸੁਖ ਪਾਵਤ॥*
*(ਗੁਰੂ ਬਿਲਾਸ ਪਾਤਸ਼ਾਹੀ ਛੇਵੀਂ ੩੩੩)*

ਗੁਰਪ੍ਰਤਾਪ ਸੂਰਜ ਪ੍ਰਕਾਸ਼ ਵਿੱਚ ਇਹ ਪ੍ਰਸੰਗ ਵੇਰਵੇ ਨਾਲ ਲਿਖਿਆ ਹੈ :-

*'ਲਵਪੁਰ ਤਿਸੀ ਸਮੇਂ ਮਹਿ ਹੋਤੇ ਚਤਰ ਭਗਤ ਸੁਭ ਪੰਥ ਮਝਾਰ ॥*
*ਇਕ ਕਾਨਾ ਛਜੂ ਕਹਿ ਦੂਜੇ ਸ਼ਾਹ ਹੁਸੇਨ ਸੋ ਪੀਲੋ ਚਾਰ ॥*
*ਬਿਥਰਿਓ ਗੁਰ ਬਿਰਤਾਂਤ ਨਗਰ ਮਹਿ ਇਨੇ ਭੀ ਸੁਨਯੋ ਤਬ ਸਰਬ ਪ੍ਰਕਾਰ ॥*
*ਭਗਤਨ ਬਾਨੀ ਲਿਖੀ ਗ੍ਰੰਥ ਮਹਿ ਇਹ ਸੁਨ ਇਨ ਕੋ ਛੋਭ ਉਦਾਰਿ ॥*
*ਸ੍ਰੀ ਨਾਨਕ ਗੱਦੀ ਪਰ ਬੈਠੇ ਸ੍ਰੀ ਅਰਜਨ ਪ੍ਰਤਾਪ ਮਹਾਨ ॥*
*ਸੁਮਤ੍ਰਿਵੰਤ ਸਰਬਗਯ ਸਧੀਰਜ ਸਦਗੁਨ ਕਹਿ ਲਗਿ ਕਰੇ ਬਖਾਨ ॥*
*ਅਪਾਰ ਭਗਤ ਜੋ ਸਰਬ ਪੁਕਾਰੇ ਹਮਹਿ ਹਕਾਰਨ ਕਿਉਂ ਨਾਹੀ ਠਾਨ ॥*
*ਇਹ ਕੀਆ ਕੀਨ ਬਿਚਾਰਤ ਚਿਤ ਮਹਿ ਭਏ ਸਦਾ ਕਛੁਕ ਰਿਸਵਾਨ ॥*

ਲਾਹੌਰੀ ਭਗਤਾਂ ਨੇ ਅੰਮ੍ਰਿਤਸਰ ਦੀਆਂ ਖਬਰਾਂ ਲੈਣ ਲਈ ਭਾਈ ਲੱਧੇ ਪਾਸ ਪਹੁੰਚ ਕੀਤੀ। ਭਾਈ ਲੱਧੇ ਨੇ ਕਿਹਾ ਪਹਿਲਾਂ ਜਿਨ੍ਹਾਂ ਭਗਤਾਂ ਦੀ ਬਾਣੀ ਚੜ੍ਹਾਈ ਗਈ ਹੈ, ਉਹ ਕਿਹੜੇ ਸੱਦੇ ਗਏ ਸਨ? ਤੁਸੀਂ ਆਪਣੀ ਬਾਣੀ ਭੇਜ ਦੇਵੋ ਜਾਂ ਆਪ ਲੈ ਜਾ ਸਕਦੇ ਹੋ :-

*ਬਿਨ੍ਹਾਂ ਹਕਾਰਨ ਤੇ ਸੋਂ ਪਹੁੰਚੇ ਤੁਮ ਭੀ ਚਲੋ ਇਸੀ ਪ੍ਰਕਾਰ ॥*
*ਨਿਜ ਬਾਨੀ ਸ੍ਰੀ ਗੁਰੂ ਗ੍ਰੰਥ ਚਢਾਵੈ ਰਹੇ ਨਾਮ ਥਿਰ ਜਗਤ ਮਝਾਰ ॥*
*ਇਮ ਸਲਾਹ ਕਰ ਨਿਸ ਬਤਾਈ ਭਈ ਪ੍ਰਾਤਕਾਨ੍ਹਾ ਅਸਵਾਰ ॥*
*ਤੀਨਹੁ ਆਪਰ ਗਮਨ ਕੋ ਠਾਨਯੋਂ ਜਿਨਕੇ ਉਰਿ ਕੁਛ ਕੁਛ ਹੰਕਾਰ ॥*

ਦੀਵਾਨ ਚੰਦੂ ਲਾਲ ਦਾ ਰਿਸ਼ਤੇਦਾਰ ਹੋਣ ਕਾਰਣ ਕਾਨੇ ਭਗਤ ਦਾ ਅੰਦਰ ਕਪਟ ਤੇ ਹੰਕਾਰ ਨਾਲ ਭਰਿਆ ਹੋਇਆ ਸੀ, ਉਨ੍ਹਾਂ ਨੂੰ ਖਿਆਲ ਸੀ ਅਸੀਂ ਲੋਕਾਂ ਵਿਚ ਏਨੇ ਮੰਨੇ ਪ੍ਰਮੰਨੇ ਭਗਤ ਹਾਂ ਸਾਡੀ ਬਾਣੀ ਚੜ੍ਹਾਉਣ ਲਈ ਸਾਨੂੰ ਕਿਉਂ ਨਹੀਂ ਸਦਿਆ? ਗੁਰੂ ਜੀ ਨੇ ਆਉ ਭਗਤ ਕਰਕੇ ਪੁਛਿਆ, ਸੁਣਾਓ ਮਹਾਂਪੁਰਸ਼ੋ ਕਿਸ ਕਾਰਨੇ ਦਰਸ਼ਨ ਦਿੱਤੇ ਹਨ :-

*ਆਵਨ ਹੇਤ ਨਿਕੇਤ ਬਿਖੇ ਤੁਮ ਮਹਰੋ ਭਯੋ ਲਖਹੁ ਤਿਸ ਭਾਇ ॥*
*ਸੁਨਯੋ ਤਹਾਂ ਬਡ ਰਚਿਓ ਗ੍ਰਿੰਥ ਜੀ ਬਾਨੀ ਪੰਚ ਗੁਰਨ ਕੀ ਬਨਾਇ ॥*
*ਗਨ ਭਗਤਨ ਕੇ ਸ਼ਬਦ ਲਿਖਾਕੇ ਸਭ ਰਾਗਨ ਕੇ ਬਿਖੈ ਬਨਾਇ ॥*
*ਤਿਨ ਸਭਿ ਕੇ ਨ ਦੇਹ ਗ੍ਰੈਹ ਅਬ ਜਗ ਮਹਿ ਬਿਦਤ ਨਹੀਂ ਬਹੁ ਭਾਏ ॥*

'ਤੁਸੀਂ ਬਹੁਤੀ ਉਨ੍ਹਾਂ ਭਗਤਾਂ ਦੀ ਬਾਣੀ ਚੜ੍ਹਾਈ ਹੈ, ਜੋ ਸੰਸਾਰ ਵਿਚ ਹੈ ਨਹੀਂ ਸਨ, ਅਸੀਂ ਭਗਤ, ਜੋ ਜੀਉਂਦੇ ਸਾਹਮਣੇ ਬੈਠੇ ਹਾਂ, ਸਾਨੂੰ ਵਿਸਾਰ ਹੀ ਦਿੱਤਾ ਹੈ। ਕਾਨ੍ਹਾ ਆਪਣੇ ਆਪ ਨੂੰ 'ਕਾਨ੍ਹਾਂ' (ਕ੍ਰਿਸ਼ਨ) ਦਾ ਅਵਤਾਰ ਹੀ ਸਮਝਦਾ ਸੀ। ਵੱਡਾ ਕਰਮਕਾਂਡੀ ਸੀ। ਹਠਯੋਗ ਦੀ ਕਿਰਿਆ ਵਿਚ ਤਾਕ ਸੀ। ਬ੍ਰਹਿਮ ਗਿਆਨ ਦੀ ਪ੍ਰਾਪਤੀ ਦਾ ਭੀ ਉਹ ਦਾਹਵਾ ਕਰਦਾ ਸੀ। ਦਸਵੇਂ ਦੁਆਰ ਸਾਹ ਚਾੜ੍ਹਨੇ ਉਸ ਨੂੰ ਆਉਂਦੇ ਸਨ। ਪਰ ਸਹਿਜ ਅਵਸਥਾ ਅਤੇ ਨਾਮ ਰਸ ਦਾ ਲੇਸ ਉਸ ਦੀ ਚਿੱਤ ਵਿਰਤੀ ਵਿੱਚ ਨਹੀਂ ਸੀ। ਸਤਿਗੁਰਾਂ ਪ੍ਰਤੀ ਭੈ ਭਾਵਨੀ ਉਸ ਹੰਕਾਰੀ ਵਿੱਚ ਕਿਥੋਂ ਉਪਜਣੀ ਸੀ?

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਰ ਸਫ਼ੇ ਅਤੇ ਹਰ ਸ਼ਬਦ ਵਿੱਚ, ਸਤਿਗੁਰ ਪ੍ਰਸਾਦਿ' ਦੀ ਅਪੂਰਵ ਨਿਮਰਤਾ ਮਿਲਦੀ ਹੈ। ਹਰ ਸ਼ਬਦ ਵਿੱਚ ਸੱਚੇ ਨਾਮ ਦੀ ਮਹਾਨਤਾ ਦੱਸੀ ਹੈ। ਪ੍ਰੇਮ ਰਸ ਵਿੱਚ ਮਗਨ ਹੋਣ ਦੀ ਭਾਵਨਾ ਝਿਲਮਿਲਾਉਂਦੀ ਹੈ। ਅਜੇਹੀ ਅਵਸਥਾ ਵਾਲੇ ਸ਼ਬਦਾਂ ਵਿੱਚ

ਭੀ ਜਿਥੇ ਪ੍ਰਾਪਤੀ ਦਾ ਅਨੁਭਵ ਹੈ, ਅਤੀ ਨਿਮਰਤਾ ਹੈ, ਹਉਮੈ ਰਹਿਤ ਹੋਕੇ ਹੀ ਅੰਦਰਲੇ ਸੁੱਚੇ ਭਾਂਡੇ ਵਿੱਚ ਸੱਚ ਦੀ ਵਸਤੂ ਪਾਉਣ ਦਾ ਉਪਦੇਸ਼ ਹੈ। ਉਸ ਲਈ ਭੀ ਦਾਹਵਾ ਨਹੀਂ, ਨਿਮਰਤਾ ਅਤੇ ਆਜਜ਼ੀ ਭਰੀ ਪੁਕਾਰ ਹੈ।

ਭਗਤ ਬਾਣੀ ਵਿੱਚ ਭਗਤੀ ਦੇ ਉਹ ਸਾਰੇ ਲੱਖਣ ਮਿਲਦੇ ਹਨ, ਜੋ ਸ਼ਾਸ਼ਤ੍ਰੀ ਲੋਕਾਂ ਦੱਸੇ ਹਨ, ਸੁਣਨ, ਮੰਨਣ, ਸਰਣਾਗਤੀ ਜਿਹੇ ਗੁਣਾਂ ਨੂੰ ਭਗਤ ਜਨਾਂ ਨੇ ਧਾਰਿਆ ਸੀ। ਗੁਰੂ (ਪ੍ਰਸਾਦਿ) ਕ੍ਰਿਪਾ ਨਾਲ ਭਗਤਾਂ ਨੇ ਪ੍ਰਾਪਤੀ ਦੇ ਪ੍ਰਭਾਵ ਪ੍ਰਗਟਾਉਣ ਵੇਲੇ ਭੀ ਨਿਮਰਤਾ ਭਰੀ ਸ਼ੈਲੀ ਤੇ ਲਹਿਜਾ ਵਰਤਿਆ ਹੈ।

ਕਾਨ੍ਹਾ ਆਪਣੇ ਆਪ ਨੂੰ ਭਗਤ ਕਹਾਉਂਦਾ ਸੀ, ਯੋਗ ਸਾਧਨਾ ਦਾ ਜਾਣੂ ਸੀ। ਪਰ ਪ੍ਰੇਮਾ ਭਗਤੀ ਤੋਂ ਸੱਖਣਾ ਸੀ, ਜੋ ਗੁਰੂ ਘਰ ਦੀ ਵੱਡੀ ਦਾਤ ਅਤੇ ਸਰਵੋਤਮ ਸਿਧਾਂਤ ਹੈ। ਕਾਨ੍ਹੇ ਨੇ ਸਤਿਗੁਰਾਂ ਦੀ ਸ਼ਰਣ ਆ ਕੇ ਨਿਮਰਤਾ ਸੁਹਿਰਦਤਾ ਨਾਲ ਕੁਝ ਪ੍ਰਾਪਤ ਕਰਨ ਦੀ ਬਜਾਏ ਜੋ ਉਸ ਪਾਸ ਸੀ, ਸਰੀਰ ਸਮੇਤ, ਸਭੋ ਕੁਝ ਗਵਾਉਣ ਦਾ ਰਾਹ ਚੁਣ ਲਿਆ ਸੀ। ਕਾਨ੍ਹੇ ਨੇ ਹਉਮੈ ਦਾ ਪ੍ਰਦਰਸ਼ਨ ਆਰੰਭ ਦਿੱਤਾ। ਬਾਣੀ ਗਾ ਰਹੇ ਰਬਾਬੀਆਂ ਦੇ ਪਦ ਉਲਟਾਉਣ ਲੱਗਿਆ। ਜੋ ਸ਼ਬਦ ਕਿਸੇ ਦਾ ਵੀ ਸੁਣਿਆ ਉਸ ਦੇ ਵਾਕ ਬਦਲ ਕੇ ਆਪਣੇ ਗਿਆਨ ਦਾ ਦਿਖਾਵਾ ਆਰੰਭ ਦਿੱਤਾ:-

*ਬਿਨ ਆਪਣੇ ਬਾਣੀ ਤਿਸ ਔਰ ਨਾ ਭਾਵੈ, ਸਭਿ ਸੰਤਨ ਬਾਣੀ ਪਦ ਉਲਟਾਵੈ ।*
*ਗੁਰ ਸਭਾ ਰਾਗੀ ਗਾਵਤਾ, ਸੁਨਿ ਕਹੀਉ ਬਚਨ ਉਲਟਾਏ ।*
*ਗੁਰ ਸਹਿਜ ਭਾਇ ਸੁਨ ਕਰ ਕਹਾ ਕਾਨਾ ਚਲਾ ਮੁਸਾਇ ॥੧੯॥ (ਮਹਿਮਾ ਪ੍ਰਕਾਸ਼)॥*

ਗੁਰੂ ਗ੍ਰੰਥ ਸਾਹਿਬ ਖੁਸ਼ਕ ਗਿਆਨ ਦੀ ਰਾਹ ਦੱਸਣ ਲਈ ਨਹੀਂ। ਅੰਦਰਲੀ ਸਮੁੱਚੀ ਦਸ਼ਾ ਸਦੀਵੀ ਸੁਧਾਰ ਲਈ ਸਮੂਚੇ ਜੀਵਨ ਦਾ ਉਧਾਰ ਤੇ ਆਧਾਰ ਦਾ ਮਾਰਗ ਦਿਖਾਉਣ ਵਾਲੇ ਹਨ। ਗੁਰੂ ਦਾ ਸਰੂਪ ਰੂਪ ਮਾਨ ਕਰਨਾ ਸੀ। ਜਿਨ੍ਹਾਂ ਭਗਤਾਂ ਦੀ ਬਾਣੀ ਚੜ੍ਹਾਈ ਗਈ ਉਨ੍ਹਾਂ ਨੇ ਹਉਮੈ ਮਾਰ ਕੇ ਪ੍ਰੇਮਾ ਭਗਤੀ ਦਾ ਰਸ ਚਖਿਆ ਹੋਇਆ ਸੀ। ਗੁਰੂ ਗ੍ਰੰਥ ਸਾਹਿਬ ਦੇ ਭਗਤਾਂ ਦੀ ਇਹ ਵਿਸ਼ੇਸ਼ਤਾ ਨਿਰਖੀ ਗਈ ਸੀ। ਜਿਸ ਦਾ ਮਾਰਗ ਗੁਰੂ ਕ੍ਰਿਪਾ ਨਾਲ ਉਨ੍ਹਾਂ ਨੂੰ ਪ੍ਰਾਪਤ ਹੋਇਆ ਸੀ :-

*ਬ੍ਰਹਿਮਾਦਕ ਨਾਰਦ ਮੁਨਿ ਸ਼ੇਖਾ ॥ ਤਿਨ ਭੀ ਤਨੁ ਮਹਿ ਮਨੁ ਨਹੀਂ ਪੇਖਾ ॥*
*ਗੁਰ ਪ੍ਰਸਾਦੀ ਜੈ ਦੇਉ ਨਾਮਾ॥ ਭਗਤੀ ਕੇ ਪ੍ਰੇਮ ਇਨ ਹੀ ਹੈ ਜਾਨਾ॥(ਗਉੜੀ ਕਬੀਰ ਜੀ ੩੩੦)*

ਕਾਨ੍ਹਾ ਜੀ ਆਪਣੇ ਆਪ ਨੂੰ 'ਓਹੀ ਰੇ ਮੈਂ ਓਹੀ' ਦਾ ਦਾਹਵਾ ਕਰਦੇ ਹੋਏ ਫੁਕਾਰੇ ਮਾਰਨ ਲੱਗੇ, ਮੈਂ ਹੀ ਰੱਬ ਹਾਂ, ਏਸੇ ਅਵਸਥਾ ਦਾ ਇਹ ਪਦਾ ਇੱਕ ਦਾਹਵਾ ਸੀ ।

*ਦਾਹਵੈ ਦਾਝਨ ਹੋਤਿ ਹੈ ਨਿਰਦਾਵੈ ਰਹੇ ਨਿਸੰਕ ।*
*ਕਹੈ ਕਬੀਰ ਛੂਛਾ ਘਟ ਬੋਲੈ ਭਰਿਆ ਹੋਇ ਸੁ ਕਬਹੁ ਨਾ ਡੋਲੈ ॥ (ਗੋਂਡ ਕਬੀਰ ੮੭੦)*

ਖਾਲੀ ਘੜੇ ਹੀ ਬੋਲਦੇ ਹੁੰਦੇ ਹਨ। ਗੁਰੂ ਅਰਜਨ ਜੀ ਨੇ ਕਾਨ੍ਹੇ ਦੀ ਬਾਣੀ ਸੁਣੀ ਤੇ ਕਿਹਾ ਕਾਨ੍ਹਾ ਜੀ ਤੁਸੀਂ ਜਿਸ ਗਿਆਨ ਦਾ ਦਾਹਵਾ ਕਰ ਰਹੇ ਹੋ ਇਸ ਗਿਆਨ ਨਾਲ ਹੰਕਾਰ ਦੀ ਕਫ ਪੈਦਾ ਹੁੰਦੀ ਹੈ, ਪੜ੍ਹਨ ਸੁਣਨ ਵਾਲੇ ਨੂੰ ਰੋਗ ਲਗਦਾ ਹੈ। ਇਕੱਲਾ ਗਿਆਨ, ਕੀ ਹੈ? ਘਿਉ ਜਿਹੀ ਤਾਕਤਵਰ ਵਸਤੂ ਹੈ, ਪਰ ਨਿਰਾ ਘਿਉ ਖਾਣਾ ਸੁਖਦਾਇਕ ਨਹੀਂ, ਜੇ ਉਸ ਵਿਚ ਭਗਤੀ ਦੀ ਮਿਠਾਸ (ਮਿਸਰੀ ਨੂੰ) ਨਾ ਮਿਲਾਈ ਜਾਵੇ ਤਾਂ ਘਿਉ ਰੋਗ ਪੈਦਾ ਕਰਦਾ ਹੈ, ਮਿੱਠਾ ਮਿਲਾਏ ਬਿਨਾਂ ਕਲਿਆਣਕਾਰੀ ਔਖਧ ਨਹੀਂ ਬਣਦੀ। ਭਾਈ ਸੰਤੋਖ ਸਿੰਘ ਜੀ

ਨੇ ਇਹ ਖਿਆਲ ਇਸ ਤਰ੍ਹਾਂ ਦਰਸਾਇਆ ਹੈ :-

*ਇਸ ਪਰ ਸੁਨ ਦ੍ਰਿਸਟਾਂਤ ਹਮਾਰੋ ਬ੍ਰਹਮ ਗਯਾਨ ਅਰ ਘ੍ਰਿਤ ਸਮਾਨ ॥*
*ਕਫੀ ਹੰਕਾਰੀ ਖਾਇ ਗ੍ਰਹਿਨ ਕਰਿ ਛਾਤੀ ਬੋਝ ਵਧਹਿ ਬਡ ਆਨ ॥*
*ਸੋ ਬ੍ਰਹਮ ਗਿਆਨ ਘ੍ਰਿਤ ਕੋ ਲੇਕਰ ਮਿਸਰੀ ਭਗਤ ਮਿਲਾਵਨ ਠਾਨ ॥*
*ਸੁਖਦਾਯਕ ਸਭ ਨਰ ਕੋ ਜਾਨਹੁ ਇਸ ਪ੍ਰਕਾਰ ਕਰ ਲੈ ਕਲਿਯਾਨ ॥*

ਜਿਨ੍ਹਾਂ ਦੇ ਸਧਾਰਨ ਵਰਤਾਉ ਦੀਆਂ ਗੱਲਾਂ ਵਿੱਚ ਹੀ ਰੰਜਸ਼ ਤੇ ਹਉਮੈਂ ਦੀ ਰੰਗਤ, ਬੋਲਚਾਲ ਵਿਚੋਂ ਹਉਮੈਂ ਦੀਆਂ ਚਿੰਗਾੜੀਆਂ ਨਿਕਲ ਰਹੀਆਂ ਸਨ, ਉਨ੍ਹਾਂ ਦੀ ਬਾਣੀ ਮਨੁੱਖਾਂ ਨੂੰ ਕਿਸੇ ਕਿਸਮ ਦੀ ਸ਼ਾਂਤੀ ਨਹੀਂ ਦੇ ਸਕਦੀ। ਸੀਲ ਸੰਜਮ ਨਾਲ ਨਿਰਬਾਹ ਕਰਨ ਦੀ ਸਿੱਖਿਆ, ਜੋ ਮੁੱਕੀਆ ਮਾਰਨ, ਉਨ੍ਹਾਂ ਦੇ ਘਰ ਜਾ ਕੇ ਪੈਰ ਚੁੰਮਣ ਤੱਕ ਜਾਣ ਦੀ ਭਾਵਨਾ ਵਾਲੇ ਗੁਰੂ ਨਿਵਾਜਿਆ ਦੇ ਰਾਹ ਵਿੱਚ ਖਿਲਾਰੇ ਕੰਡੇ ਕਿਵੇਂ ਪ੍ਰਵਾਨ ਕੀਤੇ ਜਾ ਸਕਦੇ ਸਨ?

ਸਤਿਗੁਰਾਂ ਨੇ ਕਾਨ੍ਹੇ ਨੂੰ ਆਦਰ ਦਿੱਤਾ, ਸ਼੍ਰੇਸਟਾਚਾਰ ਦੀ ਪੂਰੀ ਵਰਤੋਂ ਕੀਤੀ, ਨਾਲ ਹੀ ਪਿਆਰ ਪੂਰਵਕ ਕਿਹਾ, 'ਭਗਤ ਜੀਓ, ਆਪਣੀ ਬਾਣੀ ਸੁਣਾਉਣ ਦੀ ਕ੍ਰਿਪਾਲਤਾ ਕਰੋ। ਜਿਸ ਵਿੱਚੋਂ ਤੁਹਾਡੀ ਆਤਮਾ ਦੇ ਦਰਸਨ ਹੋ ਸਕਣ। ਕਾਨ੍ਹਾ ਜੀ ਨੇ ਅਭਿਮਾਨ ਦੇ ਆਸਣ ਉਤੇ ਬੈਠਕੇ ਅਪਣਾ ਪਦਾ ਉਚਾਰਿਆ :-

*ਓਹੀ ਰੇ ਮੈਂ ਓਹੀ । ਜਾਕਉ ਸੁਰ ਨਰ ਮੁਨ ਜਨ ਗਾਵਤ ਸਗਲੀ ਸ੍ਰਿਸਟੀ ਮੋਹੀ॥*
*ਜਾਕਉ ਬੇਦ ਪੁਰਾਨ ਸਭ ਗਾਵੈ ਖੋਜਤ ਖੋਜਤ ਕੋਇ ਰੇ ॥*
*ਜਾਕਉ ਨਾਰਦ ਸਾਰਦ ਸੇਵੈ ਸੇਵੈ ਦੇਵੀ ਦੇਵਾ ਰੇ ॥*
*ਬ੍ਰਹਮਾ ਬਿਸਨ ਮਹੇਸ ਅਰਾਧੈ ਸਭ ਕਰਦੇ ਜਾਕੀ ਸੇਵਾ ਰੇ ॥*
*ਕਹਿ ਕਾਨ੍ਹਾ ਅਸ ਮਮ ਸਰੂਪ ਹੈ ਅਪਰੰਪਾਰ ਅਲੇਖ ਅਭੇਵਾ ਰੇ॥ (ਭਗਤ ਕਾਨ੍ਹਾ ਜੀ)*

ਇਸ ਤੋਂ ਅੱਗੇ ਹਉਮੈ ਦਾ ਪੰਧ ਹੀ ਖ਼ਤਮ ਹੋ ਜਾਂਦਾ ਹੈ। ਕਿਹਾ ਜਾ ਸਕਦਾ ਹੈ, ਇਹ 'ਹਮਾ ਓਸਤ' ਵਾਲਾ ਅਦ੍ਵੈਤ ਹੈ ਬ੍ਰਹਮ ਦੀ ਜੋਤ ਦੀ ਪਛਾਣ ਹੈ, ਇਹ ਭੀ ਕਹਿਣ ਦੀ ਗੁੰਜਾਇਸ਼ ਹੈ ਕਿ ਇਹੋ ਜਹੇ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ਜੁਲਦੇ ਵਾਕ ਹੋਰ ਭੀ ਤਾਂ ਹਨ, ਭਗਤਾਂ ਦੇ ਭੀ ਵਾਕ ਹਨ ਅਤੇ ਗੁਰੂ ਸਾਹਿਬਾਨ ਦੀ ਬਾਣੀ ਵਿੱਚ ਭੀ ਆਉਂਦੇ ਹਨ, ਬੇਸ਼ੱਕ ਗਿਆਨ ਆਸਣ ਤੇ ਚੜ੍ਹੇ ਭਗਤਾਂ ਦੇ ਅਜੇਹੇ ਖਿਆਲ ਹੈਨ, ਪਰ ਨੰਗੀ ਹੰਗਤਾ ਵਾਲੀ ਭਾਵਨਾ ਦਾ ਉਨ੍ਹਾਂ ਵਿੱਚ ਅੰਸ਼ ਮਾਤਰ ਨਹੀਂ। ਭਗਤਾਂ ਦੀ ਰਚਨਾ ਵਿੱਚ ਭਗਤੀ ਦੀ ਉਹ ਭੂਮੀ ਪੈਦਾ ਕਰਨ ਦੀ ਸ਼ਕਤੀ ਹੈ, ਜਿੱਥੇ ਜਗਿਆਸਾ ਦੇ ਅੰਕੁਰ ਪੁੰਗਰਦੇ ਹਨ, ਸ਼ਰਧਾ ਦਾ ਖਮੀਰ ਉਪਜਦਾ ਹੈ। ਹਉਮੈ ਦੀ ਰੱਕੜ ਭੂਮੀ ਜਿਹਾ ਖੁਸ਼ਕ ਭਕਤੀ ਭਾਵ ਨਹੀਂ। ਪਰ ਭਗਤ ਕਾਨ੍ਹਾ ਵਿਚ ਨਿਮਰਤਾ ਦੀ ਭਾਵਨਾ ਦੀ ਛੋਹ ਤੱਕ ਨਹੀਂ। ਰਚਨਾ ਵਿਚ ਗੁਰੂ ਕ੍ਰਿਪਾ ਲਈ ਜਗਿਆਸਾ ਤਾਂ ਕੀ, ਅਹਿਸਾਸ ਭੀ ਨਹੀਂ। *'ਜਿਨ ਹਰਿ ਪਾਇਆ ਤਿਨਹਿ ਛਪਾਇਆ'* ਵਾਲਾ ਸੰਜਮ ਉਨ੍ਹਾਂ ਉਕਾ ਹੀ ਛੱਡ ਦਿੱਤਾ ਸੀ। ਪ੍ਰਾਪਤੀ ਵਾਲਿਆਂ ਦੇ ਰੂਹਾਨੀ ਹੁਸਨ ਉਤੇ ਨਿਮਰਤਾ ਦਾ ਗਾੜ੍ਹਾ ਪੜ੍ਹਦਾ ਹੁੰਦਾ ਹੈ। ਗੁਰੂ ਸਾਹਿਬਾਨ ਜੀ ਨੂੰ ਹਉਮੈ ਦਾ ਇਹ ਨੰਗਾ ਖਿਆਲ ਕਿਵੇਂ ਪਸੰਦ ਆ ਸਕਦਾ ਸੀ?

*ਤਬ ਸਤਿ ਗੁਰ ਸੁਨਿ ਮੁਖੋ ਬਖਾਨੀ ।*
*ਯਹਿ ਲਾਇਕ ਗ੍ਰੰਥ ਨਹੀਂ ਨੰਗੀ ਬਾਣੀ । (ਮਹਿਮਾ ਪ੍ਰਕਾਸ਼) ।*

ਕਾਨ੍ਹੇ ਨੂੰ ਜਿਸ ਗਿਆਨ ਦਾ ਅਭਿਮਾਨ ਸੀ, ਉਸ ਵਿਚ ਕਿਸੇ ਅਨੁਭਵੀ ਸਾਧਨਾ ਦੀ

ਪ੍ਰੇਰਨਾ ਨਹੀਂ ਸੀ। ਯੋਗਾ ਅਭਿਆਸ ਦਾ ਤਕਨੀਕੀ ਗਿਆਨ ਸੀ ਜਿਸ ਨਾਲ ਸਾਹ ਚਾੜ੍ਹਨ ਉਤਾਰਨ ਦੀ ਕਿਰਿਆ ਚਲਦੀ ਹੈ। ਬਾਣੀ ਅਪ੍ਰਵਾਨ ਕਰਨ ਤੋਂ, ਕਾਨ੍ਹਾ ਜੀ ਕ੍ਰੋਧ ਦੀ ਅਗਨੀ ਵਿੱਚ ਮੱਚ ਉਠੇ। ਕਾਨ੍ਹੇ ਨੇ ਗੁਰੂ ਜੀ ਨੂੰ ਕਿਹਾ, 'ਤੁਸੀਂ ਮੇਰਾ ਤ੍ਰਿਸਕਾਰ ਕੀਤਾ ਹੈ: *ਸੁਨ ਗੁਰ ਬਚਨ ਕਾਨ੍ਹਾ ਭਇਆ ਕ੍ਰੋਧਾ। ਮੂਰਖ਼ ਕੋਪ ਕਰੈ ਕੋ ਛੋਧਾ।।੯।।* ਮੇਰੇ ਅਪਮਾਨ ਦਾ ਫਲ ਤੁਹਾਨੂੰ ਤੁਰਕਾਂ ਤੋਂ ਸਜ਼ਾ ਦੇ ਰੂਪ ਵਿੱਚ ਮਿਲੇਗਾ। ਤੁਹਾਡਾ ਅਜੇਹਾ ਮਰਨਾ ਹੋਵੇਗਾ ਕਿ ਅੰਤ ਵੇਲੇ ਪੁਤਰ ਪਤਨੀ ਭੀ ਨਹੀਂ ਮਿਲ ਸਕਣੇ :-

*ਕਹਿਤ ਭਯੋ ਅਬਿ ਸਹੁ ਸ੍ਰਾਪ ਮਮ ਤ੍ਰਿਸਕਾਰਨ ਕਾ ਲੇਹ ਫਲ ਪਾਇ ।।*
*ਤੁਮਰੈ ਹੋਇ ਨਿਰਾਦਰ ਆਤਿਸੈ ਤੁਰਕਨ ਕੇ ਘਰ ਤੇ ਮਿਲਹ ਸਜਾਇ ।।*
*ਜਿਹ ਸਜਾਇ ਪ੍ਰਾਨ ਬਿਨਾਸਹ ਪੁਰਹੁ ਰਿਪਨ ਬਸਿ ਜੇ ਦੁਖਦਾਈ ।।*
*ਸੁਤਿ ਬਨਤਾ ਸੋ ਮਿਲਨਿ ਨ ਹੋਵਹ ਅੰਤਿ ਸਮੈ ਐਸੋ ਬਨਿ ਜਾਇ।।੩੨।। (ਮ. ਪ੍ਰ. ਸੂਰਜ)*

ਗੁਰੂ ਅਰਜਨ ਜੀ ਨੇ ਕਾਨ੍ਹੇ ਦੇ ਕਬੋਲ ਅਤੇ ਸ੍ਰਾਪ ਸਰਵਣ ਕੀਤਾ। ਆਪਣੇ ਆਪ ਨੂੰ ਭਗਤ ਹੋਣ ਦੇ ਮਾਣ ਵਿੱਚ ਮੱਤਾ ਹੋਇਆ ਕਾਨ੍ਹਾ ਬਾਣੀ ਚੜ੍ਹਵਾਉਣ ਨਹੀਂ, ਆਪਣੀ ਭਗਤੀ ਤੇ ਹਸਤੀ ਦੀ ਧੌਂਸ ਜਮਾਉਣ ਆਇਆ ਸੀ। ਇਹ 'ਬ੍ਰਹਮ ਗਿਆਨੀ' ਪੁਰਾਣੇ ਰਿਸ਼ੀਆਂ ਵਾਂਗ ਸ੍ਰਾਪ ਦੇਣ ਉਤੇ ਉਤਰ ਆਇਆ। ਸਤਿਗੁਰਾਂ ਨੇ ਖਿਆਲ ਕੀਤਾ, 'ਕਾਨ੍ਹਾ ਤਾਂ ਅਹੰਕਾਰ ਵਿੱਚ ਆਫਰ ਚਲਿਆ ਹੈ। ਜੋ ਇਸ ਦੇ ਸ੍ਰਾਪ ਦਾ ਫਲ ਇਸ ਨੂੰ ਅਗਾਊਂ ਨਾ ਮਿਲਿਆ ਇਹ ਹੋਰਨਾਂ ਭਗਤਾਂ ਨੂੰ ਜਿਨ੍ਹਾਂ ਦੀ ਬਾਣੀ ਪ੍ਰਵਾਨ ਕੀਤੀ ਹੈ, ਅਲਪ, ਛੋਟਾ ਅਤੇ ਸ਼ਕਤੀਹੀਣ ਮੰਨੇਗਾ। ਕਾਨ੍ਹੇ ਨੂੰ ਇਸ ਦੇ ਸ੍ਰਾਪ ਦਾ ਫਲ ਮਿਲਣਾ ਹੀ ਚਾਹੀਦਾ ਹੈ। ਮਹਿਮਾ ਪ੍ਰਕਾਸ਼ ਅਨੁਸਾਰ ਕਾਨ੍ਹੇ ਨੇ ਇਹ ਭੀ ਕਿਹਾ ਸੀ :

*'ਬਾਦਸ਼ਾਹ ਸਉ ਕਰ ਫਰਿਆਦਿ। ਸਤਿਗੁਰ ਸੰਗ ਕਰੋਗਾ ਵਾਦ'।।੨੦।। ਸਫਾ ੩੭੮*

ਸਤਿਗੁਰਾਂ ਨੇ ਬਚਨ ਕੀਤਾ, ਭਗਤ ਜੀ ਤੁਸੀਂ ਲਾਹੌਰ ਵਿੱਚ ਵਾਪਸ ਪਹੁੰਚ ਹੀ ਨਹੀਂ ਸਕੋਗੇ। ਰਾਹ ਵਿੱਚ ਹੀ ਬੁਰੀ (ਅਵਗਿਤ) ਮੌਤ ਮਰੋਂਗੇ। ਕਾਨ੍ਹੇ ਕਿਹਾ, 'ਮੈਨੂੰ ਯੋਗਾ ਅਭਿਆਸ ਆਉਂਦਾ ਹੈ। ਮੈਂ ਪੰਜ ਸੌ ਵਰ੍ਹੇ ਤੱਕ ਜੀਉਂਕੇ ਦਸਾਂਗਾ :-

*ਸੁਣਕੇ ਪੁਨਿ ਕਾਨਾ ਭਨਿ ਬੈਨਨ, ਸਹੰਸ ਪੰਚ ਸੋ ਉਮਰ ਵਿਸ਼ਾਲ ।।*
*ਕਾਲ ਜਾਲ ਜਮ ਪੋਹ ਨਾ ਸਾਕਹਿ ਅਠ ਮਠ ਮਹਿ ਬਾਸੋ ਨਿਸਚਾਲ ।।*

ਕਾਨ੍ਹਾ ਜੀ, ਇਸ ਤਰ੍ਹਾਂ ਗੁੱਸਾ ਝਾੜਦੇ ਹੋਏ ਆਪਣੇ ਰਥ ਵਿੱਚ ਜਾ ਬੈਠੇ। ਬੈਠਦਿਆਂ ਹੀ ਸਵਾਸ ਦਸਵੇਂ ਦੁਆਰ ਚੜ੍ਹਾ ਲਏ, ਤਾਂ ਜੋ ਕਿਸੇ ਕਿਸਮ ਦਾ ਸੰਕਟ ਆਵੇ ਤਾਂ ਟਲ ਜਾਵੇ। ਕਾਨ੍ਹੇ ਦਾ ਰਥ ਲਾਹੌਰ ਨੇੜੇ ਪੁਜਣ ਵਾਲਾ ਸੀ, ਸਖਤ ਝਖੜ ਆਇਆ, ਇਕ ਦਰਖ਼ਤ ਦਾ ਟਾਹਣਾ ਕਾਨ੍ਹਾ ਦੇ ਰਥ ਦੇ ਗੁੰਬਦ ਉਤੇ ਆ ਪਿਆ। ਰਥ ਦਾ ਗੁੰਬਦ ਟੁੱਟ ਗਿਆ। ਕਾਨ੍ਹਾ ਭਗਤ ਦੇ ਸਿਰ ਦਾ ਗੁੰਬਦ ਭੀ ਨਾਲ ਹੀ ਫਟ ਗਿਆ। ਰੱਥ ਨੂੰ ਜੁੜੇ ਹੋਏ ਘੋੜੇ, ਟੁਟੇ ਹੋਏ ਮਲਬੇ ਨੂੰ ਏਧਰੋਂ ਓਪਰ ਖਿੱਚਣ ਲੱਗੇ, ਸਿਰ ਦੀ ਮਿਝ ਨਿਕਲ ਗਈ। ਮਹਿਮਾ ਪ੍ਰਕਾਸ਼ ਵਿੱਚ ਆਉਂਦਾ ਹੈ, ਗੁਰੂ ਜੀ ਲੰਗਰ ਵਲੋਂ ਲੰਘੇ ਤਾਂ ਲਾਂਗਰੀ ਨੇ ਦੇਗਚੇ ਵਿੱਚ ਕੜਛਾ ਝਾੜਨ ਦਾ ਜ਼ੋਰ ਨਾਲ ਖੜਾਕ ਕੀਤਾ, ਗੁਰੂ ਜੀ ਨੇ ਕਿਹਾ ਇਹ ਕੜਛਾ ਤਾਂ ਕਾਨ੍ਹੇ ਦੇ ਸਿਰ ਉਤੇ ਲੱਗਿਆ ਹੈ :-

*ਇਹ ਕੜਛਾ ਕਾਨੇ ਸਿਰ ਲਾਗਾ। ਫਟਿਓ ਸੀਸ ਪ੍ਰਾਨ ਤਿਸ ਭਾਗਾ ।।*

ਸਤਿਗੁਰੂ ਦੀ ਦ੍ਰਿਬ ਦ੍ਰਿਸ਼ਟੀ ਨੇ ਦੇਖ ਲਿਆ ਸੀ ਕਿ ਕਾਨ੍ਹੇ ਦਾ ਇਕ ਰੁਖ ਦੇ ਭਾਰੇ

ਟਾਹਣੇ ਨੇ ਸਿਰ ਫਾੜ ਸੁੱਟਿਆ ਹੈ। ਕਾਨ੍ਹਾ ਜੀ ਪੂਰੇ ਹੋਏ, ਜਨ ਕਾ ਵਾਕ ਪੂਰਾ ਹੋਇਆ। ਵੱਡੇ ਹੰਕਾਰੀ ਲਾਹੌਰੀ ਭਗਤ ਦੀ ਬਾਣੀ ਤੋਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਛੋਹ ਰੱਖਣ ਲਈ ਗੁਰੂ ਅਰਜਨ ਦੇਵ ਜੀ ਨੂੰ ਕਿੰਨੀ ਸਖ਼ਤ ਘਾਲਣਾ ਜ਼ਰੂਰੀ ਹੋ ਗਈ ਸੀ? ਉਨ੍ਹਾਂ ਕਿਸ ਤਰ੍ਹਾਂ ਸੱਚ ਉਤੇ ਪਹਿਰਾ ਦੇਣ ਲਈ ਉਸ ਹੰਕਾਰੀ ਦਾ ਦਮਨ ਕੀਤਾ। ਇਹ ਗੁਰੂ ਗ੍ਰੰਥ ਸਾਹਿਬ ਦੀ ਪਵਿਤ੍ਰਤਾ ਰੱਖਣ ਦੇ ਇਤਿਹਾਸ ਦਾ ਇਕ ਅਨੂਠਾ ਪਹਿਲੂ ਹੈ ।

*ਪੀਲੂ :-* ਲਾਹੌਰੀ ਭਗਤਾਂ ਵਿੱਚੋਂ ਦੂਜਾ ਭਗਤ ਪੀਲੂ ਸੀ, ਗੁਰੂ ਜੀ ਨੇ ਕਾਨ੍ਹੇ ਦੀ ਬਾਣੀ ਸੁਣਕੇ ਉਸ ਨੂੰ ਰੱਦ ਕਰਨ ਪਿਛੋਂ ਭਗਤ ਪੀਲੂ ਨੂੰ ਕਿਹਾ ਭਗਤ ਜੀ, ਤੁਸੀਂ ਭੀ ਆਪਣੀ ਬਾਣੀ ਸੁਣਾਉਣ ਦੀ ਕ੍ਰਿਪਾ ਕਰੋ, ਪੀਲੂ ਨੇ ਜੋ ਵਾਕ ਉਚਾਰੇ, ਉਨ੍ਹਾਂ ਦੀ ਬਾਣੀ ਤੋਂ ਇੰਝ ਲਗਦਾ ਹੈ, ਜਿਵੇਂ ਇਸ ਸੰਸਾਰ ਵਿੱਚ ਬੰਦੇ ਦਾ ਜੰਮਣਾ ਹੀ ਪਾਪ ਹੈ :-

*ਪੀਲੂ ਅਸਾ ਨਾਲੋਂ ਸੋ ਭਲੇ ਜੰਮਦਿਆਂ ਜੋ ਮੁਏ ॥*
*ਉਨ੍ਹਾਂ ਚਿਕੜ ਪਾਵ ਨਾ ਬੋੜਿਆ ਨ ਅਲੂਦ ਭਏ ॥ (ਭਗਤ ਪੀਲੂ ਜੀ)*

ਸਤਿਗੁਰਾਂ ਨੇ ਕਿਹਾ, *'ਜੰਮਣ ਮਰਨਾ ਹੁਕਮ ਹੈ ਭਾਣੈ ਆਵਹਿ ਜਾਇ'।* ਪੀਲੂ ਜੀ ਤੁਹਾਡੇ ਬਚਨ ਪ੍ਰਵਾਨ ਕਰਨ ਯੋਗ ਨਹੀਂ। ਮਨੁੱਖਾ ਜਨਮ ਮਿਲਿਆ ਹੈ, ਇਸ ਤੋਂ ਚੰਗੇ ਕਰਮ ਕਰਨ ਦਾ ਲਾਭ ਲੈਣਾ ਚਾਹੀਦਾ ਹੈ, ਸਾਹਿਬ ਦੇ ਭਾਣੇ ਅਨੁਸਾਰ ਮਨੁੱਖ ਨੂੰ ਦੁਖ ਸੁਖ ਭੀ ਹੰਢਾਉਣੇ ਚਾਹੀਦੇ ਹਨ। ਤੁਸੀਂ ਕਹਿੰਦੇ ਹੋ, ਜੋ ਜੰਮਦਿਆਂ ਹੀ ਮਰ ਗਏ, ਉਹ ਚੰਗੇ ਰਹੇ। ਜਿਨ੍ਹਾਂ ਸੰਸਾਰ ਦੀ ਪ੍ਰਵਿਰਤੀ ਦੇ ਕੰਮਾਂ ਵਿੱਚ ਪੈਰ ਨਹੀਂ ਪਾਇਆ। ਭਗਤ ਪੀਲੂ ਜੀ ਦੀ ਬਾਣੀ ਭੀ ਅਪ੍ਰਵਾਨ ਕਰ ਦਿੱਤੀ ।

*ਇਹ ਨਹਿ ਪ੍ਰਵਾਨ ਹਮ ਕਰਹੈਂ ਜਿਸਿ ਮੈਂ ਨਾਹੀਂ ਭਗਤਿ ਉਪਦੇਸ਼ ॥*
*ਸ੍ਰੀ ਨਰੰਕਾਰ ਕਰੇ ਇਹ ਭਾਣਾ ਜੰਮਣ ਮਰਣਾ ਸੀਸ ਅਸੈਸ਼ ॥*
*ਪਇ ਜਨਮ ਨਰ ਲਾਭ ਲੇਇ ਤਿਆਗੇ ਭਜਹਿ ਸਦਾ ਸਤਿਨਾਮੁ ਵਿਸ਼ੇਸ਼ ॥*
*ਮਾਨਹ ਹੁਕਮ ਖਸਮ ਕਾ ਨੀਕੋ ਤਿਆਗੈ ਹਉਮੈ ਸਹਿਤ ਕਲੇਸ ॥੩॥ (ਗੁ.ਪ.ਸੂ.)*

ਕਿਹਾ ਜਾ ਸਕਦਾ ਹੈ ਫਰੀਦ ਜੀ ਨੇ ਭੀ ਤਾਂ ਇਹੋ ਜਿਹਾ ਵਾਕ ਹੀ ਕਿਹਾ ਹੈ :

*ਜਿ ਦਿਹ ਨਾਲ ਕਪਿਆ ਜੇ ਗਲ ਕਪੀ ਚੁਖ ॥*
*ਪਵਨ ਨ ਇਤੀ ਮਾਮਲੇ ਸਹਾ ਨਾ ਇਤੀ ਦੁਖ ॥ (ਸਲੋਕ ਫਰੀਦ ਜੀ - ੧੩੮੧)*

ਪਰ ਉਨ੍ਹਾਂ ਦੁਨੀ ਸੁਹਾਵਾ, ਬਾਗ ਭੀ ਤਾਂ ਕਿਹਾ ਹੈ। ਅਲ੍ਹਾ ਦੀ ਬੰਦਗੀ ਦੀ ਪ੍ਰੇਰਨਾ ਭੀ ਤਾਂ ਦਿੱਤੀ ਹੈ ।

ਹਾਂ, ਉਥੇ ਗੁਨਾਹਾਂ ਤੋਂ ਤੋਬਾ ਕਰਨ ਦਾ ਰੂਪਕ ਹੈ। ਏਥੇ ਸਿਧੀ ਹੀ ਜੰਮਦਿਆਂ ਮਰ ਜਾਣ ਦੀ ਗੱਲ ਕਹਿ ਮਾਰੀ ਹੈ।

*ਛੱਜੂ:-* ਇਸ ਤੋਂ ਪਿਛੋਂ ਛੱਜੂ ਭਗਤ ਦੀ ਵਾਰੀ ਆਈ। ਛੱਜੂ ਜੀ ਲਾਹੌਰ ਦੇ ਪ੍ਰਸਿਧ ਭਗਤ ਸਨ। ਇਨ੍ਹਾਂ ਦੀ ਭਗਤੀ ਅਤੇ ਸਿੱਧੀਆਂ ਦੀ ਕਥਾ ਲੋਕਾਂ ਵਿਚ ਪ੍ਰਚਲਤ ਸੀ। ਛੱਜੂ ਦੇ ਚੋਬਾਰੇ ਦੀ ਮਹਿਮਾ ਲੋਕਾਂ ਵਿਚ ਇਸ ਵੇਲੇ ਤੱਕ ਪ੍ਰਚਲਤ ਹੈ। ਪਤਾ ਨਹੀਂ ਛੱਜੂ ਜੀ ਨੂੰ ਇਸਤ੍ਰੀ ਦੇ ਦਰਸ਼ਨਾਂ ਤੋਂ ਹੀ ਕਿਉਂ ਗੱਸ਼ ਪੈਣ ਲਗ ਪੈਂਦੇ ਸਨ, ਛੱਜੂ ਨੇ ਆਪਣੇ ਵਲੋਂ ਅਧਿਆਤਮਕ ਵਾਕ ਕਹੇ:-

*ਕਾਗਦ ਸੰਦੀ ਪੁਤਲੀ ਤਉ ਨਾ ਤਿਰਿਆ ਨਿਹਾਰ ॥*
*ਇਉ ਹੀ ਮਾਰ ਲੇ ਜਾਏਗੀ ਜਿਉਂ ਬਲੋਚਾਂ ਦੀ ਧਾੜ ॥ (ਭਗਤ ਛੱਜੂ ਜੀ)*

ਸਿੱਖ ਧਰਮ ਰਾਹੀਂ ਇਸਤ੍ਰੀ ਦਾ ਸਮਾਜ ਵਿੱਚ ਜੋ ਸਥਾਨ ਗੁਰੂ ਜੀ ਨੇ ਨੀਯਤ ਕੀਤਾ ਸੀ, ਛੱਜੂ ਜੀ ਉਸ ਤੋਂ ਸ਼ਾਇਦ ਵਾਕਫ ਨਹੀਂ ਸਨ। ਗੁਰੂ ਨਾਨਕ ਦੇਵ ਜੀ ਨੇ ਆਰੰਭ ਵਿੱਚ ਹੀ ਸਿਖ ਧਰਮ ਦਾ ਨਿਸ਼ਾਨਾ ਨਿਸ਼ਚਿਤ ਕਰ ਦਿੱਤਾ ਹੋਇਆ ਹੈ ।

*'ਸੋ ਕਿਉ ਮੰਦਾ ਆਖੀਅਹਿ ਜਿਤ ਜੰਮਹਿ ਰਾਜਾਨ । (ਆਸਾ ਦੀ ਵਾਰ ਮ. ੧ -੪੭੩)*

ਗੁਰ ਸਿੱਖ ਲਈ ਤਾਂ ਇਸਤਰੀ ਅਰਧ ਸਰੀਰੀ ਮੋਖ ਦੁਆਰੀ ਹੈ। 'ਵਿਚਹਿ ਗ੍ਰਿਸਤ ਉਦਾਸ' ਗ੍ਰਹਿਸਤ ਵਿੱਚ ਉਦਾਸੀ ਹੰਡਾਉਣਾ, ਸਿੱਖ ਧਰਮ ਦੇ ਮੁਖ ਸਿਧਾਤਾਂ ਵਿੱਚ ਮੰਨਿਆ ਜਾ ਚੁਕਿਆ ਸੀ। ਅਸੂਲ ਨਿਯਮਿਤ ਕੀਤੇ ਜਾ ਚੁਕੇ ਹਨ।

ਛੱਜੂ ਜੀ ਦੀ ਰਚਨਾ ਕਾਗਜ਼ ਦੀ ਇਸਤ੍ਰੀ ਤੋਂ ਭੀ ਡਰਨ ਦਾ ਉਪਦੇਸ਼ ਦ੍ਰਿੜ੍ਹਾਉਂਦੀ ਸੀ। ਗੁਰੂ ਜੀ ਕਿਸੇ ਭਗਤ ਨੂੰ ਖੁਸ਼ ਕਰਨ ਲਈ ਆਪਣੇ ਸਿਧਾਂਤ ਦੇ ਵਿਰੋਧੀ ਬੋਲ, ਗੁਰੂ ਗ੍ਰੰਥ ਸਾਹਿਬ ਦਾ ਭਾਗ ਕਿਵੇਂ ਬਣਾਉਂਦੇ? ਸਤਿਗੁਰੂ: ਅਰਜਨ ਦੇਵ ਜੀ ਨੇ ਕਿਹਾ, ਇਹ ਰਚਨਾ ਸਾਡੇ ਗ੍ਰੰਥ ਵਿੱਚ ਚੜ੍ਹਨ ਦੇ ਯੋਗ ਨਹੀਂ:-

*ਛੱਜੂ ਭਗਤ ਸੁਨਹ ਮਤ ਹਮਰੋ । ਪੰਥ ਰਚਿਓ ਕਰਬੋ ਸਤਿਸੰਗ ॥*
*ਸਿਮਰਹਿ ਮਿਲਕਰ ਸ੍ਰੀ ਪ੍ਰਮੇਸਰ ਗ੍ਰਹਿਸਤ ਬਿਖੇ ਲਿਵ ਲਾਏ ਅਭੰਗ ॥*
*ਕਾਰ ਧਰਮ ਕੀ ਕਰਹਿ ਗੁਜਰਾਨਿਰ ਨ ਸੇਵਨ ਸੰਤਨਿ ਸਹਿਤ ਉਮੰਗ ॥*
*ਭਾਉ ਭਗਤ ਕਹਿ ਜਗਤ ਤਰ ਹੈ ਸਤਿਨਾਮ ਕਾ ਚੜ੍ਹਬੋ ਰੰਗ ॥੫॥*
*ਗ੍ਰਿਸਤ ਬਿਨ ਨਹਿ ਅਪਰ ਜਤਨ ਅਬ ਬਨ ਮੈਂ ਢੂਢਤ ਰਹ ਯੋ ਫਿਜਾਏ ॥*
*ਨਗਰ ਨਿਕਟ ਜਬ ਰਹਿਨਾ ਲਾਗੇ ਨਰ ਨਾਰੀ ਮਿਲਹੈ ਸਮੁਦਾਇ ॥*
*ਮਿਨੈ ਬੀਚ ਮਨ ਨਾਹਿ ਬਿਕਾਰ ਹੁਇ ਅਸੁ ਬਿਰਲੋ ਜਗ ਮਾਹਿ ਕੋ ਆਹਿ ॥*
*ਤਿਸ ਨਹਿ ਤ੍ਰਿਯ ਕੋ ਪਿਖਹਿ ਕਰ ਯਾਤੇ ਗ੍ਰਿਸਤ ਬਿਖੇ ਪ੍ਰਭੂ ਪਾਏ ॥*

ਸਤਿਗੁਰਾਂ ਨੇ ਛੱਜੂ, ਦੀ ਰਚਨਾ ਸਾਹਮਣੇ ਆਉਣ ਤੋਂ ਸਿੱਖਿਆ ਦਿੱਤੀ, ਗ੍ਰਿਸਤ ਬਿਨਾਂ ਹੋਰ ਯਤਨ ਇਉਂ ਹਨ, ਜਿਵੇਂ ਮਨੁੱਖ ਬਣਾ ਵਿੱਚ ਭੁਖਾ ਪਿਆਸਾ ਰਹਿਕੇ ਤਿਆਗੀ ਬਣਿਆ ਫਿਰੇ ਕੁਝ ਅਹਾਰ ਕਰਨ ਲਈ ਤਾਂ ਨਗਰ ਵਿੱਚ ਆਉਂਣਾ ਹੀ ਪੈਂਦਾ ਹੈ। ਨਗਰ ਵਿਚ ਆ ਕੇ ਅਜੇਹਾ ਵਿਅਕਤੀ ਸੰਸਾਰੀ ਹੋ ਕੇ ਜਦੋਂ ਲੋਕਾਂ ਵਿੱਚ ਵਿਚਰਦਾ ਹੈ, ਜਿਥੇ ਸਮਾਜ ਵਿੱਚ ਨਰ ਨਾਰੀ ਮਿਲਕੇ ਰਹਿੰਦੇ ਹਨ, ਇਕ ਦੂਜੇ ਨੂੰ ਪਿਆਰ ਕਰਦੇ ਹਨ, ਤਾਂ ਪ੍ਰੇਸ਼ਾਨ ਹੁੰਦਾ ਹੈ। ਜੋ ਮਨੁੱਖ ਇਸਤਰੀ ਵਲੋਂ ਅਛੋਹ ਰਹਿਣ ਦ ਯਤਨ ਕਰਦੇ ਹਨ ਉਹ ਨਿਰਾਰਥਕ ਰਹਿੰਦੇ ਹਨ। ਮਨੁੱਖ ਨੂੰ ਸੰਜਮ ਨਾਲ ਆਪਣੇ ਸਰੀਰ ਤੋਂ ਕੰਮ ਲੈਣੇ ਚਾਹੀਦੇ ਹਨ। ਗ੍ਰਹਿਸਤ ਵਿੱਚ ਰਹਿੰਦਿਆਂ ਗੁਰੂ ਉਪਦੇਸ਼ ਲੈਕੇ ਪ੍ਰਭੂ ਪਾਉਣ ਦਾ ਮਾਰਗ ਅਸੀਂ ਦਸਿਆ ਹੈ। ਏਹ ਧਰਮ ਦਾ ਉਤਮ ਰੂਪ ਹੈ:-

*ਜਾਤੇ ਗ੍ਰਿਸਤ ਬਿਖੈ ਉਪਦੇਸ਼ਨ ਕਰਤਿ ਕਰਤਿ ਹਰ ਨਹਿ ਬਿਸਰਏ ॥*

*ਸ਼ਾਹ ਹੁਸੈਨ:-* ਲਾਹੌਰ ਦੀਆਂ ਮਜਲਸਾਂ ਵਿੱਚ ਮਸਤੀ ਦਾ ਨਸ਼ਾ ਚਾੜ੍ਹਕੇ ਹਜ਼ਾਰਾਂ ਲੋਕਾਂ ਨੂੰ ਮੁਗਧ ਬਨਾਉਣ ਅਤੇ ਮਸਤੀ ਦੀਆਂ ਧਮਾਲਾਂ ਪਾਉਣ ਵਾਲੇ ਸ਼ਾਹ ਹੁਸੈਨ ਜੀ ਭੀ ਪੁੱਜੇ। ਸਤਿਗੁਰਾਂ ਦੀ ਆਗਿਆ ਪਾਕੇ ਉਨ੍ਹਾਂ ਦੇ ਆਪਣੇ ਵੱਲੋਂ, ਮਾਰਫਤ ਦੀ ਉੱਚੀ ਅਵਸਥਾ ਨਿਰੂਪਣ ਕਰਨ ਵਾਲੀ ਕਾਫ਼ੀ ਦਾ ਉਚਾਰਨ ਕੀਤਾ :-

*ਚੁਪਵੇ ਅੜਿਆ ਚੁਪ ਵੇ ਅੜਿਆ ॥*
*ਬੋਲਣ ਦੀ ਨਹੀਂ ਜਾਇ ਵੇ ਅੜਿਆ ॥*

*ਸਜਣਾ ਬੋਲਣ ਦੀ ਜਾਇ ਨਾਹੀ ॥*
*ਅੰਦਰ ਬਾਹਰ ਹਿੱਕਾ ਸਾਈ ਕਿਸਨੂੰ ਆਖ ਸੁਣਾਈ ॥*
*ਇਕੋ ਦਿਲਬਰ ਸਭਿ ਘਟਿ ਰਵਿਆ ਦੂਜੈ ਨਹੀਂ ਕਦਾਹੀ ॥*
*ਕਹੈ ਹੁਸੈਨ ਫਕੀਰ ਨਿਮਾਣਾ ਸਤਿਗੁਰ ਤੋਂ ਬਲ ਜਾਹੀ ॥ (ਸ਼ਾਹ ਹੁਸੈਨ ਜੀ)*

ਸ਼ਾਹ ਹੁਸੈਨ ਦੀ ਗੱਲ ਦੂਜੇ ਭਗਤਾਂ ਨਾਲੋਂ ਵੱਖਰੀ ਸੀ, ਉਸ ਨੇ ਸਤਿਗੁਰੂ ਤੋਂ 'ਬਲ' ਜਾਣ ਦੇ ਬੋਲ ਭੀ ਕਹੇ ਸਨ। ਗੁਰੂ ਅਰਜਨ ਜੀ ਜਿਸ ਗ੍ਰੰਥ ਦਾ ਸੰਕਲਨ ਕਰ ਰਹੇ ਸਨ, ਉਸ ਗ੍ਰੰਥ ਵਿੱਚ ਇਹ ਸਿਧਾਂਤ ਨਿਸ਼ਚਿਤ ਕਰ ਚੁਕੇ ਸਨ, *'ਜਬ ਲਗ ਦੁਨੀਆਂ ਰਹੀਐ ਨਾਨਕ ਕੁਛ ਸੁਣੀਐ ਕੁਝ ਕਹੀਐ'।* ਸ਼ਾਹ ਹੁਸੈਨ ਪ੍ਰਤਿ ਸਤਿਗੁਰੂ ਦੇ ਬਚਨ ਕੀਤੇ :-

*ਸ੍ਰੀ ਅਰਜਨ ਮੁਸਕਾਵਤ ਬੋਲੇ, ਕਰਨਾ ਭਰੇ ਰਸੀਲੇ ਬੈਨ ॥*
*ਭਲਾ ਕਹਿਯੋ ਚੁਪ ਕਰਹੁ ਰਿਦੈ ਰਖਿ ਰਹਿਤ ਅਬੋਲੇ ਸ਼ਾਹ ਹੁਸੈਨ ॥*
*ਇਹ ਭੀ ਸੁਨਹਿ ਸ੍ਰੀ ਸਤਿਗੁਰ ਕੇ ਸਨਮੁਖ ਪ੍ਰਾਪਤਿ ਉਤਰ ਕੋ ਕਹਯੋ ਨ ਬੈਨ ॥*

ਚਾਰੇ ਭਗਤ ਬੜੇ ਜਾਹੋ-ਜਲਾਲ ਵਿੱਚ ਬਾਣੀ ਚੜ੍ਹਾਉਣ ਆਏ ਸੀ। ਗੁਰੂ ਗ੍ਰੰਥ ਸਾਹਿਬ ਵਿੱਚ ਬਾਣੀ ਚੜ੍ਹਾ ਕੇ ਅਮਰ ਹੋਣ ਦੀ ਥਾਂ, ਨਾਂਹ ਪਖੀ ਪਦਵੀ ਪਾ ਗਏ। ਉਨ੍ਹਾਂ ਦੀ ਆਮਦ ਹੁਣ ਇਕ ਅਮਰ ਸੰਦੇਸ਼ ਦੀ ਭੂਮੀ ਹੈ, ਜਿਸ ਤੋਂ ਕਈ ਵੱਡੇ ਅਸੂਲਾਂ ਦਾ ਪਤਾ ਚਲਦਾ ਹੈ। ਜੋ ਬਚਨ ਕਸਵੱਟੀ ਉਤੇ ਪੂਰੇ ਨਹੀਂ ਉਤਰਦੇ ਉਹ ਗੁਰਮਤ ਦਾ ਭਾਗ ਨਹੀਂ ਬਣ ਸਕਦੇ। ਭਾਵੇਂ ਕਿਸੇ ਤਰ੍ਹਾਂ ਦੀ ਵਿਆਖਿਆ ਹੋਵੇ ਜਾਂ ਕਿਸੇ ਹੋਰ ਰੂਪ ਵਿੱਚ ਕੁਝ ਹੋਵੇ। ਭਗਤਾਂ ਨੇ ਮਹਿਸੂਸ ਕੀਤਾ ਕਿਹਾ ਚੰਗਾ ਹੁੰਦਾ ਜੇ ਅੰਮ੍ਰਿਤਸਰ ਆਉਂਦੇ ਹੀ ਨਾ। ਇਸ ਤਰ੍ਹਾਂ ਦੇ ਨਿਰਾਸਤਾ ਦੇ ਖਿਆਲਾਂ ਦੇ ਛਾਏ ਹੇਠ ਚਾਰੇ ਭਗਤ ਵਾਪਸ ਚਲੇ ਗਏ:-

*ਨਿਜ ਅਵਾਨ ਕਰਿ ਪਛਤਾਵਨ ਕਹਯੋ ਅਨਾਦਰ ਸ੍ਰਾਪ ਜੁ ਘੋਰ ॥*
*ਰਹਿਤ ਸੁਨਤ ਆਪਨੇ ਚਿਤ ਹਰਖਿਓ ਕਿਵ ਆਵਹ ਹੁਏ ਇਸ ਠੌਰ ॥*

*ਸਾਧੂਜਨ:-* ਵੱਡੇ ਮਹਿਮਾ ਪ੍ਰਕਾਸ਼ ਦੇ ਇਸ ਪ੍ਰਸੰਗ ਵਿੱਚ, ਬਾਣੀ ਚੜ੍ਹਾਉਣ ਅਤੇ ਭਗਤਾਂ ਦੇ ਵਿਚਕਾਰ ਇਕ ਨਾਮ, 'ਸਾਧੂ ਜਨ' ਜੀ ਦਾ ਭੀ ਦਿੱਤਾ ਹੈ। ਦਸਿਆ ਹੈ ਇਹ ਨੌਜਵਾਨ ਲੜਕਾ ਲਾਹੌਰ ਦੀ ਸੰਗਤ ਨਾਲ ਗੰਗਾ ਇਸਨਾਨ ਕਰਨ ਵਾਲੇ ਸੰਗ ਵਿੱਚ ਰਲਕੇ ਉਸ ਵੇਲੇ ਪੁੱਜਿਆ ਜਦੋਂ ਸ਼ਾਹ ਹੁਸੈਨ ਕਾਫ਼ੀ ਉਚਾਰ ਰਹੇ ਸਨ ਸ਼ਾਹ ਹੂਸੈਨ ਦੇ ਬੋਲ ਸਨ:-

*'ਕਹੈ ਹੁਸੈਨ ਫਕੀਰ ਨਿਮਾਣਾ ਸਤਿਗੁਰ ਤੋਂ ਬਲ ਜਾਈ ॥*

ਇਹ ਭੀ ਲਿਖਿਆ ਹੈ ਸਤ੍ਗੁਰਾਂ ਨੇ ਛੱਜੂ ਅਤੇ ਸ਼ਾਹ ਹੁਸੈਨ ਦੀ ਬਾਣੀ ਭਾਵੇਂ ਨਹੀਂ ਚੜ੍ਹਾਈ ਸੀ ਪਰ ਉਨ੍ਹਾਂ ਨਾਲ ਵਰਤਾਉ ਅਤਿ ਚੰਗਾ ਕਰਕੇ, ਹਿਰਦੇ ਗਿਆਨ ਪ੍ਰਕਾਸ਼ ਕਰ ਦਿੱਤਾ ਸੀ:-

*ਸੁਨ ਕਾਫੀ ਦਿਆਲ ਖੁਸ਼ੀ ਅਤਿ ਕੀਨੀ ॥ ਪ੍ਰੀਤਿ ਅੰਤਰ ਹੀ ਸਤਿਗੁਰ ਚੀਨੀ ॥*
*ਦੋਨੋ ਸਾਧ ਕੋ ਆਦਰੁ ਕੀਆ ਹਿਰਦੈ ਗਿਆਨ ਪੂਰ ਕਰ ਦੀਆ ॥*
*ਉਸੀ ਦਿਨ ਲੋਕ ਲਾਹੌਰ ਸੇ ਆਏ ॥ ਇਸ਼ਨਾਨ ਕਰਨ ਕੋ ਗੰਗ ਸਿਧਾਏ ॥*
*ਸਭਹਨ ਮਿਲ ਗੁਰ ਦਰਸ਼ਨ ਕੀਨਾ ॥ ਕਾਹੂ ਕਾਹੂ ਸਤਿਗੁਰ ਚੀਨਾ ॥*
*ਤਿਨ ਮੈ ਏਕ ਲੜਕਾ ਸੁਗਿਆਨਿ ॥ ਸਤਿਗੁਰ ਚਰਨ ਧਰਾ ਤਿਸ ਧਿਆਨ ॥*
*ਕਰ ਪਰਨਾਮ ਚਰਨਨ ਪਰ ਪਰਾ ॥ ਗੁਰ ਮੂਰਤ ਲੈ ਹਿਰਦੇ ਧਰਾ ॥*

*ਗੁਰ ਤਿਸ ਪਰ ਭਏ ਦਇਆਲ, ਸਾਧੂ ਜਨ ਮੁਖ ਕਹੀਓ ॥*
*ਮਨ ਉਪਜੀ ਭਗਤ ਬਿਸਾਲ, ਜਗ ਨਾਮ ਸਾਧੂ ਤਿਸ ਕਹੈ ॥*

*ਚੌਪਈ*

*ਪ੍ਰੇਮ ਭਗਤ ਤਾਕੇ ਮਨ ਆਈ ॥ ਤਿਨ ਉਸਤਤ ਗੁਰ ਮਹਿਮਾ ਗਾਈ ॥*
*ਬੜੇਭਗਤ ਸਾਧੂ ਜਨ ਭਏ ॥ ਕਰ ਦਇਆ ਸਤਿਗੁਰ ਆਪਨੇ ਕਰ ਲਏ ॥*

*ਸਾਧੂ ਜਨ ਦੀ ਉਸਤਤ :-*

*ਮੈਂ ਵਾਰਿਆ ਗੁਰ ਤੋਂ ਵਾਰਿਆ ॥*
*ਮੈਂ ਵਾਰਿਆ ਗੁਰ ਕੀ ਪਗੜੀ ਤੋਂ ਪਗੜੀ ਸਾਚੇ ਲਗੜੀ ਤੋਂ ॥*
*ਮੈਂ ਵਾਰਿਆ ਗੁਰ ਕੇ ਮਥੇ ਤੋਂ ॥ ਮਥੇ ਨੂਰ ਝਮਕੇ ਤੋਂ ॥*
*ਮੈਂ ਵਾਰਿਆ ਗੁਰ ਕੇ ਨੈਨਾ ਤੋਂ ॥ ਨੈਨਾ ਸਾਚੀ ਸੈਨਾ ਤੋਂ ॥*
*ਮੈਂ ਵਾਰਿਆ ਗੁਰ ਕੇ ਅਧਰਾਂ ਤੋਂ ਅੰਮ੍ਰਿਤਬਾਨੀ ਮਧਰਾ ਤੋਂ ॥*
*ਮੈਂ ਪੜ੍ਹਦਾ ਸਾਂ ਪਾਪ ਦੀ ਪਟੀ ॥ ਬਹਿਦਾ ਕੂੜ ਕਪਟ ਦੀ ਹੱਟੀ ॥*
*ਗੁਰ ਪੂਰੇ ਮੇਰੀ ਦੁਰਮਤ ਕੱਟੀ ਕਢ ਨਰਕੈ ਸੁਰਗ ਬਹਾਲਿਆ ॥*
*ਕਾਮੀ ਕ੍ਰੋਧੀ ਮਤ ਕਾ ਹੀਨਾ ॥ ਕਰ ਕਿਰਪਾ ਸਾਧੂ ਜਨ ਕੀਨਾ ॥*
*ਨਮ ਸਿਖ ਲੈ ਅੰਮ੍ਰਿਤ ਰਸ ਭੀਨਾ ॥ ਗੁਰ ਭਉਜਲ ਪਾਰ ਉਤਾਰਿਆ ॥*
*ਜਬ ਇਹ ਬਿਸਨ ਪਦਾ ਸਤਿਗੁਰੂ ਸੁਨਾ ॥ ਕਰ ਸਾਧੂ ਜਨ ਸਾਧ ਮੁਖ ਭਨਾ ॥*
*ਭਇਆ ਪ੍ਰਕਾਸ਼ ਸੋਇਆ ਮਨ ਜਾਗਾ ॥ ਗੁਰ ਭਏ ਦਇਆਲਾ ਰਹਸ ਰੰਗ ਲਾਗਾ ॥*
*ਕਾਨਾ ਬੈਰਾਗੀ ਬੜਾ ਜੋਗੀਸਰ ॥ ਬਿਨਾ ਗਿਆਨ ਪਈਐ ਨਹਿ ਈਸਰ ॥*
*ਜਬ ਲਗ ਅਹਬੁੰਧ ਨਹੀਂ ਟਰੈ ॥ ਤਬ ਲਗ ਕਾਜ ਕੋਉ ਨਹੀਂ ਸਰੈ ॥*
*ਸਤਿਗਰ ਜੀ ਕੋ ਦਰਸਨ ਆਇਆ ॥ ਦੇਖ ਪ੍ਰਤਾਪ ਮਨ ਮੈ ਰੀਸਾਇਆ ॥*
*ਬਿਨ ਆਪਨੀ ਬਾਨੀ ਆਉਰ ਨਾ ਭਾਵੈ॥ ਸੁਨ ਸੰਤਨ ਬਾਨੀ ਪਦ ਉਲਟਾਵੈ॥*

*(੯੫੭ ਮਹਿਮਾ ਪ੍ਰਕਾਸ਼)*

ਸਾਧੂ ਜਨ ਵੀ ਬਾਣੀ ਚੜ੍ਹਾਉਣ ਲਈ ਆਇਆ ਸੀ ਜਾਂ ਗੁਰੂ ਦੇ ਦਰਸ਼ਨ ਕਰਕੇ, ਉਸਨੇ ਉਸਤਤੀ ਵਾਲੀ ਰਚਨਾ ਕੀਤੀ? ਮਹਿਮਾ ਪ੍ਰਕਾਸ਼ ਵੱਲੋਂ ਦਿੱਤੀ ਗਈ ਜਾਣਕਾਰੀ ਤੋਂ ਇਹ ਸਪਸ਼ਟ ਨਹੀਂ ਹੁੰਦਾ। ਗੁਰ ਬਿਲਾਸ ਪਾਤਸ਼ਾਹੀ ਛੇਵੀਂ ਵਿਚ 'ਸਾਧੂ' ਨਾਮ ਦੇ ਸੁੰਦਰ ਰੂਪ ਵਾਲੇ ਨੌਜਵਾਨ ਨਾਲ ਗੁਰੂ ਹਰਗੋਬਿੰਦ ਜੀ ਦੀ ਸਪੁਤ੍ਰੀ ਦਾ ਵਿਆਹ ਹੋਣਾ ਲਿਖਿਆ ਹੋਇਆ ਹੈ:-

*ਸਾਧੂ ਨਾਮ ਸੁ ਸੁੰਦਰ ਰੂਪਾ ॥ ਮਾਨੋ ਸਭੀ ਜਗਤ ਕਾ ਭੂਪਾ ॥*
*ਵਿਦਿਆ ਗੁਨ ਸਭ ਸੀਲ ਅਪਾਰਾ॥ ਜਿਤ ਇੰਦਰੀ ਅਰੁ ਗਿਆਨ ਵਿਚਾਰਾ॥੬੩॥*

ਇਹੋ ਸਾਧੂ ਜਨ ਸਨ, ਜਿਨ੍ਹਾਂ ਨਾਲ ਗੁਰੂ ਹਰਗੋਬਿੰਦ ਜੀ ਨੇ ਆਪਣੀ ਸਪੁਤ੍ਰੀ ਬੀਬੀ ਵੀਰੋ ਦਾ ਝਬਾਲ ਵਿੱਚ ਵਿਆਹ ਕੀਤਾ ਸੀ। ਸਾਧੂ ਜਨ, ਪਿੰਡ ਮੱਲੇ, 'ਡੱਲੇ' ਦੇ ਨੇੜੇ ਦਾ ਰਹਿਣ ਵਾਲੇ ਭਾਈ ਧਰਮੇ ਖੋਸਲੇ ਦੇ ਸੁਪਤ੍ਰ ਸੀ। ਇਨ੍ਹਾਂ ਦੇ ਮਾਤਾ ਪਿਤਾ ਗੁਰੂ ਘਰ ਦੇ ਸਵੇਕ ਸਨ। ਦੂਜੇ ਖਿਆਲਾਂ ਅਨੁਸਾਰ, ਸਾਧੂ ਜਨ ਦੀ ਉਪਰ ਦਿੱਤੀ ਰਚਨਾ ਗੁਰੂ ਹਰਗੋਬਿੰਦ ਜੀ ਪ੍ਰਤੀ ਉਚਾਰਨ ਹੋਈ ਸੀ। ਇਕ ਹੋਰ ਮਤ ਅਨੁਸਾਰ, ਇਹ ਸਾਧੂ ਜਨ ਵੱਖਰੇ ਮੁਲਤਾਨ ਵਾਸੀ ਸਨ।

ਸੰਮਤ ਗੁਰੂ ਨਾਨਕ ਸ਼ਾਹੀ ੪੩੨ (੧੯੯੭ ਈ:) ਵਿੱਚ ੪੩੭ ਸਫਿਆਂ ਦੀ ਇਕ

ਪੁਸਤਕ ਲਾਹੌਰ ਦੇ ਮਫੀਦਆਮ ਪ੍ਰੈਸ ਵਿੱਚ, ਵੱਡੇ ਅਕਾਰ ਦੀ 'ਸ਼ਬਦ ਸਲੋਕ ਭਗਤਾਂ' ਦੇ ਛਾਪੀ ਗਈ ਸੀ। ਇਸ ਗ੍ਰੰਥ ਵਿੱਚ ਪੁਰਾਣੇ ਸਮੇਂ ਦੇ ਭਗਤਾਂ ਦੇ ਸ਼ਬਦ, ਸਲੋਕਾਂ, ਰਾਗਾਂ ਦੇ ਸਿਰਲੇਖ ਦੇਕੇ ਸੰਤਾਂ ਭਗਤਾਂ ਦੀਆਂ ਚੋਖੀਆਂ ਰਚਨਾਵਾਂ ਇਕੱਠੀਆਂ ਕੀਤੀਆਂ ਹੋਈਆਂ ਹਨ। ਉਨ੍ਹਾਂ ਵਿੱਚ ਸਾਧੂ ਜਨ ਦੀ ਬਾਣੀ ਹਰ ਰਾਗ ਵਿੱਚ ਹੀ (ਤਕਰੀਬਨ) ਦਿੱਤੀ ਹੋਈ ਹੈ।

ਇਹ ਰਚਨਾਵਾਂ ਕਾਫੀ ਵੱਡੇ ਅਕਾਰ ਦੇ ਗ੍ਰੰਥ ਦਾ ਅਧਾਰ ਬਣਨ ਯੋਗ ਹਨ। ਜਿਨ੍ਹਾਂ ਭਗਤਾਂ ਦੀ ਬਾਣੀ ਪ੍ਰਵਾਨ ਨਹੀਂ ਕੀਤੀ ਗਈ, ਕਾਨ੍ਹਾ, ਛਜੂ, ਪੀਲੂ, ਸ਼ਾਹ ਹੁਸੈਨ ਦੇ ਪਦੇ ਭੀ ਚੋਖੀ ਗਿਣਤੀ ਵਿੱਚ ਦਿੱਤੇ ਹਨ। ਇਨ੍ਹਾਂ ਸਾਰਿਆਂ ਰਾਗਾਂ ਹੇਠ ਵੱਡੇ ਪਦਿਆਂ ਦੇ ਆਰੰਭ ਵਿੱਚ ਸ੍ਰੀ ਗੁਰੂ ਨਾਨਕ ਜੀ ਦੇ ਨਾਮ ਉਤੇ ਪ੍ਰਚਲਤ ਕੋਈ ਪਦਾ ਜ਼ਰੂਰ ਦਿੱਤਾ ਹੋਇਆ ਹੈ। ਗ੍ਰੰਥ ਵਿੱਚ ਭਗਤਾਂ ਦੇ ਪਦੇ ਚਲਦੇ ਹਨ, ਇਸੇ ਸਾਧੂ ਜਨ ਦੀ ਬਾਵਨ ਅੱਖਰੀ ਉਤੇ ਸਮਾਪਤੀ ਹੈ।

ਇਹ ਗ੍ਰੰਥ ਦਾਦੂ ਪੰਥੀਆਂ ਦੇ 'ਸਰਬਾਂਗੀ' ਦੀ ਤਰਜ਼ ਦਾ ਹੈ। ਗੁਰੂ ਮਤ ਪ੍ਰਭਾਵ ਅਧੀਨ ਲਿਖੀਆਂ ਰਚਨਾਵਾਂ ਤੇ ਬਾਣੀਆਂ, ਮੇਹਰਬਾਨ, 'ਹਰ' (ਜੀ) ਅਤੇ ਉਨ੍ਹਾਂ ਦੀ ਪ੍ਰਥਾ ਦੇ ਬਾਣੀ ਰਚਨਕਾਰ ਨਾਲੋਂ ਇਕ ਵਿਲੱਖਣ ਕਿਸਮ ਦੀ ਰਚਨਾ ਹੈ। ਜਿਸ ਵਿੱਚ ਗੁਰੂ ਗ੍ਰੰਥ ਸਾਹਿਬ ਪ੍ਰਭਾਵੀ ਸਾਹਿੱਤ ਹੈ, ਗੁਰਬਾਣੀ ਦੀ ਰੀਸ ਵਿੱਚ ਰਚੀਆਂ ਬਾਣੀਆਂ ਅਤੇ ਪਦੇ ਹਨ। ਗੁਰੂ ਘਰ ਦੇ ਕਈ ਨਿਕਟ ਸਬੰਧਾਂ ਵਾਲੇ ਮਹਾਂਪੁਰਖਾਂ ਦੀ ਰਚਨਾ ਏਸ ਗ੍ਰੰਥ ਵਿਚ ਜਿਤਨੀ ਹੈ, ਹੋਰ ਕਿਸੇ ਸੰਗ੍ਰਹਿ ਵਿੱਚ ਨਹੀਂ। ਗੁਰੂ ਨਾਨਕ ਜੀ ਅਤੇ ਦੂਜੇ ਗੁਰੂ ਸਾਹਿਬਾਨ ਦੇ ਨਾਮ ਉਤੇ ਜੋ ਪਦੇ ਦਿੱਤੇ ਹਨ, ਉਹ ਸ਼ੁਧ ਨਹੀਂ ਓਹੋ ਜਿਹੇ ਹੀ ਹਨ, ਜਿਹੇ ਦਾਦੂ ਪੰਥੀਗ੍ਰੰਥਾਂ ਅਤੇ ਉਨ੍ਹਾਂ ਦੀਆਂ ਸੰਗਤਾਂ ਵਿਚ ਪੜ੍ਹੇ ਗਾਏ ਜਾਂਦੇ ਹਨ। ਮੇੜਤਾ ਸਿਟੀ, ਜਿੱਥੇ ਦਾਦੂ, ਦਾਸ ਦੇ ਡੇਰੇ ਦੇਹੁਰੇ ਦੇ ਮਹੰਤ ਜੀ ਨਿਵਾਸ ਰਖਦੇ ਸਨ, ਜਦੋਂ ਮੈਂ ਉਥੇ ਗਿਆ ਸੀ ਉਨ੍ਹਾਂ ਦੇ ਕੀਰਤਨ ਵਿੱਚ ਗੁਰਬਾਣੀ ਦੇ ਲੌਕਿਕ ਰੂਪ ਦੇਖਕੇ ਬੇਨਤੀ ਕੀਤੀ ਸੀ, ਤੁਸੀਂ ਪ੍ਰਮਾਣਿਕ ਬਾਣੀ ਕਿਉਂ ਨਹੀਂ ਗਾਉਂਦੇ? ਉਨ੍ਹਾਂ ਕਿਹਾ ਸੀ, 'ਸਾਡੇ ਪਾਸ ਜੋ ਪ੍ਰਾਪਤ ਹੈ ਅਸੀਂ ਏਹੋ ਹੀ ਪੜ੍ਹਨੀ ਹੋਈ। ਪ੍ਰਮਾਣਿਕ ਬਾਣੀ ਦੇ ਸੰਗ੍ਰਹਿ ਹਿੰਦੀ ਵਿੱਚ ਤੁਸੀਂ ਕਰਾ ਭੇਜੋ, ਉਨ੍ਹਾਂ ਪਦਿਆਂ ਦਾ ਕੀਰਤਨ ਕਰ ਲਿਆ ਕਰਾਂਗੇ'। ਕਿਸੇ ਗੁਰੂ ਘਰ ਦੇ ਪ੍ਰੇਮੀ ਜਾਂ ਸੰਸਥਾ ਨੂੰ ਇਹ ਉਦਮ ਜ਼ਰੂਰ ਕਰਨਾ ਚਾਹੀਦਾ ਹੈ। ਉਨ੍ਹਾਂ ਸਾਰੀਆਂ ਹਾਲਤਾਂ ਦਾ ਜਿਨ੍ਹਾਂ ਭਗਤਾਂ ਦੀ ਬਾਣੀ ਨਹੀਂ ਚੜ੍ਹੀ, ਉਨ੍ਹਾਂ ਦੀ ਅਤੇ ਉਨ੍ਹਾਂ ਜਿਹੇ ਹੋਰ ਸੰਤਾਂ ਭਗਤਾਂ ਦੀਆਂ ਰਚਨਾਵਾਂ ਸ਼ਬਦ, ਸਲੋਕ ਇਸ ਗ੍ਰੰਥ ਵਿੱਚ ਭਾਰੀ ਗਿਣਤੀ ਵਿੱਚ ਹਨ।

ਗੁਰੂ ਅਰਜਨ ਦੇਵ ਜੀ ਦਾ ਇਹ ਕਠਨ ਕਰਮ ਉਸ ਹਾਲਤ ਵਿੱਚ ਹੀ ਠੀਕ ਤਰ੍ਹਾਂ ਜਾਣਿਆ ਜਾ ਸਕਦਾ ਹੈ, ਜੇ ਉਨ੍ਹਾਂ ਸਾਰੀਆਂ ਹਾਲਤਾਂ ਦਾ ਅਨੁਭਵ ਕੀਤਾ ਜਾਵੇ ਜਿਨ੍ਹਾਂ ਵਿਚੋਂ ਦੀ ਸ੍ਰੀ ਗੁਰੂ ਜੀ ਵਿਚਰੇ ਅਤੇ ਜੋ ਘਟਨਾ ਉਨ੍ਹਾਂ ਨਾਲ ਵਾਪਰੀਆਂ ਸਨ। ਇਹ ਸਪਸ਼ਟ ਹੈ ਸ੍ਰੀ ਗੁਰੂ ਜੀ ਨੇ ਬਾਣੀ ਦੀ ਚੋਣ ਕਰਨ ਵੇਲੇ, ਨਿਰਭੈਤਾ, ਬੇ-ਲਿਹਾਜ਼ੀ ਅਤੇ ਪ੍ਰਬੀਨਤਾ ਦੀ ਪੂਰੀ ਪੂਰੀ ਵਰਤੋਂ ਕਰਕੇ ਆਪਣੀ ਜ਼ਿੰਮੇਵਾਰੀ ਜਾਨ ਉਤੇ ਖੇਲਦਿਆਂ ਹੋਇਆਂ ਭੀ ਨਿਭਾਈ ਸੀ। ਜਿਸ ਭਗਤ ਬਾਣੀ ਨੂੰ ਉਨ੍ਹਾਂ ਪੱਕਾ ਰੂਪ ਦਿੱਤਾ, ਉੱਹੀ ਸੱਚੀ ਕਹਾਈ। ਹੋਰ ਬਾਣੀਆਂ ਵਾਧੂ ਅਤੇ ਕੱਚੀਆਂ ਰਹੀਆਂ।

## ਆਦਿ ਬੀੜ ਤੋਂ ਪਹਿਲਾਂ ਦੀਆਂ ਪੋਥੀਆਂ ਵਿੱਚ ਭਗਤ ਬਾਣੀ:

### ਪੋਥੀ, ਹਰਿ ਸਹਾਏ ਅਤੇ ਗੋਇੰਦਵਾਲ ਵਾਲੀਆਂ ਪੋਥੀਆਂ :

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਦਿ ਬੀੜ ਤੋਂ ਪਹਿਲਾਂ ਦੀਆਂ, ਦੋ ਸ਼ਾਖਾ ਦੀਆਂ ਤਿੰਨ ਪੋਥੀਆਂ ਮੈਂ ਦੇਖੀਆਂ ਹਨ। ਇਕ ਗੁਰੂ ਹਰਿ ਸਹਾਇ ਵਾਲੀ, ਜਿਸ ਦੇ ਦੋ ਤੋਂ ਵਧੀਕ ਭਾਗ ਇਕੋ ਜਿਲਦ ਵਿੱਚ ਹਨ। ਦੂਜੀਆਂ ਗੋਇੰਦਵਾਲ ਵਾਲੀਆਂ ਪੋਥੀਆਂ। ਹਰਿ ਸਹਾਇ ਵਾਲੀ ਪੋਥੀ ਦੇ ਆਦਿ ਭਾਗ ਵਿੱਚ ਕੇਵਲ ਗੁਰੂ ਨਾਨਕ ਦੇਵ ਜੀ ਦੀ ਬਾਣੀ ਹੈ। ਏਸੇ ਪੋਥੀ ਦੇ ਦੂਜੇ, ਅਤੇ ਪਿਛਲੇ ਭਾਗ ਵਿੱਚ ਗੁਰੂ ਨਾਨਕ ਜੀ ਤੋਂ ਪਿਛੋਂ ਹੋਏ ਗੁਰੂ ਸਾਹਿਬਾਨ ਦੀ ਬਾਣੀ ਹੈ, ਤੀਜੇ ਭਾਗ ਵਿੱਚ ਕੁਝ ਭਗਤਾਂ ਦੇ ਪਦੇ ਅਤੇ ਭੱਟਾਂ ਦੀ ਰਚਨਾ ਭੀ ਗੁਰਬਾਣੀ ਦੇ ਅਗੇ ਪਿਛੇ ਕਰਕੇ ਲਿਖੀ ਹੋਈ ਹੈ ।

ਦੂਜੀਆਂ, ਗੋਇੰਦਵਾਲ ਵਾਲੀਆਂ ਪੋਥੀਆਂ ਇਕ ਅਹਿਮ ਦਸਤਾਵੇਜ਼ ਹਨ, ਜਿਨ੍ਹਾਂ ਵਿੱਚ ਸਭ ਤੋਂ ਪਹਿਲਾਂ ਤਰਤੀਬ ਸਿਰ, ਰਾਗਾਂ ਵਿਚ, (ਹਰ ਰਾਗ ਪਿਛੋਂ) ਭਗਤ ਬਾਣੀ ਲਿਖੀ ਮਿਲਦੀ ਹੈ।

ਗੁਰੂ ਨਾਨਕ ਜੀ ਦੀ ਬਾਣੀ ਉਨ੍ਹਾਂ ਦੇ ਸਮੇਂ ਹੀ ਗੁਰੂ ਘਰ ਦੇ ਹਜ਼ੂਰੀ ਸਿੱਖਾਂ ਵਲੋਂ ਲਿਖੇ ਜਾਣ ਦੀਆਂ ਸੂਚਨਾਵਾਂ ਵੀ ਮਿਲਦੀਆਂ ਹਨ। ਪੁਰਾਤਨ ਸਿੱਖ ਸਾਹਿਤ ਤੋਂ ਪਤਾ ਚਲਦਾ ਹੈ ਬਾਣੀ ਦੀਆਂ ਪਾਵਨ ਲਿਖਤਾਂ ਨੂੰ ਸੈਂਚੀਆਂ ਅਤੇ ਪੋਥੀਆਂ ਕਿਹਾ ਜਾਂਦਾ ਸੀ। ਸਿੱਖੀ ਪ੍ਰੰਪਰਾ ਵਿੱਚ 'ਪੋਥੀ' ਸ਼ਬਦ ਦਾ ਅਤਿਅੰਤ ਸਤਿਕਾਰ ਯੋਗ ਸਥਾਨ ਮੰਨਿਆ ਗਿਆ ਹੈ। ਉਂਝ 'ਪੋਥੀ' ਲਫਜ਼ ਦੀ ਵਰਤੋਂ ਗੁਰੂ ਨਾਨਕ ਜੀ ਦੇ ਸਮੇਂ ਤੋਂ ਹੁੰਦੀ ਆਈ ਹੈ।

*'ਪੋਥੀ ਪੁਰਾਣ ਕਮਾਈਐ॥ ਭਉ ਵਟੀ ਇਤੁ ਤਨਿ ਪਾਈਐ॥(ਸਿਰੀ ਰਾਗ ਮਹਲਾ ੧,੨੫)।*

ਪ੍ਰੰਤੂ ਗੁਰੂ ਅਰਜਨ ਦੇਵ ਜੀ ਦਾ ਪੁਰਾਤਨ ਅਤੇ ਨਵੀਨ ਸਿਰਜੀ, ਜਾ ਰਹੀ 'ਆਦਿ ਬੀੜ' ਬਾਰੇ ਅਤੀ ਸਤਿਕਾਰ ਵਾਲਾ ਵਰਣਨ ਹੈ :-

*'ਪੋਥੀ ਪਰਮੇਸਰ ਕਾ ਥਾਨੁ' । (ਸਾਰੰਗ ਮ. ੫,੧੨੨੬)*

ਪੁਰਾਤਨ ਬੀੜਾਂ ਵਿੱਚ ਆਰੰਭਕ ਸੂਚਨਾ, 'ਤਤਕਰਾ ਪੋਥੀ ਜੀ ਕਾ ਲਿਖਿਆ' ਜਾਂ 'ਪੋਥੀ ਲਿਖ ਪਹੁੰਚੇ' ਸੂਚਨਾ ਲਿਖ ਕੇ ਬੀੜ ਸੰਪੰਨ ਕੀਤੀ ਜਾਂਦੀ ਸੀ ।

ਪੁਰਾਤਨ ਜਨਮ ਸਾਖੀਆਂ ਤੇ ਹੋਰ ਪੋਥੀਆਂ ਵਿੱਚ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਅਤੇ ਸਾਥੀ ਹਜ਼ੂਰੀ ਸਿੱਖਾਂ ਵਲੋਂ ਗੁਰੂ ਨਾਨਕ ਜੀ ਦੀ ਬਾਣੀ ਲਿਖੇ ਜਾਣ ਦੇ ਹਵਾਲੇ ਮਿਲਦੇ ਹਨ।

ਪੁਰਤਾਨ ਜਨਮ ਸਾਖੀ ਦਸਦੀ ਹੈ 'ਪਹਿਲੀ ਉਦਾਸੀ ਸਮੇਂ ਮਰਦਾਨਾ ਗੁਰੂ ਨਾਨਕ ਜੀ ਦੇ ਨਾਲ ਸੀ, ਜੋ ਨਿੱਤਾ ਪ੍ਰਤਿ ਸ਼ਬਦ ਕੀਰਤਨ ਕਰਦਾ ਸੀ। ਸੁਭਾਵਕ ਹੈ ਮਰਦਾਨੇ ਦੇ ਬਹੁਤ ਸਾਰੀ ਬਾਣੀ ਕੰਠਾਗਰ ਹੋਵੇ ਅਤੇ ਪੋਥੀਆਂ ਦੇ ਲੇਖਕਾਂ ਨੂੰ ਉਸ ਤੋਂ ਬਾਣੀ ਲਿਖਣ ਵਿੱਚ ਮੱਦਦ ਭੀ ਮਿਲੀ। ਸ਼ੇਖ ਫਰੀਦ ਨੂੰ ਮਿਲਣ ਸਮੇਂ ਮਰਦਾਨਾ ਨਾਲ ਸੀ। ਏਥੇ ਰਚੀ ਬਾਣੀ ਦੀ ਸੰਭਾਲ

ਉਸਦੀ ਕੀਤੀ ਕਹਿਣਾ ਸੰਭਵ ਹੈ।

ਗੁਰੂ ਨਾਨਕ ਬਾਣੀ ਅਤੇ ਫਰੀਦ ਜੀ ਦੀ ਰਚਨਾ ਉਸ ਵੇਲੇ ਸੰਭਾਲੀ ਗਈ ਅਗੋਂ ਲਿਖਾਰੀਆਂ ਤੱਕ ਪਹੁੰਚਦੀ ਰਹੀ। ਗੁਰੂ ਨਾਨਕ ਜੀ ਦੇ ਸ਼ੇਖ ਫਰੀਦ ਜੀ ਦੇ ਪ੍ਰਥਾਏ ਉਚਾਰੇ ਸਲੋਕ ਭੀ ਨਾਲ ਹੈ ਸਨ। ਦੂਜੀ ਉਦਾਸੀ ਸਮੇਂ, ਸੈਦੋ, ਘੀਹੋ ਜੱਟ ਦੇ ਨਾਲੋ ਨਾਲ ਬਾਣੀ ਲਿਖਦੇ ਰਹਿਣ ਦੀ ਸੂਚਨਾ ਹੈ। ਅਨੁਭਵੀ ਸਰੇਵੜੇ ਨਾਲ ਚਰਚਾ ਸਮੇਂ, ਜਿਸ ਬਾਣੀ ਦਾ ਉਚਾਰਨ ਕੀਤਾ, *(ਪੰਨਾ ੩੨੦, ਪੁਰਾਤਨ ਜਨਮ ਸਾਖੀ)* ਦਸਦੀ ਹੈ :

'ਸੈਦੋ ਘੀਹੋ ਜੱਟ ਨੇ ਬਾਣੀ ਨਾਲੋ ਨਾਲ ਲਿਖੀ; ਸੰਪੂਰਨ ਬਾਣੀ'। *ਪੁਰਾਤਨ ਜਨਮ ਸਾਖੀ ਪੰਨਾ ੨੮੧)* ਸਿੱਧਾਂ ਨਾਲ ਹੋਈ ਗੋਸ਼ਟ ਬਾਰੇ ਭੀ ਸੂਚਨਾ ਹੈ,

*'ਬਾਣੀ ਸੈਦੋ ਜੱਟ ਘੀਹੋ ਨੇ ਲਿਖੀ'। (ਪੰਨਾ ੮੩)*

ਉਤਰਾਖੰਡ ਦੀ ਯਾਤਰਾ ਸਮੇਂ ਗੁਰੂ ਜੀ ਨਾਲ 'ਹੱਸੂ ਲੋਹਾਰ' 'ਸ਼ੀਹਾਂ' ਛੀਂਬਾ ਸਨ। ਬ੍ਰਹਮਦਾਸ ਨਾਲ ਹੋਈ ਚਰਚਾ ਵਿਚ ਵਰਣਨ ਹੈ ਕਿ ਇਸ ਪੰਡਤ ਨੂੰ ਦਿੱਤੇ ਉਪਦੇਸ਼ਾਂ ਵਾਲੀ ਵਾਰ ਮਲਾਰ ਤਦ 'ਬਾਣੀ ਹੱਸੂ ਲੋਹਾਰ ਨੇ ਲਿਖੀ।' ਜ਼ਾਹਰ ਹੈ ਕਿ ਹੋਰ ਸਿੱਖ ਭੀ ਬਾਣੀ ਨਾਲੋ ਨਾਲ ਲਿਖਦੇ ਸਨ, ਬਾਣੀ ਦੇ ਉਤਾਰੇ ਭੀ ਹੁੰਦੇ ਸੀ :-

'ਭਗੀਰਥ ਤੀਨ ਬਰਸ ਬਾਬੇ ਕੋਲ ਰਹਿਆ। ਗੁਰੂ ਬਾਬੇ ਜੀ ਦੀ ਬਾਣੀ ਬਹੁਤ ਲਿਖੀ ਅਰ ਪੋਥੀਆਂ ਲਿਖ ਲੀਤੀਆਂ ।

ਭਗੀਰਥ ਲਾਹੌਰ ਦਾ ਵਾਸੀ ਸੀ। ਉਸ ਦੀ ਨਿਤ ਦੀ ਕਿਰਿਆ ਬਾਰੇ ਲਿਖਿਆ ਹੈ:-

'ਆਦਿ ਜਪੁ ਪੜ੍ਹੇ ਅਰ ਪੋਥੀ ਸ਼ਬਦ ਪੜ੍ਹੇ ਪ੍ਰਾਤਹਕਾਲ ਸੇਵ ਕਰੇ ਸੰਸਾਰ ਦੀ ਪ੍ਰਕਿਰਤੀ ਕਰੇ। ਰਾਤੀ ਆਵੇ ਤਾਂ ਗੁਰੂ ਜੀ ਦਾ ਸ਼ਬਦ ਵਸਾਵੇ। 'ਤਨਸੁਖ ਬਾਣੀਏ ਵਲੋਂ ਭੀ ਬਾਣੀ ਦੀਆਂ ਪੋਥੀਆਂ ਲਿਖਣ ਦੇ ਉਲੇਖ ਮਿਲਦੇ ਹਨ। ਪੱਟੀ ਲਿਖੀ' ਬਾਣੀ ਦਾ ਉਪਰਲਾ ਸਿਰਲੇਖ ਦੱਸਦਾ ਹੈ ਗੁਰੂ ਨਾਨਕ ਜੀ ਖੁਦ ਭੀ ਬਾਣੀ ਲਿਖਦੇ ਹੈ ਸਨ। ਕੂਜਾ ਹੱਥ ਕਿਤਾਬ ਕੱਛ ਹਾਜੀ ਦਾ ਸੁਆਂਗ ਧਾਰਨ ਦੀ ਸੂਹ ਦੇਂਦਾ ਹੈ-ਇਸ ਕਿਤਾਬ ਵਿਚ ਸੰਭਵ ਹੈ ਗੁਰੂ ਜੀ ਦੀ ਆਪਣੀ ਬਾਣੀ ਹੋਵੇ। ਗੁਰੂ ਨਾਨਕ ਜੀ ਨੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ, ਆਪਣੀ ਬਾਣੀ ਦੀ ਪੋਥੀ ਦੀ ਗੁਰੂ ਅੰਗਦ ਦੇਵ ਜੀ ਨੂੰ ਸੌਂਪਨਾ ਕੀਤੀ। ਜਿਸ ਤੋਂ ਗੁਰੂ ਨਾਨਕ ਦੇਵ ਜੀ ਦੇ ਪ੍ਰਵਾਰ ਨੇ ਗੁੱਸਾ ਮਨਾਇਆ ਅਤੇ ਝਗੜਾ ਕੀਤਾ। ਸ੍ਰੀ ਚੰਦ ਜੀ ਨੇ ਕਰੜੇ ਬੋਲ, ਗੁਰੂ ਅੰਗਦ ਜੀ ਪ੍ਰਤੀ ਬੋਲੇ, ਕਿਉਂ ਕਿ ਬਾਣੀ ਦੀ ਪੋਥੀ ਦਾ ਮਹੱਤਵ ਵਿਸ਼ੇਸ਼ ਅਧਿਕਾਰਾਂ ਨਾਲ ਜੁੜ ਚੁਕਿਆ ਸੀ, ਇਸ ਲਈ ਗੁਰੂ ਜੀ ਦੇ ਸਾਹਿਬਜ਼ਾਦਿਆਂ ਅਤੇ ਮਾਤਾ ਜੀ ਨੇ ਘਰ ਦੀ ਵਸਤੂ ਘਰੇ ਰੱਖਣ ਲਈ ਕਾਫੀ ਉਦਮ ਕੀਤਾ। ਫਿਰ ਭੀ ਪੋਥੀ ਦੇ ਅਧਿਕਾਰੀ ਗੁਰੂ ਅੰਗਦ ਦੇਵ ਜੀ ਹੀ ਮੰਨੇ ਗਏ। ਜਨਮ ਸਾਖੀ (ਪੁਰਾਤਨ) ਦਾ ਲੇਖ ਹੈ:- *'ਤਿਤ ਮਹਲ ਸ਼ਬਦ ਹੋਇਆ ਪੋਥੀ ਜਬਾਨ ਗੁਰੂ ਅੰਗਦ ਯੋਗ ਮਿਲੀ'।* ਪੁਤਰਾਂ ਆਖਿਆ ਸਾਡਾ ਕਿਆ ਹਵਾਲ ਹੋਵੇਗਾ। ਤਬ ਗੁਰੂ ਬੋਲਿਆ, ਬਚਨ ਆਖਿਆ, ਜੇ ਬੇਟਾ ਗੁਰੂ ਕਿਆਂ ਕੁਤਿਆਂ ਨੂੰ ਭੀ ਕਮੀ ਨਹੀਂ।' *(ਪੁਰਾਤਨ ਜਨਮ ਸਾਖੀ, ਸਫਾ ੧੩)* ਗੁਰੂ ਅੰਗਦ ਦੇਵ ਜੀ, ਭਾਈ ਬਾਲੇ ਨੂੰ ਮਿਲਣ ਅਤੇ ਵਾਰਤਾ ਕਰਨ ਸਮੇਂ ਗੁਰੂ ਨਾਨਕ ਜੀ ਦੇ ਅੰਤ ਵੇਲੇ ਦੀ ਵਿਥਿਆ ਦੱਸਦੇ ਹੋਏ ਕਹਿੰਦੇ ਹਨ:-

'ਤਦ ਭਾਈ ਬਾਲਾ ਸੰਗਤ ਲਗੀ ਅਲਾਹਣੀਆਂ ਲੱਗੇ ਗਾਵਣ ਪੜ੍ਹਨ ਤਾਂ ਬਾਬਾ ਬਿਸਮਾਦ ਕੇ ਘਰ ਆਇਆ ਤਿਤਮਹਲੁ ਸ਼ਬਦ ਮਹਾਂ ਹੋਇਆ। ਚਲਾਣੇ ਦੇ ਸਮੇਂ ਜੁ ਬਚਨ ਕੀਤਾ ਸੀ ਅਤੇ ਹੋਰ ਬਾਣੀ ਮੈਨੂੰ ਮਿਲੀ'। (ਜਨਮ ਸਾਖੀ ਡੇਰਾ ਵਡਭਾਗ ਸਿੰਘ ਵਾਲੀ)

ਇਹ ਲਿਖਤ ਭੀ ਮਿਲਦੀ ਹੈ ਕਿ ਗੁਰੂ ਨਾਨਕ ਬਾਣੀ ਗੁਰੂ ਜੀ ਦੇ ਸਪੁੱਤਰ ਭੀ ਲਿਖਦੇ ਅਤੇ ਸੰਭਾਲਦੇ ਸਨ :

'ਤਬ ਬਾਬਾ ਲਖਮੀ ਚੰਦ ਜੀ ਨੇ ਕਿਹਾ, ਜੋ ਆਪ ਸਬਦ ਸਿਧਾ ਕੇ ਸਾਥ ਕਹੇ ਥੇ ਸੋ ਆਗੇ ਹੈ (ਅਰਥਾਤ ਮਿਲ ਗਏ ਹਨ) ਜਗ ਤਾਰਨੇ ਕੋ, ਜੋ ਆਪਨੇ ਉਚਾਰਨ ਕੀਤੇ ਹੈ ਸੋ ਮੈਨੇ ਲਿਖ ਲੀਤੇ ਹੈ, ਉਹ ਸ਼ਬਦ ਮੈਂ ਆਪ ਜੀ ਦੇ ਪਾਸ ਲੈ ਆਉਂਦਾ ਹਾਂ ।

*ਸਾਹਿਬ ਲਖਮੀ ਚੰਦ ਸੁਰ ਗਿਆਨੀ ਸਭ ਕਿਛੁ ਲਿਖ ਲਈ ਹੈ ਗੁਰਬਾਨੀ' ਕਰ ਇਕੱਤਰ ਪੋਥੀ ਬਣਾਈ, ਪਹਿਲੇ ਸ੍ਰੀ ਚੰਦ ਕੋ ਸੁਣਾਈ, (ਜਨਮ ਸਾਖੀ ਬਾਬਾ ਸ੍ਰੀ ਚੰਦ ਸਫਾ, ੪੩੨)*

ਅਜਿਹੀਆਂ ਲਿਖਤਾਂ ਤੋਂ ਪਤਾ ਚਲਦਾ ਹੈ ਸਿਧਾਂ ਨਾਲ ਹੋਈਆਂ ਗੋਸ਼ਟੀਆਂ (ਸਿਧ ਗੋਸ਼ਟ) ਅਤੇ ਓਅੰਕਾਰ ਤੇ ਹੋਰ ਸ਼ਬਦ ਬਾਣੀਆ, ਬਾਬਾ ਸ੍ਰੀ ਚੰਦ ਨੇ ਇਕ ਹੋਰ ਪੋਥੀ ਵਿੱਚ ਲਿਖੀਆਂ ਸਨ।

ਧਿਆਨ ਨਾਲ ਦੇਖਣ ਦੀ ਲੋੜ ਹੈ, ਕਿਸੇ ਵੀ ਲਿਖਾਰੀ ਨੇ ਭਗਤ ਬਾਣੀ ਲਿਖੇ ਜਾਣ ਦਾ ਕੋਈ ਜ਼ਿਕਰ ਨਹੀਂ ਕੀਤਾ। 'ਸ੍ਰੀ ਬੇਦੀ ਬੰਸ ਪ੍ਰਕਾਸ਼' ਗ੍ਰੰਥ ਦੀ ਲੇਖਕ ਲਖਸ਼ਮੀਬਾਈ ਨੇ ਲਿਖਿਆ ਹੈ:

'ਜੋ ਗੁਰੂ ਹਰਿ ਸਹਾਈਆਂ ਵਾਲੀ ਪੋਥੀ ਥੀ, ਸੋ ਵੋਹ ਗੁਰਮੁਖੀ ਅੱਖਰਾਂ ਵਿੱਚ ਬਾਬੇ ਲਖਮੀ ਚੰਦ ਸਾਹਿਬ ਕੇ ਹੱਥਾਂ ਕੀ ਹੈ ।'

ਗੁਰਬਾਣੀ ਦੀ ਗੁਰੂ ਹਰਿ ਸਹਾਇ ਵਾਲੀ ਇਸ ਪਹਿਲੀ ਪੋਥੀ ਦੇ ਅਸਾਂ ਚੰਗੀ ਤਰ੍ਹਾਂ ਦੋ ਵਾਰ ਦਰਸ਼ਨ ਕੀਤੇ ਹਨ। ਪੋਥੀ ਦਾ ਪਹਿਲਾ ਭਾਗ ਗੁਰੂ ਨਾਨਕ ਦੇਵ ਜੀ ਦੀਆਂ ਬਾਣੀਆਂ ਜਪੁਜੀ ਤੋਂ ਆਰੰਭ ਹੋਕੇ ਤੁਖਾਰੀ ਰਾਗ ਆਦਿ ਤੱਕ ਜਾਂਦਾ ਹੈ। ਪੋਥੀ ਦੇ ਦੂਜੇ ਅਤੇ ਪਿਛੋਂ ਲਿਖੇ ਭਾਗ ਵਿੱਚ, ਗੁਰੂ ਅੰਗਦ ਜੀ ਦੇ ਕੁਝ ਸਲੋਕ ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਜੀ ਦੇ ਸ਼ਬਦਾਂ ਦੇ ਨਾਲ ਭਗਤ ਬਾਣੀ ਅਤੇ ਭੱਟਾਂ ਦੇ ਸਵੱਈਯੇ ਵੀ ਲਿਖੇ ਹੋਏ ਹਨ। ਪਹਿਲੇ ਭਾਗ ਤੋਂ ਦੂਜਾ ਭਾਗ ਲਿਖਣ ਦਾ ਕਾਫੀ ਸਮਾਂ ਪਿਛੋਂ ਦਾ ਬਣਦਾ ਹੈ। ਪੋਥੀਆਂ ਦਾ ਪੂਰਾ ਵੇਰਵਾ, ਅਤੇ ਬਾਕੀ ਬਾਣੀਆਂ ਬਾਰੇ ਜਾਣਕਾਰੀ ਏਸ ਲੜੀ ਦੀ, ਦੂਜੀ ਪੁਸਤਕ ਆਦਿ ਪੋਥੀਆਂ ਅਤੇ ਬੀੜਾਂ ਦੇ ਇਤਿਹਾਸ ਵਿਚ ਦਿੱਤੀ ਹੈ। ਇਸ ਪੋਥੀ ਦੇ ਦੂਜੇ ਭਾਗ ਦੇ ਸਫਿਆਂ ਉਤੇ ਗੁਰੂ ਨਾਨਕ ਦੇਵ ਜੀ ਤੋਂ ਬਾਬਾ ਪ੍ਰਿਥੀ ਚੰਦ ਜੀ ਦੇ ਸਮਾਉਣ ਸਮੇਂ ਦੀ ਸੂਚਨਾ ਅਤੇ ਕੁਝ ਹੋਰ ਸੂਚਨਾਵਾਂ ਵੀ ਲਿਖੀਆਂ ਮਿਲਦੀਆਂ ਹਨ। ਏਨ੍ਹਾਂ ਸੂਚਨਾਵਾਂ ਦੀ ਮਹੱਤਤਾ ਆਪਣੀ ਥਾਂ ਬੇਸ਼ਕ ਹੈ ਪ੍ਰੰਤੂ ਇਸ ਪੋਥੀ ਦੀ ਮਹੱਤਤਾ ਏਨ੍ਹਾਂ ਨਵੀਆਂ ਰਚੀਆਂ ਲਿਖਤਾਂ ਨੇ ਨਹੀਂ ਰਹਿਣ ਦਿੱਤੀ। ਪੋਥੀ ਦਾ ਸਰੂਪ ਭਾਵੇਂ ਵੱਡ ਆਕਾਰੀ ਹੁੰਦਾ ਗਿਆ, ਪਰ ਮਿਆਰ ਨਹੀਂ ਰਿਹਾ। ਸੰਭਾਲ ਵਲੋਂ ਬੇਪ੍ਰਵਾਹੀ ਕਾਰਨ ਵਧੇਰੇ ਨੁਕਸਾਨ ਹੋਇਆ। ਪੋਥੀ ਸਾਹਿਬ ਨੂੰ ਪੂਜਾ ਪ੍ਰਤਿਸ਼ਠਾ ਦਾ ਕੇਂਦਰ ਬਣਾਈ ਰੱਖਿਆ। ਕਿਸੇ ਨੇ ਕਦੇ ਪੱਤਰਿਆਂ ਨੂੰ ਹਵਾ ਤੱਕ ਭੀ ਨਹੀਂ ਲਵਾਈ, ਜਿਸ ਕਰਕੇ ਪੱਤਰੇ ਜੁੜ ਗਏ। ਸ਼ਰਧਾਲੂ ਸਿੱਖਾਂ, ਖਾਸ ਕਰ ਸਰਹੱਦੀ ਸਿੱਖਾਂ ਦੀ ਸੰਗਤ, ਜੋ ਗੁਰੂ ਅਰਜਨ ਦੇਵ ਜੀ ਨੇ, ਪ੍ਰਿਥੀ ਚੰਦ ਨੂੰ ਦੇ ਦਿੱਤੀ ਸੀ ਇਸ ਪੋਥੀ ਦੀ ਪੂਜਾ ਭੇਟ ਵਧੇਰੇ ਕਰਦੀਆਂ ਰਹੀਆਂ। ਦਰਸ਼ਨ ਕਰਨ ਦਾ ੧੦੧ ਰੁ: ਭੇਟਾ ਦਿੱਤਾ ਜਾਂਦਾ ਸੀ। ਦਰਸ਼ਨ ਕਰਨ ਕਰਾਉਣ ਵਾਲੇ ਨੂੰ ੧੦੧ ਵਾਰ ਇਸ਼ਨਾਨ ਕਰਾਉਣ ਦੀ ਮਨੌਤ ਸੀ। ਗੋਇੰਦਵਾਲ ਵਾਲੀਆਂ ਪੋਥੀਆਂ ਬਾਰੇ ਅਜਿਹੀ ਪੂਜਾ ਭੇਟ ਦੀ ਕੋਈ ਰੀਤ ਨਹੀਂ ਸੀ।

'ਬੇਦੀ ਬੰਸ ਪ੍ਰਕਾਸ਼' ਗੁਰੂ ਗ੍ਰੰਥ ਸਾਹਿਬ ਵਿੱਚ ਗੋਇੰਦਵਾਲ ਵਾਲੀਆਂ ਪੋਥੀਆਂ ਬਾਰੇ

ਇਉਂ ਲਿਖਿਆ ਹੈ:- *'ਦੂਸਰੇ ਮੋਹਨ ਜੀ ਸੇ. ਗੁਰੂ ਅਰਜਨ ਸੈਂਚੀਆਂ ਲਿਆ ਕਰ ਗੁਰਮੁਖੀ ਅਖਰਾਂ ਵਿੱਚ ਗ੍ਰੰਥ ਸਾਹਿਬ ਜੀ ਕੀ ਬੀੜ ਬਧੀ ਥੀ ਗੁਰੂ ਕੇ ਹੁਕਮ ਨਾਲ*। ਜਨਮ ਸਾਖੀ ਪਿਛੋਂ ਬਣੀ। ਬਾਣੀ ਦੀ ਪੋਥੀ ਅੰਗਦ ਦੇਵ ਜੀ ਨੇ ਆਪਣੇ ਪਾਸ ਹੀ ਚੁੱਕ ਆਂਦੀ ਸੀ।" ਅਸਲ ਵਿੱਚ ਗੁਰੂ ਅੰਗਦ ਦੇਵ ਜੀ ਨੂੰ ਗੁਰੂ ਨਾਨਕ ਦੇਵ ਜੀ ਨੇ ਬਾਣੀ ਦੀ ਪੋਥੀ ਖੁਦ ਦੇ ਕੇ ਕਰਤਾਰਪੁਰ (ਰਾਵੀ) ਜੋਤੀ ਜੋਤ ਸਮਾਉਣ ਤੋਂ ਪਹਿਲਾਂ ਹੀ ਇਹ ਕਹਿਕੇ ਟੋਰ ਦਿੱਤਾ ਸੀ- *'ਪੁਰਖਾ' ਪੋਥੀ ਲੈ ਕੇ ਚਲੇ ਜਾਉ. ਘਰ ਦੇ ਕਲੇਸ਼ ਕਰਨਗੇ*। 'ਲਖਸ਼ਮੀਬਾਈ ਨੇ ਲਿਖਿਆ ਹੈ :-

"ਉਹ ਪੋਥੀ ਸ੍ਰੀ ਗੁਰੂ ਆਪਣੇ ਹੱਥ ਕਰਕੇ ਲਿਖੀ ਸੀ ਬਾਬਾ ਲਖਮੀ ਚੰਦ ਸਾਹਿਬ ਜੀ ਜਿਸ ਤੋਂ ਗੁਰੂ ਅੰਗਦ ਨੂੰ ਸਰਾਫ (ਸ੍ਰਾਪ) ਗੁਰੂ ਬਾਬੇ ਸ੍ਰੀ ਚੰਦ ਜੀ ਨੇ ਦਿੱਤਾ, ਕਿ, 'ਕੋੜ੍ਹੀ ਕਰਾੜੂ ਵੋਹ ਪੋਥੀ ਲੈ ਗਿਆ'। ਤਬ ਬਾਬਾ ਨਾਨਕ ਜੀ ਕਿਹਾ,-"ਬੱਚਾ! ਆਪਣੇ ਘਰ ਸਭ ਕੁਝ ਹੈ, ਇਕ ਪੋਥੀ ਲੈ ਗਿਆ ਤਬ ਕਿਆ ਭਇਆ? ਆਪ ਕਈ ਬਨਾਵਹੁਗੇ, ਆਪ ਜੀ ਦਾ ਸਰਾਫ ਬਜਰ ਕੀ ਨਿਆਈ ਹੈ ਮੁੜੇਗਾ ਨਹੀਂ ਲਹਿਣਾ ਦੁਖ ਪਾਵੇਗਾ। ਉਸ ਨੇ ਤੁਹਾਡੇ ਘਰ ਦੀ ਬਹੁਤ ਟਹਿਲ ਕੀਤੀ ਹੈ। ਤਬ ਬਾਬੇ ਸ੍ਰੀ ਚੰਦ ਜੀ ਕਿਹਾ, ਪੁਛ ਕੇ ਲੈ ਜਾਂਦਾ ਬੜੀ ਖੁਸ਼ੀ ਨਾਲ, ਬਿਨ ਪੁਛੇ ਕਿਉਂ ਲੈ ਗਿਆ? ਜਿਸ ਪਾਸ ਪੋਥੀ ਰਹਵੇਗੀ। ਉਸੀ ਕੋ ਦੁਖ ਹੋਵੇਗਾ। ਤਬ ਬਾਬੇ ਕਿਹਾ, ਜੀ! ਹੋਰ ਆਪ ਨੇ ਕੁਝ ਨਹੀਂ ਕਹਿਣਾ।"

ਅਗੇ ਗੁਰੂ ਅਰਜਨ ਦੇਵ ਜੀ ਪਾਸ ਓਹੋ ਪੋਥੀ ਗੁਰੂ ਜੀ ਕੇ ਹਾਥ ਗਈ।' ਗੁਰੂ ਅਰਜਨ ਦੇਵ ਜੀ ਨੇ ਆਪਣੇ ਸੇਵਾ ਕੇ ਬਲ ਕਰਕੇ ਸ੍ਰੀ ਚੰਦ ਜੀ ਕੋ ਰੀਝਾਇ ਕਰ, ਕੋੜ੍ਹ ਤਨ ਕਾ ਬਖਸ਼-ਵਾਇ ਲੀਆ ਜਗਤ ਕਾ ਭੀ ਭਲਾ ਕਰਵਾਇਆ। (ਸ੍ਰੀ ਗੁਰਬੇਦੀ ਬੰਸ ਪ੍ਰਕਾਸ਼ ਸਫਾ ੫੬-੫੭)"

ਬੇਦੀਆਂ ਦੇ ਗ੍ਰੰਥਾਂ ਅਤੇ ਰਵਾਇਤੀ ਲਿਖਤਾਂ ਵਿੱਚ ਗੁਰੂ ਅੰਗਦ ਜੀ ਦੇ ਗੁਰਗੱਦੀ ਪ੍ਰਾਪਤ ਕਰਨ ਕਰਕੇ, ਇਸ ਤਰ੍ਹਾਂ ਦੇ ਕਠੋਰ ਸ਼ਬਦ ਆਮ ਤੌਰ ਤੇ ਵਰਤੀਂਦੇ ਪੜ੍ਹੇ ਜਾਂਦੇ ਹਨ। ਗੁਰੂ ਨਾਨਕ ਜੀ ਨੇ ਪੋਥੀ ਗੁਰੂ ਗੱਦੀ ਨਾਲ ਭਾਈ ਲਹਿਣਾ ਜੀ ਨੂੰ ਦਿੱਤੀ, ਗੁਰਗੱਦੀ ਦਾ ਮੁੱਖ ਚਿੰਨ 'ਬੇਦੀ ਵੰਸ਼ ਵਿਚੋਂ ਬਾਹਰ ਨਿਕਲ ਗਿਆ। ਪੋਥੀ ਗੁਰਿਆਈ ਅਤੇ ਆਤਮਕ ਵਿਰਾਸਤ ਦੇ ਰੂਪ ਵਿੱਚ ਮਹੱਤਤਾ ਰੱਖਦੀ ਸੀ। ਬੇਦੀ ਬੰਸ ਦੇ ਬਜ਼ੁਰਗਾਂ ਤੇ ਲਿਖਾਰੀਆਂ ਨੇ ਪੋਥੀ ਅਤੇ ਗੱਦੀ ਦਾ ਬਾਹਰ ਜਾਣਾ ਝੱਲਿਆ ਨਹੀਂ। ਜਿਸ ਤੋਂ ਗੁਰੂ ਨਾਨਕ ਜੀ ਦਾ ਰੋਸ ਭੀ ਝਲਿਆ। ਬੇਦੀ ਬੰਸ ਪ੍ਰਕਾਸ਼ ਦੀ ਲਿਖਾਰੀ 'ਬੀਬੀ ਲਖਸ਼ਮੀ ਬਾਈ' ਨੇ ਜਿਨ੍ਹਾਂ ਪੋਥੀਆ ਦਾ ਗੁਰੂ ਅਰਜਨ ਜੀ ਪਾਸ ਪਹੁੰਚਣ ਦਾ ਵਰਣਨ ਕੀਤਾ ਹੈ, ਚਰਚਾ ਦਾ ਸਾਰ ਹੈ ਉਨ੍ਹਾਂ *ਪੋਥੀਆਂ ਵਿਚੋਂ ਪਹਿਲੀ ਹਰਿ ਸਹਾਇ ਵਾਲੀ ਪੋਥੀ ਹੈ,* ਜੋ ਲਖਮੀ ਦਾਸ ਜੀ ਦੀ ਲਿਖੀ ਦੱਸੀ ਹੈ, ਦੂਜੀਆਂ ਗੋਇੰਦਵਾਲ ਵਾਲੀਆਂ ਪੋਥੀਆਂ ਹਨ, ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚੋਂ ਦੋ ਪੋਥੀਆਂ ਇਸ ਵੇਲੇ ਪ੍ਰਾਪਤ ਹਨ: ਜੋ ਸਾਡੀ ਚੱਲ ਰਹੀ ਚਰਚਾ ਦਾ ਕੇਂਦਰ ਹਨ। ਇਨ੍ਹਾਂ ਤਿੰਨਾਂ ਸ਼ਾਖਾਂ ਦੀਆਂ ਤਿੰਨਾਂ ਪੋਥੀਆਂ ਦੇ ਦਰਸ਼ਨ ਕਰਨ ਦਾ ਸੁਭਾਗ ਲੇਖਕ ਨੂੰ ਲੰਮੀ ਘਾਲਣਾ ਪਿਛੋਂ ਜੁੜਿਆ। ਜਿਨ੍ਹਾਂ ਦੇ ਅਧਿਯਨ ਤੋਂ ਗੁਰੂ ਸਾਹਿਬ ਜੀ ਦੇ ਸੰਪਾਦਨ ਦੇ ਆਰੰਭਕ ਸਮੇਂ ਦੇ ਇਤਿਹਾਸ ਬਾਰੇ ਅਮੁਲੇ ਲਾਭ ਪ੍ਰਾਪਤ ਹੁੰਦੇ ਹਨ ।

ਪੁਰਾਤਨ ਜਨਮ ਸਾਖੀ ਦਾ ਲੇਖ: *ਪੋਥੀ ਜੁਬਾਨ ਗੁਰੂ ਅੰਗਦ ਜੋਗ ਮਿਲੀ'*। ਦੂਜੀ ਥਾਵੇਂ ਗੁਰੂ ਅੰਗਦ ਜੀ ਦਾ ਵਾਕ ਹੈ *'ਹੋਰ ਬਾਣੀ ਮੈਨੂੰ ਮਿਲੀ'* । ਇਹਨਾਂ ਮਹੱਤਵਪੂਰਨ ਸੂਚਨਾਵਾਂ ਵਾਲੇ ਅੱਖਰਾਂ ਤੋਂ ਪੋਥੀਆਂ ਦੀ ਅਹਿਮੀਅਤ ਦਾ ਪਤਾ ਚਲਦਾ ਹੈ। ਇਸ ਪ੍ਰਸੰਗ ਵਿੱਚ ਮੇਹਰਵਾਨ ਜੀ ਦੀਆਂ ਗੋਸ਼ਟਾਂ ਦੀ ਪ੍ਰੋੜ੍ਹਤਾ ਵਾਲੇ ਲੇਖ ਵੀ ਵਾਚਣ ਯੋਗ ਹਨ। ਗੋਸ਼ਟਾਂ ਮੇਹਰਵਾਨ ਜੀ ਦੀਆਂ ਵਿੱਚ, 'ਆਦਿ ਪੋਥੀ' ਦੇ ਪ੍ਰਸੰਗ ਨੂੰ ਪਹਿਲੇ ਗੁਰੂ ਸਾਹਿਬਾਨ ਤੋਂ ਅੱਗੋਂ ਗੁਰਿਆਈ ਦੀ ਸੌਂਪਣਾ

ਦੇ ਪ੍ਰਸੰਗ ਨੂੰ ਚੰਗੇ ਵਿਸਥਾਰ ਨਾਲ ਲਿਖਿਆ ਗਿਆ ਹੈ।

'ਤਬ ਗੁਰੂ ਬਾਬਾ ਨਾਨਕ ਜੀ ਅੰਗਦ ਕੋ ਸ਼ਬਦ ਕੀ ਥਾਪਨਾ' ਦੇ ਕੇ ਸੰਮਤ ੧੫੯੭ ਅੱਸੂ ਵਦੀ ੧੦ ਦਸਵੀਂ ਕਉ ਆਪ ਸੱਚ ਖੰਡ ਸਿਧਾਰੇ (ਪਤਰਾ ੪)।

ਤਬ ਗੁਰੂ ਅੰਗਦ ਜੀ ਦੇ ਪਿਛੇ, ਬਾਰਾਂ 'ਬਰਸ' ਪੰਜ ਮਹੀਨੇ ਜੋ ਸੰਸਾਰ ਕੇ ਵਿਖੇ ਭਗਤ ਕਮਾਈ। ਫਿਰ ਗੁਰੂ ਰਾਮਦਾਸ ਜੀ ੧੬੩੮ ਭਾਦਉ ਸੁਦੀ ੧੧ ਨੂੰ ਗੁਰੂ ਅਰਜਨ ਜੀ ਨੂੰ ਸ਼ਬਦ ਕੀ ਥਾਪਨਾ ਦੇ ਕੇ ਸੂਚਨਾ ਲਿਖੀ ਹੈ:- ਸੱਚੇ ਧਾਮ ਸਿਧਾਰੇ, ਅੱਗੋਂ ਵੱਖਰੇ ਪੱਤਰੇ ਉਤੇ ਨਾਮ ਪਾ ਕੇ ਸੂਚਨਾ ਦਿੱਤੀ ਹੈ। ਗੁਰੂ ਅਰਜਨ ਜੀ ਨੇ ਸੂਚਨਾ ਦਿੱਤੀ ਹੈ ਚਉਬੀਸ ਬਰਸ ੯ ਮਹੀਨੇ ਇੱਕ ਦਿਨ ਭਗਤ ਕਮਾਈ। ਅੰਤ ਸਮੇਂ *ਤਬ ਆਪਣੀ ਪੋਥੀ ਸ਼ਬਦ ਗੁਰੂ ਸਾਹਿਬ ਜੀ ਕੋ ਦੀਆ' (ਪੱਤਰ ੧੨)*

ਏਥੇ 'ਗੁਰੂ ਸਾਹਿਬ' ਤੋਂ ਮੁਰਾਦ ਹੈ ਪ੍ਰਿਥੀ ਚੰਦ ਜੀ ਨੂੰ ਪੋਥੀ ਦਿੱਤੀ ਗਈ। ਲਿਖਿਆ ਹੈ *ਗੁਰੂ ਗ੍ਰੰਥ ਦੀ ਰਚਨਾ ਪਿਛੋਂ ਇਹ ਪੋਥੀ ਪ੍ਰਿਥੀ ਚੰਦ ਜੀ ਲੈ ਗਏ ਸੀ, ਜਿਥੋਂ ਮੇਹਰਬਾਨ ਜੀ ਨੂੰ ਮਿਲੀ। ਗੁਰੂ ਅਰਜਨ ਜੀ ਨੇ 'ਮੁੱਖ ਪੋਥੀ'* ਆਦਿ ਬੀੜ ਤਿਆਰ ਕਰ ਲਈ ਸੀ' ਆਦਿ ਬੀੜ ਦੇ ਰੂਪ ਵਿੱਚ ਮਹਾਨ ਪੋਥੀ ਸੋਧੇ ਸਵਾਰੇ ਰੂਪ ਵਿੱਚ ਅਧਿਕਾਰ ਸੰਪੰਨ ਮਾਨਤਾ ਨਾਲ ਹਰਿਮੰਦਰ ਸਾਹਿਬ ਵਿੱਚ ਸਥਾਪਿਤ ਹੋ ਚੁੱਕੀ ਸੀ। ਸ਼ਾਇਦ ਇਸ ਲਈ ਪਹਿਲੀ ਪੋਥੀ ਬਾਰੇ ਦਾਅਵਾ ਕਰਨਾ ਸਤਗੁਰਾਂ ਨੇ ਯੋਗ ਨਾ ਸਮਝਿਆ। ਗੋਸ਼ਟਾਂ ਵਿੱਚ ਪੋਥੀ ਦਾ ਜ਼ਿਕਰ ਮੇਹਰਵਾਨ ਜੀ ਨੇ ਆਪਣੇ ਵੰਸ਼, ਬਲਕਿ ਘਰ ਆਉਣ ਤੱਕ ਚੰਗੇ ਵੇਰਵੇ ਅਤੇ ਭਰੋਸੇ ਭਰੇ ਢੰਗ ਨਾਲ ਕੀਤਾ ਹੈ। ਇਕ ਹੋਰ ਕਥਾ ਹੈ, ਇਹ ਪੋਥੀ ਗੁਰੂ ਕੇ ਮਹਿਲਾਂ ਵਿਚ ਹੀ ਹੁੰਦੀ ਸੀ, ਮਹਿਲਾਂ ਨੂੰ ਅੱਗ ਲੱਗੀ ਤਾਂ ਮੇਹਰਵਾਨ ਜੀ ਨੇ ਉੱਦਮ ਕਰਕੇ ਪੋਥੀ ਚੁੱਕ ਲਿਆਂਦੀ। ਗੁਰੂ ਜੀ ਨੇ ਪੋਥੀ ਮੇਹਰਵਾਨ ਜੀ ਨੂੰ ਹੀ ਸੌਂਪ ਦਿੱਤੀ। ਪੋਥੀ ਦੇ ਕੁਝ ਪੰਨਿਆਂ ਉਤੇ ਅੱਗ ਦੇ ਚਿੰਨ੍ਹਾਂ ਤੋਂ ਇਹ ਗੱਲ ਕਹੀ ਜਾਪਦੀ ਹੈ। ਗੋਇੰਦਵਾਲ ਵਾਲੀਆਂ ਪੋਥੀਆਂ ਦਾ ਜ਼ਿਕਰ ਮੇਹਰਵਾਨ ਅਤੇ ਮੇਹਰਵਾਨੀ ਵੰਸ਼ ਦੇ ਕਿਸੇ ਲਿਖਾਰੀ ਨੇ ਨਹੀਂ ਕੀਤਾ। ਹਲਾਂਕਿ ਪ੍ਰਗਟ ਹੈ ਗੁਰੂ ਅਮਰਦਾਸ ਜੀ ਨੇ ਪਹਿਲੀ ਮੂਲ ਪੋਥੀ ਅਤੇ ਹੋਰ ਬਾਣੀਆਂ ਰਲਾ ਕੇ ਇਹ ਪੋਥੀਆਂ ਤਿਆਰ ਕਰਾਈਆਂ ਸੀ। ਭਗਤਾਂ ਦੀ ਬਾਣੀ ਭੀ ਸ਼ਾਮਲ ਕੀਤੀ ਹੋਈ ਸੀ। ਇਕ ਤਰ੍ਹਾਂ ਬਾਣੀ ਦੀ ਸੰਪਾਦਨਾ ਦਾ ਇਹ ਪਹਿਲਾ ਮਹਾਨ ਕਾਰਜ ਗੁਰੂ ਅਮਰਦਾਸ ਜੀ ਨੇ ਕੀਤਾ ਅਤੇ ਕਰਾਇਆ ਸੀ ।

ਮੇਹਰਵਾਨ ਜੀ ਦੀ ਵੰਸ਼ ਦਾ ਸੋਢੀ ਘਰਾਣਾ (ਗੁਰੂ ਹਰਿ ਸਹਾਇ ਵਾਲਾ) ਬਾਬਾ ਜੀਵਨ ਮੱਲ ਦੇ ਸਮੇਂ ਤੋਂ ਫਿਰੋਜ਼ਪੁਰ ਜ਼ਿਲ੍ਹੇ ਵਿੱਚ ਆਪਣੀ ਜ਼ਮੀਨ ਉਤੇ ਰਹਿੰਦਾ ਸੀ। ਸੋਢੀ ਜੀਵਨ ਮੱਲ ਨੂੰ ਭਾਰੀ ਮਾਨ ਸਨਮਾਨ ਨਾਲ ਹਜ਼ਾਰਾਂ ਬਿੱਘੇ ਜ਼ਮੀਨ ਦੇ ਕੇ ਵਸਾਇਆ ਗਿਆ ਸੀ ਤਾਂ ਕਿ ਲੜਾਕੇ ਕਬੀਲਿਆਂ ਦੇ ਭੇੜਾਂ ਤੋਂ ਬਚਾਉ ਹੋ ਸਕੇ। ਰੰਘੜਾਂ ਨਾਲ ਨਿੱਤ ਦੀ ਕਲਹਿ ਤੋਂ ਬਚਣ ਲਈ ਬਰਾੜਾਂ ਅਤੇ ਰਾਏ ਸਿੱਖਾਂ ਨੇ ਗੁਰੂ ਅੰਸ਼ ਦੀ ਪ੍ਰਭਾਵ ਸ਼ੀਲ ਹਸਤੀ ਜਾਣ ਕੇ ਆਪ ਨੂੰ ਲਿਆਂਦਾ ਸੀ। ਇਸ ਖਾਨਦਾਨ ਪਾਸ ਪੁਰਾਤਨ ਪੋਥੀ ਦੇ ਨਾਲ ਨਾਲ ਗੁਰੂ ਨਾਨਕ ਜੀ ਦੇ ਸਮੇਂ ਦੀਆਂ ਪੁਰਾਣੀਆਂ ਚਲੀਆਂ ਆਈਆਂ ਵਸਤੂਆਂ ਦੇ ਭੀ ਦਰਸ਼ਨ ਹੁੰਦੇ ਰਹੇ ਹਨ। ਸੇਲ੍ਹੀ ਟੋਪੀ ਭੀ ਇਨ੍ਹਾਂ ਪਾਸ ਹੀ ਸੀ ਜੋ ਸਮਾਂ ਗੁਜ਼ਰਨ ਤੇ ਜੀਰਣ ਹੋ ਗਈ, ਜਿਸ ਵੇਲੇ ਪੋਥੀ ਸਾਹਿਬ ਦੇ ਮੈਨੂੰ ਦਰਸ਼ਨ ਕਰਾਏ ਗਏ, ਸੋਢੀ ਜਸਵੰਤ ਸਿੰਘ ਜੀ ਨੇ ਸੇਲ੍ਹੀ ਟੋਪੀ ਪੁਰਾਤਨ ਪਾਉਣ ਦੀ ਥਾਂ ਨਵੀਂ ਟੋਪੀ ਪਾ ਕੇ ਇਹ ਸ਼ੁਭ ਕਾਰਜ ਕੀਤਾ ਸੀ, ਬੇਸ਼ਕ ਇਹ ਵਸਤਾਂ ਪੁਰਾਣੀਆਂ ਹੋਣ ਦੀ ਥਾਂ ਨਵੀਨ ਬਣਾਈਆਂ ਹੋਈਆਂ ਸਨ, ਪਰ ਰੀਤ ਪੁਰਾਤਨ ਹੀ ਪਾਲੀ ਸੀ।

ਸ. ਜੀ. ਬੀ. ਸਿੰਘ ਜੀ ਨੇ 'ਪ੍ਰਾਚੀਨ ਬੀੜਾਂ' ਦਾ ਆਰੰਭ, 'ਪੋਥੀ ਗੁਰੂ ਹਰਿ ਸਹਾਇ ਵਾਲੀ' ਦੇ ਮੁਖ ਕਾਂਡ ਤੋਂ ਕੀਤਾ ਹੈ ਆਪਣੀ ਪੁਸਤਕ ਵਿੱਚ ਜੋ ਵਾਕਫੀ ਦਿੱਤੀ ਹੈ ਉਹ ਸੰਦੇਹ ਜਨਕ ਹੈ। ਇਹਨਾਂ ਪੋਥੀਆਂ ਅਤੇ ਪੁਰਾਤਨ ਬੀੜਾਂ ਬਾਰੇ ਪੂਰੀ ਜਾਣਕਾਰੀ ਅਸਾਂ ਇਸ ਲੜੀ ਦੀ, ਦੂਜੀ ਪੁਸਤਕ ਵਿੱਚ ਦਿੱਤੀ ਹੈ, ਸੰਖੇਪ ਮਾਤਰ ਏਥੇ ਏਨਾਂ ਕੁ ਦੱਸਣਾ ਉਚਿਤ ਹੈ ਕਿ ਇਸ ਪੋਥੀ ਵਿੱਚ ਪਹਿਲੀ ਪੋਥੀ ਇੱਕ ਵੱਖਰਾ ਭਾਗ ਹੈ ਜਿਸ ਵਿੱਚ ਗੁਰੂ ਨਾਨਕ ਦੇਵ ਜੀ ਦੀ ਪਹਿਲੇ ਸਮਿਆਂ ਦੀ ਲਿਖੀ ਬਾਣੀ ਹੈ ਸੀ, ਦੂਜਾ ਭਾਗ ਪਿਛੋਂ ਸ਼ਾਮਲ ਹੋਇਆ (ਜੋ ਮੇਹਰਵਾਨ ਜੀ ਦੀ ਸੇਵਾ ਜਾਪਦਾ ਹੈ) ਇਸ ਦੀ ਸੂਚਨਾ ਦੂਜੀ ਵਾਰ ਤਤਕਰਾ ਲਿਖਣ ਦੀ ਪੋਥੀ ਵਿੱਚ ਦਿੱਤੀ ਗਈ ਹੈ, ਲੇਖਕ ਨੇ, ਗਿਆਨੀ ਕਰਤਾਰ ਸਿੰਘ ਜੋ ਉਸ ਵੇਲੇ ਦੇ ਪੰਜਾਬ ਦੇ ਮਾਲ ਮੰਤਰੀ ਸਨ,ਦੇ ਸਹਿਯੋਗ ਨਾਲ ਫਿਰੋਜ਼ਪੁਰ (ਸ਼ਹਿਰ) ਸੋਢੀ ਸਾਹਿਬਾਨ ਦੇ ਮਕਾਨ ਉਤੇ ਦੋ ਦਿਨ ਲਾ ਕੇ ਦਰਸ਼ਨ ਕੀਤੇ, 'ਨੋਟ ਅਤੇ ਫੋਟੋ ਭੀ ਲਏ ਸਨ'। ਪਿਛੋਂ ਸਰਕਾਰੀ ਵਸੀਲਿਆਂ ਨਾਲ 'ਗੁਰੂ ਨਾਨਕ ਪੰਜ ਸੌ ਸਾਲਾ ਉਤਸਵ ਸਮੇਂ' ਇੱਕ ਵਾਰੀ ਪੋਥੀ ਪਟਿਆਲੇ ਲਿਆਂਦੀ ਗਈ। ਮੁੜ ਏਥੇ ਅਸੀਂ ਸਰਕਾਰੀ ਕਾਲਜ ਵਿਚ ਲੈ ਜਾ ਕੇ ਫਿਰ ਦਰਸ਼ਨ ਕਰਕੇ ਹੋਰ ਸ਼ੰਕੇ ਦੂਰ ਕੀਤੇ। ਪੋਥੀ ਨੂੰ ਪਹਿਲਾਂ ਇਹ ਘਰਾਣਾ ਕਿਧਰੇ ਲੈ ਕੇ ਨਹੀਂ ਜਾਂਦਾ ਸੀ। ਸਰਕਾਰ ਵੱਲੋਂ ਇਹ ਪ੍ਰੰਪਰਾ ਤੋੜ ਕੇ, ਜਿਸ ਦਾ ਕਿਸੇ ਨੂੰ ਕੋਈ ਲਾਭ ਨਹੀਂ ਸੀ, ਪੋਥੀ ਸਰਕਾਰੀ ਤੌਰ ਤੇ ਪਟਿਆਲੇ ਮੰਗਵਾਈ ਗਈ ਸੀ, ਇਸ ਤਰ੍ਹਾਂ ਪੋਥੀ ਬਾਹਰ ਲੈ ਜਾਣ ਦੀ ਰੀਤ ਦਾ ਸਿੱਟਾ ਇਹ ਨਿਕਲਿਆ ਕਿ ਸੋਢੀ ਸਾਹਿਬ ਆਪਣੇ ਸਿੱਖਾਂ ਸੇਵਕਾਂ ਨੂੰ ਦਰਸ਼ਨ ਕਰਾਉਣ ਲਈ, ਪੋਥੀ ਅਤੇ ਹੋਰ ਸਮੱਗਰੀ ਫਰੀਦਾਬਾਦ ਲੈ ਗਏ, ਵਾਪਸੀ ਸਮੇਂ ਰੇਲ ਵਿੱਚੋਂ ਪੋਥੀ ਚੋਰੀ ਹੋ ਗਈ। ਮੈਂ ਸੋਢੀ ਸਾਹਿਬ ਨਾਲ ਜਾ ਕੇ ਸਰਕਾਰ ਕੋਲ ਪਤਾ ਕੱਢਣ ਦੀ ਕੋਸ਼ਿਸ਼ ਕੀਤੀ, 'ਪਰ ਘੁੱਗੀ ਕੀ ਜਾਣੇ ਸਤਿਗੁਰ ਦੀਆਂ ਬਾਤਾਂ।' ਇਤਨੀ ਅਦਭੁਤ ਪੋਥੀ ਦੀ ਚੋਰੀ ਹੋਣ ਦੀ ਰੰਚਕ ਪੜਤਾਲ ਨਾ ਕੀਤੀ ਗਈ। ਅਸਾਡੀ ਕੋਸ਼ਿਸ਼ ਸੀ ਪੁਰਾਤਤ੍ਵ ਮਹਿਕਮੇ ਰਾਹੀਂ ਪੋਥੀ ਦੀ ਸੰਭਾਲ ਕਰਾਈ ਜਾਂਦੀ, ਪੋਥੀ ਦਾ ਪੁਰਾਤਨ ਭਾਗ ਪੜ੍ਹਨਾ ਭਾਵੇਂ ਅਤਿਅੰਤ ਮੁਸ਼ਕਲ ਹੈ ਪੱਤਰੇ ਗੋਲ ਗਲੂੰਡੀ ਹੋਏ ਹੋਏ ਸਨ। ਸਿੱਧੇ ਕੀਤਿਆਂ ਭੁਰ-ਭੁਰ ਜਾਂਦੇ ਸਨ, ਹਲਾਇਆਂ ਫਟ-ਫਟ ਜਾਂਦੇ ਸਨ। ਉਰਦੂ ਜਾਂ ਫਾਰਸੀ ਅੱਖਰਾਂ ਵਿੱਚ, ਜੋ ਇਸ ਸਮੇਂ ਪ੍ਰਚਲੱਤ ਅਤੇ ਭਾਰੂ ਸੀ, ਕੁਝ ਭੀ ਲਿਖਿਆ ਨਹੀਂ ਮਿਲਦਾ। ਇਕ ਥਾਂ ਸੰਸਕ੍ਰਿਤ ਵਿੱਚ ਕੁਝ ਸਲੋਕ ਲਿਖੇ ਹੋਏ ਹਨ ਜੋ ਭਵਿਸ਼ ਪੁਰਾਣ ਵਿੱਚੋਂ ਗੁਰੂ ਨਾਨਕ ਜੀ ਬਾਰੇ ਜਾਪਦੇ ਸਨ। ਪੁਰਾਤਨ ਗੁਰਮੁੱਖੀ ਲਿੱਪੀ ਦੀ ਸਭ ਤੋਂ ਮਹੱਤਤਾ ਵਾਲੀ ਇਸ ਪੋਥੀ ਵਿੱਚ ਹੀ ਲਿਖਤ ਹੈ। ਪੋਥੀ ਦੇ ਦਰਸ਼ਨ ਸਮੇਂ ਭੁਰੇ ਹੋਏ ਕਾਗਜ਼ਾਂ ਦੇ ਹਿੱਸੇ ਭੀ ਸ਼ਰਧਾਲੂ ਪਾਣੀ ਵਿੱਚ ਘੋਲ ਕੇ ਪੀ ਜਾਂਦੇ ਰਹੇ ਹਨ। ਜਿਸ ਨਾਲ ਮੁਰਾਦਾਂ ਪੂਰਨ ਹੋਣ ਤੇ ਕੁਲ ਵਧਾਊ ਕਲਪਨਾ ਜੋੜੀ ਜਾਂਦੀ ਹੈ।

ਦੂਜੇ ਭਾਗ ਵਿੱਚ ਬਾਣੀ ਦੇ ਪਦੇ, ਕਬੀਰ, ਨਾਮਦੇਵ, ਰਵਿਦਾਸ ਜੀ, ਅਤੇ ਕੁਝ ਕੁ ਭੱਟਾਂ ਦੀ ਬਾਣੀ ਵੀ ਲਿਖੀ ਹੋਈ ਹੈ। ਇਕ ਥਾਂ ਮਦਨ ਮੋਹਨ ਸੂਰਦਾਸ ਦਾ ਪਦਾ ਹੋਣਾ ਖਾਸ ਤੌਰ ਤੇ ਵਰਨਣ ਯੋਗ ਹੈ। ਜਿਸ ਤੋਂ ਗੁਰੂ ਘਰ ਨਾਲ ਉਸ ਦਾ ਸਬੰਧ ਦੂਜੇ ਕ੍ਰਿਸ਼ਨ ਭਗਤ ਸੂਰਦਾਸ ਨਾਲੋਂ ਠੀਕ ਥਾਂ ਨਾਲ ਜੁੜਦਾ ਹੈ। ਗੁਰੂ ਨਾਨਕ, ਗੁਰੂ ਅੰਗਦ, ਗੁਰੂ ਅਮਰਦਾਸ ਜੀ ਦੀ ਉਸਤਤ ਦੇ ਸਵਈਏ ਵੱਖੋ ਵੱਖਰੇ ਸਿਰਲੇਖ ਦੇ ਕੇ ਲਿਖੇ ਹਨ। ਭਗਤਾਂ ਅਤੇ ਭੱਟਾਂ ਦਾ ਗੁਰੂ ਘਰ ਨਾਲ ਸਬੰਧ ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਜੁੜਦਾ ਹੈ, ਸਭ ਤੋਂ ਪਹਿਲਾਂ ਭੱਟ ਗੁਰੂ ਅਮਰਦਾਸ ਜੀ ਪਾਸ ਆਏ, ਭੱਟਾਂ ਨੇ ਗੁਰੂ ਨਾਨਕ, ਗੁਰੂ ਅੰਗਦ ਜੀ ਦੇ ਜੱਸ ਭਰੇ ਸਵਈਏ ਗਾਏ, ਫਿਰ ਗੁਰੂ ਅਮਰਦਾਸ ਜੀ ਦੀ ਉਸਤਤ ਕੀਤੀ, ਇਹ ਇਤਿਹਾਸਕ ਸੂਚਨਾ

ਦਾ ਪ੍ਰਸੰਗ ਮਹਿਮਾ ਪ੍ਰਕਾਸ਼ ਗ੍ਰੰਥ ਨੇ ਇਸ ਤਰ੍ਹਾਂ ਦੱਸਿਆ ਹੈ।

*'ਭਿਖਾ ਭਟ ਸੁਲਤਾਨਪੁਰ ਵਾਸੀ। ਹਰਿ ਕੀ ਭਗਤ ਕਰੇ ਜਗਿਆਸੀ ॥*

*ਜਬ ਭਿਖੇ ਉਸਤਤ ਗੁਰ ਕਰੀ। ਸੁਨ ਪ੍ਰਸੰਨ ਭਏ ਤਿਸੁ ਘਰੀ॥ (ਮਹਿਮਾ ਪ੍ਰਕਾਸ਼)*

'ਗੁਰ ਪ੍ਰਤਾਪ ਸੂਰਜ ਤੋਂ ਭੀ ਇਹ ਪ੍ਰਗਟ ਹੁੰਦਾ ਹੈ (ਭੱਟਾਂ ਬਾਰੇ ਖੋਜ ਪੜਤਾਲ ਵੱਖਰੀ ਪੋਥੀ ਵਿੱਚ ਦਿੱਤੀ ਗਈ ਹੈ) ਭਿਖੇ ਭੱਟ ਨੇ ਆਪਣੇ ਪੁੱਤਰਾਂ ਭਤੀਜਿਆਂ ਸਮੇਤ ਗੁਰੂ ਅਮਰਦਾਸ ਜੀ ਦੀ ਹਾਜ਼ਰੀ ਭਰੀ, ਗੁਰੂ ਉਸਤਤ ਵਾਲੇ ਸਵੱਈਏ ਰਚੇ। ਇਹਨਾਂ ਭੱਟਾਂ ਦੀ ਗਿਣਤੀ ਉਹੋ ਹੈ, ਜਿਵੇਂ ਪਹਿਲਾਂ ਗ੍ਰੰਥਾਂ ਵਿੱਚ' ਆਇਆ ਹੈ। ਨਵੀਂ ੧੧ ਭੱਟਾਂ ਵਾਲੀ ਕਾਢ ਇਸ ਅਨੁਸਾਰ ਠੀਕ ਨਹੀਂ ਬੈਠਦੀ। ਭੱਟਾਂ ਦੀਆਂ ਬਹੀਆਂ ਵਿਚੋਂ ਭੱਟਾਂ ਦੀ ਬੰਸਾਵਲੀ ਮਿਲੀ ਹੈ, ਉਸ ਦੇ ਪਿਤਾ ਪਿਤਾਮਾ ਵਾਲੀਆਂ ਪੋਥੀਆਂ ਵਿਚੋਂ ਭੱਟਾਂ ਦੀ ਕੋਈ ਅਜਿਹੀ ਰਚਨਾ ਨਹੀਂ। ਗੁਰੂ ਹਰਿਸਹਾਇ ਵਾਲੀ ਪੋਥੀ ਦੇ ਦੂਜੇ ਭਾਗ ਵਿੱਚ ਕੁੱਝ ਭੱਟਾਂ ਦੀ ਹੀ ਰਚਨਾ ਹੈ ਜਿਸ ਤੋਂ ਇਹ ਪਤਾ ਭੀ ਚਲਦਾ ਹੈ ਕਿ ਪੋਥੀ ਦਾ ਇਹ ਭਾਗ ਜਦੋਂ ਪਿਛੋਂ ਵਧਾਇਆ ਇਹ ਵਾਧਾ ਉਸ ਸਮੇਂ ਹੋਇਆ ਹੈ। ਪੋਥੀ ਦੇ ਦੂਜੇ ਭਾਗ ਵਿੱਚ ਮੇਹਰਬਾਨ ਜੀ ਨੇ ਕਾਫੀ ਬਾਣੀ ਹੋਰ ਲਿਖੀ। ਇਕ ਗੱਲ ਚੰਗੀ ਕੀਤੀ ਉਹਨਾਂ ਆਪਣੀ ਬਾਣੀ ਨੂੰ ਪੋਥੀ ਵਿੱਚ ਸ਼ਾਮਲ ਨਹੀਂ ਕੀਤਾ।

ਪਹਿਲੀ ਪੋਥੀ ਵਿੱਚ ਭਗਤ ਬਾਣੀ ਨਹੀਂ, ਦੂਜੇ ਭਾਗ ਵਿੱਚ ਕੁਝ ਕੁ ਪਦੇ ਲਿਖੇ ਹਨ। ਦੱਸਿਆ ਜਾ ਚੁੱਕਾ ਹੈ ਗੁਰੂ ਅਮਰਦਾਸ ਜੀ ਤੋਂ ਪਹਿਲਾਂ ਗੁਰਬਾਣੀ ਵਿੱਚ ਭਗਤਾਂ ਦਾ ਜ਼ਿਕਰ ਨਹੀਂ। ਕੱਚੀ ਅਤੇ ਅਧੂਰੀ ਖੋਜ ਕਾਰਨ ਹਿੰਦੀ ਦੇ ਅਨਜਾਣ ਲਿਖਾਰੀਆਂ ਨੇ ਗੁਰੂ ਅਮਰਦਾਸ ਜੀ ਦੇ ਵਾਕਾਂ ਨੂੰ ਗੁਰੂ ਨਾਨਕ ਸਾਹਿਬ ਜੀ ਦੀ ਰਚਨਾ ਲਿਖਕੇ ਅਜੀਬ ਸਿੱਟੇ ਕੱਢੇ ਹਨ। ਉਹ ਕਹਿੰਦੇ ਹਨ ਦੇਖੋ ਜੀ, ਗੁਰੂ ਨਾਨਕ ਜੀ ਨੇ ਭਗਤਾਂ ਬਾਰੇ ਕਿਸ ਤਰ੍ਹਾਂ ਸਨਮਾਨ ਪੂਰਵਕ ਕਥਨ ਕੀਤਾ ਹੈ। ਇਸ ਕਿਸਮ ਦੀ ਵਧੀਕੀ ਰਵਿਦਾਸ ਦਰਸ਼ਨ ਗ੍ਰੰਥ ਦੇ ਲੇਖਕ ਅਜ਼ਾਦ ਜੀ ਨੇ ਭੀ ਜਾਣ ਬੁੱਝ ਕੇ ਸਿਰੀ ਰਾਗ ਵਿਚੋਂ 'ਪੂਰੇ ਗੁਰਿ ਤੇ ਗਤਿ ਪਾਈ' ਤੁਕ ਦੇ ਕੇ ਅਤੇ ਇਸ ਨੂੰ ਮਹਲੇ ਪਹਿਲੇ ਦੀ ਰਚਨਾ ਕਹਿ ਕਿ ਅਸਲੀਅਤ ਤੋਂ ਉਲਟਾ ਲਿਖਿਆ ਹੈ। "ਦੇਖੀਏ ਗੁਰੂ ਨਾਨਕ ਜੀ ਕਬੀਰ, ਨਾਮਦੇਵ, ਰਵਿਦਾਸ ਜੀ ਕਾ ਭੀ ਕੈਸੇ ਸਤਿਕਾਰ ਪੂਰਵਕ ਉਲੇਖ ਕਰਤੇ ਹੈਂ" ਹਾਲਾਂਕਿ ਰਵਿਦਾਸ ਜੀ ਦਾ ਇਸ ਤੁਕ ਵਿਚ ਜ਼ਿਕਰ ਵੀ ਨਹੀਂ ਪਰ ਇਸ ਤੋਂ ਸਿੱਧ ਹੁੰਦਾ ਹੈ ਕਿ ਗੁਰੂ ਅਮਰਦਾਸ ਜੀ ਨੇ ਭਗਤਾਂ ਦੀ ਬਾਣੀ ਪੋਥੀਆਂ ਦੇ ਰੂਪ ਵਿਚ ਇਕੱਤਰ ਕਰਕੇ ਲਿਖਵਾਈ। ਗੁਰੂ ਅਮਰਦਾਸ ਜੀ ਨੇ ਭਗਤ ਬਾਣੀ ਇਕੱਠੀ ਕਰਵਾਈ: ਗੁਰੂ ਅਮਰਦਾਸ ਜੀ ਨੇ ਹੀ ਭਗਤਾਂ ਤੇ ਉਹਨਾਂ ਦੀ ਬਾਣੀ ਦਾ ਸਭ ਤੋਂ ਪਹਿਲਾਂ ਇਸ ਤਰ੍ਹਾਂ ਵਰਨਣ ਕੀਤਾ ਹੈ:-

*ਨਾਮਾ ਛੀਬਾ ਕਬੀਰੁ ਜੁੋਲਾਹਾ ਪੂਰੇ ਗੁਰ ਤੇ ਗਤਿ ਪਾਈ ॥*

*ਬ੍ਰਹਮ ਕੇ ਬੇਤੇ ਸਬਦ ਪਛਾਣਹਿ ਹਉਮੈ ਜਾਤਿ ਗਵਾਈ ॥*

*ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥ (ਸਿਰੀ ਰਾਗ ਮ: ੩-੬੭)*

ਮਹਿਮਾ ਪ੍ਰਕਾਸ਼ ਗ੍ਰੰਥ ਵਿਚ ਸਹੰਸਰ ਰਾਮ ਵਲੋਂ ਪੋਥੀਆਂ ਲਿਖਾਉਣ ਦਾ ਵਰਨਣ ਆਉਂਦਾ ਹੈ :-

*ਜਨਮੇ ਪੁਤਰ ਸੁੰਦਰ ਸੁਖ ਧਾਮ । ਸੰਸਰਾਮ ਰਾਖਾ ਗੁਰ ਨਾਮ ।*

*ਸਤਿਗੁਰੂ ਕੀ ਬਾਣੀ ਸੋ ਲਿਖੇ । ਜਿਨਿ ਸਰਧਾ ਹੋਇ ਸੋ ਇਨ ਸੇ ਸਿਖੇ ।*

*ਥਾਲੀ ਏਕ ਸਤਿਗੁਰ ਸੰਗ ਖਾਇ। ਸਰਬ ਸਿਧ ਬਿਧ ਤਾਂਤੇ ਪਾਏ॥ (ਮਹਿਮਾ ਪ੍ਰਕਾਸ਼)*

ਪੋਥੀਆਂ ਦੇ ਲਿਖਾਰੀ ਦੇ ਰੂਪ ਵਿੱਚ ਭਾਵੇਂ ਸਹੰਸਰ ਰਾਮ ਦਾ ਨਾਮ ਹੀ ਚਲਦਾ ਹੈ।

ਇਹ ਗੁਰੂ ਅਮਰਦਾਸ ਜੀ ਦੇ ਪੋਤਰੇ ਸਨ। ਪੋਥੀ ਦੇ ਦਰਸ਼ਨ ਕਰੀਏ ਦੂਜੇ *'ਸਦ ਸੇਵਕ' ਗੁਲਾਮ ਜੇਠਾ* ਲਿਖਾਰੀ ਗੁਰੂ ਰਾਮਦਾਸ ਜੀ ਦਾ ਵੀ ਯੋਗਦਾਨ ਦਿਖਾਈ ਦੇਂਦਾ ਹੈ, ਉਨਹਾਂ ਦਾ ਵਧੇਰੇ ਯੋਗਦਾਨ, ਲਿਖਤ ਤੋਂ ਸਹੀ ਹੁੰਦਾ ਹੈ ਏਥੋਂ ਤੱਕ ਪੋਥੀਆਂ ਵਿੱਚ ਕੁਝ ਪੱਤਰੇ ਸਦ ਸੇਵਕ ਗੁਲਾਮ ਦੀ ਛਾਪ ਹੇਠ ਮਿਲਦੇ ਹਨ। ਉਹਨਾਂ ਪਤ੍ਰਿਆਂ ਉਤੇ ਖਾਸ ਕਿਸਮ ਦੀਆਂ ਸੂਚਨਾਵਾਂ ਹਨ। ਇੱਥੋਂ ਤਕ ਕਿ ਪਿੰਜੌਰ ਵਾਲੀ ਪੋਥੀ ਵਿਚ ਗੁਰੂ ਰਾਮਦਾਸ ਜੀ ਦੇ ਪਹਿਲੇ ਨਾਮ ਵਾਲੇ ਦਸਖਤ ਵੀ ਹਨ। ਜੋ ਆਪ ਆਪਣੇ ਆਪ ਨੂੰ ਜੀ ਜੇਠਾ ਜੀ ਲਿਖਦੇ ਸੀ: ਗੁਲਾਮ ਜੇਠਾ, ਸਦਸੇਵਕ ਜੇਠਾ, ਆਦਿ ਸੂਚਨਾ ਇਹ ਪ੍ਰਗਟ ਕਰਦੀਆਂ ਹਨ।

ਪੋਥੀ ਸਾਹਿਬ ਦੇ ਪਹਿਲੇ ਪੱਤਰੇ ਉਤੇ ਇਕ ਲਿਖਤ ਹੈ :-

ੴ ਸਤਿਗੁਰੂ ਪ੍ਰਸਾਦਿ

ਸੰਮਤੁ ੧੬੫੨

*ਮਾਘਵਦੀ ੧*

*ਪੋਥੀ ਲਿਖੀ ਗੁਰੂ ਅਬਿਰ ਬਾਬੇ ਨਾਮ ਕਰਤਾਰ ਨਿਰਭਓ ਨਿਰੀਕਾਰ ਅਜੂਨੀ ਸਭਓ।।੧।। ਏਹੁ ਬਰੁ ਗੁਰੂ ਬਾਬੇ ਦੀਆ ਸੈ, ਗੁਰੂ ਅੰਗਦੈ ਆਗੈ ਦੀਆ ਸੈ, ਤਿਹਾ ਪੀੜੀਆ ਦੀਆ ਸੈ, ਜਿ ਕੋਈ ਬਾਣੀ ਨਾਲਿ ਚਿਤੁ ਲਾਇਗਾ ਸੋ ਜੀਵਨ ਮੁਕਤ ਹੋਗੁ ਤਿਸਦੇ ਦੋਵੈ ਥੋਕ ਸਵਰਨਿਗੇ, ਸੁਖਾਲਾ ਹੋਵੈਗਾ, ਕਿਤੈ ਗਲੈ ਥੁੜੀਅਗੁ ਨਾ, ਮੁਕਤੁ ਹੋਵਗੁ, ਗੁਰੂ ਪਾਸਿ ਜਾਵਗੁ, ਪਾਰਬ੍ਰਹਮ ਪਰਮੇਸਰੁ ਹੈ ਏ ਸੁਮਤ, ਸਹਿਸਾ ਸੁਭਾ ਮੂਲ ਨਾਹੀ, ਇਹ ਗਲ ਵਰਿ ਜਾਣਣੀ।। ਜਿ ਕੋਈ ਅਸਾਡੀ ਹੱਡੀ ਵਿਚਹੁ ਗੁਰੂ ਛਡਿ ਕੈ ਦੁਯੈ ਲਗੈਗਾ ਸੋ ਅਵਸਿ ਨਰਕਿ ਜਾਇਗੁ ।।*

(ਮੂਲ ਰਚਨਾ ਵਿੱਚ ਵਿਸਰਾਮ ਵਾਲੇ ਕਾਮੇ ਨਹੀਂ)

ਪੋਥੀ ਦੀ ਲਿਖਤ ਵਿੱਚ, ਉਸ ਸਮੇਂ ਦੀ ਪ੍ਰਚਲਿਤ ਲਿਖਣ ਸ਼ੈਲੀ ਅਨੁਸਾਰ, ਵਿਸ਼ਰਾਮ ਚਿੰਨਾਂ ਦੀ ਵਰਤੋਂ ਨਹੀਂ ਕੀਤੀ ਗਈ ਅਤੇ ਅਰਥ ਸਪੱਸ਼ਟ ਸਮਝਣ ਲਈ ਮੂਲ ਭਾਵ ਨੂੰ ਧਿਆਨ ਵਿੱਚ ਰੱਖਣ ਦੀ ਲੋੜ ਹੈ। ਇਸ ਲਿਖਤ ਵਿੱਚ ਆਏ, ਵਰ ਦਾ ਅਰਥ ਗੁਰੂ ਨਾਨਕ ਜੀ ਗੁਰੂ ਅੰਗਦ ਦੇਵ ਜੀ ਅਤੇ ਗੁਰੂ ਅਮਰਦਾਸ ਵੱਲੋਂ ਚਲਾਈ ਪਰੰਪਰਾ ਦਾ ਵਿਰੋਧ ਨਹੀਂ; ਸਗੋਂ *"ਸਾਡੀ ਹੱਡੀ ਵਿਚਹੁ ਗੁਰੂ ਛੋਡ ਕੇ ਦੁਯੇ ਲਗੇਗ"* ਦਾ ਭਾਵ ਗੁਰੂ ਪਰੰਪਰਾ ਨੂੰ ਛੱਡ ਕੇ ਦੂਜਿਆਂ ਨਾਲ ਲੱਗਣ ਵਾਲਿਆਂ ਪ੍ਰਤੀ ਤਾੜਨਾ ਹੈ। ਬਾਬਾ ਸੁੰਦਰ ਜੀ ਦੀ ਸੱਦ ਵਿੱਚ ਗੁਰੂ ਅਮਰਦਾਸ ਜੀ ਦਾ ਸਿੱਖ ਸੰਗਤ ਪ੍ਰਤੀ ਅੰਤਲਾ ਉਪਦੇਸ਼ ਇਸ ਪ੍ਰਕਾਰ ਹੈ :-

*ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ ।।*
*ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ ।।*
*ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਓ ।।*
*ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ ।।*

ਇਸ ਪ੍ਰਕਾਰ ਭੱਲਾ ਵੰਸ਼ ਸਦਾ ਗੁਰੂ ਘਰ ਨਾਲ ਜੁੜਿਆ ਰਿਹਾ ਹੈ- ਤ੍ਰਿਸਕਾਰੇ ਜਾਣ ਵਾਲੇ ਵੰਸ਼ਾਂ ਵਿੱਚ ਕਦੀ ਨਹੀਂ ਗਿਣਿਆ ਗਿਆ। ਇਸ ਵੰਸ਼ ਦੇ ਮਿਲਵਰਤਣ ਸਦਕਾਂ ਹੀ ਪਹਿਲੀ ਸ਼੍ਰੋਮਣੀ ਕਮੇਟੀ ਦੇ ਬਣਨ ਸਮੇਂ ਐਕਟ ਵਿੱਚ ਹੀ ਇਸ ਵੰਸ਼ ਲਈ ਉਚੇਚੇ ਤੌਰ ਤੇ ਸੀਟ ਰਾਖਵੀਂ ਰੱਖੀ ਗਈ।

ਚਰਚਾ ਪੋਥੀਆਂ ਦੇ ਲਿਖਣ ਬਾਰੇ ਚੱਲ ਰਹੀ ਹੈ, ਇਨ੍ਹਾਂ ਪੋਥੀਆਂ ਨੇ ਗੁਰੂ ਅਮਰਦਾਸ ਜੀ ਦੀ ਸਰਪ੍ਰਸਤੀ ਹੇਠਾਂ ਉਨ੍ਹਾਂ ਦੇ ਪੋਤਰੇ ਸਹੰਸਰ ਰਾਮ ਰਾਹੀਂ ਲਿਖਤੀ ਰੂਪ ਧਾਰਨ ਕੀਤਾ।

ਉਪਰਲੀ ਲਿਖਤ ਅਨੁਸਾਰ ਪੋਥੀਆਂ ਦਾ ਦਾਹਵੇਦਾਰ ਗੁਰੂ ਅਮਰਦਾਸ ਜੀ ਦੀ ਵੰਸ਼ ਰਿਹਾ ਜਿਨ੍ਹਾਂ ਨੇ ਇਨ੍ਹਾਂ ਪੋਥੀਆਂ ਦੀ ਸੇਵਾ ਸੰਭਾਲ ਕੀਤੀ। ਬੇਸ਼ਕ ਗੁਰੂ ਰਾਮਦਾਸ ਜੀ ਦਾ ਵੀ ਭਾਰੀ ਯੋਗਦਾਨ ਰਿਹਾ ਹੈ। ਬੀੜ ਦੀ ਰਚਨਾ ਸਮੇਂ ਗੁਰੂ ਅਰਜਨ ਦੇਵ ਜੀ ਨੂੰ ਬਾਣੀ ਦੀਆਂ ਪੋਥੀਆਂ ਦੀ ਲੋੜ ਪਈ ਉਸ ਵੇਲੇ ਉਪਰ ਦਿੱਤਾ ਸੰਮਤ ਜੋ ਵੱਖਰੀ ਕਲਮ ਨਾਲ ਲਿਖਿਆ ਗਿਆ ਜਾਪਦਾ ਹੈ, "ਪੋਥੀ ਸਾਡੀ ਹੱਡੀ ਵਿੱਚ ਹੀ ਰਹੇ" ਇਹ ਸਹੁੰ ਸਿੱਧ ਕਰਦੀ ਹੈ ਕਿ ਇਹ ਪੋਥੀ ਪਹਿਲਾਂ ਗੁਰੂ ਅਮਰਦਾਸ ਜੀ ਨੇ ਲਿਖਵਾਈ ਹੈ। 'ਗੁਰੂ ਅੰਬਰ ਬਾਬੇ ਵਲੋਂ' ਪੋਥੀ ਲਿਖੀ ਜਾਂ ਲਿਖਾਈ ਇਹ ਸੰਕੇਤ ਵਾਲੀ ਲਿਖਤ ੧੬੫੨ ਸੰਮਤ ਦੀ ਦੱਸਿਆ ਹੈ, ਇਸ ਸੰਮਤ ਵਿੱਚ ਗੁਰੂ ਅਮਰਦਾਸ ਜੀ ਦਾ ਸਰੀਰ ਹੈ ਹੀ ਨਹੀਂ ਸੀ। ਗੁਰੂ ਅਮਰਦਾਸ ਜੀ ੧੬੩੧ ਭਾਦੋਂ ਵਿੱਚ ਜੋਤੀ ਜੋਤ ਸਮਾਏ। ਗੁਰੂ ਰਾਮਦਾਸ ਜੀ ਛੇ ਵਰਸ਼ ਯਾਰ੍ਹਾਂ ਮਹੀਨੇ ਅਠਾਰ੍ਹਾਂ ਦਿਨ, ਸੱਤ ਵਰ੍ਹਿਆਂ ਤੋਂ ਕੁਝ ਦਿਨ ਘੱਟ ਗੁਰ ਗੱਦੀ ਉਤੇ ੧੬੩੮ ਤੱਕ ਰਹੇ। ਉਪਰਲੀ ਸੂਚਨਾ ਵਿੱਚ ਦਿੱਤਾ ਸਮਾਂ, ਗੁਰੂ ਰਾਮਦਾਸ ਜੀ ਦੇ ਸਮਾਉਣ ਤੋਂ ੧੬ ਵਰ੍ਹੇ ਪਿਛੇ ਦਾ ਬਣਦਾ ਹੈ, ਇਹ ਗੁਰੂ ਅਰਜਨ ਦੇਵ ਜੀ ਦਾ ਜ਼ਮਾਨਾ ਹੈ ਜਦੋਂ ਉਨ੍ਹਾਂ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਦਾ ਕਾਰਜ ਆਰੰਭਿਆ ਸੀ ਪੋਥੀਆਂ ਵਿਚੋਂ ਖਾਸ ਕਰ ਸੰਮਤ ਵਾਲੀ ਇਹ ਸੂਚਨਾ ਅੰਦਰੂਨੀ ਗਵਾਹੀ ਤੋਂ ਪਿਛੋਂ ਲਿਖੀ ਸਹੀ ਹੋ ਜਾਂਦੀ ਹੈ।

ਸੂਹੀ ਗੁਲਾਮ, ਸਦ ਗੁਲਾਮ ਜੇਠਾ, ਗੁਲਾਮ ਪ੍ਰਭਾਤੀ ਆਦਿ ਸੂਚਨਾ ਇਸ ਤਰ੍ਹਾਂ ਦੇ ਵਿਲੱਖਣ ਸਿਰਲੇਖ ਪੋਥੀਆਂ ਵਿੱਚ ਮਿਲਣ ਤੋਂ ਵੀ ਪੋਥੀਆਂ ਦਾ ਲਿਖਣ ਸਾਲ ਪਹਿਲਾਂ ਦਾ ਸਿੱਧ ਹੁੰਦਾ ਹੈ। ਸਿਰਲੇਖਾਂ ਅਤੇ ਸੂਚਨਾਵਾਂ ਤੋਂ ਪ੍ਰਗਟ ਹੁੰਦਾ ਹੈ ਗੁਰੂ ਰਾਮਦਾਸ ਜੀ ਨੇ ਪੋਥੀਆਂ ਲਿਖਣ ਵਿੱਚ ਉਸ ਸਮੇਂ ਹਿੱਸਾ ਪਾਇਆ ਸੀ ਜਦੋਂ ਉਹ ਗੁਰੂ ਨਹੀਂ ਬਣੇ ਸੀ ਜੇਠਾ ਜੀ ਸਨ। ਗੁਰੂ ਰਾਮਦਾਸ ਜੀ ਦੇ ਸੁਧ ਲਿਖਣ ਪੜ੍ਹਨ ਵਿੱਚ ਪ੍ਰਬੀਨ ਹੋਣ ਦਾ ਪੁਰਾਤਨ ਬੀੜਾਂ ਵਿਚੋਂ ਮਿਲਦੀ ਇਕ ਅਹਿਮ ਲਿਖਤ ਤੋਂ ਭੀ ਪਤਾ ਚਲਦਾ ਹੈ। ਆਮ ਤੌਰ ਤੇ ਪ੍ਰਾਚੀਨ ਬੀੜਾਂ ਦੇ ਤਤਕਰੇ ਦੇ ਅਰੰਭ ਵਿੱਚ ਇਕ ਸੂਚਨਾ ਇਉਂ ਲਿਖੀ ਮਿਲਦੀ ਹੈ।

*ਜਪੁ ਸ੍ਰੀ ਗੁਰੂ ਰਾਮਦਾਸ ਜੀਉ ਕਿਆ ਦਸਤਖਤਾਂ ਕੀ ਨਕਲੁ'*

ਇਸ ਦਾ ਭਾਵ ਹੈ, ਆਦਿ ਬੀੜ ਵਿੱਚ ਜਪੁਜੀ ਸਾਹਿਬ, ਜਿਸ ਪੋਥੀ ਤੋਂ ਨਕਲ ਕੀਤਾ, ਉਹ ਗੁਰੂ ਰਾਮਦਾਸ ਜੀ ਦੇ ਹੱਥਾਂ (ਦਸਤਖਤਾਂ) ਦੀ ਨਕਲ ਸੀ। ਇਸ ਪੋਥੀ ਦਾ ਸੰਮਤ ਇਕ ਪਾਸੇ ਤੇ ਵਖਰਾ ਕਰਕੇ ਲਿਖਿਆ ਭੀ ਦਸਦਾ ਹੈ ਇਹ ਸੰਮਤ ਪਿੱਛੋਂ ਦੀ ਲਿਖਤ ਹੈ। ਉਸ ਵੇਲੇ ਇਹ ਸੰਮਤ ਲਿਖਿਆ ਜਾਪਦਾ ਹੈ ਜਦੋਂ ਗੁਰੂ ਅਰਜਨ ਦੇਵ ਜੀ ਨੇ ਬਾਣੀ ਦੀਆਂ ਸੈਂਚੀਆਂ ਦੀ ਮੰਗ ਕਰਨੀ ਆਰੰਭੀ ਹੈ।

ਗੁਰੂ ਨਾਨਕ, ਗੁਰੂ ਅੰਗਦ ਸਾਹਿਬ ਜੀ ਨੇ ਭਗਤਾਂ ਦਾ ਜ਼ਿਕਰ ਤੱਕ ਨਹੀਂ ਕੀਤਾ। ਗੁਰੂ ਅਮਰਦਾਸ ਜੀ ਨੇ ਆਪਣੀ ਬਾਣੀ ਵਿੱਚ, ਨਾਮਦੇਵ, ਕਬੀਰ ਦੇ ਨਾਮ ਲਿਆਂਦੇ ਉਨ੍ਹਾਂ ਹੀ ਬਾਣੀ ਨੂੰ ਪੋਥੀਆਂ ਵਿੱਚ ਲਿਖਵਾਇਆ। ਸਾਰੀਆਂ ਹਾਲਤਾਂ ਵਿੱਚ ਪ੍ਰਮਾਣਾਂ ਤੋਂ ਰਹਿਤ ਕਿਸੇ ਦਾ ਭੀ, ਇਹ ਦਾਹਵਾ ਬੇਅਰਥ ਰਹਿ ਜਾਂਦਾ ਹੈ, ਜੇ ਉਪਰ ਦੱਸੀਆਂ ਪੋਥੀਆਂ ਦੇ ਅੰਦਰੂਨੀ ਸਬੂਤ ਨਾ ਹੁੰਦੇ, ਦੂਜੇ ਰੂਪ ਵਿੱਚ ਭਾਵੇਂ ਕਿੰਨੀਆਂ ਹੀ ਜ਼ੋਰਦਾਰ ਕਲਪਨਾਵਾਂ ਕੀਤੀਆਂ ਜਾਂਦੀਆਂ। ਬੇਸ਼ਕ ਉਹ ਕਲਪਨਾ ਡਾ. ਮੋਹਨ ਸਿੰਘ ਦੀਵਾਨਾ ਦਾ *'ਇਲਾਹੀ ਐਲਾਨ'* ਹੀ ਹੁੰਦਾ, ਕਿਉਂ ਕਿ ਉਨ੍ਹਾਂ ਦੇ ਕਥਨ ਦੇ ਪਿਛੋਂ ਇਹ ਆਧਾਰ ਪੱਕਾ ਪ੍ਰਮਾਣ ਹੈ। ਜੋ ਕਥਨ ਮਾਤਰ ਹੀ ਰਹਿਣਾ ਸੀ, ਹੁਣ ਪ੍ਰਸੰਗਕ ਬਣ ਗਿਆ ਹੈ, ਡਾ. ਦੀਵਾਨਾ ਫਰਮਾਉਂਦੇ ਹਨ-''ਮੇਰੀ ਦੂਜੀ ਫੈਸਲਾਕੁਨ ਲੱਭਤ ਹੈ

ਜੋ ਦੋ ਸੁਆਲਾਂ ਦੇ ਜੁਆਬ ਅਖੀਰ ਵਿਚੋਂ ਯਕੀਨੀ ਤੌਰ ਉੱਤੇ ਦੇਂਦੀ ਹੈ। ਉਨਾਂ ਦਾ ਲੇਖ ਹੈ:-

*ਇਹ ਤੀਜੇ ਗੁਰੂ ਸਨ* ਜਿਨ੍ਹਾਂ ਨੇ ਗੁਰੂ ਅੰਗਦ ਜੀ ਨੂੰ ਗੁਰੂ ਮੰਨਣ ਤੋਂ ਪਹਿਲਾਂ ਆਪਣੇ ੬੦ ਵਰ੍ਹਿਆਂ ਵਿੱਚ ਭਗਤ ਬਾਣੀ ਇਕੱਤਰ ਕੀਤੀ, ਉਹ ਗੁਰੂ ਅਮਰਦਾਸ ਸਨ, ਜਿਨ੍ਹਾਂ ਨੇ ਆਪਣੀ ਗੁਰਬਾਣੀ ਵਿਚ ਇਨ੍ਹਾਂ ਨੂੰ ਥਾਂ ਦਿੱਤੀ, ਤਾਂ ਕਿ ਉਹ ਆਪਣਾ ਦ੍ਰਿਸ਼ਟੀਕੋਣ ਭਗਤਾਂ ਅਤੇ ਸ਼ੇਖਾਂ ਤੋਂ ਵੱਖਰਾ ਦੱਸ ਸਕਣ। ਇਹ ਗੁਰੂ (ਅਮਰਦਾਸ) ਸਨ, ਜਿਨ੍ਹਾਂ ਨੇ ਆਪਣੀ ਬਾਣੀ ਵਿੱਚ ਭਗਤ ਬਾਣੀ ਅਤੇ ਭਗਤਬਾਣੀ ਵਿੱਚ ਆਪਣੀ ਬਾਣੀ ਜੋੜੀ ਤੇ ਮੇਲੀ। ਵਾਰਾਂ ਅਤੇ ਸ਼ਲੋਕਾਂ ਦੋਹਾਂ ਵਿੱਚ। ਇਹ ਗੁਰੂ ਅਮਰਦਾਸ ਜੀ ਸਨ ਜਿਨ੍ਹਾਂ ਨੇ ਆਪਣੀ ਕਵਿਤਾ ਜਾਂ ਸ਼ਬਦ ਗੁਰੂ ਨਾਨਕ ਜੀ ਦੇ ਨਮੂਨੇ ਦੀ ਹੀ ਚਾਲ ਲਈ ਅਤੇ ਨਾਲ ਹੀ ਨਾਲ ਨਵੇਂ ਰਾਗਾਂ, ਘਰਾਂ, ਸਲੋਕ ਛੰਦ ਵਿਧਾਨ, ਕਾਵਿ ਵੰਨਗੀਆਂ, ਤੁਕਾਂ ਦੇ ਵਿਧਾਨ ਭੀ ਵਰਤੇ ।'

## ANOTHER DISCOVERY

Another clincher discovery of mine finally answers the two questions with certainty. The first : who brought in *Bhagat Bani* and who inserted it in *Gurbani* and what was the purpose of interjecting *Bhagat Bani* into the body of the Sikh Holy Corpus? It was the third Guru who collected *Bhagat Bani* during his first 60 years before he accepted Nanak; it was he who found a place for it in his own Gurbani, with a view to voicing his difference from the angle of vision of the *bhagats* and the *sheikh*; it was he who set the norm of transliterating Hindvi and Persian characters of the *bani* into *Gurumukhi*; it was he who interjected his *bani* into *Bhagat Bani* and *Bhagat Bani* into his own *bani*, both in *vars* and in *saloks*; it was he who also decided to model his own poetry of hymnody on Nanak's pattern and at the same time, to utilize new *ragas*, ghar(u)s, stanza forms, poetic types, line-arrangements in vars.

ਗੁਰੂ ਅਮਰਦਾਸ ਜੀ ਨੇ ਹੀ ਗੁਰਬਾਣੀ ਦੀਆਂ ਪੋਥੀਆ ਲਿਖਾਉਣ ਸਮੇਂ ਭਗਤਾਂ ਦੀ ਬਾਣੀ ਨੂੰ ਗੁਰਬਾਣੀ ਦੇ ਨਾਲ ਲਿਖਵਾਇਆ। ਗੁਰਬਾਣੀ ਦੀ ਪਹਿਲੀ ਪੋਥੀ ਗੁਰਗੱਦੀ ਦੀ ਪ੍ਰਾਪਤੀ ਸਮੇਂ ਆਪ ਜੀ ਨੂੰ ਗੁਰੂ ਅੰਗਦ ਜੀ ਵਲੋਂ ਮਿਲੀ ਸੀ। ਪੋਥੀਆਂ ਵਿੱਚ ਭਗਤਾਂ ਦੀ ਬਾਣੀ, ਜਿੱਥੇ ਹੈ, ਉੱਥੇ ਰਾਗਾਂ ਵਿੱਚ ਗੁਰਬਾਣੀ ਤੋਂ ਪਿਛੋਂ ਕਰਕੇ ਲਿਖੀ ਹੈ। 'ਟੇਕ' ਦੀ ਥਾਂ ਰਹਾਉ ਦੀ ਸੂਚਨਾ ਗੁਰੂ ਅਮਰਦਾਸ ਜੀ ਨੇ ਦਿੱਤੀ ਜਾ ਦਿਵਾਈ ਹੈ। ਅੰਕਾਂ ਦੀ ਵਰਤੋਂ ਭੀ ਆਪ ਜੀ ਦੇ ਲਿਖਾਰੀਆਂ ਨੇ ਠੀਕ ਤਰ੍ਹਾਂ ਦੀ ਕੀਤੀ ਹੈ। 'ਰਹਾਉ ਦੂਜਾ' ਭੀ ਕਈ ਵਾਰ ਆਉਂਦਾ ਹੈ। ਬਾਣੀ ਦੇ ਪੰਨਿਆਂ ਦੀਆਂ ਉਪਰਲੀਆਂ ਸੂਚਨਾਵਾਂ ਅਤੇ ਤਰਤੀਬ ਸਿਰ ਅੰਕ ਦੇਣ ਦੀ ਗਤੀ ਭੀ ਗੁਰੂ ਅਮਰਦਾਸ ਜੀ ਦੀਆਂ ਲਿਖਾਈਆਂ ਪੋਥੀਆਂ ਵਿੱਚ, ਕਬੀਰ, ਰਾਮਾਨੰਦ, ਰਵਿਦਾਸ, ਧੰਨਾ, ਸੈਣ, ਜੈਦੇਵ, ਬੇਣੀ, ਭੀਖਨ ਅਤੇ ਫਰੀਦ ਜੀ ਦੀ ਬਾਣੀ ਦੇ ਸ਼ਬਦ ਹਨ। ਪੋਥੀਆਂ ਵਿੱਚ ਸਭਨਾਂ ਭਗਤਾਂ ਦੀ ਬਾਣੀ ਨਹੀਂ। ਪ੍ਰੰਤੂ ਕਾਫੀ ਪੱਤਰੇ ਖਾਲੀ ਹਨ। ਪੋਥੀਆਂ ਵਿੱਚੋਂ ਦੋ ਸੈਂਚੀਆਂ ਪ੍ਰਾਪਤ ਹੀ ਨਹੀਂ। ਇਸ ਲਈ ਸਿਰੀਰਾਗ, ਗਉੜੀ, ਆਸਾ, ਰਾਗ ਵਿੱਚ ਜੋ ਬਾਣੀ ਹੈ ਸੀ, ਉਹ ਅਪ੍ਰਾਪਤ ਹੈ।

ਪਹਿਲੀ ਜਾਂ ਵੱਖਰੀ ਪੋਥੀ ਵਿੱਚ ਹੋ ਸਕਦੀ ਸੀ। ਜੋ ਇਸ ਵੇਲੇ ਸੁਲੱਭ ਨਹੀਂ। ਅਪ੍ਰਾਪਤ ਪੋਥੀਆਂ ਵਿੱਚ ਵਾਰਾਂ, ਸਲੋਕ, ਅਤੇ ਹੋਰ ਸ਼ਬਦ ਵਖਰੀ ਪੋਥੀ ਵਿਚ ਹੋਣੇ ਸੰਭਵ ਹਨ। ਮਲਾਰ ਦੀ ਵਾਰ ਗੁਰੂ ਹਰ ਸਹਾਇ ਵਾਲੀ ਪੋਥੀ ਵਿੱਚ ਲਿਖੀ ਹੋਈ ਹੈ। ਇਹ ਵਾਰ ਪੁਰਤਾਨ ਸੂਚਨਾ ਅਨੁਸਾਰ ਗੁਰੂ ਨਾਨਕ ਜੀ ਦੇ ਉਚਾਰਨ ਸਮੇਂ ਹੀ ਹਸੂ ਲੁਹਾਰ ਵੱਲੋਂ ਲਿਖੀ ਹੋਈ ਸੀ ।

ਗੋਇੰਦਵਾਲ ਵਾਲੀਆਂ ਦੋ ਪੋਥੀਆਂ ਦੇ ਦਰਸ਼ਨਾਂ ਦਾ ਸੁਭਾਗ, ਕਠਨ ਘਾਲਣਾ, ਲੰਮੀ ਉਡੀਕ, ਪਿਛੋਂ ਪ੍ਰਾਪਤ ਹੋਇਆ। ਗੁਰੂ ਹਰ ਸਹਾਇ ਵਾਲੀ ਪੋਥੀ ਲਈ ਭੀ ਲੇਖਕ ਨੂੰ ਲੰਮੀ ਸਾਧਨਾ ਕਰਨੀ ਪਈ। ਦੋਵਾਂ ਪੋਥੀਆਂ ਦੇ ਦਰਸ਼ਨ ਕਰਨ ਪਿਛੋਂ ਹੀ ਆਪਣੇ ਆਪ ਨੂੰ ਸੁਭਾਗਾ ਸਮਝਿਆ। ਪੋਥੀਆਂ ਵਿੱਚ ਆਈ ਬਾਣੀ ਦੀ ਖੋਜ ਪੜਤਾਲ ਕਰਕੇ ਜਿਨ੍ਹਾਂ ਅਹਿਮ ਨੁਕਤਿਆਂ ਬਾਰੇ ਰੋਸ਼ਨੀ ਮਿਲੀ ਉਸ ਪ੍ਰਾਪਤੀ ਨੇ ਘਾਲ ਥਾਂਏਂ ਪਈ ਅਨੁਭਵ ਕਰਾ ਦਿੱਤੀ ਹੈ। ਪੋਥੀਆਂ ਬਾਰੇ ਵੇਰਵੇ ਸਾਹਿਤ ਜਾਣਕਾਰੀ ਇਕ ਵੱਖਰਾ ਤੇ ਵਿਸ਼ਾਲ ਵਿਸ਼ਾ ਹੈ, ਕੁਝ ਲੋੜਦੀ ਜਾਣਕਾਰੀ ਇਸ ਤਰ੍ਹਾਂ ਹੈ:-

ਪੋਥੀਆਂ ਦੇ ਲਿਖੇ ਜਾਣ ਦਾ ਸਮਾਂ ਗੁਰੂ ਨਾਨਕ ਜੀ ਦੇ ਚਲਾਣੇ ਤੋਂ ਪੰਝੀ ਤੀਹ ਕੁ ਸਾਲ ਪਿਛੋਂ ਦਾ ਬੈਠਦਾ ਹੈ। ਇਸ ਦੀ ਪ੍ਰੋੜਤਾ, 'ਸਾਖੀਆਂ ਗੁਰੂ ਵੰਸ਼ ਕੀਆਂ' ਤੋਂ ਹੁੰਦੀ ਹੈ। ਜਿਸ ਦੀ ਕਾਪੀ ਬਾਬਾ ਪ੍ਰੇਮ ਸਿੰਘ ਆਪਣੇ ਪਾਸ ਦਸਦੇ ਸਨ। ਉਹ ੧੫੨੬ ਲਿਖਣ ਦਾ ਸੰਮਤ ਮੰਨਦੇ ਸਨ। ਇਹ ਪੋਥੀ ਆਦਿ ਬੀੜ ਤੋਂ ਪਹਿਲਾਂ ਦੀ ਬਾਣੀ ਦੀਆਂ ਉਨ੍ਹਾਂ ਦੁਰਲਭ ਸੰਚੀਆਂ ਵਿਚੋਂ ਹੈ, ਜਿਸ ਵਿੱਚ ਤਰਤੀਬ ਸਿਰ ਭਗਤ ਬਾਣੀ ਲਿਖੀ ਅਤੇ ਸੰਪਾਦਨ ਕੀਤੀ ਗਈ ਹੈ। ਪੋਥੀਆਂ ਵਿਚ ਆਏ ਵੱਖੋ ਵੱਖਰੇ ਰੂਪਾਂ ਵਿੱਚ ਮਿਲਦੇ ਸ਼ਬਦ ਹਨ, ਕੁਝ ਸ਼ਬਦਾਂ ਦਾ ਸ਼ੁਧ ਅਤੇ ਅਸ਼ੁਧ ਰੂਪ ਦਸਦਾ ਹੈ, ਇਹ ਪੋਥੀਆਂ ਆਦਿ ਬੀੜ ਦਾ ਅਧਾਰ ਬਣਨ ਲਈ ਅਰੰਭਕ ਅਤੇ ਸਫਲ ਯਤਨ ਗੁਰੂ ਅਮਰ ਦਾਸ ਜੀ ਦੀ ਸਰਪਰਸਤੀ ਹੇਠਾਂ ਹੋਇਆ ਸੀ। ਗੁਰੂ ਹਰਿਸਹਾਇ ਵਾਲੀਆਂ ਪੋਥੀਆਂ ਦੇ ਦੂਜੇ ਭਾਗ ਨਾਲੋਂ ਪੁਰਾਣਾ ਹੈ, ਉਸ ਪੋਥੀ ਦੀ ਠੀਕ ਤਰ੍ਹਾਂ ਸੰਭਾਲ ਨਾ ਹੋਣ ਅਤੇ ਕੇਵਲ ਰੁਮਾਲਾਂ ਵਿੱਚ ਲਪੇਟੀ ਰਹਿਣ ਕਾਰਨ ਪੱਤਰੇ ਜੁੜ੍ਹ ਗਏ। ਜੋ ਸਿੱਧੇ ਨਹੀਂ ਹੁੰਦੇ। ਪੋਥੀ ਪਹਿਲੇ ਨੰਬਰ ਦੀ ਭੀ ਨਹੀ ਰਹੀ। ਦੂਜਾ ਭਾਗ, ਜੋ ਇਨ੍ਹਾਂ ਪੋਥੀਆਂ ਦੇ ਪਿਛੋਂ ਜਾਕੇ ਲਿਖਿਆ ਹੈ ਕੁਝ ਥਾਵਾਂ ਤੋਂ ਪੜ੍ਹਿਆ ਜਾਂਦਾ ਹੈ। ਚਰਚਾ ਦਾ ਸਿੱਟਾ ਇਹ ਹੈ, ਭਗਤ ਬਾਣੀ ਪਹਿਲਾਂ ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਚੜ੍ਹਾਈ ਗਈ ਪਿਛੋਂ ਹਰਸਹਾਇ ਵਾਲੀਆਂ ਪੋਥੀਆਂ ਦੇ ਪਿਛਲੇ ਭਾਗ ਵਿੱਚ ਲਿਖੀ ਗਈ।

ਭਗਤ ਬਾਣੀ ਬਾਰੇ ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਮਿਲਦੀਆਂ ਕਈ ਵਿਲੱਖਣ ਤੇ ਅਹਿਮ ਸੂਚਨਾਵਾਂ ਗੰਭੀਰ ਅਰਥ ਰਖਦੀਆਂ ਹਨ। ਭਗਤਾਂ ਦੀ ਪਦ-ਪਦਵੀ ਦਾ ਗੁਰੂ ਨਾਲ ਸਬੰਧ ਜੁੜਨ ਦੇ ਸਮੇਂ ਤੋਂ ਸੂਖਮ ਤੋਂ ਸੂਖਮ ਭੇਦਾਂ ਉਤੇ ਇਤਿਹਾਸਕ ਪ੍ਰਕਾਸ਼ ਪੈਂਦਾ ਹੈ। ਕੁਝ ਪਤਰਿਆਂ ਉਤੇ ਲਿਖੀਆਂ ਸੂਚਨਾਵਾਂ ਅਤਿਅੰਤ ਮਹੱਤਵਪੂਰਨ ਹਨ। ਜੋ ਭਗਤ ਬਾਣੀ ਤੋਂ ਪਹਿਲਾਂ, ਸਿਰਲੇਖਾਂ ਦੇ ਰੂਪ ਵਿੱਚ ਭੀ ਹਨ ਅਤੇ ਇਤਿਹਾਸਕ ਪੱਖ ਨੂੰ ਭੀ ਪ੍ਰਗਟ ਕਰਦੀਆਂ ਹਨ। ਭਗਤ ਬਾਣੀ ਦੇ ਸੰਕਲਨ ਤੇ ਇਤਿਹਾਸਕ ਪੱਖੋਂ ਬੁਨਿਆਦੀ ਅਤੇ ਮਹਾਨ ਪ੍ਰਮਾਣ ਹਨ। ਕੁਝ ਹਵਾਲੇ ਇਹ ਹਨ:- *ਜੈਸੀ ਭੂਖੇ ਪ੍ਰੀਤ ਅਨਾਜ,* ਨਾਮਦੇਵ ਜੀ ਦੇ ਸ਼ਬਦ ਤੋਂ ਪਹਿਲਾਂ (੧੬੧ ਪੱਤਰੇ) ਦੇ ਸਿਰਲੇਖ ਦੀ ਸੂਚਨਾ ਇਸ ਤਰ੍ਹਾਂ ਹੈ :-

*ਭੈਰਉ ਕਬੀਰ ਨਾਮਾ ਭਗਤ ਬਾਬੇ ਦੇ ।*

ਨਾਮੇ ਸ੍ਰੀ ਰੰਗ ਭੇਟਲ ਸੋਈ ।੧।੧੧।। ਪਦ ਤੋਂ ਪਿਛੋਂ ਪਤਰਾ ਇਕ ਉਤੇ, *ਸੰਡਾ ਮਰਕਾ-ਜਾਇ ਪੁਕਾਰੇ* ਸ਼ਬਦ ਤੋਂ ਪਹਿਲਾਂ ਸੂਚਨਾ ਲਿਖੀ ਹੋਈ ਹੈ :

ਭੈਰਉ ਕਬੀਰ ਨਾਮਾ ਭਗਤ ਬਾਬੇ ਦੇ ।

ਪੋਥੀ ਸਾਹਿਬ ਦੇ ਪਤਰਾ ੨੬੫ ਤੇ ਕਬੀਰ ਜੀ ਦੇ ਸ਼ਬਦ, 'ਨਾਂਉ ਮੇਰੀ ਖੇਤੀ ਨਾਉ ਮੇਰੀ ਵਾੜੀ' ਤੇ ਆਰੰਭਕ ਪੱਤਰੇ ਉਪਰ ਭੀ ਇਹ ਸੂਚਨਾ ਦੇ ਹੇਠਾਂ ਭੀ ਏਹੋ ਲਿਖਤ ਹੈ। 'ਭੈਰਉ ਕਬੀਰ ਨਾਮਾ ਭਗਤ ਬਾਬੇ ਦੇ'। ਉਪਰਲੀ ਸੂਚਨਾ ਸਫੇ ਦੇ ਵਿਚਕਾਰ ਹੈ, ਇਸ ਪਤਰੇ ਦੇ ਹੇਠਾਂ ਭੀ ਏਸੇ ਭਾਵ ਦੀ ਲਿਖਤ ਹੈ :-

ਭੈਰਉ ਕਬੀਰ ਨਾਮਾ ਭਗਤ ਬਾਬੇ ਦੇ ।

ਕੇਦਾਰਾ ਰਾਗ ਦੇ ਆਰੰਭ ਵਿੱਚ ਏਸੇ ਤਰ੍ਹਾਂ ਸੂਚਨਾ ਹੈ, 'ਕੇਦਾਰਾ ਕਬੀਰ ਨਾਮਾ ਬਾਬੇ ਦੇ ਭਗਤ' । ਏਨ੍ਹਾਂ ਸੂਚਨਾਵਾਂ ਤੋਂ ਸਪੱਸ਼ਟ ਹੈ ਉਸ ਸਮੇਂ (ਗੁਰੂ ਨਾਨਕ ਜੀ ਤੋਂ ਪੰਝੀ ਕੁ ਸਾਲ ਪਿਛੋਂ ਤੱਕ ਕਬੀਰ ਅਤੇ ਨਾਮਦੇਵ ਜੀ ਗੁਰੂ ਬਾਬੇ (ਨਾਨਕ) ਜੀ ਦੇ ਨਿਵਾਜੇ ਭਗਤ ਪ੍ਰਵਾਨ ਕੀਤੇ ਜਾਂਦੇ ਸਨ। ਏਸੇ ਹੀ ਇਤਿਹਾਸਕ ਸੱਚ ਦੀ ਪ੍ਰਾਣ ਸੰਗਲੀ, ਪੁਰਾਤਨ ਜਨਮ ਸਾਖੀ, ਜਨਮ ਸਾਖੀ ਮੇਹਰਵਾਨ ਤੋਂ ਪੁਸ਼ਟੀ ਹੁੰਦੀ ਹੈ। ਸਿੱਖ ਸਾਹਿਤ ਦੇ ਇਨ੍ਹਾਂ ਆਰੰਭਕ ਤਥਾਂ ਤੋਂ ਉਲਟ ਕਈ ਕਥਨੀ ਦੇ ਸਮਰਾਟਾਂ ਨੇ ਇਸ ਇਤਿਹਾਸਕ ਸੱਚ ਤੋਂ ਉਲਟ ਵਿਆਖਿਆ ਪ੍ਰਣਾਲੀ ਨੂੰ ਪ੍ਰਚਾਰ ਕੇ ਆਪਣੀਆਂ ਲਿਖਤਾਂ ਰਾਹੀ ਭਗਤ ਗੁਰੂ ਬਾਬੇ ਦੇ ਮੰਨਣ ਦੀ ਥਾਂ ਗੁਰੂ ਬਾਬੇ ਨੂੰ ਭਗਤਾਂ ਤੋਂ ਪ੍ਰਭਾਵਿਤ ਹੋਣ ਵਾਲੀਆਂ ਲਿਖਤਾਂ ਰਾਹੀਂ ਗੁਰੂ ਜੀ ਦੀ ਹੇਠੀ ਕਰਨ ਵਾਲੇ ਖਿਆਲਾਂ ਨੂੰ ਖੂਬ ਪ੍ਰਚਾਰਿਆ ਹੈ। ਅਖੇ! ਗੁਰੂ ਨਾਨਕ ਜੀ ਭਗਤਾਂ ਦੀ ਬਾਣੀ ਆਪ ਥਾਂ ਥਾਂ ਜਾਕੇ ਲਿਖਿਆ ਕਰਦੇ ਮੁੜ ਮੁੜ ਪੜ੍ਹਦੇ ਅਤੇ ਕੰਠ ਕਰਦੇ ਸਨ ਏਸ ਕਾਰਨ ਗੁਰੂ ਜੀ, ਸਾਰੇ ਭਾਰਤ ਵਿੱਚ ਭਗਤ ਬਾਣੀ ਦੀ ਚੋਣ ਕਰਦੇ ਰਹੇ, ਭਗਤਾਂ ਦੇ ਖਿਆਲਾਂ ਤੋਂ ਪ੍ਰਭਾਵਤ ਹੁੰਦੇ ਰਹੇ। ਏਥੇ ਹੀ ਬਸ ਨਹੀਂ ਗੁਰੂ ਨਾਨਕ ਜੀ ਦੀ ਬਾਣੀ ਨਾਲ ਮਿਲਦੀਆਂ ਤੁਕਾਂ ਬਾਰੇ, ਬੜੀ ਬੇ ਸ਼ਰਮੀ ਨਾਲ ਲਿਖਿਆ ਜਾਂਦਾ ਹੈ, 'ਗੁਰੂ ਨਾਨਕ ਜੀ ਨੇ ਭਗਤਾਂ ਦੀ ਬਾਣੀ ਦੇ ਖਿਆਲ ਹੀ ਨਹੀਂ ਲਏ ਤੁਕਾਂ ਦੀਆਂ ਤੁਕਾਂ ਭੀ ਵਰਤੀਆਂ!' ਭਗਤਾਂ ਦੇ ਸਿਧਾਂਤ ਲਏ। ਜਿਵੇਂ ਰਵਿਦਾਸ ਤੋਂ ਆਰਤੀ ਅਤੇ ਤ੍ਰਿਕੁਟੀ ਦਾ ਖਿਆਲ ਕਿਹਾ ਹੈ, ਗੁਰੂ ਜੀ ਨੇ ਕਬੀਰ ਜੀ ਤੋਂ ਲਿਆ ਸੀ। ਸਚਾਈ ਇਸ ਤੋਂ ਉਲਟ ਹੈ। ਅਜਿਹੇ ਲੇਖਕਾਂ ਦੇ ਕਲਪਤ ਦਾਹਵੇ ਜੋ ਨਿਰਾਧਾਰ ਹਨ, ਸੱਚੇ ਸਿੱਧ ਕਰਨ ਲਈ ਸਫ਼ਿਆਂ ਦੇ ਸਫ਼ੇ, ਬਲਕਿ ਕਈ ਗ੍ਰੰਥ ਭੀ ਲਿਖ ਛੱਡੇ ਹਨ। ਗੁਰਬਾਣੀ ਦੇ ਅਰਥ ਭੀ ਵਿਗਾੜਨ ਦੀ ਕਸਰ ਨਹੀਂ ਛੱਡੀ। ਭਗਤ ਬਾਣੀ ਗੁਰੂ ਅਮਰਦਾਸ ਜੀ ਨੇ ਚੜ੍ਹਾਈ ਇਹ ਇਤਿਹਾਸਕ ਸੱਚ ਹੈ। ਇਹ ਭੀ ਠੀਕ ਹੈ ਕਿ ਸਭ ਤੋਂ ਪਹਿਲਾਂ ਆਪ ਜੀ ਨੇ ਹੀ ਭਗਤ ਬਾਣੀ ਪੋਥੀਆਂ ਵਿੱਚ ਲਿਖਵਾਈ ਸੀ।

ਮੋਈ ਗਊ ਜੀਵਾਉਣ ਵਾਲਾ ਸ਼ਬਦ, ਭੈਰਉ ਦੀ ਥਾਂ ਪੋਥੀ ਵਿੱਚ ਗਉੜੀ ਰਾਗ ਅੰਦਰ ਲਿਖਿਆ ਹੋਇਆ ਹੈ। ਇਸ ਤਰ੍ਹਾਂ ਰਾਗਾਂ ਵਿੱਚ ਸ਼ਬਦ ਪ੍ਰਾਪਤ ਪੋਥੀਆਂ ਵਿਚ ਬੇਮਿਸਲ ਅਗੇ ਪਿਛੇ ਹੋਏ ਭੀ ਆਉਂਦੇ ਹਨ ।

ਨਾਮਦੇਵ ਜੀ ਦੇ ਕੁਝ ਸ਼ਬਦ ਅਜੇਹੇ ਹਨ ਜੋ ਹੋਰ ਕਿਧਰੇ ਘੱਟ ਹੀ ਮਿਲਦੇ ਹਨ ਗੁਰੂ ਗ੍ਰੰਥ ਸਾਹਿਬ ਦੀ ਬੀੜ ਵਿੱਚ ਤਾਂ ਕੀ ਹੋਣੇ ਸਨ। ਭਗਤ ਬਾਣੀ ਦੀਆਂ ਅਨੇਕਾਂ ਅਜੇਹੀਆਂ ਤੁਕਾਂ ਹਨ, ਜਿਨ੍ਹਾਂ ਵਿੱਚ ਪਾਠ ਭੇਦ ਹਨ, ਬਹੁਤ ਹਿੱਸਾ, ਲਗਾਂ ਮਾਤਰਾਂ ਪ੍ਰਣਾਲੀ ਜੋ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਸਮੇਂ ਨਿਸ਼ਚਿਤ ਕਰਕੇ, ਇਹਤਿਆਤ ਨਾਲ ਨਿਭਾਈ ਗਈ ਹੈ, ਪੋਥੀਆਂ ਲਿਖਣ ਸਮੇਂ ਇਸ ਦੀ ਵਰਤੋਂ ਭਗਤ ਬਾਣੀ ਵਿਚ ਉਹੋ ਜਿਹੀ ਨਹੀਂ ਹੋਈ। ਦੁਲਾਵਾਂ, ਕੰਨਾਂ, ਹੋੜਾ, ਸਿਹਾਰੀ ਦੀ ਵਰਤੋਂ ਕਈ ਥਾਂ ਖੁਲ ਖੁਲਾਸੇ ਤਰੀਕੇ ਨਾਲ ਕੀਤੀ ਗਈ ਹੈ ਜੋ ਪੁਰਾਤਨ ਲਿਖਣ ਸ਼ੈਲੀ ਦੀ ਲਖਾਇਕ ਹੈ।

ਗੁਰੂ ਅਮਰਦਾਸ ਜੀ ਨੇ ਗੁਰੂ ਨਾਨਕ ਪ੍ਰਭਾਵੀ ਬਾਣੀ ਉਨ੍ਹਾਂ ਦੇ ਹੀ ਰਾਗਾਂ ਵਿੱਚ ਲਿਖੀ ਹੈ ਜਿਨ੍ਹਾਂ ਵਿਚ ਗੁਰੂ ਨਾਨਕ ਦੇਵ ਜੀ ਦੀ ਬਾਣੀ ਹੈ ਸੀ। ਗੁਰੂ ਅਮਰਦਾਸ ਜੀ ਵਲੋਂ ਭਗਤ ਬਾਣੀ ਚੜ੍ਹਾਉਣ ਬਾਰੇ ਡਾ. ਦੀਵਾਨਾ ਨੇ 'ਪ੍ਰਵਚਨ' ਦਾ ਕੋਈ ਇਤਿਹਾਸਕ ਅਧਾਰ ਨਹੀਂ ਦਿੱਤਾ। ਪ੍ਰੰਤੂ ਸਾਡੇ ਪਾਸ ਇਤਿਹਾਸਕ ਅਧਾਰ-ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ 'ਕਬੀਰ ਨਾਮਾ ਭਗਤ ਗੁਰੂ ਬਾਬੇ' ਦੇ' ਲੇਖ ਹਨ। ਇਸ ਲਈ ਇਹ ਕਥਨ ਠੀਕ ਹੈ। ਦੀਵਾਨਾ ਜੀ ਦਾ ਗੁਰੂ ਅਮਰਦਾਸ ਜੀ ਦੀ ਗੁਰਿਆਈ ਮਿਲਣ ਤੋਂ ਪਹਿਲਾਂ ੬੦ ਸਾਲ, ਭਗਤ ਬਾਣੀ ਇਕੱਠੀ ਕਰਦੇ ਰਹਿਣ ਦਾ 'ਸੁਤੇ ਪ੍ਰਕਾਸ਼ੀ' ਕਥਨ ਹੈ। ਇਹ ਠੀਕ ਹੈ ਗੁਰੂ ਅਮਰਦਾਸ ਜੀ ਗੁਰੂ ਅੰਗਦ ਦੇਵ ਜੀ ਦੇ ਸਿੱਖ ਬਣਨ ਤੋਂ ਪਹਿਲਾਂ ਤੀਰਥਾਂ ਉਤੇ ਲੰਮਾ ਸਮਾਂ ਭਰਮਣ ਕਰਦੇ ਰਹੇ। ਗੁਰੂ ਅਮਰਦਾਸ ਜੀ ਪਹਿਲਾਂ ਵੈਸ਼ਣਵ ਸਨ 'ਵੈਸ਼ਣਵ' ਲਫਜ਼ ਉਸ ਸਮੇਂ 'ਭਗਤ' ਲਫਜ਼ ਦਾ ਪ੍ਰਾਇਵਾਚੀ ਦੇ ਤੌਰ ਤੇ ਵਰਤਿਆ ਜਾਂਦਾ ਸੀ। ਗੁਰੂ ਅਮਰਦਾਸ ਜੀ ਤੀਰਥ ਭਰਮਣ ਸਮੇਂ, ਭਗਤੀ ਸਾਧਨਾ ਵਾਲਾ ਸੁਭਾਉ ਹੋਣ ਕਾਰਨ ਸੰਤਾਂ ਭਗਤਾਂ ਸਾਧਕਾਂ ਨੂੰ ਜ਼ਰੂਰ ਮਿਲਦੇ ਰਹੇ ਹੋਣਗੇ। ਭਗਤਾਂ ਬਾਰੇ ਜਿਨ੍ਹਾਂ ਵਿੱਚੋਂ ਕਈਆਂ ਦੇ ਗੁਰੂ ਅਮਰਦਾਸ ਜੀ ਸਮਕਾਲੀ ਸਨ, ਕਾਫੀ ਕੁਝ ਜਾਣਦੇ ਭੀ ਹੋਣਗੇ, ਇਹ ਭੀ ਕਿਹਾ ਜਾ ਸਕਦਾ ਹੈ ਗੁਰੂ ਅਮਰਦਾਸ ਜੀ ਨੂੰ ਉਨ੍ਹਾਂ ਦੀ ਬਾਣੀ ਦਾ ਪਤਾ ਹੋਵੇਗਾ। ਜਦੋਂ ਤੱਕ ਗੁਰੂ ਅੰਗਦ ਜੀ ਨੇ ਦਿਬਯ ਛੁਹ ਲਗਾਕੇ ਉਨ੍ਹਾਂ ਨੂੰ ਗਿਆਨ ਸਿੰਘਾਸਣ ਤੇ ਨਹੀਂ ਬਿਠਾਇਆ ਸੀ, ਉਸ ਸੋਝੀ ਦਾ ਆਉਣਾ ਅਸੰਭਵ ਹੈ, ਕਿ ਉਹ ਆਪ ਉਜੇਹੀ ਬਾਣੀ ਰਚਦੇ ਅਤੇ ਭਗਤਾਂ ਦੀ ਬਾਣੀ ਇਕੱਠੀ ਕਰਦੇ। ਪੋਥੀਆਂ ਵਿੱਚ ਦਿੱਤੀਆਂ ਸੂਚਨਾ ਕਿ, 'ਇਹ ਭਗਤ ਗੁਰੂ ਬਾਬੇ ਦੇ ਹਨ' ਜਿਸ ਵਾਕ ਨੂੰ ਉਨ੍ਹਾਂ ਪੂਰੇ ਗੁਰੂ ਤੋਂ ਮੱਤ ਪਾਈ ਕਹਿ ਕੇ ਪੁਸ਼ਟੀ ਕੀਤੀ ਹੈ ਇਸੇ ਹੀ ਹਾਲਤ ਵਿੱਚ ਇਹ ਉੱਦਮ ਕੀਤਾ ਜਾ ਸਕਦਾ ਸੀ, ਜਦੋਂ ਉਨ੍ਹਾਂ ਨੂੰ ਸਪੱਸ਼ਟ ਹੁੰਦਾ ਕਿ ਇਹ ਭਗਤ ਗੁਰੂ ਬਾਬੇ ਦੇ ਹਨ। ਏਸੇ ਕਾਰਨ ਉਨ੍ਹਾਂ ਪੋਥੀਆਂ ਵਿੱਚ, ਭਗਤ ਬਾਣੀ ਦੇ ਸਿਰਲੇਖਾਂ-'ਨਾਮਾ ਕਬੀਰ ਭਗਤ ਗੁਰੂ ਬਾਬੇ ਦੇ', 'ਲੇਖ ਲਿਖੇ ਅਤੇ ਲਿਖਵਾਏ। ਗੁਰੂ ਅਮਰਦਾਸ ਜੀ ਨੂੰ ਪਹਿਲਾਂ ਭਗਤ ਬਾਣੀ ਇਕੱਠੇ ਕਰਨ ਦੀ ਸੋਚ ਜਾਗ੍ਰਤ ਹੁੰਦੀ ਤਾਂ ਉਹ ਗੁਰੂ ਅੰਗਦ ਦੇਵ ਜੀ ਦੀ ਥਾਂ ਗੁਰੂ ਨਾਨਕ ਜੀ ਦੇ ਸਿੱਖ ਹੁੰਦੇ। ਇਹ ਸੱਚ ਹੈ ਭਗਤਾਂ ਦੀ ਬਾਣੀ ਗੁਰੂ ਅਮਰਦਾਸ ਜੀ ਨੇ ਸੰਚਿਤ ਕੀਤੀ, ਪੋਥੀਆਂ ਲਿਖਾਉਣ ਸਮੇਂ ਉਨ੍ਹਾਂ ਆਪਣੀ ਬਾਣੀ ਦੀ ਰਚਨਾ ਦੇ ਨਾਲ ਨਾਲ ਭਗਤ ਬਾਣੀ ਸ਼ਾਮਲ ਕੀਤੀ, ਗੁਰੂ ਗ੍ਰੰਥ ਸਾਹਿਬ ਲਈ ਪਹਿਲਾਂ ਬੁਨਿਆਦੀ ਕੰਮ ਗੁਰੂ ਅਮਰਦਾਸ ਜੀ ਨੇ ਕੀਤਾ। ਨਾ ਸਿਰਫ ਆਪਣੀ ਬਾਣੀ ਸ਼ਾਮਲ ਕਰਕੇ, ਨਾ ਸਿਰਫ ਭਗਤ ਬਾਣੀ ਚੜ੍ਹਾ ਕੇ ਇਸ ਤੋਂ ਭੀ ਵੱਧ ਸਤਿਕਾਰ ਯੋਗ ਸੈਂਚੀਆਂ ਲਿਖਾਉਣ ਕਰਕੇ, ਉਹ ਤੁਲਹਾ ਬੰਨ੍ਹਣ ਦਾ ਅਰੰਭ ਕੀਤਾ ਜਿਸ ਨੂੰ ਗੁਰੂ ਅਰਜਨ ਦੇਵ ਜੀ ਨੇ ਸੰਸਾਰ ਸਾਗਰ ਤਾਰਨ ਲਈ, ਸਾਰੇ ਸੰਸਾਰ ਦੀ ਮਨੁਖਤਾ ਲਈ ਜਹਾਜ਼ ਦੀ ਸਿਰਜਣਾ ਕੀਤੀ।

## ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਭਗਤ ਬਾਣੀ:

ਜਿਨ੍ਹਾਂ ਨੇ ਦਰਸ਼ਨ ਕੀਤੇ ਹਨ ਉਨ੍ਹਾਂ ਦੇ ਕਥਨ* ਅਤੇ ਗਿਆਨੀ ਗਿਆਨ ਸਿੰਘ ਆਦਿ ਦੀਆਂ ਪੁਰਾਣੀਆਂ ਲਿਖਤਾਂ ਤੋਂ ਪਤਾ ਚਲਦਾ ਹੈ ਪਹਿਲਾਂ ਗੋਇੰਦਵਾਲ ਵਾਲੀਆਂ ਸੈਂਚੀਆਂ ਵਿੱਚ ਇਕ ਅਜੇਹੀ ਪੋਥੀ ਭੀ ਸੀ ਜਿਸ ਵਿੱਚ ਸ੍ਰੀ ਰਾਗ, ਗਉੜੀ, ਆਸਾ, ਆਦਿਕ ਰਾਗਾਂ

*. ਮਾਨ ਸਿੰਘ ਨਿਰੰਕਾਰੀ ਜੀ ਨੇ ਦੱਸਿਆ ਹੈ ਕਿ ਜਦੋਂ ਮੈਂ ਆਪਣੇ ਬਜ਼ੁਰਗਾਂ ਨਾਲ ਪੋਥੀਆਂ ਦੇ ਦਰਸ਼ਨ ਕਰਨ ਗਿਆ ਉਸ ਸਮੇਂ ਗੋਇੰਦਵਾਲ ਵਿਚ ਪੋਥੀਆਂ ਚਾਰ ਸਨ।

ਦੀ ਬਾਣੀ ਹੈ ਸੀ। ਇਕ ਹੋਰ ਪੋਥੀ ਸੀ ਜਿਸ ਵਿੱਚ ਜਪੁਜੀ ਅਤੇ ਗੁਰੂ ਨਾਨਕ ਦੀ ਰਚੀ ਹੋਈ ਅਤੇ ਹੋਰ ਰਾਗਾਂ ਵਿਚਲੀ ਬਾਣੀ ਸੀ। ਪਹਿਲੀਆਂ ਪੋਥੀਆਂ ਵਿੱਚ ਗਿਆਨੀ ਗਿਆਨ ਸਿੰਘ ਜੀ ਦੇ ਦੱਸੇ ਰਾਗਾਂ ਵਾਲੀ ਬਾਣੀ ਦੇ ਨਾ ਹੋਣ ਤੋਂ ਪਤਾ ਚਲਦਾ ਹੈ ਕਿ ਉਹ ਪੋਥੀ ਹੁਣ ਪ੍ਰਾਪਤ ਨਹੀਂ। ਇਹ ਇੱਕ ਵੱਡੇ ਘਾਟੇ ਦੀ ਘਟਨਾ ਹੈ। ਉਹ ਪੋਥੀ ਮਿਲ ਜਾਵੇ ਤਾਂ ਅਵੱਸ਼ ਏਨ੍ਹਾਂ ਰਾਗਾਂ ਵਿੱਚ, ਜਿਵੇਂ ਪ੍ਰਾਪਤ ਪੋਥੀਆਂ ਦੇ ਰਾਗਾਂ ਵਿੱਚ ਹੈ, ਉਨ੍ਹਾਂ ਵਿਚੋਂ ਭੀ ਗੁਰਬਾਣੀ ਦੇ ਨਾਲ ਨਾਲ ਭਗਤ ਬਾਣੀ ਮਿਲਣੀ ਸੰਭਵ ਹੈ। ਕੁਝ ਹੋਰ ਅਹਿਮ ਸੂਚਨਾਵਾਂ ਭੀ ਵਿੱਚ ਲਿਖੀਆਂ ਹੋ ਸਕਦੀਆਂ ਹਨ, ਜਿਨ੍ਹਾਂ ਤੋਂ ਗੁਰੂ ਗ੍ਰੰਥ ਸਾਹਿਬ ਦੇ ਸੰਚਿਤ ਹੋਣ ਦਾ ਅੰਤਰੀਵ ਇਤਿਹਾਸ ਅਤੇ ਕਈ ਹੋਰ ਨੁਕਤਿਆਂ ਨੂੰ ਨਿਖਾਰਨ ਵਾਲਾ ਕੀਮਤੀ ਚਾਨਣ ਭੀ ਮਿਲੇ।

ਪੁਛਗਿਛ ਕਰਨ ਤੋਂ ਭੱਲਾ ਬੰਸ ਦੇ ਬਜ਼ੁਰਗਾਂ ਤੋਂ ਪਤਾ ਚਲਿਆ ਸੀ ਕਿ ਇਹ ਪੋਥੀ, ਗੋਇੰਦਵਾਲ ਵਾਲੇ ਗੁਰੂ ਬੰਸ ਵਿੱਚੋਂ ਜਿਸ ਪਰਿਵਾਰ ਦੇ ਹਿੱਸੇ ਆਉਂਦੀ ਸੀ, ਉਨ੍ਹਾਂ ਆਪਣੀ ਇਕ ਧੀ ਦੇ ਦਾਜ ਵਿੱਚ (ਫਗਵਾੜੇ) ਦੇ ਦਿੱਤੀ ਸੀ। ਉਸ ਪੋਥੀ ਦਾ ਹਾਲਾਂ ਤੱਕ ਪੜਤਾਲ ਕਰਨ ਤੋਂ ਭੀ ਪਤਾ ਨਹੀਂ ਚਲਿਆ ।

ਇਕ ਪੁਰਾਤਨ ਪੋਥੀ ਬਾਰੇ ਡਾ. ਮੋਹਨ ਸਿੰਘ ਦੀਵਾਨਾ ਨੇ ੧੯੬੦ ਦੇ ਕਰੀਬ ਇਕ ਲੇਖ ਟ੍ਰਿਬਿਊਨ ਵਿੱਚ ਛਪਵਾ ਕੇ, ਜਿਵੇਂ ਉਨ੍ਹਾਂ ਦਾ 'ਅਨੁਭਵੀ' ਸੁਭਾਉ ਸੀ, ਦਾਹਵਾ ਕੀਤਾ ਸੀ, ਇਹ ਪੋਥੀ ਭੀ ਗੋਇੰਦਵਾਲ ਵਾਲੀਆਂ ਪੋਥੀਆਂ ਵਿਚੋਂ ਹੈ। ਅੰਮ੍ਰਿਤਸਰ ਵਾਲੀ ਉਸ ਪੋਥੀ ਦੇ ਅਸੀ ਤਤਕਾਲ ਜਾ ਕੇ ਦਰਸ਼ਨ ਕੀਤੇ, ਉਹ ਗੁਰਬਾਣੀ ਦੀ ਇਕ ਪੁਰਾਤਨ ਪੋਥੀ ਜ਼ਰੂਰ ਹੈ ਸੀ। ਪਰੰਤੂ ਗੋਇੰਦਵਾਲ ਵਾਲੀਆਂ ਪੋਥੀਆਂ ਨਾਲ ਦੂਰ ਦਾ ਭੀ ਸੰਬੰਧ ਨਹੀਂ ਸੀ। ਉਸ ਪੋਥੀ ਵਿੱਚ ਵਾਰਾਂ ਭੀ ਹਨ, ਵਾਰਾਂ ਉਤੇ ਧੁਨਾ ਦੀਆਂ ਸੂਚਨਾਂ ਭੀ। ਰਾਗਮਾਲਾ ਦੀ ਬਹਿਸ ਸਮੇਂ ੧੯੪੬ ਵਿੱਚ ਇੱਕ ਪੋਥੀ ਦਾ ਪਿੰਡ ਬਾਹੋਵਾਲ (ਸਿਆਲਕੋਟ) ਵਿੱਚ ਹੋਣ ਦਾ ਜ਼ਿਕਰ ਆਇਆ ਸੀ ਅਸਾਂ ਉਹ ਪੋਥੀ ਭੀ ਦੇਖੀ ਸੀ, ਜੋ ਅੰਮ੍ਰਿਤਸਰ ਵਾਲੀ ਪੋਥੀ ਜਿਹੀ ਹੀ ਸੀ। ਡਾ. ਦੀਵਾਨਾ ਜੀ ਅਜੇਹੀਆਂ 'ਅਦਭੁਤ' ਗੱਲਾਂ ਕਰਨ ਦੇ ਮਾਹਰ ਸਨ। ਉਨ੍ਹਾਂ ਸ. ਜੀ.ਬੀ.ਸਿੰਘ ਨੂੰ ਜੋ ਨੋਟ, ਗੋਇੰਦਵਾਲ ਵਾਲੀਆਂ ਪੋਥੀਆਂ ਬਾਰੇ ਲਿਖਕੇ ਭੇਜੇ, ਉਹ ਪ੍ਰਾਚੀਨ ਬੀੜਾਂ ਦਾ (ਜ਼ਮੀਮਾ ਛੇਵਾਂ ਸਫਾ ੪੫੬) ਸਭ ਤੋਂ ਬੇ ਸਿਰ ਪੈਰਾ ਅਤੇ ਹਾਸੋਹੀਣਾ ਇਹ ਭਾਗ ਹੈ। ਦੀਵਾਨਾ ਜੀ ਨੇ ਲਿਖਿਆ ਹੈ, ਕਿ, 'ਮੈਂ ੧੯੩੩ ਵਿੱਚ ਪੋਥੀਆਂ ਦੇ ਦਰਸ਼ਨ ਕੀਤੇ ਸਨ, ਨੋਟ ਭੀ ਲਏ ਸੀ, ਜੋ ਸਾਹਮਣੇ ਨਹੀਂ ਜ਼ਬਾਨੀ ਯਾਦ ਹਨ, ਉਹ ਸਨਮੁਖ ਕਰਦਾ ਹਾਂ। ਲਿਖਿਆ ਹੈ, ਜਪੁ ਤੋਂ ਬਾਅਦ ਰਹਿਰਾਸ ਦੇ ਸ਼ਬਦ ਸਨ ਤੇ ਫਿਰ ਸਿੱਧ ਗੋਸ਼ਟੀ ਸੀ। ਪੋਥੀ ਦੇ ਅਖੀਰ ਤੇ ਭਗਤਾਂ ਦੀ ਬਾਣੀ ਸੀ, ਮੈਨੂੰ ਜਿੱਥੇ ਤੱਕ ਯਾਦ ਹੈ ਫਰੀਦ ਦੇ ਸਲੋਕ ਵੀ ਸਨ।

ਗਿਆਨੀ ਗਿਆਨ ਸਿੰਘ ਜੀ ਨੇ ਜਿਨ੍ਹਾਂ ਪੋਥੀਆਂ ਦੇ ਦਰਸ਼ਨ ਕੀਤੇ ਸਨ, ਉਨ੍ਹਾਂ ਵਿੱਚ ਜਪੁਜੀ ਤੇ ਰਹਿਰਾਸ ਨਹੀਂ ਹੈ ਸੀ। ਪੋਥੀ ਦੇ ਅਖੀਰ ਵਿੱਚ ਭਗਤ ਬਾਣੀ ਦਾ ਇਕੱਠਾ ਹੋਣਾ ਉਕਾ ਹੀ ਗਲਤ ਹੈ। ਸਭ ਰਾਗਾਂ ਦੇ ਅੰਤ ਵਿੱਚ ਭਗਤ ਬਾਣੀ ਹੈ। ਡਾਕਟਰ ਜੀ ਨੂੰ ਜਪੁਜੀ ਦੇ ਮੂਲ ਮੰਤਰ ਪੜ੍ਹ ਕੇ, ਜਿਸ ਦਾ ਕੁਝ ਕੁ ਭਾਗ ਦੋਵਾਂ ਪੋਥੀਆਂ ਦੇ ਆਰੰਭ ਵਿੱਚ ਹੈ, ਭੁਲੇਖਾ ਲਗਿਆ ਹੋਵੇਗਾ ਕਿ ਜਪੁਜੀ ਪੋਥੀ ਦੇ ਆਰੰਭ ਵਿੱਚ ਲਿਖਿਆ ਹੈ। ਜੇ ਅਜੇਹੀ ਪੋਥੀ ਹੈ ਸੀ ਤਾਂ ਯਕੀਨਨ ਉਹ ਚੌਥੀ ਪੋਥੀ ਸੀ। ਪਰ ਉਸ ਪੋਥੀ ਦਾ ਗੁਪਤਵਾਸ ਇਸ ਸਮੇਂ ਤੋਂ ਪਹਿਲਾਂ ਹੀ ਹੋ ਚੁੱਕਾ ਸੀ। ਜਿਸ ਪੋਥੀ ਵਿੱਚ ਸਿੱਧ ਗੋਸ਼ਟ ਹੈ, ਉਹ ਪ੍ਰਾਪਤ ਹੈ। ਉਸ ਵਿੱਚ ਜਪੁਜੀ ਸਾਹਿਬ ਨਹੀਂ, ਨਾਂਹੀ ਉਹ ਸ਼ਬਦ ਬਾਣੀਆਂ ਤੇ ਲਿਖਤਾਂ ਹਨ ਜੋ ਉਨ੍ਹਾਂ ਜੀ. ਬੀ. ਸਿੰਘ ਨੂੰ ਦੱਸੀਆਂ ਸੀ।

ਇਹ ਗੱਲਾਂ ਜੀ. ਬੀ. ਸਿੰਘ ਜੀ ਨੂੰ ਮੈਂ (ਲੇਖਕ ਨੇ) ੧੯੪੬ ਵਿੱਚ ਹੀ ਸਮੇਤ ਹੋਰ ਗੱਲਾਂ ਦੱਸੀਆਂ ਸੀ, ਜਿਨ੍ਹਾਂ ਰਾਗਾਂ ਵਿੱਚ ਭਗਤ ਬਾਣੀ ਹੈ ਉਨ੍ਹਾਂ ਰਾਗਾਂ ਦੇ ਅੰਤ ਵਿੱਚ ਭਗਤਾਂ ਦੀ ਬਾਣੀ ਰੱਖਣ ਦੀ ਮਰਿਆਦਾ ਪੋਥੀਆਂ ਵਿੱਚ ਵਰਤੀ ਹੈ। ਸਾਰੀ ਭਗਤ ਬਾਣੀ ਇਕੱਠੀ ਕਰਕੇ ਪੋਥੀ ਦੇ ਪਿੱਛੇ ਵੱਖਰੀ ਕਰਕੇ ਲਿਖਾਣ ਦੀ ਗਲ ਗ਼ਲਤ ਹੈ। ਫਰੀਦ ਜੀ ਦੇ ਸਲੋਕ ਦੋਵਾਂ ਪੋਥੀਆਂ ਵਿੱਚ ਨਹੀਂ। ਨਾਹੀ ਕਬੀਰ ਜੀ ਦੇ ਸਲੋਕ ਹਨ। ਸੂਹੀ ਰਾਗ ਵਿਚਲੇ ਫਰੀਦ ਜੀ ਦੇ ਸ਼ਬਦ ਇਕ ਪੋਥੀ ਵਿਚ ਪ੍ਰਾਪਤ ਹਨ। ਜੋ ਉਨ੍ਹਾਂ ਦੇਖੇ ਹੀ ਨਹੀਂ। ਦੋਵੇਂ ਭਗਤਾਂ, ਕਬੀਰ ਅਤੇ ਫਰੀਦ ਜੀ ਦੇ ਗੁਰੂ ਹਰਸਹਾਇ ਵਾਲੀ ਪੋਥੀ ਵਿੱਚ ਮਿਲਦੇ ਹਨ। ਫਰੀਦ ਜੀ ਦੇ ਕੁਲ ੩੮, ਸਲੋਕ ਲਿਖੇ ਹੋਏ ਮਿਲੇ ਹਨ। ਜਿਨ੍ਹਾਂ ਵਿੱਚ ਬੀੜ ਵਿੱਚ ਚੜ੍ਹਾਏ ਸਲੋਕਾਂ ਦੇ ਰੂਪ ਨਾਲ ਕੁਝ ਸਲੋਕ ਹੀ ਮਿਲਦੇ ਹਨ। ਸਿਧ ਗੋਸ਼ਟ, ਰਾਮਕਲੀ ਰਾਗ ਦੀਆਂ ਹੋਰ ਬਾਣੀਆਂ, ਓਅੰਕਾਰ ਆਦਿ ਪੋਥੀਆਂ ਵਿੱਚ ਲਿਖੀਆਂ ਹੋਈਆਂ ਹਨ। ਡਾਕਟਰ ਸਾਹਿਬ ਜੀ ਨੇ ਜਾਪਦਾ ਹੈ ਆਪਣੇ ਨੋਟ ਜਿੰਮੇਵਾਰੀ ਨਾਲ ਨਹੀਂ ਭੇਜੇ, ਅਗੇ ਜੀ. ਬੀ. ਸਿੰਘ ਜੀ ਨੇ ਭੀ ਕੱਟ ਵੱਢਕੇ ਨੁਕਰੇ ਲਗਾ ਕੇ ਛਾਪੇ ਹਨ। ਦੀਵਾਨਾ ਜੀ ਦੀ ਪ੍ਰਾਚੀਨ ਬੀੜਾਂ ਵਿੱਚ ਛਾਪੀ ਚਿੱਠੀ ਵਿੱਚੋਂ ਇੱਕ ਗੱਲ ਕੁਝ ਅਰਥ ਰੱਖਦੀ ਹੈ, ਉਹ ਲਿਖਦੇ ਹਨ :-

'ਇਕ ਥਾਂ ਮੈਂ ਕੀ ਵੇਖਿਆ ਜੋ ਖੱਬੇ ਪਾਸੇ ਵਾਲੇ ਸਫੇ ਉਤੇ ਪਿਛੋਂ ਸ਼ਬਦ ਲਕੀਰਿਆ ਅਤੇ ਅਗਲੇ ਸਫੇ ਉਤੇ ਉਹੋ ਸ਼ਬਦ ਫਿਰ ਸਹੀ ਰੂਪ ਵਿੱਚ ਲਿਖਿਆ ਹੈ। ਏਸ ਤੋਂ ਮੈਂ ਨਤੀਜਾ ਕਢਿਆ ਕਿ ਭਗਤਾਂ ਦੀ ਬਾਣੀ ਬੜੀ ਖੋਜ ਕਰਕੇ ਆਦਿ ਗ੍ਰੰਥਾਂ ਵਿੱਚ ਚਾੜ੍ਹੀ ਗਈ ਸੀ ਅਤੇ ਇਸ ਖੋਜ ਦਾ ਸਿਲਸਿਲਾ ਤੀਜੀ ਪਾਤਸ਼ਾਹੀ ਤੋਂ ਜਾਰੀ ਸੀ। (ਪ੍ਰਾਚੀਨ ਬੀੜਾਂ ਸਫਾ ੪੫੬)

ਪੋਥੀਆਂ ਵਿੱਚ ਇਹ ਰੀਤ ਵਰਤੀ ਹੋਈ ਹੈ, ਨਾਮਦੇਵ ਜੀ ਦੇ ਅਤੇ ਕਬੀਰ ਜੀ ਦੇ ਕੁਝ ਸ਼ਬਦ ਦੋ ਰੂਪਾਂ ਵਿਚ ਲਿਖੇ ਮਿਲਦੇ ਹਨ ਫਰੀਦ ਜੀ ਦੇ ਸ਼ਬਦ *'ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ'* ਦਾ ਤਾਂ ਅਸ਼ੁਧ ਅਤੇ ਸ਼ੁਧ ਰੂਪ ਭੀ ਹੈ।

ਬਾਬਾ ਪ੍ਰੇਮ ਸਿੰਘ ਜੀ ਹੋਤੀ, ਜੋ ਭੱਲਾ ਬੰਸ ਵਿੱਚੋਂ ਸਨ ਏਨ੍ਹਾਂ ਪੋਥੀਆਂ ਵਿੱਚੋਂ ਉਨ੍ਹਾਂ ਨੋਟ ਲਏ ਸਨ। ਜਿਨ੍ਹਾਂ ਨੂੰ ਪ੍ਰਾਪਤ ਕਰਨ ਲਈ ਪਿਸ਼ਾਵਰ ਵਿੱਚ ਪੋਥੀ ਦੇ ਦ ਰਸ਼ਨਾਂ ਲਈ ੧੯੪੬ ਵਿੱਚ ਮੈਂ ਹੋਤੀ ਮਰਦਾਨ ਨੂੰ ਚਲਿਆ ਸੀ। ਕੈਬਲਪੁਰ ਸਟੇਸ਼ਨ ਤੋਂ ਹੀ ਫਸਾਦ ਸ਼ੁਰੂ ਹੋ ਜਾਣ ਕਾਰਣ ਰਸਤੇ ਵਿਚੋਂ ਮੁੜ ਆਇਆ। ਪਿਛੋਂ ਬਾਬਾ ਜੀ ਸ਼ਿਮਲੇ ਆ ਗਏ ਪਹਿਲਾਂ, ਉਨ੍ਹਾਂ ਨਾਲ ਸ਼ਿਮਲੇ ਮਿਲਣ ਜੁਲਣ ਦਾ ਸਮਾਂ ਮਿਲਦਾ ਰਿਹਾ। ਫਿਰ ਉਦਮ ਕਰਕੇ ਉਨ੍ਹਾਂ ਨੂੰ ਪਟਿਆਲੇ ਲੈ ਆਏ। ਉਨ੍ਹਾਂ ਤੋਂ ਕਾਪੀ ਲੈ ਕੇ ਉਹ ਨੋਟ ਮੈਂ ਪੂਰੀ ਤਰ੍ਹਾਂ, ਪੜ੍ਹੇ ਅਤੇ ਨਕਲ ਭੀ ਕੀਤੇ। ਕਾਪੀ ਉਤੇ ਕੁਝ ਥਾਵਾਂ ਤੇ ਬਾਬਾ ਜੀ ਨੇ ਹਾਸ਼ੀਆ ਅਰਾਈ ਭੀ ਕੀਤੀ ਹੋਈ ਸੀ। ਉਦੋਂ ਹੀ ਇਹ ਨੋਟ ਬਾਬਾ ਜੀ ਦੇ ਕਹਿਣ ਤੇ ਪ੍ਰਿੰ: ਤੇਜਾ ਸਿੰਘ ਨੂੰ ਦਿੱਤੇ ਪ੍ਰਿੰਸੀਪਲ ਤੇਜਾ ਸਿੰਘ ਜੀ ਨੇ ਪੜ੍ਹੇ ਤੇ ਵਿਚਾਰੇ ਸਨ।

ਜਿਸ ਪਰਿਵਾਰ ਕੋਲ ਪਿਸ਼ਾਵਰ ਵਿੱਚ ਇਹ ਪੋਥੀ ਹੈ ਸੀ ਚੰਗੇ ਭਾਗਾਂ ਨੂੰ ਫਸਾਦਾਂ ਵਿਚੋਂ ਬਚ ਕੇ ਲੁਧਿਆਣੇ ਆ ਗਏ। ਉਸ ਪਰਿਵਾਰ ਦੇ ਬਾਵਾ ਭਗਤ ਸਿੰਘ ਨੂੰ ਪਹਿਲਾਂ ਜਾ ਕੇ ਮਿਲਿਆ, ਪੋਥੀ ਲੈ ਆਉਣ ਦੀ ਖੁਸ਼ੀ ਸਾਂਝੀ ਕੀਤੀ। ਫਿਰ ਪਟਿਆਲੇ ਦੇ ਮੁਖ ਮੰਤਰੀ ਸ. ਗਿਆਨ ਸਿੰਘ ਰਾੜੇਵਾਲਾ ਨੂੰ ਸਾਰੀ ਗੱਲ ਦੱਸੀ ਉਨ੍ਹਾਂ ਦੀ ਸਹਾਇਤਾ ਨਾਲ ਇਸ ਪਰਿਵਾਰ ਨੂੰ ਪਟਿਆਲੇ ਵਿੱਚ ਲਿਆ ਕੇ ਵਸਾਉਣ ਦੀ ਇਛਾ ਪੂਰੀ ਹੋਈ। ਦੂਜੀ ਪੋਥੀ ਦੇ 'ਰਖਸ਼ਕਾਂ' ਤੱਕ ਪਹੁੰਚਣ ਲਈ ਕੀ ਕਰਨਾ ਪਿਆ? ਜਿਵੇਂ ਦਰਸ਼ਨ ਹੋਏ, ਨੋਟ ਲਏ ਅਤੇ ਚਿਤ੍ਰ ਪ੍ਰਾਪਤ ਕੀਤੇ, ਇਹ ਉਹੋ ਜਿਹਾ

ਹੀ ਕੌੜਾ ਤਜਰਬਾ ਹੈ, ਜੋ ਕਿਸੇ ਅਹਿਮ ਦਸਤਾਵੇਜ਼ਾਂ ਨੂੰ ਪ੍ਰਾਪਤ ਕਰਨ ਸਮੇਂ ਹੋ ਸਕਦਾ ਹੈ। ਇੰਜ ਕਠਿਨਾਈਆਂ ਪਾਰ ਕਰਕੇ ਪੋਥੀਆਂ ਦੇ ਦਰਸ਼ਨ ਕਰਨ ਅਤੇ ਨੋਟ ਹਾਸਲ ਕਰਨ ਦੀ ੧੯੪੬ ਤੋਂ ੧੯੭੬ ਵਿੱਚ ਤੀਜੀ ਤੇ ਚੌਥੀ ਫੇਰੀ ਅਤੇ ਉਚੇਚੇ ਸਾਧਨਾਂ ਦੀ ਵਰਤੋਂ ਨਾਲ ਕਾਮਯਾਬੀ ਹਾਸਲ ਹੋਈ। ਮੇਰੀ ਪਤਨੀ, ਉਸ ਸਮੇਂ ਪੰਜਾਬੀ ਯੂਨੀਵਰਸਿਟੀ ਦੇ ਵੀ. ਸੀ. ਸਨ, ਅਸੀਂ ਸਰਕਾਰੀ ਮੱਦਦ ਨਾਲ ਅਹੀਆ ਪੁਰ ਵਾਲੀ ਪੋਥੀ ਦੇ ਦਰਸ਼ਨ ਕੀਤੇ ਤੇ ਫੋਟੋ ਲਏ। ਏਨ੍ਹਾਂ ਪੋਥੀਆਂ ਵਿੱਚ ਆਈਆਂ ਸੂਚਨਾਵਾਂ, ਜਿਨ੍ਹਾਂ ਵਿੱਚ ਲਿਖਿਆ ਹੈ, *'ਨਾਮਾ ਕਬੀਰ ਭਗਤ ਗੁਰੂ ਬਾਬੇ ਦੇ' ਜਾਂ ਕਬੀਰ ਨਾਮਾ ਬਾਬੇ ਦੇ ਭਗਤ,* ਪੜ੍ਹਕੇ ਹੈਰਾਨੀ ਹੋਈ। ਫਿਰ ਉਨ੍ਹਾਂ ਲਿਖਤਾਂ ਦੇ ਸਾਰਥਕ ਹੋਣ ਦੇ ਮੰਤਵ ਨਾਲ ਖੋਜ ਪੜਤਾਲ ਇਸ ਦ੍ਰਿਸ਼ਟੀਕੋਣ ਦੇ ਵੇਰਵੇ ਨਾਲ ਕੀਤੀ। ਦੂਰ ਦੂਰ ਭਗਤਾਂ ਦੇ ਟਿਕਾਣਿਆਂ ਉਤੇ ਭਟਕਣਾ ਪਿਆ। ਪਾਕਿਸਤਾਨ ਬਣਨ ਤੋਂ ਪਹਿਲਾਂ ਦੀਆਂ ਯਾਤਰਾਵਾਂ ਦੀਆਂ ਪ੍ਰਾਪਤੀਆਂ ਅਤੇ ਅਧਿਐਨ, ਭਗਤੀ ਸਾਹਿੱਤ ਦੀਆਂ ਸ਼ਾਖਾਂ ਅਤੇ ਭਗਤਾਂ ਦੇ ਟਿਕਾਣਿਆ ਤੇ ਜਾ ਕੇ ਪੜਤਾਲ ਕਰਨ ਦਾ ਬੀਜ, ਏਨ੍ਹਾਂ ਵਾਕਾਂ ਦੇ ਰੂਪ ਵਿੱਚ ਮਨ ਦੀ ਭੂਮੀ ਵਿੱਚ ਪੁੰਗਾਰਿਆ। ਜਿਸ ਬਾਰੇ ਸਾਰੀ ਸਮੱਗਰੀ ਇਕ ਸੂਰ ਕਰਨ ਉਤੇ ਕਈ ਵਰ੍ਹੇ ਖਰਚ ਹੋਏ ।

ਆਦਿ ਪੋਥੀਆਂ ਬਾਰੇ ਜਾਣਕਾਰੀ ਦੇ ਕਈ ਪਹਿਲੂ ਹਨ। ਨਿਰਸੰਦੇਹ ਸਾਡਾ ਇਹ ਕੀਮਤੀ ਖਜ਼ਾਨਾ ਹੈ ਗੁਰਬਾਣੀ ਦੇ ਖੋਜੀਆਂ ਨੂੰ ਪੋਥੀਆਂ ਦੇ ਦਰਸ਼ਨਾਂ ਤੋਂ ਬਹੁਭਾਂਤੀ ਜਾਣਕਾਰੀ ਮਿਲਦੀ ਹੈ, ਜਿਨਾਂ ਡੂੰਘਾ ਜਾਇਆ ਜਾਵੇ, ਅਧਿਐਨ ਕਰਨ ਨਾਲ ਕਈ ਗੁੱਝੇ ਮਸਲੇ ਸਪਸ਼ਟ ਹੁੰਦੇ ਅਤੇ ਰਹੱਸ ਮਈ ਭੇਦ ਪ੍ਰਗਟਾਉਂਦੇ ਹਨ। ਪੋਥੀਆਂ ਬਾਰੇ ਖੁਲ੍ਹੀ ਚਰਚਾ ਅਤੇ ਪੜਤਾਲ ਵਖਰਾ ਵਿਸਥਾਰ ਵਾਲਾ ਵਿਸ਼ਾ ਹੈ। ਇਥੇ ਕੇਵਲ ਭਗਤ ਬਾਣੀ ਬਾਰੇ ਲੋੜੀਂਦੀ ਜਾਣਕਾਰੀ ਹੀ ਦਿੱਤੀ ਜਾ ਰਹੀ ਹੈ।

*ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਭਗਤ ਬਾਣੀ :-*

ਗੋਇੰਵਾਲ ਵਾਲੀਆਂ ਪੋਥੀਆਂ ਵਿਚੋਂ ਇਕ ਪੋਥੀ ਦੇ ਪੱਤਰੇ ੨੨੪ ਦੂਜੀ ਦੇ ੩੦੦ ਹਨ। ਕੁਝ ਕੁ ਪੱਤਰੇ ਵਿੱਚ ਖਾਲੀ ਭੀ ਛੱਡੇ ਹੋਏ ਹਨ। ਪੋਥੀ ਦਾ ਸਾਈਜ਼ ੧੩ ਇੰਚ ੧੯ ਇੰਚ ਹੈ, ਕਾਗਜ਼ ਮੋਟਾ ਪੁਰਾਣਾ ਤੇ ਨਰੋਆ ਹੈ, ਪੋਥੀਆਂ ਦੇ ਨਵੇਂ ਹਾਸ਼ੀਏ ਲਾ ਕੇ ਸੋਹਣੀ ਸੰਭਾਲ ਕੀਤੀ ਹੋਈ ਹੈ। ਹਰ ਪਤਰੇ ਵਿੱਚ ੧੩-੧੪ ਅੱਖਰ ਅਤੇ ਇਤਨੀਆਂ ਹੀ ਲਾਈਨਾ ਹਨ। ਲਿਖਤ ਦੇ ਪਦ ਨਿਖੜਵੇਂ ਪਦ ਛੇਦ ਰੂਪ ਵਾਲੇ ਹਨ। ਹਰ ਰਾਗ ਦੇ ਅਰੰਭ ਵਿੱਚ ਮੰਗਲ ਪਹਿਲਾਂ ਆਉਂਦਾ ਹੈ, ਜਿਥੇ ਬਾਣੀ ਜਾਂ ਰਾਗ ਦਾ ਆਰੰਭ ਹੈ, ਆਮ ਤੌਰ ਤੇ ਪੂਰਾ ਮੂਲ ਮੰਤਰ ਆਉਂਦਾ ਹੈ। ਕੁਝ ਥਾਵਾਂ ਤੇ ਛੋਟਾ ਮੰਗਲ ਭੀ ਹੈ। ਅੱਖਰ, ਪੁਰਾਣੀ ਗੁਰਮੁਖੀ ਦੇ ਹਨ ਜਿਨ੍ਹਾਂ ਦੀ ਸ਼ਕਲ ਬਹੁਤ ਟਾਕਰੀ ਨਾਲ, ਕੁਝ ਪੁਰਾਣੇ ਲੰਡਿਆਂ ਨਾਲ ਮਿਲਦੀ ਹੈ, ਕੁਝ ਅੱਖਰਾਂ ਦੀ ਬਣਤਰ ਪੁਰਾਤਨ ਟਾਕਰੀ ਤੇ 'ਸ਼ਾਰਦਾ' ਅੱਖਰਾਂ ਨਾਲ ਵੀ ਸਾਂਝ ਜੋੜਦੀ ਹੈ। ਲੰਡਿਆਂ ਵਿੱਚ ਲਿਖੇ ਜੋ ਕੁਝ ਕੁ ਪੱਤਰੇ ਹਨ ਉਹ ਪੜ੍ਹਨੇ ਮੁਸ਼ਕਲ ਹਨ। ਕਿਉਂਕਿ ਲੰਡੇ ਭੀ ਪੁਰਾਣੇ ਜ਼ਮਾਨੇ ਦੇ ਹਨ, ਲੰਡੇ ਅਜੇਹੀ ਲਿਪੀ ਹੈ ਲਿਖਣ ਵਾਲਾ ਹੀ ਪੜ੍ਹ ਸਕਦਾ ਹੈ। ਕਈ ਵਾਰੀ ਉਸ ਲਈ ਪੜ੍ਹਨਾ ਭੀ ਮੁਸ਼ਕਲ ਹੁੰਦਾ ਹੈ। ਲਗਾਂ ਮਾਤਰਾਂ ਦੀ ਵਰਤੋਂ ਪੂਰੀ ਤਰ੍ਹਾਂ ਨਿਯਮਤ ਨਹੀਂ, ਪਰ ਕਾਫੀ ਥਾਂ ਠੀਕ ਤਰੀਕੇ ਨਾਲ ਕੀਤੀ ਹੈ, ਭਾਵੇਂ ਉਤਨੀ ਇਹਤਿਆਤ ਅਤੇ ਸ਼ੁਧਤਾ ਵਾਲੀ ਨਹੀਂ, ਜਿੰਨੀ ਆਦਿ ਬੀੜ ਵਿੱਚ ਹੈ। ਕਈ ਥਾਵਾਂ ਉਤੇ ਲਿਖੇ ਹੋਏ ਪਾਠ ਵਿਚਾਰ ਕੇ, ਠੀਕ ਪਾਠ ਆਪ ਬਣਾਉਣਾ ਪੈਂਦਾ ਹੈ। ਕਿਸੇ ਥਾਂ ਲਗਾਂ ਮਾਤਰਾਂ ਲੋੜੀਦੀਆਂ ਭੀ ਨਹੀਂ ਵਰਤੀਆਂ, ਸ਼ਾਇਦ ਇਹ ਖਿਆਲ ਕਰਕੇ, ਕਿ ਪਾਠਕ ਪੜ੍ਹਨ ਵੇਲੇ ਜੋ ਲਿਖਿਆ ਉਸ ਦੇ ਸਹਾਰੇ ਸ਼ੁਧ

ਆਪ ਕਰ ਲੈਣਗੇ। ਜਿਸ ਪੋਥੀ ਨੂੰ, ਪਹਿਲੀ ਕਹਿ ਸਕਦੇ ਹਾਂ, ਉਸ ਵਿੱਚ ਅੱਗੇ ਦਸੇ ਰਾਗਾਂ ਵਿੱਚ ਲਿਖੀ ਬਾਣੀ ਇਸ ਤਰ੍ਹਾਂ ਹੈ :-

੧. ਸੂਹੀ, ੨. ਪ੍ਰਭਾਤੀ, ੩. ਧਨਾਸਰੀ, ੪. ਬਸੰਤ, ੫. ਤਿਲੰਗ, ੬. ਗੂਜਰੀ, ੭. ਭੈਰਉ, ੮ ਕੇਦਾਰਾ। ਆਸਾ ਰਾਗ ਵਿਚ ਆਸਾ ਦੀ ਵਾਰ ਦੇ ਦੋ ਸਲੋਕ ਬਿਨਾਂ ਵਾਰਾਂ ਦੀ ਹੋਰ ਕੋਈ ਰਚਨਾ ਦੋਵਾਂ ਪੋਥੀਆਂ ਵਿੱਚ ਨਹੀਂ। ਮਹੱਲੇ ਦੂਜੇ ਦਾ ਆਸਾ ਦੀ ਵਾਰ ਦੇ ਮਹੱਲੇ ਪਹਿਲੇ ਦੇ ਸਲੋਕ ਦੇ ਨਾਲ ਇਕੋ ਹੀ ਸਲੋਕ ਹੈ। ਇਕ ਪੋਥੀ ਵਿੱਚ ਆਸਾ ਦੀ ਵਾਰ ਦੇ ਦੋ ਸਲੋਕ, ਆਸਾ ਰਾਗ ਦਾ ਭਾਗ ਸਮਝ ਕੇ, ੧੦ ਰਾਗਾਂ ਦੀ ਵਰਤੋਂ ਹੋਈ ਕਹੀ ਜਾ ਸਕਦੀ ਹੈ। ਦੂਜੀ ਪੋਥੀ ਵਿੱਚ ਰਾਮਕਲੀ, ਸੋਰਠ, ਮਲਾਰ, ਅਤੇ ਸਾਰੰਗ, ਚਾਰ ਰਾਗਾਂ ਵਿੱਚ ਲਿਖੀ ਬਾਣੀ ਹੈ। ਹਰ ਰਾਗ ਵਿੱਚ ਪਹਿਲਾਂ ਬਾਣੀ, ਬਾਬੇ ਨਾਨਕ ਜੀ ਦੀ ਹੈ, ਗੁਰੂ ਨਾਨਕ ਬਾਣੀ ਦੇ ਸਿਰਲੇਖਾਂ ਦੀਆਂ ਸੂਚਨਾਵਾਂ *'ਮਲਾਰ ਗੁਰੂ ਬਾਬੇ-ਦਾ, 'ਬੋਲਣਾ ਬਾਬੇ ਪਾਤਸ਼ਹ ਕਾ'* ਇਸ ਤਰ੍ਹਾਂ ਹਨ। ਨਾਨਕ ਬਾਣੀ ਪਿਛੋਂ ਗੁਰੂ ਅਮਰਦਾਸ ਜੀ ਦੀ ਬਾਣੀ ਆਉਂਦੀ ਹੈ, ਜਿਸ ਦੀ ਸੂਚਨਾ ਮਹੱਲਾ ਤੀਜਾ ਲਿਖਕੇ ਦਿੱਤੀ ਹੈ। ਗੁਰੂ ਸਾਹਿਬਾਨ ਦੀਆਂ ਬਾਣੀਆਂ ਵਿਚੋਂ, ਗੁਰੂ ਨਾਨਕ ਗੁਰੂ ਅਮਰਦਾਸ ਜੀ ਦੀਆਂ ਰਚਨਾਵਾਂ ਵਿਸ਼ੇਸ਼ ਕਰਕੇ ਹਨ, ਕੁਝ ਬਾਣੀ ਲਿਖ ਕੇ ਕੱਟੀ ਗਈ ਹੈ ਜਿਸ ਬਾਰੇ ਉਪਰ ਦਿੱਤੀ ਸੂਚਨਾ ਤੋਂ ਵਿਦਤ ਹੁੰਦਾ ਹੈ ਕਿ ਇਹ ਰਚਨਾ ਗੁਰੂ ਰਾਮਦਾਸ ਜੀ ਦੀ ਉਸ ਵੇਲੇ ਦੀ ਹੈ- ਜਦੋਂ ਉਹ ਭਾਈ ਜੇਠਾ ਜਾਂ 'ਸਦ ਸੇਵਕ' ਸਨ। ਇਕ ਥਾਂ ਮਹਲਾ ਚੌਥਾ ਦੀ ਸੂਚਨਾ ਭੀ ਹੈ। ਇਹ ਸ਼ਬਦ ਬੀੜ ਵਿੱਚ ਆਈ ਬਾਣੀ ਵਿੱਚ ਨਹੀਂ ਮਿਲਦੇ ਭਾਵੇਂ ਲਹਿਜਾ ਅਤੇ ਭਾਵ ਮਿਲਦਾ ਹੈ।

ਪੋਥੀ ਦੂਜੀ ਦੇ ਪੱਤਰੇ ਦੇ ਖੱਬੇ ਪਾਸੇ ਮਹੱਤਵਪੂਰਣ ਸੂਚਨਾ ਲਿਖੀ ਹੈ:- *'ਗੁਰੂ ਅੰਗਦ ਨੇ ਗੁਰਮੁਖੀ ਬਣਾਏ ਬਾਬੇ ਦੇ ਅਗੇ ਸ਼ਬਦ ਭੇਟ ਕੀਤਾ* ।' ਸਾਹਮਣੇ ਬਾਬੇ ਨਾਨਕ ਜੀ ਦਾ ਸ਼ਬਦ ਹੈ ਜਿਸ ਨੂੰ ਗੁਰਮੁਖੀ ਅੱਖਰਾਂ ਵਿੱਚ ਗੁਰੂ ਨਾਨਕ ਜੀ ਦੇ ਦੇਖ ਰੇਖ ਹੇਠਾਂ, ਗੁਰੂ ਅੰਗਦ ਜੀ ਨੇ ਸੋਧ ਸਵਾਰਕੇ ਇਸ ਬਾਣੀ ਨੂੰ ਲਿਖਣ ਯੋਗ ਬਣਾਇਆ ਸੀ। ਇਹ ਗੁਰਮੁਖੀ ਲਿਪੀ ਦੇ ਆਰੰਭ ਦੀ ਪੁਰਾਣੀ ਤੇ ਪ੍ਰਮਾਣਿਕ ਸੂਚਨਾ ਹੈ। ਗੁਰਮੁਖੀ ਵਿੱਚ ਗੁਰਬਾਣੀ ਤੋਂ ਪਹਿਲਾਂ ਦੀ ਕੋਈ ਲਿਖਤ ਨਹੀਂ ਮਿਲਦੀ। ਹਹੂਰ ਦੇ ਥੇਹ ਦੀ ਲਿਪੀ ਦੇ ਕੁਝ ਅੱਖਰ ਪੁਰਾਣੀ ਟਾਕਰੀ ਤੇ ਪੁਰਾਣੀ ਗੁਰਮੁਖੀ ਨਾਲ ਮਿਲਦੇ ਜੁਲਦੇ ਹੋਣ ਤੇ ਭੀ ਕੋਈ ਰਚਨਾ ਉਨ੍ਹਾਂ ਵਿੱਚ ਨਹੀਂ ਮਿਲੀ। ਜੀ. ਬੀ. ਸਿੰਘ ਜੀ ਦਾ ਇਹ ਮੱਤ, ਕਿ ਗੁਰਮੁਖੀ ਗੁਰੂ ਨਾਨਕ ਜੀ ਤੋਂ ਪਹਿਲਾਂ ਬਣੀ ਹੋਈ ਸੀ। ਕਸਵਟੀ ਉਤੇ ਪੂਰਾ ਨਹੀਂ ਉਤਰਦਾ। (ਇਸ ਬਾਰੇ ਚਰਚਾ ਗੁਰਬਾਣੀ ਭਾਗ ਵਿੱਚ ਕੀਤੀ ਗਈ ਹੈ)

ਹੇਠ ਲਿਖੇ ਭਗਤਾਂ ਦੀ ਬਾਣੀ ਸਬੰਧਤ ਰਾਗਾਂ ਵਿੱਚ ਹੈ: ੧. ਰਾਮਾਨੰਦ, ੨. ਕਬੀਰ, ੩. ਨਾਮਦੇਵ, ੪. ਤ੍ਰਿਲੋਚਨ, ੫. ਸੈਣ, ੬. ਰਵਿਦਾਸ, ੭. ਜੈ ਦੇਵ, ੮. ਫਰੀਦ, ੯. ਧੰਨਾ, ੧੦. ਭੀਖਨ, ੧੧. ਬੇਣੀ ਜੀ।

ਜਿਨ੍ਹਾਂ ਭਗਤਾਂ ਦੀ ਬਾਣੀ ਨਹੀਂ, ਉਨ੍ਹਾਂ ਭਗਤਾਂ ਦੇ ਨਾਮ ਹਨ: ਪੀਪਾ, ਸਧਨਾ, ਜੋ ਪਹਿਲੇ ਜੁਟ ਦੇ ਭਗਤ ਸਨ, ਪਰਮਾਨੰਦ, ਸੂਰਦਾਸ ਇਹ ਭਗਤ ਪਿਛੋਂ ਹੋਏ ਅਤੇ ਗੁਰੂ ਅਮਰਦਾਸ ਜੀ ਅਤੇ ਗੁਰੂ ਅਰਜਨ ਜੀ ਦੇ ਸਮੇਂ ਪ੍ਰਵਾਨ ਚੜ੍ਹੇ ।

ਜਿਵੇਂ ਦੱਸਿਆ ਜਾ ਚੁੱਕਾ ਹੈ ਆਸਾ ਰਾਗ ਵਾਲੀ ਬਾਣੀ ਦੀ ਪੋਥੀ ਕਿਉਂ ਕਿ ਪ੍ਰਾਪਤ ਨਹੀਂ, ਇਸ ਲਈ ਆਸਾ ਰਾਗ ਦੀ ਭਗਤਾਂ ਦੀ ਬਾਣੀ ਭੀ ਨਹੀਂ ਹੈ। ਪ੍ਰੰਤੂ ਆਸਾ ਦੀ ਵਾਰ ਦੇ ਸਿਰਲੇਖ ਹੇਠਾਂ ਜੋ ਸਲੋਕ ਹਨ ਉਨ੍ਹਾਂ ਤੋਂ ਪਤਾ ਚਲਦਾ ਹੈ, ਇਸ ਵਾਰ ਵਿੱਚ ਪਉੜੀਆਂ ਨਾਲ ਸਲੋਕ ਵੀ ਭਾਗ ਬਣ ਚੁਕੇ ਸਨ ਅਤੇ ਲਿਖੇ ਪੜ੍ਹੇ ਭੀ ਜਾਂਦੇ ਸਨ। ਵਾਰਾਂ ਦੀ ਇਕ ਸਲੋਕ

ਸਾਹਿਤ ਪੁਰਾਤਨ ਪੋਥੀ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਉਪਰਲੀ ਛੱਤ ਉਤੇ ੧੯੪੭ ਦੇ ਆਰੰਭ ਵਿੱਚ ਪੁਰਾਤਨ ਬੀੜਾਂ ਵਿੱਚ ਸੰਭਾਲੀ ਹੋਈ ਅਸਾਂ ਦੇਖੀ ਸੀ। ਉਸ ਪੋਥੀ ਤੋਂ ਪ੍ਰਗਟ ਹੁੰਦਾ ਸੀ, ਵਾਰਾਂ ਵਖਰੀਆਂ ਕਰਕੇ ਲਿਖਣ ਦੀ ਪ੍ਰਥਾ ਪੁਰਾਤਨ ਹੈ। *'ਬਾਈ ਵਾਰਾਂ ਪੋਥੀ'**, ਗੁਰਦੁਆਰਿਆਂ ਤੇ ਡੇਰਿਆਂ ਵਿੱਚ ਧਾਰਮਕ ਪੜ੍ਹਾਈ ਦਾ 'ਭਾਗ' ਸਮਝਕੇ ਪੜ੍ਹੀ-ਪੜ੍ਹਾਈ ਭੀ ਜਾਂਦੀ ਰਹੀ ਹੈ।

'ਗੋਇੰਦਵਾਲ ਵਾਲੀਆਂ ਪ੍ਰਾਪਤ ਪੋਥੀਆਂ ਵਿੱਚ ਆਏ ਸਾਰਿਆਂ ਰਾਗਾਂ ਵਿੱਚ ਭਗਤ ਬਾਣੀ ਹਰ ਰਾਗ ਦੇ ਪਿੱਛੇ ਹੈ। ਭਗਤਾਂ ਦੀ ਬਾਣੀ ਦੇ ਬਹੁਤੇ ਸਿਰਲੇਖ ਇਉਂ ਹਨ:- *'ਬਾਣੀ ਕਬੀਰ ਨਾਮਾ ਭਗਤ ਕੀ'* ਦੂਜੇ ਭਗਤਾਂ ਦੀ ਬਾਣੀ ਭੀ ਅਜਿਹੇ ਹੋਰ ਸਿਰਲੇਖਾਂ ਹੇਠਾਂ ਦਿੱਤੀ ਗਈ ਹੈ। ਨਾਮਦੇਉ ਅਤੇ ਕਬੀਰ ਜੀ ਨੂੰ ਜਿੱਥੇ ਬਾਬੇ ਨਾਨਕ ਦੇ ਭਗਤ ਦੱਸਣ ਵਾਲੀਆ ਸੂਚਨਾ ਹਨ, ਇਕ ਲਿਖਤ ਮਿਲਦੀ ਹੈ। 'ਨਾਮਾ ਕਬੀਰ ਪੂਰੇ ਭਗਤ'। ਰਾਮਾਨੰਦ ਜੀ ਦਾ ਇਕ ਪਦਾ ਦੋ ਵਾਰ, ਵੱਖੋ ਵੱਖਰੀ ਥਾਂ ਲਿਖਿਆ ਹੈ। ਪਾਠ ਕੁਝ ਕੁ ਵੱਖਰੀ ਭਾਂਤ ਦਾ ਹੈ। ਰਵਿਦਾਸ ਜੀ ਦੀ ਬਾਣੀ ਦੀ ਕੁਝ ਕੁ ਥਾਵਾਂ ਉਤੇ ਹੀ ਵੱਖਰੀ ਸੂਚਨਾ ਦਿੱਤੀ ਹੈ। ਉਨ੍ਹਾਂ ਦੀ ਬਾਣੀ ਹੋਰਨਾ ਭਗਤਾਂ ਦੀ ਬਾਣੀ ਉਪਰਲੀ ਸੂਚਨਾ-ਨਾਮਦੇਉ ਕਬੀਰ ਜੀ ਦੀ ਸੂਚਨਾ ਹੇਠਾਂ ਹੀ ਆ ਜਾਂਦੀ ਹੈ।

ਧਨਾਸਰੀ ਰਾਗ ਵਿੱਚ ਸੈਣ ਜੀ ਦੀ ਆਰਤੀ ਵਾਲਾ ਇਕ ਪਦਾ ਪੋਥੀਆਂ ਵਿੱਚ ਆਇਆ ਹੈ। ਭਗਤ ਧੰਨੇ ਜੀ ਦਾ ਸ਼ਬਦ ਸੂਹੀ ਰਾਗ ਵਿੱਚ ਮਿਲਦਾ ਹੈ। ਭੀਖਨ ਜੀ ਦਾ ਸੋਰਠ ਰਾਗ ਵਿੱਚ, *'ਨੈਨਹੁ ਨੀਰ ਬਹੈ ਤਨ ਖੀਨਾ'*। ਪਦੇ ਦੇ ਆਰੰਭ ਦੀਆਂ ਤੁਕਾਂ ਆਦਿ ਬੀੜ ਵਿਚ ਪਿਛੋਂ ਕਰਕੇ ਲਿਖੀਆਂ ਹਨ। ਜੋ ਪੋਥੀ ਵਿੱਚ ਪਹਿਲਾਂ ਦਿੱਤੀਆਂ ਹਨ। ਫਰੀਦ ਜੀ ਦੇ ਸੂਹੀ ਰਾਗ ਵਾਲੇ ਦੋਵੇਂ ਪਦੇ ਹਨ, *'ਤਪਿ ਤਪਿ ਲੁਹਿ ਲੁਹਿ'* ਦੋ ਵਾਰੀ' ਆਉਂਦਾ ਹੈ, ਇਕ ਵਾਰੀ ਅਸ਼ੁਧ ਰੂਪ ਵਿੱਚ ਦੂਜੀ ਵਾਰੀ ਸ਼ੁਧ ਪਾਠ ਹੈ। ਦੂਜਾ ਪਦਾ, *'ਬੇੜਾ ਬੰਧ ਨਾ ਸਕਿਓ ਬੰਧਨ ਕੀ ਵੇਲਾ'*। 'ਫਰੀਦ ਜੀ' ਦੀ ਸੂਚਨਾ ਦਾ ਸਿਰਲੇਖ ਦੇ ਕੇ ਲਿਖਿਆ ਹੈ:

ਧੰਨਾ ਜੀ ਅਤੇ ਫਰੀਦ ਜੀ ਦੀ ਹੋਰ ਬਾਣੀ ਆਸਾ ਰਾਗ ਵਿੱਚ ਹੈ ਜੋ ਪੋਥੀ ਪ੍ਰਾਪਤ ਨਾ ਹੋਣ ਕਾਰਨ ਮਿਲੀ ਨਹੀਂ। ਪੀਪਾ ਜੀ ਦਾ ਧਨਾਸਰੀ ਵਾਲਾ ਪਦਾ ਭਗਤਾਂ ਦੇ ਆਰਤੀ ਵਾਲੇ ਪਦਿਆਂ ਵਿੱਚ ਹੋਣਾ ਚਾਹੀਦਾ ਸੀ, ਪ੍ਰੰਤੂ ਏਨ੍ਹਾਂ ਪੋਥੀਆਂ ਵਿੱਚ ਪ੍ਰਾਪਤ ਨਹੀਂ। ਪੋਥੀਆਂ ਲਿਖਣ ਸਮੇਂ ਰਾਗਾਂ ਦੀ ਵੰਡ ਕਰਕੇ, ਜਿਵੇਂ ਆਦਿ ਬੀੜ ਵਿੱਚ ਕੀਤਾ ਗਿਆ ਹੈ ਸ਼ਬਦਾਂ ਨੂੰ ਸੰਪੂਰਨ ਤਰਤੀਬ ਨਹੀਂ ਦਿੱਤੀ ਗਈ। ਕੁਝ ਸ਼ਬਦ ਪੋਥੀਆਂ ਵਿੱਚ, ਹੋਰ ਰਾਗਾਂ ਵਿੱਚ ਹਨ, ਪਰ ਬੀੜ ਵਿੱਚ ਹੋਰ ਰਾਗਾਂ ਵਿੱਚ ਲਿਖੇ ਹਨ। ਇਸ ਤੋਂ ਪਤਾ ਚਲਦਾ ਹੈ ਜੋ ਪੋਥੀਆਂ ਪ੍ਰਾਪਤ ਨਹੀਂ ਉਨ੍ਹਾਂ ਵਿੱਚ ਆਏ ਰਾਗਾਂ ਵਿੱਚ ਕਈ ਬਾਣੀਆਂ ਅਤੇ ਹੋਰ ਸ਼ਬਦ ਹੋ ਸਕਦੇ ਸਨ। ਭਾਈ ਬੰਨੋ ਵਾਲੀਆਂ ਵਾਧੂ ਬਾਣੀਆਂ ਵਿਚੋਂ ਕੋਈ ਨਹੀਂ, ਰਾਹਮੁਕਾਮ ਦੀ ਸਾਖੀ ਰਾਗਮਾਲਾ ਆਦਿ ਪਿਛੋਂ ਦੀਆਂ ਰਚਨਾਵਾਂ ਹੋਣ ਕਾਰਣ ਇਨ੍ਹਾਂ ਵਿਚ ਕੋਈ ਵਾਧੂ ਰਚਨਾ ਆ ਹੀ ਨਹੀਂ ਸੀ ਸਕਦੀ।

ਭਾਵੇਂ ਕੁਝ ਸ਼ਬਦ ਦੋ ਦੋ ਵਾਰ ਭੀ ਲਿਖੇ ਗਏ ਹਨ, ਪ੍ਰੰਤੂ ਹੋਰ ਬਾਣੀ ਜਾਂ ਸ਼ਬਦ ਲਿਖਣ ਲਈ ਪੱਤਰੇ ਖਾਲੀ ਭੀ ਛੱਡੇ ਹੋਏ ਹਨ। ਜਾਪਦਾ ਹੈ ਕਿ ਬਾਣੀ ਜਿਉਂ ਜਿਉਂ ਪ੍ਰਾਪਤ ਹੁੰਦੀ ਰਹੀ ਉਹੋ ਨਾਲ ਨਾਲ ਲਿਖੀ ਜਾਂਦੀ ਰਹੀ। ਕੁਝ ਥਾਵਾਂ ਉਤੇ ਵੱਖੋ ਵੱਖਰੀਆਂ ਕਲਮਾਂ ਤੋਂ ਸ਼ਬਦਾਂ

---

* ਪੁਰਾਣੀਆਂ ਪਾਠਸ਼ਾਲਾਂ ਵਿੱਚ, ਧਰਮਸ਼ਾਲਾਂ ਵਿੱਚ ਇਹ ਕੋਰਸ ਹੁੰਦਾ ਸੀ, ਬਾਲ ਬੋਧ ਪਿਛੇ ਪੰਜ ਗ੍ਰੰਥੀ, ਫਿਰ ਬਾਈ ਵਾਰਾਂ, ਉਸ ਪਿਛੋਂ ਭਗਤਾਂ ਦੀ ਬਾਣੀ ਅਤੇ ਦਸ ਗ੍ਰੰਥੀ। ਫਿਰ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਾਇਆ ਜਾਂਦਾ ਸੀ।

ਦਾ ਲਿਖਿਆ ਜਾਣਾ ਇਹੋ ਦੱਸਦਾ ਹੈ ਬਾਣੀ ਲਿਖਣ ਦਾ ਕਰਮ ਲੰਮਾ ਸਮਾਂ ਜਾਰੀ ਰਿਹਾ।

ਭਗਤਾਂ ਦੀ ਬਾਣੀ ਵਿੱਚ ਕੁਝ ਪਦੇ, ਕੁਝ ਵਾਕ ਅਜਿਹੇ ਭੀ ਮਿਲਦੇ ਹਨ ਜੋ ਗੁਰੂ ਗ੍ਰੰਥ ਸਾਹਿਬ ਵਿੱਚ ਨਹੀਂ। ਅਜਿਹੇ ਪਦੇ ਲਿਖਾਰੀ (ਸਹੰਸਰ ਰਾਮ) ਨੇ ਜਦੋਂ ਜਿੱਥੇ ਹੋਰ ਬਾਣੀ ਦੀ ਪ੍ਰਾਪਤੀ ਹੋਈ ਉਥੋਂ ਲੈ ਕੇ, ਜਾਂ ਸੁਣ ਸੁਣਾਕੇ, ਲਿਖੇ ਹੋਣਗੇ।

ਭਗਤ ਕਬੀਰ, ਨਾਮਦੇਵ, ਰਵਿਦਾਸ ਜੀ ਦੀ ਹੋਰਨਾਂ ਭਗਤਾਂ ਨਾਲੋਂ ਮਿਕਦਾਰ ਵਿੱਚ ਬਾਣੀ ਵਧੇਰੇ ਆਉਂਦੀ ਹੈ। ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਆਈ ਸਾਰੀ ਬਾਣੀ ਦਾ ਪੂਰਾ ਵੇਰਵਾ ਵੱਖਰਾ ਵਿਸ਼ਾ ਹੈ ਅਤੇ ਵੱਖਰੀ ਪੁਸਤਕ ਵਿੱਚ ਦਿੱਤਾ ਜਾ ਰਿਹਾ ਹੈ।

***ਬਾਣੀ ਕਬੀਰ ਜੀ ਕੀ 'ਰਾਮਕਲੀ ਰਾਗ ਵਿੱਚ'***

੧. *ਕਾਇਆ ਕਲਾਲਨਿ ਲਾਹਨਿ ਮੇਲਉ ਗੁਰ ਕਾ ਸ਼ਬਦ ਗੁੜੁ ਕੀਨੁ ਰੇ ।*
*ਕਹਿ ਕਬੀਰ ਸਗਲੇ ਮਦ ਛੂਛੇ ਇਹੈ ਮਹਾ ਰਸੁ ਸਾਚੋ ਰੇ ॥੪॥ (੯੬੮)*

੨. *ਗੁੜੁ ਕਰਿ ਗਿਆਨ ਧਿਆਨੁ ਕਰਿ ਮਹੂਆ ਭਉ ਭਾਠੀ ਮਨ ਧਾਰਾ ॥*
*ਦਾਸੁ ਕਬੀਰੁ ਤਾਸੁ ਮਦ ਮਾਤਾ ਉਚਕਿ ਨ ਕਬਹੁ ਜਾਈ ॥੩॥੨॥ (੯੬੯)*

੩. *ਤੂੰ ਮੇਰੋ ਮੇਰੁ ਪਰਬਤੁ ਸੁਆਮੀ ਓਟ ਗਹੀ ਮੈ ਤੇਰੀ ॥*
*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥ (੨੩੧)*

੪. *ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ ॥*
*ਅੰਮ੍ਰਿਤ ਰਸੁ ਜਿਨਿ ਪਾਇਆ ਥਿਰੁ ਤਾ ਕਾ ਸੋਹਾਗੁ ॥੫॥੪॥ (੯੬੯)*

ਇਹ ਸ਼ਬਦ ਏਥੇ ਗੁਰੂ ਗ੍ਰੰਥ ਸਾਹਿਬ ਵਿੱਚ ਆਉਂਦਾ ਹੈ। ਪੋਥੀਆਂ ਵਿੱਚ ਨਹੀਂ :

੫. *ਮੁੰਦ੍ਰਾ ਮੋਨਿ ਦਇਆ ਕਰਿ ਝੋਲੀ ਪ੍ਰਤਕਾ ਕਰਹੁ ਬੀਚਾਰੋ ॥ (੯੭੦)*

ਗੁਰੂ ਗ੍ਰੰਥ ਸਾਹਿਬ ਵਿੱਚ, ਆਉਂਦਾ ਸ਼ਬਦ ਏਥੇ ਪੋਥੀਆਂ ਵਿੱਚ ਨਹੀਂ ।

*ਕਹਤੁ ਕਬੀਰੁ ਸੁਨਹੁ ਰੇ ਸੰਤਹੁ ਧਰਮੁ ਦਇਆ ਕਰਿ ਬਾੜੀ ॥੩॥੫॥*

੬. *ਐਸਾ ਸਿਮਰਨੁ ਕਰਿ ਮਨ ਮਾਹਿ ॥*

ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ, *ਜਿਹਿ ਸਿਮਰਨਿ ਹੋਇ ਮੁਕਤਿ ਦੁਆਰੁ* ਤੋਂ ਆਰੰਭ ਹੁੰਦਾ ਹੈ । ਉਪਰਲੀ ਤੁਕ ਰਹਾਉ ਦੀ ਹੈ ।

੭. *ਬੰਧਚਿ ਬੰਧਨੁ ਪਾਇਆ । ਮੁਕਤੇ ਗੁਰਿ ਅਨਲੁ ਬੁਝਾਇਆ ॥*
*ਕਰਿ ਕਰਤਾ ਉਤਰਸਿ ਪਾਰੰ ॥ ਕਹੈ ਕਬੀਰਾ ਸਾਰੰ ॥ (੯੭੧)*

੮. *ਚੰਦੁ ਸੂਰਜ ਦੁਇ ਜੋਤਿ ਸਰੂਪ ॥ ਕਹੈ ਕਬੀਰ ਨਿਰੰਜਨ ਅਲੇਖੁ ॥ (੧੨੯੨)*

੯. *ਕਵਨ ਕਾਜ ਸਿਰਜੇ ਜਗ ਭੀਤਰਿ ਜਨਮਿ ਕਵਨ ਫਲੁ ਤੁਮਾਰੀ ॥*
*ਕਹਤ ਕਬੀਰ ਭੀਰ ਜਨ ਰਾਖਹੁ ਹਰਿ ਸੇਵਾ ਕਰਉ ਤੁਮਾਰੀ ॥ (੯੭੦)*

ਇਹ ਸ਼ਬਦ ਇਸ ਵੇਲੇ ਅਠਵੀਂ ਥਾਂ ਹੈ। ਜਦੋਂ ਕਿ ਪੋਥੀ ਵਿੱਚ ਸਭਨਾਂ ਤੋਂ ਪਿਛੋਂ ਹੈ।

ਰਾਮਕਲੀ ਰਾਗ ਵਿੱਚ ਵੀ ਕਬੀਰ ਜੀ ਦੇ ਇਨ੍ਹਾਂ ਸ਼ਬਦਾਂ ਤੋਂ ਇਲਾਵਾ ਕੁਝ ਸ਼ਬਦ ਬੀੜ ਵਿੱਚ ਹੋਰ ਹਨ, ਜੋ ਪੋਥੀਆਂ ਵਿੱਚ ਨਹੀਂ ।

ਅੰਤਰਿ ਮੈਲੁ ਜੇ ਤੀਰਥ ਨਾਵੈ, ਵਖਰਾ ਕਰਕੇ, ਰਾਮਕਲੀ ਵਿੱਚ ਆਇਆ ਹੈ ।

ਹੁਣ ਇਹ ਸ਼ਬਦ ਆਸਾ ਰਾਗ ਵਿੱਚ ਹੈ *ਦੁਨੀਆ ਹੁਸਿਆਰ ਬੇਦਾਰ* ਸ਼ਬਦ, ਜੋ ਏਥੇ ਆਇਆ ਹੈ ਗੁਰੂ ਗ੍ਰੰਥ ਸਾਹਿਬ ਵਿੱਚ ਨਹੀਂ ।

*ਰਾਗ ਸੋਰਠ* ਵਿੱਚ ਭਗਤ ਬਾਣੀ ਦੀ ਸੂਚਨਾ ਇਸ ਤਰ੍ਹਾਂ ਦਿੱਤੀ ਹੈ:- *'ਸੋਰਿਠ ਕਬੀਰ ਨਾਮੇ ਕੀ ਬਾਣੀ*

ਬਾਣੀ ਕਬੀਰ ਜੀ ਕੀ :

੧. *ਜਾਕੋ ਠਾਕੁਰੁ ਊਚਾ ਹੋਈ ॥ (੩੩੦)*
੨. *ਦੁਇ ਦੁਇ ਲੋਚਨ ਪੇਖਾ ---- ਮਿਲਿਓ ਜਗਜੀਵਨ ਦਾਤਾ॥੪॥੪॥ (੬੫੫)*
੩. *ਬੁਤ ਪੂਜਿ ਪੂਜਿ ਹਿੰਦੂ ਮੂਏ ॥*
*ਹਰਿ ਕੇ ਨਾਮੁ ਬਿਨੁ ਕਿਨਿ ਗਤਿ ਪਾਈ,*
*ਕਹਿ ਉਪਦੇਸ਼ ਕਬੀਰਾ ॥੪॥੧॥ (੬੫੪)*

ਗੁਰੂ ਗ੍ਰੰਥ ਸਾਹਿਬ ਵਿੱਚ ਇਸ ਸ਼ਬਦ ਤੋਂ ਭਗਤ ਬਾਣੀ ਅਰੰਭ ਹੁੰਦੀ ਹੈ। ਰਵਿਦਾਸ ਭੀਖਣ ਫਿਰ ਰਵਿਦਾਸ ਜੀ ਦੇ ਪਦੇ ਲਿਖ ਕੇ ਕਬੀਰ ਜੀ ਦੇ ਪਦੇ ਆਉਂਦੇ ਹਨ :-

੧. *ਜਾ ਕੇ ਨਿਗਮ ਦੁਧ ਕੇ ਠਾਟਾ .....॥ ਸੋ ਰਸੁ ਕਬੀਰੈ ਜਾਨਿਆ ॥ (੬੫੫)*
੨. *ਕਿਆ ਪੜੀਐ ਕਿਆ ਗੁਨੀਐ .....ਕਹਿ ਕਬੀਰ ਅਬ ਜਾਨਿਆ ॥ (੬੫੫)*
*ਜਬ ਜਾਨਿਆ ਤਉ ਮਨੁ ਮਾਨਿਆ ।*
੩. *ਜਬ ਜਰੀਐ ਤਬ ਹੋਇ ਭਸਮ ਤਨੁ, ਜਿਉ ਨਲਨੀ ਭ੍ਰਮਿ ਸੂਆ ॥ (੬੫੪)*
੪. *ਸੰਤਹੁ ਮਨ ਪਵਨੈ ਸੁਖੁ ਬਨਿਆ ॥ (੬੫੬)*
੫. *ਬੇਦ ਪੁਰਾਨ ਸਭੈ ਮਤ ਸੁਨਿ ਕੈ ਕਰੀ ਕਰਮ ਕੀ ਆਸਾ ॥*
*ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ ॥*
*ਬਹੁ ਪਰਪੰਚ ਕਰਿ ਪਰ ਧਨ ਲਿਆਵੈ ਅਤੇ ਭੂਖੇ ਭਗਤਿ ਨ ਕੀਜੈ, (੬੫੪)*

ਇਹ ਸ਼ਬਦ ਪੋਥੀਆਂ ਵਿੱਚ ਸੋਰਠ ਰਾਗ ਵਿੱਚ ਲਿਖੇ ਨਹੀਂ ਮਿਲੇ ।

*ਨੋਟ :- ਜਾ ਕੋ ਠਾਕੁਰ ਊਚਾ ਹੋਈ*, ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ ਏਥੇ ਨਹੀਂ, *ਕਹੁ ਕਬੀਰ ਜਨ ਭਏ ਖਾਲਸੇ* ਤੋਂ ਪ੍ਰਗਟ ਹੈ 'ਖਾਲਸੇ' ਲਫਜ਼ ਬੀੜ ਦੇ ਸੰਕਲਨ ਹੋਣ ਤੋਂ ਪਹਿਲਾਂ ਦਾ ਕਬੀਰ ਬਾਣੀ ਵਿੱਚ ਵਰਤਿਆ ਜਾਂਦਾ ਰਿਹਾ ਹੈ ।

*ਰਾਗ ਸਾਰੰਗ*

*ਹਰਿ ਬਿਨੁ ਕਉਨੁ ਸਹਾਈ ਮਨ ਕਾ ।*
*ਕਹਿ ਕਬੀਰ ਸੁਣਹੁ ਰੇ ਸੰਤਹੁ ਇਹ ਮਨ ਉਡਣ ਪੰਖੇਰੂ ਬਨਕਾ । (੧੨੫੩)*

ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਜੀ ਦਾ ਇਹ ਸ਼ਬਦ (ਹਰਿ ਬਿਨ ਕਉਨ ਸਹਾਈ ਮਨ ਕਾ) ਭਗਤਾਂ ਦੀ ਬਾਣੀ ਦੇ ਨਾਮਦੇਵ, ਸੂਰਦਾਸ ਦੇ ਪਦੇ ਤੋਂ ਪਿਛੋਂ ਵਖਰਾ ਮੰਗਲ ਦੇ ਕੇ ਦਿੱਤਾ ਹੈ। ਇਸੇ ਰਾਗ ਦੇ ਆਰੰਭ ਵਿੱਚ ਗੁਰੂ ਗ੍ਰੰਥ ਸਾਹਿਬ ਵਿੱਚ ਕਬੀਰ ਜੀ ਦੇ ਦੋ ਸ਼ਬਦ ਇਹ ਹਨ:-

੧. *ਕਹਾ ਨਰ ਗਰਬਸਿ ਥੋਰੀਬਾਤ ॥*
੨. *ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ ॥ (੧੨੫੨)*

ਸਾਰੰਗ ਰਾਗ ਵਿੱਚ, ਕਬੀਰ ਜੀ ਦਾ ਪੋਥੀਆਂ ਵਿੱਚ ਇੱਕ ਹੀ ਸ਼ਬਦ ਹੈ ।

ਪੋਥੀ ਅਹੀਆ ਪੁਰ ਵਾਲੀ ਵਿੱਚ ਕਬੀਰ ਜੀ ਦੀ ਇਹ ਬਾਣੀ ਰਾਗ ਸੂਹੀ ਅਧੀਨ ਆਉਂਦੀ ਹੈ

੧. *ਕੁਸਲੁ ਕੁਸਲੁ ਕਰਤੇ ਜਗੁ ਬਿਨਸੈ ਕੁਸ਼ਲ ਭੀ ਕੈਸੇ ਹੋਈ ।*
*ਮਾਟੀ ਕੇ ਕਰ ਦੇਵੀ ਦੇਵਾ ਤਿਸ ਆਗੇ ਜੀਉ ਦੇਹੀ ॥੧॥ਰਹਾਉ॥*

*ਐਸੇ ਪਿਤਰ ਤੁਮਾਰੇ ਕਹਿਆ ਆਪਣ ਕਹਿਆ ਨ ਲੇਹੀ ।*
*ਦੇਵੀ ਦੇਵਾ ਪੂਜਹਿ ਡੋਲਹਿ ਪਾਰਬ੍ਰਹਮ ਨਹੀ ਜਾਨਾ ।*
*ਕਹਤ ਕਬੀਰ ਅਕੁਲੁ ਨਹੀ ਚੇਤਿਆ ਬਿਖਿਆ ਸਿਉ ਲਪਟਾਨਾ । (੩੩੨)*

ਇਹ ਸ਼ਬਦ ਪੋਥੀਆਂ ਵਿੱਚ ਸੂਹੀ ਰਾਗ ਵਿੱਚ ਹੈ, ਗੁਰੂ ਗ੍ਰੰਥ ਸਾਹਿਬ ਵਿੱਚ ਗਉੜੀ ਰਾਗ ਵਿੱਚ ਆਉਂਦਾ ਹੈ। ਵਖਰਾ ਮੰਗਲ ਦੇ ਕੇ, ਸ਼ਬਦ ਦਾ ਆਰੰਭ 'ਜੀਵਤ ਪਿਤਰ ਨਾ ਮਾਨੈ ਕੋਈ' ਤੋਂ (ਪੱਤਰਾ ਨੰਬਰ ੩੨) ਤੋਂ ਆਰੰਭ ਹੁੰਦਾ ਹੈ ।

੨. *ਅਵਤਰਿ ਆਇ ਕਹਾ ਤੁਮ ਕੀਨਾ ॥ ਰਾਮ ਕਾ ਨਾਮੁ ਨ ਕਬਹੂ ਲੀਨਾ ॥ (੨੯੨)*
*ਅੰਤਲੀ ਤੁਕ ਹੈ, - ਕਬੀਰ ਆਗੇ ਤੇ ਸੰਮਾਰਾ ॥੩॥੧॥*

੩. *ਥਰ ਹਰ ਕੰਪੈ ਬਾਲਾ ਜੀਓ ਨਾ ਜਾਨਾ ਕਿਆ ਕਰਸੀ ਪੀਉ ॥ (੨੯੨)*

੪. *ਅਮਲ ਸਿਰਾਨੋ ਲੇਖਾ ਦੇਨਾ ਆਏ ਕਠਨ ਦੂਤ ਜਮ ਲੇਨਾ । (੨੯੨)*

੫. *ਥਾਕੇ ਨੈਨ ਸਰਸਵਨ ਸੁਨ ਥਾਕੇ, ਥਾਕੀ ਸੁੰਦਰੀ ਕਾਇਆ ।(੨੯੩)*

੬. *ਏਕੁ ਕੋਟੁ ਪੰਚ ਸਿਕਦਾਰਾ ਪਾਂਚੇ ਮਾਗਹਿ ਹਾਲਾ ॥(੨੯੩)*

ਗੁਰੂ ਗ੍ਰੰਥ ਸਾਹਿਬ ਦੇ ਇਸ ਰਾਗ ਵਿਚ ਕੁਲ ਪੰਜ ਪਦੇ ਹਨ, ਪਹਿਲਾ- *'ਅਵਤਰਿ ਆਇ ਕਹਾ ਤੁਮ ਕੀਨਾ'।* ਦੂਜਾ ਪਦਾ-, *'ਥਰਿ ਹਰਿ ਕੰਪੈ ਬਾਲਾ ਜਿਓ'* ਤੀਜਾ,ਪਦਾ ਹੈ *ਏਕ ਕੋਟ ਪੰਚ ਸਿਕਦਾਰਾ ਹੈ। ਕਹਿ ਕਬੀਰ ਮੈ ਸੋ ਗੁਰ ਪਾਇਓ ਜਾਕਾ ਨਾਓ ਬਿਬੇਕੋ। ਉਪ੍ਰੋਕਤ ਸ਼ਬਦ ਦੀ ਅੰਤਲੀ ਤੁਕ ਹੈ ।*

ਪੋਥੀਆਂ ਵਿਚ ਪਹਿਲਾਂ ਰਖਿਆ ਵਾਕ,ਥਾਕੇ ਨੈਂ, ਬੀੜ ਵਿਚ ਚੌਥੀ ਥਾਂ ਹੈ। ਇਸ ਦੇ ਨਾਲ ਹੈ 'ਐਸੇ ਪਿਤਰ ਤੁਮਾਰੇ ਕਹਿਅਹਿ, ਜੀਵਤ ਪਿਤਰ ਨਾ ਮਾਨੈ ਕੋਊ।' ਸਾਰੰਗ ਰਾਗ ਵਿਚ ਦਿਤੇ ਹਨ। ਗੁਰੂ ਅਰਜਨ ਦੇਵ ਜੀ ਨੇ ਬੀੜ ਦੇ ਸੰਪਾਦਨ ਸਮੇਂ ਸ਼ਬਦਾਂ ਦੀ ਤਰਤੀਬ, ਭਾਵ ਅਨੁਸਾਰ ਕਰਨ ਲਈ ਬਦਲੀ ਹੈ। ਰਾਗ ਪ੍ਰਭਾਤੀ ਗੁਰੂ ਗ੍ਰੰਥ ਸਾਹਿਬ ਵਿਚ ਪੋਥੀਆਂ ਵਿਚ ਆਈ ਬਾਣੀ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਵਿਚ ਆਉਂਦਾ ਹੈ। 'ਮਰਨ ਜੀਵਨ ਕੀ ਸੰਕਾ ਨਾਸੀ।' ਬਾਕੀ ਸ਼ਬਦ ਉਸੇ ਤਰ੍ਹਾਂ ਹਨ ।

੧. *ਅਲਹੁ ਏਕ ਮਸੀਤਿ ਬਸਤੁ ਹੈ ।* ਪਿਛੋਂ ਦੂਜਾ ਪਦਾ, *'ਅਵਲਿ ਅਲਹ ਨੂਰੁ ਉਪਾਇਆ'* ਲਿਖਿਆ ਹੈ ।

੨. *ਬੇਦ ਕਤੇਬ ਕਹਹੁ ਮਤ ਝੂਠੇ,* ਆਰਤੀ ਵਾਲਾ ਸ਼ਬਦ ਸੁੰਨ ਸੰਧਿਆ ਤੇਰੀ ਆਰਤੀ ਪ੍ਰਭਾਤੀ ਦੀ ਥਾਂ ਇੱਥੇ ਆਉਂਦਾ ਹੈ ।

ਭੈਰਉ ਕਬੀਰ ਨਾਮਦੇਵ ਭਗਤ (ਸਿਰਲੇਖ ਇਹੋ ਹੈ)

੧. *ਨਾਗੇ ਆਵਨ ਨਾਗੇ ਜਾਨਾ । ਕੋਇ ਨਾ ਰਹਿ ਹੈ ਰਾਜਾ ਰਾਨਾ ।*

*ਨੋਟ :-* ਗੁਰੂ ਗ੍ਰੰਥ ਸਾਹਿਬ ਵਿੱਚ ਇਹ ਦੂਜੀ ਥਾਂ ਆਉਂਦਾ ਹੈ। ਪਹਿਲਾਂ ਪਦਾ, *ਇਹ ਧਨ ਮੇਰੇ ਹਰਿ ਕੋ ਨਾਉ ਹੈ ।*

੨. *ਮੈਲਾ ਬ੍ਰਹਿਮ ਮੈਲਾ ਹੈ ਇੰਦੁ। ਰਵਿ ਮੈਲਾ ਮੈਲਾ ਹੈ ਚੰਦੁ।*

੩. *ਮਨੁ ਕਰਿ ਮਕਾ ਕਿਬਲਾ ਕਰਿ ਦੇਹੀ। ਬੋਲਨ ਹਾਰੁ ਪਰਮ ਗੁਰੁ ਏਹੀ ।*

੪. *ਮਾਥੈ ਤਿਲਕ ਹਥਿ ਮਾਲਾ ਬਾਨਾ । ਲੋਗਨ ਰਾਮ ਖਿਲਾਉਨਾ ਜਾਨਾ ।*

ਗੁਰੂ ਗ੍ਰੰਥ ਸਾਹਿਬ ਵਿੱਚ, ਇਸ ਪਿਛੋਂ, *(ੳ) ਉਲਟਿ ਜਾਤਿ ਕੁਲ ਦੋਊ ਬਸਾਰੀ। (ਅ) ਗੁਰ ਸੇਵਾ ਤੇ ਭਗਤ ਕਮਾਈ। (ੲ) ਸਿਵ ਕੀ ਪੁਰੀ ਬਸੈ ਬੁਧਿਸਾਰ। (ਸ) ਜੋ ਪਾਥਰ*

*ਕਉ ਕਹਤੇ ਦੇਵ। (ਹ) ਜਲਮਹਿ ਮੀਨ ਮਾਇਆ ਕੇ ਬੇਧੇ। (ਕ) ਜਬ ਲਗ ਮੇਰੀ ਮੇਰੀ ਕਰੇ (ਖ) ਸਤਰ ਸੈਰ ਸਲਾਰ ਹੈ ਜਾਕੇ। (ਗ) ਸਭਿ ਕੋ ਚਲਨਿ ਕਹਿਤ ਹੈ ਤੇਰਾ। (ਘ) ਕਿਉਂ ਲੀਜੈ ਗਢ ਬੰਕਾ ਭਾਈ, ਗੰਗ ਗੁਸਾਇਨ ਸਹਿਰ ਗੰਭੀਰ, ਅਗਮ ਦੁਗਮ ਗੜਿ ਰਚਿਓ। ਕੋਟਿ ਸੂਰ ਜਾ ਕੇ ਪ੍ਰਕਾਸ਼,* ਦੋਵੇਂ ਅਸ਼ਟ ਪਦੀਆਂ ਆਉਂਦੀਆਂ ਹਨ। ਅਗੇ ਨਾਮਦੇਵ ਜੀ ਦੀ ਬਾਣੀ ਹੈ, ਜਿਸ ਤੋਂ ਪਹਿਲਾਂ ਸੂਚਨਾਂ ਦਿੱਤੀ ਹੈ ।

*ਭੈਰਉ ਕਬੀਰ, ਭਗਤ ਗੁਰ ਬਾਬੇ ਜੀ ਕੇ :*

ਰਾਗ ਮਾਰੂ ਕਬੀਰ ਜੀ ਦੀ ਬਾਣੀ :-

੧. *ਪੰਡੀਆ ਕਵਨ ਕੁਮਤਿ ਤੁਮ ਲਾਗੇ ।*
*ਡੂਬਹੁੰਗੇ ਪ੍ਰਵਾਰ ਸਗਲ ਸੰਗ ਰਾਮ ਨ ਜਪਹੁ ਅਭਾਗੇ ।*

੨. *ਬਨਹਿ ਬਸੈ ਕਿਉ ਪਾਈਆ ਜਉ ਲਉ ਮਨਹਿ ਨਾ ਤਜਹਿ ਬਿਕਾਰ ॥*

੩. *ਰਿਧਿ ਸਿਧਿ ਜਾ ਕਉ ਫੁਰੀ ਤਬ ਕਾਹੂ ਸਿਉ ਕਿਆ ਕਾਜ ॥*

੪. *ਉਦਕ ਸਮੁੰਦ ਸਲਿਲ ਕੀ ਸਾਖਿਆ ਨਦੀ ਤਰੰਗ ਸਮਾਵੈਗੋ ।*

੫. *ਜਉ ਤੁਮ ਮੋਕਉ ਦੂਇ ਕਰਤੋਂ ਹਉ ਤਉ ਤੁਮ ਮੁਕਤ ਬਤਾਵਹੁ ।*

੬. *ਜਿਨ ਗੜ ਕੋਟ ਕੀਏ ਕੰਚਨ ਕੇ ਛੋਡਿ ਗਇਆ ਸੋ ਰਾਵਨ ॥੧॥*

੭. *ਦੇਹੀ ਗਾਵਾ ਜੀਓ ਧਰ ਮਹਤਉ ਬਸਹ ਪੰਚ ਕਿਰਸਾਨਾ ।*

ਹੇਠ ਲਿਖੇ ਚਾਰ ਸ਼ਬਦ ਸਲੋਕ ਪੋਥੀਆਂ ਵਿੱਚ ਨਹੀਂ ਜੋ ਗੁਰੂ ਗ੍ਰੰਥ ਸਾਹਿਬ ਵਿੱਚ (ਪੰਨਾ ੧੧੧੦) ਉਤੇ ਹਨ।

ੳ. *ਅਨਭਉ ਕਿਨੈ ਨ ਦੇਖਿਆ, ਬੈਰਾਗੀਅੜੇ ॥*

ਅ. *ਰਾਜਨ ਕਉਨੁ ਤੁਮਾਰੈ ਆਵੈ ।*

ੲ. *ਗਗਨ ਦਮਾਮਾ ਬਾਜਿਓ ।*

ਸ. *ਦੀਨ ਵਿਸਾਰਿਓ ਦੀਵਾਨੇ ਦੀਨ ਬਿਸਾਰਿਓ ਰੇ ।*

ਉਪਰਲੇ ਸਾਰੇ ਸ਼ਬਦ ਏਸੇ ਤਰਤੀਬ ਵਿੱਚ ਗੁਰੂ ਗ੍ਰੰਥ ਸਾਹਿਬ ਵਿਚ ਹਨ। ਅੰਤ ਵਿੱਚ 'ਕਬੀਰ ਕਾ ਸ਼ਬਦ' ਦੀ ਸੂਚਨਾ ਵਾਲਾ ਸ਼ਬਦ ਜੋ ਗੁਰੂ ਗ੍ਰੰਥ ਸਾਹਿਬ ਵਿੱਚ ਹੈ, ਪੋਥੀਆਂ ਵਿੱਚ ਨਹੀਂ।

ਬਾਣੀ ਨੂੰ ਰਾਗ ਸੰਜੁਗਤ ਕਰਨ ਸਮੇਂ ਪਹਿਲਾਂ ਰਾਗਾਂ ਵਿੱਚ ਲਿਖੇ ਸ਼ਬਦਾਂ ਨੂੰ ਗੁਰੂ ਜੀ ਨੇ ਦੂਜੇ ਰਾਗ ਵਿੱਚ ਨਿਸ਼ਚਿਤ ਕੀਤੀ ਤਰਤੀਬ ਨਾਲ ਲਿਆਂਦਾ ਹੈ। ਰਵਿਦਾਸ ਜੀ ਦਾ 'ਸੁਖ ਸਾਗਰ' ਸ਼ਬਦ ਜੋ ਸੋਰਠ ਰਾਗ ਵਿੱਚ ਹੈ ਇਹ ਸ਼ਬਦ ਪੋਥੀਆਂ ਵਿੱਚ ਮਾਰੂ ਰਾਗ ਅੰਦਰ ਭੀ ਥੋੜ੍ਹੇ ਜਿਹੇ ਪਾਠ ਭੇਦਾਂ ਨਾਲ ਆਇਆ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਹੁਣ ਭੀ ਇਹ ਸ਼ਬਦ ਕੁਝ ਪਾਠ ਭੇਦਾਂ ਸਮੇਤ ਦੋ ਵਾਰ ਆਉਂਦਾ ਹੈ ।

ਖਿਆਲ ਕੀਤਾ ਜਾ ਸਕਦਾ ਹੈ, ਸ੍ਰੀ ਰਾਗ, ਗਉੜੀ, ਆਸਾ ਰਾਗਾਂ ਵਿੱਚ ਲਿਖੀ ਭਗਤ ਬਾਣੀ ਦੇ ਹੋਰ ਸ਼ਬਦ ਭੀ ਅਜੇਹੇ ਹੋਣਗੇ ਜੋ ਦੋ ਥਾਂ ਲਿਖੇ ਹੋ ਸਕਦੇ ਹਨ। ਕੁਝ ਅਜੇਹੇ ਸ਼ਬਦ ਭੀ ਹਨ ਜੋ ਹੋਰ ਕਿਧਰੇ ਨਹੀਂ ਮਿਲਦੇ। ਕੁਝ ਸ਼ਬਦ ਜੋ ਏਨ੍ਹਾਂ ਪੋਥੀਆਂ ਵਿੱਚ ਨਹੀਂ ਉਸ ਸਮੇਂ ਪ੍ਰਾਪਤ ਵਖਰੀਆਂ ਪੋਥੀਆਂ ਵਿੱਚੋਂ ਆ ਗਏ ਹੋਣਗੇ। 'ਬੇਗਮਪੁਰਾ' ਸ਼ਬਦ ਭੈਰਉ ਦੀ ਥਾਂ ਹੁਣ ਆਦਿ ਬੀੜ ਵਿਚ ਗਉੜੀ ਰਾਗ ਅੰਦਰ ਲਿਖਿਆ ਹੋਇਆ ਹੈ। ਇਸ ਤਰ੍ਹਾਂ ਰਾਗਾਂ ਵਿਚ ਸ਼ਬਦ ਪ੍ਰਾਪਤ ਪੋਥੀਆਂ ਵਿਚ ਬੇਮਿਸਲ ਅਗੇ ਪਿਛੇ ਹੋਏ ਭੀ ਹਨ।

ਨਾਮਦੇਵ ਜੀ ਦੇ ਭੀ ਕੁਝ ਅਜਿਹੇ ਸ਼ਬਦ ਹਨ ਜੋ ਹੋਰ ਕਿਧਰੇ ਨਹੀਂ ਮਿਲਦੇ ਨਾ ਹੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਵਿਚ ਚਾੜ੍ਹੇ ਗਏ। ਭਗਤ ਬਾਣੀ ਦੀਆਂ ਅਨੇਕਾਂ ਅਜੇਹੀਆਂ ਤੁਕਾਂ ਹਨ, ਜਿਨ੍ਹਾਂ ਵਿਚ ਪਾਠ ਭੇਦ ਹਨ, ਬਹੁਤਾ ਹਿੱਸਾ ਲਗ ਮਾਤਰਾਂ ਪ੍ਰਣਾਲੀ ਜੋ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਸਮੇਂ ਜਿਸ ਦੀ ਵਰਤੋਂ ਹੋਈ ਉਸ ਤਰ੍ਹਾਂ ਨਹੀਂ ਹੋਈ। ਦੁਲਾਵਾਂ, ਕੰਨਾ, ਹੋੜਾ, ਸਿਹਾਰੀ ਦੀ ਵਰਤੋਂ ਕਈ ਥਾਂ ਖੁਲ੍ਹੇ ਖੁਲਾਸੇ ਤਰੀਕੇ ਨਾਲ ਕੀਤੀ ਗਈ ਹੈ। ਕਈ ਸ਼ਬਦਾਂ ਤੁਕਾਂ ਦੇ ਪਾਠ ਵਿਲਖਣ ਹਨ ।

*ਅਸਵਮੇਧ ਜਗ ਕੀਜੈ ਹਰਨ ਗਰਭ ਦੀਜੈ । ਰਾਮ ਨਾਮ ਸਰ ਤਉ ਨਾ ਪੁਜੈ ।*

ਹਰਨ ਦਾ ਭਾਵ ਸੋਨਾ ਹੀ ਹੈ, ਆਦਿ ਬੀੜ ਵਿਚ ਸੋਨਾ ਪਾਠ ਹੈ। ਸੁਲਤਾਨ ਵਲੋਂ ਨਾਮਦੇਵ ਜੀ ਨੂੰ ਗਉ, ਜੀਵਾਉਣ ਦੀ ਪਾਈ ਵੰਗਾਰ ਵਾਲੇ ਸ਼ਬਦ ਦੇ ਦੋ ਰੂਪ ਹਨ, ਇਕ ਲੌਕਿਕ ਜਿਹਾ ਦੂਜਾ ਸੋਧਿਆ ਸਵਾਰਿਆ। ਪਹਿਲੀ ਭਾਂਤ ਦਾ ਪਾਠ ਇਉਂ ਹੈ ।

*ਹਿੰਦੂ ਗਰਦਨ ਮਾਊ ਤੋਹਿ। ਮੋਈ ਗਉ ਜੀਵਾਇ ਦੇਇ ਮੋਹ*
*ਨਾਮਾ ਸੁਲਤਾਨੇ ਬਾਂਧਲਾ ਕਹਾ ਤੁਮਾਰਾ ਬੀਠਲਾ,*
*ਪਾਤਸ਼ਾਹ ਐਸਾ ਕਿਉ ਹੋਇ । ਮੂਆ ਹੂਆ ਨਾ ਜੀਵੈ ਕੋਏ ।*
*ਦੂਧ ਪਿਆਏ ਦੇਹੁਰਾ ਫਿਰਾਇ ।*
*ਮੋਈ ਗਊ ਨਾਮਾ ਕਿਉ ਨ ਜੀਵਾਇ ॥੩॥੩॥*

ਦੂਜਾ ਪਾਠ ਇਸ ਤਰ੍ਹਾਂ ਹੈ, ਸੁਲਤਾਨ ਪੂਛੇ ਸੁਨ ਰੇ ਨਾਮਾ, ਤੇਰਾ ਸੁਆਮੀ ਕੈਸਾ ਹੈ। ਧਨਾਸਰੀ ਰਾਗ ਦੇ ਪਹਿਲਪੁਰੀਏ ਪੁੰਡਰਕ ਬਨਾ ਸ਼ਬਦ ਦੇ ਭੀ ਦੋ ਰੂਪ ਹਨ, ਸ਼ੁਧ ਅਤੇ ਅਸ਼ੁੱਧ ਭੀ। ਕੁਝ ਪਾਠ ਇਸ ਸ਼ਬਦ ਨਾਲ ਮਿਲਦਾ ਹੈ। ਇਸ ਸ਼ਬਦ ਦਾ ਪਾਠ ਅਗੇ ਦਿੱਤਾ ਜਾਂਦਾ ਹੈ। ਜਿਸ ਵਿੱਚ, ਸੂਕੀ ਸੇਜ ਪਾਣੀ (ਜਮਨਾ) ਵਿਚੋਂ ਕੱਢਣ ਦਾ ਹਵਾਲਾ ਮਿਲਦਾ ਹੈ ।

*ਸੁਲਤਾਨ ਪੁਛੇ ਸੁਨਰੇ ਨਾਮਾ ਤੇਰਾ ਰਾਮ ਕੈਸਾ ਹੈ ।*
*ਸੁਕੀ ਸੇਜ ਜਲੈ ਮਰਿ ਨਿਕਸੈ ਤਤੁ ਚੀਬਾਣਿਆ ਮੋੜ ਵੇ ॥*
*ਰੇ ਜਹਿ ਜਾਹੁ ਨਾਮਾ ਗਾਵੈ ਰਾਮਾ, ਭਗਤ ਜਨਾ ਕੇ ਪੂਰੇ ਕਾਮਾ ॥੧॥ਰਹਾਉ॥*
*ਪੀਤ ਪੀਤੰਬਰ ਬਸੁਲੇ ਨਾਮਾ ਗਾਵੈ ।*
*ਸੁਕੀ ਸੇਜ ਜਲੈ ਤੇ ਨਿਕਸੇ ਖੜਿ ਦੀਵਾਨ ਪਰਿ ਗਾਵੈ ॥੨॥*
*ਜੇ ਨਾ ਜੀਵਾਵਹਿ ਮੁਈ ਗਉ ਮੋਹਿ । ਤਾਂ ਤੁਮ ਗਰਦਨ ਮਾਰਉ ਤੋਹਿ ।*

ਇਕ ਪਦਾ ਇਉਂ ਹੈ :-

*ਰੇ ਜਹਿ ਜਾਹੁ ਨਾਮਾ ਗਾਵੈ ਰਾਮਾ, ਭਗਤ ਜਨਾ ਕੇ ਪੂਰੇ ਕਾਮਾ ॥ ਰਹਾਉ॥*
*ਪੀਤ ਪੀਤੰਬਰ ਬਸੁਲੇ ਨਾਮਾ ਗਾਵੈ ।*
*ਸੁਕੀ ਸੇਜ ਜਲੈ ਤੇ ਨਿਕਸੇ ਖੜਿ ਦੀਵਾਨ ਪਰਿ ਗਾਵੈ ॥੨॥*
*ਜੇ ਨ ਜੀਵਾਵਹਿ ਮੁਈ ਗਉ ਮੋਹਿ । ਤਾਂ ਤੁਮ ਗਰਦਨ ਮਾਰਉ ਤੋਹਿ ।*

ਇਕ ਪਦਾ ਇਉ ਹੈ :-

*ਕ੍ਰਿਸਨ ਬਸੰਤ ਭਲੇ ਤੁਮ ਆਏ ਦੁਆਦਸ ਬਨ ਤਨ ਛਾਲੇ ।*
*ਨਾਭਿ ਕਮਲ ਮਹਿ ਬ੍ਰਹਮ ਉਪਜਿਓ ਤਾਹਿ ਕਧੋਸੇ ਭੂਲੇ ।*

ਹੋਰ ਸ਼ਬਦਾਂ ਦੀਆ ਤੁਕਾਂ ਹਨ :

*ਨਾਰਦ ਕਹੈ ਸੁਨਹੁ ਨਰਾਇਣ ਬੇਕੁੰਠ ਵਸੇ ਕਉਲਾਸ*

ਅੰਤਲੀ ਤੁਕ ਹੈ :- *ਨਾਮ ਦੇਉ ਤਿਨ ਪਹਿ ਵਾਰਿਆ ।'*

ਸਾਰੰਗ ਵਿੱਚ ਇਕ ਪਦਾ ਹੈ :

*ਆਪਨ ਦੇਹ ਦੇਹੁਰ ਲੇ ਆਪਨ ਲਗਾਵੇ ਪੂਜਾ ।*

ਰਾਗ ਸੋਰਠ ਵਿੱਚ ਭੀਖਨ ਜੀ ਦੇ ਦੋ ਪਦੇ ਹਨ । ਰਹਾਉ ਦੀਆਂ ਤੁਕਾਂ ਪਦੇ ਤੋਂ ਪਹਿਲੇ ਲਿਖੀਆਂ ਹਨ ।

੧. *ਐਸਾ ਨਾਮ ਰਤਨ ਨਿਰਮੋਲਕੁ ਪੁੰਨ ਪਦਾਰਥ ਪਾਇਆ ।*
*ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾ ਤਿਹਿ ਸੋਈ ।*

੨. *ਨੈਨਹੁ ਨੀਰ ਬਹੈ ਤਨ ਖੀਨਾ ਭਏ ਕੇਸ ਦੁਧਵਾਨੀ ....*
*ਗੁਰ ਪ੍ਰਸਾਦਿ ਕਹੈ ਜਨ ਭੀਖਨੁ ਪਾਵਹੁ ਮੋਖ ਦੁਆਰਾ ॥੩॥੧॥*

ਜੈ ਦੇਵ ਜੀ ਦੀ ਸਾਰੀ ਬਾਣੀ, ਗੂਜਰੀ ਅਤੇ ਮਾਰੂ ਰਾਗ ਵਿੱਚ ਪੋਥੀਆਂ ਦੇ ਅੰਦਰ ਆਈ ਹੈ। ਰਵਿਦਾਸ ਜੀ ਦੀ ਬਾਣੀ ਵਿੱਚੋਂ ਕਾਫੀ ਭਾਗ ਪੋਥੀਆਂ ਵਿੱਚ ਆਇਆ ਹੈ। ਭਗਤ ਧੰਨਾ ਜੀ ਦਾ ਪਦਾ, *ਕੁੰਮੀ ਜਲਮਹਿ ਰਾਖੇ'* ਪ੍ਰਾਪਤ ਹੈ। ਭਗਤ ਬੇਣੀ ਜੀ ਦਾ *'ਕਹੁ ਬੇਣੀ ਗੁਰਮੁਖਿ ਧਿਆਵੈ ।'* ਪਦਾ ਪੋਥੀਆਂ ਵਿੱਚ ਹੈ। ਕੁਝ ਸ਼ਬਦ ਗੁਰੂ ਗ੍ਰੰਥ ਸਾਹਿਬ ਅਤੇ ਹੋਰ ਕਿਸੇ ਸ਼ਬਦ ਸੰਗ੍ਰਹਿ ਵਿੱਚ ਨਹੀਂ ਮਿਲੇ। ਉਹ ਸ਼ਬਦ ਆਪਣੇ ਵਿਲੱਖਣ ਰੂਪ ਸਮੇਤ ਹਨ। ਨਮੂਨੇ ਵਜੋਂ ਕੁਝ ਕੁ ਪਾਠ ਇਉਂ ਹਨ:

*ਸੂਹੀ ਕਬੀਰ ਨਾਮੇ ਭਗਤ ਦੀ ਬਾਣੀ :*
*ਜੈਸੇ ਰੰਗ ਸੁਪਨੇ ਨਿਧ, ਫਿਰ ਪਾਛੈ ਪਛਤਾਨਾ ।*
*ਬਾਵਰੇ ਤੇ ਮਤ ਜਾਨਿਆ ਤਨ ਧਨ ਹੈ ਮੇਰਾ ।*
*ਮਾਤ ਪਿਤਾ ਸੁਤ ਭਾਈ ਖਿਣ ਭੰਗਣ ਪਾਣੀ ਪਾਪਾਣ ।*
*ਸੰਤਨ ਕੈ ਇਕ ਰੋਟ ਜਾਂਚਲਾ । ਸੋ ਰੋਟ ਲੈਹੁ ਬੀਠਲਾ ।*
*ਘਿਰਤ ਲੇਹ ਜੀਓ ਤੁਮ ਘਿਰਤ ਲੇਹੁ ।*
*ਘਿਰਤ ਲੇਹੁ ਮੋਕਉ ਦਰਸ਼ਨ ਦੇਹੁ ॥੧॥ ਰਹਾਉ ॥*
*ਨ ਕਹੁ ਹੋਇ ਨਾ ਵਸੈ ਉਜਾੜ ।*
*ਘਿਰਤ ਸੰਗ ਰੋਟ ਖਾਹ ਮੁਰਾਰ ॥੨॥*
*ਓ ਤੁਮ ਜਾਹਿ ਨਾ ਦੇਖਿਆ ਨੈਨੀ ।*
*ਨਾਮ ਦੇਇ ਕਹੈ ਬਿਰਤਾਕੀ ਬੈਨੀ ॥੩॥੨੪॥*

ਇਹ ਪਦਾ ਪੋਥੀ ਦੇ ਪਤਰਾ ੨੧੦ ਉਤੇ ਰਵਿਦਾਸ ਜੀ ਦੇ, *'ਜੋ ਹਮ ਸਹਿਰੀ ਸੋ ਮੀਤ ਹਮਾਰਾ'* ਸ਼ਬਦ ਤੋਂ ਪਿਛੋਂ ਲਿਖਿਆ ਹੋਇਆ ਹੈ ।

ਧਨਾਸਰੀ ਵਿੱਚ ਰਵਿਦਾਸ ਜੀ ਦੇ *'ਸਤਨਾਮ' ਹੈ ਹਰਿ ਭੋਗ ਤਿਹਾਰੋ*, ਸ਼ਬਦ ਪਿਛੋਂ ਪਦਾ ਆਉਂਦਾ ਹੈ :-

*'ਦੇਹੁਰੀ ਭੀਤਰਿ ਮਰਹਿ ਭੀਤਰਿ ।*
*ਜਲ ਜਲਹਿ ਭੀਤਰੀ ਆਂਛੇ ਨਿਜ ਕੰਵਲੰ ॥*
*ਸੋਰੀ ਰੀ ਸੀਤਲ ਸਰ ਸੋਈ ਹੈ, ਨਿਰਮਲ ਜਲ ।*
*ਜਾਵਤ ਸੇਵਤੁ ਮੋਕਉ ਸਾਰੰਗ ਧਰ ॥੧॥*
*ਮੋਰੈ ਮੋਰੈ ਆਹਨ ਰਾਮ ਰਵਿ ਜਾਇ ।*

*ਹਰਿ ਕਾ ਚਲਿਤ ਮੋਕਉ ਹੀਅਰੇ ਵਸਿਓ ਭੀ ਪਾਇ ।।੧।।ਰਹਾਉ।।*
*ਨੈਨ ਲਿਵਾਵੂ ਤੇ ਸਰਵਣ ਨਰਹ ਨਹੀ ।*
*ਸਰਵਨ ਨਿਵਾਰਓ ਤ ਮਨ ਰਹੈ ਨਾ ਠਾਇ ।।*

### *ਪੋਥੀਆਂ ਗੁਰੂ ਹਰਸਹਾਇ ਵਿੱਚ ਭਗਤ ਬਾਣੀ :*

ਇਸ ਪੋਥੀ ਦੇ ਵੱਖੋ ਵੱਖਰੇ ਭਾਗਾਂ ਤੇ ਤਤਕਰਿਆਂ ਤੋਂ ਪਤਾ ਚਲਦਾ ਹੈ ਕਿ ਮੂਲ ਪੋਥੀ ਦਾ ਆਰੰਭ ਜਿਵੇਂ ਦਸਿਆ ਜਾ ਚੁਕਾ ਹੈ ਜਪੁਜੀ ਸਾਹਿਬ ਤੋਂ ਹੈ ਸੀ। ਪੋਥੀ ਦੇ ਖਸਤਾ ਭੁਰੇ ਅਤੇ ਫਟੇ ਹੋਏ ਹਿੱਸਿਆਂ ਵਿੱਚ ਕੁਝ ਸੂਚਨਾਵਾਂ ਉਪਲੱਭਧ ਹੁੰਦੀਆਂ ਹਨ, ਰਾਗ ਧਨਾਸਰੀ ਦੇ ਅਰੰਭ ਵਿੱਚ ਸੂਚਨਾ ਦਿੱਤੀ ਹੈ :

*'ਬਾਣੀ ਸਤਿਗੁਰ ਪਰਮ ਪੁਰਖ ਕੀ,*
*ਜੋ ਪ੍ਰੇਮ ਲਗਾ ਪੜੇਗਾ ਤਿਸਕਾ ਭਲਾ ਹੋਵੇਗਾ ।*

ਰਾਗਾਂ ਦੀ ਕੋਈ ਤਰਤੀਬ ਨਹੀਂ। ਸ਼ਬਦ ਭੀ ਜਿਥੇ ਜੋ ਠੀਕ ਜਚਿਆ ਲਿਖਿਆ ਹੈ। ਵਿਚਕਾਰ ਪੱਤਰੇ ਖਾਲੀ ਭੀ ਮਿਲਦੇ ਹਨ। ਮਹਲੇ ਪਹਿਲੇ ਕੀ ਬਾਣੀ ਪਹਿਲਾਂ ਆਉਂਦੀ ਹੈ। ਜਿਸ ਵਿੱਚ ਸਿਧ ਗੋਸ਼ਟਿ, ਵਾਰ ਮਲਾਰ, ਤਲੰਗ, ਓਅੰਕਾਰ ਤੋਂ ਪਿਛੋਂ ਅਨੰਦ-ਮਹਲਾ ਤੀਜਾ ਦੀਆਂ ਪਉੜੀਆਂ ਹਨ। ਵਿਚਕਾਰ ਕੁਝ ਖਾਲੀ ਪਤਰਿਆਂ ਉਤੇ ਗੁਸਾਈ ਨਾਮ ਦੇਵ ਜੀ ਦਾ ਪਦਾ- *'ਹਲੇ ਯਾਰਾ ਹਲੇ ਯਾਰਾ ਖੁਸ਼ਖਬਰੀ'* ਹੈ। ਸਵਈਏ ਭੱਟਾਂ ਦਿਆਂ ਵਿਚੋਂ- *ਚਰਨ ਤੇ ਪਰਸ਼ਕਯਬ* ਹੈ। ਪੱਤਰਾ ੪੩੯ ਉਤੇ ਸਿਰੀ ਰਾਗ ਦੇ ਸ਼ਬਦ, *'ਮੋਤੀ ਤੇ ਮੰਦਰ ਉਸਰਹਿ'* ਹੈ। *ਸਭ ਰਸ ਮਿਠੇ ਮੰਨੀਅਹਿ* -ਸ਼ਬਦ ਦੀ *'ਨਾਨਕ ਸਚ ਸਲਾਹ ਜੀਓ'* ਤੁਕ ਉਤੇ ਸਮਾਪਤੀ ਹੈ।

ਸਿਰੀ ਰਾਗ ਵਿੱਚ ਪੋਥੀ ਦਾ ਅੱਧ ਲੰਘਕੇ, ਸਿਰੀ ਰਾਗ ਕਬੀਰ ਜੀ ਦਾ, *ਜਣਨੀ ਜਾਨਤ ਸੁਤ ਬਡਾ ਹੋਤ ਹੈ* - ਸ਼ਬਦ ਹੈ। ਕਬੀਰ ਜੀ ਨੂੰ 'ਗੁਸਾਈ' ਲਿਖਿਆ ਹੈ ਸਿਰਲੇਖ ਹੈ :

ਪਦਾ ਗੁਸਾਈ ਕਬੀਰ ਜੀ ਕਾ, ਪਦਾ ਗੁਸਾਈ ਨਾਮੇ ਕਾ

ਨਾਮਦੇਵ ਦੇ ਨਾਲ ਰਾਗਾਂ ਦੇ ਨਾਮ ਦਿੱਤੇ ਹਨ। ਰਵਿਦਾਸ ਜੀ ਨੂੰ ਭਗਤ ਲਿਖਿਆ ਹੈ।

ਸਿਰੀ ਰਾਗ ਪਿਛੋਂ ਦੂਜੇ ਰਾਗ ਦੇ ੪੪੫ ਸਫੇ ਉਤੇ ਰਾਗ ਮਾਝ ਆਉਂਦਾ ਹੈ। ਅਗੇ ਪਤਰਾ ਖਾਲੀ ਹੈ। ਇਸ ਪਿਛੋਂ ਭਗਤ ਬਾਣੀ ਦੇ ਸ਼ਬਦ ਹਨ :

੧. *ਅਬ ਮੁਹਿ ਜਲਤ ਰਾਮ ਜਲ ਪਾਈ ।*
੨. *ਮਾਧੋ ਜਲ ਕੀ ਪਿਆਸ ਨਾ ਜਾਏ ।*
੩. *ਜਬ ਹਮ ਏਕੋ ਏਕ ਕਰ ਜਾਨਿਆ ।*
੪. *ਨਗਨ ਫਿਰਤ ਜਉ ਪਾਈਐ ਜੋਗ ।*
੫. *ਜਹਿ ਸਿਰ ਰਚਿ ਰਚਿ ਬਾਧਤ ਪਾਗ ।*
੬. *ਸੁਖ ਮਾਂਗਤ ਦੁਖ ਆਗੇ ਆਵੈ ।*

ਫਿਰ ਰਲੇ ਮਿਲੇ ਪਦੇ ਲਿਖੇ ਹੋਏ ਹਨ। ੪੭੯ ਪਤਰੇ ਉਤੇ ਭਗਤ ਬਾਣੀ ਹੈ। *ਲਖ ਨੇਕੀਆਂ ਚੰਗਿਆਈਆਂ* ਆਸਾ ਦੀ ਵਾਰ ਦੀ ਪਉੜੀ, ਪਿਛੋਂ ੧੬੯੨ ਤਤਕਰਾ ਦੂਜਾ ਲਿਖਣ ਦੀ ਸੂਚਨਾ ਹੈ। ੭੦੩ ਪਤਰੇ ਉਤੇ ਰਾਗ ਕੇਦਾਰਾ, ਕਬੀਰ ਜੀਓ ਕੀ ਬਾਣੀ ਹੈ ।

*ਚਾਰ ਦਿਨ ਆਪਣੀ ਨਉਬਤ ਚਲਿਓ ਬਜਾਇ।*
*ਇਤਨੀ ਕੁ ਖੱਟੀਆ ਗਠੀਆ ਮਠੀਆ ਸੰਗ ਨਾ ਕਿਛ ਲੈ ਜਾਏ ।*
*ਦੇਹੁਰੀ ਬੈਠੀ ਤਿਰੀਅਰ ਰੋਵੈ ਦੁਆਰੇ ਲਗ ਸੰਗ ਮਾਇ ।*

*ਮਰ ਲਉ ਲਗ ਕੁਟੰਬ ਮਿਲਿਆ ਹੰਸ ਅਕੇਲਾ ਜਾਇ ।*
*ਓਇ ਸਤਿ ਓਐਬਿਤ ਓਪੈਅਰੁ ਮਾਰਨ ਬਹੁਰ ਨਾ ਦੇਖੈ ਆਇ ।*
*ਕਹਿਤ ਕਬੀਰ ਰਾਮ ਭਜੈ ਬਿਨ ਜਨਮ ਅਕਾਰਥ ਜਾਇ ।*
*(ਰਾਗ ਭੈਰਉ ਸ੍ਰੀ ਕਬੀਰ ਜੀਓ ਭਗਤਾ ਕੀ ਬਾਣੀ )*

*ਨਾਗੈ ਆਵਨ ਨਾਗੇ ਜਾਨਾ ।* ਕਬੀਰ ਜੀ ਦਾ ਪਦਾ ਹੈ ।

*ਨਾਮਦੇਵ ਜੀ ਦਾ ਪਦਾ ਹੈ :-*

*ਰੰਗੀਲੇ ਜੇਹਵਾ ਹਰਿ ਕੇ ਨਾਇ ।*
*ਅਨੰਤ ਰੂਪ ਤੇਰੇ ਨਰਾਇਣਾ-*
*ਦੁਧ ਕਟੋਰੇ ਗੜਵੈ ਪਾਣੀ -*
*ਮਨ ਕਰ ਮਕਾ ਕਿਬਲਾ ਕਰ ਦੇਹੀ -*
*ਏਕ ਮਸੀਤ ਦਸੇ ਦਰਵਾਜੇ -*
*ਨਾਉ ਮੇਰੋ ਖੇਤੀ ਨਾਉ ਮੇਰੋ ਬਾਰੀ -*
*ਇਹ ਧਨ ਮੇਰੋ ਹਰਿ ਕੋ ਨਾਓ - ਕਹੁ ਕਬੀਰ ਹਮ ਤਾਕੋ ਦਾਸ ।*
*ਜੈਸੇ ਭੂਖੇ ਪ੍ਰੀਤ ਅਨਾਜ, ਗੋਬਿੰਦ ਬਸੈ ਹਮਾਰੋ ਚੀਤ ।*

ਕੁਝ ਪਦੇ ਵਿਲੱਖਣ ਪਾਠ ਵਾਲੇ ਹਨ। ਤਿੰਨ ਪਦੇ ਭਗਤਾਂ ਦੇ ਹਨ ਜੋ ਬਾਹਰਲੀ ਜਾਂ ਵਾਧੂ ਬਾਣੀ ਕਹੀ ਜਾ ਸਕਦੀ ਹੈ। ਇਕ ਪਦਾ ਕਬੀਰ ਜੀ ਦਾ, ਇਕ ਨਾਮਦੇਵ ਜੀ ਦਾ ਤੀਜਾ ਪਦਾ ਰਵਿਦਾਸ ਜੀ ਦਾ ਹੈ :-

*ਰਾਗ ਭੈਰਉ ਕਬੀਰ :*

*ਇਸ ਚੇਤੀ ਰਮਹਿ ਭੈ ਅਮਵਸੇ ।*
*ਅੰਬ੍ਰਤ ਛੋਡ ਕਾਹੇ ਬਿਖੈ ਰਸੇ ।*
*ਕਹੁਰੇ ਮੇਰੇ ਮਨ ਤੂਹੇ ਲੈਇ ਟਾਗਉ ।*
*ਆਪਨੇ ਸਾਹਿਬ ਤੇ ਕਹੁ ਨਾ ਕਾਮਉ ॥੧॥ਰਹਾਉ॥*
*ਪ੍ਰੀਤ ਕੀ ਜੇਵਰੀ ਤੁਮ ਗਲਿ ਬਾਧਾ ।*
*ਤੀਹ ਲੈ ਜਾਉ ਜਹ ਮੇਰੋ ਮਾਧੋ ॥੨॥*
*ਤੁਮਰੈ ਅਵਗਨ ਆਪਣੇ ਗੁਣ ਖਹਿ ਸਾਰਉ ।*
*ਗਰ ਖੰਡ ਲੇਤ ਕੈ ਗਰਦਨ ਮਾਰਉ ।*
*ਕਹਤ ਕਬੀਰ ਅਬ ਕਿਆ ਬਿਚਾਰੀ ।*
*ਪ੍ਰੇਮ ਭਗਤ ਮਧ ਰਾਸ ਹਮਾਰੀ ॥੪॥੨॥*

*ਰਾਗ ਭੈਰਉ ਨਾਮਦੇਵ :*

*ਮਨ ਕਾ ਇਹੀ ਕਰਮ ਜੋਗ ।*
*ਪਰਮ ਪੁਰਖ ਸਿਉ ਕਰਣੀ ਭੋਗ ।*
*ਨਿਸ ਬਾਸਰ ਉਇ ਪਾਪ ਕਮਾਇ । ਨਾਮ ਜਪਤ ਬੈਕੁੰਠ ਸਿਧਾਇ ॥੧॥*
*ਐਸਾ ਗਿਆਨ ਜਪ ਰੇ ਤਜੇਰੀਆ ।*
*ਭਜ ਲੇਹੁ ਰਾਮ ਕਰ ਮਹੁ ਮਤ ਬੀਆ । ਰਹਾਉ ॥*

*ਨਾਮਾ ਕਹੀਅਤ ਹੈ ਜਾਤਿ ਅਲੋ ।*
*ਉਣਕਾ ਜਸੁ ਸੁਨੀਅਤ ਤਿਹੁ ਲੋਕਾ ।*
*ਭਗਤ ਹੇਤਿ ਭਗਤਾ ਕੇ ਬਿਲੇ ।*
*ਅੰਕ ਮਲ ਨਾਮੇ ਮਿਲੈ ।*
*ਕੋਟ ਜਗ ਜੋ ਕਉ ਕੇਰੇ ।*
*ਰਾਮ ਨਾਮ ਕੇ ਨਹੀਂ ਸਮਧਰੈ ।*

*ਰਵਿਦਾਸ ਜੀ :*

*ਨਿਰਗੁਨ ਕੋ ਗੁਨ ਦੇਖਹੁ ਆਇ ।*
*ਦੇਹੀ ਸਹਿਤ ਕਬੀਰਾ ਜਾਇ ॥੩॥*
*ਕੁਟਲ ਜਾਤਿ ਕੁਟਲ ਕੇ ਬਾਸੁ ।*
*ਭਗਤ ਹੇਤ ਪ੍ਰਭ ਸਦਾ ਨਿਵਾਸੁ ।*
*ਚਾਰੇ ਪਦ ਉਚਰਹਿ ਤੇਰੀ ਜੋਤਿ ।*
*ਜਨ ਰਵਿਦਾਸ ਕਹੈ ਚੜ ਓਤ ॥੪॥੧॥*

ਇਸ ਪਿਛੋਂ ਸਵਈਏ ਬਾਬੇ ਨਾਨਕ ਜੀ ਦੇ ਆਉਂਦੇ ਹਨ। ਕੁਝ ਸ਼ਲੋਕ ਕਬੀਰ ਜੀ ਅਤੇ ਫਰੀਦ ਜੀ ਦੇ, ਕੁਝ ਪ੍ਰਮਾਣਿਕ ਰੂਪ ਵਿੱਚ ਕੁਝ ਦੂਜੇ ਰੂਪ ਵਿੱਚ ਲਿਖੇ ਹੋਏ ਹਨ, ਜਿਨ੍ਹਾਂ ਦਾ ਆਰੰਭ-ਕਬੀਰ ਮੇਰੀ ਸਿਮਰਨੀ ਤੋਂ ਹੁੰਦਾ ਹੈ। ਨਮੂਨੇ ਦਾ ਪਾਠ ਇਸ ਤਰ੍ਹਾਂ ਹੈ :

*ਸਾਕਤ ਐਸਾ ਹੈ ਜੈਸੀ ਲਸਣ ਕੀ ਖਾਣ*
*ਕੋਨੇ ਬਹਿ ਕੇ ਖਾਇਆ ਪ੍ਰਗਟ ਭਇਆ ਨਿਦਾਨ ।*
*ਸੁਖ ਨ ਐਤ ਜਗ, ਕਰਹਿ ਕਿ ਬੁਹਤੇ ਮੀਤ ।*
*ਜੋ ਚਿਤ ਰਖਹ ਏਕ ਸਿਉ ਤੇ ਸੁਖ ਪਾਵਹਿ ਨੀਤ ॥੨॥*
*ਰਾਮ ਪਦਾਰਥ ਪਾਏ ਕੇ ਕਬੀਰਾ ਗਾਠ ਨ ਖੋਲ ।*

ਵਖਰੀ ਕਲਮ ਤੋਂ ਕਬੀਰ ਜੀ ਦੇ ਸਲੋਕ ਇਹ ਹਨ :

*ਕਬੀਰ ਹਉ ਸਤਗੁਰ ਕੇ ਸਦਕੇ ਕੀਆ ਏਹੁ ਮੇਰਹ ਜੀਅ ਕੋ ਸਾਚ ।*
*ਸਤਿਗੁਰ ਹਰ ਸਉ ਰਾਚਿਓ ਤੂੰ ਸਤਗੁਰ ਸਉ ਰਾਚ ।*
*ਕਬੀਰ ਸੂਰੇ ਸੁਰੇ ਸਭ ਮਿਲੇ (ਪਣ) ਪਣ ਯਾਇਕ ਮਿਲੈ ਨਾ ਕੋਇ ।*
*ਮਾਇਲ ਮਾਇਲ ਜੇ ਮਿਲੇ ਤਉ ਰਾਮ ਭਗਤਿ ਦ੍ਰਿੜ ਹੋਇ ॥੩੨॥*
*ਕਬੀਰ ਸਤਿਗੁਰ ਸਚੇ ਸੂਰਮੇ ਸ਼ਬਦ ਜੋ ਮਾਰਿਓ ਏਕ ।*
*ਤਿਤ ਲਾਗਤ ਹੀ ਭਰਮ ਮਿਟ ਗਇਓ ਪਰੈ ਕਰੇਜੇ ਛੇਕ ।*
*ਸਤਿਗੁਰ ਸਾਚੇ ਸੂਰਮੇ ਏਕ ਜੋ ਮਾਰਿਓ ਬਾਨ ।*
*ਤਿਤ ਲਾਗਤ ਹੀ ਭੋਇ ਗਿਰ ਪਰਿਓ ਪਗ ਨਹੀਂ ਪਾਇਓ ਜਾਨ ॥੩੪॥*
*ਕਬੀਰ ਅਖੀਅਨ ਤੇ ਅਧਰਾ ਭਇਆ, ਅਬ ਬਹਿਰਾ ਭਇਓ ਕਾਨ ।*
*ਪਾਵਨ ਤੇ ਲੂਲਾਂ ਭਇਆ ਐਸੋ ਮਾਰਿਓ ਬਾਨ ।*

ਕੁਲ ਸਲੋਕ ੩੫ ਹਨ। ਅਗੇ ਦੋ ਸਫ਼ੇ ਖਾਲੀ ਛੱਡ ਕੇ ਫਿਰ ਫਰੀਦ ਜੀ ਦੇ ਸਲੋਕ ਆਉਂਦੇ ਹਨ। ਜੋ ਵੱਖਰੀ ਥਾਂ ਦਿੱਤੇ ਗਏ ਹਨ। ਸਲੋਕਾਂ ਪਿਛੋਂ ਆਰਤੀ ਚਲਦੀ ਹੈ। ਪਹਿਲਾਂ

ਗੁਰੂ ਨਾਨਕ ਜੀ ਦਾ ਸ਼ਬਦ ਉਥਾਨਕਾ ਅਕਾਲ ਪੁਰਖ ਦੀ ਦਸ ਕੇ ਲਿਖਿਆ ਹੈ ਫਿਰ ਭਗਤਾਂ ਦੀ ਆਰਤੀ ਵਾਲੇ ਸ਼ਬਦ ਹਨ। ਪਹਿਲਾ ਸ਼ਬਦ ਨਾਮਦੇਵ ਜੀ ਦਾ ਹੈ। ਇਸ ਵਿੱਚ ਕ੍ਰਿਸ਼ਨ ਭਗਤੀ ਦੀ ਭੂਮਿਕਾ ਹੈ। ਕਬੀਰ ਜੀ ਦੇ ਪਦੇ ਵਿੱਚ ਭੀ ਦੇਵਕੀ ਨੰਦਨ ਨੂੰ ਉਸੇ ਭਗਵਾਨ ਦੀ ਸ਼ਕਤੀ ਲੈਕੇ ਆਇਆ ਕਿਹਾ ਹੈ, ਜਿਸ ਸ਼ਕਤੀ ਨੇ ਪ੍ਰਹਿਲਾਦ ਦੀ ਰੱਖਿਆ ਕੀਤੀ ਸੀ। ਰਵਿਦਾਸ ਜੀ ਦੀ ਆਰਤੀ ਦਾ ਪਦਾ ਗੁਰੂ ਗ੍ਰੰਥ ਸਾਹਿਬ ਵਿੱਚ ਧਨਾਸਰੀ ਰਾਗ ਵਾਲਾ ਹੈ। ਫਿਰ ਧੰਨੇ ਜੀ ਦਾ 'ਆਰਤਾ' ਲਿਖਿਆ ਹੈ ਪਾਠ ਕੁਝ ਵਖਰੀ ਕਿਸਮ ਦੇ ਹਨ। ਜਿਵੇਂ :- *'ਇਕ ਤਾਜਨ ਤੁਰੀ ਚੰਗੇਰੀ'* ਦੀ ਥਾਂ ਪਾਠ ਹੈ *ਇਕ ਤਾਜਨ ਤਰੰਗੀ, ਜਨ ਧੰਨਾ ਲੈਵੇ ਮੰਗੀ।* ਹੋਰਨਾਂ ਵਖਰੀ ਕਿਸਮ ਦੇ ਪਦਿਆਂ ਦੇ ਪਾਠ ਇਉਂ ਹਨ :

*ਰਾਗ ਧਨਾਸਰੀ ਆਰਤੀ ਸ੍ਰੀ ਨਾਮੇ ਗੁਸਾਈ ਕੀ ॥*

*ਕਰ-ਕਾਲ ਕੀ ਆਰਤੀ ।*
*ਮੇਰੇ ਮਨ ਭਾਵਤੀ ।*
*ਪੁਰੀ ਦੁਆਰਕਾ ਨਾਥ ਹਰੀ ।*
*ਨਗਿੰਦ ਅਰਿ ਕਾ ਨਾਥ ਰਹੇ ॥ ਰਹਾਉ ॥*
*ਚਹੁ ਜੁਗੀ ਆਰਤੀ ਚਹੁ ਜੁਗੀ ਪੂਜਾ ।*
*ਰਵਿ ਕਹਿਉ ਰਾਮ ਅਵਰ ਨਹੀਂ ਦੂਜਾ ॥੧॥*
*ਸਿਵ ਸਨਕਾਦਕ ਬ੍ਰਹਿਮਾਦਕ ਨਾਰਦ ਦੁਆਰਾ, ਨਿਰਤ ਕਰੇ ।*
*ਜੋ ਜਨ ਧਿਆਨ ਧਰਤ ਰੁਕਮਨਿ ਵਰੇ ।*
*ਨਾਮੇ ਕੋ ਸੁਆਮੀ ਪਾਪ ਹਰੇ ॥੪॥*

*ਆਰਤੀ ਕਬੀਰ ਗੁਸਾਈ ਕੀ ॥*

*ਸੰਖ ਮ੍ਰਿਦੰਗ ਸਹਿਜ ਧੁਨੀ ਉਪਜੀ*
*ਅਨਾਹਦ ਬਾਜੈ ਬੈਨ ।*
*ਜੋਤ ਸਰੂਪ ਅਨੂਪ ਚਤ੍ਰ ਭੁਜ ।*
*ਪੂਰ ਰਹਿਓ ਸਭ ਦੈਨਾ ॥੧॥*
*ਰਾਜਾ ਰਾਮ ਤੇਰੀ ਆਰਤੀ ਕਰਉ ਭਗਤ ਕਰ ਜੋਰ ॥*
*ਮਨਸਾ ਬਾਚਾ ਕਰਮਨਾ ਮੇਰਾ ਜਨਮ ਨ ਦੇਹੁ ਬਹੋਰ ॥ਰਹਾਉ॥*
*ਹਰ ਨਿਜ ਭਗਤ ਕਾਇਆ ਕਰ ਬਾਤੀ ।*
*ਬ੍ਰਹਿਮ ਗਿਆਨੀ ਕਰ ਬਾਡੀ ॥*
*ਪੰਜ ਤਤ ਲੈ ਦੀਪਕ ਜਾਲਿਆ, ਜਲਿਓ ਅਖੰਡ ਸਗਲੀ ਰਾਤੀ ॥੨॥*
*ਹਰਿ ਹਰਨਾਕਸ ਛੇਦਿਆ ਦੀਆ ਸੁਰਾ ਕਉ ਰਾਜ ॥*
*ਸੋ ਹਰ ਕਹਾ ਨ ਸਿਮਰ ਤੂੰ ਜਿਨਿ ਉਧਾਰਿਆ ਪ੍ਰਹਿਲਾਦ ॥੩॥*
*ਦੇਵਕੀ ਨੰਦਨੁ ਅਸੁਰ ਨਿਕੰਦਨ ਰੁਕਮਨਿ ਪ੍ਰਾਨ ਅਧਾਰ ॥*
*ਕਹੁ ਕਬੀਰ ਇਕ ਭੇਖਿਆ ਮਾਗਉ ਮੇਰਾ ਆਵਾ ਗਵਣ ਨਿਵਾਰ ।*

ਆਰਤੀ ਦੇ ਪਦਿਆਂ ਪਿਛੋਂ, ਨਾਮਦੇਵ ਦੇ ਪਦੇ ਗਉੜੀ ਰਾਮਕਲੀ *ਮੇਰੇ ਬਾਪ*

*ਮਾਧਉ ਧਨੁ ਕੇਸੋ ਸਾਵਲੇ*, ਫਿਰ *ਸਭੇ ਘਟ ਰਾਮ ਬੋਲੇ*, ਲਿਖੇ ਹਨ ਨਾਲ ਕਬੀਰ ਜੀ ਦਾ *ਦੇਖੋ ਭਾਈ ਗਿਆਨ ਕੀ ਆਈ ਆਂਧੀ* ਸ਼ਬਦ ਲਿਖਿਆ ਹੈ, ਇਹ ਵਾਕ ਭੀ ਲਿਖੇ ਹੋਏ ਮਿਲੇ ਹਨ:-

*ਡਗਮਗ ਛਾਡਉ ਰੇਮਨ ਬਉਰਾ*, ਕਬੀਰ ਜੀ ਦੇ ਪਦੇ ਪਿਛੋਂ ਇਕ ਸ਼ਬਦ ਵਾਧੂ ਤੇ ਵਖਰੀ ਬਾਣੀ ਦਾ ਇਉਂ ਆਉਂਦਾ ਹੈ :

*ਬਾਬਾ ਕਥਤ ਸੁਨਤ ਕਿਛ ਨਾਹੀ ।*
*ਜਬ ਲਗ ਜੀਅ ਜੇ ਜਲ ਨ ਚੂਕੇ ਬਿਖਿਆ ਬਿਕਲਤ ਨ ਮਾਹੀ ।।ਰਹਾਉ।।*
*ਸਾਖੀ ਸਿਖਿਆ ਬ੍ਰਹਿਮ ਹੋਇ ਬੈਠਾ ਨਿਰਭਉ ਪਾਪ ਕਮਾਵੈ ।।੧।।*
*ਪੂਛੇ ਤੇ ਪਰੰਚੀ ਖਾਨੀ ਸਾਖ । ਅਗਮ ਕੀ ਲਿਆਵੈ ।।੧।।*
*ਏਕਿ ਸਾਖੀ ਸਿਧ ਸਾਧਕ ਕਹੀਐ । ਇਹੀ ਅਹੁਮਨਿ ਅਪਰਾਧੀ ।।*
*ਏਹੁ ਤਉ ਅਗੈ ਸਾਧਕ ਮਾਨੇ । ਕਿਛੁ ਮਨ ਮਾਹਿ ਲਿਵ ਲਾਗੀ ।*
*ਏਹ ਤਉ ਬਾਤ ਇਆਨੇ, ਜਾਕੇ ਤੂ ਸਮਝ ਸਿਆਨੇ ।*
*ਕਹਿਤ ਕਬੀਰ ਤਿਸੇ ਕਿਆ ਕਹੀਐ ਦੇਖਤ ਚੀਨਣ ਭਲਾਕੇ ।।੩੧।।*

ਇਸ ਪਿਛੋਂ ਇਕ ਸੂਚਨਾ ਏਨਾਂ ਅੱਖਰਾਂ ਵਿੱਚ ਦਿੱਤੀ ਹੈ :-

ੴ ਸਤਿਗੁਰ ਪ੍ਰਸਾਦਿ ॥

ਸੰਮਤ ੧੬੭੫ ਸਾਵਣ ਵਦੀ ੯ ਨਉਸ।। ਸਬਨੇ ਦੇ ਕਹੇ ਸਉ-ਪਾਇਆ ਹਿਸਾਬ ਮਹੀਨੇ ਛਿਆ ਦੀ ਮੇਲਿਆ ।

ਪੋਥੀਆਂ ਦੀ ਪੂਰੀ ਘੋਖ ਪੜਤਾਲ ਕਰਨੀ ਸੌਖੀ ਨਹੀਂ। ਵੱਖੋ ਵੱਖਰੀਆਂ ਸੈਂਚੀਆਂ ਅਤੇ ਵੱਖੋ ਵੱਖਰੀਆਂ ਲਿਖਤਾਂ ਨਾ ਪੜ੍ਹੇ ਜਾਣ ਕਾਰਨ ਭਗਤ ਬਾਣੀ ਦਾ ਵੇਰਵਾ ਪੂਰਾ ਨਹੀਂ ਦਿੱਤਾ ਜਾ ਸਕਦਾ।

ਦੋਵੇਂ ਸਾਖਾਂ ਦੀਆਂ ਪੋਥੀਆਂ ਵਿਚੋਂ ਭਾਵੇਂ ਪਹਿਲਾ ਭਾਗ ਹਰਿ ਸਹਾਇ ਵਾਲੀ ਪੋਥੀ ਹੀ ਹੈ। ਪ੍ਰੰਤੂ ਲਾਭਵੰਦਾ ਰੂਪ ਗੋਇੰਦਵਾਲ ਵਾਲੀਆਂ ਪੋਥੀਆਂ ਦਾ ਹੈ। ਪੋਥੀਆਂ ਵਿੱਚ ਭਗਤਾਂ ਦੇ ਵਾਧੂ ਸ਼ਬਦ ਸੂਚਿਤ ਕਰਦੇ ਹਨ ਕਿ ਭਗਤ ਬਾਣੀ ਵਖੋ ਵੱਖਰੇ ਰੂਪ ਵਿੱਚ ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਸੰਚਿਤ ਕਰਕੇ ਲਿਖੀ ਜਾਣ ਲੱਗੀ। ਬਾਣੀ ਨੂੰ ਪਹਿਲਾਂ ਤਰਤੀਬ ਭੀ ਸਤਿਗੁਰ ਅਮਰਦਾਸ ਜੀ ਦੀ ਦਿੱਤੀ ਜਾਪਦੀ ਹੈ। ਹਰਿ ਸਹਾਇ ਵਾਲੀ ਪੋਥੀ ਦੇ ਅੰਤਲੇ ਭਾਗ ਵਿੱਚ ਭਗਤ ਬਾਣੀ ਦੇ ਹੋਣ ਤੋਂ ਸਿੱਧ ਹੁੰਦਾ ਹੈ ਉਸ ਪੋਥੀ ਵਿੱਚ ਭੀ ਭਗਤ ਬਾਣੀ ਪਿਛੋਂ ਹੀ ਲਿਖੀ ਗਈ ਹੈ। ਗੋਇੰਦਵਾਲ ਵਾਲੀਆਂ ਪੋਥੀਆਂ ਜੋ ਗੁਰੂ ਅਰਜਨ ਜੀ ਤੱਕ ਪੁਜੀਆਂ ਸਨ, ਭਗਤ ਬਾਣੀ ਸਮੇਤ ਪਹਿਲੀ ਸੁਲੱਭ ਸ੍ਰੇਸ਼ਟ ਵਸਤ ਹਨ। ਏਨ੍ਹਾਂ ਪੋਥੀਆਂ ਤੋਂ ਆਦਿ ਬੀੜ ਦੀ ਰਚਨਾ ਲਈ ਸਭ ਤੋਂ ਵੱਧ ਸਹਾਇਤਾ ਪ੍ਰਾਪਤ ਹੋਈ ਹੋਵੇਗੀ। ਗੁਰੂ ਹਰ ਸਹਾਇ ਵਾਲੀਆਂ ਪੋਥੀਆਂ ਵਿੱਚ ਇਕ ਮਹੱਤਵਪੂਰਨ ਸੂਚਨਾ, ਸੂਰ ਦਾਸ ਮਦਨ ਮੋਹਨ ਦੇ ਪਦੇ ਬਾਰੇ ਲਾਭਵੰਦੀ ਹੈ।

ਸੂਰਦਾਸ ਜੀ ਦੀ ਬਾਣੀ ਦੇ ਸਿਰਲੇਖ ਹੇਠਾਂ ਅਸਾਂ ਚਰਚਾ ਕਰਦਿਆਂ ਲਿਖਿਆ ਹੈ, ਇਹ ਪਦਾ ਕ੍ਰਿਸ਼ਣ ਭਗਤ ਸੂਰਦਾਸ ਜੀ ਦਾ ਨਹੀਂ, ਮਦਨ ਮੋਹਨ ਸੂਰਦਾਸ ਦਾ ਹੈ। ਇਸ ਪਦੇ ਬਾਰੇ ਉਨ੍ਹਾਂ ਦੀ ਰਾਏ ਠੀਕ ਨਹੀਂ ਜੋ ਕਿਸੇ ਵੀ ਸੂਰਦਾਸ ਦਾ ਨਹੀਂ ਮੰਨਦੇ ਅਤੇ ਗੁਰੂ ਅਰਜਨ ਜੀ ਦੀ ਹੀ ਰਚਨਾ ਦਸਦੇ ਹਨ, ਦੂਜੇ ਪਦੇ ਦੀ ਅਖੀਰਲੀ ਤੁਕ ਵਿੱਚ ਆਈ ਛਾਪ ਦੱਸਦੀ ਹੈ *"ਸੂਰਦਾਸ ਪ੍ਰਭਿਮਨ ਹਠ ਕੀਨੋ"।* ਇਹ ਰਚਨਾ ਕਰਨ ਵਾਲਾ ਸੂਰਦਾਸ ਹੈ। ਕੁਝ

ਦੂਜੇ ਵਿਚਾਰਾਂ ਦੇ ਸਜਣ ਕ੍ਰਿਸ਼ਣ ਭਗਤ, ਸੂਰਦਾਸ ਦਾ ਪਦਾ ਮੰਨਦੇ ਹਨ। ਬਿਨਾਂ ਸ਼ੰਕਾ ਦੇ ਇਹ ਪਦਾ ਮਦਨ ਮੋਹਨ ਸੂਰਦਾਸ ਦਾ ਹੈ ਦੀ ਪੁਸ਼ਟੀ ਹਰਿ ਸਹਾਇ ਵਾਲੀ ਪੋਥੀ ਦੇ ਇਕ ਪੱਤਰੇ ਉਤੇ ਸੂਰਦਾਸ ਜੀ ਦਾ ਇਕ ਪਦਾ ਭਾਵਾਂ ਦੇ ਪੱਖੋਂ ਇਸ ਪਦੇ ਨਾਲ ਰਲਦਾ ਮਿਲਦਾ ਲਿਖਿਆ ਮਿਲਿਆ ਹੈ, ਜਿਸ ਦੀ ਅਖੀਰਲੀ ਤੁਕ ਵਿੱਚ ਪਾਠ ਹੈ ।

ਸੂਰਦਾਸ ਮਦਨ ਮੋਹਨ ਭਜਿ ਹੇ ਤੁਹਾਰੋ ਜੋਗ ।

ਅਰੰਭਕ ਤੁਕਾਂ ਪਹਿਲੇ ਸਫੇ ਤੋਂ ਚਲਦੀਆਂ ਆਉਂਦੀਆਂ ਮਿਲੀਆ ਨਹੀਂ, ਰਹਾਉ ਦੀ ਤੁਕ ਇਸ ਪਤਰੇ ਦੇ ਅਰੰਭ ਉਤੇ ਮਿਲਦੀ ਹੈ :

*ਉਹ ਕੁਛ ਚੇਤ ਬਾਵਰੇ ਲੋਗ ॥੧॥ਰਹਾਉ॥*

*ਜਾਕੇ ਕਹਿਤ ਸਭੇ ਸੁਖੀ ਤਾਕੋ ਬਿਖੈ ਅਭੋਗ ।*

*ਜਿਉ ਗਜ ਧੂਰ ਉਡਾਵਤ ਸਿਰ ਪਰ ਤਾਕੋ ਕਹਤ ਅਰੋਗ ।*

*ਦੁਖਦਾਈ ਕੁਟੰਬ ਕੋ ਹੈ ਆਖਤ ਭੂਲ ਸੰਜੋਗ ।*

*ਸੂਰਦਾਸ ਮਦਨ ਮੋਹਨ ਭਜਿਲੈ, ਇਹੋ ਤੁਹਾਰੋ ਜੋਗ ।*

ਪੋਥੀਆਂ ਦੀਆਂ ਤਸਵੀਰਾਂ :-

ਇਸ ਪੋਥੀ ਵਿਚਕਾਰ ਅਤੇ ਪਿਛੇ, ਪੁਰਾਤਨ ਪੋਥੀਆਂ ਦੇ ਬਹੁ ਮੁਲੇ ਚਿਤ੍ਰ ਦਿੱਤੇ ਜਾ ਰਹੇ ਹਨ। ਆਰੰਭ ਵਿੱਚ ਉਨ੍ਹਾਂ ਪਤ੍ਰਿਆਂ ਦੇ ਚ੍ਿਤ ਹਨ, ਜਿਨ੍ਹਾਂ ਵਿੱਚ, ਸੂਚਨਾਵਾਂ, ਨਾਮਾ ਕਬੀਰ, ਜਾਂ ਕਬੀਰ ਨਾਮਾ ਗੁਰੂ ਬਾਬੇ ਦੇ ਭਗਤ ਦੱਸੇ ਹੋਏ ਹਨ। ਨਾਲੋ ਨਾਲ ਏਨ੍ਹਾਂ ਹੀ ਪਤ੍ਰਿਆਂ ਉਤੇ ਆਈ ਭਗਤ ਬਾਣੀ ਦੇ ਦਰਸ਼ਨ ਭੀ ਹੁੰਦੇ ਹਨ, ਵਿਚਕਾਰ ਜਿਨ੍ਹਾਂ ਭਗਤਾਂ ਦੀ ਬਾਣੀ ਪੋਥੀਆਂ ਵਿਚ ਹੈ ਪਤ੍ਰਿਆਂ ਦੇ ਚਿੱਤਰ ਭੀ ਦਿੱਤੇ ਹਨ, ਜਿਨ੍ਹਾਂ ਵਿੱਚ ਭਗਤਾਂ ਦੀ ਬਾਣੀ ਉਨ੍ਹਾਂ ਦੀ ਛਾਪ ਜਾਂ ਨਾਮ ਤੋਂ ਪਤਾ ਚਲਦਾ ਹੈ। ਏਨ੍ਹਾਂ ਭਗਤਾਂ ਦੀ ਬਾਣੀ ਹੈ।

ਕੁਝ ਜ਼ਰੂਰੀ ਚਿੱਤਰ ਹੋਰ ਹਨ ਜਿਨ੍ਹਾਂ ਵਿੱਚ ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਦਿੱਤੇ ਹਨ, ਕੁਝ ਸ਼ਬਦਾਂ ਦੇ ਰੂਪ ਦਾ ਭੀ ਪਤਾ ਚਲਦਾ ਹੈ। ਗੁਰੂ ਹਰਿ ਸਹਾਇ ਵਾਲੀਆਂ ਪੋਥੀਆਂ ਵਿੱਚ ਲਿਖੀ ਭਗਤ ਬਾਣੀ ਦੇ ਦਰਸ਼ਨ ਚਿਤਰਾਂ ਰਾਹੀ ਕਰਾਏ ਗਏ ਹਨ। ਪੋਥੀਆਂ ਵਿੱਚ ਰਾਗਾਂ ਦੀ ਬਝਵੀਂ ਤਰਤੀਬ ਨਹੀਂ ਗੁਰੂ ਹਰਿ ਸਹਾਇ ਵਾਲੀਆਂ ਪੋਥੀਆਂ ਵਿਚ ਵਧੇਰੇ ਖੁਲ੍ਹ ਵਰਤੀ ਗਈ ਹੈ।

ਆਦਿ ਬੀੜ ਤੋਂ ਪਹਿਲੀਆਂ ਏਨ੍ਹਾਂ ਪੋਥੀਆਂ ਵਿੱਚ ਜੋ ਕੀਮਤੀ ਜਾਣਕਾਰੀ ਪ੍ਰਾਪਤ ਹੈ ਉਹ ਮੁੱਢਲੀ ਹੈ। ਜਿਹੋ ਜਹੀ ਹੈ, ਦੁਰਲੱਭ ਹੈ, ਲਾਭਵੰਦੀ ਹੈ। ਭਗਤਾਂ ਦੇ ਅਜੇਹੇ ਪਦੇ ਭੀ ਹਨ ਜਿਨ੍ਹਾਂ ਵਿੱਚੋਂ ਕੁਝ ਉਹ ਹਨ, ਜਿਨ੍ਹਾਂ ਦਾ ਮਹੱਤਵ ਭਗਤੀ ਮਤ ਜਾਂ ਭਗਤਾਂ ਦੀਆਂ ਪੁਰਾਣੀਆਂ ਰਚਨਾ ਸੰਚਤ ਕਰਨ ਵਾਲਿਆਂ ਲਈ ਨਵੀਨ-ਪਰ ਮੂਲ ਰੂਪ ਵਿੱਚ ਪ੍ਰਾਚੀਨ ਰਚਨਾਵਾਂ ਹਨ।

ਇਨ੍ਹਾਂ ਵਾਧੂ ਪਦਿਆ ਵਿੱਚੋਂ ਕੁਝ ਪਦੇ ਅੱਗੇ ਦਿੱਤੇ ਜਾ ਰਹੇ ਹਨ ਜੋ ਵੱਖੋ ਵੱਖਰੀਆਂ ਹਥ ਲਿਖਤ ਬੀੜਾਂ ਵਿੱਚੋਂ ਪ੍ਰਾਪਤ ਹੋਏ ਹਨ ਇਸੇ ਭਾਂਤ ਦੇ ਸ਼ਬਦ ਅਤੇ ਪਦੇ, ਕਈ ਅਣਮੋਲ ਤੁਕਾਂ, ਪੁਰਾਤਨ ਬੀੜਾਂ ਵਿੱਚ ਗੁਰੂ ਸਹਿਬਾਨ ਦੇ ਮਹਲਾ, ਚੌਥਾ, ਪੰਜਵਾਂ, ਮਹਲਾ ਨੌਵਾਂ ਗੁਰੂ ਸਾਹਿਬਾਨ ਦੇ ਨਾਂਵਾਂ ਹੇਠ ਮਿਲਦੇ ਸਬਦ, ਪੁਰਾਤਨ ਬੀੜਾਂ ਵਾਲੀ ਪੁਸਤਕ ਵਿੱਚ ਢੁਕਵੀਂ ਥਾਂ, ਅਤੇ ਵਿਆਖਿਆ ਸਾਹਿਤ ਦਿੱਤੇ ਜਾਣਗੇ ਏਥੇ ਭਗਤਾਂ ਦੇ ਕੁਝ ਪਦੇ ਹਾਜ਼ਰ ਹਨ ।

*ਤਿਲੰਗ ਨਾਮ ਦੇਵ ਜੀ*

*ਮੇਰੀ ਕਵਨ ਗਤਿ ਗੁਸਾਈ ॥ ਸੁਣ ਜਗਤ ਭਰਣ ਦੇਵਾ ॥*
*ਜਾਤ ਹੀਣ ਕਰਮ ਛੀਨਨਿ ਭੂਲ ਗਈ ਮੋਹ ਸੇਵਾ ॥੧॥ਰਹਾਉ॥*
*ਪਤਤਿਨ ਮੈ ਬਡੋ ਪਤਿਤ ਕੂੜ ਕੁਚਲ ਕਾਮੀ ॥*
*ਜੇ ਜੇ ਪਤਿਤ ਪ੍ਰਗਟ ਕੀਨੇ ਤਿਨਿ ਮੈਂ ਹਉ ਨਾਮੀ ॥੧॥*
*ਸੁਨਤਿ ਹੋ ਪ੍ਰਭ ਬੇਨਤੀ ਕਰਉ ਤੁਮਰੋ ਅੰਤਰ ਜਾਮੀ ॥*
*ਨਾਮੇਕੀ ਅਰਦਾਸ ਸੁਨ ਕੇ....*
*ਤਾਸੁ ਧਣੀ ਪਗ ਧੋਇ ਨਾ ਸਾਕਉ ਪਗ ਏਵਡੁ ਹੈ ਜਾਕਉ ॥੨॥*
*ਦਾੜਾ ਗ੍ਰਹਿ ਜਿਨਿ ਧਰਤੀ ਰਾਖੀ ਬੈਰਾਹੁ ਰੂਪ ਅਨੰਤੋਂ ॥*
*ਭਾਸੁ ਧਣੀ ਪਗ ਧੋਇ ਨਾ ਸਾਕਉ ਇਬੜੋ ਜਾਕੋ ਦੰਤੋ ॥੩॥*
*ਅਧੜੋ ਸਿੰਘ ਅਧੜੋ ਮਾਨਸਨਿਕ ਸਿਉ ਸੁਆਮੀ ਜਾਕੋ ॥੪॥*
*ਤਾਸੁ ਧਣੀ ਪਗ ਧੋਇ ਨਾ ਸਾਕਉ ਨਖ ਏਵਡ ਹਰਿ ਜਾਕੋ ॥*
*ਨਾਮੇ ਚੇ ਸੁਆਮੀ ਰੂੜੋ, ਠਾਕੁਰ ਮਾਧਉ ਕ੍ਰਿਸਨ ਮੁਰਾਰੀ ॥*
*ਦੁਖ ਭੰਜਨ ਸੁਆਮੀ ਪ੍ਰੀਤਮ ਬਨ ਬਨਵਾਰੀ ॥੫॥*

ਇਸ ਪਦੇ ਵਿਚ ਅਵਤਾਰ ਭਗਤੀ ਦੀ ਝਲਕ ਹੈ :

*ਧਨਾਸਰੀ ਨਾਮਦੇਵ ਜੀ ॥ ਸ਼ਬਦ॥੨॥੫॥*
*ਸਾਤ ਸਮੁੰਦ ਜਾ ਕੀ ਹਰਿ ਕਿਰਣੀ ਧਰਤੀ ਜਾਕੋ ਬੇਟੋ ॥*
*ਤਾਸੁ ਧਣੀ ਪਗ ਧੋਇ ਨਾ ਸਾਕਾ ਕੋਇਬੜੋ ਜਾਕੋ ਪੇਟੋ ॥੧॥*
*ਬਾਪ ਗੁਵਲੀਆ ਹਉ ਬਲਿ ਜਾਉ॥ ਮੈਂ ਤਾਂ ਕੁਲੜੀਆਂ ਲੇਟ ਸਿਉ।*
*ਮੈਂ ਤਾਂ ਬੋਬੜੇ ਜੇਵੇ ਸਿਉ ॥੧॥ ਰਹਾਉ॥*
*ਕਰਉ ਅਢਾਈ ਧਰਤੀ ਮਾਗੈ ਬਾਵਨ ਰੂਪ ਅਨੰਤੋ ॥*

ਸੋਰਠਿ ਕਬੀਰ ਜੀ ॥ ਅਠਵੇਂ ਸ਼ਬਦ ਤੋਂ ਬਾਦ ॥ ਅਗੋ॥ਸੋਰਠਿ॥ ਵਿੱਚ

*ਅਉਧੂ ਸੋ ਜੋਗੀ ਗੁਰ ਮੇਰਾ ॥*
*ਜੋ ਯਹ ਪਦ ਕਾ ਕਰੈ ਨਿਬੇਰਾ ॥੧॥*
*ਤਰਵਰ ਏਕ ਮੂਲਬਿਨ ਠਾਢੋ ਬਿਨ ਫੂਲੇ ਫਲ ਲਾਗਾ ॥*
*ਸਾਖਾ ਪਤ੍ਰ ਕਿਛ ਨਹੀਂ ਵਾਕੇ ਅਸ਼ਟ ਗਗਨ ਮੁਖ ਗਾਜਾ ॥੨॥*
*ਪਉ ਬਿਨੁ ਪੜ ਕਰ ਹਬਿਨ ਤੂੰ ਬਾਬਿਨ ਜਿਹਵਾ ਗੁਣ ਗਾਵੈ ॥੩॥*
*ਗਾਵਨ ਹਾਰ ਕੇ ਰੂਪ ਨਾ ਰੇਖਾ ਸਤਿਗੁਰ ਹੋਯ ਲਖਾਵੈ ॥*
*ਪੰਛੀ ਖੋਜ ਮੀਨ ਮਾਰਗ ਕਹਿਤ ਕਬੀਰ ਦੋਉਭਾਰੀ ॥*
*ਅਪਰੰਪਰ ਪਾਰ ਪੁਰ ਖੋਤਮ ਮੂਰਤਿ ਕੋ ਬਲਿਹਾਰੀ ॥੪॥*
*ਧਨਾਸਰੀ ਕਬੀਰ ਜੀਓ ॥ਸ਼ਬਦ॥੧॥ ਪਹਿਲੀ ਤੁਕ*
*ਨਿਰਗੁਨ ਰਾਮ ਜੰਪਹੁ ਮੇਰੀ ਮਾਈ ॥*
*ਸਾਧ ਸੰਗਤ ਰਾਮ ਰਿਦੈ ਬਸਾਈ ॥*

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਭਗਤ ਬਾਣੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਪੰਦਰਾਂ ਭਗਤਾਂ ਦੀ ਬਾਣੀ ਹੈ। ਇਨ੍ਹਾਂ ਵਿਚੋਂ ਛੇ ਭਗਤ ੧. ਕਬੀਰ ੨. ਰਵਿਦਾਸ ੩.ਪੀਪਾ ੪. ਸੈਣ ੫. ਧੰਨਾ, ੬. ਰਾਮਾਨੰਦ ਜੀ, ਇਕ ਜੁੱਟ ਦੇ ਸਨ ਜੋ ਪਹਿਲਾਂ ਰਾਮਾਨੁਜੀ ਕ੍ਰਿਸ਼ਨ ਭਗਤੀ ਤੋਂ ਰਾਮਾਨੰਦੀ ਰਾਮਭਗਤੀ ਵੱਲ ਮੁੜੇ ਅਤੇ ਫਿਰ 'ਸਤਿਨਾਮ' ਦੇ ਮੰਤਰ ਪ੍ਰਾਪਤ ਹੋਣ ਉਪਰੰਤ ਗੁਰਮਤਿ ਪੰਧ ਦੇ ਰਾਹੀ ਬਣੇ ।

ਭਗਤ ਨਾਮਦੇਵ ਅਤੇ ਤ੍ਰਿਲੋਚਨ ਮਹਾਂਰਾਸ਼ਟਰੀਅਨ ਸਨ। ਬੇਣੀ, ਜੈ ਦੇਵ, ਆਪੋ ਆਪਣੀ ਥਾਂ ਸਾਧਨਾ ਕਰ ਕੇ ਸਤਿਗੁਰਾਂ ਦੀ ਕਿਰਪਾ ਕਾਰਨ ਪ੍ਰਵਾਨ ਚੜ੍ਹੇ। ਕੁਝ ਭਗਤ, ਸੂਰਦਾਸ ਅਤੇ ਪਰਮਾਨੰਦ ਆਦਿ, ਅਕਬਰ ਦੇ ਸਮਕਾਲੀ ਹੋਏ। ਭੀਖਨ, ਸਧਨਾ, ਬਾਰੇ ਕਿਹਾ ਜਾਂਦਾ ਹੈ ਇਹ ਪਹਿਲੋਂ ਮੁਸਲਮਾਨ ਸਨ। ਸ਼ੇਖ ਫਰੀਦ ਦੇ ਨਾਮ ਹੇਠ ਮਿਲਦੀ ਬਾਣੀ, ਇਬ੍ਰਾਹੀਮ ਫਰੀਦ (ਸਾਨੀ) ਦੀ ਰਚਨਾ ਹੈ। ਫਰੀਦ ਜੀ ਦੀ ਰਚਨਾ ਪੂਰੀ ਤਰ੍ਹਾਂ ਇਸਲਾਮੀ ਸ਼ਰ੍ਹਾ ਦੀ ਕਸਵੱਟੀ ਉੱਤੇ ਪੂਰੀ ਨਾ ਉਤਰਨ ਕਾਰਨ, ਇਸਲਾਮੀ ਅਸੂਲਾਂ ਦੇ ਸਮੱਰਥਕ ਇਸ ਬਾਣੀ ਨੂੰ ਪਹਿਲੇ ਫਰੀਦ ਜੀ ਦੀ ਨਹੀਂ ਮੰਨਦੇ। ਉਦਾਰਤਾ ਅਤੇ ਮਨੁੱਖ ਜਾਤੀ ਨੂੰ ਸਮਾਨਤਾ ਦੇਣ ਵਾਲੀ ਇਸ ਬਾਣੀ ਦੇ ਫਰੀਦ ਦੀ ਰਚਨਾ ਹੋਣ ਤੋਂ, ਇਸ ਲਈ ਇਨਕਾਰ ਕੀਤਾ ਜਾਂਦਾ ਹੈ ਕਿ ਉਨ੍ਹਾਂ ਦੀ ਦ੍ਰਿਸ਼ਟੀ ਵਿਆਪਕ ਬਣ ਗਈ ਸੀ। ਫਰੀਦ ਜੀ ਦੀ ਦ੍ਰਿਸ਼ਟੀ ਵਿਚ 'ਸਭਨਾ ਦੇ ਮਨ ਮਾਣਕ' ਸਨ, ਉਨ੍ਹਾਂ ਅਨੁਸਾਰ ਕਿਸੇ ਦਾ ਵੀ ਹੀਆ ਢਾਹੁਣਾ, ਸ਼ਰ੍ਹਾ ਤੋਂ ਉਲਟ ਹੈ। ਸਭਨਾਂ ਲਈ ਅਜੇਹੀ ਭਾਵਨਾ ਤੇ ਵਰਤਾਉ ਇਸਲਾਮ ਵਿੱਚ, ਵਿਸ਼ੇਸ਼ ਰੂਪ ਵਿਚ ਕਾਫਰ, ਸਮਝਿਆ ਜਾਂਦਾ ਹੈ ।

ਗੁਰੂ ਗ੍ਰੰਥ ਸਾਹਿਬ ਵਿੱਚ ਕੁਝ ਬਾਣੀ ਸਿੱਖਾਂ, ਸੇਵਕਾਂ ਦੀ ਹੈ। ਬਲਵੰਡ, ਸੱਤਾ ਡੂੰਮ, ਸੁੰਦਰ ਜੀ ਦੀ ਸੱਦ ਹੈ, ਭੱਟਾਂ ਦੇ ਸਵੱਈਏ ਹਨ। ਗੁਰੂ ਸਾਹਿਬਾਨ ਦੀਆਂ ਬਾਣੀਆਂ ਦੇ ਨਾਲ ਭਗਤਾਂ ਦੀ ਬਾਣੀ ਕਦੋਂ, ਕਿਵੇਂ ਸ਼ਾਮਲ ਹੋਈ? ਸਾਡੇ ਸਾਹਮਣੇ ਵਿਚਾਰਨ ਯੋਗ ਮਸਲਾ ਇਹ ਹੈ। ਭਗਤਾਂ ਦੀ ਬਾਣੀ, ਵੱਖੋ ਵੱਖਰੀ ਰਚਨਹਾਰ ਹਸਤੀ ਅਤੇ ਰਚਨਾ ਬਾਰੇ ਜਾਣਨਾ ਸਾਡਾ ਮਨੋਰਥ ਹੈ। ਹਰਿਕ ਭਗਤ ਦਾ ਸਮਾਂ, ਉਸ ਦੀ ਭਾਸ਼ਾ, ਭਾਸ਼ਾ ਵਿੱਚ ਆਏ ਖ਼ਿਆਲ, ਖਿਆਲਾਂ ਰਾਹੀਂ ਵਿਕਾਸ ਕਰਦੀ ਹਸਤੀ ਦੇ ਭਿੰਨ ਭਿੰਨ ਪੜਾਉ, ਉਨ੍ਹਾਂ ਦੇ ਉਭਰਨ ਤੇ ਪ੍ਰਵਾਨ ਚੜ੍ਹਨ ਦੀ ਵਿਚਾਰ ਯਾਤਰਾ ਬਾਰੇ ਜਾਣਕਾਰੀ ਸਾਂਝੀ ਕੀਤੀ ਗਈ ਹੈ।

ਗੁਰਬਾਣੀ ਦੇ ਵਿਆਖਿਆਕਾਰਾਂ, ਟੀਕਾਕਾਰਾਂ, ਸਿੱਖ ਇਤਿਹਾਸਕਾਰਾਂ ਨੇ ਭਗਤਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਚੜ੍ਹਾਉਣ ਦੀਆ ਜੋ ਜੋ ਮਨ-ਇੱਛਤ ਕਲਪਨਾ ਕੀਤੀਆਂ ਅਤੇ ਟਪਲੇ ਖਾਧੇ, ਇੰਜ, ਕਈ ਵਿਆਖਿਆਕਾਰਾਂ ਨੇ ਗੁਰੂ ਸਾਹਿਬਾਨ ਦੀ ਹਸਤੀ ਨੂੰ ਬਹੁਤ ਹੀ ਨੀਵਾਂ ਕੀਤਾ ਹੈ। ਹੇਠੀ ਕੀਤੀ ਹੈ। ਗੁਰਮਤ ਦੇ ਆਸ਼ੇ ਧੁੰਧਲੇ ਤੇ ਸ਼ੱਕੀ ਕੀਤੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਭਗਤ ਬਾਣੀ ਕਦੋਂ ਤੇ ਕਿਵੇਂ ਚੜ੍ਹੀ? ਇਸ ਸਿਲਸਿਲੇ ਦੀਆਂ ਕਲਪਨਾਵਾਂ ਇਕ ਤੋਂ ਬਾਦ, ਦੂਜੀ, ਅਸਚਰਜ ਤੇ ਹੈਰਾਨ ਕਰਨ ਵਾਲੀਆਂ ਹਨ। ਸਿੱਖਾਂ

ਦੇ ਪੁਰਤਾਨ ਇਤਿਹਾਸਕ ਗ੍ਰੰਥਾਂ ਵਿੱਚ ਇਹੋ ਜਿਹੀਆਂ ਆਪਾ ਵਿਰੋਧੀ ਅਤੇ ਮਨਘੜਤ ਕਲਪਨਾਵਾਂ ਮਿਲਦੀਆਂ ਹਨ। 'ਮਹਿਮਾ ਪ੍ਰਕਾਸ਼' ਗ੍ਰੰਥ ਵਿੱਚ ਇਕ ਵਾਰਤਾ ਇਸ ਤਰ੍ਹਾਂ ਆਉਂਦੀ ਹੈ :-

੧. *ਮਹਿਮਾ ਪ੍ਰਕਾਸ਼ :-*

'ਭਗਤ ਗੁਰੂ ਅਰਜਨ ਜੀ ਪਾਸ ਆਏ, ਭਗਤਾਂ ਨੇ ਬੀੜ ਵਿੱਚ ਬਾਣੀ ਚੜ੍ਹਾਉਣ ਦੀ ਇੱਛਾ ਪ੍ਰਗਟਾਈ, ਗੁਰੂ ਜੀ ਨੇ ਉਨ੍ਹਾਂ ਦੀ ਬਾਣੀ ਆਪਣੇ ਮੂੰਹੋਂ ਲਿਖਾਈ ਤੇ ਬੀੜ ਵਿੱਚ ਚੜ੍ਹਾਈ।

ਬੀੜ ਲਿਖੇ ਜਾਣ ਸਮੇਂ ਗੁਰੂ ਜੀ ਵਲੋਂ, ਭਾਈ ਗੁਰਦਾਸ ਜੀ ਨੂੰ ਦਿੱਤੀਆਂ ਅਤੇ ਆਪ ਲਿਖੀਆਂ ਹਦਾਇਤਾਂ ਦਾ ਮਹਿਮਾ ਪ੍ਰਕਾਸ਼ ਦੇ ਲੇਖਕ ਨੂੰ ਪਤਾ ਨਹੀਂ ਰਿਹਾ। ਗੁਰੂ ਸਾਹਿਬਾਨ ਨੇ ਭਾਈ ਗੁਰਦਾਸ ਜੀ, ਨੂੰ 'ਗ੍ਰੰਥ ਲੇਖਕ' ਦੀ ਜ਼ਿੰਮੇਵਾਰੀ ਨਿਭਾਉਣ ਲਈ ਇਸ ਭਾਵ ਦਾ ਹੁਕਮ ਕੀਤਾ ਸੀ :

*'ਬਾਣੀ ਭਗਤਨ ਕੀ ਤੁਮ ਮੇਲੋ । ਸਾਚੀ ਰਾਖੋ ਝੂਠੀ ਪੇਲੋ' ।*

ਭਗਤਾਂ ਦੀ ਬਾਣੀ ਨਾਲ ਮਿਲਾਵੋ। ਮਿਲਾਉਣ ਸਮੇਂ ਇਹ ਧਿਆਨ ਰੱਖਣਾ ਹੈ ਕਿ 'ਸੱਚੀ ਬਾਣੀ' ਰਖਣੀ-ਮੇਲਣੀ ਹੈ, ਝੂਠੀ ਛੱਡ ਦੇਣੀ ਹੈ। ਇਹ ਕਰਤਬ ਭਗਤਾਂ ਦੀ ਲਿਖਤੀ ਰੂਪ ਵਿੱਚ ਪ੍ਰਾਪਤ ਹੋਈ ਬਾਣੀ ਵਿੱਚੋਂ ਚੋਣ ਕਰਨ ਨਾਲ ਸਬੰਧਤ ਹੈ, ਨਾ ਕਿ ਜਦੋਂ ਭਗਤਾਂ ਦੀ ਬਾਣੀ ਗੁਰੂ ਜੀ ਆਪ ਮੁਖ ਤੋਂ ਉਚਾਰਨ, ਜਾਂ ਭਗਤ ਖੁਦ ਰਚਨਾ ਕਰਨ, 'ਕਚ ਸੱਚ' ਦੀ ਪੜਤਾਲ ਉਦੋਂ ਕੀਤੀ ਜਾਵੇ। ਅਸਲ ਮਨੋਰਥ ਲਿਖਤੀ ਤੌਰ ਤੇ ਪਰਾਪਤ ਪੋਥੀਆਂ ਵਿੱਚ ਆਈ ਬਾਣੀ ਦੀ ਪੁਣਛਾਣ ਕਰਨ ਦਾ ਸੀ, ਪਰ ਗ੍ਰੰਥ ਲੇਖਕ ਇਹ ਕੁਝ ਲਿਖਕੇ ਭੀ ਵਾਰਤਾ ਨੂੰ ਫਿਰ ਪੌਰਾਣਕ ਢੰਗ ਦੇ ਚੱਕਰ ਵਿੱਚ ਲੈ ਜਾਂਦਾ ਹੈ ।

ਮਹਿਮਾ-ਪ੍ਰਕਾਸ਼ ਗ੍ਰੰਥ ਦੀ ਹੀ, ਭਗਤਾਂ ਬਾਰੇ ਦੂਜੀ ਕਲਪਨਾ ਹੈ, ਬੀੜ ਦੀ ਰਚਨਾ ਸਮੇਂ ਸਾਰੇ ਭਗਤ ਅਰੂਪ-ਵਿਦੇਹ-ਰੂਪ ਵਿੱਚ ਗੁਰੂ ਅਰਜਨ ਜੀ ਦੇ ਪਾਸ ਆਏ। ਭਗਤਾਂ ਨੇ ਏਥੇ ਪੁਜਕੇ, ਸਮੇਂ ਸਮੇਂ ਬਾਣੀ ਦੀ ਰਚਨਾ ਕੀਤੀ। ਤੀਜਾ ਮਤ ਹੈ: ਗੁਰੂ ਅਰਜਨ ਦੇਵ ਜੀ ਨੇ ਮਹੱਲਿਆਂ, (ਸਤਿਗੁਰਾਂ) ਦੀ ਬਾਣੀ ਪਿਛੋਂ ਭਗਤਾਂ ਦੀ ਬਾਣੀ ਆਪ ਉਚਾਰਕੇ ਲਿਖਾਈ। ਪਰ ਸ਼ਬਦਾਂ ਦੇ ਅੰਤ (ਭੋਗ) ਭਗਤਾਂ ਦਾ ਨਾਮ ਪਾ ਕੇ ਇਹ ਰਚਨਾ ਕੀਤੀ, ਇਸ ਤੋਂ ਭਾਈ ਗੁਰਦਾਸ ਜੀ ਨੂੰ ਹੈਰਾਨੀ ਹੋਈ। ਇਹ ਚਮਤਕਾਰੀ ਕਥਾ ਸਵਾਦਲੀ ਬਣਾ ਕੇ ਪੌਰਾਣਿਕ ਵਿਧੀ ਨਾਲ ਇੰਵ ਲਿਖੀ ਹੈ :-

*(ੳ) ਲਿਖੇ ਗੁਰਦਾਸ ਹਜ਼ੂਰ ਗੁਰਬਾਨੀ । ਪੜਦੇ ਮੈਂ ਬੈਠੇ ਗੁਰ ਗਿਆਨੀ ॥*
*ਭਗਤਨ ਕੀ ਮਿਸਲ ਲਿਖਨੇ ਜਬ ਲਾਗਾ । ਤਬ ਮਨ ਬੁਧ ਸ਼ੰਕਾ ਮੇਂ ਪਾਗਾ ।*

*(ਅ) ਬਾਨੀ ਆਪ ਗੁਰ ਮੁਖੋ ਉਚਾਰੈ । ਅੰਤ ਭੋਗ ਭਗਤਨ ਕਾ ਡਾਰੈ ।*
*ਸੰਤਨ ਕੀ ਬਡਿਆਈ ਕਰੈ। ਇਹ ਚਿੰਤਾ ਗੁਰਦਾਸ ਮਨ ਧਰੈ। (ਸਫਾ ੩੯੬, ਮਹਿਮਾ ਪ੍ਰਕਾਸ਼)*

ਇਹ ਸ਼ੰਕਾ ਨਵਿਰਤ ਕਰਨ ਲਈ ਅਖੇ ਸਤਿਗੁਰੂ ਜੀ ਨੇ ਭਾਈ ਗੁਰਦਾਸ ਜੀ ਨੂੰ ਭਗਤਾਂ ਦੇ ਦਰਸ਼ਨ ਕਰਾਏ। ਭਾਈ ਗੁਰਦਾਸ ਦਰਸ਼ਨ ਕਰਕੇ ਪ੍ਰਸੰਨ ਹੋਏ, ਮਿਲੇ ਅਤੇ ਸਭਨਾਂ ਭਗਤਾਂ ਨੂੰ ਦੂਰ ਤੱਕ ਛੱਡਣ ਭੀ ਗਏ :

*ਕੇਤਕ ਕਾਲ ਲਿਖੀ ਤਹਿ ਬਾਨੀ । ਜਬ ਗੁਰ ਦਿਖਲਾਇਆ ਅਲਖ ਬਿਡਾਨੀ ।*
*ਨਿਕਸੇ ਪੜਦੇ ਮੇਂ ਬਹੁ ਸੰਤ । ਸੁੰਦਰ ਸੂਰਤ ਨਿਰਮਲ ਕ੍ਰਿਤ ।*
*ਚਲੇ ਗੁਰਦਾਸ ਸੰਤ ਸੰਗ ਲੀਨਾ । ਦੂਰ ਜਾਇ ਬਿਦਾ ਤਿਨ ਕੀਨਾ ।*

*ਸੰਤ ਚਰਨ ਪਰ ਮਾਥਾ ਟੇਕਾ। ਸੀਸ ਉਠਾਇ ਫਿਰ ਕਛੁ ਨਾ ਦੇਖਾ।*

*(ਸਫ਼ਾ ੧੫-੧੩੨੦, ਮਹਿਮਾ ਪ੍ਰਕਾਸ਼)*

ਭਗਤਾਂ ਦੀ ਨਾਮਵਲੀ ਦਿੰਦਿਆਂ, ਪਹਿਲਾ ਨਾਮ ਰਾਮਾਨੰਦ ਜੀ ਦਾ ਦੇ ਕੇ ਸਿਆਣਪ ਵਰਤੀ ਹੈ, ਗੁਰੂ ਘਰ ਨਾਲ ਜੁੜਨ ਵਾਲੇ ਰਾਮਾਨੰਦ ਦੇ ਪਹਿਲੇ ਚੇਲਿਆਂ, ਕਬੀਰ, ਰਵਿਦਾਸ, ਧੰਨਾ, ਪੀਪਾ ਆਦਿ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਹੈ ।

*ਸ੍ਰੀ ਰਾਮਾਨੰਦ ਥੇ ਸੰਤ ਬਿਨਾਨੀ । ਸੰਗ ਕਬੀਰ ਰਵਿਦਾਸ ਗਿਆਨੀ ।*
*ਨਾਮਦੇਵ ਸੰਗ ਸਧਨਾ ਸੈਣ, ਅਵਰ ਤ੍ਰਿਲੋਚਨ ਸੰਤ ।*
*ਪੀਪਾ ਜੈਦੇਵ ਧੰਨਾ ਭਗਤ ਬੇਣੀ ਸੰਤ ਅਨੰਤ ।*
*ਪਰਮਾਨੰਦ ਔ ਮੀਰਾ ਬਾਈ । ਭੀਖਨ ਸੂਰਦਾਸ ਸੁਖਦਾਈ ।*
*ਕਾਮਲ 'ਆਰਫ ਸ਼ੇਖ ਫ਼ਰੀਦ, ਤੁਮ ਦੇਖੋਂ ਸਮ ਦੀਦ-ਬਦੀਦ । (ਸਫ਼ਾ ੨੧੨)*

ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਮਾਣਿਕ ਸ਼ਾਖਾਂ, ਆਦਿ ਬੀੜ ਦੀ ਸ਼ਾਖ ਤੇ ਦਮਦਮੀ ਸਰੂਪਾਂ ਵਿੱਚ ਮੀਰਾਂ ਬਾਈ ਦਾ ਪਦਾ ਨਹੀਂ ਹੈ। ਸਿੱਖ ਇਤਿਹਾਸ ਦੀ ਇਹ ਪ੍ਰਸਿਧ ਰਵਾਇਤ ਹੈ, ਭਾਈ ਬੰਨੋ ਦੀ ਲਿਖਾਈ ਬੀੜ ਜਿਸ ਨੂੰ ਵਾਧੂ ਬਾਣੀਆਂ ਕਾਰਨ, ਸ੍ਰੀ ਗੁਰੂ ਜੀ ਨੇ ਅਪ੍ਰਮਾਣਿਕ ਜਾਂ ਖਾਰੀ ਬੀੜ ਕਰਾਰ ਦਿੱਤਾ ਸੀ, ਉਸ ਵਿੱਚ 'ਮੀਰਾਂ ਬਾਈ' ਦਾ ਇੱਕ ਸ਼ਬਦ ਭੀ ਉਸ ਅਣਚਾਹੇ ਵਾਧੇ ਦਾ ਕਾਰਨ ਸੀ। ਗੁਰੂ ਗ੍ਰੰਥ ਸਾਹਿਬ ਵਿੱਚ ਆਈ ਭਗਤ ਬਾਣੀ ਦੱਸਣ ਲਈ, ਗ੍ਰੰਥ ਕਰਤਾ ਨੇ ਜਿਸ ਬੀੜ ਦੇ ਦਰਸ਼ਨ ਕੀਤੇ ਹੋਣਗੇ, ਉਹ ਬੀੜ ਭਾਈ ਬੰਨੋ ਜੀ ਵਾਲੀ ਸ਼ਾਖ ਦਾ ਸਰੂਪ ਹੋਵੇਗੀ, ਜੇ ਭਗਤਾਂ ਨਾਲ ਮਿਲਕੇ, 'ਮੀਰਾਂ ਬਾਈ' ਆਈ ਹੁੰਦੀ, ਉਸਦੀ ਬਾਣੀ ਪ੍ਰਵਾਨ ਕੀਤੀ ਜਾਂਦੀ ਤਾਂ ਯਕੀਨਨ ਸਭਨਾਂ ਬੀੜਾਂ, ਖਾਸ ਕਰਕੇ ਪ੍ਰਮਾਣੀਕ ਸਰੂਪਾਂ ਵਿੱਚ 'ਮੀਰਾਂ' ਦਾ ਸ਼ਬਦ ਭੀ ਹੁੰਦਾ। ਬਾਣੀ ਚੜ੍ਹਾਉਣਾ ਭਗਤਾਂ ਦਾ ਆਉਣਾ, ਦਸਦਿਆਂ ਉਨ੍ਹਾਂ ਵਿੱਚ ਮੀਰਾਂ ਬਾਈ ਦਾ ਨਾਮ ਭੀ, ਕਥਾ ਬਨਾਉਣ ਲਈ ਜਾਂ ਅਭੋਲ ਹੀ ਲਿਖ ਦਿੱਤਾ ਹੈ, ਜਿਸ ਦੀ ਲੋੜ ਨਹੀਂ ਸੀ। ਉਸ ਵੇਲੇ ਆਦਿ ਬੀੜ ਦੀਆਂ ਨਕਲਾਂ ਘੱਟ ਮਿਲਦੀਆਂ ਸਨ, ਦਮਦਮੀ ਬੀੜ ਦੇ ਉਦੋਂ ਤੱਕ ਉਤਾਰੇ ਬਹੁਤੇ ਪ੍ਰਚਲੱਤ ਨਹੀਂ ਸਨ ਹੋਏ। ਭਾਈ ਬੰਨੋ ਦੀ ਬੀੜ ਦੀਆਂ ਨਕਲਾਂ ਸੌਖੀਆਂ ਮਿਲ ਜਾਂਦੀਆਂ ਸੀ। ਗ੍ਰੰਥ ਲੇਖਕ ਨੇ ਜਾਣਕਾਰੀ ਦੇਣ ਲਈ ਬੀੜ ਦੇ ਪ੍ਰਮਾਣੀਕ ਸਰੂਪ ਦੀ ਥਾਂ ਵਾਧੂ ਬਾਣੀਆਂ ਵਾਲੀ ਬੀੜ ਵਿਚੋਂ ਮੀਰਾਂ ਬਾਈ ਵਾਲੇ ਸ਼ਬਦਾਂ ਨੂੰ ਦੇਖਕੇ ਇਸ ਭਗਤਣੀ 'ਮੀਰਾਂ' ਦਾ ਨਾਮ ਵੀ ਬਾਣੀ ਚੜ੍ਹਾਉਣ ਆਏ ਭਗਤਾਂ ਦੀ ਕਤਾਰ ਵਿਚ ਸ਼ਾਮਲ ਕਰ ਦਿਤਾ ਹੈ। ਭਗਤਾਂ ਦੇ ਆਉਣ ਦੀ ਕਲਪਨਾ ਨੂੰ, ਇਹ ਇਕੋ ਮੀਰਾਂ ਦਾ ਨਾਮ ਲਿਖਣ ਦੀ ਸੂਚਨਾ ਰੱਦ ਕਰ ਦਿੰਦੀ ਹੈ। ਗ੍ਰੰਥ ਲੇਖਕ ਨੇ ਕਹਾਣੀ ਬਨਾਉਣੀ ਸੀ, ਫਿਰ ਗੁਰੂ ਅਰਜਨ ਜੀ ਪਾਸੋਂ ਮੋਹਰ ਲਵਾਈ ਦੱਸਣੀ ਸੀ, ਉਨ੍ਹਾਂ ਗੱਲ ਜਾਰੀ ਰੱਖੀ ਹੈ :

*ਇਹ ਸਭ ਸੰਤ ਮੋ ਪੈ ਥੇ ਆਏ । ਹਮ ਸਭਹਿਨ ਸੁਨਾ ਤੁਮ ਗ੍ਰਿੰਥ ਬਨਾਏ ।*
*ਹਮਰੀ ਬਾਨੀ ਤਹਾਂ ਲਿਖੀਜੈ । ਨਿਕਟ ਆਸਣ ਹਮ ਕੋ ਭੀ ਦੀਜੈ ।*
*ਜਿਹ ਕਾਰਨ ਤੁਮ ਸ਼ੰਕਾ ਕੀਨੀ । ਸੂਝੀ ਨਹੀਂ ਸਿੱਖ ਪਰਬੀਨੀ ।*
*ਸਭ ਸੰਤਨ ਬਾਣੀ ਗ੍ਰਿੰਥ ਲਿਖਾਈ । ਜੈਸੇ ਖਤ ਪਰ ਪੜ੍ਹੇ ਗਵਾਹੀ । (ਮਹਿਮਾ ਪ੍ਰਕਾਸ਼)*

'ਸਾਖੀ ਗ੍ਰਿੰਥ ਜੀ ਕੀ ਮਿਸਲ ਕੀ' ਵਿੱਚ ਲਿਖੀ 'ਟੂਕ' ਗ੍ਰੰਥ ਕਰਤਾ ਜੀ ਦੇ ਆਪਣੇ ਪਹਿਲੇ ਲਿਖੇ ਵਿਰਤਾਂਤ ਨੂੰ ਕੱਟਦੀ ਅਤੇ ਸਪੱਸ਼ਟ ਕਰਦੀ ਹੈ ਕਿ ਭਗਤਾਂ ਦੀ ਬਾਣੀ ਪੋਥੀਆਂ

ਦੀਆਂ ਸੈਂਚੀਆਂ ਵਿੱਚ ਪਹਿਲਾਂ ਇਕੱਠੀ ਕੀਤੀ ਹੋਈ ਮੌਜੂਦ ਸੀ, ਜਿਥੋਂ ਲੈਕੇ 'ਆਦਿ-ਬੀੜ' ਵਿੱਚ ਚੜ੍ਹਾਈ ।

ਗੋਇੰਦਵਾਲ ਵਾਲੀਆਂ ਪੋਥੀਆਂ, ਮੋਹਨ ਜੀ ਪਾਸੋਂ ਲਿਆਉਣ ਦਾ ਬਿਰਤਾਂਤ ਇਸ ਗ੍ਰੰਥ ਦੇ ਲੇਖਕ ਨੇ ਵਿਸਥਾਰ ਨਾਲ ਦਿੱਤਾ ਹੈ। ਉਨ੍ਹਾਂ ਪੋਥੀਆਂ ਵਿੱਚ ਭਗਤਾਂ ਦੀ ਬਾਣੀ ਦਾ ਲਿਖਿਆ ਹੋਣਾ, ਪ੍ਰਗਟ ਪ੍ਰਮਾਣ ਹੈ ਕਿਉਂ ਜੋ ਗੁਰੂ ਅਮਰਦਾਸ ਜੀ ਨੇ ਭਗਤਾਂ ਨੂੰ ਇਹ ਕਹਿ ਕੇ ਗੁਰੂ ਘਰ ਨਾਲ ਸਬੰਧਤ ਕੀਤਾ ਹੋਇਆ ਹੈ: *ਨਾਮਾਂ ਛੀਬਾ ਕਬੀਰ ਜੁੋਲਾਹਾ ਪੂਰੇ ਗੁਰ ਤੇ ਗਤਿ ਪਾਈ।।* ਗੁਰੂ ਅਰਜਨ ਦੇਵ ਜੀ ਨੇ ਜਦੋਂ ਬੀੜ ਲਿਖਾਈ, ਲਿਖਤੀ ਰੂਪ ਵਿੱਚ ਜੋ ਪੋਥੀਆਂ ਪ੍ਰਾਪਤ ਕੀਤੀਆਂ, ਉਨ੍ਹਾਂ ਵਿੱਚ ਗੋਇੰਦਵਾਲ ਵਾਲੀਆਂ ਪੋਥੀਆਂ ਏਸੇ ਭੱਲਾ ਵੰਸ਼ ਕੋਲੋਂ ਲੈਕੇ ਗਏ ਸਨ, ਜਿਸ ਵੰਸ਼ ਦਾ ਇਹ ਗ੍ਰੰਥ ਲੇਖਕ ਹੈ, ਇਸ ਬਾਰੇ ਇਹ ਭੀ ਲਿਖਿਆ ਹੈ, ਉਨ੍ਹਾਂ ਪੋਥੀਆਂ ਵਿੱਚ ਭਗਤ ਬਾਣੀ ਹੈ। ਜੋ ਦੋ ਪੋਥੀਆਂ ਇਸ ਵੇਲੇ ਹਨ, ਉਨ੍ਹਾਂ ਵਿੱਚ ਗੁਰਬਾਣੀ ਦੇ ਪਹਿਲੇ ਰੂਪ ਦੇ ਦਰਸ਼ਨ ਹੁੰਦੇ ਹਨ, ਸਮੇਤ ਉਨ੍ਹਾਂ ਭਗਤਾਂ ਦੀ ਬਾਣੀ ਦੇ ਜਿਨ੍ਹਾਂ ਦੀਆਂ ਦੋ ਪੋਥੀਆਂ ਵਿੱਚ ਬਾਣੀ ਮਿਲਦੀ ਹੈ। ਇਸ ਲਈ ਭਗਤਾਂ ਦੇ ਆਉਣ ਦੀ ਕਲਪਨਾ ਬੇ-ਅਰਥੀ ਹੈ। ਭਗਤ ਬਾਣੀ ਤਾਂ ਭੱਲਾ ਵੰਸ਼ ਦੇ ਰਤਨਾਂ ਦੀਆਂ ਲਿਖੀਆਂ ਪੋਥੀਆਂ ਵਿੱਚ ਪਹਿਲਾਂ ਹੀ ਦਰਜ ਸੀ। ਗੁਰੂ ਜੀ ਵਲੋਂ ਭਗਤਾਂ ਦੇ ਸੱਦਣ ਜਾਂ ਉਨ੍ਹਾਂ ਦੇ ਬਾਣੀ ਚੜ੍ਹਾਉਣ ਆਉਣ ਦੀ ਲੋੜ ਨਹੀਂ ਸੀ।

*੨. ਗੁਰਬਿਲਾਸ ਪਾਤਸ਼ਾਹੀ ਛੇਵੀਂ :-*

ਸਿੱਖਾਂ ਦੇ ਇਤਿਹਾਸਕ ਗ੍ਰੰਥਾਂ ਵਿੱਚ ਗੁਰਬਿਲਾਸ ਪਾਤਸ਼ਾਹੀ ਛੇਵੀਂ ਪ੍ਰਾਚੀਨ ਗ੍ਰੰਥ ਮੰਨਿਆਂ ਜਾਂਦਾ ਹੈ। ਜਿਸ ਗ੍ਰੰਥ ਦੇ ਲਿਖਣ ਦਾ ਸਮਾਂ ੧੭੭੫ ਬ੍ਰਿਕਮੀ ਦਸਿਆ ਹੈ*। ਪ੍ਰੰਤੂ ਇਸ ਦੇ ਅੰਦਰੂਨੀ ਪ੍ਰਸੰਗਾਂ ਕਾਰਨ ਇਹ ਸਮਾਂ ਠੀਕ ਨਹੀਂ ਬੈਠਦਾ** । ਆਮ ਤੌਰ ਤੇ ਇਹ ਗ੍ਰੰਥ 'ਸੂਰਜ ਪ੍ਰਕਾਸ਼' ਗ੍ਰੰਥ ਤੋਂ ਪਹਿਲਾਂ ਦਾ ਰਚਿਆ ਸਿੱਧ ਹੁੰਦਾ ਹੈ ਤੇ ਇਸ ਗ੍ਰੰਥ ਨੂੰ ਪਹਿਲਿਆਂ ਗ੍ਰੰਥਾਂ ਵਿਚੋਂ ਸਮਝਿਆ ਜਾਂਦਾ ਹੈ। ਇਸ ਲਈ ਇਸ ਵਿੱਚ ਆਈ ਵਾਰਤਾ ਵਿਚਾਰਨ ਯੋਗ ਹੈ। ਇਸ ਗ੍ਰੰਥ ਵਿਚੋਂ ਭਗਤ ਬਾਣੀ ਵਾਲਾ ਪ੍ਰਸੰਗ ਵਾਚਿਆਂ ਉਸ ਦਾ ਮੂਲ ਭਾਵ 'ਮਹਿਮਾ ਪ੍ਰਕਾਸ਼' ਦੇ ਭਗਤਾਂ ਦੇ ਬਾਣੀ ਚੜ੍ਹਾਉਣ ਲਈ ਆਏ, ਪ੍ਰਸੰਗ ਨਾਲ ਮਿਲਦਾ ਜੁਲਦਾ ਹੈ:

*'ਜਗ ਤਾਰਨ ਲਈ ਜਹਾਜ਼, ਗੁਰਬਾਣੀ ਦਾ ਗ੍ਰੰਥ ਬਣਾਇਯੋ ।*

*ਵਾਰਾਂ ਲਿਖਾਇਕੇ ਗੁਰੂ ਮੁਖ ਪਾਏਕੈ ਭਗਤਨ ਕੇ ਪੁਨ ਸ਼ਬਦ ਲਿਖਾਯੋ"।*

ਰਾਗਾਂ ਦੀ ਅੰਦਰੂਨੀ ਤਰਤੀਬ ਵਲ ਇਸ਼ਾਰਾ ਕਰਕੇ ਕੁਝ ਇਉਂ ਦੱਸਿਆ ਹੈ, ਵਾਰਾਂ ਪਿੱਛੋਂ ਭਗਤ ਬਾਣੀ ਲਿਖੀ ਗਈ। ਨਾਲ ਹੀ ਪ੍ਰਸੰਗ ਦਿੱਤਾ ਹੈ, ਭਾਈ ਗੁਰਦਾਸ ਜੀ ਹੈਰਾਨ ਹੋਏ। ਗੁਰੂ ਸਾਹਿਬਾਨ ਦੀ ਬਾਣੀ ਤਾਂ ਰਚੀ ਹੋਈ ਉਨ੍ਹਾਂ ਦੇ ਸਾਹਮਣੇ ਪੋਥੀਆਂ ਵਿੱਚ ਹੈਸੀ, ਗੁਰੂ ਅਰਜਨ ਦੇਵ ਜੀ, ਆਪ ਭਗਤਾਂ ਦੀ ਬਾਣੀ ਉਚਾਰਨ ਕਰਦੇ ਹਨ। ਇਹ ਭਗਤਾਂ ਦੀ ਬਾਣੀ ਕਿਵੇਂ ਹੋਈ?

---

* ਸੱਤਰਾਂ ਸੌ ਬੀਤੇ ਤਬੈ ਬਰਖ ਪਛੱਤਰ ਜਾਨ। ਸਾਵਨ ਮਾਸ ਬਾਈਸ ਦਿਨ ਗਯੋ ਸੁਖਦ ਪਹਿਚਾਨ। ਸੁਦੀ ਪਖ ਦਿਨ ਪੰਚਮੀ ਸ੍ਰੀ ਗੁਰੁ ਕੇ ਪ੍ਰਸਾਦਿ। ਪਾਏ ਭੋਗ ਗੁਰ ਗ੍ਰੰਥ ਕਾ ਕਰ ਕਵਿਤਾ ਅਹਿਲਾਦ।

** ਛਪੇ ਹੋਏ ਗ੍ਰੰਥ ਵਿਚ ਨੂਰ ਦੀ ਸਰ੍ਹਾਂ ਤੋਂ ਇਟਾਂ ਲਿਆਕੇ ਕਿਧਰੇ ਜੱਸਾ ਸਿੰਘ ਰਾਮਗੜ੍ਹੀਏ ਵਲੋਂ ਕਿਸੇ ਗ੍ਰੰਥ ਵਿਚ ਅਤੇ ਮਹਾਰਾਜਾ ਰਣਜੀਤ ਸਿੰਘ ਵਲੋਂ ਤਰਨ ਤਾਰਨ ਸਰੋਵਰ ਉੱਤੇ ਲਗਾਉਣ ਦਾ ਪ੍ਰਸੰਗ ਆਉਂਦਾ ਹੈ ।

*ਬਹੁਰ ਸ਼ਬਦ ਸ੍ਰੀ ਮੁਖ ਕਹੈ ਭਗਤ ਨਾਮ ਧਰ ਦੇਹ ।*
*ਆਪ ਕਹੈ ਹਮਹੂ ਲਿਖੈ, ਭਗਤਨ ਕੋ ਨ ਦ੍ਰਿਸ਼ਟੇਹ ।*
*ਭੀਤਰ ਸਤਿਗੁਰੂ ਚਰਚਾ ਕਰੈ। ਭਗਤ ਨਿਸਾਧ ਹਰਖ ਮਨ ਧਰੈ।*
*(ਸਫ਼ਾ ੨੫੦, ਗੁਰ ਬਿਲਾਸ ਪਾਤਸ਼ਾਹੀ ੬)*

ਭਾਈ ਗੁਰਦਾਸ ਜੀ ਦੇ ਮਨ ਵਿੱਚ ਉਪਜੀ ਸ਼ੰਕਾ ਦੂਰ ਕਰਨ ਲਈ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਨੂੰ ਦੂਜੀ ਸਵੇਰ ਕੁਝ ਘੜੀ ਪਹਿਲਾਂ ਆਉਣ ਨੂੰ ਕਿਹਾ। ਦੋ ਘੜੀਆਂ ਪਹਿਲਾਂ ਆ ਕੇ ਭਾਈ ਗੁਰਦਾਸ ਜੀ, ਕਨਾਤ ਦੇ ਬਾਹਰ ਆ ਸਜੇ। ਅੰਦਰ ਤੰਬੂ ਵਿਚ ਸਤਿਗੁਰੂ ਜੀ ਭਗਤਾਂ ਨਾਲ ਚਰਚਾ ਕਰਦੇ ਸੁਣੇ :

ਕਨਾਤ ਵਿੱਚੋਂ ਇੱਕ ਇੱਕ ਕਰਕੇ ਭਗਤ ਬਾਹਰ ਨਿਕਲੇ ਅਤੇ, ਸਾਰੇ ਭਗਤ ਭਾਈ ਗੁਰਦਾਸ ਜੀ ਨੂੰ ਪ੍ਰਣਾਮ ਕਰਕੇ ਬਾਹਰ ਗਏ। ਭਾਈ ਗੁਰਦਾਸ ਜੀ ਨੂੰ ਸਾਰੀ ਬਾਤ ਨਿਸਚੈ ਕਰਾਉਣ ਲਈ ਸਭਨਾਂ ਭਗਤਾਂ ਨੇ ਆਪੋ ਆਪਣੇ ਨਾਮ ਭੀ ਦਸੇ :

*ਚੌਪਈ ਤਬ ਮਨ ਭਾਈ ਬਿਸਮੈ ਪਾਈ। ਭਗਤ ਨਾਮ ਕਵਿ ਕਹਿਤ ਸੁਨਾਈ ।*
*ਕਬੀਰ ਤ੍ਰਿਲੋਚਨ ਬੇਣੀ ਜਾਨੋ । ਨਾਮਦੇਵ ਰਵਿਦਾਸ ਪਛਾਨੋ ।*
*ਫ਼ਰੀਦ ਧੰਨਾ ਭੀਖਨ ਜੈ ਦੇਵਾ । ਪੀਪਾ ਸਧਨਾ ਸੈਣ ਸਭੇਵਾ ।*
*ਪਰਮਾਨੰਦ, ਰਾਮਾਨੰਦ ਗਏ । ਸੁਰਦਾਸ ਪੰਦ੍ਰਹ ਏ ਭਏ ।*
*ਪੰਦ੍ਰਹ ਨਾਮ ਭਗਤ ਏਹ ਕਹੇ । ਅਗੈ ਸੁਨੋ ਔਰ ਸੁਖ ਲਹੈ ।*
*ਸੰਮਨ ਮੂਸਨ ਔਰ ਜਮਾਲ । ਮਸਕਨ ਚਾਰੋ ਪਏ ਨਿਹਾਲ ।*
*ਇਹ ਕਾਰਨ ਗੁਰ ਰੂਪ ਦਿਖਾਏ। ਦਰਸ ਦਿੱਤਾ ਭਰਮ ਰਹਿਨ ਨਾ ਪਾਏ।*

ਭਗਤਾਂ ਦੀ ਨਾਮਾਵਲੀ ਵਿੱਚ ਕਬੀਰ ਨੂੰ ਪਹਿਲੇ ਨੰਬਰ ਉਤੇ ਰਖਿਆ ਹੈ ਜੋ ਰਾਮਾਨੰਦ ਦੇ ਚੇਲਿਆਂ ਵਿੱਚ ਇਕ ਮੁਖੀ ਸੀ। ਭਗਤਾਂ ਦੇ ਦਰਸ਼ਨ ਕਰਕੇ ਭਾਈ ਸਾਹਿਬ ਗੁਰਦਾਸ ਜੀ ਕਨਾਤ ਦੇ ਅੰਦਰ ਗਏ, ਗੁਰੂ ਅਰਜਨ ਦੇਵ ਜੀ ਨੂੰ ਬੰਦਨਾ ਕੀਤੀ :

*ਤਬ ਭਾਈ ਭੀਤਰ ਗਯੋ ਸ੍ਰੀ ਗੁਰ ਕੇ ਸਮੁਹਾਏ ।*
*ਗੁਰੂ ਅਰਜਨ ਬਿਨਤੀ ਕਰਈ, ਸ੍ਰੀ ਗੁਰੂ ਪਗ ਲਪਟਾਇ ।*

ਗ੍ਰੰਥ ਲੇਖਕ ਨੇ ਭਾਈ ਗੁਰਦਾਸ ਜੀ ਨੂੰ ਆਪਣੇ ਮਨ ਵਿੱਚ ਉਠੀ ਸ਼ੰਕਾ ਕਾਰਨ 'ਅਪਰਾਧੀ ਅਨੁਭਵ ਕਰਾਕੇ ਸਤਿਗੁਰੂ ਦੇ ਹਜ਼ੂਰ ਜਾਣ ਲਈ ਦੀਨ ਅਵਸਥਾ ਵਿੱਚ ਪੁੱਜਣ ਦਾ ਵਾਤਾਵਰਣ ਰਚਿਆ ਹੈ।

ਜਿਨ੍ਹਾਂ ਭਗਤਾਂ ਦੇ ਨਾਮ ਦੱਸੇ ਹਨ, ਉਨ੍ਹਾਂ ਵਿੱਚ ਸੰਮਨ, ਮੂਸਨ, ਗੁਰੂ ਅਰਜਨ ਜੀ ਦੇ ਸਿੱਖ ਵੀ ਪਹਿਲੇ ਬਨਾਰਸ ਆਦਿ ਥਾਵਾਂ ਉਤੇ ਹੋ ਚੁਕੇ ਭਗਤਾਂ ਵਿੱਚ ਖੜ੍ਹੇ ਕਰ ਦਿੱਤੇ ਹਨ। ਸੂਰਦਾਸ, ਪਰਮਾਨੰਦ, ਆਦਿਕ ਕੁਝ ਭਗਤਿ ਜੋ ਗੁਰੂ ਜੀ ਦੇ ਸਮਕਾਲੀ ਸਨ, ਉਨ੍ਹਾਂ ਦੀਆਂ ਰੂਹਾਂ ਵੀ ਹੋਰਨਾਂ ਭਗਤਾਂ ਵਾਂਗ, ਅਰੂਪ, ਰੂਪ ਵਿੱਚ ਜ਼ਾਹਰ ਕਰ ਲਈਆਂ ਹਨ। ਗ੍ਰੰਥਕਾਰ ਨੇ ਭਾਈ ਗੁਰਦਾਸ ਦੇ ਇੰਝ ਸ਼ੰਕਾ ਕਰਨ ਦੀ ਵਾਰਤਾ ਨੂੰ ਘੜਦਿਆਂ ਭਾਈ ਸਾਹਿਬ ਨੂੰ ਮਾਇਆ ਦੇ ਭਰਮ ਚੱਕਰ ਦੇ ਭੁਲੇਵੇਂ ਵਿੱਚ ਫਸੇ ਦਸਿਆ ਹੈ। ਸ਼ੰਕਾਂ ਓਹੋ ਦੱਸੀ ਹੈ: 'ਸਤਿਗੁਰੂ ਭਗਤਾਂ ਦੀ ਬਾਣੀ ਤਾਂ ਆਪ ਰਚਦੇ ਹਨ, ਨਾਮ ਭਗਤਾਂ ਦਾ ਧਰ ਦਿੰਦੇ ਹਨ? ਅਗੋਂ ਉਹੋ ਵਿਰਤਾਂਤ ਹੈ, ਭਗਤਾਂ ਦੇ ਦਰਸ਼ਨ ਕਰਨੇ, ਅਤੇ ਉਨ੍ਹਾਂ ਨੂੰ ਵਿਦਾ ਕਰਨਾ ।

੩. ਗੁਰਪਰਤਾਪ ਸੂਰਜ ਗ੍ਰੰਥ :

ਗੁਰਪ੍ਰਤਾਪ ਸੂਰਜ ਗ੍ਰੰਥ ਸਿੱਖ ਇਤਿਹਾਸ ਦੇ ਪ੍ਰਸਿਧ ਗ੍ਰੰਥਾ ਵਿਚੋਂ ਮਹਾਨ ਹੈ। ਉਸ ਵਿੱਚ ਭੀ ਅਜੇਹਾ ਹੀ ਪ੍ਰਸੰਗ ਹੈ, ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਸਮੇਂ ਭਗਤ ਗੁਰੂ ਅਰਜਨ ਦੇਵ ਜੀ ਦੇ ਹਜ਼ੂਰ (ਅੰਮ੍ਰਿਤਸਰ) ਆਏ। ਭਗਤਾਂ ਨੇ ਏਥੇ ਪੁਜ ਕੇ ਉਸ ਗੁਰੂ ਜੋਤੀ ਦੇ ਦਰਸ਼ਨ ਪਾਏ, ਜਿਨ੍ਹਾਂ (ਸਤਿਗੁਰਾਂ) ਦੇ ਦਰਸ਼ਨ ਮਾਤਰ ਤੋਂ ਹੀ ਜੀਵ ਦਾ ਉਧਾਰ ਹੋ ਜਾਂਦਾ ਹੈ :

*ਜਿਨ ਦੇਖਨ ਤੇ ਹੋਤਿ ਸੁਧਾਰਾ । ਸਤਿਗੁਰੂ ਦੀਨਨ ਕਰਿ ਪ੍ਰਤਿਪਾਰਾ ।*
*ਪਗ ਅਰ ਬ੍ਰਿੰਦ ਬੰਦਨਾ ਕੀਨਸ । ਦਰਸ ਬਿਲੋਕ ਪਰਸ ਚਿਤ ਭੀਨਸ ।*
*ਸਭ ਠਾਂਡੇ ਹੋਏ ਸਤੁਤ ਉਚਾਰੀ । ਪਾਰ ਬ੍ਰਹਿਮ ਤੁਮ ਨਰ ਤਨ ਧਾਰੀ ।*

ਸਤਿਗੁਰੂ (ਅਰਜਨ ਦੇਵ ਜੀ) ਨੇ ਭਗਤਾਂ ਨੂੰ ਆਪਣੇ ਪਾਸ ਬੈਠਾਇਆ। ਆਦਰ ਮਾਣ ਦਿੱਤਾ ਅਤੇ ਪੁੱਛਿਆ, ਤੁਸੀਂ ਆਪੋ ਆਪਣੇ ਨਾਮ ਦੱਸਣ ਦੀ ਕ੍ਰਿਪਾ ਕਰੋ। ਗ੍ਰੰਥ ਕਰਤਾ ਜੀ ਅਨੁਸਾਰ ਕਬੀਰ ਜੀ ਨੇ ਭਗਤਾਂ ਵਲੋਂ ਪ੍ਰਤੀਨਿਧਤਾ ਕੀਤੀ। ਏਥੇ ਭਗਤ ਬਾਣੀ ਚੜ੍ਹਾਉਣ ਲਈ ਸੱਦੇ ਹੋਏ ਨਹੀਂ, ਭਗਤ ਖੁਦ ਪੁਜੇ ਹੋਏ ਦੱਸੇ ਹਨ :

*ਸਕਲ ਬਿਠਾਏ ਨਿਕਟ ਅਨੰਦੇ । ਬੂਝਨ ਕਰੇ ਭਗਤ ਤੁਮ ਬ੍ਰਿੰਦੇ ।੪੩।*
*ਸਗਰੇ ਆਪਣੇ ਨਾਮ ਸੁਨਾਵੋ । ਪੁਨਿ ਆਗਮ ਕਾ ਹੇਤੁ ਬਤਾਵੋ ।*
*ਕਿਸ ਪ੍ਰਕਾਰ ਤੁਮ ਕਰੁਨਾ ਕਰੀ । ਮਹਾਂ ਸ਼ਕਲ ਮਿਲਬੇ ਤੁਮ ਘਰੀ ।੪੪।*
*ਕਹਯੋ, ਕਬੀਰ ਜੋਰਿ ਜੁਗ ਹਾਥ । ਸੁਨਹ ਸਕਲ ਸ੍ਰੀ ਅਰਜਨ ਨਾਥ ।*
*ਬੇਣੀ, ਨਾਮਦੇਵ, ਰਵਿਦਾਸ । ਪੀਪਾ, ਸਧਨਾ, ਸੈਣ, ਪ੍ਰਕਾਸ਼ ।੪੫।*
*ਭੀਖਨ, ਧੰਨਾ, ਅਰ ਜੈ ਦੇਵਾ । ਬਿਪੁ, ਤ੍ਰਿਲੋਚਨ, ਸ੍ਰੀ ਗੁਰ ਦੇਵਾ ।*
*ਪਰਮਾਨੰਦ, ਰਾਮਾਨੰਦ, ਜਾਨੋ । ਮੈਂ ਜੋ ਕਬੀਰ, ਫਰੀਦ ਪ੍ਰਮਾਨੋ ।੪੬।*
*ਸੂਰਦਾਸ ਜੁਤ ਪੰਦ੍ਰਹਿ ਏ ਕਹੀਐ । ਚਾਰ ਅਪਰ ਇਨ ਨਾਮ ਸੁ ਲਹੀਐ ।*
*ਮੂਸਨ ਮਸਕਨ ਸਮਨ ਏ ਹੈ । ਚੌਥੇ ਦਾਸ ਜਮਾਲ ਲਖੈ ਹੈ ।੪੭।*
*ਅਬ ਆਗਮਨ ਕਾਰਜ ਸੁਨ ਲੀਜੈ । ਉਰ ਬਿਚਾਰ ਪੁਨ ਪੂਰਨ ਕੀਜਹਿ ।*
*ਬੇਦ ਕਹੈ ਨਰਾਇਣ ਸ੍ਵਾਸ । ਕਮਲਾਸਨ ਸਭ ਕੀਨ ਪ੍ਰਕਾਸ਼ ।....*
*ਲਿਖਹ ਈਹਾ ਸਾਖੀ ਭਗਤਨ ਕੀ । ਭਾਈ ਬਰਤਾ ਜਿਸ ਪ੍ਰਭ ਜਨ ਕੀ । ੫੦।*
*ਕਲਯੁਗ ਘੋਰ ਮੁੰਦ ਮਤ ਜਾਨੋ । ਤਿਨ ਹਿਤ ਰਚਹੁ ਸੁਖੈਨ ਮਹਾਨੋ ।*
*ਇਸ ਮਹਿ ਸ਼ਬਦ ਲਿਖਾਏ ਹਮਾਰੇ । ਉਪਦੇਸ਼ਨ ਹਿਤ ਦੇਹੁ ਬਿਸਤਾਰੇ ।੫੧।*
*ਸ੍ਰੀ ਅਰਜਨ ਸੁਨ ਭਗਤਨਿ ਬਿਨਤੀ । ਹੇਤ ਲਿਖਾਵਨ ਦੀਨਸ ਗਿਨਤੀ ।*
*ਸਭਹਿਨ ਕੋ ਸ੍ਰੀ ਗੁਰੂ ਫੁਰਮਾਯੋ । ਪ੍ਰਥਮ ਜੋ ਤੁਮ ਨੇ ਕੁਝ ਬਨਾਯੋ ।*
*ਸੋ ਨ ਚਢਾਵਹ ਗ੍ਰੰਥ ਮਝਾਰੀ । ਰਚਹੁ ਅਬੇ ਇਨ ਕੋ ਅਨੁਸਾਰੀ ।*
*ਯਥਾ ਕ੍ਰਮ ਬਾਨੀ ਸੋ ਬਨਾਓ । ਪ੍ਰਿਥਕ ਪ੍ਰਿਥਕ ਬਿਚ ਰਾਗ ਲਖਾਓ ।*
*ਸੁਨ ਹਰਖੇ ਸਭਿ ਭਗਤ ਬਿਸਾਲਾ । ਧੰਨ ਧੰਨ ਉਚਰਹਿ ਤਿਸਕਾਲਾ ।*
*ਲਗੈ ਬਨਾਵਨਿ ਗਿਰਾ ਨਵੀਨ। ਬੈਠਿ ਸਮੀਪੀ ਗੁਰ ਪ੍ਰਬੀਨ।।੫੪। ਗੁ .ਪ. ਸੂਰਜ ਰਾਸ ੩ ਅੰਸੂ ੪।।*

ਗੁਰ ਪ੍ਰਤਾਪ ਸੂਰਜ ਦੀ ਵਾਰਤਾ ਤੋਂ ਵੀ ਇਹ ਸਿੱਟੇ ਸਾਹਮਣੇ ਆਉਂਦੇ ਹਨ :

(ੳ) ਭਗਤ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਕਲਨ ਸਮੇਂ ਗੁਰੂ ਜੀ ਪਾਸ ਆਪ ਆਏ।

(ਅ) ਕਾਰਨ ਆਵਣ ਦਾ ਦਸਿਆ: 'ਸਾਡੀ ਰਚਨਾ (ਸ਼ਬਦ) ਇਸ ਪਵਿਤ੍ਰ ਗ੍ਰੰਥ ਵਿੱਚ ਸ਼ਾਮਲਕੀਤੀ ਜਾਵੇ ।

(ੲ) ਗੁਰੂ ਜੀ ਨੇ ਕਿਹਾ, ਤੁਹਾਡੀ ਪਹਿਲੀ ਕੀਤੀ ਹੋਈ ਰਚਨਾ ਅਸੀਂ ਪ੍ਰਵਾਨ ਨਹੀਂ ਕਰਨੀ। ਹੁਣ ਵੱਖਰੇ ਰਾਗਾਂ ਵਿੱਚ ਜੋ ਬਾਣੀ ਰਚੋਗੇ ਉਹ ਹੀ ਸ਼ਾਮਲ ਕੀਤੀ ਜਾਵੇਗੀ ।

(ਸ) ਭਗਤਾਂ ਨੇ ਪ੍ਰਸੰਨਤਾ ਨਾਲ ਨਵੀਂ ਬਾਣੀ ਰਚੀ ਤੇ ਉਹੋ ਬਾਣੀ ਬੀੜ ਵਿੱਚ ਚੜ੍ਹਾਈ। ਅਗੋਂ ਭਾਈ ਗੁਰਦਾਸ ਜੀ ਦੇ ਮਨ ਵਿਚੋਂ ਸੰਸਾ ਕਰਨ ਵਾਲੀ ਪੁਰਾਣੀ ਕਹਾਣੀ ਚਲਦੀ ਹੈ:

ਫਿਰ ਇਹ ਸ਼ੰਕਾ ਭਰਿਆ ਪ੍ਰਸੰਗ, ਭਗਤਾਂ ਦੇ ਦਰਸ਼ਨ, ਗੁਰੂ ਜੀ ਦੇ ਭਾਈ ਗੁਰਦਾਸ ਜੀ ਨਾਲ ਮੇਲ ਕਰਾਉਣ ਦੀ ਪੌਰਾਣਕ ਢੰਗ ਦੀ ਵਾਰਤਾ ਫਿਰ ਦਰਸ਼ਨ ਕਰਕੇ ਭਾਈ ਗੁਰਦਾਸ ਜੀ ਨੇ ਸਭਨਾ ਭਗਤਾਂ ਨੂੰ ਪ੍ਰਣਾਮ ਕਰਕੇ, ਬਲਿਹਾਰ ਜਾਣ ਦਾ ਪ੍ਰਸੰਗ ਹੈ:

*ਉਠੇ ਭਗਤ ਨਿਜ ਸਦਨ ਸਿਧੈ ਥੋ। ਤਬ ਗੁਰਦਾਸ ਸਰਬ ਦਰਸੈਥੋ।੧੩।*
*ਭਗਤ ਕਬੀਰ ਆਦਿ ਜੋ ਸਗਰੈ। ਦੇਖਤ ਜਾਨੈ ਅਬ ਇਹ ਡਗਰੈ।*
*ਧਾਇ ਪਰਿਓ ਚਰਨਨ ਸਭ ਹੀ ਕੇ। ਜੋਰਿ ਹਾਥ ਬੰਦਨ ਕਰ ਨੀਕੇ।*
*ਤਬ ਸਭ ਭਾਤਨ ਇਸ ਕੋ ਬੰਦਯੋ। ਕੁਸ਼ਲ ਪ੍ਰਸ਼ਨ ਤੇ ਅਧਕ ਅਨੰਦਯੋ।੧੫। ਰਾਸ ੩ ਅਸੂ੪।*

ਭਗਤਾਂ ਦੀ ਬਾਣੀ ਬੀੜ ਵਿੱਚ ਕਿਵੇਂ ਚੜ੍ਹਾਈ ਜਾਂਦੀ ਰਹੀ, ਇਸ ਬਾਰੇ ਕਵੀ ਸੰਤੋਖ ਸਿੰਘ ਜੀ ਨੇ ਦੱਸਿਆ ਹੈ। ਰਾਗਾਂ ਦੇ ਅੰਤ (ਭੋਗ) ਉਤੇ ਪੁੱਜ ਕੇ ਗੁਰੂ ਜੀ ਭਗਤਾਂ ਨੂੰ ਆਪਣਾ ਸ਼ਬਦ ਲਿਖਾਉਣ ਦੀ ਪ੍ਰੇਰਨਾ ਕਰਦੇ ਰਹੇ, ਉਸੇ ਸਮੇਂ ਭਗਤਾਂ ਤੋਂ ਬਾਣੀ ਦੀ ਰਚਨਾ ਕਰਾ ਕੇ ਰਾਗਾਂ ਵਿੱਚ ਲਿਖਵਾਉਂਦੇ ਰਹੇ :

*'ਜਬਹਿ ਰਾਗੋ ਕੇ ਭੋਗ ਸੁ ਪਾਵੈ। ਤਬਹ ਭਗਤ ਨਿਜ ਸ਼ਬਦ ਲਿਖਾਵੇ।*

ਭਾਈ ਗੁਰਦਾਸ ਜੀ ਛੇਤੀ ਛੇਤੀ ਬਾਣੀ ਲਿਖਕੇ ਬਹੁਤ ਸਮੇਂ ਦਾ ਕੰਮ ਥੋੜ੍ਹੇ ਸਮੇਂ ਵਿੱਚ ਨਿਪਟਾਉਂਦੇ ਰਹੇ। ਸ਼ਬਦਾਂ ਦੇ ਆਸ਼ੇ ਭਾਈ ਸਾਹਿਬ ਖੁਦ ਵੀ ਜਾਣਦੇ ਸਨ, ਜਿੱਥੇ ਲੋੜ ਪੈਂਦੀ ਰਹੀ, ਗੁਰੂ ਜੀ ਤੋਂ ਸਮਝਦੇ ਭੀ ਰਹੇ :

*ਤੂਰਨ ਲਿਖਹਿ ਦੇਰ ਨਹਿ ਪਰੈ । ਅਲਪ ਕਾਲ ਕਾਜ ਬਹੁ ਕਰੈ।*
*ਆਸੇ ਸ਼ਬਦਨ ਕੇ ਜਬ ਜਾਨਹ । ਨਾਹਤ ਗੁਰੂਕੋ ਬੂਝਨ ਠਾਨਹ।*
*ਤਬਹਿ ਲਿਖਹਿ ਤਤਕਾਲ ਲਿਖਾਰੀ। ਸ੍ਰੀ ਮੁਖ ਤੇ ਸ਼ੁਭ ਯਥਾ ਉਚਾਰੀ।(ਗੁ.ਸ.ਸਫਾ ੨੦੯੩)*

ਗੁਰ ਪ੍ਰਤਾਪ ਸੂਰਜ ਨੇ ਭਗਤਾਂ ਦੀ ਆਮਦ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਆਦਿ ਬੀੜ ਵਿੱਚ ਬਾਣੀ ਚੜ੍ਹਨ ਦੇ ਪ੍ਰਸੰਗ ਨੂੰ ਦੂਜੀ ਤਰ੍ਹਾਂ ਭੀ ਰੂਪਮਾਨ ਕੀਤਾ ਹੈ :

ਪਹਿਲਾਂ ਕਾਸ਼ੀ ਤੋਂ ਆਏ ਪੰਡਤਾਂ ਦੇ ਲਿਆਂਦੇ ਗੁਰੂ ਨਾਨਕ ਜੀ ਦੇ ਸਹਿਸਕ੍ਰਿਤੀ ਸਲੋਕ ਬੀੜ ਵਿੱਚ ਚੜ੍ਹਾਏ। ਪੰਡਤ ਚਰਚਾ ਕਰਕੇ ਗਏ ਤਾਂ ਭਗਤ ਆਏ :

*ਜਬ ਪੰਡਤ ਜਾਵਤ ਭਏ ਅਧਿਕ ਹਿਰਦੈ ਸੁਖਮਾਨ ।*
*ਸਭੈ ਭਗਤ ਆਵਤ ਭਏ ਸ੍ਰੀ ਗੁਰੂ ਕੇ ਨਿਕਟਾਨ ।*
*ਗੁਰੂ ਅਰਜਨ ਕੋ ਬੰਦਨ ਕੀਨੋ । ਬੈਠ ਭਗਤ ਆਸਿਨ ਸੁਖ ਲੀਨੋ ।*
*ਭਗਤਨ ਕੋ ਤਬ ਬੰਦਨ ਕੀਨੀ । ਭਾਈ ਜੀ ਅਤਿ ਹੋਇ ਅਧੀਨੀ ।*
*ਭਗਤਨ ਕਾ ਗੁਰੂ ਆਦਰ ਕੀਨਾ । ਯਥਾ ਯੋਗ ਸ਼ੁਭ ਆਸਣ ਦੀਨਾ ।*

*ਚਰਚਾ ਭਈ ਅਨੇਕ ਪ੍ਰਕਾਰਾ। ਨਿਰਗੁਨ ਸਰਗੁਨ ਰੂਪ ਅਪਾਰਾ।*

ਫਿਰ ਪਹਿਲੇ ਗ੍ਰੰਥਾਂ ਵਾਲਾ ਪ੍ਰਸੰਗ ਚਲਦਾ ਹੈ: ਭਾਈ ਗੁਰਦਾਸ ਜੀ ਦੇ ਮਨ ਵਿੱਚ ਸੰਸਾ ਉਪਜਣ ਤੇ ਨਵਿਰਤੀ ਕਰਨ ਦਾ। ਬੀੜ ਲਿਖਾਉਣ ਸਮੇਂ ਭਗਤਾਂ ਦੇ ਸ਼ਬਦਾਂ ਨੂੰ ਪਹਿਲਾਂ ਲਿਖੇ ਹੋਏ ਰੂਪਾਂ ਵਿੱਚ ਹੀ ਪੜ੍ਹਿਆ ਜਾਂਦਾ, ਜਾਂ ਸੈਂਚਿਆਂ ਤੋਂ ਨਕਲ ਕਰਾਏ ਜਾਂਦੇ ਸੀ, ਜਾਂ ਭਗਤਾਂ ਦੇ ਸ਼ਬਦ ਗੁਰੂ ਅਰਜਨ ਦੇਵ ਜੀ ਆਪਣੇ ਮੁਖਾਰਬਿੰਦ ਤੋਂ ਉਚਾਰਨ ਕਰਕੇ ਲਿਖਾਉਂਦੇ ਸਨ? ਇਨ੍ਹਾਂ ਗੱਲਾਂ ਤੋਂ ਕਈ ਅਜੀਬ ਸ਼ੰਕੇ ਉਪਜਣ ਦੀ ਭੂਮਿਕਾ ਸਾਹਮਣੇ ਆਉਂਦੀ ਹੈ ।

ਭਗਤਾਂ ਦੀ ਪਹਿਲਾਂ ਰਚੀ ਬਾਣੀ ਰੱਦ ਕਰਨ ਦਾ ਸੁਆਲ ਕਿਉਂ ਪੈਂਦਾ ਹੋਇਆ? ਗੁਰੂ ਅਮਰਦਾਸ ਜੀ ਨੇ ਓਸ ਬਾਣੀ ਬਾਰੇ ਪਹਿਲਾਂ ਹੀ ਸਵੀਕਾਰਤਾ ਦਾ ਵਾਕ ਕਹਿਆ ਹੋਇਆ ਹੈ। ਇੰਵ ਕੀਤਿਆਂ ਉਹ ਗੁਰੂ ਵਾਕ ਗਲਤ ਹੋ ਜਾਂਦਾ ਹੈ, ਜਿਨ੍ਹਾਂ ਦੀ ਦੇਖ ਰੇਖ ਵਿੱਚ ਗੁਰਬਾਣੀ ਦੇ ਨਾਲ ਭਗਤ ਬਾਣੀਆਂ ਦੀਆਂ ਪੋਥੀਆਂ ਲਿਖੀਆਂ ਸਨ। ਸਾਰੀ ਦੀ ਸਾਰੀ ਬਾਣੀ ਪਰਖੇ ਨਿਰਖੇ ਬਿਨਾਂ ਕਿਵੇਂ ਪ੍ਰਵਾਨ ਅਤੇ ਕਿਵੇਂ ਰੱਦ ਕੀਤੀ ਜਾ ਸਕਦੀ ਸੀ? ਜਿਸ ਬਾਣੀ ਬਾਰੇ ਗੁਰੂ ਅਮਰ ਦਾਸ ਜੀ ਦਾ ਫੁਰਮਾਨ ਹੋ ਚੁਕਿਆ ਸੀ। ਉਹੋ ਬਾਣੀ ਭਗਤਾਂ ਦੀ ਗੁਰੂ ਅਰਜਨ ਦੇਵ ਜੀ ਦੇ ਸਾਹਮਣੇ ਨਵੀ ਉਚਾਰੀ ਮੰਨਣੀ ਗਲਤ ਹੋ ਜਾਂਦੀ ਹੈ :

*ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ ॥*
*ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥*
*ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੇ ਭਾਈ॥(ਸਿਰੀ ਰਾਗ ਮ.੩- ੬੭)*

ਜਿਸ ਬਾਣੀ ਦੀ ਹੋਂਦ ਅਤੇ ਸਵੀਕਾਰਤਾ ਸਬੰਧੀ ਪਹਿਲਾਂ ਗੁਰੂ ਅਮਰਦਾਸ ਜੀ ਦਾ ਇਹ ਬਚਨ ਹੈ, ਉਨ੍ਹਾਂ ਦੀਆਂ ਲਿਖਾਈਆਂ ਪੋਥੀਆਂ ਵਿੱਚ ਭਗਤਾਂ ਦੀ ਬਾਣੀ ਪ੍ਰਾਪਤ ਹੈ। ਉਸ ਬਾਣੀ ਨੂੰ ਪਿਛੋਂ ਉਚਾਰਨ ਆਏ ਭਗਤਾਂ ਨੂੰ ਕਿਵੇਂ ਠੀਕ ਕਿਹਾ ਜਾ ਸਕਦਾ ਹੈ? ਇਕ ਵਾਧੇ ਦੀ ਗੱਲ ਹੈ: ਤੁਹਾਡੀ ਪਹਿਲੀ ਰਚੀ ਬਾਣੀ ਨਹੀਂ ਚੜ੍ਹਾਈ ਜਾਣੀ। ਨਵੀਂ ਰਚੋਗੇ ਤਾਂ ਚੜ੍ਹੇਗੀ। ਪਹਿਲਾਂ ਰਚੀ ਹੋਈ ਲਿਖਤੀ ਰੂਪ ਵਿੱਚ ਸਾਹਮਣੇ ਸੀ। ਗੁਰੂ ਅਮਰਦਾਸ ਜੀ ਦਾ ਕਥਨ ਹੈ। ਫਿਰ ਨਵੀਂ ਬਾਣੀ ਰਚਨ ਲਈ ਕਹਿਣ ਦੀ ਲੋੜ ਹੀ ਨਹੀਂ ਸੀ, ਨਾ ਇੰਝ ਹੋਇਆ।

ਗੁਰੂ ਅਮਰਦਾਸ ਜੀ ਤਾਂ ਦੱਸ ਰਹੇ ਹਨ *'ਸੁਰ ਨਰ ਤਿਨ ਕੀ ਬਾਣੀ ਗਾਵਹਿ'।* ਇਹ ਇਤਿਹਾਸ ਗ੍ਰੰਥ ਕਹਿੰਦੇ ਹਨ, ਬਾਣੀ ਚੜ੍ਹਾਉਣ ਗੁਰੂ ਅਰਜਨ ਸਮੇਂ ਭਗਤ ਸਾਹਿਬਾਨ ਆਏ।

ਭਗਤਾਂ ਦੀ ਬਾਣੀ ਦੀ ਅੰਦਰੂਨੀ ਗਵਾਹੀ ਇਸ ਕਲਪਨਾਂ ਨੂੰ ਕੱਟਦੀ ਹੈ, ਭਗਤਾਂ ਨੇ ਆਪਣੇ ਨਾਲ ਵਰਤੀਆਂ ਜਿਨ੍ਹਾਂ ਘਟਨਾਵਾਂ ਦਾ ਜ਼ਿਕਰ ਕੀਤਾ ਹੈ, ਜਿਵੇਂ ਕਬੀਰ ਜੀ ਨੇ, ਆਪਣੇ ਆਪ ਨੂੰ ਗੰਗਾ ਵਿੱਚ ਡੁਬੋਣ ਅਤੇ ਹਾਥੀ ਅੱਗੇ ਸੁਟਣ ਦਾ, ਨਾਮਦੇਵ ਨੂੰ ਸੁਲਤਾਨ (ਸਿਕੰਦਰ) ਵੱਲੋਂ ਮਜਬੂਰ ਕਰਕੇ ਮੋਈ ਗਊ ਜਿਵਾਉਣ ਦਾ, ਇਨ੍ਹਾਂ ਘਟਨਾਵਾਂ ਨਾਲ ਸਬੰਧਤ ਸ਼ਬਦਾਂ ਦਾ ਗੁਰੂ ਗ੍ਰੰਥ ਸਾਹਿਬ ਵਿੱਚ ਹੋਣਾ ਇਸ ਗੱਲ ਦਾ ਪ੍ਰਮਾਣ ਹੈ, ਕਿ ਗੁਰੂ ਅਰਜਨ ਦੇਵ ਜੀ ਨੇ ਭਗਤਾਂ ਦੀ ਇਹ ਬਾਣੀ ਉਸ ਸਮੇਂ ਰਚਨਾ ਕਰ ਕੇ ਨਹੀਂ ਚੜ੍ਹਾਈ। "ਆਦਿ ਬੀੜ' ਸੰਚਿਤ ਕਰਨ ਦੇ ਸਮੇਂ ਤੋਂ ਇਹ ਰਚਨਾਵਾਂ ਪਹਿਲਾਂ ਦੀਆਂ ਰਚੀਆਂ ਹੋਈਆਂ ਪ੍ਰਾਪਤ ਸਨ।

ਭਗਤਾਂ ਦੀ ਬਾਣੀ ਦੀ ਸ਼ਬਦਾਵਲੀ ਉਤੇ ਇਲਾਕਾਈ ਪ੍ਰਭਾਵ, ਭਗਤਾਂ ਦੀ ਆਪਣੀ ਜਾਤੀ ਦੇ ਧੰਦਿਆ ਦੇ ਰੂਪਕ, ਕਈ ਸਬੰਧਤ ਵਸਤਾਂ ਉਤੇ ਚਰਚਾ, (ਜਿਨ੍ਹਾਂ ਉਤੇ ਵੱਖਰੀ ਥਾਂ ਬਹਿਸ ਕੀਤੀ ਹੈ) ਸ਼ਬਦਾਂ ਦੇ ਅੰਦਰੂਨੀ ਪ੍ਰਮਾਣ ਇਸ ਮਨਾਉਤ ਨੂੰ ਕੱਟ ਦਿੰਦੇ ਹਨ। ਭਗਤ

ਬਾਣੀ ਵਿੱਚ ਥਾਂ ਥਾਂ ਝਲਕਦੀਆਂ ਸਥਾਨਕ ਛੋਹਾਂ ਅਤੇ ਨਿਜੀ ਘਟਨਾਵਾਂ ਨਾਲ ਜੁੜੇ ਸੰਕੇਤ ਬਾਣੀ ਦੇ ਉਸ ਸਮੇਂ ਤੋਂ ਪਹਿਲਾਂ ਰਚੀ ਹੋਣ ਦੀ ਪੁਸ਼ਟੀ ਕਰਦੇ ਹਨ। ਜਿਸ ਤੋਂ ਗ੍ਰੰਥਕਾਰਾਂ ਦਾ ਲਿਖਣਾ ਬਿਲਕੁਲ ਕੋਰੀ ਕਲਪਨਾ ਹੈ ਕਿ ਭਗਤਾਂ ਦੀ ਨਵੀਨ ਬਾਣੀ ਦੀ ਰਚਨਾ ਬੀੜ ਸੰਚਿਤ ਕਰਨ ਸਮੇਂ ਕਰਾਈ ਜਾਂਦੀ ਰਹੀ।

ਉੱਪਰ ਦੱਸੇ ਪ੍ਰਸਿੱਧ ਗ੍ਰੰਥਾਂ ਵਿੱਚ, ਜਿੱਥੇ ਭਗਤਾਂ ਦੀ ਚਰਚਾ ਕੀਤੀ ਹੁੰਦੀ ਹੈ, 'ਸਾਰੇ ਭਗਤਾਂ ਤੋਂ ਆਪਣੇ ਸਮੇਂ ਤੱਕ ਹੋਏ ਸਮੂਹ ਭਗਤਾਂ ਵੱਲ ਸੰਕੇਤ ਹੈ। ਭਗਤੀ ਮਤ ਦੀਆਂ ਦੋਵੇਂ ਸਾਖਾਂ, ਕ੍ਰਿਸ਼ਣ ਭਗਤੀ ਅਤੇ ਰਾਮ ਭਗਤੀ ਦੇ ਅਨੇਕ ਹੋਰ ਪ੍ਰਸਿੱਧ ਭਗਤ ਭੀ ਇਨ੍ਹਾਂ ਭਗਤਾਂ ਦੇ ਸਮਕਾਲੀ ਹੋਏ ਹਨ। ਰਾਮਾਨੰਦ ਦੇ ਬਾਰ੍ਹਾਂ, ਬਲਕਿ ਸਾਢੇ ਬਾਰਾਂ ਚੇਲੇ ਪ੍ਰਸਿੱਧ ਸਨ। ਉਨ੍ਹਾਂ ਵਿੱਚੋਂ ਕਈਆਂ ਦੀ ਬਾਣੀ ਕਾਫ਼ੀ ਮਾਤਰਾ ਵਿੱਚ ਰਚੀ ਹੋਈ ਹੋਰ ਪੋਥੀਆਂ ਵਿਚ ਮਿਲਦੀ ਹੈ। ਸਾਰੇ ਭਗਤਾਂ ਤੋਂ ਮੁਰਾਦ ਅਜੇਹੇ ਭਗਤਾਂ ਨੂੰ ਸ਼ਾਮਲ ਕਰਨ ਵਾਲੀ ਨਹੀਂ ਹੋ ਸਕਦੀ। ਏਥੇ ਸਾਰੇ ਭਗਤਾਂ ਦੀ ਬਾਣੀ ਤੋਂ ਭਾਵ, ਗੁਰੂ ਗ੍ਰੰਥ ਸਾਹਿਬ ਵਿੱਚ ਆਈ ਬਾਣੀ ਦੇ ਰਚਨਹਾਰਾਂ ਨਾਲ ਸਬੰਧਤ ਹੈ, ਬੇਸ਼ੱਕ ਉਨ੍ਹਾਂ ਭਗਤਾਂ ਵਿੱਚ 'ਮਹਿਮਾ ਪ੍ਰਕਾਸ਼' ਨੇ ਮੀਰਾਂਬਾਈ ਦਾ ਨਾਮ ਵੀ ਲਿਖ ਦਿੱਤਾ ਹੈ। ਦੂਸਰੇ ਗ੍ਰੰਥਾਂ ਨੇ ਸੰਮਨ, ਮੂਸਨ, ਜਮਾਲ ਤੇ ਪਤੰਗ ਦੀਆਂ ਰੂਹਾਂ ਵੀ ਰੂਪ ਧਾਰਕੇ ਭਗਤਾਂ ਵਿੱਚ ਆਈਆਂ ਸ਼ਾਮਲ ਕੀਤੀਆ ਹਨ। ਇਹ ਕੋਰੀਆਂ ਕਲਪਨਾਂ ਪੌਰਾਣਕ ਰੰਗ ਦੇਣ ਲਈ ਹਨ।

ਸਾਰੇ ਭਗਤਾਂ ਨੇ ਸਾਰੇ ਰਾਗਾਂ ਦੇ ਭੋਗ ਦੇ ਸਮੇਂ ਬਾਣੀ ਰਚੀ? ਇਹ ਕਥਨ ਇੱਕ ਹੋਰ ਪੱਖ ਤੋਂ ਗਲਤ ਹੈ। ਗੁਰੂ ਅਰਜਨ ਦੇਵ ਜੀ ਦੇ ਸਮੇਂ ਤੱਕ ਗੁਰੂ ਗ੍ਰੰਥ ਸਾਹਿਬ ਵਿੱਚ ਨਾਵੇਂ ਮਹਲੇ ਦਾ ਜੈਜਾਵੰਤੀ ਰਾਗ ਛੱਡਕੇ ਕੁਲ ੩੦ ਰਾਗਾਂ ਵਿੱਚ ਬਾਣੀ ਸੰਚਿਤ ਕੀਤੀ ਹੋਈ ਹੈ। ਇੰਨ੍ਹਾਂ ੩੦ ਰਾਗਾਂ ਵਿਚੋਂ ਮਾਝ, ਦੇਵ ਗੰਧਾਰੀ, ਬੈਰਾੜੀ ਬਿਹਾਗੜਾ, ਵਡਹੰਸ, ਤੁਖਾਰੀ, ਨਟ, ਕਲਿਆਨ ਅਤੇ ਜੈਜਾਵੰਤੀ ੭ ਰਾਗ ਅਜੇਹੇ ਹਨ, ਜਿਨ੍ਹਾਂ ਵਿੱਚ ਭਗਤ ਬਾਣੀ ਦਾ ਇਕ ਵੀ ਸ਼ਬਦ ਨਹੀਂ ਹੈ। ਇਸ ਲਈ ਸਾਰੇ ਰਾਗਾਂ ਦੇ ਅਖੀਰ ਵਿੱਚ ਸਾਰੇ ਭਗਤਾਂ ਦੀ ਬਾਣੀ ਰਚਨ ਵਾਲੀ ਗੱਲ ਭੀ ਨਹੀਂ ਢੁਕਦੀ। ਜਿਨ੍ਹਾਂ ੨੧ ਰਾਗਾਂ ਵਿੱਚ ਭਗਤ ਬਾਣੀ ਹੈ, ਉਨ੍ਹਾਂ ਵਿੱਚ ਵੀ ਬਹੁਤ ਸਾਰੇ ਭਗਤਾਂ ਦੀ ਬਾਣੀ ਨਹੀਂ। ਤ੍ਰਿਲੋਚਨ, ਸ਼ੇਖ ਫਰੀਦ, ਦੇ ਚਾਰ ਚਾਰ ਸ਼ਬਦ, ਦੋ ਦੋ ਰਾਗਾਂ ਵਿੱਚ ਹਨ। ਬੇਣੀ ਦੇ ਤਿੰਨ ਸ਼ਬਦ, ਜੈ ਦੇਵ ਦੇ ਦੋ ਪਦੇ ਹਨ, ਹੋਰਨਾਂ ਭਗਤਾਂ, ਭੀਖਨ, ਸੈਣ, ਪੀਪਾ, ਸਧਨਾ, ਰਾਮਾਨੰਦ, ਸੂਰਦਾਸ, ਜੀ ਦਾ ਇੱਕ ਇੱਕ ਪਦਾ ਇੱਕੋ ਇੱਕ ਰਾਗ ਵਿਚ ਹੈ। ਸਾਰੇ ਭਗਤਾਂ ਦੀ ਸਾਰੇ ਰਾਗਾਂ ਵਿੱਚ ਫਿਰ ਹਰ ਰਾਗ ਦੇ ਅੰਤ ਸਮੇਂ ਬਾਣੀ ਰਚੀ ਜਾਂ ਲਿਖਾਈ ਜਾਣ ਵਾਲੀ ਗੱਲ ਵਿਅਰਥ ਹੀ ਲਿਖ ਦਿੱਤੀ ਹੈ। ਇਹ ਕਥਨ ਕਿਸੇ ਪੱਖੋਂ ਵੀ ਸਾਰਥਕ ਨਹੀਂ।

ਭਗਤ ਬਾਣੀ, ਬੀੜ ਰਚਣ ਤੋਂ ਪਹਿਲਾਂ ਰਚੀ ਹੋਈ ਚੜ੍ਹਾਉਣ ਦਾ ਇਕ ਹੋਰ ਪ੍ਰਮਾਣ ਇਹ ਭੀ ਹੈ, ਕਈ ਭਗਤਾਂ ਦੀ ਪਹਿਲੀ ਬਾਣੀ ਵਿੱਚ ਸਰਗੁਣਵਾਦ, ਕ੍ਰਿਸ਼ਨ ਭਗਤੀ, ਰਾਮ ਭਗਤੀ, ਦੇਵ ਪੂਜਾ ਦੇ ਪ੍ਰਭਾਵੀ ਅੰਗ ਹਨ। ਜੇ ਗੁਰੂ ਸਾਹਿਬਾਨ ਦੇ ਸਨਮੁਖ ਸਾਰੀ ਬਾਣੀ ਰਚੀ ਹੀ ਹੁੰਦੀ ਤਾਂ ਗੁਰਬਾਣੀ ਵਾਂਗ ਭਗਤਾਂ ਦੇ ਨਿਰਗੁਣ ਬ੍ਰਹਮ ਦੀ ਉਪਾਸ਼ਨਾ ਵਾਲੀ ਬਾਣੀ ਹੀ ਹੁੰਦੀ, ਪਹਿਲੀ ਦਸ਼ਾ ਅਤੇ ਭਗਤੀ ਸਾਧਨਾ, ਗੁਰੂ ਘਰ ਨਾਲ ਸਬੰਧ ਜੋੜਨ ਤੋਂ ਪਹਿਲਾਂ ਦੀ ਹੀ ਹੋ ਸਕਦੀ ਸੀ। ਜਿਸ ਪਦ ਉਤੋਂ ਲੰਘਣ ਕਾਰਨ ਭਗਤ ਜਨਾਂ ਦੀ ਗੁਰੂ ਘਰ ਨਾਲ ਸਾਂਝ ਜੁੜੀ, ਅਤੇ ਗੁਰੂ ਗ੍ਰੰਥ ਸਾਹਿਬ ਵਿੱਚ ਬਾਣੀ ਚੜ੍ਹਾਉਣ ਦਾ ਮਾਣ ਮਿਲਿਆ। ਭਗਤ ਬਾਣੀ ਚੜ੍ਹਾਉਣ ਦੇ ਇਸ ਅੰਤਰੀਵੀ ਵਿਰੋਧ ਬਾਰੇ ਜੋ ਚਰਚਾ ਦਾ ਵੱਖਰਾ ਵਿਸ਼ਾ ਹੈ, ਕਈ ਸ਼ੰਕੇ ਹੁਣ ਤੱਕ ਉਠਦੇ ਆ ਰਹੇ ਹਨ, ਕਿ ਭਗਤ ਬਾਣੀ ਗੁਰਮਤ, ਬਲਕਿ ਭਗਤਾਂ ਦੇ ਆਪਣੇ ਦੱਸੇ

ਆਸ਼ਿਆ ਨਾਲ ਮੇਲ ਨਹੀਂ ਖਾਂਦੀ। ਅਸਲ ਵਿੱਚ ਇਹੋ ਇਕੱ ਮੁਖ ਕਾਰਨ ਹੈ ਭਗਤ ਬਾਣੀ ਦਾ ਗੁਰੂ ਗ੍ਰੰਥ ਸਾਹਿਬ ਵਿੱਚ ਚੜ੍ਹਾਉਣ ਦਾ, ਸਰਗੁਣਵਾਦੀ ਕਰਮਕਾਂਡੀ ਭਗਤਾਂ ਦਾ ਗੁਰੂ (ਪ੍ਰਸਾਦਿ) ਕ੍ਰਿਪਾ ਨਾਲ, ਸਤਿਗੁਰੂ ਨਾਨਕ ਜੀ ਦੇ ਚਲਾਏ ਨਿਰਗੁਣ ਬ੍ਰਹਮ ਦੇ ਉਤਮ ਮਤ ਦੇ ਧਾਰਨੀ ਹੋਣਾ, ਜੇ ਗੁਰੂ ਗ੍ਰੰਥ ਸਾਹਿਬ ਨੂੰ ਵੱਡ ਆਕਾਰੀ ਬਨਾਉਣ ਦੇ ਖਿਆਲ ਨਾਲ ਭਗਤ ਬਾਣੀ ਚੜ੍ਹਾਈ ਜਾਂਦੀ, ਜਾਂ ਬਹੁਤੀ ਗਿਣਤੀ ਵਿੱਚ ਭਗਤਾਂ ਦੀ ਬਾਣੀ ਸ਼ਾਮਲ ਕਰਨ ਦਾ ਖਿਆਲ ਹੁੰਦਾ ਤਾਂ ਅਨੇਕ ਭਗਤਾਂ ਦੀ ਬਾਣੀ, ਦਾਦੂ ਪੰਥੀਆਂ ਦੇ 'ਸਰਬਾਂਗੀ' ਗ੍ਰੰਥ ਵਾਂਗ, ਸ਼ਾਮਲ ਕੀਤੀ ਜਾਂਦੀ। ਗੁਰੂ ਜੀ ਨੇ ਤਾਂ ਆਪਣੇ ਸ਼ਬਦਾਂ ਨੂੰ ਵੀ ਛਾਂਟਣ ਤੋਂ ਪ੍ਰਹੇਜ ਨਹੀਂ ਕੀਤਾ। (ਰਣਝੁੰਝਨੜਾ ਮਹਲਾ ੫, ਸ਼ਬਦ ਦੀਆਂ ਕੇਵਲ ਦੋ ਤੁਕਾਂ ਹਨ) ਗੁਰਮਤ ਦਾ ਉੱਚਾ ਆਦਰਸ਼ ਸੀ। ਨਿਰੰਕਾਰ ਈਸ਼ਵਰ ਦੀ ਭਗਤੀ ਦ੍ਰਿੜਾਉਣਾ ਜੋ ਭਗਤ ਇਸ ਪਦਵੀ ਉਤੇ ਪੁੱਜੇ, ਜਿਨ੍ਹਾਂ ਆਪਣੀ ਹਊਮੈ ਮਾਰੀ ਉਹ ਪ੍ਰਵਾਨ ਚੜ੍ਹੇ। ਭਗਤਾਂ ਨੂੰ ਬਾਣੀ ਉਚਾਰਨ ਦੀ ਆਗਿਆ ਕੀਤੀ ਹੁੰਦੀ ਤੇ ਉਸ ਦੀ ਪਾਲਣਾ ਲਈ ਭਗਤ ਪੁੱਜੇ ਹੁੰਦੇ ਤਾਂ, ਭਗਤ ਜਨਾਂ ਨੂੰ ਹੁਕਮ ਦੀ ਪਾਲਣਾ ਕਰਨੀ ਕੀ ਔਖੀ ਸੀ? ਸਭਨਾਂ ਰਾਗਾਂ ਵਿੱਚ ਭੋਗ ਸਮੇਂ ਬਾਣੀ ਰਚੀ ਜਾਂਦੇ ਤੇ ਭਾਈ ਗੁਰਦਾਸ ਲਿਖੀ ਜਾਂਦੇ। ਕੁਝ ਰਾਗਾਂ ਦੇ ਅਖੀਰ ਵਿੱਚ ਸਭਨਾਂ ਭਗਤਾਂ ਤੋਂ ਬੀੜ ਸੰਕਲਨ ਕਰਨ ਸਮੇਂ ਬਾਣੀ ਉਚਾਰਨ ਕਰਾਕੇ ਕਿਉਂ ਨਹੀਂ ਲਿਖਾਈ ਗਈ? ਇਹ ਬਾਣੀ ਪਹਿਲਾਂ ਸੈਚੀਆਂ ਵਿੱਚੋਂ ਸੰਚਿਤ ਹੋਈ ਹੋਈ ਹੈ, ਜਿਥੋਂ ਲੈਕੇ ਚੜ੍ਹਾਈ ਗਈ।

ਸਾਰੰਗ ਰਾਗ ਵਿਚ ਸੂਰਦਾਸ ਜੀ ਦੇ ਪਦੇ ਦੀ ਇਕ ਤੁਕ ਚੜ੍ਹਾਉਣੀ ਬਾਕੀ ਦਾ ਸਾਰਾ ਸ਼ਬਦ ਛੱਡ ਦੇਣਾ, ਜੋ ਕਈ ਵਾਧੂ ਬਾਣੀਆਂ ਵਾਲੀਆਂ ਬੀੜਾਂ ਵਿੱਚ ਲਿਖਿਆ ਭੀ ਮਿਲਦਾ ਹੈ, ਭਗਤ ਬਾਣੀ ਦੇ ਪਹਿਲੇ ਲਿਖਤੀ ਰੂਪ ਵਿੱਚ ਬਾਣੀ ਹੋਣ ਦੇ ਪੱਖ ਨੂੰ ਪ੍ਰਮਾਣਤ ਕਰਦਾ ਹੈ।

ਸੰਪਰਦਾਈ ਗਿਆਨੀ ਇਸ ਬਾਰੇ ਕਹਿੰਦੇ ਹਨ ਕਿ ਜਦੋਂ ਭਗਤ ਸੂਰਦਾਸ ਜੀ, ਸ਼ਬਦ ਦੀ ਰਚਨਾ ਕਰਨ ਲੱਗੇ, *ਇਹ ਇਕ ਤੁਕ ਹੀ ਉਚਾਰੀ ਸੀ, ਸੂਰਦਾਸ ਜੀ ਦੀ ਸਮਾਧੀ ਲੱਗ ਗਈ,* ਗੁਰੂ ਜੀ ਨੂੰ ਇਕੋ ਤੁਕ ਲਿਖਕੇ ਹੀ ਸੰਤੋਖ ਕਰਨਾ ਪਿਆ। *ਬੀੜ ਵਿੱਚ ਲਿਖੇ ਜਾਣ ਵੇਲੇ ਸਾਹਮਣੇ ਆਏ ਸ਼ਬਦ ਦੀਆ ਤੁਕਾਂ ਸਿਧਾਂਤਕ ਮੇਲ ਨਾ ਖਾਣ ਕਰਕੇ ਛੱਡੀਆਂ ਗਈਆ ਸਨ ਨਾ ਕਿ ਭਗਤ ਜੀ ਦੀ ਉਸ ਸਮੇਂ ਸਮਾਧੀ ਲੱਗਣ ਕਾਰਨ। ਜਿਨ੍ਹਾਂ ਭਗਤਾਂ ਦੀ ਕਈ ਰਾਗਾਂ ਵਿੱਚ ਬਾਣੀ ਨਹੀਂ, ਇਹ ਕਿਹਾ ਜਾ ਸਕਦਾ ਹੈ, ਗੁਰੂ ਜੀ ਭਗਤਾਂ ਨੂੰ ਪੁਕਾਰਦੇ ਰਹੇ, ਪ੍ਰੰਤੂ ਭਗਤ ਜੀ ਸਮਾਧੀਆ ਵਿੱਚ ਬੈਠੇ ਊਂਘਦੇ ਰਹੇ, ਉਨ੍ਹਾਂ ਨੇ ਬਾਣੀ ਨਾ ਉਚਾਰੀ, ਨਾ ਚੜ੍ਹਾਈ ਗਈ। ਇਹ ਮਨੋਰੰਜਕ ਦਲੀਲ ਕਿੰਨੀ ਹਾਸੋਹੀਣੀ ਹੈ ।

---

*ਇਹ ਸ਼ਬਦ ਸਾਰਾ ਕਿਉਂ ਨਾ ਉਚਾਰਿਆ ਗਿਆ? ਇਸ ਦਾ ਉਤਰ ਇਹ ਹੈ :

ਪ੍ਰੇਮ ਕਰਕੇ ਤੁਕ ਉਚਾਰੀ। ਪਰ ਉਹ ਸੂਰਦਾਸ ਪ੍ਰੇਮਮਈ ਸਮਾਧੀ ਵਿੱਚ ਇਸਥਿਤਿ ਹੋ ਗਿਆ ਅਰ ਗੁਰੂ ਜੀ ਨੇ ਮ. ੫ ਸ਼ਬਦ ਉਚਾਰਨ ਕਰਕੇ ਅੰਤ ਨੂੰ ਸੂਰਦਾਸ ਦਾ ਨਾਮ ਲਿਖਕੇ ਸਮਾਪਤ ਕਰਕੇ ਤਿਸਨੂੰ ਸਿਰੋਪਾਉ ਦਿੱਤਾ ਹੈ ਸੋ ਤੁਕ ਕਹਿੰਦੇ ਹਨ। (ਸਫ਼ਾ ੫੫੫, ਭਗਤ ਬਾਣੀ ਸਟੀਕ ਸੰਪਰਦਾਈ ਅਰਥਾਂ ਨਾਲ ਸੋਧਕੇ ਤਿਆਰ ਕੀਤੀ ਗਿਆਨੀ ਪ੍ਰਤਾਪ ਸਿੰਘ, ਨਵੰਬਰ ੧੯੩੧)

ਫਰੀਦਕੋਟੀ ਸੰਪਰਦਾਈ ਗਿਆਨੀਆਂ ਦਾ ਵਿਚਾਰ ਭੀ ਏਹੋ ਹੈ: ਇਹ ਸਾਰਾ ਸ਼ਬਦ ਕਿਉਂ ਨਾ ਉਚਾਰਾ? ਇਸ ਵਿਕਲਪ ਦਾ ਉਤਰ ਇਹ ਹੈ 'ਪ੍ਰੇਮ ਕਰ ਤੁਕ ਉਚਾਰੀ ਪੁਨਹਿ ਸੂਰਦਾਸ ਪ੍ਰੇਮ ਸਮਾਧੀ ਸਥਿਤ ਹੋ ਗਯਾ। ਤਬ ਗੁਰੂ ਜੀ ਨੇ ਆਪ ਸ਼ਬਦ ਉਚਾਰ ਕਰ ਅੰਤ ਕਉ ਸੂਰਦਾਸ ਕਾ ਨਾਮ ਲਿਖ ਕਰ ਸਮਾਪਤ ਕਰ ਤਿਸ ਕਉ ਸਿਰੋਪਾਉ ਦੀਆ।।

*ਸੰਪਰਦਾਈ ਗਿਆਨੀਆਂ ਦਾ ਮੱਤ* : ਸੰਪਰਦਾਈ ਗਿਆਨੀਆਂ ਵਿੱਚ ਭਗਤ ਬਾਣੀ ਦਾ ਟੀਕਾ, ਸੰਤ ਭਗਵਾਨ ਸਿੰਘ ਗਿਆਨੀ, 'ਵਿਸ਼ਾਂਰਦ' ਸ੍ਰੀ ਅੰਮ੍ਰਿਤਸਰ ਜੀ ਦਾ ਪ੍ਰਸਿੱਧ ਹੈ। ਉਨ੍ਹਾਂ ਦਾ ਮਤ ਉੱਪਰ ਲਿਖੇ ਗ੍ਰੰਥਾਂ ਨਾਲ ਹੀ ਮਿਲਦਾ ਹੈ ।

*ਲਿਖਣ ਸੋ ਲਾਯੋ ਬਾਈ ਭਾਣੀ ਗੁਰੂ ਉਚਰੇ ਹੈ, ਜਪੁਜੀ ਸੋਹਿਲਾ ਲਿਖੇ ਕਰ ਹੀਤ ਸੇ।*
*ਰਾਗ ਸ੍ਰੀ ਰਾਗ ਲਿਖ ਭਗਤਾਂ ਕੀ ਬਾਣੀ ਕਹੀ, ਸੁਣ ਗੁਰਦਾਸ ਪ੍ਰਤੱਖ ਦੇਖੇ ਪ੍ਰੀਤ ਸੇ ।*
*ਚਰਚਾ ਕਰਤ ਬਹੁ ਬਾਣੀ ਜਬ ਲਿਖੀ ਗਈ, ਰਾਗ ਭਏ ਸਮਾਪਤ ਸੋ ਐਸੀ ਗੁਰੂ ਰੀਤ ਸੇ।*
*ਭਗਤ ਕਬੀਰ ਸ੍ਰੀ ਨਾਮਦੇਉ ਧੰਨਾ ਕਹੇ, ਬੇਣੀ ਸੁਆਮੀ ਹੋਏ, ਸਧਨਾ ਭੀਖਨ ਜੈਦੇਉ ਅਬਿਨਾਸੀ ਹੈ*

'ਪੰਚਮ ਪਾਤਸ਼ਾਹੀ ਨੇ ਬਾਣੀ ਕਾ ਕਾਰਜ ਰਚਿਆ, ਭਗਤਾਂ ਕੋ ਖਬਰ ਹੋਈ ਸਭ ਆਏ (ਕਲਯੁਗ ਜਹਾਜ ਅਰਜਨ ਗੁਰੂ) ਭਗਤਾਂ ਨੇ ਕਹਿਆ ਅਸਾਡੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕਰੋ, ਗੁਰੂ ਜੀ ਨੇ ਕਿਹਾ ਨਵੀਨ ਬਾਣੀ ਰਚੋ। ਰਚਨ ਲੱਗੇ ਜੋ ਗੁਰੂ ਸਾਹਿਬ ਜੀ ਦੇ ਪਸੰਦ ਆਈ ਸੇ ਰੱਖ ਲਈ। (ਸਫ਼ਾ ੯, ਭੂਮਿਕਾ, ਭਗਤ ਬਾਣੀ ਸਟੀਕ ਭਗਵਾਨ ਸਿੰਘ)

ਕੁਝ ਵਾਧਿਆਂ ਤੇ ਵੱਖੋ ਵੱਖਰੇ ਵਿਆਖਿਆ, ਦੇ ਭਿੰਨ ਭਿੰਨ ਰੰਗ ਦੇ ਕੇ ਮੂਲ ਰੂਪ ਵਿੱਚ ਸੰਪਰਦਾਈ ਗਿਆਨੀਆਂ ਦੇ ਵਿਚਾਰ, ਪੁਰਾਣੇ ਗ੍ਰੰਥਾਂ ਵਿੱਚ ਦੱਸੇ ਮੱਤ ਦੇ ਹੀ ਧਾਰਨੀ ਹਨ।

ਉਪਰ ਦੱਸੇ ਸ਼੍ਰੋਮਣੀ ਸੰਪਰਦਾਈ ਗਿਆਨੀ ਜੀ ਨੇ ਆਪਣੇ ਦੋ ਭਾਗਾਂ ਵਿੱਚ ਲਿਖੇ ਮਹਾਨ ਅਕਾਰੀ ਟੀਕੇ (ਸਫ਼ਾ ੧੩੫੮) ਵਿੱਚ ਭਾਈ ਬੰਨੋ ਦੀਆਂ ਚੜ੍ਹਾਈਆਂ ਵਾਧੂ ਬਾਣੀਆਂ, ਸਲੋਕ *ਜਿਤ ਦਰ ਲਖ ਮੁਹੰਮਦਾ, ਬਾਇ ਆਤਸ਼ ਖਾਕ, ਰਾਮਕਲੀ ਰਤਨ ਮਾਲਾ (੧੩੮੦) ਹਕੀਕਤ ਰਾਹ ਮੁਕਾਮ (੧੪੧੧)* ਸੂਰਦਾਸ ਜੀ ਦੇ ਸਾਰੇ ਪਦੇ ਦਾ ਟੀਕਾ ਅੰਤ ਵਿੱਚ (ਸਫ਼ਾ ੧੪੧੭) ਕ੍ਰੀਤਾ ਹੈ। ਜਦੋਂ ਕਿ ਸ਼ਬਦ ਦੀ ਗੁਰੂ ਗ੍ਰੰਥ ਸਾਹਿਬ ਵਿੱਚ ਇਕ ਤੁਕ ਹੈ। ਏਥੋਂ ਪਤਾ ਚਲਦਾ ਹੈ ਵਾਧੂ ਬਾਣੀਆਂ ਨੂੰ ਸੰਪਰਦਾਈ ਗਿਆਨੀ ਪ੍ਰਮਾਣਿਕ ਗੁਰਬਾਣੀ ਵਾਂਗ ਹੀ ਮਾਨਤਾ ਦਿੰਦੇ ਰਹੇ ਹਨ। ਕੁਝ ਲੋਕ ਹੁਣ ਭੀ ਦਿੰਦੇ ਹਨ।

ਜੇ ਇਸ ਤਰ੍ਹਾਂ ਅਨੁਭਵੀਂ ਸਮਾਧੀਆਂ ਨਾਲ ਬੀੜ ਤਿਆਰ ਹੋਈ ਹੁੰਦੀ, ਫਿਰ ਨਾ ਰਾਗ ਕਰਮ ਦਾ ਧੁਰਾ ਬਝਦਾ, ਨਾ ਸ਼ਬਦਾਂ ਉਤੇ ਸੰਕੇਤਕ ਸੂਚਨਾਂ ਹੁੰਦੀਆਂ ਨਾ ਹੀ ਅੰਕਾਂ ਅਤੇ ਲਗ ਮਾਤਰੀ ਨੇਮ ਦਰਜ ਹੁੰਦੇ। ਬਾਣੀ ਦੀਆਂ ਪਹਿਲੀਆਂ ਪੋਥੀਆਂ ਇਕੱਠੀਆਂ ਕਰਨ ਦੀ ਭੀ ਲੋੜ ਨਹੀਂ ਸੀ ਨਾ ਹੀ ਅੰਕ ਜੋੜ ਦੇਣ ਦੀ ਲੋੜ ਸੀ। ਬਾਣੀ ਦੀਆਂ ਪੋਥੀਆਂ ਦੂਰ ਦੂਰ ਤੋਂ ਗੁਰੂ ਜੀ ਨੇ ਮੰਗਵਾਈਆਂ। ਨੰਗੇ ਪੈਰੀਂ ਗੋਇੰਦਵਾਲ ਤੋਂ ਪੋਥੀਆਂ ਲੈਕੇ ਆਏ। ਗੁਰੂ ਜੋਤੀ-ਉਹ ਖੁਦ ਆਪ ਸਨ, ਬੀੜ ਸੰਪਾਦਨ ਕਰਨ ਦੇ ਮੁਖ ਸੰਚਾਲਕ ਸਨ, ਗੁਰੂ ਸਾਹਿਬਾਨ ਦੀ ਬਾਣੀ ਨੂੰ ਸ਼ੁਧ ਲਿਖਾਉਣ ਦੀ ਜੁਗਤ, ਪਰਖ, ਨਿਰਖ ਦੇ ਅਧਿਕਾਰਾਂ ਦੀ ਵਰਤੋਂ ਭਗਤ ਬਾਣੀ ਉਤੇ ਲਾਗੂ ਕਰਨ ਤੋਂ ਕਿਸੇ ਦੀ ਰੋਕ ਨਹੀਂ ਸੀ। ਅਸਲ ਵਿੱਚ ਭਗਤ ਬਾਣੀ ਪੋਥੀਆਂ ਵਿੱਚ ਲਿਖੀ ਹੋਈ ਪ੍ਰਾਪਤ ਹੈ ਸੀ। ਚੋਣ ਕਰਕੇ ਪੋਥੀਆਂ ਤੋਂ ਬਾਣੀ ਲਿਖਤੀ ਰੂਪ ਵਿੱਚ ਗੁਰੂ ਸਾਹਿਬਾਨ ਦੇ ਸਾਹਮਣੇ ਆਈ ਤਦ ਹੀ ਉਸ ਉਤੇ ਗੁਰੂ ਸਾਹਿਬਾਨ ਨੇ ਟਿੱਪਣੀਆਂ ਕੀਤੀਆਂ, ਅਤੇ ਟਿੱਪਣੀਆਂ ਸਮੇਤ ਬੀੜ ਵਿੱਚ ਬਾਣੀ ਥਾਂ ਥਾਂ ਲਿਖੀ ਗਈ, ਨਾਲੋਂ ਨਾਲ ਲੋੜ ਸਮਝਕੇ ਸੰਪਾਦਕ ਗੁਰੂ ਜੀ ਨੇ ਹੋਰ ਟਿੱਪਣੀਆਂ ਤੇ ਸੋਧਾਂ ਭੀ ਕੀਤੀਆਂ ।

*ਅਵਰਨ ਕੇ ਜੋ ਸ਼ਬਦ ਬਨਾਏ ।*
*ਪਰਖ ਪਰਖ ਕਰ ਸ਼ਬਦ ਹਟਾਇ ।੩੦।*

ਭਗਤਾਂ ਦੀ ਬਾਣੀ ਉਤੇ ਟਿੱਪਣੀਆਂ ਖਾਸ ਕਰ ਫਰੀਦ ਜੀ ਦੀ ਬਾਣੀ ਵਿੱਚ ਦੱਸੇ ਵਿਸ਼ਵਾਸ਼ਾਂ ਦੀ ਸੁਧਾਈ ਗੁਰੂ ਨਾਨਕ ਜੀ ਵੇਲੇ ਤੇ ਉਸ ਪਿਛੋਂ ਗੁਰੂ ਅਮਰਦਾਸ ਜੀ ਦੀਆਂ ਭਗਤ ਬਾਣੀ ਬਾਰੇ ਸੰਸ਼ੋਧਕ ਟਿਪਣੀਆਂ ਕੀਤੀਆਂ ਦੇ ਮਿਲਣ ਤੋਂ ਇਹੋ ਸਾਬਤ ਹੁੰਦਾ ਹੈ ਕਿ ਬਾਣੀ ਪਹਿਲਾਂ ਤੋਂ ਲਿਖੀ ਹੋਈ ਹੈ ਸੀ ਅਤੇ ਟਿੱਪਣੀਆਂ ਵੀ ਪਹਿਲਾਂ ਤੋਂ ਹੀ ਸਨ। ਜੇ ਭਗਤਾਂ ਨੇ ਬੀੜ ਰਚਨਾ ਵੇਲੇ ਹੀ ਬਾਣੀ ਰਚੀ ਹੁੰਦੀ, ਗੁਰੂ ਨਾਨਕ ਸਾਹਿਬ ਅਤੇ ਗੁਰੂ ਅਮਰਦਾਸ ਜੀ ਨੇ ਭਗਤਾਂ ਦੀ ਬਾਣੀ ਉੱਤੇ ਟਿੱਪਣੀਆਂ ਵਾਲੇ ਭਾਗ ਕਦੋਂ ਤੇ ਕਿਵੇਂ ਦਰਜ ਕਰਾਏ, ਉਹ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਸੰਕਲਤ ਕਰਨ ਤੋਂ ਨਿਸ਼ਚੇ ਹੀ ਪਹਿਲਾਂ ਰਚੇ ਹੋਏ ਸਨ। ਕੀ ਪਹਿਲਾਂ ਹੋ ਚੁਕੇ ਗੁਰੂ ਸਾਹਿਬਾਨ ਭੀ ਅਰੂਪ ਰੂਪ ਵਿੱਚ ਆ ਕੇ ਬਾਣੀ ਉੱਤੇ ਟਿਪਣੀਆਂ ਅਤੇ ਸੁਧਾਈ ਗੁਰੂ ਅਰਜਨ ਜੀ ਕੋਲ ਆਕੇ ਕਰਦੇ ਰਹੇ? ਅਸਲ ਵਿੱਚ ਪਹਿਲਾਂ ਹੋਈਆਂ ਭਗਤਾਂ ਨਾਲ ਵਿਚਾਰ ਚਰਚਾ ਤੇ ਗੋਸ਼ਟਾਂ ਆਦਿ ਸਮੇਂ ਅਜੇਹਾ ਸਾਰਾ ਕੁਝ ਨਿਰੂਪਣ ਹੋਇਆ ਹੋਇਆ ਲਿਖਤੀ ਮਸਾਲਾ ਭੀ ਗੁਰੂ ਅਰਜਨ ਜੀ ਪਾਸ ਹੈ ਸੀ। ਸਿੱਖ ਸਾਹਿਤ ਤੇ ਪੁਰਾਤਨ ਪੋਥੀਆਂ ਦੀ ਖੋਜ ਪੜਤਾਲ ਨਾ ਕਰਨ ਕਰਕੇ ਸਾਡੇ ਵਿਦਵਾਨ ਨਿਰ ਅਧਾਰ ਚਲੀਆਂ ਆਈਆਂ ਕਹਾਣੀਆਂ ਰਟਦੇ ਆਏ ਹਨ। ਸ਼ਰਧਾ ਦਾ ਪੱਖ ਭਾਰੂ ਰੱਖਣਾ ਅਜੇਹੀਆਂ ਲਿਖਤਾਂ ਦਾ ਮਨੋਰਥ ਜ਼ਰੂਰ ਰਿਹਾ ਹੈ ਪਰ ਅਸਲੀਅਤ ਨਾਲ ਇਹ ਵਿਆਖਿਆ ਉਕਾ ਹੀ ਮੇਲ ਨਹੀਂ ਖਾਂਦੀ।

ਦੁਖ ਹੁੰਦਾ ਹੈ ਕਈ ਵੱਡੇ ਵੱਡੇ ਵਿਦਵਾਨ ਇਕ ਭਰਮ-ਚੱਕਰ ਵਿੱਚ ਫਸਦੇ ਰਹੇ ਹਨ। ਜਿਨ੍ਹਾਂ ਵਿੱਚ ਸਾਡੇ ਮਾਨਯੋਗ ਪੰਡਤ ਕਰਤਾਰ ਸਿੰਘ ਜੀ ਵੀ ਸ਼ਾਮਲ ਹਨ।

*ਪੰਡਤ ਕਰਤਾਰ ਸਿੰਘ (ਦਾਖਾ) ਲਿਖਦੇ ਹਨ :*

"ਭਗਤਾਂ ਦੀ ਬਾਣੀ ਦੇ ਮਗਰ ਲੱਗਕੇ ਖੋਜ ਕਰੀਏ ਤਾਂ ਬਿਲਕੁਲ ਸਪੱਸ਼ਟ ਹੋ ਜਾਂਦਾ ਹੈ ਕਿ ਸਤਿਗੁਰੂ ਜੀ ਨੇ ਆਪਣੇ ਹਜ਼ੂਰ ਬੁਲਾਕੇ ਭਗਤਾਂ ਨਾਲ ਗੋਸ਼ਟੀ ਕੀਤੀ। ਪ੍ਰਮਾਣ ਵੱਜੋਂ ਗਉੜੀ ਕਬੀਰ ਜੀ ਨਾਲ ਰਲਾਇ ਲਿਖਿਆ ਮਹਲਾ ੫ *'ਐਸੋ ਅਚਰਜੁ ਦੇਖਿਓ ਕਬੀਰ'॥ 'ਕਹੁ ਕਬੀਰ ਗੁਰਿ ਸੋਝੀ ਪਾਈ'* ॥ ਅਤੇ ਧੰਨੇ ਭਗਤ ਦਾ *ਹਰਿ ਕੇ ਨਾਮ ਕਬੀਰ ਉਜਾਗਰ॥ ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ'* ॥ ਸ਼ਬਦ ਦਿੱਤੇ ਹਨ।

ਇਹ ਸ਼ਬਦ ਕੀ ਕਿਸੇ ਪ੍ਰਥਾਇ ਉਚਾਰਨ ਹੋਏ? ਇਸ ਪੱਖ ਬਾਰੇ ਚਰਚਾ ਸਬੰਧਤ ਪ੍ਰਸੰਗਾਂ ਵਿੱਚ ਕੀਤੀ ਗਈ ਹੈ। ਪੰਡਤ ਜੀ ਨੇ ਹੋਰ ਲਿਖਿਆ ਹੈ। ਸ੍ਰੀ ਅੰਮ੍ਰਿਤਸਰ ਵਿਖੇ ਭਗਤਾਂ ਦਾ ਦਰਵਾਜ਼ਾ ਭਗਤਾਂ ਦੇ ਨਿਵਾਸ ਕਰਨ ਦਾ ਅਸਥਾਨ ਹੋਣ ਕਾਰਨ ਪ੍ਰਸਿਧ ਹੈ, ਨਾਲੇ ਹਜ਼ੂਰੀ ਸਿੱਖਾਂ ਦੇ ਉਪਦੇਸ਼ ਅਤੇ ਸਭ ਪ੍ਰੰਪਰਾ ਇਤਿਹਾਸ ਆਦਿ ਉਪਰੋਕਤ ਸਿਧਾਂਤ ਦੀ ਸਾਖੀ ਭਰਦੇ ਹਨ। (ਪੰਜਾਬੀ ਸਾਹਿਤ ਦਾ ਇਤਿਹਾਸ, ਪੰ. ਕਰਤਾਰ ਸਿੰਘ)

ਪੰਡਤ ਕਰਤਾਰ ਸਿੰਘ ਜੀ ਹਰ ਗੱਲ ਵਿੱਚ ਮੰਤਕ ਉਤੇ ਜ਼ੋਰ ਦਿੰਦੇ ਸਨ। ਭਗਤਾਂ ਵਾਲੇ ਦਰਵਾਜ਼ੇ ਨੂੰ ਭਗਤਾਂ ਦੇ ਨਿਵਾਸ ਸਥਾਨ ਆਪ ਜੀ ਨੇ ਦੱਸਿਆ ਹੈ, ਕੀ ਉਥੇ ਭਗਤ ਸਾਕਾਰ ਰੂਪ ਵਿੱਚ ਨਿਵਾਸ ਕਰਦੇ ਸਨ ਕਿ ਵਿਦੇਹ-ਅਰੂਪ-ਰੂਪ ਵਿੱਚ? ਜੇ ਭਗਤ ਸਾਕਾਰ ਰੂਪ ਵਿੱਚ ਵਿਚਰਦੇ ਸਨ, ਤੇ ਨਿਵਾਸ ਕਰਦੇ ਸਨ, ਤਦ ਸ਼ੰਕੇ ਪੈਦਾ ਹੁੰਦੇ ਹਨ, ਉਨ੍ਹਾਂ ਦੇ ਸਰੀਰਾਂ ਲਈ ਛਕਣ ਛਕਾਉਣ ਅਤੇ ਰਹਿਣ ਦੇ ਪ੍ਰਬੰਧ ਵੀ ਗੁਰੂ ਜੀ ਨੇ ਕੀਤੇ ਹੋਣੇ ਹਨ। ਦੇਹ ਧਾਰਕੇ ਆਉਣਾ, ਕੀ ਪਹਿਲਾਂ ਹੋਏ ਭਗਤਾਂ ਦੇ ਚੌਰਾਸੀ ਦੇ ਚੱਕਰ ਵਿੱਚ ਪੈਣਾ ਨਹੀਂ ਸੀ? ਜੇ ਭਗਤਾਂ ਦੀਆਂ ਰੂਹਾਂ ਆਉਂਦੀਆ ਰਹੀਆਂ, ਉਨ੍ਹਾਂ ਲਈ ਆਰਾਮ ਕਰਨ ਲਈ ਇੰਨੀ ਦੂਰ ਜਾਣ ਦੀ ਲੋੜ ਹੈ ਸੀ?

ਭਗਤਾਂ ਦੀਆਂ ਰੂਹਾਂ ਹਰਿਮੰਦਰ ਜਾਂ ਰਾਮਸਰ ਨਿਵਾਸ ਕਰ ਸਕਦੀਆਂ ਸਨ। ਜਿਥੇ ਹਰਦਮ ਕੀਰਤਨ-ਭਗਤੀ ਦੀਆਂ ਧੁਨੀਆਂ ਉਠ ਰਹੀਆਂ ਸਨ। ਪ੍ਰੰਤੂ ਬਾਣੀ ਤਾਂ ਸਰੀਰਾਂ ਤੋਂ ਉਪਜਦੀ ਹੈ? ਅਸਲ ਵਿੱਚ ਇਹ ਇੱਕ ਸੁੰਦਰ ਕਲਪਨਾ ਹੈ। ਜਿਸ ਲਈ ਕਈ ਕਿਸਮਾਂ ਦੇ ਅਧਾਰ ਤੇ ਵਿਸ਼ਵਾਸ਼ ਰੂਹਾਨੀ ਪਹੁੰਚ ਦੇ ਦਾਹਵੇ ਵਾਲੀਆ ਗੱਲਾਂ ਘੜੀਆਂ ਜਾਂਦੀਆਂ ਰਹੀਆਂ ਹਨ।

*ਪੰਡਿਤ ਤਾਰਾ ਸਿੰਘ ਜੀ ਨਿਰੋਤਮ ਤੇ ਭਗਤ ਬਾਣੀ :-*

ਪੰਡਿਤ ਤਾਰਾ ਸਿੰਘ ਨਿਰੋਤਮ ਮਹਾਨ ਵਿਦਵਾਨ ਸਨ। ਮੋਖਸ਼ ਪੰਥ ਜੈਸੇ ਵੇਦਾਂਤ ਦੇ ਗੂੜ੍ਹ ਗ੍ਰੰਥਾਂ ਦੇ ਲੇਖਕ ਸੰਤ ਗੁਲਾਬ ਸਿੰਘ ਜੀ ਤੋਂ ਆਪ ਜੀ ਪੜ੍ਹੇ ਸੀ। ਉਨ੍ਹਾਂ ਦਾ ਪਿਤਰੀ ਪਿੱਛਾ ਹੁਸ਼ਿਆਰਪੁਰ 'ਗਿੜਵੜੀ' ਪਿੰਡ ਦੀ ਕਿਸੇ ਜ਼ਮਾਨੇ ਉਘੀ ਵਿਦਿਅਕ ਸੰਪਰਦਾਏ ਨਾਲ ਜੁੜਿਆ ਹੋਇਆ ਸੀ। ਉਨ੍ਹਾਂ ਨੇ ਗੁਰਬਾਣੀ ਦਾ 'ਗੁਰੂ ਗਿਰਾਰਥ' ਕੋਸ਼ ਰਚਿਆ। ਜੋ ਗੁਰਬਾਣੀ ਦਾ ਸਭ ਤੋਂ ਪਹਿਲਾ ਕੋਸ਼ ਮੰਨਿਆ ਜਾਂਦਾ ਹੈ। ਆਪਜੀ ਨੇ ਹੀ ਗੁਰਬਾਣੀ ਦੇ ਟੀਕੇ ਲਿਖਣੇ ਸ਼ੁਰੂ ਕੀਤੇ। ਸ੍ਰੀ ਰਾਗ ਦੇ ਟੀਕੇ ਦੇ ਛਪਣ ਪਿਛੋਂ ਸੰਪੂਰਨ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਅਤੇ ਹੋਰ ਲਿਖਤਾਂ ਛਪੀਆਂ ਨਹੀਂ। ਉਨ੍ਹਾਂ ਨੇ ਮੋਖਸ਼ ਪੰਥ ਗ੍ਰੰਥ ਦਾ ਟੀਕਾ ਭੀ ਲਿਖਿਆ, ਗੁਰਮਤ ਨਿਰਣੈ, ਗੁਰ ਤੀਰਥ ਸੰਗ੍ਰਹਿ ਆਦਿ ਗ੍ਰੰਥ ਭੀ ਲਿਖੇ। ਭਗਤ ਬਾਣੀ ਸਟੀਕ ਵਿੱਚ ਆਪ ਜੀ ਨੇ ਭਗਤਾਂ ਬਾਰੇ ਅਨੋਖੀ ਕਲਪਨਾ ਕੀਤੀ ਹੈ :-

*ਭਗਤੋਂ ਕਾ ਭਾਵ ਹਿਰਦੇ ਮੇਂ ਰੱਖ ਕਰ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਆਪ ਭਗਤੋਂ ਕੇ ਨਾਮ ਸੇ ਬਾਣੀ ਰਚੀ ਹੈ। ਭਗਤੋਂ ਨੇ ਨਹੀਂ ਰਚੀ (ਭੂਮਿਕਾ ਭਗਤ ਬਾਣੀ ਸਟੀਕ ਸਫਾ ੨)*

*ਪੰਡਤ ਜੀ ਨੇ ਆਪਣੇ ਇਸ ਕਥਨ ਦੀ ਪੁਸ਼ਟੀ ਵਿਚ ਲਿਖਿਆ ਹੈ :*

ਮੀਰਾਂਬਾਈ, ਸੂਰਦਾਸ ਬਿਨਾਂ ਔਰ ਭਗਤੋਂ ਕੇ ਰਚੇ ਦੂਜੇ ਗ੍ਰੰਥ ਭੀ ਨਹੀਂ, ਕੇਵਲ ਕਬੀਰ ਕਾ ਬਨਾਇਆ ਕਬੀਰ ਸਾਗਰ ਗ੍ਰੰਥ ਹੈ, ਇਸ ਮੇਂ ਭੀ, 'ਏਕ ਸੁਆਨ ਕੇ ਘਰ ਗਾਵਨਾ' ਯਹਿ ਪਾਠ ਨਹੀਂ ਮਿਲਾ। ਅਰਥ ਨਹੀਂ ਮਿਲੇ ਹੈਂ। ਯਾਤੇ ਕੇਵਲ ਉਸ ਕੀ ਸਾਖੀ ਦੇਤੇ ਉਸਕੀ ਭਾਸ਼ਾ ਮੇਂ ਰਚਨਾ ਹੈ। ਜੈਸੇ ਪੁਰਾਣੇ ਇਤਿਹਾਸੋਂ ਮੇਂ ਭਾਵ ਸੇ ਸਭ ਕੀ ਬਾਣੀ ਕੀ ਬਯਾਸ, ਬਾਲਮੀਕ, ਆਦਿਕ ਕੇ ਮੁਖ ਸੇ ਕੀ ਰਚਨਾ ਹੈ। ਜਿਨ ਕੇ ਨਾਮ ਸੇ ਬਾਣੀ ਲਿਖੀ ਹੈ, ਉਨ ਕੀ ਹੋਵੈ, ਜੋ ਭਗਵਤ ਮੇਂ ਗੋਪੀਓ ਕੀ ਬਾਣੀ ਲਿਖੀ ਹੈ, ਐਸੇ ਗੋਪੀਓਂ ਕੀ ਰਚਨਾ ਜਾਨ ਲੇਨੀ ਤੈਸੀ ਈਹਾਂ ਭਗਤਾਂ ਕੇ ਬਾਣੀ ਰਚਨਕਾਲ ਮੇਂ ਭਗਤੋਂ ਕਾ ਤੰਬੂ ਮੇਂ ਆਵਣਾ ਗੋਸ਼ਟ ਹੇਤ ਹੈ, ਬਾਣੀ ਰਚਨਾ ਹੇਤ ਨਹੀਂ। ਬਾਣੀ ਰਚਨਾ ਹੇਤ ਹੋਤਾ ਤੋ ਕਈ ਭਗਤੋਂ ਕੀ ਸਾਖਿਯਾਤ ਰਚੀ ਬਾਣੀ ਭੀ ਚੜ੍ਹਾਈ ਜਾਤੀ, ਜੈਸੇ ਲਾਹੌਰ ਸੇ ਸਾਖਿਯਾਤ ਆਏ ਚਾਰੋਂ ਕੀ ਬਾਣੀ ਨਹੀਂ ਚੜ੍ਹਾਈ ਗਈ ਥੀ। *ਕਿੰਚ ਮੁਕਤ ਹੋਏ ਭਗਤੋਂ ਕਾ ਆਵਣਾ ਕਠਨ ਭੀ ਪ੍ਰਤੀਤ ਹੋਵੈ ਹੈ। ਜੇਕਰ ਭਗਤ ਮੁਕਤ ਨਹੀਂ ਹੁਏ ਤਬ ਭਗਤੀ ਕਰਨੀ ਨਿਸਫਲ?* ਔ ਭਗਤੀ ਕੇ ਨਿਸਫਲ ਮਾਨੇ, ਭਗਤੀ ਸੇ ਮੁਕਤੀ ਕਹਿਤੇ ਗ੍ਰੰਥ ਅਪ੍ਰਮਾਣ ਹੋਵੈਗੇ। ਯਾਤੇ, ਭਗਤੋਂ ਕੇ ਭਾਵ ਸੇ ਰਚਨਾ ਹੈ। ਭਾਟੋਂ ਔਰ ਡੂੰਮੋ ਕੀ ਸਾਖਿਯਾਤ ਰਚਨਾ ਹੈ। ਭਗਤ ਭੀ ਸਾਖਯਾਤ ਆਇ ਕਰ ਬਾਨੀ ਬਨਾਵਤੇ ਤਿਬ ਜਿਨ ਕੇ ਪਾਸ ਆਏ ਥੇ ਉਨ ਕੀ ਉਸਤਤ ਕਰਤੇ'। (ਭੂਮਕਾ ਭਗਤ ਬਾਣੀ ਸਟੀਕ, ਸਫ਼ਾ ੨-੩)

ਪੰਡਤ ਤਾਰਾ ਸਿੰਘ ਜੀ ਨੇ ਮੁਕਤ ਹੋਏ ਭਗਤਾਂ ਦਾ ਆਉਣਾ ਭਗਤਾਂ ਦੀ ਮੁਕਤੀ ਪ੍ਰਾਪਤੀ ਦੀ ਉਤੇ ਦੋਸ਼ ਆਉਣ ਦਾ ਸੰਕੇਤ ਕਰਕੇ ਭਗਤਾਂ ਦੇ ਗੁਰੂ ਜੀ ਪਾਸ ਆਉਣ ਦੇ ਵਿਸ਼ਵਾਸ਼ ਨੂੰ ਰੱਦ ਕੀਤਾ ਹੈ, ਪਰ ਨਾਲ ਹੀ ਉਨ੍ਹਾਂ ਇਹ ਭੀ ਲਿਖਿਆ ਹੈ ਕਿ ਤੰਬੂ ਵਿੱਚ ਆ ਕੇ ਜੋ ਭਗਤ

ਗੁਰੂ ਜੀ ਨੂੰ ਮਿਲੇ ਉਹ ਬਾਣੀ ਰਚਨ ਹੇਤ ਨਹੀਂ ਚਰਚਾ ਕਰਨ ਹੇਤ ਆਏ ਸਮਝਣੇ ਚਾਹੀਏ। ਇਉਂ ਭਗਤਾਂ ਦਾ ਆਉਣਾ ਭੀ ਮੰਨਿਆ ਹੈ। ਇਕ ਪੱਖੋਂ ਪੰਡਤ ਜੀ ਨੇ ਆਪਣੀ ਨਵੀਂ ਕਲਪਨਾ ਨੂੰ, ਕਿ ਮੁਕਤ ਹੋਏ ਭਗਤ ਨਹੀਂ ਆ ਸਕਦੇ ਸਨ, ਆਪ ਹੀ ਗਲਤ ਕਰ ਦਿੱਤਾ ਹੈ।

ਦਲੀਲ ਉਨ੍ਹਾਂ ਦਿੱਤੀ ਹੈ: ਜਿਨ੍ਹਾਂ ਭਗਤਾਂ ਦੀ ਗੁਰੂ ਗ੍ਰੰਥ ਸਾਹਿਬ ਵਿੱਚ ਬਾਣੀ ਹੈ, ਉਨ੍ਹਾਂ ਭਗਤਾਂ ਦੇ ਹੋਰ ਵੱਖਰੇ ਗ੍ਰੰਥ ਨਹੀਂ। ਜਿਵੇਂ ਸੂਰਦਾਸ ਅਤੇ ਮੀਰਾਂਬਾਈ ਦੇ ਗ੍ਰੰਥ ਮਿਲਦੇ ਹਨ। ਇਕੱਲੇ 'ਕਬੀਰ ਸਾਗਰ ਗ੍ਰੰਥ' ਦਾ ਉਨ੍ਹਾਂ ਜ਼ਿਕਰ ਕੀਤਾ ਹੈ। ਇਹ ਵੀ ਦੱਸਿਆ ਹੈ, ਇਸ ਵਾਕ ਦਾ ਪਾਠ ਓਥੇ ਨਹੀਂ ਮਿਲਦਾ, ਅਰਥ ਮਿਲਦਾ ਹੈ। ਭਾਵੇਂ ਮੂਲ ਰੂਪ ਵਿੱਚ ਅਰਥ ਹੀ ਮਿਲਣਾ ਚਾਹੀਦਾ ਸੀ। ਪਰ ਪੰਡਤ ਜੀ ਦਾ ਕਿਹਾ ਸਿਰ ਮੱਥੇ ਉਤੇ। ਕਬੀਰ ਬਾਣੀ ਲਿਖਣ ਵਾਲਿਆਂ ਨੇ ਕਈ ਭਾਂਤੇ ਪਾਠ ਲਿਖੇ ਹਨ, ਜਾਪਦਾ ਹੈ, *'ਕਬੀਰ ਬੀਜਕ'* 'ਕਬੀਰ ਗ੍ਰੰਥਾਵਲੀ' ਗ੍ਰੰਥ ਪੰਡਤ ਜੀ ਦੇ ਸਾਹਮਣੇ ਨਹੀਂ ਆਏ। ਇਸ ਲਈ ਉਨ੍ਹਾਂ ਕੇਵਲ 'ਕਬੀਰ ਸਾਗਰ' ਦਾ ਜ਼ਿਕਰ ਕੀਤਾ ਹੈ। ਜੇ ਕਬੀਰ ਸਾਗਰ ਤੋ ਮੁਰਾਦ ਕਬੀਰ ਬੀਜਕ ਗ੍ਰੰਥ ਹੈ ਤਦ ਇਹ ਗ੍ਰੰਥ ਕਬੀਰ ਚੌਰੇ (ਬਨਾਰਸ) ਵਾਲਾ ਹੋ ਸਕਦਾ ਹੈ, ਪਰ *'ਕਬੀਰ ਸਾਗਰ'* ਗ੍ਰੰਥ 'ਬੀਜਕ' ਨਾਲੋਂ ਵੱਖਰਾ ਹੈ। ਕਬੀਰ ਗ੍ਰੰਥਾਵਲੀ ਦੀ ਭੀ ਪੁਰਾਣੀ ਪੋਥੀ ਮਿਲਦੀ ਹੈ। ਕਬੀਰ ਸ਼ਬਦਾਵਲੀ, ਕਬੀਰ ਬਚਨਾਵਲੀ ਆਦਿਕ ਗ੍ਰੰਥ ਕਬੀਰ ਜੀ ਦੇ ਸਮੇਂ ਤੋਂ ਪਿਛੋਂ ਸੰਚਿਤ ਹੋਏ ਸਨ ਜੋ ਤਤਕਾਲ ਪਿਛੋਂ ਦੇ ਪੁਰਾਣੇ ਲਿਖੇ ਹੋਏ ਨੁਸਖਿਆਂ ਤੋਂ ਬਣਾਏ ਮਿਲਦੇ ਹਨ। ਇਹੋ ਹਾਲ ਨਾਮਦੇਵ ਅਤੇ ਰਵਿਦਾਸ ਜੀ ਦੀਆਂ ਰਚਨਾਵਾਂ ਦਾ ਹੈ। ਜੋ ਵੱਖੋ ਵੱਖਰੇ ਅਤੇ ਕਈ ਮਿਲਵੇਂ ਗ੍ਰੰਥਾਂ ਵਿੱਚ ਮਿਲਦੀਆਂ ਹਨ। ਇਸ ਲਈ ਇਹ ਦਲੀਲ ਅਧਾਰ ਨਹੀਂ ਬਣ ਸਕਦੀ ਕਿ ਜਿਨ੍ਹਾਂ ਭਗਤਾਂ ਦੀ ਬਾਣੀ ਹੈ, ਉਨ੍ਹਾਂ ਦੇ ਵੱਖਰੇ ਗ੍ਰੰਥ ਨਹੀਂ। ਜਿਨ੍ਹਾਂ ਦੇ ਵੱਖਰੇ ਗ੍ਰੰਥ ਦੱਸੇ ਹਨ, ਉਹ ਭੀ ਇਕ ਭਾਂਤੇ ਨਹੀਂ। ਹਰ ਕਿਸੇ ਦਾ ਆਪਣਾ ਰੰਗ ਹੈ। ਜਿਨ੍ਹਾਂ ਦੇ ਗ੍ਰੰਥ ਨਹੀਂ ਕੀ ਉਨ੍ਹਾਂ ਬਾਣੀ ਹੀ ਨਹੀਂ ਰਚੀ? ਪੁਰਾਣੀਆਂ ਪੋਥੀਆਂ ਵਿੱਚ ਅਜੇਹੇ ਭਗਤਾਂ ਦੀ ਬਾਣੀ, ਸਗੋਂ ਵਧੇਰੇ ਹੈ। 'ਏਕ ਸੁਆਨ ਕੇ ਘਰ ਗਾਵਨਾ' ਸੂਚਨਾ ਦਾ ਅਰਥ ਪੰਡਤ ਜੀ ਨੇ ਇੰਝ ਕੀਤਾ ਹੈ:

*'ਏਕ ਸੁਆਨ ਕੇ ਘਰ ਗਾਵਨਾ'। ਇਸ ਪਾਠ ਕਾ ਯਹਿ ਅਰਥ ਹੈ ਪੀਛੇ ਸ੍ਰੀ ਰਾਗ ਮੇਂ ਇਕ ਸੁਆਨ ਦੁਇ ਸੁਆਨੀ ਨਾਲ। ਯਹਿ ਪਹਿਲੀ ਪਾਤਸ਼ਾਹੀ ਕੇ ਸ਼ਬਦ ਮੇਂ ਪਾਠ ਹੈ। ਤਿਸ ਸ਼ਬਦ ਦਾ ਗਾਯਨ ਚੌਥੇ ਘਰ ਮੇਂ ਹੈ। ਉਸ ਚੌਥੇ ਘਰ ਮੇਂ ਹੀ ਇਸ ਸ਼ਬਦ, ਕੋ ਰਾਗੀ ਰਬਾਬੀ ਲੋਕ ਗਾਵੈਂ। ਯਹਿ ਗਾਇਕੋ ਕੋ ਉਪਦੇਸ਼ ਹੈ। ਐਸੇ ਹੀ ਆਗੇ ਬੇਣੀ ਜੀ ਕੇ ਸ਼ਬਦ ਮੇਂ, 'ਪਹਿਰਿਆ ਕੇ ਘਰ ਗਾਵਨਾ ਲਿਖਾ ਹੈ'।*

ਪੰਡਤ ਜੀ ਦੇ ਦੱਸੇ ਅਨੁਸਾਰ, ਇਹ ਸੂਚਨਾ, ਮਹਲੇ ਪਹਿਲੇ ਦੇ ਸ਼ਬਦ ਦੀ ਧੁਨੀ ਜਾਂ ਸੁਰ ਉਤੇ ਗਾਉਣ ਲਈ ਰਾਗੀਆਂ ਰਬਾਬੀਆਂ ਲਈ ਹੈ। ਇਹ ਸੂਚਨਾ ਗੁਰੂ ਅਰਜਨ ਦੇਵ ਜੀ ਨੇ ਲਿਖਾਈ ਸੀ। ਗੁਰੂ ਅਰਜਨ ਜੀ ਦੀ ਸੂਚਨਾ ਦੇਣ ਤੋਂ ਮੁਰਾਦ ਸ਼ਬਦ ਦੇ ਗਾਇਣ ਲਈ ਹੀ ਨਹੀਂ ਇਸ ਸ਼ਬਦ ਦੇ ਭਾਵ ਬਾਰੇ ਭੀ ਸੰਕੇਤ ਹੈ। ਜਿਸ ਤੋਂ ਪਤਾ ਚਲਦਾ ਹੈ, ਇਹ ਸ਼ਬਦ ਕਬੀਰ ਜੀ ਨੇ, ਗੁਰੂ ਨਾਨਕ ਜੀ ਦੇ ਉਸ ਸ਼ਬਦ ਦੇ ਪ੍ਰਭਾਵ ਅਧੀਨ ਰਚਿਆ ਹੈ, ਜਿਸ ਦੀ ਸੁਰ ਅਧੀਨ ਗਾਉਣ ਦਾ ਹੁਕਮ ਹੈ। ਸੂਚਨਾ ਦੇਣ ਵਾਲੇ ਗੁਰੂ ਅਰਜਨ ਜੀ ਹਨ। ਇਸ ਤੋਂ ਇਹ ਪ੍ਰਮਾਣਤ ਹੁੰਦਾ ਹੈ, ਭਗਤਾਂ ਦੀ ਬਾਣੀ ਦੀ ਰਚਨਾ ਗੁਰੂ ਜੀ ਨੇ ਭਗਤਾਂ ਦੀ ਥਾਂ ਆਪ ਹੀ ਨਹੀਂ ਕੀਤੀ। ਪਹਿਲੀ ਹੋਈ ਰਚਨਾ ਉਤੇ ਕੇਵਲ ਸੂਚਨਾ ਦਿੱਤੀ ਹੈ। ਇਹ ਸੂਚਨਾ ਹੀ

ਸਿੱਧ ਕਰਦੀਆਂ ਹਨ ਕਿ ਬਾਣੀ ਪਹਿਲਾਂ ਲਿਖਤੀ ਰੂਪ ਵਿੱਚ ਪ੍ਰਾਪਤ ਸੀ ।

ਕਬੀਰ ਜੀ ਦੇ ਗ੍ਰੰਥਾਂ ਵਿੱਚ ਇਸ ਸੂਚਨਾ ਦਾ ਹੋਣਾ ਜਾਂ ਨਾ ਹੋਣਾ ਦੋਵੇਂ ਰੂਪ ਵਿੱਚ 'ਭਗਤਬਾਣੀ ਗੁਰੂ ਅਰਜਨ ਜੀ ਨੇ ਖੁਦ ਰਚਕੇ ਲਿਖਾਈ' ਦੀ ਕਲਪਨਾ ਨੂੰ ਪ੍ਰਮਾਣਤ ਨਹੀਂ ਕਰਦਾ। ਇਸ ਤੋਂ ਇਹ ਸਿੱਧ ਹੁੰਦਾ ਹੈ, ਦੋਵੇਂ ਭਗਤਾਂ ਦੀ ਰਚਨਾ ਵਿੱਚ ਗੁਰੂ ਨਾਨਕ ਜੀ ਦੇ ਭਾਵਾਂ ਦੇ ਪ੍ਰਭਾਵ ਕਾਰਨ ਇਹ ਸੂਚਨਾ ਪਿਛੋਂ ਦਿੱਤੀ ਗਈ ਹੈ ।

ਸੰਸਕ੍ਰਿਤ ਅਤੇ ਭਾਸ਼ਾ ਦੇ ਵ੍ਰਿਤਾਂਤਕ ਗ੍ਰੰਥਾਂ ਵਿੱਚ ਇਕ ਰੀਤ ਰਹੀ ਹੈ। ਲੇਖਕ ਵੱਖੋ ਵੱਖਰੇ ਪਾਤਰਾਂ ਦੇ ਮੂੰਹ ਵਿੱਚ, ਆਪਣੇ ਵਾਕ ਪਾਕੇ ਚੱਲ ਰਹੇ ਪ੍ਰਸੰਗਾਂ ਦੇ ਭਾਵ ਮੁਖ ਰੱਖਕੇ, ਵਾਰਤਾ ਨੂੰ ਅਗੇ ਚਲਾਉਂਦਾ ਜਾਂਦਾ ਹੈ, ਉਦਾਹਰਣ ਦੇ ਲਈ ਹਨੂਮਾਨ ਨਾਟਕ ਦੇ ਰਮਾਇਣ ਗ੍ਰੰਥਾਂ ਵਿੱਚ ਸੀਤਾ ਜੀਉ ਵਾਚ, ਹਨੂਮਾਨੋਵਾਚ, ਰਾਮਓਵਾਚ, ਲਛਮਣਓ ਵਾਚ, ਆਦਿ ਸਿਰਲੇਖ ਹੁੰਦੇ ਹਨ। ਕਰਤਾ ਲਿਖਾਰੀ ਹੁੰਦਾ ਹੈ ।

ਇੰਝ ਗ੍ਰੰਥ ਦਾ ਲਿਖਾਰੀ ਇਕ ਢੰਗ ਵਰਤਕੇ ਆਪਣੀ ਵਾਰਤਾ ਵਿੱਚ ਪਾਤਰਾਂ ਤੋਂ ਸੁਆਲ-ਜੁਆਬ, ਉਪਦੇਸ਼, ਨੀਤੀ ਦੇ ਸਿੱਖਿਆ, ਗਿਆਨ ਦੇਣ ਲਈ ਵੱਖੋ ਵੱਖਰੇ ਤਰੀਕੇ ਵਰਤਦਾ ਹੈ। ਮਹਾਂਭਾਰਤ ਵਿੱਚ ਭੀ ਇਹੋ ਢੰਗ ਵਰਤਿਆ ਗਿਆ ਹੈ। ਭਾਵੇਂ ਰਚਨਾ ਬਯਾਸ ਜੀ ਦੀ ਮੰਨੀ ਜਾਂਦੀ ਹੈ, ਜਿਸ ਬੋਲੀ ਵਿੱਚ ਗ੍ਰੰਥ ਲਿਖਿਆ ਜਾਂਦਾ ਰਿਹਾ ਹੈ, ਪਾਤਰਾਂ ਨੂੰ ਉਹ ਬੋਲੀ ਆਉਂਦੀ ਹੋਵੇ ਜਾਂ ਨਾ ਇਸ ਦੀ ਪ੍ਰਵਾਹ ਨਹੀਂ, ਲੇਖਕ ਨੇ ਆਪਣੇ ਭਾਵ, ਪ੍ਰਸੰਗ ਅਨੁਸਾਰ ਉਨ੍ਹਾਂ ਦੇ ਮੂੰਹ ਵਿੱਚ ਪਾਕੇ ਓਸੇ ਬੋਲੀ ਵਿੱਚ ਦੱਸਣੇ ਹੀ ਹੁੰਦੇ ਹਨ ਜਿਸ ਵਿਚ ਗ੍ਰੰਥ ਹੁੰਦਾ ਹੈ। ਕਈ ਵਾਰੀ ਨਾਟਕਾਂ ਦੇ ਸਧਾਰਨ ਪਾਤਰਾਂ ਦੀ ਭਾਸ਼ਾ ਦੇ ਆਪੋ ਆਪਣੇ ਭਾਸ਼ਾਈ ਰੰਗ ਭੀ ਹੁੰਦੇ ਹਨ।

ਪੰਡਤ ਤਾਰਾ ਸਿੰਘ ਜੀ ਨੇ 'ਭਗਵਤ ਪੁਰਾਣ' ਗ੍ਰੰਥ ਵਿੱਚ ਗੋਪੀਆਂ ਦੇ ਮੂੰਹ ਵਿੱਚ ਸੰਸਕ੍ਰਿਤ ਦੇ ਵਾਕ ਪਾਉਣ ਦੀ ਜੋ ਗੱਲ ਕੀਤੀ ਹੈ ਉਨ੍ਹਾਂ ਗੋਪੀਆਂ ਨੂੰ ਸੰਸਕ੍ਰਿਤ ਨਹੀਂ ਆਉਂਦੀ ਸੀ, ਪਰ ਭਗਵਤ ਵਿੱਚ ਗੋਪੀਆਂ ਦੇ ਮੂਹੋਂ ਸੰਸਕ੍ਰਿਤ ਵਿੱਚ ਗੱਲਾਂ ਕਹਾਈਆਂ ਹਨ, ਉਹ ਗੱਲਾਂ ਲਿਖਾਰੀ ਦੀਆਂ ਉਨ੍ਹਾਂ ਦੇ ਮੂੰਹ ਵਿਚ ਪਾਏ ਵਾਰਤਾਲਪ ਮਾਤਰ ਹੁੰਦੇ ਹਨ। ਉਨ੍ਹਾਂ ਦੀ ਅਨੁਭਵ ਸਫੁਰਤ ਸ੍ਵੈਰਚਨਾ ਨਹੀਂ ਹੁੰਦੇ। ਗੁਰੂ ਗ੍ਰੰਥ ਸਾਹਿਬ ਵਿੱਚ ਤਾਂ ਥਾਂ ਥਾਂ ਸਿਰਲੇਖ ਹਨ। *'ਬਾਣੀ ਭਗਤਾਂ ਕੀ'।* ਭਗਤਾਂ ਦੇ ਨਾਮ ਦੇ ਕੇ ਭੀ ਲਿਖਿਆ ਹੈ ਬਾਣੀ ਕਬੀਰ ਜੀ ਕੀ, ਨਾਮਦੇਵ ਜੀ ਕੀ, ਰਵਿਦਾਸ ਜੀ ਕੀ। ਭਗਤਾਂ ਦੀ ਬਾਣੀ ਕਿਸੇ ਅਜੇਹੇ ਵਿਰਤਾਂਤਕ ਗ੍ਰੰਥ ਵਾਲੀ ਰਚਨਾ ਦਾ ਭਾਗ ਨਹੀਂ ਜਿੱਥੇ ਵੱਖੋ ਵੱਖਰੇ ਪਾਤਰ ਬੋਲਦੇ ਹੋਣ। ਭਗਤ ਬਾਣੀ ਵਿੱਚ ਤਾਂ ਸਮੇਂ ਸਮੇਂ ਆਤਮਕ ਮਾਰਗ ਦੀਆਂ ਘਾਟੀਆਂ ਵਿੱਚ ਵਰਤੇ ਵਿਕੋਲਿਤਰੇ ਭਾਵਾਂ ਦੇ ਵਿਚਾਰਾਂ ਨੂੰ ਨਿਰੂਪਣ ਕੀਤਾ ਹੋਇਆ ਹੈ। ਹਰ ਧੰਦੇ ਲਈ ਵਰਤੇ ਜਾਂਦੇ ਸੰਦਾਂ ਤੱਕ ਦਾ ਵਰਨਣ ਤੇ ਪਿਛੋਕੜ ਭੀ ਦਿੱਤਾ ਹੈ। ਨਿਜਤਵ ਭੀ ਪ੍ਰਗਟਾਇਆ ਹੈ। ਆਪਣੀ ਸਥਾਨਕ ਭਾਸ਼ਾ ਦੀ ਪੁੱਠ ਦੇਕੇ ਆਪੋ ਆਪਣੇ ਖਿਆਲ ਭੀ ਪ੍ਰਗਟਾਏ ਹਨ।

ਭਗਤ ਬਾਣੀ ਦੇ ਸਿਰਲੇਖਾਂ ਵਿੱਚ ਸਪੱਸ਼ਟ ਲਿਖਿਆ ਹੈ, ਜਿਸ ਭਗਤ ਦੀ ਬਾਣੀ ਦਿੱਤੀ ਹੈ, ਉਸਦਾ ਸਿਰਲੇਖ ਵਿਚ ਨਾਮ ਦਿੱਤਾ ਹੈ, ਜਿੱਥੇ ਗੁਰੂ ਜੀ ਦੀ ਟਿਪਣੀ ਹੁੰਦੀ ਹੈ ਉਥੇ ਸੂਚਨਾ ਦਿੱਤੀ ਹੂੰਦੀ ਹੈ, ਮਹਲਾ ਪਹਿਲਾ, ਤੀਜਾ, ਪੰਜਵਾਂ, ਕੁਝ ਥਾਵਾਂ ਉੱਤੇ, *ਨਾਲ ਰਲਾਇ ਲਿਖਿਆ ਮਹਲਾ ਪੰਜਵਾਂ,* ਜਿਹੇ ਲੇਖ ਵੀ ਹਨ। ਅਜੇਹੇ ਈਮਾਨਦਾਰੀ ਭਰੇ ਸਬੂਤਾਂ ਦੇ ਹੁੰਦਿਆਂ ਕਿਵੇਂ ਕਿਹਾ ਜਾ ਸਕਦਾ ਹੈ, ਭਗਤ ਬਾਣੀ ਗੁਰੂ ਅਰਜਨ ਜੀ ਨੇ ਭਗਤਾਂ ਦੀ ਥਾਂ ਖੁਦ ਰਚੀ? ਭਗਤ

ਬਾਣੀ ਵਿੱਚ ਭਗਤਾਂ ਦੀ ਹਰ ਸ਼ਬਦ ਅੰਦਰ ਉਨ੍ਹਾਂ ਦੇ ਨਾਮ ਦੀ ਛਾਪ ਹੈ ਜਿਵੇਂ 'ਕਹੇ ਕਬੀਰ', 'ਕਹੇ ਰਵਿਦਾਸ' ਆਦਿਕ,

*'ਕਹਿ ਰਵਿਦਾਸ ਖਲਾਸ ਚਮਾਰਾ ਜੋ ਹਮ ਸਹਰੀ ਸੁ ਮੀਤੁ ਹਮਾਰਾ॥(ਗਾਉੜੀ ਰਵੀਦਾਸ-੩੪੫)*

ਓਥੇ ਕੀ ਸਮਝਿਆ ਜਾਵੇ? ਗੁਰੂ ਅਰਜਨ ਦੇਵ ਭਗਤ ਰਵਿਦਾਸ ਜੀ ਦੀ ਥਾਂ ਇਹ ਕਹਿੰਦੇ ਹਨ, *'ਨੀਚ ਕੁਲਾ ਜੁਲਾਹਾਰੋ, ਮੈ ਕਾਸੀ ਕਾ ਜੁਲਹਾ, ਓਛੀ ਜਾਤ ਮੇਰੀ'* ਆਦਿਕ ਵਾਕ ਭਗਤਾਂ ਦੇ ਹਨ ਨਾਕਿ ਗੁਰੂ ਜੀ ਦੇ ?

ਭਗਤ-ਜਨਾ ਦੇ ਕਈ ਸ਼ਬਦ ਉਨ੍ਹਾਂ ਦੇ ਨਿੱਜੀ ਜੀਵਨ ਪ੍ਰਸੰਗਾਂ ਨਾਲ ਸਬੰਧਤ ਹਨ, ਨਾਮਦੇਵ ਜੀ ਦੀ ਮਾਤਾ ਕਹਿੰਦੀ ਹੈ :

*'ਛੋਡਿ ਰਾਮੁ ਕੀ ਨ ਭਜਹਿ ਖੁਦਾਇ'॥ (ਭੈਰਉ ਨਾਮਦੇਵ-੧੧੬੫)*

ਨਾਮਦੇਵ ਜੀ ਕਹਿੰਦੇ ਹਨ:

*ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥*
*ਛੀਪੈ ਕੇ ਜਨਮਿ ਕਾਹੇ ਕਉ ਆਇਆ ॥ (੧੧੬੪)*

ਕਬੀਰ ਦੀ ਮਾਈ ਕਹਿੰਦੀ ਹੈ :

ਹਮਾਰੇ ਕੁਲ ਕਉਨੇ ਰਾਮੁ ਕਹਿਓ ॥

*ਜਬ ਕੀ ਮਾਲਾ ਲਈ ਨਿਪੂਤੇ ਤਬ ਤੇ ਸੁਖੁ ਨ ਭਇਓ॥ (ਬਿਲਾਵਲ ਕਬੀਰ-੮੫੬)*

ਏਥੇ ਕਬੀਰ ਜੀ ਆਪਣੀ ਮਾਈ ਵਲੋਂ ਇਹ ਵਾਕ ਕਹੇ ਦਸਦੇ ਹਨ, ਇਹ ਰਚਨਾ ਗੁਰੂ ਜੀ ਨੂੰ ਰਚਨ ਦੀ ਲੋੜ ਨਹੀਂ ਸੀ ।

*ਰਵਿਦਾਸ ਜੀ ਕਹਿੰਦੇ ਹਨ :*

*ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥ (ਮਲਾਰ ਰਵਿਦਾਸ ੧੨੯੩)*

ਕੀ ਗੁਰੂ ਅਰਜਨ ਜੀ ਭਗਤਾਂ ਦੀ ਥਾਂ ਖੁਦ ਇੰਝ ਕਹਿੰਦੇ ਗਏ? *ਮੇਰੀ ਜਾਤਿ ਬਿਖਿਆਤ ਚੰਮਾਰੰ।* ਇਸਦੀ ਲੋੜ ਹੀ ਕੀ ਸੀ? ਆਪਣੇ ਨਿਜੀ, ਜਾਤੀ ਅਤੇ ਧੰਦੇ ਵਾਲੇ ਵਾਕ, ਆਪਣੇ ਪ੍ਰਵਾਰ ਨਾਲ ਸਬੰਧਤ ਹਾਲਾਤ, ਭਗਤ ਜਨ ਹੀ ਰਚ ਸਕਦੇ ਸਨ। ਜੇ ਗੁਰੂ ਜੀ ਭਗਤਾਂ ਦੀ ਥਾਂ ਬਾਣੀ ਉਚਾਰਦੇ, ਉਹ ਇਸ ਤਰ੍ਹਾਂ ਦੇ ਰੂਪ ਵਾਲੀ ਬਾਣੀ ਨਾ ਹੁੰਦੀ। ਜਿਥੇ ਨਾਲ ਰਲਾਕੇ ਜਾਂ ਸੋਧਿਆ ਰੂਪ ਦਿੱਤਾ ਹੈ ਉਸ ਸ਼ਬਦ ਉਤੇ ਵਖਰੀ ਕਿਸਮ ਦੀ ਦੈਵੀ ਪੁੱਠ ਹੈ। ਭਗਤ ਬਾਣੀ ਵਿੱਚ ਭਗਤਾਂ ਦੀਆਂ ਪਹਿਲੀਆਂ ਸਾਧਨਾ ਵੱਲ ਸੰਕੇਤ ਹਨ, ਜਿਨ੍ਹਾਂ ਤੋਂ ਕਈ ਪਾਠਕ ਪ੍ਰਸਪਰ ਵਿਰੋਧੀ ਭਾਵਾਂ ਦੇ ਟਕਰਾਓ ਦਾ ਖਿਆਲ ਲੈਂਦੇ ਹਨ। ਜੇ ਵਿਚਾਰਾਂ ਵਿੱਚ ਅਜੇਹਾ ਉਤਾਰ ਚੜ੍ਹਾਉ ਨਾ ਹੁੰਦਾ ਤਾਂ ਭਗਤਾਂ ਦੇ ਵਿਕਾਸ ਕਰਕੇ ਪਰਮ ਪਦ ਉਤੇ ਪੁੱਜਣ ਦਾ ਪਹਿਲੂ ਪਰਦੇ ਹੇਠ ਹੀ ਰਹਿੰਦਾ।

ਭਗਤਾਂ ਦੀ ਬਾਣੀ ਦੀ ਭਾਸ਼ਾ ਦੇ ਰੰਗ ਭੀ ਵੱਖੋ ਵੱਖਰੇ ਹੋਣ ਦਾ ਇਕ ਮਹੱਤਤਾ ਪੂਰਨ ਪਹਿਲੂ ਹੈ। ਨਾਮਦੇਵ ਅਤੇ ਤ੍ਰਿਲੋਚਨ ਦੀ ਬਾਣੀ ਉਤੇ ਮਰਾਠੀ ਸ਼ਬਦਾਵਲੀ ਦਾ ਰੰਗ ਹੈ। ਕਬੀਰ ਉਤੇ ਮਾਗਧੀ ਅਤੇ ਹਿੰਦੀ ਪੰਜਾਬੀ ਭਾਸ਼ਾ ਦਾ ਪ੍ਰਭਾਵ ਹੈ। ਦੋਹਾਂ ਦੀ ਰਚਨਾ ਵਿੱਚ ਫਾਰਸੀ ਸ਼ਬਦਾਵਲੀ ਭੀ ਹੈ ਅਤੇ ਵਿਸ਼ੇਸ਼ ਪ੍ਰਸੰਗਕ ਥਾਵਾਂ ਉਤੇ, ਜਿਥੇ ਕਿਸੇ ਫਾਰਸੀ ਬੋਲਣ ਵਾਲਿਆਂ ਨਾਲ ਮੇਲ ਜਾਂ ਵਾਰਤਾਲਾਪ ਹੋਇਆ ਉਹ ਰੰਗ ਹੈ। ਜੇ ਗੁਰੂ ਜੀ ਭਗਤਾਂ ਦੀ ਥਾਂ ਬਾਣੀ ਖੁਦ ਉਚਾਰਦੇ, ਭਗਤਾਂ ਦੀ ਪਿਤਰੀ ਭੂਮੀ ਵਾਲੇ ਸਥਾਨਕ ਰੰਗਾਂ ਵਾਲਾ ਇਹ ਭਾਸ਼ਾਈ ਰੰਗ ਨਾ ਹੁੰਦਾ। ਜਿਵੇਂ ਭਗਵਤ (ਸੰਸਕ੍ਰਿਤ) ਵਿੱਚ ਹੈ, ਜੇ ਗੁਰੂ ਜੀ ਭਗਤਾਂ ਦੀ ਥਾਂ ਬਾਣੀ ਉਚਾਰਦੇ

ਸਾਰੀ ਭਗਤ ਬਾਣੀ ਇਕੋ ਹੀ ਭਾਸ਼ਾ ਵਿੱਚ ਹੁੰਦੀ ।

(ੳ) ਭਗਤਾਂ ਦੀ ਬਾਣੀ ਵਿੱਚ ਆਈ ਸ਼ਬਦ ਸਮੱਗਰੀ ਵਿੱਚ ਸਥਾਨਕ ਰੰਗਤ, ਭਗਤਾਂ ਦੀ ਆਪਣੀ ਜਾਤੀ ਦੇ ਧੰਦਿਆਂ, ਬਲਕਿ ਕੰਮ ਕਰਨ ਵਾਲੇ ਸੰਦਾਂ, ਤੱਕ ਦੇ ਨਾਵਾਂ ਦੇ ਵਰਨਣ: ਪੰਡਤ ਤਾਰਾ ਸਿੰਘ ਜੀ ਦੀ ਇਸ ਕਲਪਨਾ ਦੇ ਪੈਰ ਨਹੀਂ ਲੱਗਣ ਦਿੰਦੇ ਕਿ ਭਗਤਾਂ ਦੀ ਬਾਣੀ ਗੁਰੂ ਅਰਜਨ ਦੇਵ ਜੀ ਨੇ ਭਗਤਾਂ ਵਲੋਂ ਖ਼ੁਦ ਰਚੀ ਸੀ।

(ਅ) ਭਗਤਾਂ ਵਲੋਂ ਹੋਰਨਾਂ ਭਗਤਾਂ ਦੇ ਨਾਂਵਾਂ ਦੀ ਚਰਚਾ ਕਰਨੀ ਭੀ ਇੱਕ ਪੱਖ ਹੈ। 'ਨਾਮਾ ਕਹੈ ਤ੍ਰਿਲੋਚਨਾ' ਆਦਿਕ ਵਾਕ ਕੀ ਗੁਰੂ ਜੀ ਨੇ ਰਚੇ ਸੀ? ਜਾਂ ਭਗਤਾਂ ਦੀ ਚਰਚਾ ਹੈ?

(ੲ) ਗੁਰੂ ਗ੍ਰੰਥ ਸਾਹਿਬ ਵਿੱਚ ਭਗਤਾਂ ਦੇ ਸ਼ਬਦਾਂ ਪ੍ਰਤੀ ਸਤਿਗੁਰਾਂ ਦੇ ਉਚਾਰੇ ਸ਼ਬਦ 'ਨਾਲ ਰਲਾਇ ਲਿਖਿਆ ਮਹਲਾ ਪੰਜਵਾਂ' ਆਦਿਕ ਸੂਚਨਾਵਾਂ, ਸੰਸ਼ੋਧਕ ਟਿੱਪਣੀਆਂ ਭੀ ਇਸ ਖ਼ਿਆਲ ਨੂੰ ਰੱਦ ਕਰਦੀਆਂ ਹਨ ।

(ਸ) ਭਗਤਾਂ ਅਤੇ ਗੁਰੂ ਜੀ ਵਿਚਕਾਰ ਪ੍ਰਸ਼ਨੋਤਰੀ ਦੇ ਪ੍ਰਸੰਗਾਂ ਵਿੱਚ ਹੋਈਆਂ ਚਰਚਾਵਾਂ ਸਮੇਂ ਗੁਰੂ ਨਾਨਕ, ਗੁਰੂ ਅਮਰਦਾਸ ਜੀ ਦੇ ਸਲੋਕਾਂ ਦੀ ਰਚਨਾ ਦਾ ਨਿਰੂਪਣ ਹੋਇਆ ਮਿਲਣਾ ਇਸ ਮਾਨਤਾ ਨੂੰ ਕੱਟਦਾ ਹੈ। ਕੀ ਇਹ ਸਮਝਿਆ ਜਾਵੇ ਕਿ ਭਗਤਾਂ ਨਾਲ ਪ੍ਰਸ਼ਨ ਉਤਰ ਭੀ ਗੁਰੂ ਜੀ ਖ਼ੁਦ ਹੀ ਕਰਦੇ ਹਨ ?

ਪੰਡਤ ਜੀ ਨੇ ਆਪਣੇ ਮੱਤ ਨੂੰ ਪ੍ਰੋੜ੍ਹਤਾ ਦੇਣ ਲਈ ਇਕ ਤੁਕ ਰਵਿਦਾਸ ਜੀ ਦੀ ਦਿੱਤੀ ਹੈ:

*ਜਾਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ ਅਜਹੁ ਬੰਨਾਰਸੀ ਆਸ ਪਾਸਾ ॥*

*(ਮਲਾਰ ਰਵਿਦਾਸ ੧੨੯੩)*

*'ਈਹਾਂ ਆਪਣੀ ਰਚਨਾ ਮੇਂ ਰਵਿਦਾਸ ਜੀ ਕਾ 'ਜਾਕੇ' ਕਹਿਣਾ ਅਸੰਗਤ ਹੋਗਾ.' ਕਾਹੇ ਤੇ ਜਾਕੇ ਕਹਨਾ ਆਪਨੇ ਕੋ ਅਰ ਦੂਸਰੇ ਕੋ ਛੋਡ ਕਰ ਤੀਸਰੇ ਕੋ ਹੋਵੈ ਹੈ। ਸੋ ਆਪਨੇ ਮੇ ਕਹਿਣਾ ਬਨੇ ਨਹੀਂ।*

ਭਗਤ ਰਵਿਦਾਸ ਜੀ ਦੇ ਜਿਸ ਸ਼ਬਦ ਵਿਚੋਂ ਇਹ ਤੁੱਕ ਦਿੱਤੀ ਗਈ ਹੈ। ਉਸ ਸ਼ਬਦ ਵਿੱਚ ਹੋਰਨਾਂ ਭਗਤਾਂ ਬਾਰੇ ਭੀ ਏਸੇ ਤਰ੍ਹਾਂ ਦੇ ਉਲੇਖ ਹਨ, ਉਹ ਭਗਤ, ਕਥਿਤ ਨੀਚ ਜਾਤੀਆਂ ਵਿਚੋਂ ਸਨ, ਰਵਿਦਾਸ ਜੀ ਦਸਦੇ ਹਨ, ਉਹ ਭਗਤੀ ਕਾਰਨ ਉਚ ਪਦ ਨੂੰ ਪ੍ਰਾਪਤ ਹੋਏ, ਜਿਨ੍ਹਾਂ ਦੇ ਨਾਮ ਇਹ ਹਨ:

*ਜਾ ਕੈ ਭਾਗਵਤੁ ਲੇਖੀਐ ਅਵਰੁ ਨਹੀ ਪੇਖੀਐ ਤਾਸ ਕੀ ਜਾਤਿ ਅਛੋਪ ਛੀਪਾ ॥*
*ਬਿਆਸ ਮਹਿ ਲੇਖੀਐ ਸਨਕ ਮਹਿ ਪੇਖੀਐ ਨਾਮ ਕੀ ਨਾਮਨਾ ਸਪਤ ਦੀਪਾ ॥*
*ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ ਮਾਨੀਅਹਿ ਸੇਖ ਸਹੀਦ ਪੀਰਾ॥*
*ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ ਤਿਹੂ ਰੇ ਲੋਕ ਪਰਸਿਧ ਕਬੀਰਾ ॥*
*ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ ਅਜਹੁ ਬਨਾਰਸੀ ਆਸ ਪਾਸਾ ॥*
*ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ ਤਨੈ ਰਵਿਦਾਸ ਦਾਸਾਨ ਦਾਸਾ ॥*

*(ਰਾਗ ਮਲਾਰ ੧੨੯੩)*

ਪੰਡਤ ਜੀ ਨੇ 'ਜਾਕੇ' ਸ਼ਬਦ ਦਾ ਅਰਥ ਜੋ ਪਹਿਲਾਂ ਦਲੀਲ ਬਨਾਉਣ ਲਈ ਕੀਤਾ ਸੀ, ਏਥੇ ਉਸ ਅਰਥ ਨੂੰ ਉਨ੍ਹਾਂ ਆਪ ਹੀ ਪੂਰੇ ਸ਼ਬਦ ਦਾ ਅਰਥ ਕਰਨ ਲਗਿਆਂ 'ਜਾਕੇ ਮੁਝ ਰਵਿਦਾਸ ਕੇ ਕੁਟੰਬ ਕੇ ਢੇਢ' ਕਹਿ ਕੇ ਗ਼ਲਤ ਕਰ ਦਿੱਤਾ ਹੈ। ਆਪਣੀ ਪਹਿਲੀ ਦਲੀਲ ਕੱਟ ਦਿੱਤੀ ਹੈ।

ਪੰਡਤ ਜੀ ਦਾ ਕੀਤਾ ਅਰਥ ਇਸ ਤਰ੍ਹਾਂ ਹੈ :

*ਜਾਕੇ ਮੁਝ ਰਵਿਦਾਸ ਕੇ ਕੁਟੰਬ ਕੇ ਢੇਢ ਚਮਾਰ ਸਭੀ ਢੋਰ, ਮਰੇ ਪਸ਼ੂਓ ਕੋ ਢੋਵੰਤ ਫਿਰਹਿ ਲੇ ਬਿਚਰਤੇ ਹੈ, ਅਜੇ ਬਨਾਰਸ ਕੇ ਆਸ ਪਾਸ ਸਮੀਪ ਅਬ ਆਚਾਰ ਸਾਹਿਤ, ਪੜ੍ਹਨ ਪੜ੍ਹਾਵਨ ਕੀ ਅਨ ਕ੍ਰਿਯਾ ਵਾਲੇ ਤੁਮ ਨਾਗਰ ਤਾਂ ਤਿਨ ਤਨੇ, ਜੈਸੇ ਚਮਾਰ ਕੋ ਕਰਹਿ ਡੰਡਉਤ ਕਰਤੇ ਹੈ ਨਮਸਕਾਰ। ਮੈ ਰਵਿਦਾਸ. ਉਨ ਕੇ ਦਾਸਨ ਕਾ ਦਾਸ ਹੂੰ' (ਸਫਾ ੩੬੯)*

ਜੋ ਗੁੰਝਲ ਪੰਡਤ ਜੀ ਨੇ ਭੂਮਿਕਾ ਵਿੱਚ ਵਿਆਖਿਆ ਦਾ ਨਵਾਂ ਮੱਤ ਖੜ੍ਹਾ ਕਰਨ ਲਈ ਪਾਈ ਸੀ, ਖ਼ੁਦ ਹੀ ਖ੍ਹੋਲ ਦਿੱਤੀ ਹੈ। ਇਸ ਤੋਂ ਸਿੱਧ ਹੈ ਕਿ ਉਨ੍ਹਾਂ ਭਗਤਾਂ ਦੀ ਬਾਣੀ ਗੁਰੂ ਅਰਜਨ ਜੀ ਵਲੋਂ ਲਿਖਣ ਦੀ ਕੱਚੀ ਜਿਹੀ ਕਲਪਨਾਂ ਕੀਤੀ ਸੀ, ਉਸ ਵਿਆਖਿਆ ਉਤੇ ਉਨ੍ਹਾਂ ਨੂੰ ਵੀ ਨਿਸ਼ਚਾ ਨਹੀਂ ਸੀ। ਇਸ ਲਈ ਸਾਰਿਆਂ ਭਗਤਾਂ ਦੀਆਂ ਬਾਣੀਆਂ ਦੇ ਅਰਥ ਓਸੇ ਪੱਧਤੀ ਅਨੁਸਾਰ ਕੀਤੇ ਹਨ, ਜੋ ਪਰੰਪਰਾ ਅਨੁਸਾਰ ਸੀ, ਉਨ੍ਹਾਂ ਕਿਹਾ ਹੈ ਕਿ, 'ਸ੍ਰੀ ਗੁਰੂ ਅਰਜਨ ਜੀ ਭਗਤੋਂ ਕੇ ਭਾਵ ਐਸੇ ਪ੍ਰਗਟਾਉਂਦੇ ਹਨ'। ਰਵਿਦਾਸ ਜੀ ਦੇ ਏਸੇ ਸ਼ਬਦ ਦੀ ਉਥਾਨਕਾ ਲਿਖਣ ਵੇਲੇ ਭੀ ਆਪਣੇ ਸ਼ੰਕਿਆਂ ਦੀ ਖੜੀ ਕੀਤੀ ਦੀਵਾਰ, ਉਨ੍ਹਾਂ ਖੁਦ ਢਾਹ ਦਿੱਤੀ ਹੈ। ਸਾਖੀ ਇਸ ਤਰ੍ਹਾਂ ਦਿੱਤੀ ਹੈ :

*ਰਵਿਦਾਸ ਜੀ ਦੇ ਸੇਵਕ ਨੇ ਬ੍ਰਹਮ ਭੋਜ ਕਰਨੇ ਸਮੇਂ ਰਵਿਦਾਸ ਜੀ ਕੋ ਬੁਲਾਇਆ ਮਗਰ ਬ੍ਰਹਿਮਣ ਨੇ ਕਹਾ ਜਬ ਤੱਕ ਰਵਿਦਾਸ ਨਜ਼ਰ ਪੜ੍ਹੇਗਾ, ਹਮ ਭੋਜਨ ਨਹੀਂ ਕਰੇਂਗੇ। ਸੁਨਕੇ ਰਵਿਦਾਸ ਨੇ ਤਿਨ ਸੇਵਕ ਕੋ ਕਹਿਆ. ਹਮਕੋ ਓਟ ਮੈਂ ਕਰ ਦੇਹੁ, ਪੀਛੇ ਮੇ ਦੇਖੀਓ ਕੈਸਾ ਕੌਤਕ ਹੋਇਗਾ। ਸੇਵਕ ਨੇ ਵੈਸਾ ਹੀ ਕਿਆ। ਬ੍ਰਹਿਮਣ ਭੋਜਨ ਕਰਨ ਲੱਗੇ, ਸਭਕੇ ਸਾਥ ਏਕ ਰਵਿਦਾਸ ਬੈਠਾ ਦੇਖ ਕਰ ਅਸਚਰਯਾਮਾਨ ਹੋ ਕੇ ਪੂਛਤੇ ਭਏ, ਤੁਧ ਐਸੀ ਸ਼ਕਤੀ ਕੈਸੇ ਹੁਈ। (ਸਫਾ ੩੯੮)*

ਹੋਰ ਬਾਣੀਆਂ ਦੇ ਹਵਾਲੇ ਛੱਡਦੇ ਹੋਏ ਕੇਵਲ ਭਗਤ ਰਵਿਦਾਸ ਜੀ ਦੇ ਸ਼ਬਦ ਹੀ ਦੇਖੀਏ ਉਨ੍ਹਾਂ ਵਿਚ 'ਕਹੈ ਰਵਿਦਾਸ' ਅਤੇ ਰਵਿਦਾਸ ਜੀ ਵਲੋਂ ਆਪਣੇ ਸਾਥੀ ਭਗਤਾਂ ਦਾ ਜ਼ਿਕਰ ਕਰਨਾ ਪੰਡਤ ਜੀ ਦੀ ਦਲੀਲ ਨੂੰ ਬੇਅਰਥ ਕਰ ਦਿੰਦਾ ਹੈ :

*'ਕਹਿ ਰਵਿਦਾਸ ਖਲਾਸ ਚਮਾਰਾ ॥ (ਗਉੜੀ ਰਵਿਦਾਸ - ੩੪੫)*

*ਕਹਿ ਰਵਿਦਾਸ ਕਵਨ ਗਤਿ ਮੋਰੀ ॥ (ਗੂਜਰੀ ਰਵਿਦਾਸ - ੫੨੫)*

*'ਕਹਿ ਰਵਿਦਾਸ ਹਾਥ ਪੈ ਨੇਰੈ ॥ (ਸੋਰਠਿ ਰਵਿਦਾਸ - ੫੨੫)*

*ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥*

*ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥'(ਮਾਰੂ ਰਵਿਦਾਸ - ੧੧੦੬)*

ਪੰਡਤ ਜੀ ਦੇ ਇਹ ਕਥਨ, 'ਇਸ ਮੇਂ ਗੁਰੂ ਕੀ ਬਾਣੀ ਹੈ, ਭਗਤੋਂ ਕੀ ਨਹੀਂ', ਭਗਤਾਂ ਦੇ ਇਹ ਵਾਕ ਇਸ ਕਥਨ ਨੂੰ ਗ਼ਲਤ ਕਰ ਦਿੰਦੇ ਹਨ ।

ਆਪ ਜੀ ਦਾ ਇਹ ਕਥਨ: 'ਸਿੱਖੋਂ ਕੋਂ ਭਗਤੋਂ ਕੀ ਬਾਣੀ ਮਾਨਨੇ ਸੇ ਲਾਭ ਹੀ ਕਿਆ ਹੈ', ਇਸਦਾ ਉਲਟਾ ਪੱਖ ਕਿਹਾ ਜਾ ਸਕਦਾ ਹੈ, 'ਸਿੱਖਾਂ ਦਾ ਭਗਤ ਬਾਣੀ ਨੂੰ ਗੁਰਬਾਣੀ ਮੰਨਣ ਦਾ ਲਾਭ ਕੀ ਹੋ ਸਕਦਾ ਹੈ?

ਗੁਰੂ ਜੀ ਵੱਲੋਂ ਭਗਤਾਂ ਦੀ ਬਾਣੀ ਰਚਣ ਦਾ ਖਿਆਲ, ਗੁਰਬਿਲਾਸ ਤੇ ਗੁਰਪ੍ਰਤਾਪ ਸੂਰਜ ਦੇ ਪ੍ਰਸੰਗਾਂ ਵਿੱਚ ਮਿਲਦੇ ਪ੍ਰਚਲੱਤ ਇਸ਼ਾਰੇ ਤੋਂ ਲੈਕੇ ਉਨ੍ਹਾਂ ਅੱਗੇ ਵਧਾਇਆ ਜਾਪਦਾ

ਹੈ, ਜਿਥੇ ਉਨ੍ਹਾਂ ਗ੍ਰੰਥਾਂ ਦੇ ਲੇਖਕਾਂ ਨੇ ਵਾਰਤਾ ਨੂੰ ਚਮਤਕਾਰੀ ਬਨਾਉਣ ਲਈ ਭਗਤਾਂ ਦੇ ਆਉਣ ਦੀ ਕਲਪਨਾ ਕੀਤੀ। ਗੁਰੂ ਜੀ ਨੂੰ ਭਗਤਾਂ ਦੀ ਆਪ ਬਾਣੀ ਰਚਦੇ ਦੇਖ ਭਾਈ ਗੁਰਦਾਸ ਜੀ ਨੂੰ ਸ਼ੰਕਾ ਹੋਈ, ਕਿ ਬਾਣੀ ਗੁਰੂ ਜੀ ਆਪ ਰਚਦੇ ਹਨ, ਪਰ ਨਾਮ ਭਗਤਾਂ ਦੇ ਪਾ ਦਿੰਦੇ ਹਨ। ਭਗਤਾਂ ਦੇ ਸੱਦਣ ਜਾਂ ਪੁੱਜਣ ਦੇ ਖਿਆਲ ਪਹਿਲੇ ਗ੍ਰੰਥਾਂ ਦੀਆਂ ਪਹਿਲੀਆਂ ਕਲਪਨਾ ਹਨ। ਉਨ੍ਹਾਂ ਦਾ ਅਧਾਰ ਕੋਈ ਨਹੀਂ। ਪੰਡਤ ਤਾਰਾ ਸਿੰਘ ਜੀ ਦਾ ਨਵਾਂ ਮੱਤ ਕਿ, ਭਗਤਾਂ ਦੀ ਥਾਂ ਗੁਰੂ ਜੀ ਨੇ ਭਗਤ ਬਾਣੀ ਰਚੀ। ਉਨ੍ਹਾਂ ਦੀ ਭਗਤ ਬਾਣੀ ਵਿੱਚ ਲਿਖੀ ਵਿਆਖਿਆ ਤੋਂ ਹੀ ਗਲਤ ਹੋ ਜਾਂਦੀ ਹੈ।

### *ਗਿਆਨੀ ਗਿਆਨ ਸਿੰਘ ਜੀ ਦਾ ਭਗਤਾਂ ਬਾਰੇ ਮੱਤ :*

ਗਿਆਨੀ ਗਿਆਨ ਸਿੰਘ ਜੀ, ਪੰਡਤ ਤਾਰਾ ਸਿੰਘ ਜੀ ਦੇ ਸ਼ਿਸ਼ ਸਨ, ਉਨ੍ਹਾਂ ਨੇ ਪੰਡਤ ਤਾਰਾ ਸਿੰਘ (ਨਿਰੋਤਮ) ਦੀ ਪ੍ਰੇਰਨਾ ਨਾਲ 'ਪੰਥ ਪ੍ਰਕਾਸ਼' ਲਿਖਿਆ। ਗਿਆਨੀ ਗਿਆਨ ਸਿੰਘ ਜੀ ਦੀ ਰਚਨਾ (ਤਵਾਰੀਖ ਗੁਰੂ ਖ਼ਾਲਸਾ) ਸਿੱਖ ਇਤਿਹਾਸ ਦੀ ਇੱਕ ਪ੍ਰਸਿਧ ਪੁਸਤਕ ਹੈ, ਜਿਸ ਵਿੱਚ ਉਸ ਸਮੇਂ ਤੱਕ ਦੇ ਸਾਰੇ ਇਤਿਹਾਸਕ ਗ੍ਰੰਥਾਂ ਨਾਲੋਂ ਖੋਜ ਤੇ ਭਰਮਣ ਕਰ ਕੇ ਗੁਰੂ ਸਹਿਬਾਨ ਦੇ ਵਿਰਤਾਂਤ ਵੇਰਵੇ ਨਾਲ ਦਿੱਤੇ ਹਨ।

ਭਗਤ ਬਾਣੀ ਬਾਰੇ ਗਿਆਨੀ ਗਿਆਨ ਸਿੰਘ ਜੀ ਨੇ ਪੰਡਤ ਤਾਰਾ ਸਿੰਘ ਜੀ (ਆਪਣੇ ਵਿਦਿੱਆ ਦਾਤਾ) ਦੀਆਂ ਨਵੀਆਂ ਮਨਾਉਤਾਂ ਨਹੀਂ ਮੰਨੀਆਂ। ਭਾਵੇਂ ਪਹਿਲੇ ਮੱਤ ਵੱਲ ਭੀ ਇਸ਼ਾਰਾ ਕੀਤਾ ਹੈ। ਪ੍ਰੰਤੂ ਪੁਰਾਤਨ ਪੋਥੀਆਂ ਤੋਂ ਭਗਤ ਬਾਣੀ ਲਿਖੇ ਜਾਣ ਦਾ ਉਲੇਖ ਕੀਤਾ ਹੈ। ਗਿਆਨੀ ਗਿਆਨ ਸਿੰਘ ਜੀ ਨੇ (ਸਫ਼ਾ ੩੯੪, ਤਵਾਰੀਖ ਗੁਰੂ ਖ਼ਾਲਸਾ ਅਨੁਸਾਰ) ਜਦੋਂ ੧੯੫੨ ਬਿਕ੍ਰਮੀ ਵਿੱਚ ਗੋਇੰਦਵਾਲ ਵਾਲੀਆਂ ਪੋਥੀਆਂ ਪਟਿਆਲੇ ਆਈਆਂ, ਉਸ ਸਮੇਂ ਉਨ੍ਹਾਂ ਦੇ ਦਰਸ਼ਨ ਕੀਤੇ ਸਨ। ਪੋਥੀਆਂ ਵਿੱਚ ਭਗਤ ਬਾਣੀ ਲਿਖੀ ਹੋਈ ਸੀ। ਇਤਿਹਾਸਕ ਦ੍ਰਿਸ਼ਟੀ ਤੋਂ ਉਨ੍ਹਾਂ ਇਹ ਮੱਤ ਭੀ ਲਿਖ ਦਿੱਤਾ ਕਿ ਪੋਥੀ ਵਿੱਚ ਭਗਤ ਬਾਣੀ ਹੈਸੀ ਅਤੇ ਭਗਤ ਜਨ ਭੀ ਗੁਰੂ ਪਾਸ ਆਏ ਸਨ।

*"ਪ੍ਰਤੇਕ ਰਾਗ ਦੇ ਅੰਤ ਵਿੱਚ ਜੋ ਭਗਤਾਂ ਦੀ ਬਾਣੀ ਗੁਰੂ ਜੀ ਲਿਖਾਉਂਦੇ ਰਹੇ, ਇਸ ਵਿੱਚ ਦੋ ਮੱਤ ਹਨ। ਕਈ ਆਖਦੇ ਹਨ, ਭਗਤ ਆਪ ਬੈਕੁੰਠ ਤੋਂ ਆਕੇ (ਬਾਣੀ) ਲਿਖਾਉਂਦੇ ਸਨ, ਤੇ ਉਨ੍ਹਾਂ ਦਾ ਦਰਸ਼ਨ ਭਾਈ ਗੁਰਦਾਸ ਜੀ ਨੂੰ ਉਸਦੇ ਸੰਸੇ ਦੂਰ ਕਰਨ ਵਾਸਤੇ ਕਰਵਾਇਆ ਗਿਆ ਸੀ। ਕਈ ਆਖਦੇ ਹਨ ਕਿ ਭਗਤਾਂ ਦੀ ਬਾਣੀ ਜਿਹੜੀ ਗੁਰੂ ਜੀ ਨੂੰ ਪਸੰਦ ਆਈ, ਉਨ੍ਹਾਂ ਦੀਆਂ ਪੋਥੀਆਂ ਉਤੋਂ ਲਿਖਾਈ ਹੈ, ਸੋ ਇਹ ਬਾਤ ਉਨ੍ਹਾਂ ਪੋਥੀਆਂ ਤੇ ਭੀ ਸਾਬਤ ਹੈ ਜੋ ਗੁਰੂ ਜੀ ਮੋਹਣ ਜੀ ਪਾਸੋਂ ਲਿਆਏ ਸੀ ਕਿਉਂ ਕਿ ਉਨ੍ਹਾਂ ਵਿੱਚ ਭਗਤ ਬਾਣੀ ਹੈ। ਸਾਰੀ ਬਾਣੀ ਲਿਖਕੇ ਗੁਰੂ ਜੀ ਨੇ ਅੰਤ ਨੂੰ ਮੁੰਦਾਵਣੀ ਉਤੇ ਭੋਗ ਪਾ ਦਿੱਤਾ। (ਸਫ਼ਾ ੨੯੫, ਵ.ਸ.ਖ.)*

### *ਭਾਈ ਵੀਰ ਸਿੰਘ ਜੀ :*

ਭਾਈ ਵੀਰ ਸਿੰਘ ਜੀ ਨੇ ਗੁਰਪ੍ਰਤਾਪ ਸੂਰਜ ਗ੍ਰੰਥ ਦਾ ਸ਼ਬਦਾਰਥ (ਟੀਕਾ) ਕੀਤਾ ਹੈ। ਸਫ਼ਾ ੨੦੯੧) ਇੱਕ ਤਰ੍ਹਾਂ ਭਗਤਾਂ ਦੇ ਗੁਰੂ ਅਰਜਨ ਦੇਵ ਜੀ ਪਾਸ ਆਉਣ ਦੇ ਪ੍ਰਸੰਗ ਨੂੰ ਦੁਹਰਾਕੇ ਇਕ ਪਾਸੇ ਤਾਂ ਸੰਪਰਦਾਈਆਂ ਅਤੇ ਪੌਰਾਣਕ ਕਥਾ ਦੀ ਪੁਸ਼ਟੀ ਕੀਤੀ ਹੈ, ਇਕ ਵਾਰਤਾ ਆਪਣੇ ਵੱਲੋਂ ਭੀ ਜੋੜੀ ਹੈ :

*'ਭਗਤਾਂ ਦਾ ਇਹ ਪ੍ਰਸੰਗ ਕਿ ਉਹ ਸਤਿਗੁਰੂ ਦੇ ਪਾਸ ਆਏ, ਅਣਹੋਣੀ ਬਾਤ ਨਹੀਂ।*

*ਧਰਮ ਦੀ ਨੀਂਹ ਨਾ ਦਿਸਨ ਵਾਲੇ ਜਗਤ ਪਰ ਵਿਸ਼ਵਾਸ਼ ਅਤੇ ਇਸ ਅੰਮਨੇ ਪਰ ਹੈ ਕਿ ਮਰਣ ਦੇ ਬਾਦ ਪ੍ਰਾਣੀ ਦੇ ਜੀਵਨ ਕਲਾ ਦੀ ਮ੍ਰਿਤੂ ਨਹੀਂ ਹੋ ਜਾਂਦੀ, ਸਰੀਰ ਦੇ ਮਰ ਜਾਣ ਬਾਦ ਰੂਹ ਜਾਂ ਭੌਰ ਜਿਉਂਦਾ ਰਹਿੰਦਾ ਹੈ। ਆਤਮਕ ਅਰੂੜ ਅਵਸਥਾ ਦੇ ਲੋਕ ਆਪਣੇ ਮਨ ਦੀ ਉਚਤਾਈ ਵਿਚ ਨਾ ਦਿਸਣ ਵਾਲੇ ਜਗਤ ਦੇ ਲੋਕਾਂ ਨਾਲ ਸਬੰਧ, ਮੇਲ ਜੋਲ ਰਖਦੇ ਹਨ। ਏਹਾ ਗੱਲਾਂ ਅਪਣੀ ਸੁਦੇਸੀ ਆਤਮ ਵਿੱਦਯਾ ਦੇ ਅਨੁਕੂਲ ਹਨ, ਪ੍ਰੰਤੂ ਹੁਣ ਪੱਛਮ ਵਿੱਚ ਵੀ, ਜਿਸ ਦੀਆਂ ਹੋਛੀਆਂ ਨਕਲਾਂ ਕਰਨ ਲਈ ਬੀ ਸਾਰੀਆਂ ਕੌਮਾਂ ਬੇਵਸੀਆਂ ਹਨ ਬਿਨਾਂ ਤੱਤ ਬਿਚਾਰ ਦੇ ਭਜਦੀਆਂ ਹਨ। ਇਹ ਗੱਲਾਂ ਨਾ ਕੇਵਲ ਸਧਾਰਨ ਲੋਕ, ਬਲਕੇ ਵੱਡੇ ਵੱਡੇ ਸਾਇੰਸਵੇਤਾ ਮੰਨ ਰਹੇ ਹਨ। ਅਰ ਦਾਇਰੇ ਬੰਨ੍ਹ ਬੰਨ੍ਹ ਏਕਾਗ੍ਰਤਾ ਤੇ ਪ੍ਰਾਰਥਾਨਾ ਵਿੱਚ ਬੈਠ ਬੈਠ ਮਰ ਚੁਕੇ ਪ੍ਰਾਣੀਆਂ ਦੇ ਮੇਲ ਜੋਲ ਸੰਦੇਸ਼ ਆਦਿ ਕਰਤੱਬ ਕਰਕੇ ਪੁਸਤਕਾਂ ਛਪਾ ਰਹੇ ਹਨ। (ਗੁਰ ਪ੍ਰਤਾਪ ਸੂਰਜ ਫੁਟ ਨੋਟ ੨੦੯੧)*

ਭਾਈ ਵੀਰ ਸਿੰਘ ਜੀ ਨੇ ਦੂਜੀ ਪੁਜੀਸ਼ਨ ਗਿਆਨੀ ਗਿਆਨ ਸਿੰਘ ਵਾਂਗ, ਪੋਥੀਆਂ ਤੋਂ ਬਾਣੀ ਲਿਖਣ ਦੀ ਭੀ ਲਈ ਹੈ। ਲਿਖਿਆ ਹੈ: ਕਿ ਉਸ ਵੇਲੇ ਪੋਥੀਆਂ ਦਾ ਹੋਣਾ ਕੁਝ ਅਸਚਰਜ ਵਾਲੀ ਗੱਲ ਨਹੀਂ ਸੀ। ਇਹ ਮੰਨਕੇ ਭੀ ਫਿਰ ਲਿਖਿਆ ਹੈ ਕਿ ਭਗਤਾਂ ਦੀ ਬਾਣੀ ਜੋ ਪੋਥੀਆਂ ਵਿਚ ਲਿਖੀ ਮਿਲਦੀ ਸੀ ਉਸ ਵਿੱਚ ਰਲੇ ਪੈ ਜਾਣ ਤੋਂ ਨੁਸਖਿਆਂ ਦੇ ਪਾਠ ਨਾ ਮਿਲਣ ਕਾਰਨ ਗੁਰੂ ਜੀ ਨੇ ਭਗਤਾਂ ਦੀ ਬਾਣੀ *ਭਗਤਾਂ ਨੂੰ ਸੱਦਕੇ ਉਨ੍ਹਾਂ ਤੋਂ ਸ਼ੁਧ ਕਰਾਉਣ ਦਾ ਸਿੱਧਾ ਰਾਹ ਅਪਣਾਇਆ।*

ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਭਗਤਾਂ ਦੀਆਂ ਲਿਖਤੀ ਬਾਣੀਆਂ ਦਾ ਹੋਣਾ ਕੋਈ ਅਸਚਰਜ ਵਾਲੀ ਗੱਲ ਨਹੀਂ, ਜਿਨ੍ਹਾਂ ਨੇ ਗੋਇੰਦਵਾਲ ਜਾ ਕੇ ਪਹਿਲਾਂ ਸੰਚੀ ਗੁਰਬਾਣੀ, ਜਿਸ ਭੀ ਹਾਲਤ ਵਿੱਚ ਸੀ, ਉਹ ਲਿਆਂਦੀ। ਉਨ੍ਹਾਂ ਨੇ ਗੁਰਬਾਣੀ ਦਾ ਬਾਕੀ ਸਾਰਾ ਸਮਾਨ ਜੋ ਜਿਥੇ ਜਿਥੇ ਮਿਲ ਸਕਦਾ ਸੀ, ਇਕੱਠਾ ਕੀਤਾ। ਭਗਤਾਂ ਦੇ ਅਨੇਕ ਸ਼ਬਦ, ਭਜਨ, ਅਭੰਗ ਪੁਰਾਤਨ ਹਿੰਦੀ ਆਦਿ ਲਿਪੀਆਂ ਵਿੱਚ ਮਿਲਦੇ ਹਨ, ਪ੍ਰੰਤੂ ਮੁਸ਼ਕਲ ਸੀ, ਇਹ ਕਿ ਆਪੋ ਵਿਚ ਨੁਸਖਿਆਂ ਦੇ ਪਾਠ ਮੇਲ ਨਹੀਂ ਮਿਲਦੇ ਤੇ ਨਿਰਣੇ ਕਰਨਾ ਕਿ ਕਿਹੜੀ ਬਾਣੀ ਠੀਕ ਹੈ, ਕਠਨ ਹੋ ਜਾਂਦਾ ਹੈ। ਖੋਜ ਪੜਤਾਲ ਦੇ ਕਈ ਤਰੀਕੇ ਸਨ, ਜਿਨ੍ਹਾਂ ਨਾਲ ਅਸਲੀਅਤ ਦੇ ਨੇੜੇ ਅਪੜਨ ਦਾ ਯਤਨ ਹੁੰਦਾ ਹੈ, ਜੋ ਸਾਰਾ ਸਤਿਗੁਰੂ ਜੀ ਦੇ ਆਪਣੇ ਉਚੇ, ਉਜਲ ਦਿਮਾਗ ਨੇ ਜ਼ਰੂਰ ਕਰ ਲਿਆ ਹੋਣਾ ਹੈ। ਪ੍ਰੰਤੂ ਇਥੇ ਕੰਮ ਆਤਮਕ ਧਰੁਵਾ ਪਰਮ ਪਾਵਨ 'ਧਰਮ ਪੁਸਤਕ' ਦਾ ਬਨਣਾ ਸੀ। ਇਸ ਲਈ ਸਤਿਗੁਰੂ ਜੀ ਨੇ *ਮੂਲੋਂ ਨਿਸ਼ਚਿਤ ਹੋਣ ਲਈ ਆਤਮਕ ਸ਼ਕਤੀ ਨੂੰ ਵਰਤਕੇ ਭਗਤਾਂ ਦੀ ਸਦਗਤੀ ਪ੍ਰਾਪਤ ਆਤਮਾਵਾਂ ਨਾਲ ਵਿਚਾਰ ਕਰ ਲੈਣਾ ਇਕ ਜ਼ਰੂਰੀ ਅੰਗ ਇਸ ਵੇਲੇ ਸਮਝਿਆ। ਜੋ ਉਨ੍ਹਾਂ ਤੋਂ ਉਚਰਵਾ ਲੈਣ ਦਾ, ਸਿੱਧਾ ਰਸਤਾ ਸੱਚ ਨੂੰ ਅਪੜਨ ਦਾ ਇਖ਼ਤਿਆਰ ਕੀਤਾ। ਦੂਸਰੇ ਭਗਤਾਂ ਦਾ ਆਪੂ ਇਸ ਵੇਲੇ ਆ ਜਾਣਾ ਤੇ ਮਦਦ ਦੇਣੀ ਵੀ ਅਸਚਰਜ ਗੱਲ ਨਹੀਂ।* ਕਿਉਂ ਕਿ ਜੋ ਕੰਮ ਭਗਤ ਜੀ ਛੋਟੇ ਦਾਇਰੇ ਵਿੱਚ ਕਰ ਗਏ ਸੀ ਉਹ ਮਹਾਨ ਕੰਮ ਦੀ ਪੂਰਨਤਾ ਗੁਰੂ ਜਯੋਤੀ ਆਪ ਇਸ ਵੇਲੇ ਕਰ ਰਹੀ ਸੀ। ਆਤਮ ਵਿਦਿਆ ਤੇ ਅਭਿਆਸੀ ਪਰਲੌਕਿਕ ਬਾਤਾਂ ਨੂੰ ਨਿਸ਼ਚੇ ਸੰਭਵ ਜਾਣਦੇ ਹਨ ਕਿਉਂਕਿ ਉਨ੍ਹਾਂ ਦੇ ਜੀਵਨ ਵਿੱਚ ਐਸੇ ਤਜਰਬੇ ਆ ਜਾਂਦੇ ਹਨ ਜੋ ਪਰਲੌਕਿਕ ਜੀਵਨ ਨੂੰ ਸਾਬਤ ਕਰ ਦਿੰਦੇ ਹਨ।

ਬਾਣੀ ਨੂੰ ਸ਼ੁਧ ਕਰਕੇ ਦਰਜ ਕਰਨ ਦੀ ਵਿਸ਼ੇਸ ਲੋੜ ਇਸ ਕਰਕੇ ਸੀ ਕਿ ਲੋਕੀਂ

ਬਾਣੀਆਂ ਆਪ ਰਚ ਰਚ, ਵਡਿਆਂ ਦੇ ਨਾਂਵ ਵਿਚ ਪਾਕੇ ਅਸਲ ਨੂੰ ਗਲਤ ਮਲਤ ਕਰ ਦਿੰਦੇ ਸਨ। ਗੁਰੂ ਨਾਨਕ ਦੇਵ ਜੀ ਦੇ ਨਾਮ ਤੇ ਬਾਣੀ ਰਚੀ ਜਾਂਦੀ ਵੇਖਕੇ ਗੁਰੂ ਅਰਜਨ ਦੇਵ ਜੀ ਨੇ ਨਿਰੋਲ ਗੁਰਬਾਣੀ ਦਾ ਸੰਚਯ ਕੀਤਾ ਸੀ। ਅਜੇ ਪੰਜਾਹ ਸੱਠ ਵਰ੍ਹੇ ਗੁਰੂ ਨਾਨਕ ਜੀ ਨੂੰ ਸਚਖੰਡ ਪਿਯਾਨਾ ਕੀਤਿਆ ਹੋਇਆ ਸੀ ਕਿ ਇਹ ਅਨਰਥ ਹੋਣ ਲੱਗ ਪਿਆ ਸੀ। ਮਨੁੱਖੀ ਨੁਕਤੇ ਤੋਂ ਪੜਤਾਲ ਤੇ ਨਿਰਣੇ ਦੇ ਸਮਾਨ ਗੁਰੂ ਜੀ ਪਾਸ ਮੌਜੂਦ ਸਨ ਤੇ ਪੜਤਾਲ ਆਸਾਨ ਸੀ, ਉਨ੍ਹਾਂ ਦੀ ਅੰਤਰਮੁਖੀ ਦ੍ਰਿਸ਼ਟੀ ਸਾਰਿਆਂ ਹੀ ਨਿਰਣਿਆਂ ਨੂੰ ਕਰ ਲੈਣ ਲਈ ਸਮਰੱਥ ਸੀ। ਇਸ ਤਰ੍ਹਾਂ ਭਗਤਾਂ ਦੀ ਬਾਣੀ ਵਿੱਚ ਤਾਂ ਆਖੇਪ ਬੇਹੱਦ ਹੋ ਚੁਕੇ ਸਨ। ਉਨ੍ਹਾਂ ਦੀ ਛਾਂਟ ਕਰਕੇ ਸੋਧੀ ਹੋਈ ਆਤਮ *ਬਲ ਨਾਲ ਭਗਤਾਂ ਤੋਂ ਸਹੀ ਕਰਾਕੇ ਉਨ੍ਹਾਂ ਦੀ ਸੁਧ,* ਨਿਰਸੰਸੇ ਬਾਣੀ ਬੀੜ ਵਿੱਚ ਚਾੜ੍ਹੀ।

"ਇਹ ਗੱਲ ਜ਼ਰੂਰੀ ਨਹੀਂ ਕਿ ਉਨ੍ਹਾਂ ਦੀ ਸਾਰੀ ਬਾਣੀ ਚਾੜ੍ਹੀ ਹੋਵੇ। ਹੋ ਸਕਦਾ ਹੈ ਕਿ ਸਾਰੀ ਹੋਵੇ। ਹੋ ਸਕਦਾ ਹੈ ਕਿ ਹੋਰ ਵੀ ਬਾਣੀ ਹੋਵੇ, ਜੋ ਭਗਤਾਂ ਦੀ ਹੋਵੇ। ਚਾਹੇ ਉਹ ਆਖੇਪਾਂ ਵਾਲੀ ਹੋਵੇ। ਇਹਭੀ ਸੰਭਵ ਹੈ ਕਿ ਭਗਤਾਂ ਨੇ ਨਵੀਨ ਬਾਣੀ ਵੀ ਕੋਈ ਉਸ ਵੇਲੇ ਰਚਕੇ ਲਿਖਾਈ ਹੋਵੇ। ਪਰ ਜਿੰਨੀ ਬਾਣੀ ਬੀੜ ਵਿੱਚ ਚਾੜ੍ਹੀ ਗਈ ਹੈ, ਉਨ੍ਹਾਂ ਭਗਤਾਂ ਦੀ ਆਪਣੀ ਹੈ ਤੇ ਇਸ ਵਿੱਚ ਉਨ੍ਹਾਂ ਦੇ ਆਸ਼ੇ, ਜੀਵਨ ਵਿੱਚ ਉੱਨਤੀ ਦੇ ਔਂਡ ਔਂਡ ਤਜਰਬੇ ਦੇ ਸਮੇਂ ਤੇ ਭਾਵ ਤੇ ਅੰਤ ਉਚ ਪਦ ਦੀ ਪ੍ਰਾਪਤੀ ਪਰ ਸਾਈਂ ਦਰੋਂ ਗੁਰੂ ਜਯੋਤੀ ਤੋਂ ਪ੍ਰਾਪਤ ਗਿਆਨ ਤੇ ਭਾਵ ਆ ਗਏ ਹਨ।

ਭਾਈ ਸ਼ੰਕਰ ਦਿਆਲ ਜੀ ਫੈਜ਼ਾਬਾਦੀ ਆਪਣੇ ਜਪੁਜੀ ਦੇ ਟੀਕੇ ਦੇ ਦੀਬਾਚੇ ਵਿਚ ਲਿਖਦੇ ਹਨ ਕਿ ਅਰਸ਼ਾਂ ਵਿੱਚ 'ਗੁਰੂ ਜਯੋਤੀ' ਇਕ ਸੰਸਾਰ ਦੀ ਸਿਖਯਾ ਦਾਤਾ ਰੱਬੀ ਸ਼ਕਤੀ ਹੈ। ਇਸ ਦੀ ਤਾਬਿਆ ਸਾਰੇ ਭਗਤ ਤੇ ਇਲਹਾਮੀ ਸਿਖਯਾਦਾਤੇ (ਅਵਤਾਰ ਤੇ ਨਬੀ ਆਦਿ) ਆਕੇ ਕੰਮ ਕਰਦੇ ਰਹੇ ਹਨ। ਇਨ੍ਹਾਂ ਪਰ ਗੁਰੂ ਜਯੋਤੀ ਵਲੋਂ ਬਾਣੀ ਉਤਰਦੀ ਰਹੀ ਹੈ। ਜਿਤਨੇ ਐਸੇ ਮਹਾਂ ਪੁਰਖ ਹੋਏ ਸਾਰਿਆਂ ਨੂੰ ਸਰੀਰ ਵਿੱਚ ਆਕੇ ਸਰੀਰ ਵਾਲੇ ਗੁਰੂ ਦੀ ਲੋੜ ਪਈ। ਇਸ ਕਰਕੇ ਇਹ ਸਭ ਗੁਰੂ ਜਯੋਤੀ ਦੀਆ ਕਾਇਮ ਮੁਕਾਮ ਵਿਅੱਕਤੀਆਂ ਸਨ। ਅਖੀਰ ਕਲਯੁਗ ਵਿੱਚ ਉਹ 'ਗੁਰੂ ਜਯੋਤੀ' ਆਪ ਪ੍ਰਗਟ ਹੋਈ ਤੇ 'ਗੁਰੂ ਨਾਨਕ' ਕਹਾਈ, ਇਸ ਜਯੋਤੀ ਨੂੰ ਸਰੀਰ *ਧਾਰਕੇ ਬੀ ਸਰੀਰ ਧਾਰੀ ਗੁਰੂ ਧਾਰਨ ਨਹੀਂ ਕਰਨਾ ਪਿਆ।* ਗੁਰੂ ਜੀ ਨੇ ਫੁਰਮਾਇਆ ਹੈ *ਅਪਰੰਪਰ ਪਾਰਬ੍ਰਹਮ ਪ੍ਰਮੇਸ਼ਵਰ ਨਾਨਕ ਗੁਰ ਮਿਲਿਆ ਸੋਈ ਜੀਓ।* ਪੁਨ *'ਬੀਜਉ ਸੂਝੈ ਕੋ ਨਹੀਂ ਬਹੈ ਦੁਲੀਚਾ ਪਾਇ'*॥ ਆਦਿ ਵਾਕਾਂ ਤੋਂ ਭਾਈ ਸ਼ੰਕਰ ਦਿਆਲ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਇਹ ਮਹਾਨਤਾ ਸਿੱਧ ਕੀਤੀ ਹੈ। ਜੋ ਬਾਣੀ ਸਤਿਗੁਰੂ ਨੇ ਆਪ ਰਚੀ ਉਹ ਗੁਰੂ ਜਯੋਤੀ ਦੀ ਰਚਨਾ ਹੈ ਜੋ ਭਗਤਾਂ ਦੀ ਬਾਣੀ ਵਿੱਚ ਚੜ੍ਹੀ ਉਹ ਉਸੇ ਗੁਰੂ ਜਯੋਤੀ ਜੀ ਦੇ ਅਰਸ਼ਾਂ ਤੋਂ ਭਗਤਾਂ ਨੂੰ ਬਖਸ਼ੇ ਗਿਆਨ ਤੋਂ ਬਣੀ ਬਾਣੀ ਹੈ, ਇਸ ਕਰਕੇ ਭਗਤ ਬਾਣੀ ਬਾਬਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਲਿਖਿਆ ਹੈ - *'ਭਗਤ ਜਨਾ ਕੀ ਊਤਮ ਬਾਣੀ ਜੁਗਿ ਜੁਗਿ ਰਹੀ ਸਮਾਈ'॥ (ਗੁਰਪ੍ਰਤਾਪ ਸੂਰਜ ਸਫ਼ਾ - ੨੦੯੧ ਤੋਂ ੨੦੯੨)*

ਭਾਈ ਸਾਹਿਬ ਜੀ ਭਗਤਾਂ ਦੀ ਬਾਣੀ ਪੋਥੀਆਂ ਵਿੱਚੋਂ ਲਿਖਾਉਣ ਦਾ ਵਰਣਨ ਕਰਦੇ ਹੋਏ ਵੀ ਮੁੜ ਜ਼ੋਰ ਇਸ ਗੱਲ ਉਤੇ ਦੇ ਰਹੇ ਹਨ ਕਿ *ਭਗਤ ਗੁਰੂ ਜੀ ਨੇ ਸੱਦੇ, ਅਤੇ ਉਹ ਆਏ।* ਭਗਤਾਂ ਨਾਲ ਗੁਰੂ ਅਰਜਨ ਦੇਵ ਜੀ ਨੇ ਵਿਚਾਰ ਕੇ ਭਗਤ ਬਾਣੀ ਦਾ ਸ਼ੁਧ ਰੂਪ,

ਜੋ ਹੁਣ ਗੁਰੂ ਗ੍ਰੰਥ ਸਾਹਿਬ ਵਿੱਚ ਹੈ, ਤਿਆਰ ਕੀਤਾ। ਭਾਈ ਸਾਹਿਬ ਜੀ ਦੇ ਧਿਆਨ ਵਿੱਚ ਗੁਰੂ ਅਮਰਦਾਸ, ਗੁਰੂ ਰਾਮਦਾਸ ਜੀ ਦੇ ਉਹ ਵਾਕ ਨਹੀਂ ਰਹੇ ਜਿਨ੍ਹਾਂ ਵਿੱਚ ਗੁਰੂ ਅਰਜਨ ਦੇਵ ਜੀ ਤੋਂ ਪਹਿਲਾਂ ਸਾਡੇ ਏਨ੍ਹਾਂ ਗੁਰੂ ਸਾਹਿਬਾਨ ਨੇ ਭਗਤ ਬਾਣੀ ਦੀ ਹੋਂਦ ਮੰਨੀ ਹੈ। ਫਿਰ ਉਹ ਹੋਂਦ ਪੋਥੀਆਂ ਦੇ ਲਿਖਤੀ ਰੂਪ ਵਿੱਚ ਪ੍ਰਾਪਤ ਹੈਸੀ।

ਇਹ ਵਿਚਾਰ ਪਰੰਪਰਾਵਾਦੀ ਪਹੁੰਚ ਵਾਲੇ ਆਤਮਕ ਜਗਿਆਸਾ ਨਾਲ ਬੇਸ਼ੱਕ ਭਰਪੂਰ ਹਨ ਪਰ ਗੁਰਬਾਣੀ ਦੀ ਅੰਦਰੂਨੀ ਗਵਾਹੀ ਸਾਹਮਣੇ ਨਹੀਂ ਟਿਕਦੇ। ਜੇ ਭਗਤ ਬਾਣੀ ਦੀ ਸੁਧਾਈ ਗੁਰੂ ਅਰਜਨ ਦੇਵ ਜੀ ਨੇ ਭਗਤਾਂ ਦੀਆਂ ਰੂਹਾਂ ਸਦਕੇ ਕਰਾਈ, ਤਦ ਪਹਿਲੇ ਗੁਰੂ ਸਾਹਿਬਾਨ ਗੁਰੂ ਅਮਰਦਾਸ ਜੀ ਦੀ ਭਗਤਾਂ ਦੀ ਬਾਣੀ ਨੂੰ ਉਤਮ ਕਹਿਣ ਵਾਲੇ ਸ਼ਬਦ ਅਤੇ ਪ੍ਰਥਾਇ ਰਚੀ ਹੋਈ ਬਾਣੀ ਬਾਰੇ ਕੀ ਕਿਹਾ ਜਾਵੇਗਾ? ਪਹਿਲਾਂ ਗੁਰੂ ਸਾਹਿਬ, ਗੁਰੂ ਅਮਰਦਾਸ, ਗੁਰੂ ਰਾਮਦਾਸ ਜੀ ਭਗਤਾਂ ਦੀ ਅਧ ਕੱਚੀ ਬਾਣੀ ਉਤੇ ਹੀ ਟਿਪਣੀਆਂ ਕਰਦੇ ਰਹੇ? *'ਭਗਤ ਜਨਾਂ ਕੀ ਊਤਮ ਬਾਣੀ'* ਐਵੇਂ ਹੀ ਕਹਿੰਦੇ ਰਹੇ ?

ਭਾਈ ਸਾਹਿਬ ਜੀ ਨੇ ਫਰੀਦ ਜੀ ਦੇ ਸਲੋਕਾਂ ਦਾ ਟੀਕਾ ਕੀਤਾ ਹੈ। ਉਸ ਟੀਕੇ ਵਿੱਚ ਫਰੀਦ ਬਾਣੀ ਬਾਰੇ ਠੀਕ ਪੱਖ ਲਿਆ ਹੈ ਕਿ ਬਾਣੀ ਉਸ ਫਰੀਦ ਦੀ ਹੈ ਜਿਸ ਨਾਲ ਗੁਰੂ ਜੀ ਦੀਆਂ ਪਾਕ ਪਟਨ ਵਿਚ ਮੁਲਾਕਾਤਾਂ ਹੋਈਆਂ। ਪੁਰਾਤਨ ਜਨਮ ਸਾਖੀ ਵਿੱਚ ਆਈ ਚਰਚਾ ਤੋਂ ਭੀ ਏਹੋ ਜ਼ਾਹਰ ਹੈ, ਉਸ ਚਰਚਾ ਸਮੇਂ ਉੱਤਰ ਪ੍ਰਸ਼ਨ ਦੇ ਰੂਪ ਵਿੱਚ ਬਾਣੀ ਦੀ ਰਚਨਾ ਹੋਈ। ਫਰੀਦ ਜੀ ਦਾ ਸੂਹੀ ਰਾਗ ਵਿੱਚ ਉਚਾਰਿਆ *'ਬੇੜਾ ਬੰਧਿ ਨ ਸਕਿਓ* ਪਦੇ (ਜਾਂ ਸ਼ਬਦ) ਵਿੱਚ ਪ੍ਰਸ਼ਨ ਉਠਾਏ ਹਨ, ਉਨ੍ਹਾਂ ਦਾ ਉਤਰ *'ਜਪ ਤਪ ਕਾ ਬੰਧ ਬੇੜੁਲਾ'* ਗੁਰੂ ਨਾਨਕ ਜੀ ਦੇ ਸ਼ਬਦ ਵਿੱਚ ਦਿੱਤਾ ਹੋਇਆ ਹੈ। ਫਰੀਦ ਜੀ ਦੇ ਇਸ *'ਪਹਿਲੈ ਪਹਿਰੈ ਫੁਲੜਾ ਫਲੁ ਭੀ ਪਛਾ ਰਾਤ'* ਵਾਲੇ ਸਲੋਕ ਦੇ ਭਾਵਾਂ ਨੂੰ *'ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ। 'ਇਕ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ'।। (ਸਿਰੀ ਰਾਗ ਵਾਰ ਮ. ੧-੮੩)* ਨਾਮ ਸਿਮਰਨ ਨੂੰ ਕੇਵਲ ਸਵੇਰ ਦੇ ਵੇਲੇ ਦੀ ਸਾਧਨਾ ਮਾਤਰ ਨਹੀਂ ਰਹਿਣ ਦਿੱਤਾ, *'ਸੁਤਿਆ ਦੇਇ ਉਠਾਲਿ'* ਪ੍ਰਭੂ ਦੀ ਬਖਸ਼ਸ਼ ਦਾ ਅੰਗ ਮੰਨਿਆ ਹੈ। ਏਸੇ ਤਰ੍ਹਾਂ ਦਾ ਹੋਰ ਸਲੋਕ ਹੈ :-

*ਤਨੁ ਤਪੈ ਤਨੂਰ ਜਿਉ ਬਾਲਣੁ ਹੱਡ ਬਲੰਨਿ ।।*

ਇਸ ਦੇ ਭਾਵ ਨੂੰ *'ਤਨੁ ਨ ਤਪਾਏ ਤਨੂਰ ਜਿਉ ਬਾਲਣੁ ਹਡ ਨ ਬਾਲਿ।।* (ਸਲੋਕ ਵਾਰਾਂ ਤੇ ਵਧੀਕ ਮ. ੧, ਪ੍ਰਥਾਇ ਸਲੋਕ ਵਿੱਚ ਗੁਰੂ ਨਾਨਕ ਜੀ ਦਾ ਰਚਿਆ ਮਿਲਦਾ ਹੈ।

ਨਿਰਸੰਦੇਹ ਇਹ ਸਲੋਕ ਗੁਰੂ ਨਾਨਕ ਜੀ ਦੀ ਰਚਨਾ ਹਨ, ਫਰੀਦ ਦੇ ਸਲੋਕਾਂ ਦੇ ਪ੍ਰਥਾਇ ਰਚੇ ਹੋਏ ਹਨ। ਇੰਝ ਆਤਮਕ ਗੁੰਝਲ ਖੋਲ੍ਹਣ ਦੀ ਅਨੰਦਤ ਦਸ਼ਾ ਵਿੱਚ ਫਰੀਦ ਜੀ ਦਾ ਉਚਾਰਿਆ ਸ਼ਬਦ, *'ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ'।। ਅਤੇ 'ਆਪਿ ਲੀਏ ਲੜਿ ਲਾਏ ਦਰਿ ਦਰਵੇਸ ਸੇ।। ਅਤੇ ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ।। (ਆਸਾ ਫਰੀਦ-੪੮੮) /* ਸ਼ੁਕਰਾਨੇ ਦੇ ਸੰਕੇਤ ਭਰਪੂਰ ਵਾਕ ਫਰੀਦ ਜੀ ਦੇ ਸ਼ਬਦ ਵਿੱਚ ਹਨ। ਫਰੀਦ ਜੀ ਨੇ ਸ਼ਪਸ਼ੱਟ ਦੱਸਿਆ ਹੈ :

*ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ।। (੪੮੮)*

ਇਹ ਪ੍ਰਾਪਤੀ ਇਹ ਸ਼ਾਂਤੀ, ਇਹ ਅਨੰਦਤ ਦਸ਼ਾ ਸਚਿਆਈ ਦਾ ਮਾਰਗ ਸਤਿਗੁਰੂ ਦਾ ਦੱਸਿਆ ਹੋਇਆ ਮੰਨਿਆ ਹੈ। ਇਸ ਸ਼ਬਦ ਵਿੱਚ *'ਅਜ ਮਿਲਾਵਾ'* ਅਤੇ ਪਹਿਲੇ ਸ਼ਬਦ

*'ਰਤੇ ਇਸਕ ਖੁਦਾਇ'* ਦੇ ਅਰਥ ਭਾਵ ਦਰਸਾਉਂਦਿਆਂ ਵੀ ਲੱਗਭੱਗ ਆਪ ਨੂੰ ਸੰਬੋਧਨ ਕਰਕੇ ਹੀ ਉਚਾਰਿਆ ਹੈ। *ਆਜੁ ਮਿਲਾਵਾ ਸੇਖ ਫਰੀਦ* ਵਿੱਚ ਆਪ ਨੂੰ ਸੰਬੋਧਨ ਕਰ ਰਹੇ ਹਨ। (੩੦੭੩, ਸੰਥਿਆ ਸੈਂਚੀ)

ਕਿਸ ਨੂੰ ਸੰਬੋਧਨ ਕਰਕੇ ਇਹ ਸ਼ਬਦ ਉਚਾਰਿਆ? ਇਸ ਦਾ ਵਿਸਥਾਰ ਆਪ ਜੀ ਨੇ ਗੁਰੂ ਨਾਨਕ ਚਮਤਕਾਰ (ਸਫ਼ਾ ੨੫੭) ਵਿੱਚ ਦਿੱਤਾ ਹੈ: *ਸੂਹੀ ਦੀ ਦਿਲ ਚੀਰਵੀਂ ਸੁਰ ਵਿੱਚ ਸੁਣ ਕੇ ਫਰੀਦ ਦਾ ਦਿਲ ਠੰਢ ਦੇ ਘਰ ਆਇਆ ਪ੍ਰਮੇਸ਼ਰ ਦੇ ਪਿਆਰ ਦਾ ਸੋਹਿਲਾ ਸੁਣਿਆ, ਪਿਆਰ ਦੇ ਮਿਲਾਪ ਦੇ ਤਿਆਗ ਦੇ ਘਰ ਵਿੱਚ ਖੁਸ਼ੀ ਦੇ ਬਚਨ ਸੁਣੇ ਤੇ ਸਮਝੇ।*

*ਸਤਿਗੁਰੂ ਜੀ ਪਿਆਰੇ ਲਗੇ ਮਨ ਨੇ ਕਿਹਾ ਇਹ ਸੱਚ ਦਾ ਰੂਪ ਮਰੀਦ ਹੱਕ ਹੈ, ਇਹ ਹੈ ਅੰਦਰੋਂ ਪ੍ਰੀਤਵਾਨ ਰੱਬ ਦਾ। ਇਹ ਹੈ ਸਿਜਦੇ ਲਾਇਕ ਤਦ ਓਸ ਵੇਲੇ ਉਸ ਨੇ ਦਿਲੀ ਭਾਵਨਾ ਵਿੱਚ ਸ਼ਬਦ ਗਾਵਿਆ: 'ਦਿਲਹੁ ਮੁਹਬਤਿ ਜਿਨ੍ਹ ਸੇਈ ਸਚਿਆ' ॥*

ਭਗਤ ਬਾਣੀ ਦੀ ਖੋਜ ਉਸ ਬਾਣੀ ਦੇ ਦੱਸੇ ਇਸ਼ਾਰਿਆਂ ਤੇ ਪਦ ਚਿੰਨ੍ਹਾਂ ਮੁਤਾਬਕ ਕਰੀਏ ਜਿਵੇਂ ਭਾਈ ਸਾਹਿਬ ਜੀ ਸ਼ੇਖ ਫਰੀਦ ਜੀ ਦੇ ਸ਼ਬਦ ਬਾਰੇ ਗੁਰੂ ਨਾਨਕ ਜੀ ਨਾਲ ਹੋਈ ਵਿਚਾਰ ਚਰਚਾ ਦਾ ਸਿੱਟਾ ਦੱਸਿਆ ਹੈ, ਜਿਸਦੀ ਪੁਸ਼ਟੀ ਪੁਰਾਤਨ ਜਨਮ ਸਾਖੀ ਤੇ ਹੋਰ ਪੁਰਾਤਨ ਗ੍ਰੰਥਾਂ ਤੋਂ ਹੁੰਦੀ ਹੈ। (ਗੁਰਬਾਣੀ ਦੀ ਵਿਆਖਿਆ ਦੀ ਇਹੋ ਠੀਕ ਲਾਈਨ ਹੈ) ਹੋਰਨਾਂ ਭਗਤਾਂ ਖਾਸ ਕਰ ਕਬੀਰ, ਨਾਮਦੇਵ ਦੇ ਅਜੇਹੇ ਢੋਅ ਮੇਲ ਜੁੜਨ ਸਮੇਂ ਜਦੋਂ ਜਦੋਂ ਨਾਮ ਦਾਨ ਪ੍ਰਾਪਤ ਹੋਇਆ ਕਈ ਸ਼ਬਦ ਰਚੇ ਹੋਏ ਮਿਲਦੇ ਹਨ। ਜਿਨ੍ਹਾਂ ਉਤੇ ਵਿਸਥਾਰ ਨਾਲ ਵਿਚਾਰ ਵੱਖੋ ਵੱਖਰੇ ਭਗਤਾਂ ਦੇ ਪ੍ਰਕਰਣਾ ਵਿੱਚ, ਪ੍ਰਸੰਗਾਂ ਵਿੱਚ ਕੀਤੀ ਹੈ। ਏਥੇ ਚਰਚਾ ਕਰ ਰਹੇ ਸੀ ਕਿ ਜੋ ਬਾਣੀ ਇਸ ਤਰ੍ਹਾਂ ਵਿਚਾਰ ਚਰਚਾ ਜਾਂ ਗੋਸ਼ਟੀਆਂ ਵਿੱਚ ਪਹਿਲੇ ਗੁਰੂ ਸਾਹਿਬਾਨ ਸਮੇਂ ਨਿਰੂਪਣ ਹੋ ਚੁੱਕੀ ਸੀ ਉਸ ਲਈ ਭਗਤਾਂ ਨੂੰ ਸੁਧਾਈ ਲਈ ਸੱਦਣ ਦੀ ਖੇਚਲ ਦੇਣੀ ਕੀ ਠੀਕ ਹੈ? ਜੇ ਗੁਰੂ ਜੀ ਪਰਮ ਪਾਵਨ ਸਮਰੱਥ ਹੈ ਸਨ, ਜੋ ਨਿਸ਼ਚੇ ਹੀ ਸਨ, ਗੁਰੂ ਸਾਹਿਬਾਨ ਦੀ ਬਾਣੀ, ਜਿਸ ਵਿੱਚ ਲੋਕਾਂ ਨੇ ਰਲੇ ਪਾ ਛੱਡੇ ਸੀ, ਸਤਿਗੁਰੂ ਜੀ ਨੇ ਨਿਖੇੜਨ ਦੀ ਸਮਰਥਾ ਵਰਤੀ, ਭਗਤ ਬਾਣੀ ਬਾਰੇ ਉਹ ਸਮਰਥਾ ਵਰਤੀ ਜਾਣੀ ਕਿਵੇਂ ਨਾ ਮੁਨਾਸਿਬ ਹੋ ਸਕਦੀ ਸੀ?

ਭਾਈ ਸਾਹਿਬ ਜੀ ਨੇ ਭਗਤਾਂ ਨੂੰ ਬੈਕੁੰਠ ਤੋਂ ਸੱਦਕੇ, ਉਨ੍ਹਾਂ ਤੋਂ ਬਾਣੀ ਦੀ ਸੁਧਾਈ ਕਰਾਉਣ ਵਾਲੀ ਸ਼ਰਧਾ ਉਭਾਰ ਕੇ ਕਲਪਨਾ ਦਾ ਨਵਾਂ ਪਹਿਲੂ ਜੋੜਿਆ ਹੈ, ਜੋ ਬਾਣੀ ਚੜ੍ਹਾਈ ਉਸ ਲਈ ਭਗਤਾਂ ਨੂੰ ਆਤਮ ਬਲ ਨਾਲ ਸੱਦਕੇ ਭਗਤਾਂ ਤੋਂ ਸਹੀ ਕਰਾਇਆ।

ਇਸ ਨੁਕਤੇ ਤੋਂ ਭਗਤ ਬਾਣੀ ਦੇਖੀ ਤੇ ਪੜਤਾਲੀ ਜਾਵੇ ਤਦ ਸਿੱਟਾ ਉਹ ਨਹੀਂ ਨਿਕਲਦਾ ਜੋ ਭਾਈ ਸਾਹਿਬ ਜੀ ਦਸਦੇ ਹਨ। ਰਾਗ ਸਾਰੰਗ ਵਿੱਚ ਸੂਰਦਾਸ ਜੀ ਦੇ ਇਕ ਪਦੇ ਦੀ ਇਕੋ ਤੁਕ ਵਿਸ਼ੇਸ਼ ਧਿਆਨ ਖਿੱਚਦੀ ਹੈ, *'ਛਾਡਿ ਮਨ ਹਰਿ ਬਿਮੁਖਨ ਕੋ ਸੰਗ' ॥* ਜੇ ਭਗਤ ਜਨ ਆਏ ਹੀ ਸਨ ਤਾਂ ਅਗਲਾ ਹਿੱਸਾ ਸ਼ਬਦ ਦਾ ਕਿਉਂ ਸ਼ੁਧ ਜਾਂ ਪੂਰਨ ਨਾ ਕਰਾਇਆ? ਜੇ ਭਗਤ ਆਤਮ ਬਲ ਨਾਲ ਬੁਲਾਏ ਹੁੰਦੇ ਤਾਂ ਇਹ ਸ਼ਬਦ ਜ਼ਰੂਰ ਸੋਧੇ ਰੂਪ ਵਿਚ ਪੂਰਾ ਕਰ ਲਿਆ ਹੁੰਦਾ। ਇਸ ਪਦੇ ਦਾ ਦੂਜਾ ਜਾਂ ਪੂਰਾ ਰੂਪ ਜੋ ਭਾਈ ਬੰਨੋ ਵਾਲੀ ਤੇ ਹੋਰ ਬੀੜਾਂ ਵਿੱਚ ਮਿਲਦਾ ਹੈ, ਸ਼ਬਦ ਦਾ ਉਹ ਰੂਪ ਸਿੱਧ ਕਰਦਾ ਹੈ, ਗੁਰੂ ਅਰਜਨ ਦੇਵ ਜੀ ਦੇ ਸਹਾਮਣੇ ਲਿਖਤੀ ਰੂਪ ਵਿੱਚ ਪੂਰਾ ਪਦਾ ਹੈ ਸੀ। ਜੋ ਹਿੱਸਾ ਭਾਈ ਬੰਨੋ ਜੀ ਨੇ ਸਿੱਖਾਂ ਤੋਂ ਪ੍ਰਾਪਤ ਕਰ ਕੇ ਲਿਖ ਲਿਆ ਸੀ, ਉਹ ਅਣ ਸੋਧਿਆ ਕਿਉਂ ਰਿਹਾ? ਇਹ ਵਿਸ਼ਾ ਵੱਖਰੀ

ਸਿਧਾਂਤਕ ਚਰਚਾ ਦਾ ਹੈ। ਗੁਰੂ ਸਾਹਿਬਾਨ ਦੀ ਬਾਣੀ ਨੂੰ ਪ੍ਰਮਾਣਿਕ ਰੂਪ ਦੇਣ ਦੀ ਜੁਗਤ, ਅਤੇ ਅਧਿਕਾਰ ਗੁਰੂ ਅਰਜਨ ਜੀ ਨੇ ਨਿਰਸੰਸੇ ਵਰਤੇ ਹਨ। ਹਰ ਭਗਤ ਦੀ ਬਾਣੀ ਦੇ ਸ਼ਬਦਾਂ ਨੂੰ ਰਾਗਾਂ ਵਿੱਚ ਬੀੜਨ ਸਮੇਂ ਉਨ੍ਹਾਂ ਉਪਰ ਰਾਗਾਂ ਦੀ ਸੂਚਨਾ ਦਿੱਤੀ ਹੈ। ਇਹ ਸ਼ਬਦ ਇਸ ਰਾਗ ਵਿੱਚ ਹੈ, 'ਘਰ' ਅਤੇ ਗਾਉਣ ਦੀ ਧੁਨੀ ਵਰਤਣ ਦੀਆਂ ਹਦਾਇਤਾਂ ਹਨ। ਆਰੰਭ ਵਿੱਚ ਮੰਗਲ ਮਈ ਮੂਲ ਮੰਤਰ ਜਿੱਥੇ ਜਿੱਥੇ ਦਿੱਤਾ ਹੈ, ਅਜੇਹੇ ਕਰਮ ਨਿਸ਼ਚੇ ਹੀ ਗੁਰੂ ਅਰਜਨ ਦੇਵ ਜੀ ਦੀ ਆਗਿਆ ਤੇ ਹਦਾਇਤਾਂ ਦੀ ਪਾਲਣਾ ਦਾ ਫਲ ਹੈ। ਰਹਾਉ, ਦੀਆਂ ਸੂਚਨਾਵਾਂ ਵੀ ਸ਼ਬਦ ਦੇ ਕੇਂਦਰੀ ਭਾਵ ਨੂੰ ਦੇਖਕੇ ਟਿੱਕੀਆਂ ਹਨ। ਸ਼ਬਦ ਜੋੜ ਵਿਧੀ, ਲੱਗ ਮਾਤਰੀ ਨਿਯਮਾਵਲੀ, ਉਨ੍ਹਾਂ ਗੁਰੂ ਗ੍ਰੰਥ ਸਾਹਿਬ ਲਈ ਨਿਸ਼ਚੇ ਕੀਤੀ ਹੋਈ, ਭਗਤ ਬਾਣੀ ਲਈ ਵਰਤੀ ਹੈ, ਭਾਵਾਂ ਦੇ ਭੇਦਾਂ ਵਾਲੀਆਂ ਥਾਂਵਾਂ ਤੇ ਜਿੱਥੇ ਜਿੱਥੇ, ਯੋਗ ਜਾਣਿਆ ਹੈ ਆਪਣੀ ਰਚਨਾ ਕਰਕੇ ਟਿਪਣੀਆਂ ਦਿੱਤੀਆਂ ਹਨ। ਜੇ ਭਗਤਾਂ ਨੂੰ ਸ਼ੁਧਾਈ ਲਈ ਸੱਦਿਆ ਹੁੰਦਾ, ਟਿੱਪਣੀਆਂ ਦੇਣ ਦੀ ਥਾਂ, ਉਨ੍ਹਾਂ ਭਗਤਾਂ ਤੋਂ ਹੀ ਭਾਵਾਂ ਤੇ ਵਿਚਾਰਾਂ ਨੂੰ ਸਪੱਸ਼ਟ ਕਰਾਇਆ ਜਾ ਸਕਦਾ ਸੀ।

ਬੈਕੁੰਠ ਤੋਂ ਭਗਤਾਂ ਨੂੰ ਸੱਦਣ ਦੀ ਖੇਚਲ ਵੀ ਦਿੱਤੀ, ਉਨ੍ਹਾਂ ਦੀ ਬਾਣੀ ਵੀ ਉਨ੍ਹਾਂ ਤੋਂ ਠੀਕ ਨਾ ਕਰਾਈ? ਮੁਕਤ ਹੋਇਆਂ ਭਗਤਾਂ ਨੂੰ ਭਰਮਣ ਦੇ ਚੱਕਰ ਵਿੱਚ ਪਾਉਣ ਦਾ ਲਾਭ ਕੀ ਹੋਇਆ? ਗੁਰੂ ਸਾਹਿਬਾਨ ਦਾ ਫੁਰਮਾਨ ਤਾਂ ਹੈ ਭਗਤ ਮੁਕਤ ਹੋਏ ਮਹਾਂ ਪੁਰਖ ਸਨ:-

*ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ ਮੁਕਤਿ ਭਇਓ ਚੰਮਿਆਰੋ ॥ (ਗੁਜਰੀ ਮ. ੫, ੪੯੮)*

ਫਿਰ ਹੁਕਮ ਹੈ :

*ਪਾਛੈ ਬਹੁਰਿ ਨ ਆਵਨੁ ਪਾਵਉ ॥ (ਧਨਾਸਰੀ ਨਾਮਦੇਵ - ੬੯੩)*

ਮੁਕਤੀ ਦੇ ਲੱਛਣ ਗੁਰਮਤ ਵਿੱਚ ਗੋਬਿੰਦ ਵਿਚ ਲੀਨ ਹੋਣਾ ਹੈ। ਮੁਕਤ ਹੋਕੇ ਆਵਣ ਜਾਣ ਮਿਟ ਜਾਂਦਾ ਹੈ :

*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥ (ਸੋਰਠ ਮ. ੯, ੬੩੪)*
*ਆਵਤ ਜਾਣ ਰਹੇ ਮਿਲੇ ਸਾਧਾ ॥ (ਮ. ੫)*

ਗੁਰੂ ਸਾਹਿਬਾਨ ਦੇ ਮੱਤ ਨਾਲੋਂ ਭਾਈ ਸਾਹਿਬ ਜੀ ਦੇ ਭਗਤਾਂ ਦੇ ਬੈਕੁਠ ਤੋਂ ਸੱਦਣ ਦੇ ਮੱਤ ਨੂੰ ਉਤਮ ਮੰਨਣਾ ਔਖਾ ਹੈ। ਜਿਵੇਂ ਉਨ੍ਹਾਂ ਸੰਕੇਤ ਕੀਤਾ ਹੈ ਭਗਤਾਂ ਦੀ ਬਾਣੀ ਪੋਥੀਆਂ ਉਤੋਂ ਲਿਖੀ ਗਈ। ਇਹ ਮੱਤ ਸਾਰਥਕ ਹੈ ਅਤੇ ਦੂਜੀ ਕਲਪਨਾ ਭਗਤਾਂ ਦੀਆਂ ਰੂਹਾਂ ਬੁਲਾਕੇ ਬਾਣੀ ਦੀ ਸ਼ੁਧਾਈ ਕਰਾਉਣ ਦੀ ਅਧਾਰ ਹੀਣ ਹੈ ।

# ਭਗਤਾਂ ਦੀ ਬਾਣੀ ਕਿਉਂ ਚੜ੍ਹਾਈ ?

ਕੁਝ ਸਿੱਖ ਹਲਕਿਆਂ ਵਿੱਚ ਭਗਤ ਬਾਣੀ ਦੇ ਵਿਰੋਧ ਵਿੱਚ ਕਈ ਭਾਂਤੀ ਆਵਾਜ਼ ਸਮੇਂ ਸਮੇਂ ਉਠਦੀ ਰਹੀ ਹੈ। ਭਗਤ ਬਾਣੀ ਉਤੇ ਸ਼ੰਕਾ ਕਰਨ ਵਾਲਿਆਂ ਵਿੱਚ ਭਾਈ ਸਾਹਿਬ ਮਨੀ ਸਿੰਘ ਜੀ ਦਾ ਨਾਮ ਭੀ ਆਉਂਦਾ ਹੈ, ਉਨ੍ਹਾਂ ਦਾ ਮੱਤ ਸੀ ਕਿ ਭਗਤਾਂ ਦੀ ਗੁਰੂ ਸਾਹਿਬਾਨ ਨਾਲ ਬਰਾਬਰੀ ਬਣਦੀ ਨਹੀਂ। ਦੂਜਿਆਂ ਵਿਰੋਧੀਆਂ ਨੂੰ ਇਤਰਾਜ਼ ਹੈ ਕਿ ਗੁਰਬਾਣੀ ਅਤੇ ਭਗਤਬਾਣੀ ਦੇ ਸਿਧਾਂਤਕ ਅੰਤਰ ਭੇਦ ਹਨ। ਭਗਤ ਬਾਣੀ ਵਿੱਚ ਅਵਤਾਰ ਪੂਜਾ, ਸਰਗੁਣਵਾਦ, ਮੂਰਤੀ ਪੂਜਾ, ਕਰਮ ਕਾਂਡ, ਭਾਰੂ ਹਨ। ਯੋਗ ਮੱਤ, ਭਗਤੀ ਮੱਤ ਦੇ ਸਾਧਕਾਂ ਵਾਲੀਆਂ ਪੁਰਾਣੀਆਂ ਗੱਲਾਂ ਵੀ ਹਨ। ਅਜੇਹੀਆਂ ਰੀਤਾਂ ਤੇ ਮਨੌਤਾਂ ਸਬੰਧੀ ਕਾਫ਼ੀ ਕੁਝ ਕਿਉਂ ਭੁਰਿਆ ਪਿਆ ਹੈ? ਗੁਰਬਾਣੀ ਵਿੱਚ ਨਿਰੰਕਾਰ-ਅਕਾਲ-ਪ੍ਰਸਤੀ ਪ੍ਰਮੁਖ ਮੰਨੀ ਗਈ ਹੈ। ਅਵਤਾਰ ਪੂਜਾ ਕਿਵੇਂ ਆ ਘੁਸੀ? ਦੂਜਾ ਇਤਰਾਜ਼ ਇਹ ਰਿਹਾ ਹੈ ਕਿ ਭਗਤਾਂ ਨੇ ਇਕ ਪਾਸੇ ਜਿਨ੍ਹਾਂ ਵਿਸ਼ਵਾਸ਼ਾਂ ਨੂੰ ਮਾਨਤਾ ਦਿੱਤੀ ਹੈ, ਉਨ੍ਹਾਂ ਨੇ ਹੀ ਬਾਣੀ ਵਿੱਚ ਇੰਨ੍ਹਾਂ ਨੂੰ ਖੁਦ ਕੱਟਿਆ ਹੈ। ਭਗਤ ਇਕ ਸਿਧਾਂਤ ਦੇ ਪਾਬੰਧ ਨਹੀਂ ਰਹੇ। ਭਗਤਾਂ ਦੀ ਬਾਣੀ ਬਾਰੇ ਅਜੇਹੇ ਸ਼ੰਕੇ ਕਈ ਰੂਪ ਧਾਰ ਕੇ ਕੌੜੇ ਰੂਪਾਂ ਵਿੱਚ ਪ੍ਰਗਟ ਹੁੰਦੇ ਰਹੇ ਹਨ।

ਗੁਰੂ ਅਰਜਨ ਦੇਵ ਜੀ ਨੇ ਆਦਿ ਬੀੜ ਦਾ ਸੰਕਲਨ ਕੀਤਾ ਸੀ, ਪਹਿਲੇ ਗੁਰੂ ਸਾਹਿਬਾਨ ਵਲੋਂ-ਮਹਲੇ ਪਹਿਲੇ ਤੋਂ ਚੌਥੇ ਤੱਕ, ਦੀਆਂ ਭਗਤ ਬਾਣੀ ਬਾਰੇ ਟਿੱਪਣੀਆਂ ਸ਼ਾਮਲ ਕੀਤੀਆਂ। ਗੁਰੂ ਸਾਹਿਬਾਨ ਨੇ ਭਗਤੀ ਦੇ ਗੌਰਵ ਨੂੰ ਥਾਂ ਥਾਂ ਮਾਨਤਾ ਦਿੱਤੀ ਹੈ। ਗੁਰੂ ਅਮਰਦਾਸ, ਗੁਰੂ ਰਾਮਦਾਸ ਜੀ ਨੇ ਆਪਣੀ ਬਾਣੀ ਵਿੱਚ, ਭਗਤਾਂ ਤੇ ਉਨ੍ਹਾਂ ਦੀ ਬਾਣੀ ਦਾ ਸਤਿਕਾਰ ਕੀਤਾ ਹੈ ਅਤੇ ਇੰਜ ਸਪਸ਼ਟ ਹੈ ਕਿ ਇਨ੍ਹਾਂ ਭਗਤਾਂ ਅਤੇ ਉਨ੍ਹਾਂ ਦੀ ਰਚਨਾ ਦਾ ਗੁਰਮਤਿ ਲਹਿਰ ਨਾਲ, ਗੁਰੂ ਸਾਹਿਬਾਨ ਸਮੇਂ ਦਾ ਹੀ ਸਬੰਧ ਜੁੜਿਆ ਹੋਇਆ ਹੈ। ਹੁਣ ਤੱਕ ਜਿੰਨੀਆਂ ਲਿਖਤੀ ਬੀੜਾਂ ਦੀ ਦੱਸ ਪਈ ਹੈ ਹਜ਼ਾਰਾਂ ਦੀ ਗਿਣਤੀ ਵਿੱਚ ਲੇਖਕ ਨੇ ੧੯੪੫ ਤੋਂ ਹੁਣ ਤੱਕ ਦੇਸ਼ ਵਿਦੇਸ਼ ਭਰਮਣ ਕਰਕੇ ਦੇਖੀਆਂ ਹਨ, ਕੋਈ ਬੀੜ ਅਜੇਹੀ ਨਹੀਂ ਮਿਲੀ, ਜਿਸ ਵਿੱਚ ਭਗਤ ਬਾਣੀ ਦਰਜ ਨਹੀਂ। ਇਸ ਲਈ ਇਹ ਕਲਪਨਾ ਨਿਰਮੂਲ ਹੈ ਕਿ ਭਗਤ ਬਾਣੀ ਕਿਸੇ ਨੇ ਪਿੱਛੋਂ ਚੜ੍ਹਾਈ। ਕੁਝ ਅਜੀਬ ਗੱਲਾਂ, ਬੀੜਾਂ ਬਾਰੇ ਭਗਤ ਬਾਣੀ ਦੇ ਵਿਰੋਧੀਆਂ ਵਲੋਂ ਘੜੀਆਂ ਗਈਆਂ ਕਿ ਆਦਿ ਬੀੜ ਪ੍ਰਿਥੀ ਚੰਦ ਨੇ ਜਹਾਂਗੀਰ ਨਾਲ ਮਿਲਕੇ ਗੁੰਮ ਕਰ ਦਿੱਤੀ ਸੀ। ਸਾਡੇ ਪਾਸ ਆਦਿ ਬੀੜ ਨਾਲ ਸੋਧੀ ਹੋਈ, ਬੀੜ ਦੀ ਅਜੇਹੀ ਨਕਲ ਹੈ ਜਿਸ ਦੀ ਇੱਕ ਇੱਕ ਅੱਖਰ ਦੀ ਸੁਧਾਈ ਕਰਕੇ ਲਿਖਿਆ ਹੈ, *'ਇਹ ਗ੍ਰੰਥ ਸ੍ਰੀ ਆਦਿ ਗ੍ਰੰਥ ਜੀ ਨਾਲ ਸੋਧਿਆ ਹੈ, ਲਗ ਮਾਤਰ ਕੰਨਾ ਜਿਉਂ ਕਾ ਤਿਉਂ ਰਖਣਾ'*। ਭਗਤ ਬਾਣੀ ਬਾਰੇ ਸ਼ੱਕ ਕਰਨ ਵਾਲੇ ਸੱਜਣ ਦੇਖਣ ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਜੀ ਨੇ ਆਪਣੀ ਬਾਣੀ ਵਿੱਚ ਭਗਤਾਂ ਦੇ ਨਾਮ ਦੇ ਕੇ ਉਨ੍ਹਾਂ ਦੀ ਸਾਧਨਾ ਦਾ ਸਤਿਕਾਰ ਨਾਲ ਵਰਨਣ ਕੀਤਾ ਹੈ। ਭਗਤ ਬਾਣੀ ਬਾਰੇ ਵੇਰਵੇ ਦਿੰਦਿਆਂ ਸਨਮਾਨਤ ਢੰਗ ਨਾਲ ਗੁਰਬਾਣੀ ਵਿੱਚ ਮਹਲਾ ਤੀਜਾ ਦੇ ਸਮੇਂ ਤੋਂ ਭਗਤਾਂ ਦੇ ਨਾਮ ਵੀ ਆਏ ਹਨ।

ਪਹਿਲਾ ਤੱਥ ਸਮੂਹ ਕਿਸਮ ਦੀਆਂ ਲਿਖਤੀ ਬੀੜਾਂ ਵਿੱਚ ਭਗਤ ਬਾਣੀ ਦਾ ਹੋਣਾ, ਕਿਸੇ ਤਰ੍ਹਾਂ ਦੀ ਸ਼ੰਕਾ ਉਠਾਉਣ ਦੀ ਗੁੰਜਾਇਸ਼ ਨਹੀਂ ਰਹਿਣ ਦਿੰਦਾ ਕਿ ਭਗਤ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਆਦਿ ਬੀੜ ਦੇ ਸੰਕਲਨ ਦੇ ਪਿਛੋਂ ਚੜ੍ਹਾਈ ਗਈ। ਨਵੀਂ ਬੀੜ ਦੇ ਵਿਚਾਰ ਦੀ ਘਾੜਤ ਘੜਨੀ, ਬਾਵਜੂਦ ਗੁਰੂ ਸਾਹਿਬਾਨ ਦੀ ਪਹਿਲੀ ਬੀੜ, ਆਦਿ ਬੀੜ, ਫਿਰ ਦਮਦਮੀ ਬੀੜ ਦੀ ਸਵੀਕ੍ਰਿਤੀ ਹੋਣ ਦੇ, ਜਿਨ੍ਹਾਂ ਬੀੜਾਂ ਵਿੱਚ ਸ੍ਰੀ ਦਸਮੇਸ਼ ਜੀ ਨੇ ਆਪਣੀ ਬਾਣੀ ਭੀ ਨਹੀਂ ਦਿੱਤੀ, ਪ੍ਰਸ਼ਨ ਪੈਦਾ ਕਰਦੀ ਹੈ, ਕਿ ਅਜੇਹੇ ਸੱਜਣਾਂ ਦੀ ਇੱਛਾ ਸਿੱਖੀ ਦਾ ਧ੍ਰੂਵਾ ਤੋੜਨਾ ਤਾਂ ਨਹੀਂ? ਅਜੇਹੇ ਸ਼ੰਕੇ ਕਰਨ ਵਾਲੇ ਕੀ ਜਾਣ ਬੁਝਕੇ ਹੁਜੱਤਾਂ ਕਰਦੇ ਹਨ ਜਾਂ ਅਗਿਆਨਤਾ ਕਾਰਨ? (ਗੁਰਬਾਣੀ ਨੂੰ ਭਗਤ ਬਾਣੀ ਤੋਂ ਪ੍ਰਭਾਵਤ ਦੱਸਣ ਵਾਲਿਆਂ ਨੂੰ ਭੀ ਠੀਕ ਤਰੀਕੇ ਨਾਲ ਦੇਖਣ ਦੀ ਲੋੜ ਹੈ ।)

'ਆਦਿ ਬੀੜ' ਦੇ ਲਿਖਾਰੀ ਭਾਈ ਗੁਰਦਾਸ ਜੀ ਸਨ, ਉਨ੍ਹਾਂ ਬਾਣੀ ਦੀ ਤਰਤੀਬ ਸ੍ਰੀ ਗੁਰੂ ਜੀ ਦੀ ਆਗਿਆ ਅਨੁਸਾਰ ਰੱਖੀ। ਆਪਣੀ ਰਚਨਾ– 'ਵਾਰਾਂ ਭਾਈ ਗੁਰਦਾਸ ਜੀ' ਵਿੱਚ 'ਦਸਵੀਂ ਵਾਰ' ਭਗਤਾਂ ਦੇ ਉਸ ਵੇਲੇ ਦੇ ਆਮ ਪ੍ਰਚੱਲਤ ਪ੍ਰਸੰਗਾਂ ਨੂੰ ਲੈ ਕੇ ਲਿਖੀ ਹੈ। ਉਸ ਵਾਰ ਵਿਚ ਭਗਤ ਮਾਲਾ ਵਾਲੀਆਂ ਪ੍ਰਚਲੱਤ ਵਾਰਤਾਵਾਂ ਦਰਜ ਹਨ। ਪਹਿਲੇ ਸਮਿਆਂ ਦੇ ਭਗਤਾਂ (ਭਗਤ ਧਰੂ ਅਤੇ ਪ੍ਰਹਿਲਾਦ ਦੇ ਵੀ ਸੰਕੇਤ ਮਾਤਰ ਪ੍ਰਸੰਗ ਹਨ), ਭਗਤਾਂ ਬਾਰੇ ਸਿਧਾਂਤਕ ਮਹੱਤਵ ਦਾ ਦੂਜਾ ਪਹਿਲੂ ਵਾਰਾਂ ਵਿੱਚ ਇਕ ਹੋਰ ਰਚਨਾ ਸਾਧਕਾਂ ਬਾਰੇ ਕਥੀ ਹੈ। ਉਸ ਪਉੜੀ ਵਿੱਚ ਕੇਵਲ ਉਨ੍ਹਾਂ ਭਗਤਾਂ ਦੇ ਹੀ ਨਾਮ ਹਨ, ਜਿਨ੍ਹਾਂ ਦਾ ਗੁਰੂ ਘਰ ਨਾਲ ਰਿਸ਼ਤਾ, ਗੁਰੂ ਗ੍ਰੰਥ ਸਾਹਿਬ ਵਿੱਚ ਬਾਣੀ ਹੋਣ ਕਾਰਨ ਜੁੜਦਾ ਹੈ। ਭਾਈ ਸਾਹਿਬ ਜੀ ਉਸ ਪਉੜੀ ਵਿੱਚ ਭਗਤਾਂ ਨਾਲੋਂ ਗੁਰਸਿਖਾਂ ਨੂੰ ਉਚਾ ਦਸਿਆ ਹੈ। ਉਚੀ ਕਰਣੀ, ਸਾਧਨਾ ਤੇ ਸ਼ਹਿਣਸ਼ੀਲਤਾ ਕਾਰਨ ਗੁਰਸਿੱਖਾਂ ਦੀ ਵਡਿਆਈ ਇਸ. ਲਈ ਵੱਡੀ ਦੱਸੀ ਹੈ ਕਿ ਗੁਰੂ ਕੇ ਸਿੱਖ ਅਲੱਖ ਨੂੰ ਲੱਖਣ ਦੇ ਬਾਵਜੂਦ ਵੀ ਆਪਣੇ ਆਪਨੂੰ ਨਹੀਂ ਲਖਾਉਂਦੇ :-

*'ਕਲਯੁਗ ਨਾਮਾ ਭਗਤ ਹੋਇ ਫੇਰ ਦੇਹੁਰਾ ਗਾਇ ਜੀਵਾਈ ।*
*ਭਗਤ ਕਬੀਰ ਵਖਾਣੀਆਂ ਬੰਦੀ ਖਾਨੇ ਤੇ ਉਠ ਜਾਈ ।*
*ਧੰਨਾ ਜਟ ਉਧਾਰਿਆ ਸਧਨਾ ਜਾਤ ਅਜਾਤ ਕਸਾਈ ।*
*ਜਨ ਰਵਿਦਾਸ ਚਮਾਰ ਹੋਇ ਚਹੁੰ ਵਰਨਾ ਵਿਚ ਕਰੀ ਵਡਿਆਈ ।*
*ਬੇਣੀ ਹੋਆ ਅਧਿਆਤਮੀ ਸੈਣ ਨੀਚ ਕੁਲ ਅੰਦਰ ਨਾਈ ।*
*ਪੈਰੀ ਪੈ, ਪਾਖਾਕ ਹੋਇ ਗੁਰਸਿਖਾਂ ਵਿਚ ਵਡੀ ਸਮਾਈ ।*
*ਅਲਖ ਲਖਾਇ ਨ ਅਲਖ ਲਖਾਈ । (ਵਾਰ ੧੨, ਪਉੜੀ ੧੫)*

### *ਭਾਈ ਮਨੀ ਸਿੰਘ ਵਾਲੀ ਬੀੜ ਤੇ ਭਗਤ ਬਾਣੀ :-*

ਭਾਈ ਗੁਰਦਾਸ ਜੀ ਪਿਛੋਂ ਗੁਰਸਿੱਖਾਂ ਵਿੱਚ ਉਚਾ ਨਾਮ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਦਾ ਹੈ। ਉਨ੍ਹਾਂ ਨਾਲ ਦਸਮੇਸ਼ ਜੀ ਦੀਆਂ ਹਦਾਇਤਾ ਹੇਠਾਂ ਦਮਦਮੇ ਸਾਹਿਬ (ਤਲਵੰਡੀ ਸਾਬੋ) ਵਾਲੀ ਸੰਪੂਰਨ ਪ੍ਰਮਾਣਿਕ ਬੀੜ ਦੀ ਪੁਨਰ ਸੰਪਾਦਨਾ ਦਾ ਪ੍ਰਸੰਗ ਸਬੰਧਤ ਹੈ ।

*ਦੋਹਰਾ ॥ ਐਸੇ ਕਹਿ ਦਸਵੇਂ ਗੁਰੂ ਕਮਲ ਬਦਨ ਕਰ ਫੇਰ ।*
*ਐਸੇ ਪੰਥ ਪ੍ਰਗਟ ਕੀਓ ਤੁਰਕ ਮਾਰ ਲੇ ਘੇਰ ।*
*ਪੁਨ ਮਾਲਵੇ ਧਰ ਜਾਇਕੈ ਕਾਸ਼ੀ ਤਹਾਂ ਬਨਾਇ ।*

*ਨਾਮ ਧਰਿਓ ਤਿੰਹ ਦਮਦਮਾ ਮੁਕਤ ਭੁਗਤ ਫਲਦਾਇ ।*
*ਤਹਾਂ ਆਦਿ ਗੁਰੂ ਗ੍ਰੰਥ ਉਚਾਰੋ । ਨਵਮ ਗੁਰੂ ਬਾਣੀ ਸੰਗ ਧਾਰੋ ।*
*ਚਉਸਠ ਸ਼ਬਦ ਸਲੋਕ ਸਤਵੰਜਾ । ਪੜੈ ਵੈਰਾਗ ਲਹੈ ਹਥਿ ਡੰਝਾ ।*
*ਦਮਦਮਾ ਕਾਸ਼ੀ ਸਭ ਦੁਖ ਖੋਵੈ । ਬਹੁ ਬਿਧ ਸ਼ੁਧ ਲਿਖਾਰੀ ਹੋਵੈ ।*
*ਬੀੜ ਦਮਦਮੀ ਜਗ ਪ੍ਰਗਟਾਵੈ। ਪੜੈ ਲਿਖੇ ਜੋ ਜਨਮ ਨਾ ਆਵੈ। (ਗੁਰਬਿਲਾਸ ਪਾਤਸ਼ਾਹੀ ੬)*

ਦਮਦਮੀ ਬੀੜ ਵਿੱਚ ਨੌਵੇਂ ਪਾਤਸ਼ਾਹ ਦੀ ਬਾਣੀ ਠੀਕ ਥਾਂਵਾਂ ਅਤੇ ਰਾਗਾਂ ਵਿੱਚ ਸ਼ੁਧ ਰੂਪ ਵਿੱਚ ਭਾਈ ਮਨੀ ਸਿੰਘ ਜੀ ਵੱਲੋਂ ਗੁਰੂ ਗੋਬਿੰਦ ਸਿੰਘ ਜੀ ਦੀਆਂ ਹਦਾਇਤਾਂ ਮੁਤਾਬਕ ਦਰਜ ਕਰਾਈ ਗਈ ਸੀ। ਬੀੜਾਂ ਲਿਖਣ ਵਾਲਿਆਂ ਨੇ ਪਹਿਲਾਂ ਨੌਵੇਂ ਪਾਤਸ਼ਾਹ ਦੀ ਬਾਣੀ ਵੱਖੋ ਵੱਖਰੇ ਥਾਂਵਾਂ ਉਤੇ ਮਨ ਮਰਜ਼ੀ ਦੇ ਢੰਗਾਂ ਨਾਲ ਅਸ਼ੁੱਧ ਭੀ ਲਿਖਣੀ ਆਰੰਭੀ ਹੋਈ ਸੀ। ਕਿਸੇ ਬੀੜ ਵਿਚ ਪਿਛੇ ਕਰਕੇ ਕਿਸੇ ਨੇ ਸਾਰੀ ਭਗਤ ਬਾਣੀ ਰਾਗਾਂ ਦੇ ਪਿਛੇ ਅਘੜੇ ਦੁਘੜੇ ਰੂਪ ਵਿੱਚ ਹੀ ਲਿਖ ਛੱਡੀ ਸੀ। ਏਸ ਕਾਰਨ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਦੇਖ ਰੇਖ ਹੇਠਾਂ ਪ੍ਰਮਾਣੀਕ ਬੀੜ ਦਾ ਸਰੂਪ ਤਿਆਰ ਕੀਤਾ ।

ਭਾਈ ਸਾਹਿਬ ਮਨੀ ਸਿੰਘ ਜੀ ਦੇ ਨਾਮ ਨਾਲ ਬੀੜ ਦੀ ਇਕ ਨਵੀਂ ਕਿਸਮ ਦੀ ਸ਼ਾਖ ਟੋਰਨ ਦੀ ਵਾਰਤਾ ਭੀ ਜੁੜੀ ਹੋਈ ਹੈ। ਬੇਸ਼ੱਕ ਉਸ ਤੋਂ ਪਹਿਲਾਂ ਚਾਰ ਭੇਦ ਬੀੜਾਂ ਦੇ ਹੋ ਚੁੱਕੇ ਸਨ। (੧) ਮੂਲ ਸ਼ਾਖ, ਆਦਿ ਬੀੜ ਵਾਲੀ ਭਾਈ ਗੁਰਦਾਸ ਜੀ ਦੀਆਂ ਨਕਲਾਂ ਵਾਲੀ ਹੈ (੨) ਦੂਜਾ ਭੇਦ ਭਾਈ ਬੰਨੋ ਦੀਆਂ ਚੜ੍ਹਾਈਆਂ ਵਾਧੂ ਬਾਣੀਆਂ ਵਾਲੀਆਂ ਬੀੜਾਂ ਦਾ ਹੈ (੩) ਤੀਜਾ ਭੇਦ, ਭੋਗ ਦੀਆਂ ਬਾਣੀਆਂ ਦੀ ਤਰਤੀਬ ਬਦਲਕੇ, ਸਾਹਿਸਕ੍ਰਿਤੀ, ਫੁਨਹੇ, ਚੁਓਬੋਲੇ ਲਿਖਕੇ, ਸਲੋਕ ਵਾਰਾਂ ਤੋਂ ਵਧੀਕ, ਪਿਛੋਂ ਮੁੰਦਾਵਣੀ, ਫਿਰ ਕਬੀਰ, ਫਰੀਦ ਜੀ ਦੇ ਸਲੋਕ ਲਿਖਕੇ ਭੱਟਾਂ ਦੇ ਸਵੱਈਆਂ ਉਤੇ ਸਮਾਪਤੀ ਕਰਨ ਵਾਲੀਆਂ ਬੀੜਾਂ ਦਾ ਹੈ ਇਸ ਨੂੰ ਲਾਹੌਰੀ ਸ਼ਾਖ ਮੰਨਿਆਂ ਜਾਂਦਾ ਹੈ। (੪) ਚੌਥਾ ਭੇਦ ਸੀ ਭੱਟਾਂ ਦੇ ਸਵੱਈਏ ਪਹਿਲਾਂ ਕਰਕੇ ਅੰਤ ਵਿੱਚ ਸਲੋਕ ਕਬੀਰ ਫਰੀਦ ਜੀ ਕੇ ਲਿਖਕੇ ਭੋਗ ਪਾਉਣ ਦਾ। ਇਨ੍ਹਾਂ ਸਾਰੇ ਭੇਦਾਂ ਵਾਲੀਆਂ ਬੀੜਾਂ ਦੀਆਂ ਨਕਲਾਂ ਲਿਖਤੀ ਰੂਪ ਵਿੱਚ ਹੁਣ ਤੱਕ ਕਈ ਥਾਵਾਂ ਤੇ ਮਿਲਦੀਆਂ ਹਨ (ਇਨ੍ਹਾਂ ਸਭ ਭੇਦਾਂ ਵਾਲੀਆਂ ਬੀੜਾਂ ਲੇਖਕ ਪਾਸ ਉਪਲਬਧ ਹਨ) ਬੀੜਾਂ ਦੇ ਇਸ ਤਰ੍ਹਾਂ ਦੇ ਭੇਦ ਜਾਂ ਸ਼ਾਖਾਂ ਦਾ ਬਣ ਜਾਣਾ ਹੀ ਮੁਖ ਕਾਰਨ ਸੀ ਇਕ ਸੰਪੂਰਨ ਪ੍ਰਮਾਣੀਕ ਬੀੜ ਤਿਆਰ ਕਰਨ ਦਾ।

ਭਾਈ ਮਨੀ ਸਿੰਘ ਜੀ ਨੇ ਪਿਛੋਂ ਜਾਂ ਕੇ ਨਵੀਂ ਸ਼ਾਖ ਟੋਰੀ ਉਸ ਵਿੱਚ ਦਸਮ ਗ੍ਰੰਥ ਵਾਲਾ ਮਸਾਲਾ ਵੀ ਸ਼ਾਮਲ ਕਰ ਦਿੱਤਾ ਸੀ। ਗੁਰੂ ਸਾਹਿਬਾਨ ਦੀ ਬਾਣੀ ਵੱਖੋ ਵੱਖਰੀ ਕਰਕੇ ਮਹਲਾ ਪਹਿਲਾ, ਦੂਜਾ, ਤੀਜਾ ਦੀ ਥਾਂ ਪਾਤਸ਼ਾਹੀ ਪਹਿਲੀ, ਦੂਜੀ, ਤੀਜੀ ਦੀਆਂ ਸੂਚਨਾ ਲਿਖ ਦਿੱਤੀਆਂ ਸਨ। ਭਗਤਾਂ ਦੀ ਬਾਣੀ ਗੁਰੂ ਸਾਹਿਬਾਨ ਦੀ ਬਾਣੀ ਨਾਲੋਂ ਵੱਖਰੀ ਕਰਕੇ ਅੰਤ ਵਿੱਚ ਲਿਖੀ ਜਾਂ ਲਿਖਾਈ ਸੀ ।

ਇਸ ਬੀੜ ਦੇ ਲਿਖਣ ਸਮੇਂ ਕੋਈ ਸਿਧਾਂਤਕ ਜਾਂ ਬਾਣੀ ਨਿਖੇੜਨ ਦੀ ਕਿਸੇ ਕਿਸਮ ਦੀ ਬਾਰੀਕ ਨਿਰਣਈ ਸੂਝ ਨਹੀਂ ਵਰਤੀ ਗਈ। ਗੁਰਬਾਣੀ ਤੇ ਭਗਤ ਬਾਣੀ ਦਾ ਵ੍ਰਿਤੇਕ ਜ਼ਰੂਰ ਕੀਤਾ ਹੈ। ਪੜਤਾਲਵੀਂ ਭਾਂਤੀ ਨਾਲ ਬੀੜ ਤਿਆਰ ਕੀਤੀ ਜਾਂਦੀ ਤਾਂ ਆਦਿ ਅਤੇ ਦਮਦਮੀ ਬੀੜ ਦੇ ਵਿੱਚ, ਭਾਈ ਬੰਨੋ ਵਾਲੀਆਂ ਵਾਧੂ ਬਾਣੀਆਂ ਘੱਟੋ ਘੱਟ ਇਸ ਨਵੀਂ ਸ਼ਾਖ ਦਾ ਭਾਗ ਨਾ ਬਣਦੀਆਂ। ਇਸ ਬੀੜ ਵਿੱਚ ਦਸਮ ਗ੍ਰੰਥ ਦੀ ਅਵਤਾਰ ਕਥਾ, ਚਰਿਤਰੋ ਪਖਿਆਨ, ਦਸਮ

ਗ੍ਰੰਥ ਵਾਲੀ ਸਮਗਰੀ ਲਿਖ ਛੱਡੀ ਹੈ। ਇਨ੍ਹਾਂ ਰਚਨਾਵਾਂ ਦਾ ਲਿਖਤੀ ਬੀੜਾਂ ਵਿੱਚ ਆਈਆਂ ਵਾਧੂ ਬਾਣੀਆਂ ਜਿਹਾ ਹੀ ਸਥਾਨ ਹੈ। ਮਹੱਤਵਪੂਰਨ ਗੱਲ ਹੈ, ਇਸ ਬੀੜ ਵਿੱਚ ਭਗਤਾਂ ਦੀ ਬਾਣੀ ਦਾ ਪਿਛੋਂ ਵੱਖਰਾ ਕਰਕੇ ਲਿਖਿਆ ਜਾਣਾ, ਜੋ ਸਿੱਖਾਂ ਨੇ ਪ੍ਰਵਾਨ ਨਹੀਂ ਕੀਤਾ ਸੀ, ਕੇਸਰ ਸਿੰਘ ਛਿਬੜ ਦੀ ਲਿਖਤ ਅਨੁਸਾਰ, ਭਾਈ ਸਾਹਿਬ ਜੀ ਨੂੰ ਬੰਦ ਬੰਦ ਕਟਾਉਣ ਵਾਲੇ ਸਰਾਪ ਦਾ ਕਾਰਨ, ਉਨ੍ਹਾਂ ਵਲੋਂ ਭਗਤਾਂ ਨੂੰ ਨਿਖੇੜਨ ਵਾਲਾ ਕਰਮ ਬਣਿਆ ਸੀ:-

*ਭਾਈ ਮਨੀ ਸਿੰਘ ਸਿੱਖ ਸਿੱਖਾਂ ਵਿਚ ਗਣਿਆ ।*
*ਸੋ ਸਿੱਖ ਬਹੁਤ ਮਾਇਆ ਲੈਕੇ ਹੈ ਸੀ ਆਇਆ ।*
*ਸਿੱਖਾਂ ਨੂੰ ਦੈ ਖਰਚ ਬਾਣੀ ਢੂੰਢਾਇਆ ।*
*ਖਾਸ ਦਸਤਖਤੀ ਪਤਰੇ ਲਿਖੇ ਹੱਥ ਆਏ ।*
*ਉਨ੍ਹਾਂ ਪਤ੍ਰਿਆਂ ਦੇ ਨਾਲ ਬਰੋਬਰ ਸਭਿ ਬਾਣੀ ਹੋਰ ਲਈ ਲਿਖਾਇ।*
*ਇਤਨੀ ਵਧੀਕੀ ਉਸ ਪਾਸੋਂ ਸੀ ਹੋਈ ।*
*ਜੁ ਭਗਤ ਬਾਣੀ ਆਦਿ ਗ੍ਰੰਥ ਦੀ ਜੁਦਾ ਕਰ ਲਿਖੀ ਸੋਈ ।*
*ਆਦਿ ਗ੍ਰੰਥ ਅਤੇ ਦਸਵੇਂ ਪਾਤਸ਼ਾਹੀ ਦਾ ਗ੍ਰੰਥ ਇਕ ਕਰਾਇਆ ।*
*ਦੋਹਾਂ ਗ੍ਰੰਥਾਂ ਦੀ ਜਿਲਦ ਇਕ ਕਰ ਬੰਧਾਈ ।*
*ਓਹ ਗ੍ਰੰਥ ਕਿਸੇ ਗਰੀਬ ਸਿੱਖ ਡਿੱਠਾ ਜਾਈ ।*
*ਦੇਖ ਗ੍ਰੰਥ ਸਿੱਖ ਐਸੇ ਬਚਨ ਕਹਿਆ ।*
*ਭਾਈ ਸਿੱਖਾ ਤੁਧ ਭਗਤ ਜੁਦੇ ਕਿਉਂ ਕਰ ਧਰਿਆ ?*
*ਤੁਧ ਬੰਧੀ ਮਰਿਯਾਦਾ ਗੁਰੂ ਕੀ ਕੀਤੀ ਹੈ ਤੋੜੀ ।*
*ਤੇਰੇ ਅੰਗ ਜੁਦਾ ਜੁਦਾ ਕੀਤੇ ਚਾਹੀਅਨ ਛੋੜੀ ।*
*ਤਬ ਭਾਈ ਮਨੀ ਸਿੰਘ ਹੁਰਾਂ ਐਸੇ ਸਿੱਖ ਨੂੰ ਕਹਿਆ ।*
*'ਭਾਈ ਭਗਤ ਹੈਨ ਗੁਰੂ ਕੇ, ਨਫਰ ਬਰਾਬਰ ਬੈਠੇ ਨਾ ਚਹਿਆ ।*
*ਤਬ ਸਿਖ ਨੇ ਐਸੇ ਬਚਨ ਹੈਸੀ ਕੀਤਾ ।*
*ਜੋ ਖਾਵੰਦ ਨਫਰੇ ਨੂੰ ਕੁਛੜ ਲੈ ਲੀਤਾ ।*
*ਅਤੇ ਵਧਾਇਆ ਆਪਣੇ ਪਾਸ ਬੈਠਾਇਆ ।*
*ਤਾਂ ਤੂੰ ਖਾਵੰਦ ਪਾਸੋਂ ਨਫਰ ਨੂੰ ਦੇਸੀਂ ਉਠਾਇਆ ?*
*ਭਾਈ ਮਨੀ ਸਿੰਘ ਜੀ ਚੁਪ ਕਰ ਗਏ ।*
*ਕਹੈ ਜੀ ਬਚਨ ਤੁਹਾਡੇ ਅੰਗ ਸੰਗ ਮੇਰੇ ਜੁਦਾ ਹੋਇ ਰਹੇ ।*
*ਸਿੱਖੀ ਬਖਸ਼ੋ ਸਵਾਸਾਂ ਨਾਲ ਨਿਭੇ ਮੇਰੀ ।*
*ਸਿੱਖ ਬਚਨ ਕੀਤਾ ਸਿੱਖੀ ਅਚੱਲ ਹੈ ਤੇਰੀ ।*
*ਸੋ ਸਿਖ ਦੇ ਬਚਨ ਕਰੁ ਅੰਗ ਅੰਗ ਉਨ੍ਹਾਂ ਦੇ ਜੁਦਾ ਹੋਇ ।*
*ਵਿਚ ਲਾਹੋਰ ਪਕੜੇ ਆਇ ਜਾਨਤ ਹੈ ਸਭ ਕੋਇ।*

*(ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਦਾ ਸਫਾ ੧੩੭)*

ਭਾਈ ਮਨੀ ਸਿੰਘ ਵਾਲੀ ਬੀੜ ਪਹਿਲਾਂ ਹਜ਼ੂਰ ਸਾਹਿਬ ਪੁੱਜ ਗਈ ਸੀ। ਇਸਦਾ ਜ਼ਿਕਰ ਅਕਾਲੀ ਕੌਰ ਸਿੰਘ ਜੀ ਨੇ ਫੁਲਵਾੜੀ ਰਸਾਲੇ ਦੇ ਵਿਸ਼ੇਸ਼ 'ਇਤਿਹਾਸਕ ਨੰਬਰ' ਵਿੱਚ

ਕੁਝ ਵੇਰਵਾ ਦਿੰਦਿਆ ਦਸਿਆ ਸੀ। ਫਿਰ ਇਹ ਬੀੜ ਸ੍ਰ: ਗੁਲਾਬ ਸਿੰਘ ਸੇਠੀ, ਹਜ਼ੂਰ ਸਾਹਿਬ ਤੋਂ ਲਾਹੌਰ ਲੈ ਆਏ। ਉਨ੍ਹਾਂ ਦਾ ਪਰਵਾਰ ਦੇਸ਼ ਦੀ ਵੰਡ ਤੋਂ ਪਿਛੋਂ ਦਿੱਲੀ ਪੁੱਜਿਆ, ਇਹ ਬੀੜ ਹੁਣ ਦਿੱਲੀ ਵਿੱਚ, ਉਨ੍ਹਾਂ ਦੇ ਘਰ ਸ਼ਸੋਭਤ ਹੈ। ਇਸ ਬੀੜ ਦੇ ਦਰਸ਼ਨ ਮੈਂ ਲਾਹੌਰ ਭੀ ਕੀਤੇ ਸਨ, ਫਿਰ ਦਿੱਲੀ ਪੁਜੱਣ ਤੋਂ ਵੀ ਦੋ ਤਿੰਨ ਵਾਰੀ ਕੀਤੇ ਹਨ। (ਬੀੜ ਬਾਰੇ ਜਾਣਕਾਰੀ ਵੱਖਰੀ 'ਪੁਰਾਤਨ ਬੀੜਾਂ' ਸਬੰਧੀ ਪੁਸਤਕ ਵਿੱਚ ਦਿੱਤੀ ਹੈ ।)

ਇਥੇ ਏਨਾ ਕੁ ਦੱਸਣਾ ਪ੍ਰਸੰਗਕ ਹੈ, ਕਿ ਇਸ ਬੀੜ ਵਿੱਚ, ਜਿਵੇਂ ਕੇਸਰ ਸਿੰਘ ਛਿਬਰ ਨੇ ਦੱਸਿਆ ਹੈ, ਭਗਤਾਂ ਦੀ ਬਾਣੀ ਹਰ ਰਾਗ ਵਿੱਚ ਪਿੱਛੋਂ ਵੱਖਰੀ ਕਰਕੇ ਲਿਖੀ ਹੈ। ਇਸ ਸ਼ਾਖ ਦੀਆਂ ਤਿੰਨ ਚਾਰ ਹੋਰ ਨਕਲਾਂ ਵੀ ਮਿਲਦੀਆਂ ਹਨ, ਉਨ੍ਹਾਂ ਵਿੱਚ ਦਸਮ ਗ੍ਰੰਥ ਵਾਲੇ ਭਾਗ ਹਨ, ਪਰ ਭਗਤ ਬਾਣੀ ਇਸੇ ਢੰਗ ਨਾਲ ਗੁਰਬਾਣੀ ਨਾਲੋਂ ਨਖੇੜ ਕੇ ਲਿਖੀ ਹੈ। ਇਕ ਬੀੜ ਬਾਬਾ ਅਜਾਪਾਲ ਸਿੰਘ ਜੀ ਦੇ ਡੇਰੇ, ਨਾਭੇ ਵਿੱਚ ੧੯੪੬ ਵਿੱਚ ਮੈਂ ਦੇਖੀ ਸੀ। ਦੋ ਨਕਲਾਂ ਪਟਨੇ ਸਾਹਿਬ ਸਨ। ਭਾਈ ਸਾਹਿਬ ਮਨੀ ਸਿੰਘ ਜੀ ਦੀ ਨਵੀਂ ਸ਼ਾਖ ਦੇ ਆਧਾਰ ਤੇ ਉਪਰੋਕਤ ਕਿਸਮ ਦੀਆਂ ਬੀੜਾਂ ਵੀ ਲਿਖੀਆਂ ਮਿਲਦੀਆਂ ਹਨ। ਜਿਵੇਂ ਛਿੱਬਰ ਜੀ ਨੇ ਲਿਖਿਆ ਹੈ, ਭਗਤਾਂ ਦੀ ਬਾਣੀ ਭਾਈ ਸਾਹਿਬ ਜੀ ਨੇ ਨਫਰਾਂ ਦੀ ਬਾਣੀ ਸਮਝਕੇ ਗੁਰੂ ਬਾਣੀ ਦੇ ਬਰਾਬਰ ਰੱਖਣ ਯੋਗ ਨਾ ਸਮਝੀ ਤੇ ਵੱਖ ਕੀਤੀ। ਪ੍ਰਸ਼ਨ ਕਰਨ ਵਾਲੇ, ਸਿੱਖ ਨਾਲ ਚਰਚਾ ਹੋਣ ਸਮੇਂ ਇਹ ਮੁਖ ਨੁਕਤਾ ਸਾਹਮਣੇ ਰਖਿਆ ਕਿ ਭਗਤਾਂ ਦੀ ਗੁਰੂ ਜੀ ਨਾਲ ਬਰਾਬਰੀ ਨਹੀਂ ਬਣਦੀ। ਅਗੋਂ ਸਿੱਖ ਨੇ ਜੋ ਕੁਝ ਕਿਹਾ, ਉਹ ਵਾਕ ਨਿਰੁਤਰ ਕਰਨ ਵਾਲਾ ਸੀ, 'ਜੇ ਮਾਲਕ ਨੇ ਅਗੇ ਵਧਾਕੇ ਬੈਠਾਏ ਹਨ ਤਾਂ ਕਿਸੇ ਨੂੰ ਅਧਿਕਾਰ ਨਹੀਂ ਉਨ੍ਹਾਂ ਨੂੰ ਕੁਛੜ ਵਿੱਚੋਂ ਉਠਾਏ ਤੇ ਛੁਟਾਏ'। ਭਾਈ ਸਾਹਿਬ ਚੁਪ ਕਰ ਗਏ ।

### *ਪੰਚ ਖ਼ਾਲਸਾ ਦੀਵਾਨ ਅਤੇ ਭਗਤ ਬਾਣੀ :*

ਭਗਤ ਬਾਣੀ ਬਾਰੇ ਕਰੜਾ ਵਿਰੋਧ ਸੰਨ ੧੯੨੬ ਤੋਂ ਸਿੱਖਾਂ ਦੀ ਇਕ ਸੁਧਾਰਕ ਤੇ ਪ੍ਰਚੰਡ ਖਿਆਲਾਂ ਦੀ ਸੰਸਥਾ, ਪੰਚ ਖਾਲਸਾ ਦੀਵਾਨ ਭਸੌੜ ਵਲੋਂ ਕੀਤਾ ਜਾਣ ਲੱਗਾ। ਉਨ੍ਹਾਂ ਇਕੱਲੀ ਭਗਤਬਾਣੀ ਹੀ ਨਹੀਂ, ਸੁੰਦਰ ਜੀ ਦੀ ਸੱਦ ਅਤੇ ਸਤੇ ਬਲਵੰਡ ਦੀ ਟਿਕੇ ਦੀ ਵਾਰ, ਭੱਟਾਂ ਦੇ ਸਵਈਏ, ਧੁਨਾਂ ਦੀਆਂ ਸੂਚਨਾ, - *'ਨਾਵਣ ਪੁਰਬ ਅਭੀਚ'* ਜਿਹੇ ਸ਼ਬਦਾਂ ਉਤੇ ਭੀ ਉਟੰਕਣ ਕੀਤੇ। ਉਨ੍ਹਾਂ ਆਪਣੇ ਖਿਆਲਾਂ ਨੂੰ ਅਮਲ ਵਿੱਚ ਲਿਆਉਣ ਲਈ 'ਹਜ਼ੂਰੀ ਬੀੜ' ਦੀ ਚਰਚਾ ਚਲਾਈ। ਪਹਿਲਾ ਯਤਨ 'ਗੁਰਮੁਖੀ ਕੋਰਸ' ਨਾਮ ਦੀਆਂ ਸੈਚੀਆਂ, ੧੯੨੭ ਵਿੱਚ ਛਾਪਿਆਂ। ਉਨ੍ਹਾਂ ਸੈਂਚੀਆਂ ਵਿੱਚ ਕੁਝ ਥਾਂਵਾਂ ਉਤੇ ਆਪਣੀਆਂ ਵਿਉਂਤਾ ਅਤੇ ਮਨਮਤੀ ਢੰਗਾਂ ਨੂੰ ਅਮਲ ਵਿਚ ਲਿਆਉਂਦਿਆਂ ਪਾਠ ਤੇ ਬਾਣੀ ਦਾ ਕਰਮ ਬਦਲਣਾ ਸ਼ੁਰੂ ਕੀਤਾ ਹੀ ਸੀ, ਕਿ ਸਿੱਖ ਵਿਦਵਾਨਾਂ ਅਤੇ ਸਿੱਖ ਸਮਾਜ ਵਿੱਚ ਕਰੜਾ ਵਿਰੋਧ ਉਠ ਖੜ੍ਹਿਆ। ਗਿਆਨੀ ਸ਼ੇਰ ਸਿੰਘ, ਪੰਡਿਤ ਕਰਤਾਰ ਸਿੰਘ (ਦਾਖਾ), ਗਿਆਨੀ ਨਾਹਰ ਸਿੰਘ ਗੁੱਜਰਵਾਲ ਨੇ ਇਸ ਐਜੀਟੇਸ਼ਨ ਦੀ ਅਗਵਾਈ ਕੀਤੀ। ਸਿੱਖ ਸੰਗਤਾਂ ਨੇ ਅਖੌਤੀ ਹਜ਼ੂਰੀ ਬੀੜ ਦੀ ਘਾੜਤ ਸਬੰਧੀ ਕਰੜਾ ਵਿਰੋਧ ਕੀਤਾ। ਧਾਰਮਕ ਐਜੀਟੇਸ਼ਨ ਹੋਈ। ਥਾਂ ਥਾਂ ਮਤੇ ਕੀਤੇ ਗਏ। ਪ੍ਰੈਸ ਅਤੇ ਪਬਲਿਕ ਵਿਚੋਂ ਪੰਥਕ ਆਵਾਜ਼ ਉਠੀ। ਪੰਚ ਖਾਲਸਾ ਦੀਵਾਨ ਵਾਲਿਆਂ ਨੇ ਕਈ ਹੋਰ ਵਾਧੇ ਦੀਆਂ ਇਹ ਗੱਲਾਂ ਭੀ ਸ਼ੁਰੂ ਕੀਤੀਆਂ ਸਨ: ਗੁਰ ਮੰਤਰ, 'ਵਾਹਿਗੁਰੂ' ਦੀ ਥਾਂ 'ਵਾਹੁਗੁਰ' ਕਹਿਣਾ ਸ਼ੁਰੂ ਕੀਤਾ। ਅਰਦਾਸ ਦੀ ਪਹਿਲੀ ਤੁਕ 'ਪ੍ਰਿਥਮ ਭਗਾਉਤੀ' ਦੀ ਥਾਂ 'ਪ੍ਰਿਥਮੈ ਸਤਿਨਾਮ ਸਿਮਰਕੈ' ਕਰ ਦਿੱਤੀ। ਸਿੱਖ ਸੰਗਤਾਂ ਵਲੋਂ ਉਠਾਏ ਗਏ ਵਿਰੋਧ ਕਾਰਨ ਮਸਲਾ ਸ਼੍ਰੋਮਣੀ ਕਮੇਟੀ

ਨੇ ਆਪਣੇ ਹੱਥ ਵਿੱਚ ਲਿਆ। ਨਵੀਂ ਨਵੀਂ ਨਿਯਮਤ ਹੋਈ ਸ਼੍ਰੋਮਣੀ ਕਮੇਟੀ ਦਾ ਉਸ ਵੇਲੇ ਧਾਰਮਕ ਚਰਿਤਰ ਬਲਵਾਨ ਸੀ। ਧਾਰਮਕ ਰਹੁਰੀਤ ਦਾ ਕਾਰਜ ਵਿਦਵਾਨਾਂ ਤੇ ਸਲਾਹਕਾਰਾਂ ਦੀ ਰਾਏ ਮੁਤਾਬਕ ਚਲਦਾ ਸੀ। ਸ੍ਰੀ ਅਕਾਲ ਤਖ਼ਤ ਸਾਹਿਬ ਉਤੇ ਰਹੁਰੀਤ ਕਮੇਟੀ ਤੋਂ ਸ਼੍ਰੋਮਣੀ ਕਮੇਟੀ ਦੇ ਵਾਰੋ ਵਾਰੀ ਮਿਲਵੇਂ ਤਿੰਨ ਜਨਰਲ ਇਜਲਾਸ ਹੋਏ। ਹਰ ਵਾਰ ਪੰਚ ਖਾਲਸਾ ਦੀਵਾਨ ਦੇ ਮੁਖੀ, ਅਤੇ ਜ਼ਿੰਮੇਵਾਰ, ਬਾਬੂ ਤੇਜਾ ਸਿੰਘ ਜੀ ਨੂੰ ਸੱਦਿਆ ਜਾਂਦਾ ਰਿਹਾ, ਪਰ ਉਹ ਹਾਜ਼ਰ ਨਾ ਹੋਏ।

੧੦ ਮਾਰਚ ੧੯੨੭ ਨੂੰ ਉਨ੍ਹਾਂ ਦੇ ਕੁਝ ਸਾਥੀ ਪੁੱਜੇ, ਪਰ ਉਨ੍ਹਾਂ ਕਿਹਾ ਅਸੀਂ ਉਨ੍ਹਾਂ ਵਲੋਂ ਨਹੀਂ ਆਪ ਆਏ ਹਾਂ। ਬਾਬੂ ਜੀ ਦੇ ਹਮਾਇਤੀਆਂ ਨੇ ਕਿਹਾ ਕਿ ਹੁੱਲੜਬਾਜ਼ੀ ਦੇ ਡਰ ਤੋਂ ਬਾਬੂ ਜੀ ਅਤੇ ਹੋਰ ਜ਼ਿੰਮੇਵਾਰ ਸੱਜਣ ਨਹੀਂ ਆਏ। ਸ਼੍ਰੋਮਣੀ ਕਮੇਟੀ, ਖਾਸ ਕਰਕੇ ਗਿਆਨੀ ਸ਼ੇਰ ਸਿੰਘ ਜੀ ਨੇ ਕਿਹਾ, ਮੈਂ ਇਨ੍ਹਾਂ ਸੱਜਣਾਂ ਪਾਸ ਜ਼ਿੰਮੇਵਾਰੀ ਲਈ ਸੀ ਕਿ ਤੁਹਾਨੂੰ ਕੋਈ ਕੁਝ ਵੀ ਨਹੀਂ ਕਹੇਗਾ, ਮੈਂ ਹੁਣ ਵੀ ਜ਼ਿਮੇਵਾਰੀ ਲੈਂਦਾ ਹਾਂ। ਸ਼੍ਰੋਮਣੀ ਕਮੇਟੀ ਦੀ ਮੀਟਿੰਗ ਕੀਤੀ ਗਈ ਇਸ ਸਬੰਧੀ ਸ਼੍ਰੋਮਣੀ ਕਮੇਟੀ ਦਾ ਜਨਰਲ ਇਜਲਾਸ ਸ੍ਰੀ ਅਕਾਲ ਤਖ਼ਤ ਸਾਹਿਬ ਉਤੇ ਹੋਇਆ, ਰਹੁਰੀਤ (ਧਾਰਮਕ ਸਲਾਹਕਾਰ ਕਮੇਟੀ) ਮੈਂਬਰ ਵੀ ਹਾਜ਼ਰ ਹੋਏ। ਸ਼੍ਰੋਮਣੀ ਕਮੇਟੀ ਕੀ ਕਰ ਸਕਦੀ ਹੈ ? ਸਾਰੇ ਪੱਖਾਂ ਉਤੇ ਲੰਬੀ ਚਰਚਾ ਹੋਈ। ਸ: ਭਾਗ ਸਿੰਘ ਗੁਰਦਾਸਪੁਰ ਨੇ ਕਾਨੂੰਨੀ ਪਹਿਲੂ ਦਸੇ। ਮੀਟਿੰਗ ਦੀ ਪ੍ਰਧਾਨਗੀ ਮਾ: ਤਾਰਾ ਸਿੰਘ ਜੀ (ਐਕਟਿੰਗ ਪ੍ਰਧਾਨ), ਸ਼੍ਰੋਮਣੀ ਕਮੇਟੀ ਨੇ ਕੀਤੀ। ਚਰਚਾ ਦੀ ਅਗਵਾਈ ਗਿਆਨੀ ਸ਼ੇਰ ਸਿੰਘ ਤੇ ਪੰਡਤ ਕਰਤਾਰ ਸਿੰਘ ਦਾਖਾ ਕਰਦੇ ਰਹੇ। ਮਹਿੰਦਰ ਸਿੰਘ ਸਿਧਵਾਂ (ਸਕੱਤਰ) ਨੇ ਸ਼੍ਰੋਮਣੀ ਕਮੇਟੀ ਵਲੋਂ ਮਾਮਲਾ ਪੇਸ਼ ਕੀਤਾ। ਸ੍ਰੀ ਅਕਾਲ ਤਖ਼ਤ ਦੇ ਜਥੇਦਾਰ ਤੇਜਾ ਸਿੰਘ (ਅਕਰਪੁਰੀ) ਨੇ ਪਿਛਲੇ ਹਾਲਾਤ ਦੱਸੇ। ਜਥੇਦਾਰ ਅੱਛਰ ਸਿੰਘ ਨੇ ਰਹੁਰੀਤ ਕਮੇਟੀ ਦੇ ਮੈਂਬਰਾਂ ਦੇ ਅਧਿਕਾਰਾਂ ਬਾਰੇ ਪੁਛਿਆ, ਗਿਆਨੀ ਸ਼ੇਰ ਸਿੰਘ ਜੀ ਨੇ ਕਿਹਾ, ਸ਼੍ਰੋਮਣੀ ਕਮੇਟੀ ਦੇ ਹੋਰ ਮੈਬਰਾਂ ਜਿਹੇ ਹੀ ਅਧਿਕਾਰ ਹਨ, ਨਾ ਵੱਧ ਨਾ ਘੱਟ। ਗਿਆਨੀ ਨਾਹਰ ਸਿੰਘ (ਗੁਜਰਵਾਲ) ਨੇ ਗੁਰਮੁਖੀ ਕੋਰਸਾਂ ਬਾਰੇ ਜਾਣਕਾਰੀ ਦਿੱਤੀ ਕਿ ਬਾਣੀ ਦੀ ਬੇਅਦਬੀ ਕੀਤੀ ਗਈ ਹੈ। ਪੰਡਤ ਕਰਤਾਰ ਸਿੰਘ (ਦਾਖਾ) ਨੇ ਜ਼ੋਰਦਾਰ ਦਲੀਲਾਂ ਭਰੀ ਪ੍ਰਭਾਵਸ਼ੀਲ ਤਕਰੀਰ ਇਸ ਗਲਤ ਪ੍ਰਥਾ ਦੇ ਵਿਰੋਧ ਵਿਚ ਕੀਤੀ। ਕੋਰਸਾਂ ਵਿੱਚ ਕੀਤੀ ਗਈ ਬਾਣੀ ਵਿੱਚ ਅਦਲਾ ਬਦਲੀ ਅਤੇ ਗੁਰੂ ਗ੍ਰੰਥ ਸਾਹਿਬ ਦੀ ਹਸਤੀ ਉਤੇ ਉਟੰਕਣਾ ਨੂੰ ਅਸਹਿ ਕਰਾਰ ਦਿੱਤਾ। ਪ੍ਰੋਫੈਸਰ ਤੇਜਾ ਸਿੰਘ ਜੀ ਨੇ ਕਿਹਾ, 'ਇੰਨ੍ਹਾਂ ਪੰਚ ਖਾਲਸਾ ਦੀਵਾਨ ਵਾਲਿਆਂ ਦੇ ਜਿਵੇਂ ਮਨ ਵਿੱਚ ਆਉਂਦਾ ਹੈ, ਕਰ ਲੈਂਦੇ ਹਨ। ਆਪਣੇ ਆਪ ਨੂੰ ਹੀ ਇਹ ਪੰਥ ਮੰਨਦੇ ਹਨ। ਕੋਈ ਪੁਰਾਣੀ ਬੀੜ ਤੇ ਇਤਿਹਾਸ ਦਾ ਗ੍ਰੰਥ ਇਨ੍ਹਾਂ ਦਾ ਆਧਾਰ ਨਹੀਂ। ਮਾਸਟਰ ਧਰਮ ਸਿੰਘ (ਫਲੇਵਾਲ) ਨੇ ਭਾਈ ਮਨੀ ਸਿੰਘ ਵਲੋਂ ਕੀਤੀ ਗ਼ਲਤੀ ਤੇ ਪੰਥ ਵੱਲੋਂ ਦਿੱਤੀ ਸਜ਼ਾ ਦੀ ਯਾਦ ਦਿਵਾਈ। ਪ੍ਰੋ. ਤੇਜਾ ਸਿੰਘ ਜੀ ਨੇ ਰਾਇ ਦਿੱਤੀ ਇਸ ਮਸਲੇ ਉੱਤੇ ਵਿਚਾਰ ਲਈ ਹੋਰ ਸਮਾਂ ਚਾਹੀਦਾ ਹੈ। ਮਾਮਲਾ ਗੰਭੀਰ ਹੈ। ਨਰੈਣ ਸਿੰਘ ਧੁੜਕੋਟ ਨੇਂ ਕਿਹਾ ਜਦੋਂ ਸਾਬਤ ਹੋ ਚੁਕਿਆ ਹੈ, ਦੀਵਾਨ ਵਾਲਿਆਂ ਗਲਤੀ ਕੀਤੀ ਹੈ, ਫੈਸਲਾ ਅੱਜ ਹੀ ਹੋਵੇ ਅਤੇ ਸਰਵ ਸੰਮਤੀ ਨਾਲ ਹੋਵੇ। ਗਿਆਨੀ ਰਾਮ ਸਿੰਘ, ਅਕਾਲੀ ਕੌਰ ਸਿੰਘ, ਗਿਆਨੀ ਗੁਰਮੁਖ ਸਿੰਘ 'ਮੁਸਾਫਰ' ਨੇ ਵੀ ਬਹਿਸ ਵਿੱਚ ਹਿੱਸਾ ਲਿਆ। 'ਮੁਸਾਫਰ' ਜੀ ਨੇ ਕਿਹਾ ਅਸੀਂ ਕੁਝ ਸੱਜਣ ਪ੍ਰਿੰ. ਗੰਗਾ ਸਿੰਘ ਆਦਿਕ ਸੰਤ ਅਤਰ ਸਿੰਘ ਜੀ ਦੇ ਭੋਗ ਤੇ ਆਉਂਦੇ ਹੋਏ ਭਸੌੜ

ਪੁਜੇ ਸੀ। ਬਾਬੂ ਜੀ ਨੇ ਕਿਹਾ ਸੀ ਸਿੱਖਾਂ ਦਾ ਗੁਰੂ ਗ੍ਰੰਥ ਸਾਹਿਬ ਅਧੂਰਾ ਹੈ। ਛੇਤੀ ਨਵਾਂ ਸਰੂਪ ਪ੍ਰਗਟ ਹੋਵੇਗਾ। ਇਹ ਅੰਦਰ ਖਾਤੇ ਕੁਝ ਕਰਨ ਦਾ ਇਸ਼ਰਾ ਸੀ।

ਗਿਆਨੀ ਸ਼ੇਰ ਸਿੰਘ ਜੀ ਨੇ ਕਿਹਾ ਕਿ ਭਸੌੜ ਦੀਵਾਨ ਵਾਲੇ ਅੰਦਰੋ ਅੰਦਰ ਪਤਾ ਨਹੀਂ ਕੀ ਕਰਦੇ ਰਹਿੰਦੇ ਹਨ। ਸੁਣਿਆ ਹੈ ਕਿ ਬੀੜ ਨਵੀਂ ਕਿਸਮ ਦੀ 'ਹਜ਼ੂਰੀ ਬੀੜ' ਦੇ ਨਾਮ ਦੀ ਤਿਆਰ ਕੀਤੀ ਗਈ ਹੈ। ਗਿਆਨੀ ਸ਼ੇਰ ਸਿੰਘ ਜੀ ਨੇ ਵੇਰਵੇ ਸਹਿਤ ਭਸੌੜ ਦੀਵਾਨ ਦੀਆਂ ਕਾਰਵਾਈਆਂ ਬਾਰੇ ਦੱਸਿਆ ਅਤੇ ਕਿਹਾ ਏਨ੍ਹਾਂ ਨੇ ਗੁਰਬਾਣੀ ਦਾ ਖੰਡਨ ਕੀਤਾ ਹੈ। ਕਈ ਸ਼ਬਦਾਂ ਦੇ ਕਰਮ ਭੰਗ ਕਰ ਕੇ ਕੀਤਾ ਹੈ। ੧ੴ ਤੋਂ ਲੈ ਕੇ ਮੁੰਦਾਵਣੀ ਤੱਕ, ਸਾਰੀ ਗੁਰਬਾਣੀ ਪੰਜਾਂ-ਛੇਆਂ ਕੋਰਸਾ ਵਿੱਚ ਜੋ ਦਰਜ ਕੀਤੀ ਹੈ, ਭੱਟਾਂ ਦੇ ਸਵਈਏ ਛੱਡ ਦਿੱਤੇ ਹਨ, ਜੋ ਭਾਰੀ ਭੁੱਲ ਹੈ। ਗੁਰਬਾਣੀ ਦੇ ਕ੍ਰੰਮ ਭੰਗ ਕਰਨ ਦੇ ਇਹ ਘੋਰ ਅਪਰਾਧੀ ਹਨ। ਸ੍ਰ: ਬੁਧ ਸਿੰਘ ਗੁਰਮਤ ਪ੍ਰੈਸ ਵਾਲਿਆਂ ਨੇ ਦਸਿਆ, ਜਿਨ੍ਹਾਂ ਗੱਲਾਂ ਦੇ ਭੇਦ ਖੁੱਲ੍ਹੇ ਹਨ, ਇਨ੍ਹਾਂ ਦਾ ਮੈਨੂੰ ਪਤਾ ਨਹੀਂ ਸੀ। ਛਾਪੇਖਾਨੇ ਵਲੋਂ ਗਲਤੀ ਨਾਲ ਕੋਰਸ ਛਾਪੇ ਗਏ ਹਨ, ਜਾਣ ਬੁਝਕੇ ਨਹੀਂ। ਗਿਆਨੀ ਬੁਧ ਸਿੰਘ ਪ੍ਰਚਾਰਕ, ਗਿਆਨੀ ਅਮੀਰ ਸਿੰਘ ਤੇ ਹੋਰ ਸੱਜਣਾਂ ਨੇ ਵੀ ਚਰਚਾ ਵਿੱਚ ਹਿੱਸਾ ਲਿਆ, ਗਿਆਨੀ ਸ਼ੇਰ ਸਿੰਘ ਵਲੋਂ ਮਤਾ ਪੇਸ਼ ਹੋ ਕੇ ਸਰਬ ਸੰਮਤੀ ਨਾਲ ਪਾਸ ਹੋਇਆ:-

੧. ਬਾਣੀ ਦਾ ਕਰਮ ਤੋੜਨ ਅਤੇ ਭੰਗ ਕਰਕੇ ਛਪਾਉਣ ਦੇ ਪੰਚ ਖਾਲਸਾ ਦੀਵਾਨ ਵਾਲੇ ਅਪਰਾਧੀ ਹਨ ।

੨. ਭਗਾਉਤੀ ਦੀ ਥਾਂ 'ਸਤਿਨਾਮ' ਸ਼ਬਦ ਵਰਤਦੇ ਹਨ ਜੋ ਭੁੱਲ ਹੈ ।

੩. ਵਾਹਿਗੁਰੂ ਦੀ ਥਾਂ ਵਾਹਗੁਰ ਗੁਰ ਮੰਤਰ ਦੀ ਵਰਤੋਂ ਭੁਲ ਹੈ। ਸੰਗਤਾਂ ਵਾਹਿਗੁਰੂ ਵਰਤਣ।

੪. ਅੰਮ੍ਰਿਤ ਵਿੱਚ ਪਤਾਸੇ ਪਾਉਣੇ, ਪੰਥਕ ਫੈਸਲੇ ਤੋਂ ਬਿਨਾਂ ਬੰਦ ਕੀਤੇ ਹਨ, ਜੋ ਅਤਿਅੰਤ ਅਯੋਗ ਹੈ।

ਅਗਲੇ ਕਦਮ ਲਈ ਸਬ ਕਮੇਟੀ ਬਣਾਈ ਗਈ, ਜਿਸ ਵਿੱਚ ਸ਼੍ਰੋਮਣੀ ਕਮੇਟੀ ਦੀ ਵਰਕਿੰਗ ਕਮੇਟੀ ਦੇ ਮੈਂਬਰ ਤਖਤਾਂ ਦੇ ਜਥੇਦਾਰ, ਪੰਜ ਵਿਦਵਾਨਾਂ ਵਿੱਚ ਪ੍ਰੋ. ਤੇਜਾ ਸਿੰਘ, ਜੋਧ ਸਿੰਘ, ਗਿਆਨੀ ਠਾਕੁਰ ਸਿੰਘ ਲਏ ਗਏ। ਸ਼੍ਰੋਮਣੀ ਕਮੇਟੀ ਦਾ ਜਰਨਲ ਇਜਲਾਸ ਜੁਲਾਈ ਤੱਕ ਕਰਨ ਦਾ ਫੈਸਲਾ ਹੋਇਆ। ੯ ਅਗਸਤ ੧੯੨੮ ਨੂੰ ਵਿਸ਼ੇਸ਼ ਹੁਕਮਨਾਮਾ ਸ੍ਰੀ ਅਕਾਲ ਤਖਤ ਤੋਂ ਬਾਬੂ ਤੇਜਾ ਸਿੰਘ, ਬੀਬੀ ਨਿਰੰਜਨ ਕੌਰ ਨੂੰ ਪੰਥ ਵਿਚੋਂ ਉਪਰਲੇ ਕਾਰਨਾਂ ਕਰਕੇ ਖਾਰਜ ਕਰਨ ਦਾ ਕੀਤਾ ਗਿਆ। ਹੁਕਮਨਾਮੇ ਦੀ ਨਕਲ ਹੇਠ ਲਿਖੇ ਅਨੁਸਾਰ ਹੈ :-

੧ੴ ਵਾਹਿਗੁਰੂ ਜੀ ਕੀ ਫਤਹਿ ॥
ਸ੍ਰੀ ਅਕਾਲ ਜੀ ਸਹਾਇ ॥
ਹੁਕਮਨਾਮਾ ।
ਵਲੋਂ ।
ਸ੍ਰੀ ਅਕਾਲ ਤਖਤ ਸਾਹਿਬ ਅੰਮ੍ਰਿਤਸਰ

ਪੰਚ ਖਾਲਾਸਾ ਦੀਵਾਨ (ਪੰਚ ਖੰਡ) ਭਸੌੜ ਨੇ ਗੁਰਮੁਖੀ ਕੋਰਸ ਨਾਮੇ ਪੁਸਤਕਾਂ ਛਾਪਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚ ਅਦਲਾ ਬਦਲੀ ਤੋਂ ਵਾਧਾ ਘਾਟਾ ਕਰਕੇ ਗੁਰਬਾਣੀ ਤੇ ਉਸ ਦੇ ਕ੍ਰਮ ਨੂੰ ਭੰਗ ਕੀਤਾ ਹੈ। ਗੁਰੂ ਮੰਤਰ ਤੇ ਅਰਦਾਸੇ ਤੇ ਅੰਮ੍ਰਿਤ ਮਰਿਯਾਦਾ ਵਿੱਚ ਅਦਲਾ ਬਦਲੀ ਕਰਨ ਦੀਆਂ ਗੁਰਮਤਿ ਵਿਰੋਧੀ ਕਾਰਵਾਈਆਂ ਕੀਤੀਆਂ ਸਨ। ਇਸ ਲਈ ਬਾਬੂ ਤੇਜਾ ਸਿੰਘ ਤੇ ਬੀਬੀ ਨਿਰੰਜਨ ਕੌਰ ਨੂੰ ਪੰਥ ਖਾਲਸਾ ਦੀਵਾਨ ਦੇ ਬਾਕੀ ਮੈਂਬਰਾਂ ਦਾ

ਸ੍ਰੀ ਅਕਾਲ ਤਖ਼ਤ ਸਾਹਿਬ ਤੇ ਹੋਰ ਗੁਰਦੁਆਰੇ ਸਾਹਿਬਾਨ ਵਿੱਚ ਅਰਦਾਸਾ ਬੰਦ ਕੀਤਾ ਜਾਂਦਾ ਹੈ। ਕੋਈ ਸਿੱਖ ਪੰਚ ਖਾਲਸਾ ਦੀਵਾਨ ਵਲੋਂ ਛਾਪੇ ਗੁਰਮੁਖੀ ਕੋਰਸਾਂ ਨੂੰ ਨਾ ਖਰੀਦੇ, ਨਾ ਆਪਣੇ ਪਾਸ ਰਖੇ, ਇਹ ਪੁਸਤਕਾਂ ਪੰਚ ਖਾਲਸਾ ਦੀਵਾਨ ਪਾਸ ਜਾਂ ਕਿਸੇ ਹੋਰ ਪਾਸ ਹੋਣ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਘੱਲ ਦੇਣ ।

੨੬ ਸਵਾਣ ਸੰਮਤ ਨਾਨਕਸ਼ਾਹੀ ੪੫੦
੨੬ ਸਵਾਣ ਸੰਮਤ ਬਿਕਰਮੀ ੧੯੮੫
੯ ਅਗਸਤ ਸੰ. ਈਸਵੀ ੧੯੨੯
ਮੋਹਰ ਸ੍ਰੀ ਅਕਾਲ ਤਖ਼ਤ ਸਾਹਿਬ ।

ਏਨਾਂ ਕੁਝ ਹੋਣ ਤੋਂ ਵੀ ਇਹ ਚਰਚਾ ਖ਼ਤਮ ਨਹੀਂ ਹੋਈ। ਭਾਵੇਂ ਇਸ ਖਿਆਲ ਦੇ ਸੱਜਣ ਘਟਦੇ ਘਟਦੇ ਬਹੁਤ ਹੀ ਥੋੜ੍ਹੇ ਰਹਿ ਗਏ ਹਨ। ਫਿਰ ਵੀ ਕਿਤੋਂ ਧੂਣੀ ਦਾ ਧੂੰਆ ਨਿਕਲਦਾ ਰਹਿੰਦਾ ਹੈ। ਪੁਸਤਕਾਂ ਭੀ ਛਪਦੀਆਂ ਰਹਿੰਦੀਆਂ ਹਨ। ੧੯੬੦ ਵਿੱਚ 'ਗੁਰਬਾਣੀ ਗੌਰਵਤਾ' ਨਾਮ ਦੀ ਪੁਸਤਕ ਰੌਲਾ ਪੈਣ ਤੇ ਸਰਕਾਰ ਵਲੋਂ ਜ਼ਬਤ ਕੀਤੀ ਗਈ ਸੀ। ਇਹ ਮਸਲਾ ਸ਼ਾਇਦ ਕਦੇ ਖ਼ਤਮ ਨਾ ਹੋਵੇ ਜਿੰਨਾਂ ਚਿਰ ਇਹ ਸੱਚ ਨਾ ਮੰਨ ਲਿਆ ਜਾਵੇ ਕਿ ਭਗਤਾਂ ਦੀ ਬਾਣੀ ਗੁਰੂ ਸਾਹਿਬ ਨੇ ਆਪ ਚੜ੍ਹਾਈ ਹੈ, ਆਪਣੀ ਬਾਣੀ ਰਾਹੀਂ ਸਵੀਕ੍ਰਿਤੀ ਦੇ ਵਾਕ ਕਹੇ ਹਨ। *ਭਗਤਾਂ ਦੇ ਸਿਧਾਂਤਕ ਭੇਦ-ਪ੍ਰਭੇਦ ਇਸ ਲਈ ਹਨ ਕਿ ਭਗਤ ਸਹਿਬਾਨ ਭਗਤੀ ਦੀ ਸਾਧਨਾ ਮਾਰਗ ਤੋਂ ਹੁੰਦੇ ਗੁਰੂ ਕ੍ਰਿਪਾ ਨਾਲ ਪਰਮਪਦ ਤੱਕ ਪੁੱਜੇ ਸਨ। ਵਿਰੋਧੀ ਮੱਤ ਵਾਲਿਆਂ ਦੇ ਮੁਖ ਉਟੰਕਣ ਇਸ ਤਰ੍ਹਾਂ ਦੇ ਹਨ :-*

੧. ਭਗਤਾਂ ਦੀ ਬਾਣੀ ਵਿੱਚ ਪ੍ਰਸਪਰ ਵਿਰੋਧੀ ਭਾਵ ਹਨ ।
੨. ਭਗਤ ਉਨ੍ਹਾਂ ਕਿਰਿਆ ਕਾਂਡਾਂ ਦੇ ਧਾਰਨੀ ਰਹੇ, ਜਿਨ੍ਹਾਂ ਦਾ ਗੁਰਬਾਣੀ ਵਿੱਚ ਵਿਰੋਧ ਕੀਤਾ ਗਿਆ ਹੈ।
੩. ਭਗਤਾਂ ਦੇ ਜ਼ਾਤ ਪਾਤ ਕਿਰਿਆ ਦੇ ਧੰਦਿਆਂ ਦਾ ਜ਼ਿਕਰ ਕੀਤਾ ਹੈ, ਜੋ ਉਨ੍ਹਾਂ ਦੀਆਂ ਜਾਤਾਂ ਪਾਤਾਂ ਦੇ ਕਰਮਾਂ ਨੂੰ ਦਰਸਾਉਂਦਾ ਤੇ ਸਿੱਖ ਸਮਾਜ ਨੂੰ ਜ਼ਾਤਾਂ ਤੇ ਕਰਮਾਂ ਵਿੱਚ ਵੰਡਣ ਦੀ ਮੁੜ ਪ੍ਰੇਰਨਾ ਦਿੰਦਾ ਹੈ ।
੪. ਭਗਤਾਂ ਦੀ ਬਾਣੀ ਵਿੱਚ ਅਵਤਾਰ ਪ੍ਰਸਤੀ ਹੈ, ਬੁਤ ਪ੍ਰਸਤੀ ਭੀ ਹੈ, ਜਦੋਂ ਕਿ ਗੁਰਮਤ ਇਕ ਨਿਰੰਕਾਰ ਦੀ ਭਗਤੀ ਦ੍ਰਿੜਾਉਂਦੀ ਹੈ ।

ਇਨ੍ਹਾਂ ਸਾਰਿਆਂ ਪ੍ਰਸ਼ਨਾਂ ਦਾ ਉਤਰ ਇਕੋ ਹੀ ਹੈ, ਏਹੋ ਹੀ ਕਾਰਨ ਸਨ, ਭਗਤ ਬਾਣੀ ਚੜ੍ਹਾਉਣ ਦੇ ਜੋ ਭਗਤ, ਉਪਰ ਦੱਸੇ ਸਰਗੁਣਵਾਦੀ ਵਿਸ਼ਵਾਸ਼ਾਂ ਦੇ ਧਾਰਨੀ ਸਨ, ਦੇਵੀ ਦੇਵਤੇ ਠਾਕਰ ਪੂਜਦੇ ਸਨ, ਮੰਜ਼ਿਲੋ ਮੰਜ਼ਿਲ ਚੜ੍ਹਦੇ ਨਿਰੰਕਾਰ ਦੀ ਭਗਤੀ ਦੇ ਉਚ ਪਦ ਉਤੇ ਪੁੱਜੇ। ਜੋ ਅੰਤਰੀਵ ਭੇਦ ਭਗਤਾਂ ਦੀ ਬਾਣੀ ਤੋਂ ਪ੍ਰਗਟ ਹੁੰਦੇ ਹਨ। ਫਿਰ ਪ੍ਰਾਪਤੀ ਦੇ ਅਨੁਭਵ ਨਿਰੰਜਨ ਨਿਰੰਕਾਰ ਦੀ ਅਰਾਧਨਾ ਦੇ ਪਦ ਉਤੇ ਪੁੱਜੇ। ਸਭਨਾਂ ਭਗਤਾਂ ਦੀ ਬਾਣੀ ਹੀ ਜਿਸਦਾ ਪ੍ਰਮਾਣ ਹੈ। ਨਿਰੰਜਨ ਨਿਰੰਕਾਰ ਦੀ ਭਗਤੀ ਦਾ ਵਰਣਨ ਭਗਤੀ ਦੀ ਪਰਪੱਕਤਾ ਹਰਿਕ ਭਗਤ ਦੀ ਬਾਣੀ ਵਿੱਚ ਮਿਲਦੀ ਹੈ। ਭਗਤ ਕਿਸੇ ਵੀ ਮਾਰਗ ਤੇ ਚਲਦੇ ਹੋਏ ਇਸ ਪਦ ਉਤੇ ਪੁਜੇ। ਗੱਲ ਮਾਰਗ ਦੀ ਨਹੀਂ ਪ੍ਰਾਪਤੀ ਦੀ ਹੈ।

ਕੌਣ ਹੈ ਅਜਿਹਾ ਵਿਅਕਤੀ ਅਤੇ ਮਹਾਨ ਸਿੱਖ ਜੋ ਜਨਮ ਤੋਂ ਹੀ ਨਿਰੰਕਾਰ ਬ੍ਰਹਮ

ਦਾ ਉਪਾਸ਼ਕ ਉਪਜਿਆ ਹੋਵੇ? ਕੌਣ ਹੈ ਉਹ ਸਿੱਖ ਜਿਸਦਾ ਬਿਨਾਂ ਕਿਸੇ ਵਰਗ, ਦੇਸ਼ ਦੇ ਵਾਸੀ ਮੰਨੇ ਜਾਂਦੇ ਮਾਂ-ਪਿਉ ਤੇ ਜਨਮ ਨਾ ਹੋਇਆ ਹੋਵੇ। ਉਸਦੇ ਮਾਪੇ ਕਰਮ ਤੋਂ ਬਿਨਾਂ ਹੋਣ? ਤੇ ਪ੍ਰਾਣੀ ਜਾਤੀ ਵੰਡ ਵਾਲੀਆਂ ਸ਼੍ਰੇਣੀਆਂ ਵਿੱਚ ਜੰਮਿਆ ਪਲਿਆ ਨਾ ਹੋਵੇ? ਆਪਣੇ ਗੁਜ਼ਰਾਨ ਦੇ ਧੰਦੇ ਕਿਰਤ ਵਿਰਤ ਦੇ ਕਰਮਾਂ ਦੇ ਵਰਣਨ ਤੋਂ ਨਿਰਲੇਪ ਹੋਵੇ? ਸਾਧਨਾਂ ਮਾਰਗ ਵਿੱਚ ਮੂਰਤੀ ਪੂਜਾ, ਕਰਮ ਕਾਂਡ, ਅਵਤਾਰ ਵਾਦ, ਦੀ ਡੰਗੋਰੀ ਫੜੇ ਬਿਨਾਂ ਗੁਰੂ ਨਾਨਕ ਸਾਹਿਬ ਤੋਂ ਇਲਾਵਾ, ਕੋਈ ਸਿੱਧਾ ਪਾਰ ਬ੍ਰਹਮ ਪ੍ਰਮੇਸ਼ਰ ਦਾ ਭਗਤ ਨਹੀਂ ਹੋਇਆ। ਕੀ ਗੁਰੂ ਅੰਗਦ ਜੀ ਪਹਿਲਾਂ ਦੇਵੀ ਪੂਜ ਨਹੀਂ ਸਨ? ਗੁਰੂ ਅਮਰਦਾਸ ਤੀਰਥਾਂ ਉਤੇ ਘੁੰਮਦੇ ਬੁਢੇ ਨਹੀਂ ਹੋਏ? ਸੈਂਕੜੇ ਗੁਰਸਿੱਖ, ਜਿਨ੍ਹਾਂ ਨੂੰ ਭਾਈ ਗੁਰਦਾਸ ਜੀ ਨੇ ਭਗਤਾਂ ਤੋਂ ਵੀ ਉਚੇ ਦਸਿਆ ਹੈ, ਪਹਿਲਾਂ ਸੁਲਤਾਨੀਏ ਅਤੇ ਦੇਵੀ ਪੂਜ ਸਨ। ਗੁਰੂ ਅਮਰਦਾਸ ਜੀ ਦੇ ਸ਼ਬਦ *'ਤੀਰਥ ਉਦਮ ਸਤਿਗੁਰੂ ਕੀਆ ਸਭਿਲੋਕ ਉਧਰਣ ਅਰਥਾ'* ਤੋਂ ਪ੍ਰਗਟ ਹੈ ਗੁਰੂ ਜੀ ਗੁਰੂ ਬਣਨ ਪਿਛੋਂ ਵੀ ਤਰੀਥਾਂ ਉਤੇ ਗਏ ਪਰ ਮਨੋਰਥ ਬਦਲ ਗਿਆ ਸੀ। ਲੋਕਾਂ ਦੇ ਉਧਾਰ ਲਈ ਉਨ੍ਹਾਂ ਇੰਝ ਕੀਤਾ ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗਿਆਨ ਜੋਤੀ ਸਾਰੇ ਜਗਤ ਜਲੰਦੇ ਲਈ ਹੈ, ਸਭਨਾਂ ਨੂੰ ਸਾਂਝੇ ਗਿਆਨ ਉਪਦੇਸ਼ ਦ੍ਰਿੜਾਉਣ ਦੀ ਅਲਮ ਬਰਦਾਰ ਹੈ। ਪ੍ਰਾਣੀ ਕਿਸੇ ਵੀ ਜਾਤੀ ਤੇ ਦੇਸ਼ ਵਿੱਚ ਜੰਮਿਆਂ ਕਿਸੇ ਭੀ ਭਾਂਤ ਦੇ ਕਰਮ ਕਾਂਡ ਦੀਆਂ ਉਲਝਣਾਂ ਵਿੱਚ ਗ੍ਰਸਿਆ ਹੋਵੇ, ਗੁਰਮਤ ਦਾ ਸੰਦੇਸ਼, ਉਨ੍ਹਾਂ ਲਈ ਮਾਰਗ ਦਰਸ਼ਕ ਹੈ।

ਗੁਰਮਤ ਗੁਰਬਾਣੀ ਦਾ ਪ੍ਰਕਾਸ਼ ਰੂਪ ਗੁਰੂ ਗੰਥ ਸਾਹਿਬ, ਆਤਮਕ ਘੁੰਮਣ ਘੇਰੀਆਂ ਵਿੱਚੋਂ ਗੁਜ਼ਰਨ ਵਾਲਿਆਂ ਲਈ ਰੋਸ਼ਨ ਮੁਨਾਰਾ ਹੈ। ਖਾਸ ਕਰ ਭਗਤ ਬਾਣੀ ਦੀ ਹੋਂਦ ਭਗਤਾਂ ਦੇ ਜੀਵਨ ਨਾਲ ਵਰਤੀਆਂ ਘਟਨਾਵਾਂ ਆਤਮਕ ਮਾਰਗ ਦੇ ਪਾਂਧੀਆਂ ਦਾ ਮਾਰਗ ਦਰਸ਼ਨ ਕਰਦੀਆਂ ਰਹਿਣਗੀਆਂ। ਕ੍ਰਿਸ਼ਨ ਭਗਤਾਂ, ਰਾਮ ਭਗਤਾਂ, ਦੇਵੀ ਪੂਜਾ, ਕਰਮ ਕਾਂਡੀਆਂ ਹਠ ਯੋਗੀਆਂ ਨੇ ਗੁਰਮਤ ਦੇ ਗਾਡੀ ਰਾਹ ਉਤੇ ਪੈਕੇ ਜਦੋਂ ਨਿਰਗੁਣ ਪਾਰ ਬ੍ਰਹਮ ਦਾ ਮਾਰਗ ਧਾਰਨ ਕੀਤਾ ਉਹ ਭੀ ਬ੍ਰਹਮ ਵਿੱਚ ਲੀਨ ਹੋਏ, ਪ੍ਰਵਾਨ ਚੜ੍ਹੇ। ਅਗੋਂ ਲਈ ਅਜੇਹੀ ਦਸ਼ਾ ਵਿੱਚ ਭਟਕਦੇ ਲੋਕਾਂ ਲਈ ਗੁਰੂ ਉਪਦੇਸ਼, ਗੁਰਮਤ, ਗੁਰਬਾਣੀ ਉਦਾਰਤਾ ਨਾਲ ਛਲਕਦੀਆਂ ਭਾਵ ਲਹਿਰਾਂ, ਪਿਛਲੇ ਕਰਮ ਵਹਾ ਲੈ ਜਾਣ ਅਤੇ ਅਗੋਂ ਨੂੰ ਸੱਚਾ ਮਾਰਗ ਦਿਖਾਉਣ ਦੇ ਸਮਰੱਥ ਹਨ। ਅਵਤਾਰਵਾਦ ਵਿੱਚ ਫਸੇ ਰਹਿਣਾ, ਕ੍ਰਿਸ਼ਨ ਲੀਲਾ ਦੀਆਂ ਕਾਮ ਕ੍ਰੀੜਾ *'ਕੇਤੇ ਰਾਮ ਰਵਾਲ'* ਦੀਆਂ ਲੀਲਾ ਤੇ ਤਮਾਸ਼ਿਆ ਨੂੰ ਈਸ਼੍ਰਰ ਭਗਤੀ ਨਹੀਂ ਕਿਹਾ ਜਾ ਸਕਦਾ। ਹਠਯੋਗ ਵਿੱਚ ਤਨ ਗਾਲਣੇ, ਮੂਰਤੀ ਪੂਜਾ ਆਦਿਕ ਕੱਚੇ ਵਿਸ਼ਵਾਸ਼ਾਂ ਨੂੰ ਪਾਲਣਾ, ਕਰਮ ਕਾਂਡਾਂ ਰਾਹੀਂ ਸਿੱਧੀਆਂ ਨੂੰ ਪ੍ਰਾਪਤੀ ਮੰਨਣਾ, ਭਾਵੇਂ ਕਿੰਨੀਆਂ ਚਮਤਕਾਰੀ ਭੀ ਹੋਣ, ਉਹ ਨੱਚਣ ਕੁੱਦਣ ਵਾਲੇ ਮਨ ਕਾ ਚਾਉ ਹੀ ਹਨ। ਇਹ ਸਭੋ ਕੁਝ, *'ਜਾ ਕਾ ਕੀਆ ਸਗਲ ਜਹਾਨ' 'ਨਿਰਭਉ ਨਿਰੰਕਾਰੁ ਸਚੁ ਨਾਮੁ'*॥ ਦੀ ਲਖਤਾ ਦਾ ਮਾਰਗ ਨਹੀਂ। ਹਾਂ ਇਹ ਕਿਰਿਆ ਵਾਲੇ ਉਚਾ ਜ਼ਰੂਰ ਉਠਦੇ ਰਹੇ ਹਨ, ਉਚਾ ਉਠਦੇ ਭੀ ਰਹਿਣਗੇ। ਪਰ ਪਰਮ ਪਦ ਦੀ ਪ੍ਰਾਪਤੀ ਦਾ ਸਾਧਨ ਗੁਰਮਤ ਹੀ ਹੈ ।

*ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ ॥*
*ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ ਸਭਿ ਦੋਖ ਗਏ ਚਮਰੇ ॥*
*ਗੁਰਮੁਖਿ ਨਾਮਿ ਲਗੇ ਸੇ ਉਧਰੇ ਸਭਿ ਕਿਲਬਿਖ ਪਾਪ ਟਰੇ ॥ (ਮਾਰੂ ਮ. ੪, ੯੯੫)*

ਗੁਰਮਤ ਦੀ ਇਹ ਉਚ ਸਮਦ੍ਰਿਸ਼ਟੀ ਭਗਤਾਂ ਨੂੰ ਸੇਧ ਦਿੰਦੀ ਹੈ, *'ਸਤਿਗੁਰੂ ਸਭਨਾਂ ਦਾ ਭਲਾ ਮਨਾਇਦਾ'* ਸਰਬਤ ਦੇ ਭਲੇ ਦੀ ਪੁਕਾਰ ਜਗਤ ਜਲੰਦੇ ਨੂੰ ਸ਼ਾਂਤ ਕਰਨ ਵਾਲੀ ਵਿਆਪਕ

ਉਦਾਰਤਾ 'ਗੁਰਮਤ' ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿੱਚ ਨਿਰੂਪਣ ਕੀਤਾ ਧਰਮ ਸਰੂਪ ਹੈ।

*ਜਗਤੁ ਜਲੰਦਾ ਰਖਿ ਲੈ ਆਪਣੀ ਕ੍ਰਿਪਾ ਧਾਰਿ ॥*

*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥ (ਬਿਲਾਵਲ ਵਾਰ ਸਲੋਕ ਮ. ੩, ੮੫੩)*

ਗੁਰਮਤ ਦੀ ਸਿੱਖਿਆ ਸਭਨਾਂ ਲਈ ਹੈ ਨਾ ਕਿ- *'ਸੂਦੁ ਸੂਦੁ ਕਰਿ ਮਾਰਿ ਉਠਾਇਓ'*- ਜੁਲਾਹਾ, ਡੂੰਮ, ਛੀਪਾ, ਨਾਈ, ਜੱਟ, ਕਹਿਕੇ ਭਗਤਾਂ ਨੂੰ ਦੁਰਕਾਰਨ ਵਾਲੀ, ਪੰਡਿਆਂ, ਕੁਲ ਅਭਿਮਾਨੀਆਂ ਦੀ ਦੁਰਾਕਰੀ ਨੀਤੀ ਧਾਰਨ ਵਾਲਿਆਂ ਦੀ ਜਾਗੀਰ ਹੈ। ਗੁਰੂ ਸਾਹਿਬ ਖੁਦ ਭਗਤਾਂ ਦੇ ਨਾਮ ਦੇਕੇ ਜਦੋਂ ਉਨ੍ਹਾਂ ਨੂੰ ਮੁਕਤ ਹੋਏ ਦਸਦੇ ਹਨ, *'ਨਾਮਾ ਜੈਦੇਉ ਤ੍ਰਿਲੋਚਨੁ ਕਬੀਰ ਦਾਸਰੋ ਮੁਕਤ ਭਇਓ ਚਮਿਆਰੋ'॥* ਭਗਤਾਂ ਉਤੇ ਕਿਸੇ ਤਰ੍ਹਾਂ ਵੀ ਸ਼ੰਕਾ ਕਰਨਾ ਗੁਰੂ ਸਾਹਿਬ ਉਤੇ ਸ਼ੰਕਾ ਕਰਨ ਤੁੱਲ ਹੈ।

ਭਗਤ ਬਾਣੀ ਬਾਰੇ ਸਫਾਈ ਵਿੱਚ ਇਹ ਕਹਿਣਾ ਕਿ ਪਹਿਲਾਂ ਭਗਤ ਅਵਤਾਰਵਾਦੀ ਨਹੀਂ ਸਨ, ਕਰਮਕਾਂਡੀ ਭੀ ਨਹੀਂ ਸਨ। ਹਠ ਯੋਗੀ ਵੀ ਨਹੀਂ ਸਨ, ਵਿਅੱਰਥ ਦੀਆਂ ਸਫਾਈਆਂ ਦੇਣ ਵਾਲਾ ਦ੍ਰਿਸ਼ਟੀਕੋਣ ਹੈ। ਪਹਿਲਾਂ ਭਗਤ ਉਹ ਕੁਝ ਹੈ ਸਨ, ਜੋ ਉਨ੍ਹਾਂ ਦੀ ਬਾਣੀ ਵਿੱਚ ਮਿਲਦਾ ਹੈ, ਉਸ ਤੋਂ ਵਧੇਰੇ ਭੀ ਅਪਮਾਨਤ ਕੀਤੇ ਗਏ ਹੋਣਗੇ ਜਿਸ ਬਾਰੇ ਉਨ੍ਹਾਂ ਦੱਸਿਆ ਹੈ ਦੇਖਣਾ ਇਹ ਹੈ ਕਿ ਤਿਆਰ ਰੂਪ ਵਿਚ ਉਨ੍ਹਾਂ ਦਾ ਲਖਸ਼ ਕੀ ਸੀ? ਪਤਤਾਂ ਤੋਂ ਪਵਿਤਰ ਹੋ ਕੇ ਪ੍ਰਵਾਨ ਚੜ੍ਹੇ। ਅਜੇਹੇ ਪਦ ਉਤੇ ਪੁੱਜੇ ਕਿ ਉਨ੍ਹਾਂ ਦੀ ਬਾਣੀ ਸੁਰ, ਨਰ ਦੇਵਤਾ, ਕਹਾਉਣ ਵਾਲੇ, ਮਨੁੱਖਾਂ ਵਿੱਚ ਅਧਿਕਾਰ ਰੱਖਣ ਵਾਲੇ (ਨਰ) ਵੀ ਗਾਉਂਦੇ ਹਨ, ਅਤੇ ਗਾਉਣਗੇ ।

ਭੁੱਲ ਨਹੀਂ ਜਾਣਾ ਚਾਹੀਦਾ ਭਗਤ ਆਖਰ ਭਗਤ ਸਨ, ਗੁਰੂ ਨਾਨਕ ਜੀ ਵਾਂਗ ਗੁਰੂ ਜੋਤੀ ਨਹੀਂ। ਧੁਰੋਂ ਵਰੋਸਾਏ ਹੋਏ ਪ੍ਰਮੇਸ਼ਰ ਸਰੂਪ *ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ* ਨਹੀਂ ਸਨ, ਕਿ ਕਿਸੇ ਸਾਧਨਾ ਮਾਰਗ ਦੀਆਂ ਪ੍ਰਚਲਤ ਰੀਤਾਂ ਦੇ ਖੰਭਾਂ ਤੋਂ ਬਿਨਾਂ ਹੀ ਉਡਾਰੀਆਂ ਮਾਰਕੇ ਅਧਿਆਤਮਕ ਅਕਾਸ਼ ਵਿੱਚ ਉਡਦੇ। ਭਗਤ ਵੱਖੋ ਵੱਖਰੀਆਂ ਜਾਤਾਂ ਵਿੱਚ ਭਿੰਨ ਭਿੰਨ ਕੰਮ ਕਾਜ ਕਰਦੇ ਵੀ ਰਹੇ, ਜੋ ਰਾਹ ਸਾਧਨਾ ਭਗਤੀ ਦਾ ਸੁੱਝਿਆ ਤੇ ਦਿਸਿੱਆ ਉਸ ਰਾਹ ਚੱਲ ਪਏ, ਪ੍ਰਮੇਸ਼ਰ ਦੇ ਮਾਰਗ ਦੇ ਪਾਂਧੀ ਬਣੇ। ਅੰਤ ਗੁਰੂ ਕ੍ਰਿਪਾ ਨਾਲ ਪ੍ਰਵਾਨ ਚੜ੍ਹੇ। ਉਨ੍ਹਾਂ ਦੇ ਪਹਿਲੇ ਅਨੁਭਵਾਂ ਦੀਆਂ ਹੱਡ ਬੀਤੀਆਂ ਸਿਖਿਆਦਾਇਕ ਤਜਰਬੇ ਭੀ ਬਾਣੀ ਦੇ ਰੂਪ ਵਿੱਚ ਪ੍ਰਵਾਣ ਹੋਏ। ਮੁੜ ਮੁੜ ਦੁਹਰਾਉਣ ਵਾਲੀ ਗੱਲ ਹੈ, ਭਗਤ ਬਾਣੀ ਚੜ੍ਹਾਈ ਹੀ ਇਸ ਲਈ ਗਈ ਕਿ ਭਗਤ ਵੱਖੋ ਵੱਖਰੇ ਰਾਹਾਂ ਤੋਂ ਵਿਕਾਸ ਕਰਦੇ, ਪ੍ਰਾਪਤੀ ਤੱਕ ਪੁੱਜੇ। ਅਨੇਕਾਂ ਹੋਰ ਭੀ ਭਗਤ ਉਸ ਵੇਲੇ ਪ੍ਰਸਿੱਧ ਸਨ। ਭਗਤ ਮਾਲਾਂ ਚਮਤਕਾਰੀ ਭਗਤਾਂ ਦੇ ਵਿਰਤਾਂਤ ਨਾਲ ਭਰੀਆ ਪਈਆਂ ਹਨ। ਕਈ ਭਗਤ, ਬਾਣੀ ਚੜ੍ਹਾਉਣ ਲਈ ਖੁਦ ਹੀ ਪੁਜੇ ਸਨ। ਉਨ੍ਹਾਂ ਭਗਤਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਦਾ ਭਾਗ ਕਿਉਂ ਨਾ ਬਣੀ? ਕਿਉਂ ਕਿ ਉਹ ਆਪਣੀਆਂ ਆਰੰਭਕ ਮੰਜ਼ਿਲਾ ਉਤੇ ਹੀ ਭਟਕਦੇ ਸਨ। ਹਉਮੈ ਵਿੱਚ ਗ੍ਰਸੇ 'ਬ੍ਰਹਿਮ ਅਗਨ' ਕੇ ਲੂਠੇ ਅਣਵਿਕਸਤ ਹੀ ਰਹੇ ਸੀ।

ਗੁਰਮਤ ਦ੍ਰਿਸ਼ਟੀ ਤੋਂ ਭਗਤਾਂ ਦੀ ਬਾਣੀ ਬਾਰੇ ਉਦਾਰਤਾ ਵਾਲਾ ਇਹ ਨਜ਼ਰੀਆ ਮੰਨਣ ਅਤੇ ਧਾਰਨ ਯੋਗ ਹੈ ਜਿਸ ਦੀ ਵਿਆਖਿਆ, ਗੁਰੂ ਅਰਜਨ ਦੇਵ ਜੀ ਨੇ ਖੁਦ ਕੀਤੀ ਹੈ। ਅਗੇ ਇਸ ਸੋਧ ਵਿੱਚ ਚੱਲਣ ਲਈ ਮਾਰਗ ਦਰਸ਼ਨ ਕੀਤਾ ਹੈ :-

*ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥*

*ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥ਰਹਾਉ॥*

*ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥*

*ਨੀਚ ਕੁਲਾ ਜੋਲਾਹਰਾ ਭਇਓ ਗੁਣੀਯ ਗਹੀਰਾ॥*
*ਰਵਿਦਾਸੁ ਢੋਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ॥*
*ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥*
*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥*
*ਹਿਰਦੇ ਵਸਿਆ ਪਾਰਬ੍ਰਹਮ ਭਗਤਾ ਮਹਿ ਗਨਿਆ ॥*
*ਇਹ ਬਿਧਿ ਸੁਨ ਕੈ ਜਾਟਰੋ ਉਠਿ ਭਗਤੀ ਲਾਗਾ ॥*
*ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥ (ਰਾਗ ਆਸਾ ਧੰਨਾ ਜੀ - ੪੮੭)*

ਸਿੱਖ ਸਾਹਿਤ ਵਿੱਚ ਸਭ ਤੋਂ ਪ੍ਰਮਾਣੀਕ ਗੁਰੂ ਬਚਨ ਹਨ। ਗੁਰੂ ਬਾਣੀ ਵਿੱਚ ਤੀਜੇ ਮਹਲੇ ਤੋਂ ਲੈਕੇ ਮਹਲੇ ਨੌਵੇਂ ਤੱਕ ਦੀ ਬਾਣੀ ਵਿਚ ਭਗਤਾਂ ਦੀ ਬਾਣੀ ਦੀ ਸ੍ਵੀਕ੍ਰਿਤੀ ਦੇ ਲੇਖ ਪ੍ਰਾਪਤ ਹਨ। ਗੁਰੂ ਅਮਰਦਾਸ ਜੀ ਦੀ ਅਖੀਰਲੀ ਤੁਕ ਦਰਸਾਉਂਦੀ ਹੈ. ਕਿ ਭਗਤਾਂ ਦੀ ਬਾਣੀ ਪ੍ਰਮਾਣਤ ਹੈ। ਕੋਈ ਉਸ ਨੂੰ ਟੋਕ ਜਾਂ ਮੇਟ ਨਹੀਂ ਸਕਦਾ। *'ਸੁਰ ਨਰ ਤਿਨਕੀ ਬਾਣੀ ਗਾਵੈ ਕੋਇ ਨ ਮੈਟੇ ਭਾਈ'।* ਗੁਰੂ ਰਾਮਦਾਸ ਜੀ ਦਾ ਵਾਕ ਹੈ :-

*ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ ॥*
*ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ॥ (ਸੂਹੀ ਮਹਲਾ ੪, ੭੩੩)*

ਗੁਰੂ ਸਾਹਿਬਾਨ ਜਿਸ ਭਗਤਾਂ ਦੀ ਬਾਣੀ ਉਤੇ ਇੰਝ ਸ੍ਵੀਕ੍ਰਿਤੀ ਦੀ ਮੋਹਰ ਲਾਉਂਦੇ ਹਨ, ਉਸ ਮੋਹਰ ਨੂੰ ਕੌਣ ਮੇਟ ਸਕਦਾ ਹੈ? (ਕੋਇ ਨਾ ਮੇਟੇ ਭਾਈ) ਜੋ ਸਖਸ਼ ਭਗਤ ਬਾਣੀ ਬਾਰੇ ਉਟੰਕਣ ਕਰਦੇ ਹਨ, ਉਹ ਅੰਤਰ ਭੇਦਾਂ, ਪ੍ਰਸਪਰ ਵਿਰੋਧੀ ਭਾਵਨਾਂ ਨੂੰ ਵਿਕਾਸ ਕਰਦੇ ਰੂਪ ਵਿੱਚ ਦੇਖਣ, ਗੁਰਬਾਣੀ ਅਨੁਸਾਰ ਦੱਸੀ ਸਿੱਖ ਮੱਤ ਸਮਝਣ, ਗੁਰੂ ਸਾਹਿਬ ਦੀ ਕਰਮ ਭੂਮੀ ਦੇ ਉਦਾਰ ਵਿਚਾਰਾਂ ਨੂੰ ਜਾਨਣ। ਜਿਨ੍ਹਾਂ ਭਗਤਾਂ ਦੀ ਬਾਣੀ ਹੈ, ਉਨ੍ਹਾਂ ਭਗਤਾਂ ਦੇ ਗੁਰੂ ਸਾਹਿਬਾਨ ਨੇ ਆਪਣੀ ਬਾਣੀ ਵਿੱਚ ਨਾਮ ਦਿੱਤੇ ਹਨ। ਭਗਤਾਂ ਦੀ ਬਾਣੀ ਭਗਤੀ ਸਾਧਨਾ ਦੇ ਆਤਮ ਵਿਸ਼ਵਾਸ਼ਾਂ ਦਾ ਪ੍ਰਮਾਣ ਹੈ, ਸਾਧਨਾ ਭਗਤੀ ਵਿੱਚ ਵਖੋ ਵਖਰਿਆਂ ਤਰੀਕਿਆਂ ਨਾਲ ਜੁਟੇ ਭਗਤਾਂ ਦੀ ਪ੍ਰਾਪਤੀ ਤੱਕ ਪੁਜਣ ਦੀ ਗਵਾਹੀ ਹੈ :

*ਕਿਸ ਜਾਤਿ ਤੇ ਕਿਸ ਪਦਹਿ ਅਪਰਿਓ ਰਾਮ ਭਗਤ ਵਿਸੇਖ ।*
*ਭਲੋ ਕਬੀਰੁ ਦਾਸੁ ਦਾਸਨ ਕੋ ਊਤਮੁ ਸੈਨੁ ਜਨੁ ਨਾਈ ॥*
*ਊਚ ਤੇ ਊਚ ਨਾਮਦੇਉ ਸਮਦਰਸੀ ਰਵਿਦਾਸ ਠਾਕੁਰ ਬਣਿ ਆਈ॥ (ਸਾਰੰਗ ਮ. ੫-੧੨੦੭)*

ਉੱਪਰ ਕੀਤੀ ਵਿਆਖਿਆ ਦੀ ਵਿਸ਼ੇਸ਼ ਸੇਧ ਹੈ, ਜੀਵਨ ਮੁਕਤ ਵਿਧੀ ਮੰਨਣ ਦਾ ਸੰਕੇਤ ਹੈ, ਉਚਾ ਉਠਣ ਦੀ ਪ੍ਰੇਰਨਾ ਦਾ ਸਰੋਤ ਹੈ, ਜਿਸ ਦੀ ਗਵਾਹੀ ਗੁਰੂ ਅਰਜਨ ਦੇਵ ਜੀ ਨੇ ਖੁਦ ਭਰੀ ਹੈ :

*ਧੰਨੈ ਸੇਵਿਆ ਬਾਲ ਬੁਧਿ॥ ਤ੍ਰਿਲੋਚਨ ਗੁਰ ਮਿਲਿ ਭਈ ਸਿਧਿ॥*
*ਬੇਣੀ ਕਉ ਗੁਰਿ ਕੀਓ ਪ੍ਰਗਾਸੁ॥ ਰੇ ਮਨ ਤੂ ਭੀ ਹੋਹਿ ਦਾਸੁ॥*
*ਜੈ ਦੇਵ ਤਿਆਗਿਓ ਅਹੰਮੇਵ ॥ ਨਾਈ ਉਧਰਿਓ ਸੈਨੁ ਸੇਵ ॥*
*ਮਨੁ ਡੀਗਿ ਨ ਡੋਲੈ ਕੰਹੂ ਜਾਇ ॥ ਮਨ ਤੂ ਭੀ ਤਰਸਹਿ ਸਰਣਿ ਪਾਇ॥*
*ਜਹਿ ਅਨੁਗ੍ਰਹੁ ਠਾਕੁਰਿ ਕੀਉ ਆਪਿ ॥ ਸੇ ਤੈਂ ਲੀਨੇ ਭਗਤ ਰਾਖਿ ॥*
*ਤਿਨ ਕਾ ਗੁਣੁ ਅਵਿਗੁਣੁ ਨ ਬੀਚਾਰਿਓ ਕੋਇ॥ ਇਹ ਬਿਧਿ ਦੇਖਿ ਮਨੁ ਲਗਾ ਸੇਵ॥*
*ਕਬੀਰ ਧਿਆਇਓ ਏਕ ਰੰਗ ॥ ਨਾਮਦੇਵ ਹਰਿ ਜੀਉ ਬਸਹਿ ਸੰਗਿ ॥*

*ਰਵਿਦਾਸ ਧਿਆਏ ਪ੍ਰਭ ਅਨੂਪ ॥ ਗੁਰ ਨਾਨਕ ਦੇਵ ਗੋਬਿੰਦ ਰੂਪ॥*

*(ਬਸੰਤ ਮਹਲਾ ੫, ੧੧੯੨)*

ਗੁਰੂ ਅਰਜਨ ਦੇਵ ਜੀ ਏਥੇ, ਭਿੰਨ ਭਿੰਨ ਹਸਤੀਆਂ ਦਾ ਵਰਣਨ ਕਰਦੇ ਹਨ। ਗੁਰੂ ਨਾਨਕ ਦੇਵ ਜੀ ਦਾ ਸ਼ੁਭ ਨਾਮ, ਭਗਤਾਂ ਤੋਂ ਪਿੱਛੇ ਆਇਆ। ਸਧਾਰਨ ਬੁਧੀ ਵਾਲਾ ਪਾਠਕ ਭੀ ਇਹ ਸੌਖੀ ਜਿਹੀ ਗੱਲ ਸਮਝ ਸਕਦਾ ਹੈ ਕਿ ਭਗਤਾਂ ਨਾਲੋ ਗੁਰੂ ਨਾਨਕ ਜੀ ਦਾ ਗੁਰੂ ਅਰਜਨ ਜੀ ਨੇ ਵਿਸ਼ੇਸ਼ ਪਦ 'ਗੋਵਿੰਦ ਰੂਪ' ਦਸਿਆ ਹੈ। ਪੁਰਾਤਨ ਵਿਆਖਿਆਕਾਰ ਇਸ ਤੁਕ ਦਾ ਅਰਥ ਏਸੇ ਭਾਵ ਦਾ ਕਰਦੇ ਹਨ: "ਪੁਨ: ਰਵਿਦਾਸ ਜੀ ਕਹਿਤੇ ਹੈ, ਪ੍ਰਭੂ ਤੇਰਾ ਅਨੁਪਮ ਚਰਣ ਧਿਆਣ ਪਏ, ਸ੍ਰੀ ਗੁਰੂ ਅਰਜਨ ਦੇਵ ਜੀ ਕਹਿਤੇ ਹੈ, ਹੇ ਗੋਬਿੰਦ ਸ੍ਰੀ ਗੁਰੂ ਨਾਨਕ ਦੇਵ ਜੀ ਆਪਕਾ ਰੂਪ ਹੈ ॥੭॥੧॥ (ਟੀਕ ਫਰੀਦਕੋਟ ਸਫ਼ਾ ੨੪੩੪)

ਇਸ ਸਬੰਧੀ ਵੱਖਰੀ ਬਹਿਸ ਕੀਤੀ ਗਈ ਹੈ ਕਿ ਭਗਤਾਂ ਨੇ ਜੋ ਪਹਿਲਾਂ ਗੁਰੂ ਧਾਰਨ ਕੀਤੇ ਸਨ, ਪਿਛੋਂ ਜੋ ਗੁਰੂ ਦੀ ਪ੍ਰਾਪਤੀ ਦੇ ਭਾਵ ਆਉਂਦੇ ਹਨ। ਉਨ੍ਹਾਂ ਗੁਰੂਆਂ ਤੋਂ ਮੁਰਾਦ ਨਹੀਂ, ਗੋਬਿੰਦ ਰੂਪ ਗੁਰੂ ਤੋਂ ਮੁਰਾਦ ਹੈ ।

*'ਕਾਚੇ ਗੁਰ ਤੇ ਮੁਕਤਿ ਨ ਹੂਆ' ॥*

ਅਸੀਂ ਭਗਤ ਬਾਣੀ ਉਤੇ ਸ਼ੰਕਾ ਕਰਨ ਵਾਲਿਆਂ ਬਾਰੇ ਚਰਚਾ ਕਰ ਰਹੇ ਸੀ ।

੧. ਸਭ ਤੋਂ ਪੁਰਾਣੀਆਂ ਆਦਿ ਬੀੜ ਤੋਂ ਪਹਿਲਾਂ ਦੀਆਂ ਪੋਥੀਆਂ ਵਿੱਚ ਭਗਤ ਬਾਣੀ ਲਿਖੀ ਮਿਲਦੀ ਹੈ। ਉਹ ਪੋਥੀਆਂ ਗੁਰੂ ਅਮਰਦਾਸ ਜੀ ਨੇ ਆਪਣੇ ਪੋਤਰੇ ਸਹੰਸਰ ਰਾਮ ਤੋਂ ਲਿਖਾਈਆਂ ਸਨ, ਜਿਨ੍ਹਾਂ ਵਿੱਚ ਗੁਰੂ ਰਾਮ ਦਾਸ ਜੀ ਨੇ ਭੀ ਬਾਣੀ ਲਿਖਣ ਦੀ ਸੇਵਾ ਕੀਤੀ ਸੀ।

੨. ਭਗਤ ਬਾਣੀ ਉਸ ਆਦਿ ਬੀੜ ਦਾ ਭਾਗ ਹੈ ਜੋ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਤੋਂ ਲਿਖਾਈ ਸੀ ।

੩. ਭਗਤ ਬਾਣੀ ਉਨ੍ਹਾਂ ਸਮੂਹ ਸ਼ਾਖਾਂ ਵਾਲੀਆਂ ਬੀੜਾਂ ਵਿੱਚ ਸ਼ਾਮਲ ਹੈ, ਜਿਨ੍ਹਾਂ ਬੀੜਾਂ ਵਿੱਚ ਬਾਣੀਆਂ ਕੁਝ ਵੱਧ ਵੀ ਲਿਖਾਰੀਆਂ ਨੇ ਲਿਖੀਆਂ ਹਨ। ਏਥੇ ਤੱਕ ਕਿ ਕੁਝ ਬੀੜਾਂ ਦੇ ਅੰਤਲੇ ਭਾਗ ਦੀਆਂ ਬਾਣੀਆਂ ਦੇ ਲਿਖਾਰੀਆਂ ਨੇ ਤਰਤੀਬ ਭਾਵੇਂ ਬਦਲੀ ਹੈ, ਪਰ ਭਗਤ ਬਾਣੀ ਰਹਿਤ ਕੋਈ ਬੀੜ ਨਹੀਂ, ਕੋਈ ਪੋਥੀ ਬੇਸ਼ਕ ਹੋਵੇ।

ਭਗਤ ਬਾਣੀ ਉਤੇ ਸ਼ੰਕੇ ਭਿੰਨ ਭਿੰਨ ਭਾਂਤ ਦੇ ਵਿਚਾਰਾਂ ਦੇ ਪਹਿਲੂਆਂ ਦੀ ਵਿਆਖਿਆ ਤੇ ਜਾਣਕਾਰੀ ਲਈ ਤਾਂ ਉਠਾਏ ਜਾ ਸਕਦੇ ਹਨ, ਜਿਵੇਂ ਮੱਛੀ ਪਾਣੀ ਵਿੱਚ ਏਧਰ ਉਧਰ ਵਿਚਰਦੀ ਹੋਈ ਛਲਾਂਗਾਂ ਲਗਾ ਸਕਦੀ ਹੈ, ਲਗਾਉਂਦੀ ਰਹਿੰਦੀ ਹੈ। ਮੱਛੀ ਦਾ ਪਾਣੀ ਵਿੱਚੋਂ ਬਾਹਰ ਨਿਕਲਕੇ ਜੀਉਂਦੇ ਰਹਿਣਾ ਧਰਮ ਨਹੀਂ।

ਗੁਰੂ ਸਾਹਿਬਾਨ ਦੇ ਉਦਾਰ ਮੱਤ ਨੂੰ ਜਿਨ੍ਹਾਂ ਨੇ ਸਮਝਿਆ, ਜਗਤ ਉਧਾਰਨ ਦੇ ਲਖਸ਼ ਨੂੰ ਜਿਨ੍ਹਾਂ ਜਾਣਿਆ, ਗੁਰਮਤ ਉਦੇਸ਼ ਦੀ ਸੇਧ ਲੈ ਕੇ ਜਿਨ੍ਹਾਂ ਵਿਦਵਾਨਾਂ ਨੇ ਭਗਤ ਬਾਣੀ ਬਾਰੇ ਠੀਕ ਵਿਆਖਿਆ ਕੀਤੀ, ਉਨ੍ਹਾਂ ਵਿੱਚ ਸ਼ਬਦਾਰਥ ਦੇ ਟੀਕਾਕਾਰ ਪ੍ਰੋ: ਤੇਜਾ ਸਿੰਘ ਜੀ ਦਾ ਦ੍ਰਿਸ਼ਟੀ ਕੋਣ ਅਪਨਾਉਣ ਯੋਗ ਹੈ। ਭਾਈ ਵੀਰ ਸਿੰਘ ਜੀ ਦੀ ਟਿੱਪਣੀ ਭੀ ਗੁਰਮਤ ਦੇ ਪ੍ਰਛਾਵਿਆਂ ਹੇਠਾਂ ਚਲਦੇ ਰਹਿਣ ਦੀ ਸੇਧ ਦਿੰਦੀ ਹੈ। ਭਾਈ ਕਾਨ੍ਹ ਸਿੰਘ ਜੀ ਭੀ ਇਸੇ ਵਿਆਖਿਆ ਪ੍ਰਣਾਲੀ ਨੂੰ ਬਲ ਦਿੰਦੇ ਹਨ। ਪ੍ਰਿੰਸੀਪਲ ਤੇਜਾ ਸਿੰਘ ਜੀ ਲਿਖਦੇ ਹਨ :-

੧. ਭਗਤਾਂ ਦੇ ਖਿਆਲ ਕਈਆਂ ਥਾਵਾਂ ਤੇ ਗੁਰੂ ਸਾਹਿਬਾਨ ਦੇ ਆਪਣੇ ਨਿਜੀ ਖਿਆਲਾਂ ਨਾਲ ਨਹੀਂ ਮਿਲਦੇ, ਪਰ ਇਹ ਖਿਆਲ ਧਰਮ ਦੇ ਬੁਨਿਆਦੀ ਅਸੂਲਾਂ ਸਬੰਧੀ

ਨਹੀਂ। ਜਿਵੇਂ ਫਰੀਦ ਜੀ ਕਹਿੰਦੇ ਹਨ ਕਿ *'ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ'॥* ਮੋਇਆਂ ਦੀਆਂ ਰੂਹਾਂ ਸਦੀਆਂ ਤੀਕ ਕਬਰਾਂ ਵਿੱਚ ਪਈਆਂ ਕਿਆਮਤ ਨੂੰ ਉਡੀਕਦੀਆਂ ਹਨ। ਇਹ ਮੁਸਲਮਾਨੀ ਖਿਆਲ ਹੈ ਜੋ ਆਵਾਗਉਣ ਦੇ ਖਿਆਲ ਦੇ ਉਲਟ ਹੈ। ਇਸ ਤਰ੍ਹਾਂ ਫਰੀਦ ਜੀ ਮੁਸਲਮਾਨ ਹੋਣ ਕਰਕੇ ਮਸੀਤੇ ਜਾਣ ਅਤੇ ਪੰਜੇ ਵਖਤ ਨਵਾਜ਼ ਪੜ੍ਹਨ ਨੂੰ ਆਪਣਾ ਨਿਤਨੇਮ ਸਮਝਦੇ ਸਨ। *'ਫਰੀਦਾ ਬੇਨਿਵਾਜਾ ਕੁਤਿਆ ਏਹ ਨ ਭਲੀ ਰੀਤਿ॥ ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ'॥* ਇਸੇ ਤਰ੍ਹਾਂ ਕਈ ਥਾਈ ਭਗਤਾਂ ਦੇ ਖਿਆਲ ਅਵਤਾਰਾਂ ਵਾਲੇ ਹਨ, ਜਾਂ ਮੂਰਤੀ ਪੂਜਾ ਵਾਲੇ ਹਨ, ਹਾਲਾਂਕਿ ਗੁਰੂ ਜੀ ਦੇ ਆਪਣੇ ਖਿਆਲ ਇਕ ਰੱਬ ਦੀ ਪੂਜਾ ਦ੍ਰਿੜਾਉਂਦੇ ਹਨ। ਫਿਰ ਵੀ ਗੁਰੂ ਜੀ ਇੰਨ੍ਹਾਂ ਭਗਤਾਂ ਬਾਬਤ ਇਹੋ ਰਾਇ ਰਖਦੇ ਹਨ ਕਿ:-

*'ਨਾਮਾ ਛੀਬਾ ਕਬੀਰੁ ਜੁੋਲਾਹਾ ਪੂਰੇ ਗੁਰ ਅਤੇ ਗਤਿ ਪਾਈ ॥*
*ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥*
*ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥ (ਸ੍ਰੀ ਰਾਗ ਮ. ੩, ੬੭)*

ਇਹ ਧਰਮ ਸਬੰਧੀ ਨਵਾਂ ਦ੍ਰਿਸ਼ਟੀਕੋਣ ਹੈ, ਜਿਸ ਦੀ ਮਹੱਤਤਾ ਅਸੀਂ ਸਿੱਖ ਵੀ ਬਹੁਤ ਵਾਰੀ ਭੁੱਲ ਜਾਂਦੇ ਹਾਂ। ਧਰਮ ਨਿਰੇ ਸਿਧਾਤਾਂ ਦਾ ਨਾਮ ਨਹੀਂ, ਸਗੋਂ ਧਰਮ ਇਸ ਸੰਸਾਰ ਵਿੱਚ ਚੰਗੇ ਤੋਂ ਚੰਗਾ ਰਹਿਣ ਦੇ ਤਰੀਕੇ ਦਾ ਨਾਂ ਹੈ। ਧਰਮ ਮਨੁੱਖ ਨੂੰ ਆਪਣੇ ਵਿਸ਼ੇ ਵਿਕਾਰਾਂ ਦੇ ਵਹਿੰਦੇ ਦਰਿਆ ਉਤੇ ਪੁਲ ਬਣਾ ਕੇ ਲੰਘਣ ਦੀ ਜਾਚ ਸਿਖਾਉਂਦਾ ਹੈ। ਪੁਲ ਦਾ ਇੰਜਨੀਅਰ ਭਾਵੇਂ ਆਪਣੇ ਕੰਮ ਵਿੱਚ ਵਿੱਥਾਂ ਮਿਣਨ ਲਈ ਕਿਸੇ ਕਿਸਮ ਦੇ ਹਿਸਾਬ ਨੂੰ ਵਰਤੇ ਉਸ ਦਾ ਮੁਖ ਪ੍ਰਯੋਜਨ ਪੁਲ ਬਣਾਉਂਣਾ ਹੈ। ਉਹ ਟ੍ਰਿਗਨਾਮੇਟਰੀ ਦੇ ਅਸੂਲ ਵਰਤੇ, ਜਾਂ ਕਾਨਿਕ ਸੈਕਸ਼ਨ ਦੇ, ਜਾਂ ਅਲਜਬਰੇ ਦੇ ਜਦ ਤੱਕ ਉਹ ਪੁਲ ਠੀਕ ਬਣਾ ਰਿਹਾ ਹੈ, ਉਸ ਨਾਲ ਕੋਈ ਝਗੜਾ ਨਹੀਂ ਕਰੇਗਾ। ਇਸੇ ਤਰ੍ਹਾਂ ਮਨੁਖ ਨੇ ਆਪਣੀ ਜ਼ਿੰਦਗੀ 'ਨਾਮ' ਤੇ ਸੇਵਾ ਵਾਲੀ ਬਣਾਉਣੀ ਹੈ। *'ਸਰਬ ਧਰਮ ਮਹਿ ਸ੍ਰੇਸਟ ਧਰਮੁ। ਹਰਿ ਕੋ ਨਾਮੁ ਜਪਿ ਨਿਰਮਲ ਕਰਮੁ (ਸੁਖਮਨੀ)'।* 'ਨਾਮ' ਰੱਬ ਦਾ ਪਿਆਰ ਸਿਖਾਂਦਾ ਹੈ ਤੇ 'ਸੇਵਾ' ਮਨੁੱਖ ਜਾਤੀ ਦਾ ਪਿਆਰ। ਜਦ ਤੋੜੀ ਕਿਸੇ ਧਰਮ ਵਿੱਚ ਇਹ ਦੋ ਅਸੂਲ ਕੰਮ ਕਰ ਰਹੇ ਹਨ, ਤਦ ਤੋੜੀ ਉਸ ਨਾਲ ਕੋਈ ਝਗੜਾ ਨਹੀਂ ਹੋ ਸਕਦਾ। ਮੂਰਤੀ ਪੂਜਾ ਜਾਂ ਅਵਤਾਰ ਪ੍ਰਸਤੀ ਭੁਲਾਵੇਂ ਰਸਤੇ ਹਨ, ਔਖੇ ਤੇ ਲੰਬੇ ਰਸਤੇ, ਜਿਨ੍ਹਾਂ ਉਤੇ ਚਲਕੇ ਮਨੁੱਖ ਕਦਮ ਕਦਮ ਤੇ ਠੇਡੇ ਖਾਂਦਾ ਤੇ ਜੀਵਨ ਦਾ ਬਹੁਤ ਸਾਰਾ ਅਮੋਲਕ ਸਮਾਂ ਬਿਅਰਥ ਗੁਆਉਂਦਾ ਹੈ । ਪਰ ਜਦ ਇਨ੍ਹਾਂ ਉਤੇ ਚਲਣ ਵਾਲਾ ਪੰਧਾਊ ਤਾਂਘਾਂ ਭਰੀ ਨੇਕਨੀਤੀ ਨਾਲ ਆਪਣੇ ਭੁਲੜ ਬੰਦੇ ਨੂੰ ਅਗਾਂਹ ਹੋਕੇ ਜਾ ਮਿਲਦਾ ਹੈ ਅਤੇ ਉਸ ਨੂੰ ਆਪਣੀ ਜਫੀ ਵਿੱਚ ਲੈ ਲੈਂਦਾ ਹੈ। ਰੱਬ ਵੱਡਾ ਬਖਸ਼ਿੰਦ ਹੈ ।

ਇਸ ਦ੍ਰਿਸ਼ਟੀ ਕੋਣ ਤੋਂ ਦੇਖੀਏ ਤਾਂ ਗੁਰੂ ਗ੍ਰੰਥ ਸਾਹਿਬ ਵਿੱਚ ਭਗਤ ਬਾਣੀ ਦਾ ਹੋਣਾ ਇੱਕ ਅਦੁਤੀ ਉਦਾਰਤਾ ਦਾ ਨਮੂਨਾ ਹੈ। ਇਸਦੀ ਤਹਿ ਵਿੱਚ *'ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ'॥* ਵਾਲਾ ਨਜ਼ਰੀਆ ਹੈ। (ਪੰਜਾਬੀ ਦੁਨੀਆ, ਸਿੰਘ ਸਭਾ ਪਤ੍ਰਿਕਾ ਪ੍ਰਿ. ਤੇਜਾ ਸਿੰਘ ਅੰਕ)।

*ਭਾਈ ਵੀਰ ਸਿੰਘ ਜੀ ਦੀ ਰਾਏ:-* ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਗਤ ਨੂੰ ਇੱਕ ਸੁਮੱਤ ਦਿੱਤੀ ਜੋ ਇਹ ਸੀ ਕਿ ਅੱਡ ਅੱਡ ਮੱਤਾਂ ਤੇ ਧਰਮਾਂ ਦੇ ਬੰਦੇ ਪ੍ਰਸਪਰ ਵਿਰੋਧ ਨਾ ਕਰਨ, ਧਰਮ ਕੀਹ ਤੇ ਦ੍ਵੈਸ਼ ਕੀਹ? ਆਪ ਨੇ ਸਿਖਲਾਇਆ ਕਿ ਹਰ ਮਤ ਵਿੱਚ ਸੱਚ ਗ੍ਰਹਿਣ ਕਰੋ।

ਕਿਸੇ ਮੱਤ ਦੇ ਬਜ਼ੁਰਗ ਨੂੰ ਬੁਰਾ ਨਾ ਕਹੋ। ਆਪਣੇ ਧਰਮ ਵਿੱਚ ਪੱਕੇ ਰਹੋ। ਆਪਣੇ ਇਸ਼ਟ ਦੇਵ ਦੇ ਪ੍ਰੇਮ ਵਿੱਚ ਰਹੋ ਤੇ ਉਸਦੀ ਸਿੱਖਿਆ, ਉਪਦੇਸ਼ ਬਾਣੀ ਤੇ ਧਯਾਨ ਪ੍ਰੀਤ ਆਸਰੇ ਆਪਣੇ ਮਨ ਨੂੰ ਇਕਾਗਰ ਕਰੋ ਤੇ ਸਾਈਆਂ, ਵਾਹਿਗੁਰੂ ਦੀ ਲੱਖਤਾ ਤੱਕ ਅਪੜ ਪਾਵੇ।

ਇਹ ਸੁਮਤੀ ਜੋ ਗੁਰੂ ਗ੍ਰੰਥ ਸਾਹਿਬ ਨੇ ਦਿੱਤੀ ਉਸਦੀ ਅਸਲੀ ਤਸਵੀਰ ਇਹ ਖਿੱਚ ਵਿਖਾਈ ਆਪਣੇ ਚਲਾਏ ਸਿੱਖ ਮਾਰਗ ਦੀ ਰਾਹ ਨੁਮਾ ਹੋਣ ਵਾਲੀ ਪੁਸਤਕ ਵਿੱਚ ਕਿ ਆਪਣੇ ਵਿਚ ਹੋਰਨਾ ਮਜ਼ਹਬਾਂ, ਜਾਤੀਆਂ ਦੇ ਖਿਆਲਾਂ ਦੇ ਵਡਕਿਆਂ ਦੀ ਬਾਣੀ ਉਸ ਵਿੱਚ ਦਰਜ ਕੀਤੀ। ਮੁਸਲਮਾਨ, ਹਿੰਦੂ, ਸ਼ੈਵੀ, ਵੈਸ਼ਣਵ, ਸੂਫੀ, ਹਰ ਭਲੇ ਪੁਰਖ ਦੀ ਬਾਣੀ ਲਈ। ਜਿਸ ਨੂੰ ਚਾਹੋ ਉਹ ਕਿਸੇ ਮੱਤ ਦਾ ਸੀ। ਅਖੀਰ ਨਿਰਗੁਣ ਪ੍ਰਭੂ ਦੀ ਪ੍ਰਾਪਤੀ ਹੋ ਗਈ ਸਹੀ ਕੀਤੀ, ਉਸ ਦੀ ਬਾਣੀ ਲੈ ਲਈ। ਉਸ ਦੀ ਬਾਣੀ ਵਿੱਚ ਉਸ ਦੀ ਪਹਿਲੀ ਅਵਸਥਾ, ਜਦੋਂ ਉਹ ਲੱਗਾ, ਉਸਦੀ ਸਾਧਨਾ ਕਾਲ ਦੀ ਅਵਸਥਾ, ਉਸਦੇ ਈਸ਼ਵਰ ਲੱਖਤਾ ਵਿੱਚ ਅਪੜਕੇ ਉਚਾਰੇ ਵਾਕ ਲੈ ਜਿਥੇ ਲੋੜ ਸਮਝੀ, ਉਨ੍ਹਾਂ ਦੇ ਖਿਆਲ ਦੀ ਦਰੁਸਤੀ ਭੀ ਨਾਲ ਹੀ ਕਰ ਦਿੱਤੀ ਹੈ, ਜਿਵੇਂ ਕਿ ਬਾਬੇ ਫਰੀਦ ਨੇ ਕਿਹਾ ਹੈ :

*ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ ॥*
*ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ ॥ (ਸਲੋਕ ਫਰੀਦ ਜੀ -੧੩੮੦)*

ਗੁਰੂ ਤੀਸਰੇ ਪਾਤਸ਼ਾਹ ਦੇ ਵਾਕ ਨਾਲ ਲਿਖਿਆ ਗਿਆ ਹੈ: ਮਹਲਾ ੩॥

*ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ ॥*
*ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭ ਰਤੁ ਨ ਹੋਇ ॥*
*ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ ॥*
*ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਏ ॥*
*ਨਾਨਕ ਤੇ ਜਨ ਸੋਹਣੇ ਜਿ ਰਤੇ ਹਰਿ ਰੰਗ ਲਾਇ ॥ (੧੩੮੦)*

ਇਸ ਪ੍ਰਕਾਰ ਦੀ ਦਰਯਾ ਦਿਲੀ ਤੇ ਸਮਦ੍ਰਿਸ਼ਟੀ ਗੁਰੂ ਸਾਹਿਬਾਂ ਵਿੱਚ ਹੀ ਪ੍ਰਤੱਖ ਦਿਸ ਰਹੀ ਹੈ, ਜੋ ਅੱਜ ਸਾਨੂੰ ਪਾਵਨ ਬੀੜਾਂ ਵਿੱਚ ਭਗਤ ਬਾਣੀ ਦੇ ਰੂਪ ਵਿੱਚ ਨਜ਼ਰ ਪੈ ਰਹੀ ਹੈ। (ਅਸ਼ਟ ਗੁਰੂ ਚਮਤਕਾਰ ਸਫਾ ੧੨੬੫, ਭਾਸ਼ਾ ਵਿਭਾਗ) ।

ਭਾਈ ਸਾਹਿਬ ਕਾਨ੍ਹ ਸਿੰਘ ਜੀ (ਨਾਭਾ) ਨੇ ਮਹਾਨ ਕੋਸ਼ ਵਿੱਚ ਸੰਜਮੀ ਤੇ ਸੁੱਚੀ ਭਾਸ਼ਾ ਵਿੱਚ ਏਸੇ ਭਾਂਤ ਦੇ ਵਿਚਾਰ ਪ੍ਰਗਟਾਏ ਹਨ :-

ਭਗਤਾਂ ਦੀ ਉਹੀ ਬਾਣੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਹੈ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਸਿੱਧ ਕਰਨ ਲਈ ਕਿ ਸੂਦਰ ਅਥਵਾ ਮੁਸਲਮਾਨ ਆਦਿ ਗਿਆਨੀ ਪੁਰਸ਼ਾਂ ਦੀ ਬਾਣੀ ਉਚ ਜਾਤੀ ਵਿੱਚ ਪੈਦਾ ਹੋਏ ਭਗਤਾਂ ਦੀ ਬਾਣੀ ਸਮਾਨ ਪਵਿੱਤਰ ਹੈ ਹੇਠ ਲਿਖੇ ਭਿੰਨ ਭਿੰਨ ਮਜ਼ਹਬ ਅਤੇ ਮਿਲਤ ਦੇ ਭਗਤਾਂ ਦੀ ਬਾਣੀ ਗੁਰਬਾਣੀ ਨਾਲ ਮਿਲਾਕੇ ਲਿਖੀ ਹੈ । ਸੱਤਾ, ਬਲਵੰਡ, ਸਧਨਾ, ਸੈਣ, ਸੁੰਦਰ, ਸੂਰਦਾਸ, ਕਬੀਰ, ਜੈਦੇਵ, ਤ੍ਰਿਲੋਚਨ, ਧੰਨਾ, ਨਾਮਦੇਵ, ਫਰੀਦ, ਪਰਮਾਨੰਦ, ਪੀਪਾ, ਬੇਣੀ, ਭਿੱਖਾ ਆਦਿ ੧੭ ਭੱਟ, ਮਰਦਾਨਾ, ਰਵਿਦਾਸ ਅਤੇ ਰਾਮਾਨੰਦ।

ਉਪਰੋਕਤ ਵਿਦਵਾਨਾਂ ਦੇ ਮੱਤ ਵਿਸ਼ੇਸ਼ ਧਿਆਨ ਦੀ ਮੰਗ ਕਰਦੇ ਹਨ ।

# ਭਗਤ ਬਾਣੀ ਬਾਰੇ ਪੱਛਮ ਪ੍ਰਭਾਵੀ ਵਿਆਖਿਆ

ਸੰਨ ੧੯੦੯ ਵਿੱਚ ਮੈਕਾਲਫ ਸਾਹਿਬ ਦੀ ਪੁਸਤਕ 'ਸਿੱਖ ਰਿਲੇਜਨ' ਛਪ ਕੇ ਸਾਹਮਣੇ ਆਈ। ਇਸ ਪੁਸਤਕ ਲਈ ਪ੍ਰਸਿਧ ਸਿੱਖ ਵਿਦਵਾਨਾਂ ਨੇ ਭਰਵਾਂ ਸਹਿਯੋਗ ਦਿੱਤਾ ਸੀ, ਮੈਕਾਲਫ ਜੀ ਨੇ ਅੰਗਰੇਜ਼ੀ ਵਿਦਵਾਨਾਂ ਦੀਆਂ ਲਿਖਤਾਂ ਅਤੇ ਗੈਜ਼ਟੀਅਰਾਂ ਤੇ ਹੋਰ ਕਿਤਾਬਾਂ ਦਾ ਲਾਭ ਉਠਾਇਆ ਸੀ। ਇਸ ਉਦਮ ਦੀ ਚਰਚਾ ਪੁਸਤਕ ਛਪਣ ਤੋਂ ਪਹਿਲਾਂ ਹੀ ਚੰਗੀ ਹੋ ਚੁੱਕੀ ਸੀ। ਪੁਸਤਕ ਛਪਣ ਤੋਂ ਪੜ੍ਹੇ ਲਿਖੇ ਸਿੱਖ ਹਲਕਿਆਂ ਵਿੱਚ ਜ਼ੋਰਦਾਰ ਸਵਾਗਤ ਹੋਇਆ। ੨੬ ਮਈ, ੧੯੧੦ ਦੇ 'ਖਾਲਸਾ ਸਮਾਚਾਰ' ਦਾ ਵੱਡਾ ਮੁੱਖ ਲੇਖ ਇਸ ਪੁਸਤਕ ਸਬੰਧੀ ਛਾਪਿਆ ਗਿਆ। ਲੇਖ ਦੇ ਲਿਖਾਰੀ ਸਨ ਸ੍ਰ.ਗੁਰਬਖਸ਼ ਸਿੰਘ। (ਓਹੋ ਸ੍ਰ. ਗੁਰਬਖਸ਼ ਸਿੰਘ ਜੋ ਸ੍ਰ. ਜੀ. ਬੀ. ਸਿੰਘ ਕਰਕੇ ਪ੍ਰਸਿੱਧ ਹੋਏ)।

ਸਿਰਲੇਖ ਦਿੱਤਾ ਗਿਆ :

'ਸਿੱਖ ਧਰਮ ਗੁਰੂ ਸਾਹਿਬਾਨ
ਗੁਰਬਾਣੀ ਅਤੇ ਭਗਤ, ਕ੍ਰਿਤ ਮੈਕਾਲਫ ਸਾਹਿਬ'।

ਲੇਖ ਦੇ ਲਿਖਾਰੀ ਨੇ ਮੈਕਾਲਫ ਸਾਹਿਬ ਦੇ ਮੁਕਤ ਕੰਠ ਮੰਗਲ ਗਾਏ। ਪਹਿਲਾ ਫਿਕਰਾ ਹੈ – 'ਤਕਾਂ ਤਕਦਿਆਂ ਅੱਖਾਂ ਪੱਕ ਗਈਆਂ। ਆਸਾਂ ਵਿੱਚ ਬਾਲ ਜਵਾਨ, ਜਵਾਨ ਬੁਢੇ ਹੋ ਗਏ ਅਤੇ ਬੁਢੇ ਦੇਵਤਾ ਰੂਪ ਹੋ ਗਏ, ਭਾਈ ਦਿੱਤ ਸਿੰਘ ਜੀ, ਭਾਈ ਹਜ਼ਾਰਾ ਸਿੰਘ ਜੀ, ਬਾਬੂ ਸ਼ੰਕਰ ਦਿਆਲ ਆਦਿ ਮਹਾਤਮਾ ਜਿਨ੍ਹਾਂ ਨੇ ਇਸ ਬੂਟੇ ਦੇ ਲਗਾਉਣ ਵਿੱਚ ਕੁਝ ਸਹਾਇਤਾ ਕੀਤੀ ਸੀ ਅੱਜ ਕਿੱਥੇ ਹਨ? ਆਮ ਸਿੱਖਾਂ ਕੋਲੋਂ ਜੋ ਕੰਮ ਨਹੀਂ ਸੀ ਹੋਣਾ ਉਹ ਹਰਿਆ ਭਰਿਆ ਬੂਟਾ ਮੈਕਾਲਫ ਸਾਹਿਬ ਦੀ ਕੋਸ਼ਿਸ਼ ਨਾਲ ਅੱਜ ਅੱਖਾਂ ਨੂੰ ਠੰਢ ਪਾ ਰਿਹਾ ਹੈ ।

ਇਸ ਅਫਸੋਸ ਵਿੱਚ ਸ਼ਾਮਲ ਹੋਣ ਤੋਂ ਪਿਛੋਂ ਕਿ ਸਿੱਖਾਂ ਵਿੱਚ ਗੁਰਬਾਣੀ ਸਮਝਾਉਣ ਵਾਲੇ ਸਿੱਖਾਂ ਦੀ ਘਾਟ ਹੈ, ਸੁਆਗਤ ਕਰਤਾ ਨੇ ਇਸ ਗੁਣਾਂ ਦੀ ਗੁਥਲੀ ਪੁਸਤਕ ਬਾਰੇ ਕਈ ਜਾਣਕਾਰੀਆਂ ਦਿੱਤੀਆਂ। ਇਹ ਵੀ ਕਿਹਾ ਹੈ ਬਾਣੀ ਦਾ ਉਲਥਾ ਬੋਲੀ ਵਜੋਂ ਲਫਜ਼ੀ ਹੈ। ਬਾਣੀ ਦੇ ਅਰਥ ਸੰਪਰਦਾਈ ਕੀਤੇ ਦੱਸੇ ਗਏ ਹਨ। ਸੰਗੀਤ ਬਾਰੇ ਪੱਛਮੀ ਤਰੀਕੇ ਵਾਲੀ ਜਾਣਕਾਰੀ ਵਾਲਾ ਭਾਗ ਦੇਖਕੇ ਕਿਹਾ ਹੈ, 'ਮੈਨੂੰ ਤਾਂ ਇਸ ਦੇ ਦਰਸ਼ਨ ਤੋਂ ਹੀ ਕਿਤਾਬ ਦਾ ਮੁਲ ਆ ਗਿਆ ਹੈ। ਮੈਕਾਲਫ ਸਾਹਿਬ ਵੱਲੋਂ ਭਗਤਾਂ ਬਾਰੇ ਕੀਤੀ ਖੋਜ ਅਤੇ ਜੁਟਾਈ ਸਮੱਗਰੀ ਬਾਰੇ ਆਪਣੇ ਵਿਚਾਰ ਭੀ ਪ੍ਰਗਟ ਕੀਤੇ, ਅਜੇਹੀਆਂ ਖੋਜਾਂ ਨੂੰ ਜੀ. ਬੀ. ਸਿੰਘ ਨੇ ਅਧਾਰ ਬਣਾ ਕੇ ਖ਼ਾਲਸਾ ਟ੍ਰੈਕਟ ਸੁਸਾਇਟੀ ਲਈ, ਭਗਤਾਂ ਦੇ ਜੀਵਨ ਉਪਰ ਕਈ ਪੈਂਫਲਟ ਵੀ ਲਿਖੇ ਸਨ।

ਜੈਦੇਵ, ਨਾਮਦੇਵ, ਮੀਰਾਂ ਬਾਈ, ਪੈਂਫਲਿਟ ਖ਼ਾਲਸਾ ਟ੍ਰੈਕਟ ਸੁਸਾਇਟੀ ਨੇ ਛਾਪੇ। ਜੀ. ਬੀ. ਸਿੰਘ ਹੋਰਾਂ ਮੈਕਾਲਫ ਦੀ ਪੁਸਤਕ ਦੀ ਜਾਣ ਪਛਾਣ ਵੇਰਵੇ ਨਾਲ ਕਰਾਈ ਹੈ। ਸਿੱਖ ਨੌਜਵਾਨਾਂ ਨੂੰ ਵੰਗਾਰਿਆ ਹੈ ਕਿ ਉਹ ਮੈਕਾਲਫ ਜੀ ਦਾ ਇਹ ਚੈਲੰਜ ਕਬੂਲ ਕਰਨ ਕਿ ਸਿੱਖਾਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗਿਆਨੀ ਬੜੇ ਘੱਟ ਹਨ। ਮੈਕਾਲਫ ਸਾਹਿਬ

ਦੀ ਪੁਸਤਕ ਦਾ ਛਪਣਾ ਵੱਡਾ ਖੜਾਕ ਸੀ। ਇਸ ਉਤੇ ਵਲੈਤ ਦੇ ਹੀ ਰਸਾਲੇ 'ਕ੍ਰੈਸਟ' ਵਿੱਚ ਇੱਕ ਲੇਖ ਪੰਡਤ ਜੈ ਚੰਦਰ ਚੈਟਰਜੀ ਦਾ ਵਲੈਤ ਵਿੱਚ ਛਪਿਆ। ਉਸ ਦਾ ਜਵਾਬ ਭੀ ਸਤੰਬਰ ੨੨, ੧੯੧੦ ਨੂੰ ਏਸੇ ਪਰਚੇ ਵਿੱਚ ਛਾਪਿਆ ਗਿਆ ਸੀ। ਸਮਾਲੋਚਕ ਨੂੰ ਮੈਕਾਲਫ ਸਾਹਿਬ ਦਾ ਸਿੱਖ ਮਜ਼ਹਬ ਨੂੰ *ਹਿੰਦੁਸਤਾਨ ਦੇ ਹੋਰਨਾਂ ਮੱਤਾਂ ਨਾਲੋਂ ਉਚਾ ਦੱਸਣਾ ਪਸੰਦ ਨਾ ਆਇਆ*। ਦੂਜਾ ਨੁਕਤਾ ਉਨ੍ਹਾਂ ਹਿੰਦੂਆਂ ਸਿੱਖਾਂ ਨੂੰ ਵੱਖ ਵੱਖ ਦੱਸਣ ਵਾਲਾ ਸਾਹਮਣੇ ਰੱਖਕੇ ਮੈਕਾਲਫ ਜੀ ਦੀ ਨੁਕਤਾਚੀਨੀ ਕੀਤੀ ਹੈ। ਸਿੱਖਾਂ ਵਿੱਚ ਬੀਰਤਾ ਦੀ ਵਿਸ਼ੇਸ਼ਤਾ ਨੂੰ ਗੋਰਖਿਆਂ ਤੇ ਰਾਜਪੂਤਾਂ ਨਾਲ ਟਕਰਾਉਣ ਬਾਰੇ ਭੀ ਨੁਕਤਾਚੀਨੀ ਪਸੰਦ ਨਹੀਂ ਆਈ ਸੀ ।

ਚੈਟਰਜੀ ਦੇ ਲੇਖ ਦੀਆਂ ਉਕਤੀਆਂ ਯੁਕਤੀਆਂ ਦੇ ਜਵਾਬ ਭਾਈ ਸ਼ੰਕਰ ਦਿਆਲ ਜੀ ਫੈਜ਼ਾਬਾਦੀ ਪੱਕੇ ਸਨਾਤਨੀ ਹਿੰਦੂ, ਨੇ ਅੰਗਰੇਜ਼ੀ ਵਿੱਚ ਹੀ ਦਿੱਤੇ। ਚੈਟਰ ਜੀ ਦੇ ਉਠਾਏ ਗਏ ਸਾਰੇ ਨੁਕਤਿਆਂ ਦਾ ਸਮਾਧਾਨ ਕੀਤਾ। ਸਾਰ ਇਹ ਸੀ ਕਿ ਗੁਰੂ ਨਾਨਕ ਜੀ ਦੇ ਉਪਦੇਸ਼ ਪਹਿਲੇ ਸੁਧਾਰਕਾਂ ਨਾਲੋਂ ਵਧੀਆ ਹਨ। ਕੈਪਟਨ ਕਨਿੰਘਮ ਦਰੁਸਤ ਆਖਦਾ ਹੈ, ਕਿ ਸ਼ੰਕਰਚਾਰੀਆ, ਰਾਮਾਨੰਦ, ਗੋਰਖਨਾਥ, ਕਬੀਰ ਜੋ ਜੋ ਸੁਧਾਰਕ ਸੰਸਾਰ ਵਿੱਚ ਆਏ ਉਨ੍ਹਾਂ ਵਿੱਚ ਗੁਰੂ ਨਾਨਕ ਸਭ ਤੋਂ ਅੱਗੇ ਹਨ। ਬਾਬੂ ਸ਼ੰਕਰ ਦਿਆਲ ਜੀ ਨੇ ਸਰ ਪਾਲ ਗ੍ਰਿਫਨ, ਪ੍ਰੋਫੈਸਰ ਐਚ. ਐਸ. ਵਿਲਸਨ ਦੇ ਹਵਾਲੇ ਦੇ ਕੇ ਦੱਸਿਆ ਕਿ ਗੁਰੂ ਨਾਨਕ ਇੱਕ ਕੌਮੀ ਧਰਮ ਕਾਇਮ ਕਰਨ ਵਿੱਚ ਕਾਮਯਾਬ ਹੋਏ। ਇਸ ਲੇਖ ਦਾ ਉਲਥਾ ਭੀ ਅਕਤੂਬਰ ੧੩, ਖ਼ਾਲਸਾ ਸਮਾਚਾਰ ਸਫਾ ੬, ੭ ਵਿੱਚ ਛਾਪਿਆ ਗਿਆ।

ਕਨਿੰਘਮ ਦੇ ਇਸ ਕਥਨ ਦਾ ਹਵਾਲਾ ਦਿੱਤਾ ਗਿਆ ਸੀ, ਗੁਰੂ ਨਾਨਕ ਦੇਵ ਜੀ ਦਾ ਸਿਦਕ, ਸੁਭਾਉ (ਮਿੱਠਾ ਤਰੀਕਾ) ਸਭਨਾਂ ਉੱਪਰ ਅਸਰ, ਪਵਿਤ੍ਰਤਾ ਪ੍ਰੇਰ ਲੈਣ ਵਾਲੀ ਫਸਾਹਤ ਸਦਾ ਮਹਿਮਾ ਯੋਗ ਹੈ ।'

ਜੀ. ਬੀ. ਸਿੰਘ ਜੀ ਨੇ ਲਿਖਿਆ ਸੀ, ਇਹ ਕਿਤਾਬ 'ਸਿਖ ਰੀਲੀਜਨ' ਭਾਵੇਂ ਬਹੁਤ ਵਰ੍ਹਿਆਂ ਦੀ ਮਿਹਨਤ ਅਤੇ ਸਾਡੇ ਕਈ ਵਿਦਵਾਨਾਂ ਦੀ ਸਮਝ ਦਾ ਸਿੱਟਾ ਹੈ, ਪਰ ਇਸ ਨੂੰ ਅਕਾਸ਼ਬਾਣੀ ਦੀ ਪਦਵੀ ਨਹੀਂ ਮਿਲ ਸਕਦੀ, ਕਰਤਾ ਨੂੰ ਭੀ ਇਹ ਅਭਿਲਾਖਾ ਨਹੀਂ ।

ਜੀ. ਬੀ. ਸਿੰਘ ਜੀ ਭਗਤਾਂ ਬਾਰੇ ਮੁਢੋਂ ਹੀ ਇਸ ਮੱਤ ਦੇ ਵਿਅਕਤੀ ਸਨ ਕਿ ਭਗਤ ਗੁਰੂ ਸਾਹਿਬਾਨ ਤੋਂ ਸਦੀਆਂ ਪਹਿਲਾਂ ਹੋ ਚੁਕੇ ਸਨ। ਉਨ੍ਹਾਂ ਨੇ ਬਾਣੀ ਦੇ ਅੰਦਰੂਨੀ, ਭਾਵਾਂ ਅਤੇ ਲਫਜ਼ਾਂ ਨੂੰ ਜਾਣੇ ਬਿਨਾਂ, ਤਾਰੀਖੀ ਨੁਕਤੇ ਦੇ ਦੂਜੇ ਪਹਿਲੂਆਂ ਨੂੰ ਪਛਾਣੇ ਬਿਨਾਂ-ਇੰਪੀਰੀਅਲ ਅਤੇ ਪ੍ਰਾਂਤਕ ਗਜ਼ਟਾਂ ਅੰਗਰੇਜ਼ ਲੇਖਕਾਂ ਦੇ ਲੇਖਾਂ ਦੇ ਅਧਾਰਤ ਭਗਤਾਂ ਬਾਰੇ ਛੋਟੇ ਵੱਡੇ ਪੈਂਫਲਿਟ ਲਿਖੇ ਸਨ। ਆਪਣੇ ਕੱਢੇ ਸਿੱਟੇ ਗਲਤ ਮੰਨਣ ਲਈ ਤਿਆਰ ਨਹੀਂ ਸਨ। ਜੀ. ਬੀ. ਸਿੰਘ ਆਪਣੀ ਸੋਚ ਦੇ ਬਹੁਤ ਪੱਕੇ ਸਨ। ਜਿਵੇਂ ਉਨ੍ਹਾਂ ਖੁਦ ਲਿਖਿਆ ਹੈ, ਨਾਮਦੇਵ ਪੈਂਫਲਿਟ ਇਕ ਮਰਾਠੇ ਵਿਦਵਾਨ ਨੂੰ ਦਸਿਆ, ਉਨ੍ਹਾਂ ਨਾਮਦੇਵ ਦੇ ਜਨਮ ਬਾਰੇ ਜੀ. ਬੀ. ਸਿੰਘ ਨੂੰ ਗਲਤ ਕਿਹਾ, ਪਰ ਜੀ. ਬੀ. ਸਿੰਘ ਫਿਰ ਭੀ ਡਟੇ ਰਹੇ। ਭਗਤਾਂ ਬਾਰੇ ਮੈਕਾਲਫ ਜੀ ਨੇ ਗੁਰੂ ਨਾਨਕ ਦੇ ਸਮਕਾਲੀ, ਫਰੀਦ ਜਾਂ ਫਰੀਦ ਸਾਨੀ ਦੀ ਠੀਕ ਲਿਖਿਆ ਸੀ ਇਸ ਉਤੇ ਭੀ ਉਨ੍ਹਾਂ ਉਂਗਲ ਧਰ ਦਿੱਤੀ, *'ਇਕ ਗੱਲ ਮੇਰੇ ਲਈ ਅਨੋਖੀ ਇਹ ਹੈ ਕਿ ਸ਼ੇਖ ਫਰੀਦ ਦੀ ਬਾਣੀ ਫਰੀਦ ਸਾਨੀ ਜਾਂ ਸ਼ੇਖ ਬ੍ਰਹਮ ਦੀ ਰਚਨਾ ਮੰਨਿਆ ਹੈ'*।

ਸ. ਜੀ. ਬੀ. ਸਿੰਘ ਉਨ੍ਹਾਂ ਵਿਦਵਾਨਾਂ ਦੇ ਪਿਤਾ-ਪਿਤਾਮਾ ਵਿੱਚੋਂ ਸਨ ਜੋ ਗੁਰੂ ਗ੍ਰੰਥ

ਸਾਹਿਬ ਜੀ ਦੀ ਮਹਾਨਤਾ ਅਤੇ ਧੁਰ ਕੀ ਬਾਣੀ ਤੇ ਗੁਰੂ ਹੋਣ ਦੇ ਵਿਸ਼ਵਾਸ਼ ਨੂੰ ਟੇਢੇ ਤਰੀਕੇ ਨਾਲ ਕੱਟਣ ਉਤੇ ਲੱਗੇ ਹੋਏ ਹਨ। ਉਨ੍ਹਾਂ ਦਾ ਚੇਤਨ, ਜਾਂ ਅਚੇਤ ਭਾਵ ਇਸ ਤਰ੍ਹਾਂ ਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂਆਂ ਦੀ ਬਾਣੀ ਦੇ ਨਾਲ ਨਾਲ ਆਪਣੇ ਜ਼ਮਾਨੇ ਦੇ ਸੰਤਾਂ ਭਗਤਾਂ ਦੀ ਬਾਣੀ ਦਾ 'ਦਾਦੂ ਪੰਥੀਆਂ' ਦੇ 'ਸਰਬਾਂਗੀ' ਗ੍ਰੰਥ ਵਾਂਗ ਇਕ ਸੰਗ੍ਰਹਿ ਮਾਤਰ ਹੈ। ਜਿਸ ਵਿੱਚ ਬਿਨਾ ਖੋਟੇ ਖਰੇ ਪਰਖੇ ਨਿਰਖੇ ਅਤੇ ਆਦਰਸ਼ ਨੂੰ ਮੁਖ ਰੱਖਿਆ, ਸ਼ਬਦ ਇਕੱਠੇ ਕੀਤੇ ਹੋਏ ਹਨ। ਜਿਵੇਂ ਸਭਨਾਂ ਕਿਸਮਾਂ ਦੇ ਸਿਕਿਆਂ ਦਾ ਢੇਰ ਇਕੱਠਾ ਕੀਤਾ ਗਿਆ ਹੋਵੇ, ਉਸ ਢੇਰ ਨੂੰ ਵੱਡਾ ਬਨਾਉਣ ਲਈ ਸਭਨਾਂ ਕਿਸਮਾਂ ਦੇ ਗਿਲਟ ਦੇ ਆਨੇ, ਤਾਂਬੇ ਦੇ ਧੇਲੇ, ਚਾਂਦੀ ਦੇ ਰੁਪਈਏ, ਸੋਨੇ ਦੀਆਂ ਅਸ਼ਰਫੀਆਂ ਇੱਕ ਥਾਂ ਕਰਨਾ ਮੁਖ ਮਨੋਰਥ ਹੋਵੇ। ਪ੍ਰਮਾਣਿਕ ਜਾਂ ਅਪ੍ਰਮਾਣਿਕ ਹੋਣ ਦੀ ਕੋਈ ਚੋਣ, ਜਾਂ ਸੋਝੀ ਨਾ ਕੀਤੀ ਗਈ ਹੋਵੇ। ਜੇ *'ਖਰੇ ਖਜਾਨੈ ਪਾਇਅਹਿ ਖੋਟੇ ਸਟੀਅਹਿ ਬਾਹਰ ਵਾਰਿ॥* 'ਵਾਲੀ ਸੂਝ ਗੁਰਬਾਣੀ ਵਿੱਚ ਵਰਤੀ ਨਾ ਹੁੰਦੀ ਤਾਂ ਗੁਰੂ ਸਾਹਿਬਾਨ ਦੇ ਨਾਮ ਉਤੇ ਹੀ ਬਾਣੀ ਇਤਨੀ ਮਿਲਦੀ ਹੈ, ਕਿ ਗੁਰੂ ਗ੍ਰੰਥ ਸਾਹਿਬ ਜਿੱਡਾ ਇੱਕ ਹੋਰ ਗ੍ਰੰਥ ਬਣ ਸਕਦਾ ਹੈ। ਪ੍ਰਾਣ ਸੰਗਲੀ ਉਸ ਦਾ ਨਿਸ਼ਚੇ ਹੀ ਵੱਡਾ ਭਾਗ ਹੋ ਸਕਦਾ ਹੈ। ਅਸੀਂ ਮੁੜ ਮੁੜ ਦੁਹਰਾ ਰਹੇ ਹਾਂ ਗੁਰੂ ਗ੍ਰੰਥ ਸਾਹਿਬ ਵਿੱਚ ਹਰ ਇੱਕ ਸ਼ਬਦ ਖਾਸ ਪ੍ਰਯੋਜਨ ਲਈ ਹੈ। ਪਰਖ ਨਿਰਖ ਕੇ ਰਖਿਆ ਗਿਆ ਹੈ, ਕਿਉਂ ਕਿ ਇਹ ਗ੍ਰੰਥ ਵੱਖੋ ਵੱਖਰੇ ਭਗਤਾਂ ਦੀਆਂ ਰਚਨਾਵਾਂ ਦਾ ਸੰਗ੍ਰਹਿ ਮਾਤਰ ਨਹੀਂ, ਜੀਵਨ ਦੇ ਉਚੇਰੇ ਮਨੋਰਥਾਂ ਦੀ ਪ੍ਰਾਪਤੀ ਲਈ ਸੋਧ ਸਵਾਰ ਕੇ ਜੀਵਨ ਨੂੰ ਸੱਚੇ ਮਾਰਗ ਉਤੇ ਚਲਣ ਦਾ ਨਿਰਦੇਸ਼ ਦੇਣ ਵਾਲਾ ਗਿਆਨ ਗੁਰੂ ਹੈ।

ਭਗਤ ਬਾਣੀ ਬਾਰੇ ਜਦੋਂ ਮੈਕਾਲਫ ਸਾਹਿਬ ਪੁਸਤਕ ਲਿਖ ਰਹੇ ਸੀ, ਫਿਰ ਛਾਪੀ ਜਾ ਰਹੀ ਸੀ, ਉਸ ਸਮੇਂ ਭਗਤਾਂ ਬਾਰੇ ਚਰਚਾ ਦਾ ਦੂਜਾ ਪੱਖ ਉਭਾਰਨ ਵਾਲੇ ਇਕ ਵਿਦਵਾਨ ਸ੍ਰ. ਨਿਹਾਲ ਸਿੰਘ ਸੂਰਾ ਰਾਵਲ ਪਿੰਡੀ ਸਨ। ਉਨ੍ਹਾਂ ਨੂੰ ਜੀ. ਬੀ. ਸਿੰਘ ਦੇ ਲੇਖ ਅਤੇ ਮੈਕਾਲਫ ਸਾਹਿਬ ਦੀ ਪੁਸਤਕ ਪੜ੍ਹਕੇ ਹੈਰਾਨੀ ਹੋਈ। ਸ੍ਰ. ਨਿਹਾਲ ਸਿੰਘ ਜੀ ਨੇ ਉਸ ਵੇਲੇ ਦੇ ਅਖ਼ਬਾਰਾਂ, ਬਹੁਤੇ 'ਖਾਲਸਾ ਸਮਾਚਾਰ' ਅਤੇ 'ਪੰਥ ਸੇਵਕ' ਵਿੱਚ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭਗਤਾਂ ਦੇ ਇਤਿਹਾਸ ਬਾਰੇ ਵਿਚਾਰ' ਸਿਰਲੇਖ ਹੇਠਾਂ ਇੱਕ ਦਰਜਨ ਦੇ ਕਰੀਬ ਲੇਖ ਲਿਖੇ। ਮੈਕਾਲਫ ਸਾਹਿਬ ਜੀ ਵਲੋਂ ਭਗਤਾਂ ਸਬੰਧੀ ਛੇਵੀਂ ਜਿਲਦ ਵਿਚ ਜੋ ਕੁਝ ਗਲਤ ਜਾਂ ਭਗਤਾਂ ਦੇ ਗੁਰੂ ਸਾਹਿਬਾਨ ਤੋਂ ਪਹਿਲਾਂ ਹੋਣ ਬਾਰੇ ਲਿਖਿਆ ਸੀ ਕਸਵੱਟੀ ਉਤੇ ਲਗਾਕੇ ਗਲਤ ਦਸਿਆ। ਕਈ ਗੱਲਾਂ ਜਿਵੇਂ ਕਬੀਰ ਜੀ ਨੂੰ ਪਹਿਲਾਂ ਹੋਏ ਲਿਖਣਾ, ਏਨਾਂ ਗਲਤ ਅਨੁਭਵ ਕੀਤਾ ਕਿ ਭਗਤ ਕਬੀਰ ਜੀ ਬਾਰੇ ੧੯੧੭ ਵਿੱਚ ਇਕ ਪੁਸਤਕ ਪੰਜਾਬੀ ਅਤੇ ਅੰਗਰੇਜ਼ੀ ਵਿੱਚ ਛਾਪੀ ਗਈ।

ਸਰਦਾਰ ਜੀ ਨੇ, ਆਪਣੇ ਲੇਖਾਂ ਵਿੱਚ ਲਿਖਿਆ ਸੀ, 'ਹੁਣ ਇਸ ਮਾਮਲੇ ਦੇ ਪੂਰੇ ਪੂਰੇ ਨਿਰਣੇ ਦੀ ਲੋੜ ਆ ਬਣੀ ਹੈ। ਆਪ ਜੀ ਨੇ 'ਇੰਪਰੀਅਲ ਗਜ਼ਟ' ਅਤੇ ਮੈਕਾਲਫ ਸਾਹਿਬ ਦੇ ਵਰਤੇ ਸੋਮਿਆਂ ਦੀ ਚੰਗੀ ਚੀਰ ਫਾੜ ਕਰਕੇ ਸਾਹਿਬ ਬਹਾਦਰ ਦੇ ਭਗਤਾਂ ਬਾਰੇ ਕਈ ਲੇਖਾਂ ਨੂੰ ਗਲਤ ਕਰਾਰ ਦਿੱਤਾ ਸੀ। ਮੈਕਾਲਫ ਸਾਹਿਬ ਨੂੰ ਜਿਵੇਂ ਆਪ ਜੀ ਨੇ ਲਿਖਿਆ ਹੈ, ਪਹਿਲਾਂ ਭੀ ਉਹ ਚਿੱਠੀ ਪੱਤਰ ਰਾਹੀਂ ਸੂਚਿਤ ਕਰਦੇ ਰਹੇ। ਕੁਝ ਹੱਥ ਲਿਖਤ ਪੁਸਤਕਾਂ ਭੀ ਆਪ ਜੀ ਨੇ ਭੇਜੀਆਂ ਸਨ, ਜੋ ਮੈਕਾਲਫ ਨੇ ਪੁਸਤਕ ਲਿਖਕੇ ਵਾਪਸ ਕਰ ਦਿੱਤੀਆ ਸੀ। ਏਨ੍ਹਾਂ ਪੁਸਤਕਾਂ ਵਿੱਚ ਆਪ ਜੀ ਨੇ ਇਕ ਪੁਸਤਕ 'ਊਨਾਂ' ਸਾਹਿਬ ਕਸਬੇ ਵਿੱਚ ਹੋਣ ਦਾ ਜ਼ਿਕਰ ਕੀਤਾ ਹੈ।

'ਊਨਾਂ ਕਸਬਾ' ਜ਼ਿਲ੍ਹਾ ਹੁਸ਼ਿਆਰਪੁਰ ਦਾ ਹੈ ਸੀ ਜਿੱਥੇ ਮਾਨਨੀਕ ਮਹਾਤਮਾ, ਬੇਦੀ

ਸਾਹਿਬ ਸਿੰਘ ਹੋਏ ਹਨ, ਇਸ ਕਸਬੇ ਵਿੱਚ ਰਵਿਦਾਸੀਆਂ ਤੇ, ਉਦਾਸੀਆਂ ਦਾ ਡੇਰਾ ਹੈ। ਏਥੇ ਇਕ ਦਰਜਨ ਪੁਸਤਕਾਂ ਮੌਜੂਦ ਹਨ, ਜਿਸ ਪੁਸਤਕ ਵਿਖੇ ਪ੍ਰਾਣ ਸੰਗਲੀ ਦੇ ਸਿਧਾਂਤ ਤੋਂ ਕਈ ਸਾਖੀਆਂ ਭੀ ਪਹਿਲੀ ਪਾਤਸ਼ਾਹੀ ਦੀਆਂ ਹਨ, ਇਨ੍ਹਾਂ ਸਾਖੀਆਂ ਦੇ ਲਿਖਣ ਦਾ ਸੰਮਤ ੧੭੭੧ ਦਰਜ ਹੈ। ਲਿਖਾਰੀ ਦਾ ਨਾਮ ਸ਼ੰਭੂ ਨਾਥ ਬ੍ਰਹਮਣ ਗੁਰੂ ਸੰਗਤ ਟਿਕੜੀਆ ਦਾ ਲਿਖਿਆ ਹੈ। ਜਿਸ ਦੀਆਂ ਦੋ ਸਾਖੀਆਂ ਤੋਂ ਸਿੱਧ ਹੁੰਦਾ ਹੈ ਕਿ ਗੁਰੂ ਨਾਨਕ ਜੀ ਰਾਮਾਨੰਦ, ਕਬੀਰ ਨੂੰ ਮਿਲੇ ਸਨ, ਭਗਤਾਂ ਨੇ ਮੁਕਤੀ ਦਾਤਾ, ਨਾਨਕ ਦੇਵ ਜੀ ਨੂੰ ਮੰਨਿਆ ਹੈ, ਭਗਤਾਂ ਦੀਆਂ ਪਰਚੀਆਂ ਨਾਮੀ ਪੁਸਤਕ ਆਪ ਨੂੰ ਗੁਰਮੁਖੀ ਵਿੱਚ ਨਕਲ ਕੀਤੀ ਮਿਲੀ ਸੀ ਜੋ ਪੀਪਾ ਜੀ ਦੇ ਪੋਤਰੇ ਅਨੰਤਦਾਸ ਦੀ ਰਚਨਾ ਹੈ। ਉਹ ਪੁਸਤਕ ਆਪਜੀ ਨੇ ਮੈਕਾਲਫ ਸਾਹਿਬ ਨੂੰ ਭੇਜੀ ਸੀ, ਜਿਸ ਵਿੱਚ ਰਾਮਾਨੰਦ ਦੇ ਪੀਪਾ ਜੀ ਕੋਲ ਨਾਮਦੇਵ ਸਮੇਤ ਜਾਣ ਸਮੇਂ ਦੇ ਹਾਲਾਤ ਦਿੱਤੇ ਹਨ:

ਰਵਿਦਾਸ ਕਬੀਰ ਨਾਮਾ ਸੰਗ ਲੀਆ। ਸ੍ਰੀ ਰਾਮਾਨੰਦ ਪਿਆਨਾ ਕੀਆ।
ਚਲਿ ਆਇਓ ਪੀਪਾ ਜਹ ਰਹਾ। ਤਾਂ ਸਿਉ ਖਬਰ ਜਾਇ ਕੀਜੀਐ ਕਹਾਂ।

ਇਸ ਪੁਸਤਕ ਦੇ ਆਧਾਰ ਉਤੇ, ਅਤੇ ਭਗਤਾਂ ਬਾਰੇ ਉਨ੍ਹਾਂ ਦੇ ਲੇਖਾਂ ਨੂੰ ਮੁਖ ਰੱਖਕੇ ਆਪ ਜੀ ਨੇ ਨਾਮਦੇਵ ਜੀ ਨੂੰ ਕਬੀਰ ਜੀ ਦਾ ਸਮਕਾਲੀ ਹੋਣ ਦਾ ਦਾਹਵਾ ਕੀਤਾ ਸੀ। ਮੂਲ ਪੁਸਤਕ ਅਸਲ ਰੂਪ ਵਿਚ ਭੇਜਕੇ ਮੈਕਾਲਫ ਸਾਹਿਬ ਨੂੰ ਉਨ੍ਹਾਂ ਲਿਖਿਆ ਹੈ: 'ਮੈਂ ਬੇਨਤੀ ਕੀਤੀ ਸੀ', ਕਿ ਭਗਤਾਂ ਬਾਰੇ ਗਲਤ ਗੱਲਾਂ ਨਾ ਲਿਖੀਆਂ ਜਾਣ।

ਮੈਕਾਲਫ ਸਾਹਿਬ ਦੀ ਪੁਸਤਕ ਦੇ ਗੁਰੂ ਸਾਹਿਬਾਨ ਵਾਲੇ ਜੀਵਨ ਦਾ ਹਿੱਸਾ ਲਾਹੌਰ 'ਫੁਲਵਾੜੀ' ਪ੍ਰੈਸ' ਵਲੋਂ ਪੰਜਾਬੀ ਵਿੱਚ ਅਨੁਵਾਦ ਕਰਕੇ ਛਾਪਿਆ ਗਿਆ, ਫਿਰ ਭਗਤਾਂ ਬਾਰੇ ਭਾਗ ਦਾ ਤਰਜਮਾ ਕਰਨ ਦੀ ਗੱਲ ਚੱਲੀ, ਸ੍ਰ. ਨਿਹਾਲ ਸਿੰਘ ਜੀ ਸੂਰੀ ਨੇ ਫਿਰ ਚਿਤਾਵਨੀ ਦਿੱਤੀ ਕਿ ਮੈਕਾਲਫ ਜੀ ਨੇ ਭਗਤਾਂ ਬਾਰੇ ਠੀਕ ਨਹੀਂ ਲਿਖਿਆ। ਇਸ ਲਈ ਪੁਸਤਕ ਦੇ ਇਸ ਭਾਗ ਦੇ ਪ੍ਰਚਾਰ ਦੀ ਲੋੜ ਨਹੀਂ। ਸ਼ਾਇਦ ਏਸੇ ਕਾਰਨ ਭਗਤਾਂ ਵਾਲੇ ਹਿੱਸੇ ਦਾ ਅਨੁਵਾਦ ਕਾਫੀ ਦੇਰ ਨਹੀਂ ਛਪਿਆ ਸੀ। ਪ੍ਰੰਤੂ ਅਨੁਵਾਦ ਨਾਲੋਂ ਮੈਕਾਲਫ ਸਾਹਿਬ ਦੇ ਮੱਤ ਦਾ ਵਧੇਰੇ ਪ੍ਰਚਾਰ ਹੋਇਆ। ਭਗਤਾਂ ਬਾਰੇ ਕੌਣ ਕਿਥੋਂ ਦਾ ਵਾਸੀ ਸੀ, ਕਦੋਂ ਹੋਇਆ? ਇਹ ਵਾਕਫੀ ਪਹਿਲਾਂ ਕਿਸੇ ਗ੍ਰੰਥ ਨੇ ਪੜਤਾਲ ਕਰਕੇ ਸਾਹਮਣੇ ਨਹੀਂ ਲਿਆਂਦੀ। ਇਸ ਪੱਖ ਤੋਂ ਪਹਿਲੇ ਖੋਜੀ ਮੈਕਾਲਫ ਸਾਹਿਬ ਹੀ ਸਨ ।

ਮਹਾਨ ਕੋਸ਼ ਦੇ ਲੇਖਕ ਭਾਈ ਕਾਨ੍ਹ ਸਿੰਘ, ਜੋ ਮੈਕਾਲਫ ਸਾਹਿਬ ਜੀ ਦੀ ਪੁਸਤਕ ਲਿਖਣ ਵਿੱਚ ਸਹਾਇਕ ਰਹੇ, ਭਾਈ ਦਿੱਤ ਸਿੰਘ, ਗਿਆਨੀ ਸੰਤ ਸਿੰਘ ਕਪੂਰਥਲਾ, ਗਿਆਨੀ ਸਰਦੂਲ ਸਿੰਘ ਅੰਮ੍ਰਿਤਸਰ, ਭਾਈ ਬਾਲਮਕੰਦ, ਗਿਆਨੀ ਹਜ਼ਾਰਾ ਸਿੰਘ ਆਦਿਕਾਂ ਨਾਲੋਂ ਭਾਈ ਕਾਨ੍ਹ ਸਿੰਘ ਜੀ ਨੇ ਅੰਗ੍ਰੇਜ਼ੀ ਉਲਥਾ ਕਰਨ ਵਿੱਚ ਵਧੇਰੇ ਮਦਦ ਕੀਤੀ ਸੀ। ਪਰੂਫ ਵੀ ਭਾਈ ਸਾਹਿਬ ਨੇ ਵਲੈਤ ਜਾ ਕੇ ਪੜ੍ਹੇ ਸੀ। ਮੈਕਾਲਫ ਜੀ ਨੇ ਭੂਮਿਕਾ ਵਿੱਚ ਜਿੱਥੇ ਸਭਨਾਂ ਸਹਾਇਕ ਸੱਜਣਾਂ ਦਾ ਧੰਨਵਾਦ ਕੀਤਾ ਹੈ, ਤਸਵੀਰਾਂ ਭੀ ਦਿੱਤੀਆਂ ਹਨ, ਜਿਨ੍ਹਾਂ ਵਿੱਚ ਭਾਈ ਕਾਨ੍ਹ ਸਿੰਘ ਜੀ ਦੀ ਤਸਵੀਰ ਦੂਜੇ ਮੁਖੀ ਵਿਦਵਾਨਾਂ ਦੇ ਚਿਤਰਾਂ ਦੇ ਵਿਚਕਾਰ ਛਾਪੀ ਹੋਈ ਹੈ, ਭਾਈ ਕਾਨ੍ਹ ਸਿੰਘ ਤੋਂ ਵੱਧ ਪ੍ਰਭਾਵਤ ਹੋਣ ਦਾ ਅਸਲੀ ਪ੍ਰਮਾਣ ਕਿਤਾਬ ਦੇ ਹੱਕ ਭਾਈ ਕਾਨ੍ਹ ਸਿੰਘ ਜੀ ਨੂੰ ਭੇਂਟ ਕਰਕੇ ਦਿੱਤਾ ਹੈ। ਇਸ ਤੋਂ ਪਤਾ ਚਲਦਾ ਹੈ ਸਭ ਤੋਂ ਵੱਧ ਆਪ ਜੀ ਭਾਈ ਕਾਨ੍ਹ ਸਿੰਘ ਜੀ ਦੇ ਰਿਣੀ ਸਨ। ਉਸੇ ਹੀ ਭਾਈ ਕਾਨ੍ਹ ਸਿੰਘ ਜੀ ਨੇ ਮਹਾਨ ਕੋਸ਼

ਗ੍ਰੰਥ ਤਿਆਰ ਕੀਤਾ, ਭਗਤਾਂ ਦੇ ਹਾਲ ਜਿੱਥੇ ਜਿੱਥੇ ਦਿੱਤੇ ਹਨ। ਉਹ ਬਹੁਤੇ ਮੈਕਾਲਫ ਸਾਹਿਬ ਦੀ ਪੁਸਤਕ ਦੇ ਅਧਾਰ ਉਤੇ ਹੀ ਲਿਖੇ ਹੋਏ ਸਨ। ਨਵੀਂ ਖੋਜ ਕਰਨ, ਕਰਾਉਣ ਦੀ ਆਪ ਜੀ ਨੇ ਲੋੜ ਨਹੀਂ ਸਮਝੀ ਸੀ।

ਮਹਾਨ ਕੋਸ਼ ਨੂੰ ਸੋਧਣ ਵਾਲੇ ਪ੍ਰੋਫੈਸਰ ਤੇਜਾ ਸਿੰਘ ਜੀ ਸਨ। ਉਨ੍ਹਾਂ 'ਸ਼ਬਦਾਰਥ' ਲਿਖਿਆ। ਭਾਈ ਕਾਨ੍ਹ ਸਿੰਘ ਅਤੇ ਮੈਕਾਲਫ ਸਾਹਿਬ ਦੀਆਂ ਲੱਭਤਾਂ ਨੂੰ ਪ੍ਰੋ. ਤੇਜਾ ਸਿੰਘ ਜੀ ਨੇ ਆਪਣੇ ਗ੍ਰੰਥ ਦਾ ਆਧਾਰ ਬਣਾਇਆ, ਬਾਵਜੂਦ ਇਸਦੇ ਕਿ ਆਪ ਨੇ ਇਕ ਰਿਵੀਊ ਵਿਚ ਸ੍ਰ: ਨਿਹਾਲ ਸਿੰਘ ਸੂਰੀ ਦੀ ਪੁਸਤਕ ਨੂੰ ਕਬੀਰ ਬਾਰੇ 'ਪ੍ਰਮਾਣੀਕ' ਪੁਸਤਕ ਕਰਾਰ ਦਿੱਤਾ ਹੈ। ਇੰਵ ਦੋ ਮਹਾਨ ਪੁਸਤਕਾਂ ਦੇ ਲੇਖਕ, ਮਹਾਨ ਵਿਦਵਾਨਾਂ ਵਲੋਂ ਮੈਕਾਲਫ ਜੀ ਦੀ ਖੋਜ ਨੂੰ ਅੱਗੇ ਵਧਾਉਣ ਵਾਲੇ ਕਰਮ ਦਾ ਫਲ ਇਹ ਨਿਕਲਿਆ, ਉਸ ਪਿਛੋਂ ਜੋ ਭੀ ਵਿਦਵਾਨ, ਭਗਤਾਂ ਬਾਰੇ ਲਿਖਦਾ ਰਿਹਾ ਹੈ ਉਹ 'ਮਹਾਨ ਕੋਸ਼' ਅਤੇ 'ਸ਼ਬਦਾਰਥ' ਨੂੰ ਅਧਾਰ ਮੰਨ ਕੇ ਮੱਖੀ ਉਤੇ ਮੱਖੀ ਮਾਰਦਾ ਚਲਿਆ ਆ ਰਿਹਾ ਹੈ। ਬਹੁਤਿਆਂ ਦਾ ਜ਼ੋਰ ਏਨ੍ਹਾਂ ਕੱਚੀਆਂ ਮਾਨਤਾਂ ਨੂੰ ਚੂਨੇ ਗਚ ਕਰਨ ਉੱਤੇ ਹੀ ਲਗਦਾ ਰਿਹਾ ਹੈ: ਭਾਵੇਂ ਦੀਵਾਰ ਅੰਦਰੋਂ ਕੱਚੀ ਸੀ ।

ਸੰਤ ਸੰਪੂਰਨ ਸਿੰਘ ਜੀ ਅਤੇ ਸ੍ਰ. ਨਿਹਾਲ ਸਿੰਘ ਸੂਰੀ ਦੀ ਸੱਚੀ ਤੇ ਗੁਰਮਤੀ ਸੇਧ ਦੇਣ ਵਾਲੀ ਵਿਆਖਿਆ ਪਿੱਛੇ ਪੈਂਦੀ ਪੈਂਦੀ ਅਲੋਪ ਹੋ ਗਈ। ਵਿਚਾਰਾਂ ਦੀ ਇਹ ਸਰਸ੍ਵਤੀ ਉਪਰਲੇ ਸਥਲ ਵਿੱਚ ਭਾਵੇਂ ਨਹੀਂ ਦਿਸਦੀ ਸੀ, ਬਾਣੀ ਦੀ ਖੋਜ ਕੀਤਿਆਂ ਹੁਣ ਭੀ ਨੀਚੇ ਵਗਦੀ ਦਿਸ ਪੈਂਦੀ ਹੈ। ਜਿਸ ਨੂੰ ਪ੍ਰਗਟ ਕਰਨ ਦਾ ਯਤਨ ਤੁਹਾਡੀ ਸੇਵਾ ਵਿੱਚ ਹਾਜ਼ਰ ਹੈ।

ਪੰਥ ਖਾਲਸਾ ਦੀਵਾਨ ਭਸੌੜ ਵਲੋਂ ਭਗਤ ਬਾਣੀ ਉਤੇ ਖੋਲ੍ਹੇ ਜੋਸ਼ੀਲੇ ਤੇ ਕਰੜੇ ਹਮਲੇ ਨੇ ਖੋਜ ਵਿਚਾਰ ਦੀਆਂ ਸਭ ਗੱਲਾਂ ਭੁਲਾ ਦਿੱਤੀਆਂ। ਗੁਰੂ ਗ੍ਰੰਥ ਸਾਹਿਬ ਦੀ ਅਖੰਡਤਾ ਅਤੇ ਧੁਰਵੇ ਦੀ ਰਾਖੀ ਕਰਨ ਦਾ ਮਸਲਾ ਸਾਹਮਣੇ ਆ ਗਿਆ। ਭਗਤ ਬਾਣੀ ਨੂੰ ਗੁਰੂ ਬਾਣੀ ਦੇ ਬਰਾਬਰ ਲਿਆਉਣ ਦੇ ਰਾਹ ਉਤੇ ਚਲਦੇ ਚਲਦੇ ਪ੍ਰੋ. ਸਾਹਿਬ ਸਿੰਘ ਜੀ ਅਗੇ ਹੀ ਲੰਘ ਗਏ। ਗੁਰੂ ਨਾਨਕ ਸਾਹਿਬ ਜੀ ਨੂੰ ਭਗਤਾਂ ਤੋਂ ਪ੍ਰਭਾਵਤ ਹੋਣ ਦੀਆਂ ਕਲਪਨਾ ਕਰਕੇ, ਭਗਤਾਂ ਦੀ ਬਾਣੀ ਅਤੇ ਗੁਰੂ ਨਾਨਕ ਬਾਣੀ ਵਿਚੋਂ ਮਿਲਦੀਆਂ ਸ਼ਬਦਾਂਤਕ ਸਾਂਝਾਂ ਨੂੰ ਲੈ ਕੇ ਨਵੀਂ ਲਾਈਨ ਦੇ ਦਿੱਤੀ ਕਿ ਗੁਰੂ ਨਾਨਕ ਜੀ ਨੇ ਆਪ ਭਗਤ ਬਾਣੀ ਇਕੱਠੀ ਕੀਤੀ ਸੀ ਅਤੇ ਇੰਝ ਕਰਨ ਸਮੇਂ ਭਗਤਾਂ ਤੋਂ ਪ੍ਰਭਾਵਤ ਭੀ ਹੁੰਦੇ ਰਹੇ। ਗੁਰੂ ਜੀ ਨੇ ਭਗਤ ਬਾਣੀ ਦੇ ਖੁਲਾਸੇ ਕੀਤੇ, ਨਕਲਾਂ ਕੀਤੀਆਂ, ਪ੍ਰਮਾਣ ਲਈ ਤੁਕਾਂ ਦੇ ਮੇਲ ਪੇਸ਼ ਕੀਤੇ। ਵੱਡਾ ਭੁਲੇਖਾ ਭਗਤਾਂ ਦੇ ਸਮੇਂ ਬਾਰੇ ਮੈਕਾਲਫ ਜੀ ਦਾ ਖੜ੍ਹਾ ਕੀਤਾ ਹੋਇਆ ਪੱਕੀ ਤਰ੍ਹਾਂ ਮੰਨ ਕੇ ਅੱਗੇ ਟੁਰਨਾ ਸੀ। ਭਗਤਾਂ ਦੇ ਜੀਵਨ ਪਰੀਚਯ ਅਤੇ ਗੁਰੂ ਨਾਨਕ ਬਾਣੀ ਤੋਂ ਭਗਤ ਬਾਣੀ ਅਤੇ ਗੁਰਬਾਣੀ ਦੀ ਥੋੜ੍ਹੀ ਜਿਹੀ ਡੂੰਘਾਈ ਵਿੱਚ ਜਾ ਕੇ ਖੋਜ ਕੀਤੀ ਜਾਵੇ, ਸਾਰਾ ਕੁਝ ਉਨ੍ਹਾਂ ਦੀਆਂ ਕਲਪਨਾਂ ਤੋਂ ਉਲਟ ਸਿੱਧ ਹੁੰਦਾ ਹੈ। ਹੁਣ ਦੇ ਵਿਦਵਾਨ ਸ. ਸਾਹਿਬ ਸਿੰਘ ਜੀ ਦੀ ਵਿਆਖਿਆ ਨੂੰ ਪ੍ਰਮਾਣਿਕ ਕਹਿਣ ਲੱਗ ਪਏ ਹਨ। ਬਿਨਾਂ ਵਿਚਾਰੇ ਕਿ ਇਸ ਤਰ੍ਹਾਂ ਦੀਆਂ ਗਲਤ ਕਲਪਨਾਂ ਦਾ ਕੀ ਸਿੱਟਾ ਨਿਕਲੇਗਾ।

ਇਸ ਤਰ੍ਹਾਂ ਗੁਰੂ ਸਾਹਿਬਾਨ ਦੀ ਹਸਤੀ ਕਿਤਨੀ ਨੀਵੀਂ ਤੇ ਧੁੰਦਲੀ ਹੁੰਦੀ ਹੈ, ਸਿੱਖ ਧਰਮ ਦਾ ਮੂਲ ਅਧਾਰ ਕਿਤਨਾ ਦੂਸ਼ਤ ਹੁੰਦਾ ਹੈ। ਨਵੇਂ ਅਲੋਚਕ ਖਾਸ ਕਰ ਖੱਬੇ ਸੱਜੇ ਪੱਖੀ (ਕਮਿਊਨਿਸਟ ਰੰਗ ਰਤੇ) ਵਿਦਵਾਨ ਇਸ ਵਿਆਖਿਆ ਤੇ ਟੀਕੇ ਨੂੰ ਪ੍ਰਮਾਣੀਕ ਕਹਿਕੇ ਕਿਉਂ ਪ੍ਰਚਾਰ ਰਹੇ ਹਨ। ਜਿਸ ਤੋਂ ਭਾਰੀ ਹਾਨੀ ਦਾ ਡਰ ਹੈ। ਇਸ ਲਈ ਪ੍ਰੋ. ਸਾਹਿਬ ਸਿੰਘ ਜੀ ਦੇ

ਉਠਾਏ ਮੁਦਿਆਂ ਨੁਕਤਿਆਂ ਉਤੇ ਵਿਸਥਾਰ ਨਾਲ ਵਿਚਾਰ ਕਰਨੀ ਜ਼ਰੂਰੀ ਹੋ ਗਈ ਹੈ ਤਾਂ ਕਿ ਭਗਤ ਬਾਣੀ ਅਤੇ ਗੁਰਬਾਣੀ ਬਾਰੇ ਭੁਲੇਖੇ ਦੂਰ ਹੋਣ। ਇਸ ਤੋਂ ਪਹਿਲਾਂ ਕੁਝ ਨੁਕਤੇ ਪ੍ਰਿੰਸੀਪਲ ਤੇਜਾ ਸਿੰਘ ਜੀ ਨੇ ਜੋ ਪਿਛੋਂ ਜਾ ਕੇ ਅਪਣਾਏ ਸਨ ਉਹ ਭੀ ਵਿਚਾਰਨੇ ਉਚਿਤ ਹਨ।

### *ਭਗਤ ਬਾਣੀ ਬਾਰੇ ਪ੍ਰਿੰਸੀਪਲ ਤੇਜਾ ਸਿੰਘ ਜੀ ਦੀ ਰਾਏ*

ਭਗਤ ਬਾਣੀ ਬਾਰੇ ਪ੍ਰਿੰਸੀਪਲ ਤੇਜਾ ਸਿੰਘ ਜੀ ਦੇ ਭਿੰਨ ਸਮਿਆਂ ਉਤੇ ਪ੍ਰਗਟ ਹੋਏ ਵੱਖੋ ਵੱਖਰੇ ਮੱਤ ਸਾਹਮਣੇ ਆਉਂਦੇ ਹਨ :-

ਆਪ ਜੀ ਦੀ ਆਰੰਭ ਵਿੱਚ ਸ. ਨਿਹਾਲ ਸਿੰਘ ਸੂਰੀ ਨਾਲ ਸੰਗਤ ਰਹੀ, ਜਿਨ੍ਹਾਂ ਦੀ ਵਿਦਵਤਾ ਦੀ ਮਹਾਨਤਾ ਅਤੇ ਗੁਰਬਾਣੀ ਦੀ ਟੀਕਾਕਾਰੀ ਦੀ ਨਿਪੁੰਨਤਾ ਦੀ ਆਪ ਨੇ ਆਪਣੀ ਜੀਵਨੀ 'ਆਰਸੀ' ਵਿੱਚ ਪ੍ਰਸੰਸਾ ਕੀਤੀ ਹੈ, ੧੯੨੪ ਵਿੱਚ ਆਪ ਨੇ ਡਾ. ਦੀਵਾਨਾ ਦੀ ਕਿਤਾਬ ਦਾ ਖੜਕਵਾਂ ਰੀਵਿਉ ਲਿਖਿਆ ਸੀ, ਉਸ ਵਿੱਚ ਡਾ. ਦੀਵਾਨਾਂ ਵਲੋਂ ਗੁਰੂ ਨਾਨਕ ਜੀ ਦੇ ਕਬੀਰ ਜੀ ਬਾਰੇ ਖਿਆਲਾਂ ਦੀ ਸ਼ਲਾਘਾ ਕਰਦਿਆਂ ਕਿਹਾ ਹੈ, ਅੰਗ੍ਰੇਜ਼ੀ ਦੀ ਪਹਿਲੀ ਕਿਤਾਬ ਹੈ ਜਿਸ ਵਿੱਚ ਗੁਰੂ ਨਾਨਕ ਦੇਵ ਜੀ ਬਾਰੇ ਕਾਮਯਾਬੀ ਨਾਲ ਇਸ ਗਲਤੀ ਨੂੰ ਦੂਰ ਕੀਤਾ ਗਿਆ ਹੈ, ਕਿ ਗੁਰੂ ਨਾਨਕ ਜੀ ਦੀ ਜ਼ਿੰਦਗੀ ਉੱਤੇ ਭਗਤ ਕਬੀਰ ਦਾ ਅਸਰ ਹੋਇਆ। ਆਪ ਜੀ ਦੇ ਲਿਖਣ ਅਨੁਸਾਰ ਭਾਵੇਂ *ਸ੍ਰ. ਨਿਹਾਲ ਸਿੰਘ 'ਸੂਰੀ' ਨੇ ਅੱਗੇ ਹੀ ਪੰਜਾਬੀ ਵਿੱਚ ਇਸ ਗੱਲ ਦੀ ਅਲਖ ਮੁਕਾਈ ਸੀ ।* ਸ੍ਰ. ਨਿਹਾਲ ਸਿੰਘ ਸੂਰੀ ਦੀ ਕਬੀਰ ਬਾਰੇ ਪੁਸਤਕ ੧੯੧੭ ਵਿੱਚ ਛਪੀ ਸੀ, ਉਸ ਪੁਸਤਕ ਵਿੱਚ ਸ੍ਰ. ਨਿਹਾਲ ਸਿੰਘ ਜੀ ਨੇ ਕਬੀਰ ਜੀ ਨੂੰ ਗੁਰੂ ਨਾਨਕ ਜੀ ਤੋਂ ਪ੍ਰਭਾਵਤ ਹੋਇਆ ਸਿੱਧ ਕੀਤਾ ਸੀ ਅਤੇ ਮਾਕੂਲ ਦਲੀਲਾਂ ਤੇ ਹਵਾਲੇ ਦਿੱਤੇ ਸਨ।

੧੯੫੩ ਵਿੱਚ ਆਪ ਨੇ ਪੰਜਾਬੀ ਦੁਨੀਆਂ ਪਟਿਆਲਾ ਲਈ ਲੇਖ ਲਿਖਿਆ, 'ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ' ਇਸ ਵਿੱਚ ਭਗਤ ਬਾਣੀ ਲਿਖੇ ਜਾਣ ਦੇ ਪ੍ਰਸੰਗ ਵਿੱਚ ਇਹ ਪਹਿਲਾਂ ਪ੍ਰਗਟਾਏ ਮਤ ਨਾਲੋ ਵੱਖਰੀ ਕਿਸਮ ਦੀ ਰਾਏ ਦਿੱਤੀ ਹੈ ।

ਆਪ ਜੀ ਨੇ ਲਿਖਿਆ ਹੈ- 'ਗੁਰੂ ਨਾਨਕ ਜੀ ਨੇ *ਸਾਰੇ ਹਿੰਦ ਦਾ ਦੌਰਾ ਕੀਤਾ। ਇਸ ਦੌਰੇ ਸਮੇਂ ਉਨ੍ਹਾਂ ਨੂੰ ਕਈ ਮਹਾਂਪੁਰਖਾਂ ਦੀਆਂ ਬਾਣੀਆਂ ਮਿਲੀਆਂ।* ਜਿਨ੍ਹਾਂ ਵਿੱਚ ਹਰੀ ਪ੍ਰੇਮ ਤੇ ਅਛੂਤ ਉਧਾਰ ਦੀਆਂ ਗੱਲਾਂ ਬਾਰੇ ਸਿੱਟੇ ਤਰੀਕੇ ਨਾਲ ਦਰਜ ਹਨ, ਉਨ੍ਹਾਂ ਨੇ ਹੀ ਬਾਣੀਆਂ ਇਕੱਤਰ ਕੀਤੀਆਂ। ਅਗੇ ਜਾ ਕੇ ਲਿਖਿਆ ਹੈ, ਗੁਰੂ ਨਾਨਕ ਦੇ ਪਾਸ ਭਗਤ ਬਾਣੀ ਹੋਣ ਦੇ ਸਬੂਤ ਇਹ ਹਨ: ਗੁਰੂ ਨਾਨਕ ਅਤੇ ਕਬੀਰ ਦੀ ਬਾਣੀ ਦੀਆਂ ਕਈ ਤੁਕਾ ਸਾਂਝੀਆ ਹਨ। ਜਪੁਜੀ ਦੀ ਮਸ਼ਹੂਰ ਤੁਕ *'ਮਨਿ ਜੀਤੈ ਜਗੁ ਜੀਤੁ'* ਦਾ ਕਬੀਰ ਦਾ ਮਾਰੂ ਵਿੱਚ *'ਮਨੁ ਜੀਤੇ ਜਗੁ ਜੀਤਿਆ'* ਕਰਕੇ ਆਉਂਦਾ ਹੈ। ਜੋ, *'ਸੂਤਕ ਪਵੇ ਰਸੋਏ'* ਵਾਲੀ ਤੁਕ ਆਸਾ ਦੀ ਵਾਰ ਵਿੱਚ ਆਉਂਦੀ ਹੈ ਤਾਂ ਇਹੋ ਤੁਕ ਕਬੀਰ ਦੀ ਗਉੜੀ ਵਿੱਚ ਆਉਂਦੀ ਹੈ, ਭਗਤ ਕਬੀਰ ਦੇ ਰਾਗ ਬਸੰਤ ਵਿੱਚ: *'ਅੰਜਨ ਮਾਹਿ ਨਿਰੰਜਨਿ ਰਹੀਐ'* ਕਬੀਰ ਦੀ ਗਉੜੀ ਵਿੱਚ ਅਤੇ ਗੁਰੂ ਨਾਨਕ ਜੀ ਦੀ ਸੂਹੀ ਵਿੱਚ ਦੋਹਾਂ ਦੀ ਸਾਂਝ ਹੈ ।

ਜੇ ਗੁਰੂ ਨਾਨਕ ਨੇ ਰਾਗ ਆਸਾ ਵਿੱਚ, *'ਇੱਹੁ ਮਨੁ ਪੰਚ ਤੱਤੁ ਤੇ ਜਨਮਾ'।।* ਕਿਹਾ ਹੈ ਤਾਂ ਕਬੀਰ ਨੇ ਗਉੜੀ ਵਿੱਚ *'ਇਹੁ ਮਨੁ ਪੰਚ ਤਤ ਕੋ ਜੀਉ'* ਕਿਹਾ ਹੈ। *'ਬਿਨੁ ਸਤਿਗੁਰ ਬਾਟ ਨ ਪਾਵੈ'* ਵਾਲੀ ਤੁਕ ਜੇ ਸਤਿਗੁਰ ਨਾਨਕ ਦੀ ਆਸਾ ਵਿੱਚ ਆਉਂਦੀ ਹੈ ਤਾਂ ਭਗਤ ਕਬੀਰ ਜੀ ਨੇ ਰਾਗ ਬਸੰਤ ਵਿੱਚ ਅਤੇ ਭਗਤ ਬੇਣੀ ਦੇ ਪ੍ਰਭਾਤੀ ਰਾਗ ਵਿੱਚ ਆਉਂਦੀ ਹੈ।

ਰਾਮਕਲੀ ਦੀ ਪਹਿਲੀ ਵਾਰ ਦੀ ਬਾਰ੍ਹਵੀਂ ਪਾਉੜੀ ਦੇ ਪੰਜਵੇਂ ਸਲੋਕ ਵਿੱਚ ਆਈਆਂ ਗੁਰੂ ਨਾਨਕ ਸਾਹਿਬ ਦੀਆਂ ਤੁਕਾਂ ਉਹੋ ਹਨ ਜੋ ਕਬੀਰ ਜੀ ਨੇ ਭੈਰਉ ਰਾਗ ਵਿੱਚ ਕਾਜ਼ੀ ਬਾਬਤ ਕਹੀਆਂ ਸਨ ।

ਧਨਾਸਰੀ ਰਾਗ ਵਿੱਚ ਭਗਤ ਪੀਪਾ ਦਾ ਕਥਨ *ਜੋ ਬ੍ਰਹਮੰਡੇ ਸੋਈ ਪਿੰਡੇ* ਗੁਰੂ ਨਾਨਕ ਦੇ ਮਾਰੂ ਰਾਗ ਵਿਚ ਆਉਂਦਾ ਹੈ। ਫਰੀਦ ਜੀ ਦੇ ਸਲੋਕ (ਸਲੋਕ ੧੧੨, ੧੧੪) ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਵਿੱਚ ਮਿਲਦੇ ਹਨ। ਕਈ ਥਾਂ ਬਾਬਾ ਫਰੀਦ ਸਬੰਧੀ ਗੁਰੂ ਨਾਨਕ ਆਪਣੇ ਖਿਆਲ ਪ੍ਰਗਟ ਕਰਦੇ ਹਨ ਅਤੇ ਉਨ੍ਹਾਂ ਦੇ ਸਲੋਕਾਂ ਉਪਰੰਤ ਆਪਣੇ ਸਲੋਕ ਦਰਜ ਕਰਦੇ ਹਨ। (ਜਿਵੇਂ ਸਲੋਕ ੧੧੯, ੧੨੦) ਸੂਹੀ ਰਾਗ ਵਿੱਚ ਗੁਰੂ ਨਾਨਕ ਸਾਹਿਬ ਦਾ ਸ਼ਬਦ, *'ਜਪ ਤਪ ਕਾ ਬੰਧੁ ਬੇੜੁਲਾ ਜਿਤ ਲੰਘਹਿ ਵਹੇਲਾ* ਬਾਬਾ ਫਰੀਦ ਦੇ ਉਸ ਰਾਗ ਵਿੱਚ ਦਿੱਤੇ ਸ਼ਬਦ *'ਬੇੜਾ ਬੰਧਿ ਨ ਸਕਿਓ* ਦਾ ਨਖੇੜਵਾਂ ਉਤਰ ਹੈ। ਦੇਖੋ ਸ਼ਬਦਾਰਥ ਪੰਨਾ *੭੨੯*, ਤੀਜਾ ਫੁਟ ਨੋਟ)"।

ਏਹੀ ਸਾਂਝ ਦੂਜੀ ਤੀਜੀ ਚੌਥੀ ਪਾਤਸ਼ਾਹੀ ਦੇ ਕਈ ਸ਼ਬਦਾਂ ਵਿੱਚ ਹੈ, ਗੁਰੂ ਸਾਹਿਬਾਨ ਦੇ ਸ਼ਬਦਾਂ ਦੀ ਸਾਂਝ ਵਾਲੇ ਪੱਖ ਉਤੇ ਏਥੇ ਚਰਚਾ ਕਰਨ ਦੀ ਲੋੜ ਨਹੀਂ। (ਉਹ ਵੱਖਰੇ ਨਿਬੰਧ ਵਿੱਚ ਕੀਤੀ ਹੈ) ਗੁਰੂ ਨਾਨਕ ਜੀ ਦੀ ਬਾਣੀ 'ਪੋਥੀ ਜ਼ਬਾਨ' ਗੁਰਗੱਦੀ ਦੇ ਨਾਲ ਅੱਗੇ ਚਲਦੀ ਆ ਰਹੀ ਸੀ, ਨਿੱਤ ਗੁਰਬਾਣੀ ਦਾ ਕੀਰਤਨ ਗੁਰੂ ਦਰਬਾਰ ਵਿੱਚ ਹੁੰਦਾ ਸੀ। ਗੁਰੂ ਨਾਨਕ ਜੀ ਦੀ ਬਾਣੀ ਦੇ ਪ੍ਰਭਾਵ ਹੇਠਾਂ, ਪਿਛੋਂ ਹੋਏ ਗੁਰੂ ਨਾਨਕ ਜੀ ਦੇ ਉਤਰਾਧਿਕਾਰੀ ਗੁਰੂ ਸਾਹਿਬਾਨ ਦਾ ਇੰਜ ਕਰਨਾ ਸੁਭਾਵਕ ਸੀ। ਗੁਰੂ ਬਾਣੀ ਦਾ ਹੀ ਗੁਰੂ ਦਰਬਾਰ ਵਿੱਚ ਬੋਲ ਬਾਲਾ ਸੀ।

ਪ੍ਰਿੰਸੀਪਲ ਤੇਜਾ ਸਿੰਘ ਜੀ ਨੇ ਸ਼ਬਦਾਰਥ ਦਾ ਟੀਕਾ ਕਰਦਿਆਂ ਪਹਿਲੋਂ ਪਹਿਲ ਇਸ ਤਰ੍ਹਾਂ ਦੀਆਂ ਸ਼ਬਦ ਸਾਂਝਾਂ ਧਿਆਨ ਵਿੱਚ ਲਿਆਂਦੀਆਂ ਸੀ। ਏਥੇ ਮਸਲਾ ਭਗਤਾਂ ਦੀ ਬਾਣੀ ਨਾਲ ਮਿਲਦੀਆਂ ਤੁਕਾਂ ਅਤੇ ਸਾਂਝਾਂ ਦਾ ਹੈ। ਪ੍ਰਿੰਸੀਪਲ ਤੇਜਾ ਸਿੰਘ ਜੀ ਦੀ ਇਹ 'ਸੋਚ' ਸਾਹਿਬ ਸਿੰਘ ਜੀ ਨਾਲ *ਸਾਂਝੀ ਹੈ ਕਿ ਗੁਰੂ ਨਾਨਕ ਜੀ ਨੇ ਸਾਰੇ ਹਿੰਦ ਦਾ ਦੌਰਾ ਕੀਤਾ ਸੀ, ਇਸ ਦੌਰੇ ਸਮੇਂ ਉਨ੍ਹਾਂ ਨੂੰ ਕਈ ਮਹਾਂਪੁਰਖਾਂ ਦੀਆਂ ਬਾਣੀਆਂ ਮਿਲੀਆਂ ਸਨ ।*

ਸਾਹਿਬ ਸਿੰਘ ਜੀ ਨੇ ਵਧੇਰੇ ਹੀ ਹਿੰਮਤ ਕਰਕੇ ਆਪਣੀ ਕਲਪਨਾ ਨੂੰ ਯਥਾਰਥੀ ਬਨਾਉਣ ਲਈ ਗੁਰੂ ਨਾਨਕ ਜੀ ਦੀਆਂ ਯਾਤਰਾਂ ਦੀਆਂ ਤਿਥਾਂ ਆਦਿਕ ਵੀ ਕੋਲੋਂ ਹੀ ਘੜ ਕੇ ਸਮੇਂ ਦੀਆਂ ਘੁੰਡੀਆਂ ਵੀ ਨਾਲ ਜੋੜ ਛੱਡੀਆਂ। ਪ੍ਰਭਾਵ ਕਬੂਲਣ ਵਾਲੇ ਸ਼ਬਦ ਭੀ ਦੱਸੇ ਹਨ।

ਪ੍ਰਿੰਸੀਪਲ ਤੇਜਾ ਸਿੰਘ ਜੀ ਨੇ ਭਗਤ ਬਾਣੀ ਹਾਸਲ ਕਰਨ ਵਾਲੀਆਂ ਅਜੇਹੀਆਂ ਅੱਗੇ ਵਧਕੇ ਗੱਲਾਂ ਨਹੀਂ ਕੀਤੀਆਂ ਕਿ ਇਹ ਸ਼ਬਦ ਗੁਰੂ ਜੀ ਨੇ ਇਸ ਭਗਤ ਤੋਂ ਨਕਲ ਕਰਕੇ ਲਿਆਂਦੇ ਸੀ, ਇਹ ਰਚਨਾ ਉਸ ਥਾਂ ਜਾਕੇ ਲਿਆਂਦੀ ਸੀ।

ਜਿਸ ਵੇਲੇ ਪ੍ਰਿੰਸੀਪਲ ਸਾਹਿਬ ਨੇ ਇਹ ਲੇਖ ਲਿਖਿਆ ਉਦੋਂ ਉਹ ਪਟਿਆਲੇ ਕੰਮ ਕਰਦੇ ਸਨ। ਗੋਇੰਦਵਾਲ ਵਾਲੀਆਂ ਪੋਥੀਆਂ ਦੇ ਦਰਸ਼ਨਾਂ ਦਾ ਢੋਅਮੇਲ ਏਥੋਂ ਹੀ ਜੁੜਿਆ ਸੀ। ਪੋਥੀਆਂ ਦੇ ਦਰਸ਼ਨਾਂ ਲਈ ਪਟਿਆਲੇ ਤੋਂ ਚੀਫ ਮਨਿਸਟਰ ਸ੍ਰ. ਗਿਆਨ ਸਿੰਘ ਨੂੰ ਨਾਲ ਲੈਕੇ ਅਸੀਂ ਲੁਧਿਆਣੇ ਗਏ ਸੀ। ਜਿੱਥੇ ਪਿਸ਼ਾਵਰ ਤੋਂ ਆਏ ਭੱਲਾ ਪਰਿਵਾਰ ਦੇ ਪੋਥੀ ਸਾਹਿਬ ਸਮੇਤ ਆ ਜਾਣ ਦਾ ਪਤਾ ਚੱਲਿਆ ਸੀ। ਪ੍ਰਿੰਸੀਪਲ ਸਾਹਿਬ ਉਸ ਵੇਲੇ ਸਾਡੇ ਨਾਲ ਸਨ, ਏਨ੍ਹਾਂ ਪੋਥੀਆਂ ਬਾਰੇ ਜਾਣਕਾਰੀ ਅਤੇ ਭੱਲਾ ਵੰਸ਼ ਦੀ ਹਸਤੀ ਬਾਬਾ ਪ੍ਰੇਮ ਸਿੰਘ ਜੀ ਨੇ ਆਪਣੀ ਜਾਣਕਾਰੀ ਲਈ ਪੋਥੀਆਂ ਵਿੱਚੋਂ ਨੋਟ ਲਿਖੇ ਹੋਏ ਸਨ। ਉਹ ਕਾਪੀ ਮੇਰੇ ਪਾਸ ਸੀ ਜੋ, ਬਾਬਾ

ਜੀ ਦੀ ਪ੍ਰਵਾਨਗੀ ਨਾਲ, ਪ੍ਰਿੰਸੀਪਲ ਸਾਹਿਬ ਨੂੰ ਦਿੱਤੀ ਗਈ ਜਿਸ ਦੇ ਅਧਾਰ ਉਤੇ ਉਨ੍ਹਾਂ ਨੇ ਗੋਇੰਦਵਾਲ ਵਾਲੀਆਂ ਪੋਥੀਆਂ ਵਿਚੋਂ ਨੋਟ ਲਏ ਅਤੇ ਪੜ੍ਹੇ, ਢੁਕਵੇਂ ਤਰੀਕੇ ਨਾਲ "ਆਦਿ ਗ੍ਰੰਥ ਦਾ ਸੰਪਾਦਨ" ਲੇਖ ਵਿੱਚ ਵਰਤੇ। ਮੈਂ ਉਨ੍ਹਾਂ ਪੋਥੀਆਂ ਦੇ ਪਿੱਛੋਂ ਭੀ ਦਰਸ਼ਨ ਕਰਕੇ ਵੱਖਰੇ ਨੋਟ ਬਣਾਏ ਤੇ ਲੰਮੀ ਖੋਜ ਕੀਤੀ ਹੈ। ਜੋ ਹੁਣ ਤੱਕ ਜਾਰੀ ਹੈ ਅਤੇ ਕੰਮ ਆ ਰਹੀ ਹੈ।

ਇਹ ਸਮਾਂ ਭਗਤ ਬਾਣੀ ਦੀ ਖੋਜ ਦੀਆਂ ਪੁਰਾਤਨ ਲਭਤਾਂ ਦੇ ਆਰੰਭ ਦਾ ਹੈ। ਉਸ ਸਮੇਂ ਮੈਂ ਭੀ ਅਜੇਹੇ ਧੁੰਦਲੇ ਵਾਯੂਮੰਡਲ ਵਾਲੇ ਪ੍ਰਭਾਵਾਂ ਹੇਠਾਂ ਸੀ। ਭਾਵੇਂ ਇਹ ਗੱਲ ਖੜਕਦੀ ਸੀ, ਜੇ ਗੁਰੂ ਨਾਨਕ ਜੀ ਨੇ ਭਗਤ ਬਾਣੀ ਦੇ ਸ਼ਬਦ ਸਾਹਮਣੇ ਰਖਕੇ ਬਾਣੀ ਲਿਖੀ, ਫਿਰ ਗੁਰੂ ਜੀ ਕੀ ਹੋਏ? ਖੋਜ ਪੜਤਾਲ ਜਾਰੀ ਰੱਖਣ ਕਾਰਨ ਜੋ ਸਮੱਗਰੀ ਪ੍ਰਾਪਤ ਹੋਈ, ਉਹ ਹੁਣ ਪਾਠਕਾਂ ਦੇ ਸਾਹਮਣੇ ਹੈ।

ਅਸੀਂ ਚਰਚਾ ਕਰ ਰਹੇ ਸੀ ਕਿ ਪ੍ਰਿੰਸੀਪਲ ਤੇਜਾ ਸਿੰਘ ਨੇ ਕੁਝ ਗੱਲਾਂ ਸ੍ਰ. ਸਾਹਿਬ ਸਿੰਘ ਜਿਹੀਆਂ ਕੀਤੀਆ, ਪਰ ਉਸ ਤਰ੍ਹਾਂ ਦੇ ਦਾਹਵੇ ਭਰੀ ਭਾਸ਼ਾ ਦੀ ਵਰਤੋਂ ਨਹੀਂ ਕੀਤੀ। ਗੁਰੂ ਨਾਨਕ ਜੀ ਨੇ ਸਾਰੇ ਹਿੰਦ ਦਾ ਨਹੀਂ ਇਉਂ ਜਾਪਦਾ ਹੈ ਜਿਵੇਂ ਉਸ ਵੇਲੇ ਵਸਦੀ ਰਸਦੀ ਸਾਰੀ ਦੁਨੀਆਂ ਦਾ ਹੀ ਦੌਰਾ ਕੀਤਾ ਸੀ। ਕਿਸੇ ਵਲੀ ਪੀਰ ਦਰਵੇਸ਼ ਭਗਤ ਤੋਂ ਕੁਝ ਹਾਸਲ ਕਰਨ ਲਈ ਨਹੀਂ, ਧੁਰੇ ਪਾਈ ਦਾਤ ਇਲਾਹੀ ਵੰਡਣ ਲਈ, ਚਾਰੇ ਚੱਕ ਤਾਰਨ ਲਈ ਉਨ੍ਹਾਂ ਯਾਤਰਾ ਜਾਂ ਉਦਾਸੀਆਂ ਕੀਤੀਆਂ ਸਨ। ਧਾਰਮਕ ਜਗਿਆਸਾ ਵਾਲੀਆਂ ਹਸਤੀਆਂ ਨੂੰ ਸਤਿਨਾਮ ਦਾ ਮੰਤਰ ਦ੍ਰਿੜਾਉਣ ਲਈ ਉਨ੍ਹਾਂ ਭਰਮਣ ਕੀਤਾ ਸੀ ।

ਜੋ ਸਮੱਗਰੀ ਇਸ ਵੇਲੇ ਹਿੰਦੀ, ਮਰਾਠੀ ਵਿਦਵਾਨਾਂ ਦੀ ਖੋਜ ਦੇ ਸਿੱਟੇ ਵਜੋਂ ਭਗਤਾਂ ਬਾਰੇ ਪ੍ਰਾਪਤ ਹੈ, ਸਾਡਾ ਨਿਸ਼ਚਾ ਹੈ ਪ੍ਰਿ. ਤੇਜਾ ਸਿੰਘ ਜੀ ਸਾਹਮਣੇ ਰੱਖੀ ਜਾਂਦੀ, ਉਹ ਆਪਣੀ ਰਾਏ ਜੋ ਧੁੰਦਲੀ ਜਿਹੀ ਸ਼ਬਦ ਸਾਂਝਾਂ ਦੇ ਮੇਲ ਤੋਂ ਬਣੀ ਸੀ, ਉਨ੍ਹਾਂ ਸਾਫ ਕਰ ਲੈਣੀ ਸੀ। ਉਨ੍ਹਾਂ ਨੇ ਦਮਦਮੇ ਸਾਹਿਬ ਵਾਲੀ ਅਤੇ ਕਰਤਾਰ ਪੁਰ ਵਾਲੀ ਬੀੜ ਬਾਰੇ ਜਿਵੇਂ ਆਪਣੀ ਰਾਇ ਬਦਲੀ ਸੀ, ਜਿਸਦੇ ਲਿਖਤੀ ਪੱਤਰ ਅਤੇ ਲੇਖ ਸਾਡੇ ਪਾਸ ਹਨ, ਇਹ ਵਿਚਾਰ ਵੀ ਠੀਕ ਕਰ ਲੈਣਾ ਸੀ। ਦੁੱਖ ਹੈ ਕਿ ਪ੍ਰਿੰਸੀਪਲ ਸਾਹਿਬ ਦੇ ਬੇਵਕਤ ਚਲਾਣਾ ਕਰ ਜਾਣ ਕਰ ਕੇ ਅਜਿਹਾ ਅਵਸਰ ਨਾ ਮਿਲ ਸਕਿਆ ।

# ਪ੍ਰੋ: ਸਾਹਿਬ ਸਿੰਘ ਦੀਆਂ ਕਲਪਨਾਂ

ਭਗਤ ਬਾਣੀ ਬਾਰੇ ਸਭ, ਤੋਂ ਅਦਭੁਤ ਅਨੁਭਵੀ ਪਰ ਭੈਭੀਤ ਕਰਨ ਵਾਲੀਆਂ ਨਿਰਅਧਾਰ ਕਲਪਨਾਂ ਪ੍ਰੋ. ਸਾਹਿਬ ਸਿੰਘ ਜੀ ਨੇ ਕੀਤੀਆਂ ਹਨ। ਉਨ੍ਹਾਂ ਆਪਣੇ ਮਨ ਵਿੱਚ ਧਾਰਨਾ ਪਕਾਈ, ਉਸ ਦੀ ਪੂਰਤੀ ਲਈ ਪਹਿਲੀ ਪ੍ਰੰਪਰਾ ਤਾਂ ਤੋੜਨੀ ਹੀ ਸੀ, ਆਪਣੀਆਂ ਲਿਖਤਾਂ ਵੀ ਆਪ ਕੱਟੀਆਂ। ਆਪਣੇ ਕੀਤੇ ਅਰਥਾਂ ਨੂੰ ਆਪਣੀ ਵਿਆਖਿਆ ਰਾਹੀਂ ਗਲਤ ਸਿੱਧ ਕੀਤਾ ਹੈ। ਸਾਰਾ ਟਿੱਲ ਉਨ੍ਹਾਂ ਖਿਆਲਾਂ ਦੇ ਉਸਾਰਨ ਉਤੇ ਲਗਾ ਦਿੱਤਾ, ਜਿਨ੍ਹਾਂ ਦਾ ਲਾਭ ਕੋਈ ਨਹੀਂ, ਨੁਕਸਾਨ ਇਤਨਾ ਹੈ ਕਿ ਗੁਰੂ ਸਾਹਿਬਾਨ ਤੇ ਗੁਰਮਤ ਦੀ ਹੇਠੀ ਦੀ ਕੋਈ ਹੱਦ ਨਹੀਂ ਰਹਿੰਦੀ।

ਉਨ੍ਹਾਂ ਇੱਕ ਖਿਆਲ ਦਿੱਤਾ, 'ਗੁਰੂ ਨਾਨਕ ਸਾਹਿਬ ਜੀ ਨੇ ਭਗਤਾਂ ਦੀ ਸਾਰੀ ਬਾਣੀ ਆਪ ਇਕੱਠੀ ਕੀਤੀ, ਥਾਂ ਥਾਂ ਜਾਕੇ ਭਗਤਾਂ ਦੇ ਉਤਰਾਧਿਕਾਰੀਆਂ ਪਾਸੋਂ ਬਾਣੀ ਨਕਲ ਕਰਕੇ ਲਿਆਂਦੀ। ਗੁਰੂ ਜੀ ਨੇ ਭਗਤ ਬਾਣੀ ਦੀ ਸੰਭਾਲ ਆਪਣੀ ਬਾਣੀ ਦੇ ਨਾਲੋ ਨਾਲ ਖੁਦ ਲਿਖਕੇ ਕੀਤੀ'। ਕਿਸੇ ਅਜੇਹੀ ਲਿਖਤ ਜਾਂ ਪੋਥੀ ਦਾ ਕੋਈ ਹਵਾਲਾ ਦੇਣ ਦੀ ਲੋੜ ਤੱਕ ਨਹੀਂ ਸਮਝੀ। ਆਪਣੀ ਕਲਪਨਾ ਨੂੰ ਹੀ ਪ੍ਰਮਾਣ ਬਣਾਕੇ ਚੱਲੇ। ਉਨ੍ਹਾਂ ਇਹ ਭੀ ਲਿਖਿਆ ਹੈ, *'ਗੁਰੂ ਨਾਨਕ ਜੀ ਭਗਤ ਬਾਣੀ (ਭਗਤਾਂ ਦੀਆਂ ਪੋਥੀਆਂ ਵਿੱਚੋਂ ਜੋ ਨਕਲ ਕਰ ਕੇ ਲਿਆਉਂਦੇ ਸਨ)* ਨਿੱਤ ਪੜ੍ਹਦੇ ਸਨ, ਭਗਤਾਂ ਦੇ ਖਿਆਲ ਗੁਰੂ ਜੀ ਨੇ ਲਏ, ਲਫਜ਼ ਲਏ, ਪ੍ਰਭਾਵਤ ਹੋਕੇ ਬਾਣੀ ਦੀ ਰਚਨਾ ਕੀਤੀ। ਭਗਤ ਬਾਣੀ, ਖਾਸ ਕਰ ਕਬੀਰ ਜੀ ਦੀ ਬਾਣੀ ਦੇ ਨਿੱਤ ਪਠਨ-ਪਾਠ ਤੋਂ ਗੁਰੂ ਜੀ ਉਤੇ ਉਨ੍ਹਾਂ ਦੀ ਬਾਣੀ ਦਾ ਅਸਰ ਸੁਭਾਵਕ ਹੀ ਪੈਣਾ ਸੀ। ਉਨ੍ਹਾਂ ਕਈ ਵਾਰੀ ਇਹ ਕਿਹਾ ਹੈ:- *'ਗੁਰੂ ਨਾਨਕ ਜੀ ਨੇ ਭਗਤ ਬਾਣੀ ਦੇ ਪ੍ਰਭਾਵਾਂ ਹੇਠਾਂ ਬਾਣੀ ਰਚੀ ਤੇ ਖੁਲਾਸੇ-ਅਨੁਕਰਣ ਕੀਤੇ'* । ਆਪ ਜੀ ਦਾ ਕਥਨ ਇਹ ਭੀ ਹੈ ਕਿ, ਜਿਨ੍ਹਾਂ ਪੋਥੀਆਂ ਵਿੱਚ ਗੁਰੂ ਨਾਨਕ ਜੀ ਨੇ ਖੁਦ ਬਾਣੀ ਲਿਖੀ, ਉਹ ਹਰ ਸਮੇਂ ਆਪਣੇ ਪਾਸ ਰੱਖਦੇ ਸਨ। ਉਹ ਪੋਥੀਆਂ ਕਿਥੇ ਸਨ ਤੇ ਕਿੱਥੇ ਗਈਆਂ, ਇਸ ਦੀ ਸੂਹ ਤੱਕ ਨਹੀਂ ਦੱਸੀ। ਇਹ ਪੋਥੀਆਂ ਕਿਸੇ ਨੇ ਕਿਤੇ ਦੇਖੀਆਂ ਇਸ ਦਾ ਸੰਕੇਤ ਭੀ ਨਹੀਂ ਦਿੱਤਾ। ਗੁਰੂ ਨਾਨਕ ਜੀ ਦੀਆਂ ਹੱਥੀਂ ਲਿਖੀਆਂ ਇਹ ਪੋਥੀਆਂ ਕਿਉਂ ਦੁਰਲਭ ਰਹੀਆਂ? ਇਸ ਭੂ-ਖੰਡ ਦੇ ਕਿਸੇ ਹੋਰ ਵਿਅਕਤੀ ਦੇ ਕਦੇ ਦੇਖਣ ਸੁਨਣ ਵਿੱਚ ਕਿਉਂ ਨਹੀਂ ਆਈਆਂ? ਕਿਸੇ ਇਤਿਹਾਸਕ ਗ੍ਰੰਥ ਨੇ ਉਹ ਪੋਥੀਆਂ ਦੱਸੀਆਂ ਨਹੀਂ, ਪੋਥੀਆਂ ਤਾਂ ਬਹੁਤ ਵੱਡੀ ਬਾਤ ਹੈ, ਹਾਲਾਂ ਤੱਕ ਅਨੇਕਾਂ ਯਤਨ ਕਰ ਕੇ ਭੀ ਗੁਰੂ ਨਾਨਕ ਜੀ ਦੇ ਹੱਥਾਂ ਦਾ ਲਿਖਿਆ, ਉਨ੍ਹਾਂ ਦੀ ਆਪਣੀ ਬਾਣੀ ਦਾ ਇਕ ਅੱਖਰ ਕਿਧਰੇ ਨਹੀਂ ਮਿਲਿਆ। ਪ੍ਰੋ. ਸਾਹਿਬ ਸਿੰਘ ਜੀ ਦੇ ਕਲਪਨਾ ਭਰਪੂਰ ਬਿਆਨ ਇਸ ਤਰ੍ਹਾਂ ਚਲਦੇ ਹਨ:-

੧. ਜੋ ਸੱਜਣ ਬੋਲੀ ਦੇ ਦ੍ਰਿਸ਼ਟੀਕੋਣ ਤੋਂ ਭਗਤਾਂ ਦੀ ਬਾਣੀ ਅਤੇ ਗੁਰੂ ਨਾਨਕ ਸਾਹਿਬ ਜੀ ਨੂੰ ਰਲਾਕੇ ਪੜ੍ਹਨਗੇ। ਉਨ੍ਹਾਂ ਨੂੰ ਇਕ ਨਹੀਂ ਕਈ ਐਸੈ ਸਬੂਤ ਮਿਲਣਗੇ ਕਿ ਭਗਤਾਂ

ਦੀ ਸਾਰੀ ਬਾਣੀ ਉਦਾਸੀਆਂ ਸਮੇਂ ਗੁਰੂ ਨਾਨਕ ਸਾਹਿਬ ਨੇ ਆਪ ਲਿਆਂਦੀ ਸੀ। ਜਿਵੇਂ ਆਪਣੀ ਬਾਣੀ ਲਿਖਕੇ ਸਾਂਭ ਰਹੇ ਸਨ, ਤਿਵੇਂ ਭਗਤਾਂ ਦੀ ਬਾਣੀ ਭੀ ਸਾਂਭੀ ਗਏ'।

੨. ਭਗਤਾਂ ਬਾਰੇ ਅਸਾਡੇ ਇਹ ਖਿਆਲ ਭੀ ਬੜੇ ਕੱਚੇ ਹਨ ਕਿ ਫਲਾਣਾ ਭਗਤ ਠਾਕੁਰ ਪੂਜ ਸੀ, ਫਲਾਣਾ ਪ੍ਰਾਣਾਯਾਮੀ ਸੀ ਅਤੇ ਇਹ ਸੰਕੇਤ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੋਏ ਸ਼ਬਦਾਂ ਤੋਂ ਮਿਲਦੇ ਹਨ.....ਜਿਸ ਬਾਣੀ ਨੂੰ ਗੁਰੂ ਨਾਨਕ ਪਿਆਰੇ ਨੇ ਆਪਣੀ ਬਾਣੀ ਨਾਲ ਰੱਖ ਲਿਆ, ਉਸਨੂੰ ਉਹ ਆਪਣੀ ਬਾਣੀ ਵਾਂਗ ਪਿਆਰ ਕਰਦੇ ਸਨ। (ਸਫਾ ੫੩)

੩. ਭਗਤਾਂ ਦੀ ਬਾਣੀ ਗੁਰੂ ਨਾਨਕ ਸਾਹਿਬ ਨੇ ਆਪ ਇਕੱਠੀ ਕੀਤੀ ਸੀ । (ਕਬੀਰ ਬਾਣੀ ਸਟੀਕ ਸਫਾ ੩੬)

ਹੋਰ ਲਿਖਿਆ ਹੈ :-

ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੋਏ ਕਿਸੇ ਭੀ ਭਗਤ ਦੇ ਵਾਕ ਤੋਂ ਇਹ ਗੱਲ ਸਿੱਧ ਨਹੀਂ ਹੁੰਦੀ ਕਿ ਕੋਈ ਭਗਤ ਹਠਯੋਗੀ ਜਾਂ ਪ੍ਰਾਣਾਯਾਮੀ ਸੀ (ਪੋਥੀ ਗੁਰਮਤ ਪ੍ਰਕਾਸ਼ ੧੯੪੭, ਸਫਾ ੩)

ਇਨ੍ਹਾਂ ਖਿਆਲਾਂ ਨੂੰ ਉਨ੍ਹਾਂ ਇਤਨਾ ਪਰਪੱਕ ਵੀ ਸਮਝਿਆ, ਛੋਟੀਆਂ ਛੋਟੀਆਂ ਪੁਸਤਕਾਂ ਤੇ ਲੇਖਾਂ, ਟੀਕਿਆਂ ਪਿਛੋਂ ਗੁਰੂ ਗ੍ਰੰਥ ਸਾਹਿਬ ਜੀ ਦੇ ਟੀਕੇ ਵਿੱਚ (ਪੋਥੀ ਤੀਜੀ ਅਤੇ ਪੋਥੀ ਦਸਵੀਂ ਵਿੱਚ) ਇਹ ਲੇਖ ਸਮੱਗਰੀ ਭੀ ਮੁੜ ਓਵੇਂ ਹੀ ਛਾਪ ਦਿੱਤੀ, ਟੀਕਾ ਪੜ੍ਹਕੇ ਗੁਰਬਾਣੀ ਦੀ ਵਿਆਖਿਆ ਕਰਨ ਵਾਲਿਆਂ ਉਤੇ ਉਨ੍ਹਾਂ ਦੇ ਖਿਆਲਾਂ ਦਾ ਪ੍ਰਚਾਰ ਪੈਣਾ ਕੁਦਰਤੀ ਹੈ:- ਕੀ ਗੁਰੂ ਨਾਨਕ ਜੀ ਸ੍ਵੈ- ਅਨੁਭਵ ਵਲੋਂ ਪੂਰਨ ਨਹੀਂ ਸਨ? ਕੀ ਉਨ੍ਹਾਂ ਭਗਤਾਂ ਦੀਆਂ ਬਾਣੀਆਂ ਸਾਹਮਣੇ ਰੱਖ ਕੇ ਨਕਲਾਂ ਕੀਤੀਆਂ, ਖੁਲਾਸੇ ਕੀਤੇ? ਕੀ ਇਹ ਕਹਿਣਾ ਠੀਕ ਹੈ?

(ੳ) ਕਿਸੇ ਵੀ ਭਗਤ ਦਾ ਨਾਮ ਅਤੇ ਉਨ੍ਹਾਂ ਦੀ ਬਾਣੀ ਬਾਰੇ, ਗੁਰੂ ਨਾਨਕ ਰਚਨਾ ਵਿਚ ਇਸ਼ਾਰੇ ਮਾਤਰ ਜ਼ਿਕਰ ਨਹੀਂ। ਜੇ ਗੁਰੂ ਨਾਨਕ ਜੀ ਨੇ ਭਗਤ ਬਾਣੀ ਆਪ ਜਾ ਕੇ ਲਿਆਂਦੀ ਹੁੰਦੀ ਅਤੇ ਭਗਤ ਬਾਣੀ ਦਾ ਨਿਤ ਪਾਠ ਕਰਦੇ ਹੁੰਦੇ, ਭਗਤਾਂ ਦਾ ਕਿਸੇ ਨਾ ਕਿਸੇ ਰੂਪ ਵਿੱਚ ਜ਼ਰੂਰ ਜ਼ਿਕਰ ਕਰਦੇ।

(ਅ) ਭਗਤਾਂ ਦੀ ਬਾਣੀ ਗੁਰੂ ਜੀ ਆਪਣੀਆਂ ਉਦਾਸੀਆਂ ਸਮੇਂ, ਉਹ ਵੀ ਪ੍ਰੋਫੈਸਰ ਜੀ ਦੇ ਕਥਨ ਅਨੁਸਾਰ, *ਸਾਰੀ ਬਾਣੀ ਇਕੱਠੀ ਕਰਕੇ ਲਿਆਏ ਸਨ।* ਇਹ ਹਕੀਕਤ ਤੋਂ ਅੱਗੇ ਲੰਘ ਜਾਣ ਵਾਲਾ ਕਥਨ ਹੈ। *ਗੁਰੂ ਨਾਨਕ ਜੀ ਸਾਰੀ ਭਗਤ ਬਾਣੀ ਨਕਲ* ਕਰਕੇ ਲਿਆਏ, ਉਸ ਦਾ ਨਿਤ ਪਾਠ ਕਰਨ ਕਾਰਨ ਭਗਤਾਂ ਦੇ ਪ੍ਰਭਾਵ ਭੀ ਕਬੂਲਦੇ ਸਨ'। ਖੋਜ ਵਿਚਾਰ ਦੇ ਸਾਰੇ ਬੂਹੇ 'ਖੋਲ' ਕੇ ਉਨ੍ਹਾਂ ਕਿਹਾ, *'ਕਬੀਰ ਜੀ ਅਤੇ ਗੁਰੂ ਨਾਨਕ ਦੇ ਸਿਧਾਂਤ ਇਕ ਸਨ।* ਭਗਤ ਕਬੀਰ ਜੀ ਦੀ ਬਾਣੀ ਸਟੀਕ ਵਿੱਚ ਪ੍ਰੋਫੈਸਰ ਜੀ ਲਿਖਦੇ ਹਨ :-

"ਜਦੋਂ ਅਸੀਂ ਦੋਵਾਂ ਮਹਾਂਪੁਰਖਾਂ ਦੀ ਲਿਖੀ ਬਾਣੀ ਵਲ ਧਿਆਨ ਦਿੰਦੇ ਹਾਂ, ਇਤਨੇ ਵੱਡੇ ਸਮੁੰਦਰ ਵਿੱਚ ਇਹ ਯਾਰਾਂ ਸ਼ਬਦਾਂ ਦੀ ਸਾਂਝ, ਨਕਲ ਅਸਲ ਦੇ ਨਤੀਜੇ ਉਤੇ ਲੈ ਜਾਣ ਦੀ ਥਾਂ ਸਿਰਫ ਏਹੀ ਅਖਵਾ ਸਕਦੀ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਭਗਤ ਕਬੀਰ ਜੀ ਦੀ ਬਾਣੀ ਆਪਣੇ ਪਾਸ ਸਾਂਭ ਕੇ ਰਖਦੇ ਬੜੇ ਪਿਆਰ ਨਾਲ ਪੜ੍ਹਦੇ ਭੀ ਸਨ। ਕਿਉਂ ਕਿ ਦੋਹਾਂ ਦੇ ਖਿਆਲ ਮਿਲਦੇ ਸਨ। ਦੋਵੇਂ ਹੀ ਮਹਾਂਪੁਰਖ ਉਸ ਵਕਤ ਧਾਰਮਕ ਭੁਲੇਖਿਆਂ, ਕੁਰੀਤੀਆਂ ਅਤੇ ਵਧੀਕੀਆਂ ਦੇ ਵਿਰੁਧ ਇਕ ਕਿਸਮ ਦੀ ਅਵਾਜ਼ ਉਠਾ ਰਹੇ ਸਨ। (ਕਬੀਰ ਬਾਣੀ ਸਟੀਕ ਸਫਾ ੯)

ਪ੍ਰੋਫੈਸਰ ਸਾਹਿਬ ਸਿੰਘ ਜੀ ਉਪਰਲੇ ਥੋੜ੍ਹੇ ਜਿਹੇ ਫਿਕਰਿਆਂ ਵਿੱਚ ਕਿਤਨੀਆਂ ਹੀ ਵੱਡੀਆਂ ਤੇ ਬੁਨਿਆਦੀ ਗੱਲਾਂ ਇਕੋ ਸਾਹੇ ਕਹਿ ਗਏ ਸਨ। ਉਨ੍ਹਾਂ ਦੇ ਟੀਕਿਆਂ ਵਿੱਚ ਮੁੜ ਦੁਹਰਾਏ ਗਏ ਦਾਹਵੇ ਇਹ ਹਨ :-

੧. ਕਬੀਰ ਜੀ ਅਤੇ ਹੋਰਨਾਂ ਭਗਤਾਂ ਦੀ ਬਾਣੀ ਗੁਰੂ ਜੀ ਆਪ ਲਿਆਏ ਸਨ।

੨. ਖੁਦ ਸੰਭਾਲ ਕੇ ਰਖਦੇ ਸਨ।

੩. ਨਿੱਤ ਪੜ੍ਹਦੇ ਸਨ। (ਜਾਣੀ ਨਿਤਨੇਮ ਕਰਦੇ ਸਨ)

੪. ਦੋਹਾਂ ਦੇ ਖਿਆਲ (ਸਿਧਾਂਤ) ਇਕ ਸਨ।

੫. ਦੋਵੇਂ ਮਹਾਂਪੁਰਖ ਉਸ ਵਕਤ ਧਾਰਮਕ ਕੁਰੀਤੀਆਂ ਤੇ ਭੁਲੇਖਿਆਂ, ਵਧੀਕੀਆਂ, ਵਿਰੁਧ ਇਕ ਕਿਸਮ ਦੀ ਆਵਾਜ਼ ਉਠਾ ਰਹੇ ਸਨ।

ਇਨ੍ਹਾਂ ਨੁਕਤਿਆਂ ਉਤੇ ਇਕ ਇਕ ਕਰਕੇ ਨਿਖੇੜਵੀਂ ਵਿਚਾਰ ਕਰਨੀ ਵਿਸਥਾਰ ਵਾਲੀ ਚਰਚਾ ਦਾ ਖੁਲ੍ਹਾ ਮੈਦਾਨ ਹੈ। ਸਾਰੇ ਹੀ ਨੁਕਤੇ ਕਈ ਪੱਖਾਂ ਤੋਂ ਬਹਿਸ ਦੇ ਮੁਥਾਜ ਹਨ। ਕਿਉਂ ਕਿ ਮਸਲਾ ਬੁਨਿਆਦੀ ਹੈ, ਇਸ ਲਈ ਸਤਿਕਾਰ ਯੋਗ ਟੀਕਾ ਕਾਰ ਜੀ ਦੇ ਸਿੱਟਿਆਂ ਉਤੇ ਵਿਚਾਰ ਚਰਚਾ ਕਰਨੀ ਜ਼ਰੂਰੀ ਹੋ ਗਈ ਹੈ ।

### *ਬਾਣੀ ਇਕੱਠੀ ਕਰਨਾ*

ਗੁਰੂ ਨਾਨਕ ਸਾਹਿਬ ਜੀ ਦੇ ਸਿੱਖਾਂ ਵੱਲੋਂ ਉਨ੍ਹਾਂ ਦੀ ਬਾਣੀ ਨਾਲੋ ਨਾਲ ਲਿੱਖ ਕੇ ਇਕੱਠੀ ਕਰਨ ਦੇ ਲੇਖ ਮਿਲਦੇ ਹਨ: ਪੁਰਾਤਨ ਜਨਮ ਸਾਖੀ ਅਨੁਸਾਰ, ਹਸੂ ਲੁਹਾਰ, ਸ਼ੀਹਾਂ ਛੀਂਬਾ; ਤਨਸੁਖ ਬਾਣੀਆਂ, ਸੈਦੋ, ਘੀਹੋ ਜੱਟ ਨੇ ਗੁਰੂ ਨਾਨਕ ਜੀ ਦੀ ਬਾਣੀ ਲਿਖੀ। ਸ੍ਰੀ ਚੰਦ, ਲੱਖਮੀ ਦਾਸ ਜੀ ਵਲੋਂ ਭੀ ਬਾਣੀ ਲਿਖਣ ਲਿਖਾਉਣ ਦੀ ਗੱਲ ਪੁਰਾਣੀਆਂ ਪੋਥੀਆਂ ਵਿੱਚ ਲਿਖੀ ਮਿਲਦੀ ਹੈ, ਬਾਬਾ ਬੁਢਾ, ਭਾਈ ਮਰਦਾਨੇ ਦਾ ਬੇਸ਼ੱਕ ਅਜਿਹੇ ਪ੍ਰਸੰਗਾ ਵਿੱਚ ਨਾਮ ਨਹੀਂ, ਪਰ ਉਨ੍ਹਾਂ ਦਾ ਇਸ ਕੰਮ ਵਿੱਚ ਸਹਾਈ ਹੋਣਾ ਸੰਭਵ ਹੋ ਸਕਦਾ ਹੈ। ਪੁਰਾਤਨ ਲਿਖਤਾਂ ਦਸਦੀਆਂ ਹਨ, ਗੁਰੂ ਨਾਨਕ ਜੀ ਦੀ ਬਾਣੀ ਲਿਖਣ ਦੀ ਸੇਵਾ ਸਿੱਖ ਕਰਦੇ ਰਹੇ, ਗੁਰੂ ਨਾਨਕ ਜੀ ਨੇ ਭਗਤ ਬਾਣੀ ਆਪ ਲਿਖਕੇ ਜਾਂ ਨਕਲ ਕਰਕੇ ਲਿਆਂਦੀ ਹੁੰਦੀ ਤਾਂ ਗੁਰੂ ਜੀ ਦੀ ਆਪਣੀ ਬਾਣੀ ਦੇ ਨਾਲ ਭਗਤਾਂ ਦੀ ਬਾਣੀ ਲਿਖਣ ਦਾ ਕਿਸੇ ਸ਼ਬਦ ਵਿੱਚ ਜ਼ਰੂਰ ਜ਼ਿਕਰ ਹੁੰਦਾ, ਕੋਈ ਵੀ ਹਵਾਲਾ ਨਾ ਹੋਣਾ ਪ੍ਰੋਫੈਸਰ ਜੀ ਦੇ ਕਥਨ ਨੂੰ ਸਾਰਥਕ ਨਹੀਂ ਰਹਿਣ ਦਿੰਦਾ। ਆਦਿ ਬੀੜ ਦੀ ਰਚਨਾ ਵੇਲੇ ਗੁਰੂ ਅਰਜਨ ਦੇਵ ਜੀ ਨੇ ਥਾਂ ਥਾਂ ਤੋਂ ਪੋਥੀਆਂ ਇਕੱਠੀਆਂ ਕਰਾਈਆਂ। ਪੈੜੇ ਮੋਖੇ ਨੂੰ ਸਿੰਘਲਾਦੀਪ ਭੇਜਕੇ ਪ੍ਰਾਣ ਸੰਗਲੀ ਮੰਗਾਉਣ ਦਾ ਇਤਿਹਾਸਕ ਪ੍ਰਸੰਗ ਸਾਰੇ ਗ੍ਰੰਥਾਂ ਵਿੱਚ ਆਉਂਦਾ ਹੈ। ਬੀੜ ਦੀ ਰਚਨਾ ਤੋਂ ਪਹਿਲਾਂ ਗੁਰੂ ਅਮਰਦਾਸ ਜੀ ਦੀਆਂ ਲਿਖਾਈਆਂ ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ, ਭਗਤ ਬਾਣੀ ਲਿਖੀ ਮਿਲਦੀ ਹੈ। ਇਨ੍ਹਾਂ ਪੋਥੀਆਂ ਬਾਰੇ ਗੁਰਬਾਣੀ ਵਿਚ ਉਲੇਖ ਭੀ ਹਨ। ਇੰਝ ਭਗਤ ਬਾਣੀ ਤੀਜੇ ਸਤਿਗੁਰਾਂ ਦੇ ਸਮੇਂ ਸਿੱਖ ਸਾਹਿੱਤ ਦਾ ਭਾਗ ਬਣਨ ਦੇ ਪ੍ਰਮਾਣ ਉਪਲਬਧ ਹਨ। ਸਭ ਤੋਂ ਪਹਿਲਾਂ ਗੁਰੂ ਅਮਰਦਾਸ ਜੀ ਨੇ ਹੀ ਭਗਤਾਂ ਅਤੇ ਭਗਤਾਂ ਦੀ ਬਾਣੀ ਪ੍ਰਤੀ ਵਾਕ ਕਹੇ ਸੀ :-

*"ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ ॥*
*ਬ੍ਰਹਮ ਕੇ ਬੇਤੇ ਸਬਦੁ ਪਛਾਣਹ ਹਉਮੈ ਜਾਤਿ ਗਵਾਈ ॥*
*ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ॥ (ਸਿਰੀ ਰਾਗ ਮ. ੩, ੬੭)*

ਧਿਆਨ ਵਿੱਚ ਰੱਖਣ ਵਾਲਾ ਵਾਕ ਹੈ, *'ਪੂਰੇ ਗੁਰ ਤੇ ਗਤਿ ਪਾਈ'* ਪੂਰੇ ਗੁਰੂਆਂ ਤੋਂ ਗਤਿ ਪਾਈ ਨਹੀਂ। ਨਾਮਦੇਉ ਅਤੇ ਕਬੀਰ ਜੀ ਜਾਂ ਹੋਰਨਾਂ ਭਗਤਾਂ ਦਾ ਆਪੋ ਆਪਣੇ ਗੁਰੂਆਂ ਤੋਂ ਗਤਿ ਪਾਈ ਮੰਨਣਾ ਭ੍ਰਾਂਤੀ ਹੈ। ਸਿੱਖ ਧਰਮ ਦੇ ਮੂਲ ਸ੍ਰੋਤ ਕਿਥੋਂ ਉਪਜੇ, ਇਹ ਖਿਆਲ ਸਮੁੱਚੀ ਜਗਿਆਸਾ ਅਤੇ ਪਰੰਪਰਾ ਨੂੰ ਭਟਕਣਾ ਵਿੱਚ ਪਾ ਦਿੰਦਾ ਹੈ।

ਜੇ ਗੁਰੂ ਨਾਨਕ ਜੀ ਨੇ ਪਹਿਲਾਂ ਤੋਂ ਹੀ ਭਗਤ ਬਾਣੀ ਖੁਦ ਲਿਖੀ ਹੁੰਦੀ, ਤਾਂ ਉਨ੍ਹਾਂ ਪੋਥੀਆਂ ਦਾ ਵਿਸ਼ੇਸ਼ ਸਥਾਨ ਤੇ ਪ੍ਰਸਿੱਧੀ ਹੁੰਦੀ ਅਤੇ ਗੁਰੂ ਅਰਜਨ ਦੇਵ ਜੀ ਦੇ ਬਾਣੀ ਇਕੱਠੀ ਕਰਨ ਵਿਚ ਇਸ ਦਾ ਵੀ ਵਰਨਣ ਹੁੰਦਾ- ਉਹ ਭੀ *ਸਾਰੀ ਭਗਤ ਬਾਣੀ,* ਜਿਸ ਬਾਰੇ ਭਾਈ ਮਨੀ ਸਿੰਘ ਰਚਿਤ ਸਿੱਖਾਂ ਦੀ ਭਗਤਮਾਲਾ ਅਤੇ ਹੋਰ ਗ੍ਰੰਥਾਂ ਵਿਚ ਪੂਰੇ ਪ੍ਰਸੰਗ ਆਉਂਦੇ ਹਨ। ਭਾਵੇਂ ਕੋਈ ਮੰਨੇ ਜਾਂ ਨਾ ਇਹ ਇਤਿਹਾਸ ਸਿੱਧ ਹੈ, ਬਾਣੀ ਦੀਆਂ ਪੋਥੀਆਂ ਇਕੱਤਰ ਕੀਤੀਆਂ ਤੇ ਕਰਾਈਆਂ ਸਨ, ਆਪ ਗੋਇੰਦਵਾਲ ਜਾ ਕੇ ਪੋਥੀਆਂ ਲਿਆਏ ਸਨ, ਜਿਨ੍ਹਾਂ ਵਿਚੋਂ ਦੋ ਪੋਥੀਆਂ ਹੁਣ ਤੱਕ ਪ੍ਰਾਪਤ ਹਨ। ਉਨ੍ਹਾਂ ਪੋਥੀਆਂ ਦੀ ਪ੍ਰਾਪਤੀ ਬਾਰੇ ਗੁਰੂ ਗ੍ਰੰਥ ਸਾਹਿਬ ਵਿੱਚ *'ਪਿਉ ਦਾਦੇ ਕਾ ਖੋਲ ਡਿਠਾ ਖਜਾਨਾ ਤਾ ਮੇਰੇ ਮਨਿ ਭਇਆ ਨਿਧਾਨਾ॥* ਆਦਿਕ ਸ਼ਬਦ ਗੁਰੂ ਅਰਜਨ ਜੀ ਦੇ ਰਚੇ ਹੋਏ ਪ੍ਰਾਪਤ ਹਨ। ਜਿਨ੍ਹਾਂ ਪੋਥੀਆਂ ਦਾ ਆਪ ਜ਼ਿਕਰ ਕਰਦੇ ਹਨ, ਜੇ ਹੁੰਦੀਆਂ ਤਾਂ ਉਹ ਭੀ ਵਰਤਣ ਦੇ ਸੰਕੇਤ ਮਿਲਦੇ ।

ਗੁਰੂ ਨਾਨਕ ਜੀ ਨੂੰ ਸਾਰੇ ਭਗਤਾਂ ਦੀ ਬਾਣੀ ਆਪ ਨਕਲ ਕਰ ਕੇ ਲਿਆਂਦੀ ਕਹਿਣਾ, ਆਪਣੇ ਆਪ ਵਿੱਚ ਗ਼ਲਤ ਹੈ। ਕੁਝ ਅਜੇਹੇ ਭਗਤਾਂ ਦੀ ਬਾਣੀ ਭੀ ਗੁਰੂ ਗ੍ਰੰਥ ਸਾਹਿਬ ਵਿੱਚ ਹੈ, ਜੋ ਗੁਰੂ ਨਾਨਕ ਜੀ ਦੇ ਸਮੇਂ ਤੱਕ ਹੋਏ ਹੀ ਨਹੀਂ ਸਨ। ਪਰਮਾਨੰਦ, ਖਾਸਕਰ ਸੂਰਦਾਸ, ਆਦਿ ਭਗਤ ਅਕਬਰ ਦੇ ਜ਼ਮਾਨੇ ਦੇ, ਉਸ ਦੇ ਸਮਕਾਲੀ ਮੰਨੇ ਜਾਂਦੇ ਹਨ। ਇਸ ਤਰ੍ਹਾਂ ਦੇ ਇਤਿਹਾਸਕ ਪੱਖਾਂ ਨੂੰ ਅਣਦੇਖਿਆ ਕਰਕੇ ਸਹਲਤਾ ਨਾਲ ਅਜੇਹਾ ਲਿਖ ਦੇਣਾ, ਫਿਰ ਉਨ੍ਹਾਂ ਕਥਨਾ ਦੇ ਮਨਚਾਹੇ ਪੱਕੇ ਸਿੱਟੇ ਕੱਢਣੇ,ਆਪਣੇ ਆਪ ਨੂੰ, ਆਪਣੇ ਪਾਠਕਾਂ ਨੂੰ ਭੁਲੇਖਿਆਂ ਵਿੱਚ ਪਾਉਣ ਤੋਂ ਵੱਧ ਕੁਝ ਨਹੀਂ। ਜੋ ਭਗਤ ਗੁਰੂ ਨਾਨਕ ਜੀ ਤੋਂ ਪਿਛੋਂ ਹੋਏ ਉਨ੍ਹਾਂ ਦੀ ਬਾਣੀ ਵੀ ਗੁਰੂ ਨਾਨਕ ਜੀ ਉਨ੍ਹਾਂ ਤੋਂ ਲਿਖ ਕੇ ਲਿਆਏ?

ਬਾਣੀ ਦੀਆਂ ਜੋ ਪੁਰਾਤਨ ਪੋਥੀਆਂ ਮਿਲਦੀਆਂ ਹਨ-ਗੁਰੂ ਹਰ ਸਹਾਇ ਵਾਲੀ ਅਤੇ ਗੋਇੰਦਵਾਲ ਵਾਲੀਆਂ ਪੋਥੀਆਂ-ਇੰਨ੍ਹਾਂ ਵਿੱਚ ਪਹਿਲਾਂ ਦੀ ਭਗਤ ਬਾਣੀ ਲਿਖੀ ਹੋਈ ਹੈ, ਇੰਝ ਲਿਖਣੀਆਂ ਵੀ ਯੋਗ ਨਹੀਂ ਸਮਝੀਆਂ ਸ਼ਾਇਦ ਇਸ ਲਈ ਕਿ ਉਨ੍ਹਾਂ ਪਾਸ ਗੁਰੂ ਜੀ ਦੀ ਮੂਲ ਪੋਥੀ ਹੈ ਸੀ। ਗੁਰੂ ਅਰਜਨ ਦੇਵ ਜੀ ਵੱਲੋਂ ਪੋਥੀਆਂ ਲੈਕੇ ਆਉਣ ਸਮੇਂ 'ਮੋਹਨ' ਨਾਮ ਪਾਕੇ ਗੁਰੂ ਅਰਜਨ ਜੀ ਵਲੋਂ ਸ਼ਬਦ ਦੀ ਰਚਨਾ ਕਰਨੀ, ਸਿੱਖ ਇਤਿਹਾਸ ਦੇ ਗ੍ਰੰਥਾਂ ਤੇ ਸਭ ਵਿਆਖਿਆ ਕਾਰਾਂ ਨੇ ਮੰਨੀ ਹੈ ਇਥੋਂ ਤੱਕ ਕਿ ਮਹਾਨ ਕੋਸ਼ ਵਿਚ ਭਾਈ ਕਾਨ੍ਹ ਸਿੰਘ ਜੀ ਨੇ ਅਤੇ 'ਸ਼ਬਦਾਰਥ' ਵਿਚ ਪੁਸਤਕ ਨਾਲ ਸਬੰਧਤ ਵਿਦਵਾਨ ਕਮੇਟੀ ਨੇ ਮੋਹਨ ਸ਼ਬਦ ਨੂੰ ਦੋਹਾਂ ਅਰਥਾਂ ਵਿਚ ਵਰਤਿਆ ਮੰਨਿਆ ਹੈ। ਪ੍ਰੋਫੈਸਰ ਜੀ ਦੇ ਮਤ ਅਨੁਸਾਰ ਇਹ ਸਭੋ ਲਿਖਤਾਂ ਗਲਤ ਹਨ, ਜਿਵੇਂ *'ਪ੍ਰਥਾਇ ਸਾਖੀ ਮਹਾਂਪੁਰਖ ਬੋਲਦੇ'* ਹੀ ਨਹੀਂ ਹੁੰਦੇ? ਕੀ *'ਭਗਤ ਭੰਡਾਰ ਗੁਰਬਾਣੀ' ਲਾਲ* ਵਾਲਾ ਸ਼ਬਦ ਭੀ ਠੀਕ ਨਹੀਂ? ਕੀ ਸਿੱਖਾਂ ਦੇ ਸਾਰੇ ਇਤਿਹਾਸਕ ਗ੍ਰੰਥ ਤੇ ਪ੍ਰੰਪਰਾ ਹੀ ਗ਼ਲਤ ਹੈ? ਜੋ ਪੋਥੀਆਂ ਪ੍ਰਤੱਖ ਪ੍ਰਾਪਤ ਹਨ, ਉਹ ਆਪ ਜੀ ਨੂੰ ਪ੍ਰਵਾਨ ਨਹੀਂ, ਜਿਨ੍ਹਾਂ ਪੋਥੀਆਂ ਦਾ ਕੋਈ ਵਜੂਦ ਨਹੀਂ, ਉਨ੍ਹਾਂ ਦੀ ਹੋਂਦ ਦੱਸਣ ਲਈ ਆਪ ਨੇ ਅਸਮਾਨੀ ਫੁੱਲ ਪ੍ਰੋਸਣ ਵਾਸਤੇ ਆਪਣੀ ਗੱਲ ਨੂੰ ਮੁੜ ਮੁੜ ਦੁਹਰਾਇਆ ਹੈ।

ਕਾਲਜਾਂ ਦੇ ਪੜ੍ਹਾਈ ਕਰਾਉਣ ਸਮੇਂ ਕਲਾਸਾਂ ਵਿੱਚ ਗੁਰਬਾਣੀ ਤੇ ਪੰਜਾਬੀ ਦੀ ਪੜ੍ਹਾਈ ਨੇ ਸੋਚ ਵਿਚਾਰ ਤੇ ਬੋਧਕ ਖੇਤਰਾਂ ਵਿੱਚ ਕਈ ਪਹਿਲੂਆਂ ਤੋਂ ਪੜਤਾਲ ਦੀ ਸੋਝੀ ਪੈਦਾ ਕੀਤੀ। 'ਸ਼ਬਦਾਰਥ' ਦੇ ਟੀਕਾਕਾਰ ਨੇ ਸ਼ਬਦਾਂ ਦੇ ਭਾਵਾਂ ਦੀ ਏਕਤਾ ਲਫਜ਼ਾਂ ਦੇ ਖਿਆਲਾਂ ਵਿੱਚ ਮਿਲਵੇਂ ਭਾਵ ਤੇ ਵਿਸ਼ੇ ਵਸਤੂ ਤੋਂ ਜੁੜਦੇ ਰਿਸ਼ਤੇ ਪ੍ਰਗਟਾਏ। ਇਸ ਤੋਂ ਵਿਆਖਿਆ ਦਾ ਨਵਾਂ ਦ੍ਰਿਸ਼ਟੀਕੋਣ ਪੈਦਾ ਹੋਇਆ। ਆਪ ਜੀ ਨੇ ਏਨ੍ਹਾਂ ਲਫਜ਼ੀ ਸਾਂਝਾਂ ਉਤੇ ਨਵਾਂ ਮੱਤ ਖੜ੍ਹਾ ਕਰ ਦਿੱਤਾ ਜਿਵੇਂ ਸਧਾਰਨ ਕਵੀਆਂ ਦੀ ਨਵੇਂ ਪੜਚੋਲੀਏ, ਘੋੜ ਦੌੜ ਕਰਾਉਂਦੇ, ਚਾਲ ਤੇ ਨੁਹਾਰ ਪਰਖਦੇ ਹਨ ਉਹੋ ਢੰਗ ਗੁਰਬਾਣੀ ਨਾਲ ਵਰਤਿਆ। ਗੁਰੂ ਜੀ ਨੇ ਇਹ ਖਿਆਲ, ਇਹ ਲਫਜ਼ ਇਥੋਂ ਲਏ। *ਜੈਸੀ ਮੈ ਆਵੈ ਖਸਮ ਕੀ ਬਾਣੀ----।*

ਗੁਰ ਬਾਣੀ ਸਮੇਂ ਸਮੇਂ ਭਿੰਨ ਭਿੰਨ ਆਤਮਕ ਮੰਡਲਾਂ ਦੇ ਉਚ-ਅਨੁਭਵੀ ਝਲਕਾਰਿਆਂ ਵਾਲੀ ਅਵਸਥਾ ਵਿੱਚੋਂ ਰੂਪਮਾਨ ਹੋਈ ਹੈ। ਗੁਰੂ ਜੀ ਖੁਦ ਕਹਿੰਦੇ ਹਨ, *'ਤਾ ਮੈ ਕਹਣੁ ਕਹਿਣ ਜਾ ਤੁਝੈ ਕਹਾਇਆ'॥* ਭਗਤਾਂ ਨੇ ਵੱਖੋ ਵੱਖਰੇ ਪੜਾਵਾਂ ਰਾਹੀਂ ਵਿਕਾਸ ਕਰਦਿਆਂ ਸਥਾਨਕ ਦੇਵਤਿਆਂ ਦੀ ਪੂਜਾ, ਅਵਤਾਰਵਾਦੀ ਭਗਤੀ ਦੀਆਂ ਮੰਜ਼ਲਾਂ ਪਾਰ ਕਰਕੇ ਨਿਰਬਾਣ ਚੀਨਿਆ, ਅੰਤਮ ਪੜਾ ਉਤੇ ਗੁਰੂ ਕ੍ਰਿਪਾ ਨਾਲ, ਨਿਰਗੁਣ ਦੀ ਪ੍ਰਾਪਤੀ ਹੋਈ ਉਸ ਪ੍ਰਾਪਤੀ ਦੇ ਅਨੁਭਵ ਚਿੱਤ੍ਰਤ ਕੀਤੇ।

ਪ੍ਰੋਫੈਸਰ ਜੀ ਦੀਆਂ ਕਲਪਨਾਂ ਅਨੁਸਾਰ, ਗੁਰੂ ਨਾਨਕ ਜੀ ਦਾ ਭਾਰਤ ਭਰਮਣ, ਸਤਿਨਾਮ ਦਾ ਚੱਕ੍ਰ ਫਿਰਾਉਣ ਲਈ ਨਹੀਂ, ਲੋਕਾਂ ਦਾ ਪਾਰ ਨਿਸਤਾਰਾ ਕਰਨ, ਮਾਨਵਵਾਦੀ ਸੰਦੇਸ਼ ਦਾ ਪ੍ਰਚਾਰ ਕਰਨ ਲਈ ਨਹੀਂ ਸੀ, ਸਗੋਂ ਗੁਰੂ ਜੀ, ਭਗਤਾਂ ਦੀ ਬਾਣੀ ਇਕੱਠੀ ਕਰਨ ਲਈ ਘੁੰਮਦੇ ਫਿਰਦੇ ਰਹੇ । ਆਪ ਜੀ ਨੇ ਇਹ ਖਿਆਲ ਏਨਾ ਪਕਾਇਆ ਕਿ ਇੱਕ ਸਿਧਾਂਤ ਮੰਨ ਲਿਆ। ਭਗਤ ਬਾਣੀ ਬਾਰੇ ਠੀਕ ਤੇ ਪੂਰੀ ਪੜਤਾਲ ਕਰਕੇ ਪ੍ਰੋਫੈਸਰ ਜੀ ਲਿਖਦੇ ਤਾਂ ਇਹ ਕਿਹਾ ਜਾ ਸਕਦਾ ਸੀ, *'ਉਦਾਸੀਆਂ ਸਮੇਂ ਜਿਨ੍ਹਾਂ ਥਾਂਵਾਂ ਉਤੇ ਜਾਣ ਸਮੇਂ ਗੁਰੂ ਨਾਨਕ ਜੀ ਨਾਲ ਭਗਤਾਂ ਦੇ ਮੇਲ ਹੋਏ, ਚਰਚਾ ਹੋਈ, ਗੁਰੂ ਨਾਨਕ ਜੀ ਦੇ ਪ੍ਰਭਾਵ ਭਗਤਾਂ ਨੇ ਕਬੂਲ ਕੀਤੇ ।* ਜਿਸ ਦਾ ਸਬੂਤ ਭਗਤਾਂ ਦੇ ਸ਼ਬਦਾਂ ਵਿੱਚੋਂ ਆਈਆਂ ਵਾਕ ਸਾਂਝਾ, ਗੁਰਮਤੀ ਸ਼ਬਦਾਵਲੀ, ਸਤਿਗੁਰੂ ਜੀ ਦੀ ਪ੍ਰਾਪਤੀ ਗੁਰੂ ਕ੍ਰਿਪਾ ਦੀ ਸ੍ਵੀਕਿਰਤੀ ਦੇ ਪ੍ਰਮਾਣ ਥਾਂ ਥਾਂ ਮਿਲਦੇ ਹਨ। ਗੁਰੂ ਨਾਨਕ ਜੀ ਦੀ ਭਗਤਾਂ ਨੂੰ ਦਿੱਤੀ ਸਿੱਖਿਆ, ਉਪਦੇਸ਼, ਭਗਤਾਂ ਦੇ ਉਨ੍ਹਾਂ ਤੋਂ ਪ੍ਰੇਰਿਤ ਹੋਣ ਤੋਂ ਅਨੇਕ ਸ਼ਬਦ, ਸ਼ਬਦਾਂ ਵਿੱਚ ਅਨੇਕਾਂ ਵਾਕ ਪ੍ਰਾਪਤ ਹਨ। ਭਗਤਾਂ ਵਲੋਂ ਸਤਿਗੁਰੂ ਦੀ ਪ੍ਰਾਪਤੀ ਪਿਛੋਂ ਪਰਮ ਸੁੱਖ ਦੇ ਅਹਿਸਾਸ ਵਾਲੀਆਂ ਰਚਨਾਵਾਂ ਇਸ ਦੀ ਪੁਸ਼ਟੀ ਕਰਦੀਆਂ ਹਨ।

ਭਗਤਾਂ ਦੀ ਬਾਣੀ ਵਿੱਚ ਗੁਰਮਤ ਸ਼ੈਲੀ, ਗੁਰਮੁਖੀ ਸ਼ਬਦਾਵਲੀ ਦੀ ਵਰਤੋਂ ਸਿੱਖੀ ਦੇ ਸਿਧਾਂਤ ਅਤੇ ਖਿਆਲ ਦੇ ਲਫਜ਼ਾਂ ਦਾ ਭਰਵਾਂ ਉਪਯੋਗ ਹੈ। ਲੋੜ ਸੀ ਮਿਲਦੀਆਂ ਸਾਂਝਾਂ ਤੋਂ ਇਹ ਭਾਸ਼ਾਈ ਪੱਖ ਦੇਖਣ ਦੀ, ਖਾਸ ਕਰਕੇ ਭਗਤਾਂ ਵਿੱਚ ਆਏ 'ਸਤਿਨਾਮ' ਦੇ ਜਾਪ ਦੇ ਮੂਲ ਅਤੇ ਪਿਛੋਕੜ ਲੱਭਣ ਦੀ। ਭਗਤਾਂ ਵਿੱਚ ਅਵਤਾਰਵਾਦ, ਹੱਠਯੋਗ, ਸਥਾਨਕ ਦੇਵਤਿਆਂ ਤੇ ਗੁਰੂਆਂ ਦੇ ਭ੍ਰਮ-ਚੱਕਰਾਂ ਵਿੱਚੋਂ ਉਭਰਨ ਵਾਲੀ ਪਹੁੰਚ ਦੇ ਭੇਦ ਜਾਨਣ ਦੀ। ਗੁਰਬਾਣੀ ਨਾਲ ਮਿਲਦੇ ਵਾਕ, ਵਾਕਾਂ ਵਿੱਚ ਰੂਪਕਾਂ, ਖਾਸ ਕਰ, ਨਾਮ ਦੀ ਪ੍ਰਾਪਤੀ ਦੇ ਭਾਵ ਕਿਥੋਂ ਤੇ ਕਿਵੇਂ ਆਏ? ਕਿਸੇ ਭੀ ਭਗਤੀ ਮਤ ਤੇ ਗੁਰਮਤ ਦੇ ਗਿਆਨ ਲਈ ਖੋਜਣ ਵਿਚਾਰਨ ਵਾਲਾ ਪਹਿਲੂ ਇਹ ਹੈ, ਪਰ ਉਨ੍ਹਾਂ ਗੁਰੂ ਨਾਨਕ ਜੀ ਉਤੇ ਭਗਤਾਂ ਦੇ ਖਿਆਲਾਂ ਦਾ ਪ੍ਰਭਾਵ ਪੈਣ ਦੀ ਦੂਸ਼ਤ

ਵਿਆਖਿਆ ਸ਼ੁਰੂ ਕਰ ਦਿੱਤੀ। *'ਧੁਰ ਕੀ ਬਾਣੀ ਆਈ'।। 'ਬੋਲਾਇਆ ਬੋਲੀ ਤੇਰਾ'।। 'ਸਤਿਗੁਰੂ ਕੀ ਬਾਣੀ ਸਤਿ ਸਤਿ ਕਰ ਜਾਣਹੁ ਗੁਰ ਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਇ'।। ਸਤਿਗੁਰਿ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ।।* ਅਜਿਹੇ ਗੁਰਵਾਕਾਂ ਵਿੱਚ ਆਈ ਭਾਵਨਾ ਅੱਗੇ ਪ੍ਰੋਫੈਸਰ ਜੀ ਨੇ ਪ੍ਰਸ਼ਨ ਚਿੰਨ੍ਹ ਲਗਾ ਦਿੱਤਾ ਹੈ।

ਭਗਤਾਂ ਦੀ ਬਾਣੀ ਬਾਰੇ ਖਾਸ ਕਰਕੇ ਕਬੀਰ, ਨਾਮਦੇਵ, ਰਵਿਦਾਸ ਉਤੇ ਲਿਖੇ ਗਏ ਗ੍ਰੰਥਾਂ ਦੀ ਗਿਣਤੀ ਦਰਜਨਾਂ ਤੋਂ ਵਧੇਰੇ ਹੈ, ਇਹ ਗ੍ਰੰਥ-ਰਚਨਾ ਦੇਸ਼ ਵੰਡ (੧੯੪੭) ਤੋਂ ਕਾਫੀ ਸਮਾਂ ਪਹਿਲਾਂ ਆਰੰਭ ਹੋ ਚੁਕੀਆਂ ਸਨ। ਫਰੀਦ ਪੱਧਤੀ ਨਾਲ, ਸਾਂਝਾਂ, ਰੱਖਣ ਵਾਲੇ ਦਿੱਲੀ ਦੇ ਪੀਰ ਨਿਜ਼ਾਮੀ ਦੇ ਖਾਨਦਾਨ ਨਾਲ ਸਿਲਸਿਲਾ ਜੁੜਿਆ ਹੋਇਆ ਹੈ। ਉਨ੍ਹਾਂ ਦੇ ਖਾਨਦਾਨ ਦੇ ਇੱਕ ਵਿਦਵਾਨ, ਖਲੀਕ ਅਹਿਮਦ ਨਿਜ਼ਾਮੀ ਦਾ ਪੀ.ਐਚ.ਡੀ. ਦਾ ਥੀਸਜ਼ ਅਲੀਗੜ੍ਹ ਯੂਨੀਵਰਸਿਟੀ ਵਲੋਂ ਛਾਪਿਆ ਮਿਲਦਾ ਹੈ:- *ਲਾਈਫ ਐਂਡ ਦਾ ਟਾਈਮਜ਼ ਆਫ ਸ਼ੇਖ ਫਰੀਦ-ਉਦਦੀਨ'* ਉਨ੍ਹਾਂ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ, ਪਹਿਲੇ ਸ਼ਕਰਗੰਜ ਫਰੀਦ ਦੀ ਹੋਣ ਦੀ ਮਾਨਤਾ ਰੱਦ ਕੀਤੀ ਹੈ। (ਪੁਰਾਤਨ ਜਨਮ ਸਾਖੀ ਭੀ ਇਹ ਬਾਣੀ ਗੁਰੂ ਜੀ ਨਾਲ ਮੇਲ ਹੋਣ ਵਾਲੇ ਫਰੀਦ ਸਾਨੀ ਦੀ ਰਚਨਾ ਦਰਸਾਉਂਦੀ ਹੈ) ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਰਹੀ ਭਗਤ ਬਾਣੀ ਕਈ ਖੋਜੀ ਵਿਦਵਾਨਾਂ ਨੇ ਚੋਖੀ ਮਾਤਰਾ ਵਿੱਚ ਲੱਭ ਲੱਭ ਕੇ ਛਾਪੀ ਹੈ। ਇਸ ਸਦੀ ਦੇ ਸ਼ੁਰੂ ਹੋਣ ਤੋਂ ਕੁਝ ਵਰ੍ਹੇ ਪਹਿਲਾਂ ਨਾਮਦੇਵ ਬਾਰੇ ਚਰਚਾ (ਮਹਾਂਰਾਸ਼ਟਰ) ਦੇ ਅਖ਼ਬਾਰਾਂ ਰਸਾਲਿਆਂ ਵਿੱਚ ਚਲਦੀ ਰਹੀ ਹੈ। ਪ੍ਰੋ: ਸਾਹਿਬ ਸਿੰਘ ਜੀ ਨੇ ਭਗਤਾਂ ਬਾਰੇ ਇਤਿਹਾਸਕ ਪਿਛੋਕੜ ਦੀ ਪੜਤਾਲ ਅਤੇ ਸਬੰਧਤ ਗ੍ਰੰਥ ਦੇ ਹਵਾਲਿਆਂ ਦੇ ਸਾਰੇ ਪਹਿਲੂ ਪੜਤਾਲੇ ਬਿਨਾ, ਗੁਰੂ ਨਾਨਕ ਜੀ ਉਪਰ ਭਗਤਾਂ ਦੇ ਪ੍ਰਭਾਵ ਪੈਣ ਦੀ ਅਜੇਹੀ ਨਿਰਅਧਾਰ ਕਲਪਨਾ ਕੀਤੀ, ਕਿ ਗੁਰੂ ਨਾਨਕ ਜੀ ਭਗਤਾਂ ਤੋਂ ਵੀ ਹੇਠਲੀ ਸ਼੍ਰੇਣੀ ਦੀ ਲਾਈਨ ਵਿੱਚ ਲਿਆ ਖੜੇ ਕੀਤੇ ਹਨ।

ਪ੍ਰੋਫੈਸਰ ਸਾਹਿਬ ਜੀ ਨੇ ਭਗਤਾਂ ਦਾ ਇਤਿਹਾਸਕ ਸਮਾਂ ਜਾਨਣ ਦੀ ਖੇਚਲ ਨਹੀਂ ਕੀਤੀ। ਜੇ ਜਾਣਿਆ, ਜਿਵੇਂ ਕਬੀਰ, ਰਵਿਦਾਸ ਜੀ ਦਾ ਗੁਰੂ ਜੀ ਨਾਲ ਮੇਲ ਹੋਇਆ ਦੱਸਿਆ ਹੈ। ਉਥੇ ਭੀ ਗੁਰੂ ਜੀ ਭਗਤਾਂ ਤੋਂ ਪ੍ਰਭਾਵਤ ਹੋਏ ਉਨ੍ਹਾਂ ਦੀਆ ਬਾਣੀਆਂ ਨਕਲ ਕਰਦੇ ਦੱਸੇ ਹਨ। ਭਗਤਾਂ ਦੇ ਬਚਨਾਂ ਤੇ ਅੰਤਰੀਵ ਭਾਵਾਂ ਵੱਲ ਭੀ ਜਿਸ ਦ੍ਰਿਸ਼ਟੀ ਤੋਂ ਧਿਆਨ ਦੇਣਾ ਚਾਹੀਦਾ ਸੀ, ਨਹੀਂ ਦਿੱਤਾ।

ੳ) ਆਪ ਜੀ ਨੇ ਭਗਤਾਂ ਬਾਰੇ ਸਿੱਧੀ ਹੀ ਕਲਪਨਾ ਘੜ ਲਈ ਕਿ ਸਾਰੇ ਭਗਤ ਪਹਿਲਾਂ ਹੋਏ ਸੀ ।

ਅ) ਗੁਰੂ ਨਾਨਕ ਜੀ ਨੇ ਆਪਣੀਆਂ ਉਦਾਸੀਆਂ ਸਮੇਂ ਭਗਤਾਂ ਦੇ ਖਾਨਦਾਨਾਂ ਜਾਂ ਚੇਲਿਆਂ ਚਾਟੜਿਆਂ ਪਾਸੋਂ ਬਾਣੀ ਲਈ, ਜਾਂ ਥਾਂ ਥਾਂ ਜਾਕੇ ਬਾਣੀ ਨਕਲ ਕੀਤੀ ।

ੲ) ਗੁਰੂ ਨਾਨਕ ਜੀ ਨੇ ਭਗਤਾਂ ਦੇ ਲਫਜ਼ ਲਏ, ਖਿਆਲ ਲਏ, ਪ੍ਰਭਾਵਤ ਹੋਏ। ਦਲੀਲ ਇਹ ਹੈ: *ਜਿਸ ਨਾਲ ਪਿਆਰ ਹੋਵੇ ਉਸਦੀ ਬਾਣੀ ਨਿਤ ਪੜ੍ਹਦੇ ਰਹੋ, ਉਸ ਦੇ ਵਾਕ, ਖਿਆਲ ਲਫਜ਼ ਆ ਹੀ ਜਾਂਦੇ ਹਨ।* ਪ੍ਰੋਫੈਸਰ ਸਾਹਿਬ ਨੇ ਭਗਤ ਬਾਣੀ ਬਾਰੇ ਇਸ ਨਵੇਂ ਮੱਤ ਦੀ ਨੀਂਹ ਰੱਖ ਕੇ ਗੁਰਬਾਣੀ ਦੀ ਵਿਆਖਿਆ ਅਤੇ ਗੁਰਮਤਿ ਦੀ ਵਿਚਾਰਧਾਰਾ ਨੂੰ ਇੱਕ ਖਤਰਨਾਕ ਮੋੜ ਦਿੱਤਾ ਹੈ।

ਅੱਖਾਂ ਖੋਲ੍ਹ ਕੇ ਪੜ੍ਹੀਏ ਤਾਂ ਪ੍ਰੋ. ਸਾਹਿਬ ਜੀ ਦਾ ਮੱਤ ਟਿਕ ਨਹੀਂ ਸਕਦਾ। ਮੋਟੀ ਕਸਵੱਟੀ

ਇਹ ਹੈ ਕਿ ਜੀਵਨ ਵਿੱਚ ਪਲਟਾ ਗੁਰੂ ਜੀ ਨੂੰ ਮਿਲਕੇ ਭਗਤਾਂ ਵਿੱਚ ਆਇਆ ਨਾ ਕਿ ਗੁਰੂ ਨਾਨਕ ਜੀ ਵਿੱਚ ਕੋਈ ਤਬਦੀਲੀ ਆਈ। ਆਪ ਜੀ ਦੀ ਇਹ ਵਿਆਖਿਆ ਮੰਨੀ ਜਾਵੇ ਤਾਂ ਗੁਰਮਤ ਵਿਚਾਰਧਾਰਾ ਦੇ ਮੂਲ ਸੋਮੇ ਗੁਰੂ ਨਾਨਕ ਜੀ ਨੂੰ ਮੰਨਣ ਦੀ ਥਾਂ ਭਗਤਾਂ ਦੇ ਸਥਾਨਕ ਇਸ਼ਟਾਂ ਅਤੇ ਉਨ੍ਹਾਂ ਦੇ ਪਹਿਲੇ ਗੁਰੂਆਂ ਦੀ ਮਾਨਤਾ ਦੀ ਪ੍ਰਿਸ਼ਟ ਭੂਮੀ ਜਾਨਣ ਦੀ ਰਾਹ ਖੋਜੇ ਜਾਣੇ ਜ਼ਰੂਰੀ ਹੋ ਜਾਂਦੇ ਹਨ। ਸਭਨਾਂ ਕਿਸਮਾਂ ਦੇ ਭਗਤਾਂ ਦਾ ਗੁਰੂ ਨਾਨਕ ਜੀ ਤੋਂ ਪ੍ਰਭਾਵਿਤ ਹੋਣ ਦੀ ਸਚਾਈ ਪਿੱਛੇ ਸੁੱਟ ਕੇ ਭਗਤਾਂ ਦੇ ਗੁਰੂਆਂ ਨੂੰ ਲੱਭਣ ਦੀ ਭਾਵਨਾ ਉਪਜ ਪੈਂਦੀ ਹੈ। ਗੁਰੂ ਨਾਨਕ ਜੀ ਦਾ ਅਕਾਲ ਪੂਜਾ ਦਾ ਮੱਤ, *'ਗੁਰ ਕਾ ਦਰਸਨ ਅਗਮ ਅਪਾਰਾ'* ਨਾ ਰਹਿੰਦਾ ਹੋਇਆ ਕਿਸੇ ਸਥਾਨਕ ਪੀਰ, ਦਰਵੇਸ਼, ਭਗਤ ਜਾ ਉਸਦੇ ਚੇਲਿਆਂ ਤੋਂ ਹੀ ਪ੍ਰਭਾਵਤ ਹੋਣ ਦਾ ਗੰਢ ਤੁਪ ਵਾਲਾ ਥਾਂ ਥਾਂ ਦੀਆਂ ਲੀਰਾਂ ਦਾ ਚੋਲਾ ਜਾਪਣ ਲੱਗ ਜਾਂਦਾ ਹੈ। ਇਸ ਤਰ੍ਹਾਂ ਗੁਰੂ ਸਾਹਿਬਾਨ ਦੀ ਪਦ-ਪਦਵੀ ਤੇ ਹਸਤੀ ਸ਼ੱਕੀ ਹੋ ਜਾਂਦੀ ਹੈ। ਇਸ ਤਰ੍ਹਾਂ ਦੀਆਂ ਰਚਨਾਵਾਂ ਦੱਸਦੀਆਂ ਹਨ, ਹਰਿਕ ਭਗਤ ਪਹਿਲੇ ਵਿਅਕਤੀਆਂ ਦੇਵੀ ਦੇਵਤਿਆਂ ਦੀ ਭਗਤੀ ਤੋਂ ਪ੍ਰੇਰਿਤ ਹੋਇਆ ਲੰਮੀਆਂ ਘਾਲਣਾ ਨਾਲ ਨਿਰੰਕਾਰ ਨਿਰਬਾਣ ਚੀਨ ਕੇ ਪਰਮ ਪਦ ਉਤੇ ਪੁੱਜਿਆ ਸੀ।

ਗੁਰੂ ਨਾਨਕ ਜੀ ਦਾ ਨਿਰਮਲ ਨਿਰੋਲ ਪੰਥ ਉਨ੍ਹਾਂ ਪਾਰਬ੍ਰਹਮ ਦੇ ਹੁਕਮ ਨਾਲ ਚਲਾਇਆ, *'ਮਾਰਿਆ ਸਿਕਾ ਜਗਤ ਵਿੱਚ ਨਾਨਕ ਨਿਰਮਲ ਪੰਥ ਚਲਾਇਆ' (ਭਾਈ ਗੁਰਦਾਸ)।* ਭਗਤਾਂ ਤੋਂ ਗੁਰੂ ਜੀ ਦਾ ਪ੍ਰਭਾਵਤ ਹੋਣਾ ਸਵੀਕਾਰ ਕਰਨ ਨਾਲ ਸਿੱਖ ਧਰਮ ਗੁਰਮਤ ਪੰਥ ਨਾ ਰਹਿੰਦਾ ਹੋਇਆ, ਭਗਤਾਂ ਤੇ ਉਨ੍ਹਾਂ ਦੇ ਕਲਪੇ ਜਾਂਦੇ ਗਿਆਨੇਸ਼੍ਵਰ, ਖੇਚਰ, ਭੂਚਰ ਦਾਸ, ਗਹਿਨੀਨਾਥ, ਵਿਸੋਵਾ, ਰਾਮਾਨੰਦ ਨਾ ਜਾਣੀਏ ਕਿਸ ਕਿਸ ਸਾਧ ਫਕੀਰਾਂ ਦੇ ਕਈ ਸਿਲਸਿਲਿਆਂ ਨਾਲ ਜੁੜ ਕੇ ਬਣਕੇ ਰਹਿ ਜਾਂਦਾ ਹੈ। ਜਦੋਂ ਕਿ ਪ੍ਰਮੇਸ਼ਰ ਸਰੂਪ *'ਬ੍ਰਹਿਮ ਸਮ ਤੁਲ ਸਮ ਸਰ'* ਗੁਰੂ ਨਾਨਕ ਜੀ ਦੇ ਪ੍ਰਗਟਾਏ ਨਿਜ-ਵਿਚਾਰਾਂ ਦਾ ਨਿਰਮਲ ਪ੍ਰਕਾਸ਼ ਹੈ।

*ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥(ਆਸਾ ਦੀ ਵਾਰ ੪੬੬)*

*'ਗੁਰੁ ਪਰਮੇਸਰੁ ਨਾਨਕ ਭੇਟਿਓ ਸਾਚੈ ਸਬਦਿ ਨਿਬੇਰਾ'॥(ਰਾਮਕਲੀ ਮ. ੧, ੯੨੮)*

ਕੁਝ ਸ਼ਬਦਾਂ ਦੀਆਂ ਤੁਕਾਂ ਦੀ ਸਾਂਝ ਅਤੇ ਵਾਕੰਸ਼ਾਂ ਦੇ ਮੇਲ ਤੋਂ ਇਹ ਸਿੱਟਾ ਕੱਢਣਾ ਹੀ ਜੇ ਵਿਗਿਆਨਕ ਖੋਜ ਹੈ, ਜਿੱਥੇ ਭਗਤਾਂ ਦੀ ਬਾਣੀ ਦੇ ਸ਼ਬਦ, ਵਾਕ ਤੇ ਖਿਆਲ ਇਕ ਦੂਜੇ ਨਾਲ ਮਿਲਦੇ ਹਨ ਜੋ ਅਸੀਂ ਨਾਮਦੇਵ, ਰਵਿਦਾਸ, ਕਬੀਰ, ਧੰਨਾ ਜੀ ਦੇ ਸ਼ਬਦਾਂ ਵਿੱਚੋਂ ਪ੍ਰਗਟ ਕੀਤੀਆਂ ਹਨ, ਇਹ ਅਸੂਲ ਉਥੇ ਕਿਉਂ ਲਾਗੂ ਨਹੀਂ ਕੀਤਾ? ਜਾਪਦਾ ਹੈ ਆਪ ਜੀ ਨੇ ਭਗਤਾਂ ਦੀ ਬਾਣੀ ਵਿੱਚ ਆਏ ਉਨ੍ਹਾਂ ਸ਼ਬਦਾਂ ਨੂੰ ਸਾਂਝਾਂ ਦੇ ਪੱਖੋਂ ਸਮਝਣ ਦੀ ਖੇਚਲ ਨਹੀਂ ਕੀਤੀ। ਗੁਰੂ ਨਾਨਕ ਹੀ ਇਕ ਅਜੇਹੇ ਭੋਲੇਭਾਲੇ, ਪ੍ਰਭਾਵ ਕਬੂਲਣ ਵਾਲੇ ਬਾਣੀ ਨਕਲ ਤੇ ਖੁਲਾਸਾ ਕਰਨ ਵਾਲੇ ਲੱਭੇ ਜਿਨ੍ਹਾਂ ਨੇ ਹਰ ਥਾਂ ਜਾ ਕੇ ਭਗਤਾਂ ਦੀ ਬਾਣੀ ਦੀਆਂ ਨਕਲਾਂ ਕਰਕੇ, ਬਾਣੀ ਰਚਣ ਦਾ ਧੰਦਾ ਚਲਾਇਆ।

*ਪ੍ਰੋਫੈਸਰ ਜੀ ਨੇ ਆਪਣੀ 'ਨਵੀ ਲੱਭਤ' ਬਾਰੇ ਜੋ ਕੁਝ ਦੱਸਿਆ ਹੈ ਜੇ ਉਹ ਠੀਕ ਮੰਨ ਲਿਆ ਜਾਵੇ, ਫਿਰ ਕਬੀਰ ਪੰਥੀਆਂ ਦੇ ਗੁਰੂ ਜੀ ਨੂੰ ਕਬੀਰ ਜੀ ਦੇ ਸ਼ਿਸ਼ ਸਿੱਧ ਕਰਨ ਵਾਲੇ ਲੇਖ, ਬਿਨਾ ਸੰਸੇ ਠੀਕ ਮੰਨ ਲੈਣੇ ਚਾਹੀਦੇ ਹਨ। ਮੈਕਲੋਡ ਜਿਹੇ ਨਵੀਨ ਪੱਛਮੀ ਲੇਖਕਾਂ ਦੀ ਭੀ ਮਾਨਤਾ ਪ੍ਰਪੱਕ ਹੁੰਦੀ ਹੈ। ਇਕੱਲੇ ਕਬੀਰ ਜੀ ਹੀਂ ਨਹੀਂ ਹੋਰਨਾਂ ਭਗਤਾਂ ਦੇ ਅਨੁਆਈ ਭੀ ਪ੍ਰੋਫੈਸਰ ਜੀ ਦੀਆਂ ਕਲਪਨਾਂ ਠੀਕ ਮੰਨਕੇ ਇਹੋ ਦਾਹਵਾ ਕਰ ਸਕਦੇ ਹਨ ਕਿ ਸਾਡੇ*

*ਭਗਤ ਜੀ ਨੇ ਗੁਰੂ ਨਾਨਕ ਜੀ ਨੂੰ ਪ੍ਰਭਾਵਿਤ ਕੀਤਾ ਸੀ। ਇਹ ਗੱਲ ਤਾਂ ਸਭਨਾ ਭਗਤਾਂ ਦੇ ਅਨਿਆਈ ਆਖ ਸਕਦੇ ਹਨ। ਜੇ ਗੁਰੂ ਨਾਨਕ ਜੀ ਨੇ ਬਹੁਤਾ ਕੁਝ ਸਾਡੇ ਭਗਤਾਂ (ਜਿਨ੍ਹਾਂ ਭਗਤਾਂ ਨੂੰ ਹੁਣ ਗੁਰੂ ਵੀ ਕਹਿਣ ਲੱਗ ਪਏ ਹਨ) ਤੋਂ ਗਿਆਨ ਹਾਸਲ ਕੀਤਾ ਸੀ। ਪਰ ਭਗਤ ਤਾਂ ਪਹਿਲਾਂ ਸਾਰੇ ਹੀ ਅਵਤਾਰਵਾਦੀ ਸਨ। ਗੁਰੂ ਜੀ ਆਰੰਭ ਤੋਂ ਪ੍ਰਮੇਸ਼ਰ ਨਿਰੰਕਾਰ ਦੇ ਭਗਤ ਆਪਣੇ ਆਪ ਨੂੰ ਦਸਦੇ ਹਨ। ਕੀ ਉਨ੍ਹਾਂ ਦੇ ਆਪਣੇ ਕਥਨ ਗਲਤ ਮੰਨੇ ਜਾਣ?*

ਕੀ ਗੁਰਬਾਣੀ ਗਲਤ ਮੰਨੀ ਜਾਵੇ, '*ਢਾਢੀ ਸਚੈ ਮਹਲਿ ਖਸਮਿ ਬੁਲਾਇਆ*'॥ ਜਾਣ ਦੀਆ ਤੁਕਾਂ ਰੱਦੀ ਵਿੱਚ ਸੁੱਟ ਦਿੱਤੀਆ ਜਾਣ? ਅਸਾਡੀ ਸਮਝ ਅਨੁਸਾਰ ਤਾਂ ਗੁਰੂ ਕੀ ਬਾਣੀ ਦੀ ਵਿਆਖਿਆ ਗੁਰੂ ਕੀ ਮਤ ਅਨੁਸਾਰ ਕਰਨੀ ਯੋਗ ਹੈ ਅਤੇ ਉਹ ਵਿਆਖਿਆ ਗੁਰੂ ਆਸ਼ਿਆਂ ਅਨੁਸਾਰ ਗੁਰਬਾਣੀ ਦੇ ਚਾਨਣੇ ਵਿੱਚ ਹੀ ਕਰਨੀ ਸਿੱਖਾਂ ਅਤੇ ਗੈਰ ਸਿੱਖਾਂ ਲਈ ਉਚਿਤ ਹੈ।

ਇਕ ਸਦੀ ਹੋ ਚੁੱਕੀ ਹੈ ਕਬੀਰ ਪੰਥੀਆਂ ਨੇ ਇਕ ਗ੍ਰੰਥ 'ਕਬੀਰ ਮਨਸੂਰ' ਪਹਿਲਾਂ ਉਰਦੂ ਵਿੱਚ, ਫਿਰ ਉਸਦਾ ਹਿੰਦੀ ਵਿੱਚ (੧੯੯੦) ਅਨੁਵਾਦ ਛਾਪਿਆ ਸੀ। ਗੁਰੂ ਨਾਨਕ ਜੀ ਅਤੇ ਕਬੀਰ ਜੀ ਦਾ ਮੇਲ ਉਸ ਗ੍ਰੰਥ ਵਿੱਚ ਕਈ ਵਾਰ ਹੋਣਾ ਲਿਖਿਆ ਹੈ। ਮੁਖ ਮਿਲਾਵਾ ਅਦੁਭੁੱਤ ਤਰੀਕਿਆਂ ਨਾਲ-ਗੈਬੀ ਉਡਾਰੀ ਮਾਰਕੇ ਦਰਿਆ ਵਿੱਚ ਹੋਇਆ ਦੱਸਿਆ ਹੈ। ਗੁਰੂ ਨਾਨਕ ਜੀ ਨੂੰ ਕਬੀਰ ਜੀ ਦਾ ਸ਼ਿਸ਼ ਬਨਾਉਣ ਦੀਆਂ ਹੈਰਾਨ ਕੁਨ ਵਾਰਤਾਵਾਂ ਉਨ੍ਹਾਂ ਨੇ ਘੜੀਆਂ ਹਨ ਜਿਨ੍ਹਾਂ ਦੇ ਉਤਰ ਵਿਚ ਅਯੁਧਿਆ ਸਿੰਘ ਆਦਿਕ ਵਿਦਵਾਨਾਂ ਨੇ ਸਪੱਸ਼ਟ ਕੀਤਾ ਸੀ:

'ਕਬੀਰ ਜੀ ਤੋਂ ਗੁਰੂ ਨਾਨਕ ਜੀ ਪ੍ਰਭਾਵਤ ਨਹੀਂ ਹੋਏ ਸੀ। ਉਹ ਆਪਣੇ ਮੱਤ ਦੇ ਸੁਤੰਤਰ ਸੰਚਾਲਕ ਸਨ, ਪਰ ਸਾਡੇ ਪ੍ਰੋਫੈਸਰ ਜੀ ਉਲਟੀ ਵਿਆਖਿਆ ਕਰਨ ਲੱਗੇ ਹੋਏ ਹਨ, ਗੁਰੂ ਨਾਨਕ ਜੋ ਨੇ ਭਗਤਾਂ ਤੇ ਖਿਆਲ ਲਏ, ਲਫਜ਼ ਲਏ, ਪ੍ਰਭਾਵਤ ਹੋਏ। 'ਕਬੀਰ' ਮਨਸੂਰ' ਗ੍ਰੰਥ ਦੇ ਲੇਖਕ ਨੇ ਇਕ ਕਰੜਾ ਹਮਲਾ ਸਿੱਖ ਗੁਰੂ ਸਾਹਿਬਾਨ ਉਤੇ ਇਹ ਕੀਤਾ ਹੈ ਕਿ, ਗੁਰੂ ਨਾਨਕ ਤਾਂ ਕਬੀਰ ਜੀ ਦੇ ਦੱਸੇ ਹੋਏ ਰਾਹ ਉਤੇ ਚਲਦੇ ਰਹੇ, ਪਰ ਉਨ੍ਹਾਂ ਤੋਂ ਪਿਛੋਂ ਹੋਏ ਦੂਜੇ ਗੁਰੂ ਸਾਹਿਬਾਨ ਨੇ ਵਿਮੁਖ ਹੋਕੇ, ਜੋ ਹੈਸੀਅਤ ਕਬੀਰ ਜੀ ਦੀ ਗੁਰੂ ਨਾਨਕ ਜੀ ਮੰਨਦੇ ਸੀ ਉਹ ਭੁੱਲ ਗਏ। ਇਹ ਭੀ ਲਿਖਿਆ ਹੈ:- ਕਬੀਰ ਜੀ ਨੂੰ, ਗੁਰੂ ਅਰਜਨ ਜੀ ਨੇ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਕਰਨ ਸਮੇਂ ਗੁਰੂ ਤੋਂ ਭਗਤ ਬਣਾ ਦਿੱਤਾ। ਗ੍ਰੰਥਕਾਰ ਦੇ ਮੂਲ ਅੱਖਰ ਪਹਿਲਾਂ ਆ ਚੁਕੇ ਹਨ ਜੋ ਇਸ ਤਰ੍ਹਾਂ ਹਨ :-

*'ਵਰਤਮਾਨ ਕਾਲ ਕੇ ਕਬੀਰ ਪੰਥ ਅੰਤਰ ਗਤਿ ਨਾਨਕ ਸ਼ਾਹ ਸਵਯੰ ਵਿਮੁਖ ਨਹੀਂ ਥੇ, ਜੋ ਸਦਾ ਅਪਨੇ ਗੁਰੂ ਕੀ ਉਸਤਤ ਕਰਤੇ ਥੇ। ਨਾਨਕ ਸਾਹਿਬ ਨੇ ਅਪਨੇ ਜੀਵਨ ਮੇਂ ਕਬੀਰ ਜੀ ਕੀ ਆਗਿਆ ਕੋ ਪ੍ਰਚਲੱਤ ਕੀਆ। ਉਨਕੇ ਪੀਛੇ ਉਨਕੇ ਸਥਾਨ ਪਰ ਆਨੇ ਵਾਲੇ ਕੀ ਸਮਝ ਮੇਂ ਭਰਮ ਔਰ ਭੇਦ ਹੋਨੇ ਲਗੇ। ਪਾਂਚਵੇਂ ਗੁਰੂ ਅਰਜਨ ਦੇਵ ਜੀ ਕਾ ਸਮਯ ਆਇਆ। ਉਨ੍ਹੋਂ ਨੇ ਗੁਰੂ ਗ੍ਰੰਥ ਸਾਹਿਬ ਬਨਵਾਇਆ। ਕਬੀਰ ਗੁਰੂ ਕੋ ਇਕ ਦਮ ਛੋੜ ਦੀਆ। ਭਗਤੋਂ ਮੇਂ ਲਿਖ ਦੀਆ। (ਕਬੀਰ ਮਨਸੂਰ ਸਫਾ ੧੩੪੭)*

(ਇਸ ਗ੍ਰੰਥ ਦੇ ਪਾਏ ਭੁਲੇਖਿਆਂ ਬਾਰੇ ਖੁਲ੍ਹੀ ਵਿਚਾਰ ਵੱਖਰੇ ਨਿਬੰਧ ਵਿੱਚ ਕੀਤੀ ਜਾ ਚੁੱਕੀ ਹੈ) ਕਬੀਰ ਮਨਸੂਰ ਦੇ ਲੇਖਕ ਜੀਵਤ ਹੁੰਦੇ ਤਾਂ ਉਨ੍ਹਾਂ ਨੂੰ ਪ੍ਰੋਫੈਸਰ ਜੀ ਦੀਆਂ ਵਿਆਖਿਆਂ ਤੇ ਕਲਪਨਾਂ ਪੜ੍ਹਕੇ ਬੜੀ ਖੁਸ਼ੀ ਹੁੰਦੀ। ਇਸ ਖਿਆਲ ਦੇ ਬੰਦੇ ਹੁਣ ਵੀ ਜਿੱਥੇ ਕਿਤੇ ਹੈਨ,

ਇਹ ਕਹਿ ਸਕਦੇ ਹਨ, ਕਿਉਂ ਕਿ ਗ੍ਰੰਥ ਸੌ ਸਾਲ ਪਿੱਛੋਂ ਮੁੜ ਛਾਪਿਆ ਗਿਆ ਹੈ। ਇਸ ਲਈ ਉਸਦੇ ਪੜ੍ਹਨ ਵਾਲੇ ਇਹ ਦਾਹਵਾ ਜ਼ੋਰ ਨਾਲ ਕਰ ਸਕਦੇ ਹਨ ਕਿ ਗੁਰੂ ਨਾਨਕ ਜੀ ਸੱਚਮੁੱਚ ਹੀ ਕਬੀਰ ਜੀ ਦੇ ਚੇਲੇ ਸਨ। ਪ੍ਰਮਾਣ ਦੇ ਸਕਦੇ ਹਨ,-ਦੇਖੋ ਜੀ ਉਘੇ ਸਿੱਖ ਵਿਦਵਾਨ, ਸਾਰੀ ਉਮਰ ਗੁਰਬਾਣੀ ਪੜ੍ਹਾਉਣ ਵਾਲੇ ਮਹਾਨ ਟੀਕਾਕਾਰ ਖ਼ਲਾਸਾ ਕਾਲਜ ਦੇ ਪ੍ਰੋਫੈਸਰ ਇਸ ਮੱਤ ਦੀ ਥਾਂ ਥਾਂ ਪ੍ਰੋੜਤਾ ਕਰਦੇ ਹਨ।

ਅਸਾਡੀ ਚਰਚਾ ਦਾ ਵਿਸ਼ਾ ਖੁਲੀ ਬਹਿਸ ਨਹੀਂ, ਅਸੀਂ ਇਕ ਇਕ ਨੁਕਤੇ ਦੀ ਪੜਤਾਲ ਕਰਕੇ ਦੇਖਣਾ ਹੈ ਕਿ ਸਾਡੇ ਪ੍ਰਮੁਖ ਟੀਕਾਕਾਰ ਜੀ ਕਿਤਨਾ ਕੁ ਸੱਚ ਪ੍ਰਚਾਰ ਕਰ ਰਹੇ ਹਨ। ਪ੍ਰੋ. ਸਾਹਿਬ ਸਿੰਘ ਜੀ ਨੇ ਗੁਰੂ ਨਾਨਕ ਜੀ ਪ੍ਰਤੀ 'ਅਗਾਧ ਸ਼ਰਧਾ' ਪ੍ਰਗਟ ਕਰਦੇ ਹੋਏ ਭੁਲੇਖੇ ਭਰੀ ਟਿੱਪਣੀ ਇੰਝ ਲਿਖੀ ਹੈ :

*'ਜਦੋਂ ਅਸੀਂ ਦੋਹਾਂ ਮਹਾਂਪੁਰਖ਼ਾਂ ਦੀ ਲਿਖੀ ਬਾਣੀ ਵਲ ਧਿਆਨ ਦਿੰਦੇ ਹਾਂ ਤਾਂ ਅਸਲੀਅਤ ਸਾਨੂੰ ਨਤੀਜੇ ਉਤੇ ਲੈ ਜਾਣ ਦੀ ਥਾਂ ਸਿਰਫ ਇਹੀ ਅਖਵਾ ਸਕਦੀ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਭਗਤ ਕਬੀਰ ਜੀ ਦੀ ਬਾਣੀ ਆਪਣੇ ਪਾਸ ਸਾਂਭਕੇ ਬੜੇ ਪਿਆਰ ਨਾਲ ਪੜ੍ਹਦੇ ਭੀ ਸਨ। ਕਿਉਂ ਕਿ ਦੋਹਾਂ ਦੇ ਖਿਆਲ ਮਿਲਦੇ ਸਨ। ਦੋਹਾਂ ਹੀ ਮਹਾਂਪੁਰਖਾਂ ਨੇ ਕੁਰੀਤੀਆਂ ਅਤੇ ਵਧੀਕਆਂ ਦੇ ਵਿਰੋਧ ਵਿਚ ਇਕ ਕਿਸਮ ਦੀ ਅਵਾਜ਼ ਹੀ ਉਠਾਈ। (ਬਾਣੀ ਭਗਤ ਕਬੀਰ ਜੀ, ਸਫ਼ਾ ੪੨)*

ਜੇ ਨਿਤਨੇਮ ਦੀਆਂ ਬਾਣੀਆਂ ਵਿੱਚ ਕਬੀਰ ਜੀ ਦਾ ਕੋਈ ਸ਼ਬਦ ਸ਼ਾਮਲ ਹੁੰਦਾ ਤਾ ਪ੍ਰੋ. ਸਾਹਿਬ ਸਿੰਘ ਦੀਆਂ ਵਿਚਾਰਾਂ ਨੂੰ ਹੋਰ ਬਲ ਮਿਲਦਾ। ਬਾਕੀ ਗੱਲਾਂ ਗੁਰਬਾਣੀ ਦੇ ਚਾਨਣੇ ਵਿੱਚ ਦੇਖਿਆਂ ਜੋ ਪ੍ਰਕਾਸ਼ ਪ੍ਰਾਪਤ ਹੁੰਦਾ ਹੈ ਉਹ ਇਸ ਤਰ੍ਹਾਂ ਹੈ :-

### *ਖਿਆਲਾਂ ਦੀ ਸਾਂਝ ਕਿਤਨੀ :-*

*ਪ੍ਰੋ. ਸਾਹਿਬ ਸਿੰਘ ਜੀ ਦਾ ਕਥਨ ਹੈ :-*

*"ਇਨਸਾਨੀ ਜ਼ਿੰਦਗੀ ਬਾਰੇ ਕਬੀਰ ਅਤੇ ਗੁਰੂ ਨਾਨਕ ਜੀ ਦੇ ਅਸੂਲ ਪੂਰਨ ਤੌਰ ਤੇ ਮਿਲਦੇ ਹਨ। ਅਤੇ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੋਏ ਕਬੀਰ ਜੀ ਦੇ ਸਾਰੇ ਹੀ ਸ਼ਬਦ ਗੁਰੂ ਜੀ ਨੇ ਲਿਆਂਦੇ ਤੇ ਇਸ ਵਕਤ ਤੱਕ ਆਪਣੇ ਅਸਲ ਰੂਪ ਵਿੱਚ ਹਨ। (ਕਬੀਰ ਬਾਣੀ ਸਟੀਕ ਪ੍ਰੋ. ਸਾਹਿਬ ਸਿੰਘ)*

(੧) ਸਾਰੇ ਸ਼ਬਦ, ਗੁਰੂ ਜੀ ਨੇ ਲਿਆਂਦੇ ਅਤੇ ਹੁਣ ਤੱਕ ਅਸਲ ਰੂਪ ਵਿੱਚ ਹਨ, ਏਸ ਕਥਨ ਨੂੰ ਪ੍ਰਮਾਣਤ ਕਰਨ ਵਾਲਾ ਇਕੋ ਇਕ ਪ੍ਰੋਫੈਸਰ ਸਾਹਿਬ ਸਿੰਘ ਜੀ ਦਾ ਨਿੱਜ-ਅਨੁਭਵੀ ਕਥਨ ਹੈ।

(੨) ਪ੍ਰੋਫੈਸਰ ਜੀ ਨੇ ਦੋਵਾਂ ਹਸਤੀਆਂ ਦੀ ਸਿੱਧਾਂਤਕ ਅਤੇ ਅਧਿਆਤਮਕ, ਸਮਾਜ ਸੁਧਾਰਕ ਮਸਲਿਆਂ ਨੂੰ ਛੋਹਿਆ ਹੈ। ਇਹ ਪੱਖ ਵਧੇਰੇ ਦੀਰਘ ਦ੍ਰਿਸ਼ਟੀ ਨਾਲ ਵਿਚਰਨ ਵਾਲੇ ਹਨ।

### *ਕੀ ਗੁਰੂ ਨਾਨਕ ਜੀ ਨੇ ਤ੍ਰਿਕੁਟੀ ਦਾ ਖਿਆਲ ਕਬੀਰ ਜੀ ਤੋਂ ਲਿਆ?*

ਕਬੀਰ ਬਾਣੀ ਸਟੀਕ (ਸਫ਼ਾ ੬੧) ਉਤੇ ਪ੍ਰੋ. ਸਾਹਿਬ ਸਿੰਘ ਜੀ ਲਿਖਦੇ ਹਨ:

*'ਤ੍ਰਿਕੁਟੀ ਲਫਜ਼ ਦਾ ਨਵਾਂ ਖਿਆਲ ਭੀ ਸਤਿਗੁਰੂ ਜੀ ਨੇ ਕਬੀਰ ਜੀ ਤੋਂ ਲਿਆ ਹੈ'।* ਉਨ੍ਹਾਂ ਦਾ ਲਿਖਿਆ 'ਭੀ' ਸ਼ਬਦ ਸੰਕੇਤ ਕਰਦਾ ਹੈ, ਜਿਵੇਂ ਗੁਰੂ ਨਾਨਕ ਜੀ ਨੇ ਹੋਰ ਬਹੁਤ

ਕੁਝ ਕਬੀਰ ਜੀ ਤੋਂ ਲਿਆ। ਓਸੇ ਤਰ੍ਹਾਂ ਕਬੀਰ ਜੀ ਤੋਂ ਤ੍ਰਿਕੁਟੀ ਦਾ ਖਿਆਲ ਲਿਆ ਸੀ। ਇਕ ਪਾਸੇ ਅਰਥ ਕਰਦੇ ਹਨ,-ਤ੍ਰਿਕੁਟੀ ਦਾ ਨਵਾਂ ਖਿਆਲ ਗੁਰੂ ਨਾਨਕ ਜੀ ਨੇ ਕਬੀਰ ਜੀ ਤੋਂ ਲਿਆ, ਉਨ੍ਹਾਂ ਦੀ ਦੂਜੀ ਲਿਖਤ ਕਹਿੰਦੀ ਹੈ: 'ਕਬੀਰ ਜੀ ਤੋਂ ਪਹਿਲਾਂ ਇਹ ਲਫਜ਼ ਹਠ-ਯੋਗੀਆਂ ਵਿੱਚ ਵਰਤਿਆ ਜਾਂਦਾ ਸੀ, 'ਕਬੀਰ ਜੀ ਤੋਂ ਪਹਿਲਾਂ ਲੋਕ ਦੱਸਦੇ ਹਨ, ਤ੍ਰਿਕੁਟੀ ਮੱਥੇ ਵਿੱਚ ਉਹ ਥਾਂ ਹੈ ਜਿਥੇ ਇੜਾ ਪਿੰਗਲਾ, ਸੁਖਮਨਾ ਨਾੜੀਆਂ ਦਾ ਮੇਲ ਹੁੰਦਾ ਹੈ।" (ਸਫ਼ਾ ੪੬, ਕਬੀਰ ਬਾਣੀ ਸਟੀਕ)

ਆਪ ਜੀ ਦਾ ਇੱਕ ਹੋਰ ਅਣਹੋਇਆ ਦਾਹਵਾ ਹੈ ਕਿ ਜਿਥੇ ਵੀ 'ਤ੍ਰਿਕੁਟੀ' ਲਫਜ਼ ਗੁਰੂ ਗ੍ਰੰਥ ਸਾਹਿਬ ਵਿਚ ਵਰਤਿਆ ਗਿਆ ਹੈ। ਸਭਨੀਂ ਥਾਵੀਂ ਇਕੋ ਅਰਥ ਵਿੱਚ ਇਸ ਦੀ ਵਰਤੋਂ ਹੋਈ ਹੈ, ਜਿਸ ਦਾ ਮੂਲ ਲਫਜ਼ ਤੇ ਖਿਆਲ ਕਬੀਰ ਜੀ ਤੋਂ ਉਪਜਿਆ। ਕਬੀਰ ਜੀ ਤੋਂ ਲੈ ਕੇ, ਗੁਰੂ ਅਰਜਨ ਸਾਹਿਬ ਤੱਕ ਜਿੱਥੇ ਜਿੱਥੇ ਭੀ ਇਸ ਤ੍ਰਿਕੁਟੀ ਲਫਜ਼ ਦੀ ਵਰਤੋਂ ਹੁੰਦੀ ਹੈ; ਸਭ ਥਾਵੀਂ ਤ੍ਰਿਕੁਟੀ ਦਾ ਅਰਥ-ਭਾਵ ਪ੍ਰੋਫੈਸਰ ਜੀ ਨੇ ਇਕੋ ਦੱਸਿਆ ਹੈ' ਉਨ੍ਹਾਂ ਨੇ ਇਹ ਸਿੱਧ ਕਰਨ ਲਈ, ਕਿ ਕਬੀਰ ਜੀ ਨੇ ਤ੍ਰਿਕੁਟੀ ਦੇ ਯੋਗੀਆਂ ਵਾਲੇ ਹੱਠਯੋਗ ਤੋਂ ਭਿੰਨ, ਸਹਿਜਯੋਗ ਵਾਲੇ ਜੋ ਅਰਥ ਦਿੱਤੇ, ਉਨ੍ਹਾਂ ਹੀ ਅਰਥਾਂ ਵਿਚ ਇਸ ਲਫਜ਼ ਦਾ ਖੁਲਾਸਾ ਕਰਦਿਆਂ ਗੁਰੂ ਸਾਹਿਬਾਨ ਨੇ ਇਸ ਦੀ ਵਰਤੋਂ ਕੀਤੀ ਹੈ ਆਪ ਜੀ ਦੇ ਲਿਖੇ ਲਫਜ਼ ਇਉਂ ਹਨ:-

'ਕਬੀਰ ਜੀ ਦਾ ਲਫਜ਼ ਤ੍ਰਿਕੁਟੀ ਦਾ ਦਿੱਤਾ ਹੋਇਆ ਅਰਥ ਗੁਰੂ ਨਾਨਕ ਸਾਹਿਬ ਨੂੰ ਮਾਲੂਮ ਸੀ ਤਾਂ ਉਨ੍ਹਾਂ ਪਿਛੋਂ ਗੁਰੂ ਅਮਰਦਾਸ ਤੇ ਗੁਰੂ ਰਾਮਦਾਸ ਜੀ ਨੂੰ ਭੀ। (ਸਫ਼ਾ ੫੧, ਕਬੀਰ ਬਾਣੀ ਸਟੀਕ) 'ਅਜੇਹੀਆਂ ਗੱਲਾਂ ਸਬੱਬ ਨਾਲ ਨਹੀਂ ਬਣਦੀਆਂ।

ਇਹ ਆਖਕੇ ਆਪ ਜੀ ਨੇ ਗੁਰੂ ਅਰਜਨ ਦੇਵ ਜੀ ਤੱਕ ਦੀ ਬਾਣੀ ਦੇ ਸ਼ਬਦਾਂ ਵਿੱਚ ਆਏ ਤ੍ਰਿਕੁਟੀ ਬਾਰੇ (ਸਫ਼ਾ ੫੦) ਗੁਰਬਾਣੀ ਵਿੱਚੋਂ ਹਵਾਲੇ ਦਿੱਤੇ ਹਨ।

ਆਪ ਜੀ ਦਾ ਕਥਨ ਹੈ, ਕਬੀਰ ਜੀ ਤੋਂ ਲੈਕੇ ਗੁਰੂ ਅਰਜਨ ਜੀ ਤੱਕ ਹਰਿਕ ਨੇ ਤ੍ਰਿਕੁਟੀ ਦਾ ਇੱਕੋ ਭਾਵ ਹੀ ਦੱਸਿਆ ਹੈ (ਸਫ਼ਾ ੧) ਸਾਰੇ ਗੁਰੂ ਸਾਹਿਬਾਨ ਵੱਲੋਂ ਇਕੋ ਅਰਥਾਂ ਵਿੱਚ ਤ੍ਰਿਕੁਟੀ ਲਫਜ਼ ਦੀ ਕੀਤੀ ਵਰਤੋਂ ਦੀ ਗੱਲ ਛੱਡਦਿਆਂ ਗੁਰੂ ਰਾਮਦਾਸ ਅਤੇ ਗੁਰੂ ਅਰਜਨ ਦੇਵ ਜੀ ਨੇ ਤ੍ਰਿਕੁਟੀ ਲਫਜ਼ ਕਿਨ੍ਹਾਂ ਅਰਥਾਂ ਵਿੱਚ ਵਰਤਿਆ ਹੈ, ਪਹਿਲਾਂ ਏਹੋ ਦੇਖ ਲੈਣਾ ਠੀਕ ਰਹੇਗਾ। ਅੱਗੇ ਦਿੱਤੇ ਹਵਾਲਿਆਂ ਤੋਂ ਇਹ ਸਪਸ਼ਟ ਹੋ ਜਾਵੇਗਾ। ਗੁਰੂ ਕਿਰਪਾ ਨਾਲ ਬੁਧਿ ਬਦਲ ਜਾਣ ਤੋਂ ਦੂਜੇ ਸਹਿਜ ਭਾਵੀ ਅਰਥਾਂ ਵਿੱਚ ਭੀ ਲਿਆ ਹੈ।

*ਮਾਥੈ ਤਿਕੁਟੀ ਦ੍ਰਿਸਟਿ ਕਰੂਰਿ ॥ ਬੋਲੈ ਕਉੜਾ ਜਿਹਬਾ ਕੀ ਫੂੜਿ ॥*
*ਸਦਾ ਭੂਖੀ ਪਿਰੁ ਜਾਣੈ ਦੂਰਿ ॥ ਐਸੀ ਇਸਤ੍ਰੀ ਇਕ ਰਾਮਿ ਉਪਾਈ ॥*
*ਉਨਿ ਸਭੁ ਜਗੁ ਖਾਇਆ ਹਮ ਗੁਰਿ ਰਾਖੇ ਮੇਰੇ ਭਾਈ॥ (ਆਸਾ ਮ. ੫, ਸਫ਼ਾ ੩੯੪)*

ਇਸਦਾ ਅਰਥ ਪ੍ਰੋਫੈਸਰ ਸਾਹਿਬ ਜੀ ਨੇ ਇਹ ਕੀਤਾ ਹੈ :-

'ਹੇ ਮੇਰੇ ਭਾਈ! ਉਸ ਮਾਇਆ (ਇਸਤਰੀ) ਦੇ ਮੱਥੇ ਉਤੇ ਤਿਉੜੀ ਪਈ ਰਹਿੰਦੀ ਹੈ। ਤੇ ਉਸ ਦੀ ਨਿਗਾਹ ਗੁੱਸੇ ਨਾਲ ਭਰੀ ਰਹਿੰਦੀ ਹੈ। ਉਹ ਸਦਾ ਕੌੜਾ ਬੋਲਦੀ ਹੈ। ਜੀਭ ਖਰਵੀਂ ਹੈ, ਭੁਖੀ ਟਿਕੀ ਰਹਿੰਦੀ ਹੈ। (ਦਰਪਣ ਟੀਕਾ ਜਿਲਦ ਤੀਜੀ, ਸਫ਼ਾ ੩੫੬)

ਆਪ ਜੀ ਦਾ ਕਥਨ ਹੈ:- ਕਬੀਰ ਜੀ ਤੋਂ ਲੈ ਕੇ ਗੁਰੂ ਅਰਜਨ ਜੀ ਤੱਕ ਹਰਿਕ ਨੇ ਤ੍ਰਿਕੁਟੀ ਦਾ ਇਕੋ ਭਾਵ ਹੀ ਦੱਸਿਆ ਹੈ'। (ਸਫ਼ਾ ੫੧) ਇਹ ਕੇਂਦਰੀ ਕਥਨ ਧਿਆਨ

ਵਿੱਚ ਰੱਖਣ ਵਾਲਾ ਹੈ। ਗੁਰੂ ਅਰਜਨ ਜੀ ਨੇ ਉਪਰਲੇ ਵਾਕ ਵਿੱਚ 'ਤ੍ਰਿਕੁਟੀ' ਨੂੰ ਮੱਥੇ ਦੀ ਤਿਉੜੀ ਦੇ ਅਰਥਾਂ ਵਿੱਚ ਵਰਤਿਆ ਹੈ। ਜਦੋਂ ਕਿ ਕਬੀਰ ਜੀ ਨੇ ਤ੍ਰਿਕੁਟੀ ਲਫਜ਼ ਇਕ ਥਾਂ ਪਹਿਲੀ ਚਲੀ ਆ ਰਹੀ ਰੀਤ ਅਨੁਸਾਰ ਹਠ ਯੋਗੀ ਕਿਰਿਆ ਦੇ ਅਰਥਾਂ ਵਿਚ ਵਰਤਿਆ ਹੈ। ਪ੍ਰਮਾਣ ਲਈ ਰਾਗ ਕੇਦਾਰਾ ਵਿੱਚ ਕਬੀਰ ਜੀ ਦਾ ਸ਼ਬਦ ਹੈ, ਉਸ ਵਿੱਚ ਤ੍ਰਿਕੁਟੀ ਲਫਜ਼ ਦੀ ਵਰਤੋਂ, 'ਇੜਾ ਪਿੰਗਲਾ ਔਰ ਸੁਖਮਨਾ ਯੋਗਿਕ ਕਿਰਿਆ ਦੇ ਅਰਥਾਂ ਵਿੱਚ ਹੋਈ ਹੈ:-

*ਰੀ ਕਲਵਾਰਿ ਗਵਾਰਿ ਮੂਢ ਮਤਿ ਉਲਟੋ ਪਵਨੁ ਫਿਰਾਵਉ ॥*
*ਮਨੁ ਮਤਵਾਰ ਮੇਰ ਸਰ ਭਾਠੀ ਅੰਮ੍ਰਿਤ ਧਾਰ ਚੁਆਵਉ ॥*
*ਬੋਲਹੁ ਭਈਆ ਰਾਮ ਕੀ ਦੁਹਾਈ ॥*
*ਪੀਵਹੁ ਸੰਤ ਸਦਾ ਮਤਿ ਦੁਰਲਭ ਸਹਜੇ ਪਿਆਸ ਬੁਝਾਈ॥੧॥ਰਹਾਉ॥*
*ਭੈ ਬਿਚਿ ਭਾਉ ਭਾਇ ਕੋਊ ਬੂਝਹਿ ਹਰਿ ਰਸੁ ਪਾਵੈ ਭਾਈ ॥*
*ਜੇਤੇ ਘਟ ਅੰਮ੍ਰਿਤ ਸਭ ਹੀ ਮਹਿ ਭਾਵੈ ਤਿਸਹਿ ਪੀਆਈ ॥*
*ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ ॥*
*ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲੈ ਤਾ ਮਨੁ ਖੀਵਾ ਭਾਈ ॥੩॥*
*ਅਭੈ ਪਦ ਪੂਰਿ ਤਾਪ ਤਹ ਨਾਸੈ ਕਹਿ ਕਬੀਰ ਬੀਚਾਰੀ ॥*
*ਉਬਟ ਚਲੰਤੇ ਇਹੁ ਮਦੁ ਪਾਇਆ ਜੈਸੇ ਖੋਂਦ ਖੁਮਾਰੀ॥੪॥੩॥(ਕਬੀਰ ਜੀ ਕੇਦਾਰਾ ੧੧੨੩)*

ਇਸ ਸ਼ਬਦ ਦੇ ਅਰਥ ਕਿਸੇ ਸੰਪਰਦਾ ਗਿਆਨੀ ਦੇ ਕੀਤੇ ਮੰਨੇ ਹੋਣੇ ਮੰਨਣ ਵਿੱਚ ਸੰਤੁਲਨ ਗਵਾ ਚੁਕੇ, ਵਿਆਖਿਆ ਕਾਰਾਂ ਨੂੰ ਸ਼ਾਇਦ ਕੁਝ ਝਿਜਕ ਹੋਵੇ। ਸ੍ਰੀ ਮਾਨ ਭਾਈ ਜੋਧ ਸਿੰਘ ਜੀ ਦੀ ਕੀਤੀ ਹੋਈ, ਪ੍ਰੋਫੈਸਰ ਜੀ ਦੇ ਟੀਕਿਆਂ ਤੋਂ ਪਿਛੋਂ ਪੰਜਾਬੀ ਯੂਨੀਵਰਸਿਟੀ ਵਲੋਂ ਛਾਪੀ ਬਾਣੀ ਭਗਤ ਕਬੀਰ ਜੀ ਦੇ ਟੀਕੇ ਵਿੱਚ ਇਉਂ ਦੱਸੇ ਗਏ ਹਨ:-

'ਹੇ ਮੂਰਖ ਗਵਾਰ ਬੁਧੀ-ਸੁਆਸਾਂ ਨੂੰ ਉਲਟਾ ਮੋੜ, ਮਨ ਨੂੰ ਮਤਵਾਲਾ ਕਰਨ ਲਈ ਦਸਮ ਦੁਆਰਾ ਨੂੰ ਭੱਠੀ ਵਾਂਗ ਕਰ, ਉਥੇ ਅੰਮ੍ਰਿਤ ਦੀ ਧਾਰ ਚੁਆ। ਹੇ ਭਾਈ ਰਾਮ ਦੀ ਦੁਹਾਈ ਦੇਵੋ (ਭਾਵ ਉਸਦਾ ਆਸਰਾ ਲੱਭੋ) ਤੇ ਹੇ ਦੁਰਲੱਭ ਮੱਤ ਵਾਲੇ ਸੰਤੋ, ਸਦਾ ਇਸ ਮਦ ਨੂੰ ਪੀਵੋ, ਇਹ ਸਹਿਜੇ ਹੀ ਤੁਹਾਡੀ ਤ੍ਰਿਸ਼ਨਾ ਰੂਪੀ ਪਿਆਸ ਨੂੰ ਬੁਝਾ ਦੇਵੇਗਾ ।'

ਨਿਰੰਕਾਰ ਦੇ ਭੈ ਵਿੱਚ ਪ੍ਰੇਮ ਹੈ, ਇਸ ਪ੍ਰੇਮ ਨੂੰ ਕੋਈ ਵਿਰਲਾ ਹੀ ਜਾਣੇ, ਜੋ ਜਾਣਦੇ ਹਨ, ਹੇ ਭਾਈ! ਉਸ ਹਰੀ ਰਸ ਨੂੰ ਪ੍ਰਾਪਤ ਕਰਦੇ ਹਨ। ਜਿੰਨੇ ਭੀ ਸਰੀਰ ਹਨ। ਅੰਮ੍ਰਿਤ ਤਾਂ ਸਭ ਵਿੱਚ ਹੈ, ਪਰ ਜਿਸ ਨੂੰ ਨਿਰੰਕਾਰ ਦੀ ਮਰਜ਼ੀ ਹੁੰਦੀ ਹੈ, ਪਿਆਉਂਦਾ ਹੈ।

ਇਕ ਨਗਰੀ ਹੈ ਜਿਸਦੇ ਨੌਂ ਦਰਵਾਜ਼ੇ ਹਨ, ਇਨ੍ਹਾਂ ਨੌਵਾਂ ਵਿੱਚ ਦੌੜਦੇ ਮਨ ਨੂੰ ਰੋਕੋ, ਜਦੋਂ ਤਿੰਨਾਂ, ਗਿਆਤਾ, ਗਿਆਨ, ਗੇਯ ਦਾ ਭੇਦ ਦੂਰ ਹੋ ਜਾਂਦਾ ਹੈ, ਦਸਵਾਂ ਦਰਵਾਜ਼ਾ ਖੁਲ੍ਹਦਾ ਹੈ, ਤਦੋਂ ਮਨ ਨਸ਼ਈ ਹੁੰਦਾ ਹੈ।

ਉਥੇ ਨਿਰਭੈ ਪਦ ਭਰਪੂਰ ਹੋ ਰਹਿਆ ਹੈ, ਤਿੰਨੇ ਉਥੇ ਦੂਰ ਹੋ ਜਾਂਦੇ ਹਨ, ਕਬੀਰ ਜੀ ਇਹ ਵਿਚਾਰ ਕਹਿੰਦੇ ਹਨ, ਜੋ ਉਲਟਾ ਤੁਰ ਕੇ ਇਹ ਸ਼ਰਾਬ, ਹੁਣ ਖੂਟੀ ਬਧੇ ਪਸ਼ੂ ਵਾਂਗ ਮਸਤ ਰਹਿੰਦੀ ਹੈ। (ਸਫ਼ਾ ੧੯੦, ਟੀਕਾ ਭਗਤ ਬਾਣੀ)

*ਸੰਪਰਦਾਈ ਗਿਆਨੀਆਂ ਦੀ ਵਿਆਖਿਆ ਇਸ ਤਰ੍ਹਾਂ ਹੈ :-*

'ਹੇ ਕਲਵਾਰ ਕਲਹ ਵਾਲੇ, ਗਵਾਰ ਮੂਰਖ ਜੜ੍ਹ ਬੁਧੀ ਵਾਲੇ ਯੋਗੀ, ਅਪਾਨ ਵਾਯੂ

ਨੂੰ ਉਲਟਾ ਕੇ ਦਸਮ ਦੁਆਰ ਵਲ ਫੇਰਨਾ ਕਰ। ਮਨ ਨੂੰ ਮਤਵਾਲਾ ਕਰਨ ਵਾਸਤੇ ਮੇਰੂ ਸ਼੍ਰੋਮਣੀ ਦਸਮ ਦੁਆਰ ਨੂੰ ਭੱਠੀ ਦੇ ਸੁਰ ਸੁਦਰਸ ਕਰ। ਇੜਾ ਪਿੰਗਲਾ ਦੋ ਨਾੜਾਂ ਕਰ ਇਸ ਰੀਤ ਨਾਲ ਜੋਗਾ ਨੰਦ ਰੂਪ ਧਾਰਾ ਹੋਣਾ ਕਰ। (ਸਫ਼ਾ ੧੩੫, ਅੰਮ੍ਰਿਤਸਰੀ ਟਕਸਾਲ, ਭਾਗ ਦੂਜਾ)

*ਸੰਤ ਸੰਪੂਰਨ ਸਿੰਘ ਜੀ ਨੇ ਇਸ ਸ਼ੈਲੀ ਵਿੱਚ ਅਰਥ ਕੀਤੇ ਹਨ :-*

'ਨੀ ਕਲਪਨਾ ਮਾਰੀ ਕਲਾਲਨਿ (ਸੁਰਤੇ) (ਤੂੰ) ਗਵਾਰ ਅਨਾੜੀ ਅਤੇ ਮੂਰਖ ਮਤ ਵਾਲੀ ਹੈ ਵ ਪ੍ਰਾਣਾਯਾਮ ਦੀ ਵਿਧੀ ਅਨੁਸਾਰ ਸੂਰਜ ਚੰਦ ਸੁਰ ਵਿੱਚ ਵਰਤ ਰਹੀਂ ਪ੍ਰਾਣ ਕਲਾ ਦਾ ਉਲਟਾ ਪ੍ਰਵਾਹ ਚਲਾਕੇ ਸਮ ਚਾਲ ਵਿੱਚ ਇਸ ਨੂੰ ਲਿਆ (ਮੇਰੂ) ਰੀੜ ਦੀ ਹੱਡੀ ਤਿਹੰਡੇ ਤੋਂ ਲੈਕੇ ਗਰਦਨ ਦੇ ਸਿਰੇ ਤੋਂ ਕਪਾਲ ਕੁਹਰ ਤੱਕ ਸਰੀਰ ਅੰਦਰ ਜੋ ਪਿੱਠ ਵਿੱਚ ਉਤਾਹਾਂ ਨੂੰ ਖੜ੍ਹਾ ਹੋਇਆ, ਜੋ ਮੇਰੂ ਦੰਡ ਹੈ, ਦੇ ਉਪਰਲੇ ਸਿਰੇ ਉਪਰ ਭੱਠੀ ਥਾਪ ਧਯਾਨ ਅਭਿਆਸ ਦਵਾਰੇ ਜਵਾਲਾ ਜਗਾ ਤੇ ਇਉਂ ਅੰਮ੍ਰਿਤ ਦੀ ਧਾਰ ਚੋ ਆਵੇਗੀ ।

ਕਬੀਰ ਬਾਣੀ ਸਟੀਕ ਦੇ ਆਰੰਭ ਵਿੱਚ ਭਾਈ ਜੋਧ ਸਿੰਘ ਨੇ ਭੂਮਿਕਾ ਦੇ ਰੂਪ ਵਿੱਚ 'ਹਠਯੋਗ' ਬਾਰੇ ਵਿਸ਼ੇਸ਼ ਨੋਟ ਦਿੱਤਾ ਹੈ। ਉਸ ਵਿੱਚ ਲਿਖਿਆ ਹੈ-ਪ੍ਰਾਣਾਂ ਨੂੰ ਅੰਦਰ ਮਾਰ ਕੇ ਰੋਕਣ ਦੇ ਕਈ ਭੇਦ ਹਨ। ਮੈਂ ਉਨ੍ਹਾਂ ਦਾ ਵਰਨਣ ਕਰਦਾ ਹਾਂ। ਜਿਨ੍ਹਾਂ ਵੱਲ ਇਸ਼ਾਰਾ ਬੇਣੀ ਜੀ ਤੇ ਕਬੀਰ ਜੀ ਦੇ ਸ਼ਬਦਾਂ ਵਿੱਚ ਹੈ। ਕਬੀਰ ਜੀ ਦੇ ਯੋਗੀਆਂ ਵਾਲੇ ਪ੍ਰਭਾਵੀ ਸ਼ਬਦਾਂ ਨੂੰ ਠੀਕ ਤਰ੍ਹਾਂ ਸਮਝਿਆ ਜਾਵੇ। ਇਸ ਸ਼ਬਦ ਵਿੱਚ ਆਏ ਸੰਕੇਤਾਂ ਨੂੰ ਜਾਨਣ ਲਈ ਜ਼ਰੂਰੀ ਹੈ'। (ਸਫ਼ਾ ਪਹਿਲਾ ਭੂਮਿਕਾ ਟੀਕਾ ਭਗਤ ਬਾਣੀ ਅਤੇ ਕਬੀਰ ਬਾਣੀ)।

ਕਬੀਰ ਜੀ ਦੇ ਕਈ ਸ਼ਬਦਾਂ ਵਿੱਚ ਹਠਯੋਗ ਦੀ ਸਾਧਨਾ ਦੇ ਵੇਰਵੇ ਵਾਲੇ ਵਰਣਨ ਹਨ। ਵੰਨਗੀ ਲਈ ਭੈਰਉ ਰਾਗ ਦਾ *'ਸਿਵ ਕੀ ਪੁਰੀ ਬਸੈ ਬੁਧਿ ਸਾਰੁ'।।* ਸਾਰਾ ਸ਼ਬਦ ਧਿਆਨ ਨਾਲ ਵਾਚਣ ਦੀ ਲੋੜ ਹੈ।

ਭਾਈ ਜੋਧ ਸਿੰਘ ਹੁਰਾਂ, 'ਹਠਯੋਗ ਪ੍ਰਦੀਪਕਾ' ਵਿੱਚੋਂ ਯੋਗੀਆਂ ਦੀ ਸਾਧਨਾ ਦਾ ਸਾਰ ਦੇ ਕੇ ਇਹ ਲਿਖਿਆ ਹੈ ਕਿ, 'ਇਹ ਨੋਟ ਕਬੀਰ ਜੀ ਤੇ ਬੇਣੀ ਜੀ ਦੀ ਬਾਣੀ ਸਮਝਣ ਲਈ ਲਾਭਵੰਦਾ ਰਹੇਗਾ। ਉਸ ਵੇਲੇ ਭਾਈ ਹੁਰਾਂ ਦੇ ਸਾਹਮਣੇ ਭਗਤਾਂ ਦੇ ਅਜੇਹੇ ਹੱਠਯੋਗ ਕਿਰਿਆ ਵਾਲੇ ਸ਼ਬਦ ਸਨ। ਉੱਪਰ ਦੱਸੇ ਸ਼ਬਦਾਂ ਦੇ ਅਰਥ ਕਰਦੇ ਹੋਏ ਉਨ੍ਹਾਂ ਦੱਸਿਆ ਹੈ :

*ਸ਼ਿਵ ਕੀ ਪੁਰੀ, ਚੇਤੰਨ ਦਾ ਸ਼ਹਿਰ ਦਸਮ ਦੁਆਰ -ਮੂਲ ਦਵਾਰੇ-ਗੁਦਾ, ਜੋਗੀ ਪ੍ਰਾਨ ਚੜ੍ਹਾਣ ਵੇਲੇ ਗੁਦਾ ਨੂੰ ਗਿਟੇ ਨਾਲ ਬੰਦ ਕਰ ਲੈਂਦੇ ਹਨ ਜੋ ਪਵਨ ਬਧੇਰੇ ਨਾ ਨਿਕਲੇ ਭਾਵ ਮੂਲ ਬੰਧ ਕਰਕੇ। ਮੇਰੂ ਡੰਡ ਕੰਗਰੋੜ ਦੀ ਹੱਡੀ ਸੁਖਮਨਾ ਏਹਦੇ ਵਿੱਚ ਦੱਸੀ ਜਾਂਦੀ ਹੈ।*

*ਇਕ ਸਿਰਾ ਇਸ ਕੁੰਡਲਨੀ ਨੇ ਬੰਦ ਕੀਤਾ ਹੋਇਆ ਹੈ। ਦੂਜਾ ਸੰਘ ਦੇ ਵਿੱਚ ਜੋ ਮੋਰੀ ਹੈ ਉਹਦੇ ਵਿੱਚ ਆ ਖੁਲ੍ਹਦਾ ਹੈ। ਹੇਠੋਂ ਪ੍ਰਾਣਾਂ ਨੂੰ ਚੜ੍ਹਾਕੇ ਇਸ 'ਪਸਚਮ ਮੁਖ ਅਰਥਾਤ ਸੰਘ ਦੀ ਮੋਰੀ ਵਾਲੇ ਸਿਰੇ ਨੂੰ ਜੀਭ ਨਾਲ ਬੰਦ ਕਰਦੇ ਹਨ, ਇਕ ਤੁਰੀਆ ਅਵਸਥਾ ਪੈਦਾ ਹੁੰਦੀ ਹੈ। ਓੜ-ਮੁਕਣ ਪੁਰ-ਗਲੇ ਵਿੱਚ ਵਿਸੁਧੀ ਚੱਕਰ ਹੈ, ਇਸ ਚੱਕਰ ਵਿੱਚ ਆਏ ਪ੍ਰਾਨਾਂ ਨੂੰ 'ਵਿਸ਼ਨੂੰ ਗ੍ਰੰਥੀ' ਨਾਮ ਇਕ ਗੰਢ ਖੋਲਣੀ ਪੈਂਦੀ ਹੈ, ਉਹ ਖੋਲ੍ਹ ਕੇ ਪ੍ਰਾਣ ਦਸਮ ਦੁਆਰ ਵਿੱਚ ਜਾ ਵੜਦੇ ਹਨ, ਸਿਲ ਤੇ ਖਿੜਕੀ ਤੋਂ ਭਾਵ ਵਿਸ਼ਨੂੰ ਦੇ ਰੁਦ੍ਰ ਗ੍ਰੰਥੀ ਮਾਲੂਮ ਹੁੰਦਾ ਹੈ।*

*ਉਸ ਸਿਲ ਉਪਰ ਦਸਮ ਦਰਵਾਜ਼ਾ ਹੈ। ਕਬੀਰ ਜੀ ਕਹਿੰਦੇ ਹਨ (ਉਥੇ ਪੁਜੇ ਹੋਏ ਦਾ ਕੋਈ ਅੰਤ ਜਾਂ ਪਾਰ ਨਹੀਂ')(ਸਫ਼ਾ ੧੯੯, ਕਬੀਰ ਬਾਣੀ ਸਟੀਕ) ਭਾਈ ਜੋਧ ਸਿੰਘ ਹੁਰਾਂ*

*ਆਰੰਭਕ ਨੋਟ ਵਿੱਚ ਲਿਖਿਆ ਹੈ। ਜੋਗੀ ਮੰਨਦੇ ਹਨ ਜੋ ਸਰੀਰ ਵਿੱਚ ਬਹੱਤਰ ਹਜ਼ਾਰ ਨਾੜੀਆਂ ਹਨ, ਪਰ ਕੰਮ ਦੀ ਨਾੜੀ ਸੁਖਮਨਾ ਹੈ। ਇਸ ਨਾੜੀ ਦਾ ਹੇਠਲਾ ਸਿਰਾ ਕੁੰਡਲੀ ਦੁਆਰਾ ਬੰਦ ਹੈ। ਇਹ ਕੁੰਡਲਨੀ ਸੱਪ ਵਾਂਗ ਕੁੰਡਲ ਮਾਰੇ ਹੋਏ, ਇਕ ਨਾੜੀ ਹੈ, ਜਿਸ ਵਿੱਚ ਸੱਪ ਨੇ ਪੂਛ ਮੂੰਹ ਵਿੱਚ ਲਾਈ ਹੋਈ ਹੈ। ਪ੍ਰਾਣਾਂ ਨੂੰ ਰੋਕਣ ਦਾ ਪਹਿਲਾ ਕੰਮ ਇਸ ਸੁਖਮਨਾ ਦੇ ਹੇਠਲੇ ਸਿਰੇ ਨੂੰ ਖੋਲਣਾ ਹੈ। (ਭੂਮਿਕਾ ਨੋਟ) ਭਗਤ ਬਾਣੀ ਸਟੀਕ ।*

**ਇਸ ਤਰ੍ਹਾਂ ਪ੍ਰਾਣਾਯਾਮ ਵਾਲੀ ਕਿਰਿਆ ਦੇ ਕਬੀਰ ਬਾਣੀ ਵਿੱਚ ਹੋਰ ਥਾਵਾਂ ਤੇ ਵੀ ਵਰਣਨ ਹਨ, ਜਿਨ੍ਹਾਂ ਤੋਂ ਪ੍ਰਗਟ ਹੁੰਦਾ ਹੈ, ਕਬੀਰ ਜੀ ਪਹਿਲਾਂ ਯੋਗ ਸਾਧਨਾ ਵਾਲੇ ਵਿਅਕਤੀ ਸਨ। ਡਾ. ਹਜ਼ਾਰੀ ਪ੍ਰਸ਼ਾਦ ਦਿਵੇਦੀ ਨੇ ਕਬੀਰ ਜੀ ਬਾਰੇ ਆਪਣੇ ਖੋਜ ਭਰਪੂਰ ਗ੍ਰੰਥ ਵਿੱਚ ਇੱਕ ਵੱਖਰਾ ਭਾਗ ਕਬੀਰ ਜੀ ਦੇ ਹੱਠ ਯੋਗ ਬਾਰੇ ਲਿਖਿਆ ਹੈ। 'ਕਬੀਰ ਦਾਸ ਜਿਸ ਬੰਸ ਮੇਂ ਪਾਲਤ ਹੁਏ ਥੇ ਉਸ ਮੇਂ ਯੋਗ ਮੱਤ ਕਾ ਕਾਫ਼ੀ ਪ੍ਰਚਾਰ ਥਾ'। ਕਬੀਰ ਕਾ 'ਅਵਧੂਤ' ਨਾਥ ਪੰਥੀ ਸਿਧ ਜੋਗੀ ਹੈ'। (ਸਫ਼ਾ ੨੨ ਤੋਂ ੩੦) ਹਜ਼ਾਰੀ ਪ੍ਰਸ਼ਾਦ ਜੀ ਨੇ ਕਬੀਰ ਜੀ ਦੇ ਕਈ ਪਦਾਂ ਉਤੇ ਹਠਯੋਗ ਦਾ ਪ੍ਰਭਾਵ ਦਸਿਆ ਹੈ, ਹਠਯੋਗ ਨੂੰ ਯੋਗੀਆਂ ਨਾਥਾਂ ਦੀ ਸਾਧਨਾ ਕਿਹਾ ਹੈ। ਹਠਯੋਗ ਦੀ ਸਾਧਨਾ ਵਾਲੇ ਭਾਗ ਦੇ ਅੰਤ ਵਿੱਚ (ਸਫ਼ਾ ੫੧ ਉਤੇ) ਉਨ੍ਹਾਂ ਹਠਯੋਗ ਪ੍ਰਦੀਪਕਾ ਦੇ ਕਈ ਮੂਲ ਸਲੋਕ ਦੇ ਕੇ ਕਬੀਰ ਜੀ ਦਾ, 'ਜਲ ਮੇਂ ਕੁੰਭ, ਕੁੰਭ ਮੇਂ ਜਲ ਹੈ-ਪਦ ਬਾਰੇ ਕਿਹਾ ਹੈ, 'ਕਬੀਰ ਜੀ ਨੇ ਮਾਨੋ ਹਠ ਯੋਗ ਪ੍ਰਦੀਪਕਾ ਕੇ ਭਾਵੋਂ ਦਾ ਅਨੁਵਾਦ ਹੀ ਕੀਆ ਹੈ।*

ਡਾ. ਬੜਥਵਾਲ ਨੇ ਹਿੰਦੀ ਕਾ ਨਿਰਗੁਨ ਸੰਤ ਕਾਵਯ ਗ੍ਰੰਥ ਵਿੱਚ ਕਬੀਰ ਜੀ ਨੂੰ ਯੋਗੀਆਂ ਨਾਥਾਂ ਨਾਲ ਵਧੇਰੇ ਜੋੜਿਆ ਹੈ, ਬਨਿਸਬਤ ਵੈਸ਼ਣਵ ਪੰਥੀਆਂ ਦੇ। ਕਬੀਰ ਪੰਥੀ ਯੋਗੀਆਂ ਜਿਨ੍ਹਾਂ ਵਿਚੋਂ ਅਨੇਕਾਂ ਮੁਸਲਮਾਨ ਭੀ ਹਨ, ਉਨ੍ਹਾਂ ਦੇ ਉਦਾਹਰਣ ਦਿੱਤੇ ਹਨ।

ਡਾ. ਹਜ਼ਾਰੀ ਪ੍ਰਸ਼ਾਦ ਨੇ ਕਬੀਰ ਗ੍ਰੰਥ ਵਿੱਚ (ਸਫ਼ਾ ੫੦-੫੧) ਕਈ ਉਦਾਹਰਣਾ ਕਬੀਰ ਬਾਣੀ ਦੇ ਉਨ੍ਹਾਂ ਗ੍ਰੰਥਾਂ ਵਿੱਚੋਂ ਦਿੱਤੇ ਹਨ, ਜਿਨ੍ਹਾਂ ਗ੍ਰੰਥਾਂ ਨੂੰ ਕਬੀਰ ਪੰਥੀ ਵਧੇਰੇ ਹੀ ਪ੍ਰਮਾਣਿਕ ਤੇ ਆਪਣਾ ਪੂਜਯ ਮੰਨਦੇ ਹਨ :

*ਅੰਮ੍ਰਿਤ ਝਰੈ ਸਦਾ ਸੁਖ ਉਪਜੈ ਬੰਕ ਨਾਲ ਰਸ ਪੀਜੈ ।*
*ਮੂਲ ਬਾਧ ਸਰ ਗਗਨ ਸਮਾਨਾ ਸੁਖਮਨ ਯੋਤਨ ਲਾਗੈ ।*
*ਕਾਮ ਕ੍ਰੋਧ ਦੇਉ ਭਯਾ ਪਲੀਤਾ ਤ ਜੋ ਰਮਣੀ ਜਾਗੀ ।*

---

*ਅਜੇਹੇ ਸ਼ਬਦਾਂ ਦੇ ਸਾਰਥਕ ਅਰਥ ਸੰਤ ਸੰਪੂਰਨ ਸਿੰਘ ਜੀ ਨੇ ਭਗਤ ਬਾਣੀ ਵਿੱਚ ਠੀਕ ਭਾਵਨਾਂ ਨਾਲ ਕੀਤੇ ਹਨ। ਉਥੇ ਵੇਰਵੇ ਸਹਿਤ ਯੋਗੀਆਂ ਦੇ ਭੇਦ ਪ੍ਰਗਟਾਉਣ ਦੇ ਪੱਖੋਂ ਪੜ੍ਹਨਯੋਗ ਹਨ। ਪ੍ਰੋਫੈਸਰ ਸਾਹਿਬ ਸਿੰਘ ਹੁਰਾਂ ਅਜੇਹੇ ਅਰਥਾਂ ਦੀ ਜੋ ਖਿਚ ਧੂਹ ਕੀਤੀ ਹੈ, ਉਸ ਨਾਲ ਉਨ੍ਹਾਂ ਦੇ ਮਨ ਦੀ ਕਲਪਨਾ ਜਾਂ ਮਨਮਤੀ ਵਿਆਖਿਆ ਬਣਕੇ ਰਹਿ ਗਈ ਹੈ। ਉਨ੍ਹਾਂ ਨੇ ਖਾਹਮਖਾਹ ਜ਼ੋਰ ਲਗਾਇਆ ਹੈ ਕਿ ਕਬੀਰ ਜੀ ਮੁੱਢ ਤੋਂ ਹੀ ਧੁਰੋਂ ਪਠਾਏ, ਜਾਣੀ ਜਾਣ ਤੇ ਪਰੀ ਪੂਰਨ ਦੈਵੀ ਹਸਤੀ ਸਨ। ਕਬੀਰ ਜੀ ਬਾਰੇ ਖੋਜ ਕਰਨ ਵਾਲਿਆਂ ਤੋਂ ਪਤਾ ਚਲਦਾ ਹੈ ਕਬੀਰ ਜੀ ਆਰੰਭ ਵਿੱਚ ਮੁਸਲਮਾਨ ਪ੍ਰਭਾਵੀ ਵਿਚਾਰਕਾਂ (ਸ਼ੇਖ ਤਕੀ) ਫਿਰ ਯੋਗੀ ਨਾਥਾਂ ਤੋਂ ਫਿਰ ਵੈਸ਼ਣਵ ਪੰਥੀ ਰਾਮਾਨੰਦ ਜੀ ਤੋਂ ਪ੍ਰਭਾਵਿਤ ਹੁੰਦੇ ਹਨ, ਜਿਵੇਂ ਰਾਗ ਭੈਰਉ ਵਿੱਚ *ਸਿਵ ਕੀ ਪੁਰੀ ਬਸੈ ਬੁਧਿ ਸਾਰ।। ਤਹ ਮਿਲਕੈ ਕਰਹੁਬਿਚਾਰ।। ਮੂਲ ਦੁਆਰੈ ਬੰਧਿਆ ਬੰਧੁ। ਰਵਿ ਊਪਰ ਗਹਿ ਰਾਖਿਆ ਚੰਦ।* ਸਾਰਾ ਸ਼ਬਦ ਯੋਗੀਆਂ ਵਾਲੀ ਪ੍ਰਾਣਯਾਮੀ ਕਿਰਿਆ ਨਾਲ ਭਰਪੂਰ ਹੈ।

*ਮਨਵਾ ਜਾਇ ਦਰੀਬੈ ਬੈਠਾ ਮਗਨ ਪਇਆ ਰਸ ਲਾਗਾ ।*

*ਕਹੈ ਕਬੀਰ ਜਿਹ ਸੰਸਾ ਨਾਠੀ ਸ਼ਬਦ ਅਨਾਹਦ ਬਾਜਾ । (ਕਬੀਰ ਪਦ)*

ਉਦਹਾਰਣਾਂ ਤੋਂ ਪ੍ਰਗਟ ਹੈ ਕਬੀਰ ਜੀ ਹਠਯੋਗ ਦੇ ਚੱਕਰ ਵਿੱਚ ਕਾਫ਼ੀ ਤਜਰਬੇ ਕਰਦੇ ਰਹੇ। ਹਜ਼ਾਰੀ ਪ੍ਰਸ਼ਾਦ ਜੀ ਨੇ 'ਹਠਯੋਗ ਪ੍ਰਦੀਪਕਾ' ਦੇ ਸਲੋਕ ਦੇ ਕੇ ਨਾਲ ਕਬੀਰ ਬਾਣੀ ਦੇ ਪਦ ਦੇ ਕੇ ਵੇਰਵੇ ਨਾਲ ਦਸਿਆ ਹੈ।

ਕਬੀਰ ਬੀਜਕ ਵਿੱਚ ਪਦਾ ਹੈ:-

*ਨਿਤੈ ਅਮਾਵਸ ਨਿਤੈ ਗ੍ਰਹਿਨ ਹੋਇ ਰਾਹ ਗ੍ਰਾਸ ਤਨ ਛੀਜੈ ।*

*ਸੁਰਤੀ ਭਛਨ ਕਰਤ ਵੇਦ ਮੁਖ ਨ ਵਰਸੈ ਤਨ ਛੀਜੈ । (ਬੀਜਕ ਸ਼ਬਦ ੮੨)*

ਕਬੀਰ ਜੀ ਨੇ ਹਠਯੋਗ ਦੀ ਕਿਰਿਆ ਤੋਂ ਛੁਟਕਾਰਾ ਕਿਵੇਂ ਪ੍ਰਾਪਤ ਕੀਤਾ? ਉਨ੍ਹਾਂ ਅੰਦਰ ਇਹ ਪਲਟਾ ਕਿਵੇਂ ਆਇਆ। ਤ੍ਰਿਕੁਟੀ ਦਾ ਯਥਾਰਥੀ ਭਾਵ ਕਿਵੇਂ ਜਾਣਿਆ, ਇਹ ਉਨ੍ਹਾਂ ਦੀ ਰਚਨਾ ਦਸਦੀ ਹੈ, ਪਹਿਲੀ ਅਵਸਥਾ ਤੇ ਬਦਲੀ ਹੋਈ ਦਸ਼ਾ ਦਾ ਵਰਣਨ ਇੰਝ ਹੈ:-

*ਬ੍ਰਿਹਸਪਤਿ ਬਿਖਿਆ ਦੇਇ ਬਹਾਇ ॥*

*ਤੀਨਿ ਦੇਵ ਏਕ ਸੰਗਿ ਲਾਇ ॥*

*ਤੀਨ ਨਦੀ ਤਹ ਤ੍ਰਿਕੁਟੀ ਮਾਹਿ ॥*

*ਅਹਿਨਿਸ ਕਸਮਲ ਧੋਵਹਿ ਨਾਹਿ ॥ (ਗਉੜੀ ਵਾਰ ਕਬੀਰ ਜਿਓ ਕੇ , ੩੪੪)*

ਏਥੇ ਤਿੰਨ ਨਦੀਆਂ ਤੋਂ ਭਾਵ ਇੜ੍ਹਾ, ਪਿੰਗਲਾ, ਸੁਖਮਨਾ ਹੈ। (੧੨੭ ਸਫ਼ਾ, ਟੀਕਾ ਸੰਤ ਸੰਪੂਰਨ ਸਿੰਘ)। ਡਾ. ਹਜ਼ਾਰੀ ਪ੍ਰਸ਼ਾਦ ਜੀ ਲਿਖਦੇ ਹਨ :-

ਕਬੀਰ ਦਾਸ ਜੀ ਕੇ ਵਿਦਿਆਰਥੀਓਂ ਕੋ ਅੱਛੀ ਤਰ੍ਹਾ ਯਾਦ ਰਖਣਾ ਚਾਹੀਏ ਕਿ ਇੜਾ ਜਾਂ ਇੰਗਲਾ ਹੀ ਗੰਗਾ ਹੈ, ਪਿੰਗਲਾ ਹੀ ਜਮਨਾ ਹੈ ਔਰ ਸੁਖਮਨਾਂ ਸਰਸਵਤੀ ਹੈ। ਇਨ ਤੀਨੋ ਕਾ ਬ੍ਰਹਿਮ ਰੰਧੇਰ ਮੇਂ ਸੰਗਮ ਹੂਆ ਹੈ, ਵਹੀ ਤ੍ਰਿਬੇਣੀ ਜਾਂ ਪ੍ਰਯਾਗ ਹੈ। ਕਬੀਰ ਦਾਸ ਕਭੀ ਕਭੀ ਸ਼ਿਵ ਸੰਹਿਤਾ ਆਦਿ ਹਠਯੋਗ ਕੇ ਗ੍ਰੰਥੋਂ ਕੀ ਭਾਂਤੀ ਇਸੀ ਤ੍ਰਿਬੇਣੀ ਕਾ ਵਿਧਾਨ ਕਰਤੇ ਹੈਂ। ਕਬੀਰ ਕੀ 'ਉਲਟ ਵਾਸੀਉ' ਔਰ ਯੋਗ ਆਤਮਕ ਰੂਪ ਕੋ ਕੁੰਜੀ ਕੇ ਸਮਾਨ ਇਕ ਸੰਕੇਤਕ ਸ਼ਬਦੋਂ ਕੋਂ ਨਹੀਂ ਭੂਲਣਾ ਚਾਹੀਏ। (ਕਬੀਰ ਸਫ਼ਾ ੪੭) ਹਵਾਲੇ ਦੱਸਦੇ ਹਨ ਕਬੀਰ ਪਹਿਲਾਂ ਹਠ ਯੋਗੀ ਸਨ।

ਇੜਾ ਪਿੰਗਲਾ ਸੁਖਮਨਾ ਨਾੜੀ ਦੀ ਯੋਗ ਕਿਰਿਆ ਦੇ ਭਾਵਾਂ ਤੋਂ ਮਾਇਆ ਦੇ ਤਿੰਨ ਅਵਸਥਾ ਵਾਲੇ ਸਹਿਜ ਭਾਵਾਂ ਤੱਕ ਕਬੀਰ ਜੀ ਕਿਵੇਂ ਪੁੱਜੇ? ਰਾਗ ਬਿਲਾਵਲ ਵਿੱਚ ਉਨ੍ਹਾਂ ਇਹ ਬਦਲੀ ਹੋਈ ਅਵਸਥਾ ਦਾ ਬਿਆਨ ਅਤੇ ਕਾਰਨ ਭੀ ਖੁਦ ਲਿਖਿਆ ਹੈ :-

*'ਜਨਮ ਮਰਨ ਕਾ ਭ੍ਰਮੁ ਗਇਆ ਗੋਬਿਦ ਲਿਵ ਲਾਗੀ ॥*

*ਜੀਵਤ ਸੁੰਨਿ ਸਮਾਨਿਆ ਗੁਰ ਸਾਖੀ ਜਾਗੀ ॥ ੧ ॥ ਰਹਾਉ ॥*

*ਕਾਸੀ ਤੇ ਧੁਨਿ ਊਪਜੈ ਧੁਨਿ ਕਾਸੀ ਜਾਈ ॥*

*ਕਾਸੀ ਫੂਟੀ ਪੰਡਿਤਾ ਧੁਨਿ ਕਹਾ ਸਮਾਈ ॥*

*ਤ੍ਰਿਕੁਟੀ ਸੰਧਿ ਮੈ ਪੇਖਿਆ ਘਟ ਹੂ ਘਟ ਜਾਗੀ ॥*

*ਐਸੀ ਬੁਧਿ ਸਮਾਚਿਰੀ ਘਟ ਮਾਹਿ ਤਿਆਗੀ ॥ ੨॥ (ਬਿਲਾਵਲੁ ਕਬੀਰ ਜੀ - ੮੫੭)*

ਇਸ ਪਦੇ ਦੇ ਪ੍ਰੋ. ਸਾਹਿਬ ਸਿੰਘ ਜੀ ਦੇ ਕੀਤੇ ਅਰਥ ਹੀ ਪੜ੍ਹਨੇ ਠੀਕ ਰਹਿਣਗੇ:-

*ਮੇਰੇ ਸਤਿਗੁਰੂ ਦੀ ਸਿੱਖਿਆ ਨਾਲ* (ਐਸੀ ਬੁਧ) ਜਾਗ ਪਈ ਹੈ ਕਿ ਜੰਮਨ ਮਰਨ ਦੀ ਭਟਕਣਾ ਮੁੱਕ ਗਈ ਹੈ। ਪ੍ਰਭੂ ਚਰਨਾਂ ਵਿੱਚ ਮੇਰੀ ਸੁਰਤ ਜੁੜ ਗਈ ਹੈ, ਤੇ ਮੈਂ ਜਗਤ ਵਿਚ ਵਿਚਰਦਾ ਹੋਇਆ ਹੀ ਉਸ ਹਾਲਤ ਵਿੱਚ ਟਿਕਿਆ ਰਹਿੰਦਾ ਹਾਂ, ਜਿਥੋਂ ਮਾਇਆ ਦੇ ਫੁਰਨੇ ਹੀ ਨਹੀਂ ਉਠਦੇ। ਹਰੇਕ ਘਟ ਵਿੱਚ ਪ੍ਰਭੂ ਦੀ ਜੋਤਿ ਜਗਦੀ ਦਿਸ ਰਹੀ ਹੈ। ਮੇਰੇ ਅੰਦਰ ਐਸੀ ਮੱਤ ਪੈਦਾ ਹੋ ਗਈ ਹੈ ਕਿ ਮੈਂ ਅੰਦਰੋਂ ਵਿਰੱਕਤ ਹੋ ਗਿਆ ਹਾਂ। (ਕਬੀਰ ਬਾਣੀ ਸਟੀਕ ਸਫਾ ਪ੯) ਅਰਥ ਉਤਮ ਹਨ। ਗੁਰੂ ਦੀ ਸਿੱਖਿਆ ਨਾਲ ਬੁਧਿ ਜਾਗੀ-ਕਥਨ ਠੀਕ ਹੈ।

ਜੇ ਇਸ ਭਾਵ ਦਾ ਸੰਕੇਤ ਗੁਰੂ ਨਾਨਕ ਜੀ ਦਾ ਹੁੰਦਾ ਕਿ ਕਿਸੇ ਸਾਧੂ ਦੇ ਮਿਲਣ ਨਾਲ ਮੇਰੀ ਬੁਧ ਬਦਲ ਗਈ ਹੈ ਤਾਂ ਗੁਰ ਨਾਨਕ ਜੀ ਦੀ ਕਬੀਰ ਜੀ ਤੋਂ ਸਿੱਖ ਮੱਤ ਲਈ ਕਿਹਾ ਜਾ ਸਕਦਾ ਸੀ। ਹੁਣ ਇਸ ਤੋਂ ਉਲਟ ਗੱਲ ਬਣ ਗਈ ਹੈ, ਅਰਥ ਠੀਕ ਕਰ ਕੇ ਭੀ ਪ੍ਰੋਫੈਸਰ ਜੀ ਫਿਰ ਵੀ ਕਹੀ ਜਾਣ ਗੁਰੂ ਨਾਨਕ ਜੀ ਨੇ ਕਬੀਰ ਜੀ ਤੋਂ ਖਿਆਲ ਲਿਆ, ਅਤੀ ਅਫਸੋਸਨਾਕ ਵਿਆਖਿਆ ਹੈ। ਪ੍ਰੋਫੈਸਰ ਜੀ ਨੇ ਆਪਣੇ ਟੀਕੇ ਵਿਚ ਤ੍ਰਿਕੁਟੀ ਸਾਧਨ ਦਾ ਭਾਵ ਦਸਿਆ ਹੈ, *'ਮਨ ਵਿਚੋਂ ਖਿਝ ਮੁਕਾਉਣੀ'* । ਅਰਥ ਕੀਤਾ ਹੈ :-

'ਕਬੀਰ ਜੀ ਕਹਿੰਦੇ ਹਨ ਇਹ ਖਿਝਾਵਟ ਸਤਿਗੁਰੂ ਦੀ ਕ੍ਰਿਪਾ ਨਾਲ ਮਿਟੀ। ਗੋਬਿੰਦ ਨਾਲ ਲਿਵ ਲਗੀ ।'

ਧਿਆਨ ਵਿੱਚ ਰੱਖਣ ਵਾਲੇ ਵਾਕ ਹਨ, *ਸਤਿਗੁਰੂ ਦੀ ਕ੍ਰਿਪਾ ਨਾਲ ਬੁਧ ਜਾਗੀ, ਗੋਬਿੰਦ ਨਾਲ ਲਿਵ ਲਾਗੀ।* ਸਤਿਗੁਰ ਦੀ ਹਸਤੀ ਗੋਬਿੰਦ ਨਾਲੋਂ ਵੱਖਰੀ ਹੈ। ਕਬੀਰ ਜੀ ਵੱਲੋਂ ਸਤਿਗੁਰੂ ਦੀ ਕ੍ਰਿਪਾ ਨਾਲ ਗੋਬਿੰਦ ਨਾਲ ਲਿਵ ਲੱਗਣ ਦੀ ਸਵੀਕ੍ਰਿਤੀ ਹੈ। ਗੁਰੂ ਨਾਨਕ ਜੀ ਅਤੇ ਕਬੀਰ ਜੀ ਨਾਲ ਮੇਲ ਹੋਇਆ ਭੀ ਆਪ ਮੰਨਦੇ ਹਨ। ਗੁਰੂ ਨਾਨਕ ਦੇਵ ਜੀ ਦੇ ਜਿਨ੍ਹਾਂ ਸ਼ਬਦਾਂ ਵਿੱਚ ਤ੍ਰਿਕੁਟੀ ਵਾਲੇ ਵਾਕ ਆਏ ਹਨ। ਉਨ੍ਹਾਂ ਸਾਰੇ ਵਾਕਾਂ ਵਿੱਚ ਤ੍ਰਿਕੁਟੀ ਤ੍ਰਿਬਿਧਿ, ਦੇ ਰੂਪ ਵਿੱਚ ਪ੍ਰਗਟ ਹੁੰਦਾ ਹੈ:- (ਗੁਰੂ ਸ਼ਬਦ) ਦੇ ਆਸਰੇ ਇਹ ਗੁੰਝਲਦਾਰ ਪੜਾ ਵਿਚੋਂ ਜਗਿਆਸੂ ਸਹਿਜੇ ਹੀ ਲੰਘਦਾ ਦਸਿਆ ਹੈ :-

*(ੳ) ਤ੍ਰਿਬਿਧਿ ਕਰਮ ਕਮਾਈਅਹਿ ਆਸ ਅੰਦੇਸਾ ਹੋਇ ॥*
*ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲਿਐ ਸੁਖੁ ਹੋਇ ॥*
*ਨਿਜ ਘਰਿ ਮਹਲੁ ਪਛਾਣੀਐ ਨਦਰਿ ਕਰੇ ਮਲੁ ਧੋਇ॥(ਸਿਰੀ ਰਾਗ ਮ. ੧-੧੮)*

ਗੁਰੂ ਤੋਂ ਬਿਨਾਂ ਤ੍ਰਿਕੁਟੀ ਨਹੀਂ ਛੁਟਦੀ, ਜਦੋਂ ਗੁਰੂ ਦੀ ਮਤ ਕਾਰੀ ਆਵੇ ਤਾਂ ਬਿਮਲ ਪ੍ਰਭੂ ਵਿਚ ਲੀਨ ਹੋਇਆਂ, ਤ੍ਰਿਕੁਟੀ ਛੁਟਦੀ ਹੈ। (ਅਰਥ ਪ੍ਰੋਫੈਸਰ ਜੀ ਦੇ ਹਨ) ਗੁਰੂ ਅਮਰਦਾਸ ਜੀ ਨੇ, ਫਿਰ ਗੁਰੂ ਰਾਮਦਾਸ ਜੀ ਨੇ ਏਸੇ 'ਨਾਨਕ ਪ੍ਰੰਪਰਾ' ਵਾਲੇ, ਅਰਥ ਭਾਵਾਂ ਵਿੱਚ 'ਤ੍ਰਿਕੁਟੀ' ਦਾ ਲਫਜ਼ ਵਰਤਿਆ ਹੈ। ਮਹਲਾ ਤੀਜਾ : (ਗੁਰੂ ਅਮਰਦਾਸ ਜੀ)

*(ਅ) ਤ੍ਰੈਗੁਣ ਸਭਾ ਧਾਤੁ ਹੈ ਦੂਜਾ ਭਾਉ ਵਿਕਾਰੁ ॥*
*ਪੰਡਿਤੁ ਪੜੈ ਬੰਧਨ ਮੋਹ ਬਾਧਾ ਨਹ ਬੂਝੈ ਬਿਖਿਆ ਪਿਆਰਿ ॥*
*ਸਤਗੁਰਿ ਮਿਲਿਐ ਤ੍ਰਿਕੁਟੀ ਛੂਟੈ ਚਉਥੈ ਪਦ ਮੁਕਤਿ ਦੁਆਰੁ॥*
*(ਸਿਰੀ ਰਾਗ ਮ. ੩, ੩੩)*

*(ੲ) ਤ੍ਰੈਗੁਣ ਅਚੇਤ ਨਾਮੁ ਚੇਤਹਿ ਨਾਹੀ ਬਿਨੁ ਨਾਵੈ ਬਿਨਸ ਜਾਈ ।*

*ਬ੍ਰਹਮਾ ਬਿਸਨੁ ਮਹੇਸ ਤ੍ਰੈ ਮੂਰਤਿ ਤ੍ਰਿਗੁਣਿ ਭਰਮਿ ਭੁਲਾਈ ॥*
*ਗੁਰ ਪਰਸਾਦੀ ਤ੍ਰਿਕੁਟੀ ਛੂਟੈ ਚਉਥੈ ਪਦਿ ਲਿਵ ਲਾਈ ॥੨॥ (ਰਾਮਕਲੀ ਮ: ੩-੯੦੯)*

*ਗੁਰੂ ਰਾਮਦਾਸ ਜੀ :-*

*ਹਰਿ ਕੀਰਤਿ ਗੁਰਮਤਿ ਜਸੁ ਗਾਇਓ ਮਨਿ ਉਘਰੇ ਕਪਟ ਕਪਾਟ॥*
*ਤ੍ਰਿਕੁਟੀ ਫੋਰਿ ਭਰਮੁ ਭਉ ਭਾਗਾ ਲਜ ਭਾਨੀ ਮਟੁਕੀ ਮਾਟ॥੩॥੬॥*
*(ਮਾਲੀ ਗਉੜਾ ਮ. ੪,੯੮੬)*

*ਮਹਲਾ ਪੰਜਵਾਂ :-*

*ਜੀਵਤ ਮੁਏ ਮੁਏ ਸੇ ਜੀਵੇ ॥*
*ਹਰਿ ਹਰਿ ਨਾਮੁ ਅਵਖਧੁ ਮੁਖਿ ਪਾਇਆ ਗੁਰ ਸਬਦੀ ਰਸੁ ਅੰਮ੍ਰਿਤ ਪੀਵੇ ॥੧॥ਰਹਾਉ॥*
*ਕਾਚੀ ਮਟੁਕੀ ਬਿਨਸਿ ਬਿਨਾਸਾ ॥*
*ਜਿਸੁ ਛੂਟੈ ਤ੍ਰਿਕੁਟੀ ਤਿਸੁ ਨਿਜ ਘਰ ਵਾਸਾ ॥੨॥੧੩॥ (ਆਸਾ ਮ. ੫, ੩੭੪)*
*ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰਿ ਬੋਲੈ ਕਉੜਾ ਜਿਹਬਾ ਕੀ ਫੂੜਿ ॥*
*ਸਦਾ ਭੂਖੀ ਪਿਰੁ ਜਾਨੈ ਦੂਰਿ ॥*
*ਐਸੀ ਇਸਤ੍ਰੀ ਇਕ ਰਾਮਿ ਉਪਾਈ ॥*
*ਉਨਿ ਸਭਿ ਜਗਿ ਖਾਇਆ ਹਮ ਗੁਰ ਰਾਖੇ ਮੇਰੇ ਭਾਈ ॥ (ਆਸਾ ਮ. ੫, ੩੯੪)*

ਏਥੇ ਮਥੇ ਦੀ ਤਿਉੜੀ ਦੇ ਰੂਪ ਵਿਚ ਵਰਤੋਂ ਕੀਤੀ ਹੈ ਜੋ ਅੰਤਰ ਖਿਝਾਹਟ ਕਰਕੇ ਹੁੰਦੀ ਹੈ।

*(ਅ) ਜਿਉ ਕਾਜਰ ਭਰਿ ਮੰਦਰੁ ਰਾਖਿਓ ਜੋ ਪੈਸੈ ਕਾਲੂਖੀ ਰੇ ॥*
*ਦੂਰਹੁ ਹੀ ਤੇ ਭਾਗਿ ਗਇਓ ਹੈ ਜਿਸੁ ਗੁਰ ਮਿਲਿ ਛੁਟਕੀ ਤ੍ਰਿਕੁਟੀ ਰੇ॥*
*(ਦੇਵਗੰਧਾਰੀ ਮ. ੫,੫੩੫)*

ਗੁਰ ਵਾਕਾਂ ਤੋਂ ਪ੍ਰਗਟ ਹੈ। ਤਿੰਨ ਗੁਣਾਂ ਤਿੰਨਾਂ ਦੇਵਤਿਆਂ, ਤ੍ਰਿਬਿਧ ਆਸਾ ਅੰਦੇਸ਼ ਭਰੀ ਅਵਸਥਾ ਵਾਲੇ ਅਰਥ ਗੁਰੂ ਨਾਨਕ ਪ੍ਰੰਪਰਾਵਾਂ ਵਾਲੇ ਹੀ, ਪਿੱਛੇ ਹੋਏ ਗੁਰੂ ਸਾਹਿਬਾਨਾਂ ਨੇ ਨਿਭਾਏ ਹਨ। ਭਗਤ ਕਬੀਰ ਜੀ ਨੇ ਭੀ ਪਹਿਲੀ ਯੋਗਿਕ ਕਿਰਿਆ ਲਈ ਇਹ ਲਫਜ਼ 'ਤ੍ਰਿਕੁਟੀ' ਵਰਤਿਆ ਸੀ, ਫਿਰ ਦੂਜੇ ਗੁਰੂ ਜੀ ਦੇ ਦੱਸੇ ਅਰਥਾਂ ਵਿੱਚ ਲਿਆ ਹੈ, ਇੰਝ ਸਮੁੱਚੇ ਤੌਰ ਤੇ ਹਠਯੋਗ ਵਾਲੀਆਂ ਕ੍ਰਿਆਂ ਤੋਂ ਲੈਕੇ ਮੱਥੇ ਦੀਆਂ ਤਿਉੜੀਆਂ ਤੱਕ ਇਸ ਤ੍ਰਿਕੁਟੀ ਲਫਜ਼ ਦੀ ਵਰਤੋਂ ਹੋਈ ਮਿਲਦੀ ਹੈ ਜਿਸ ਵਿੱਚ ਕਬੀਰ ਜੀ ਨੇ ਦੋ ਭਾਂਤਾਂ ਵਿੱਚ ਵਰਤੋਂ ਕੀਤੀ ਹੈ, ਹਠਯੋਗ ਵਾਲੀ ਅਤੇ ਫਿਰ ਗੁਰੂ ਦੇ ਸ਼ਬਦਾਂ ਤੋਂ ਅੰਤਰ ਅਰਥਾਂ ਵਿੱਚ ਸਹਿਜ ਅਵਸਥਾ ਰਾਹੀਂ ਖਿਝਾਹਟ ਦੂਰ ਕਰਨ ਵਾਲੀ।

ਪ੍ਰੋਫੈਸਰ ਜੀ ਦਾ ਇਹ ਕਥਨ ਠੀਕ ਨਹੀਂ ਰਹਿੰਦਾ ਕਿ ਜਿਥੇ ਵੀ ਤ੍ਰਿਕੁਟੀ ਲਫਜ਼ ਦੀ ਵਰਤੋਂ ਹੋਈ ਹੈ, ਇਕੋ ਅਰਥ ਵਿੱਚ ਹੋਈ। ਅਤੇ ਇਸ ਅਰਥ ਦੀ ਉਪਜ ਕਬੀਰ ਜੀ ਤੋਂ ਆਈ ਹੈ।

ਗੁਰੂ ਪ੍ਰੰਪਰਾ ਵਿੱਚ ਤ੍ਰਿਕੁਟੀ ਦਾ ਖਿਆਲ 'ਯੋਗਿਕ ਕਿਰਿਆ' ਨਾਲੋਂ ਭਿੰਨ ਹੈ, ਤ੍ਰਿਬਿਧ, ਤਿੰਨ ਗੁਣਾਂ, ਮਾਇਆ ਦੀਆਂ ਤਿੰਨ ਨਦੀਆਂ ਅਵਸਥਾਂ ਦੇ ਰੂਪ ਵਿੱਚ ਆਉਂਦਾ ਹੈ, ਤ੍ਰਿਕੁਟੀ ਦਾ ਲਫਜ਼ ਤੇ ਖਿਆਲ, ਕਬੀਰ ਜੀ ਤੋਂ ਗੁਰੂ ਨਾਨਕ ਜੀ ਨੇ ਨਹੀਂ ਲਿਆ। ਗੁਰੂ ਨਾਨਕ ਜੀ ਨੇ ਤ੍ਰਿਕੁਟੀ ਦੀ ਪਹਿਲਾਂ, ਨਵੇਂ ਅਰਥਾਂ 'ਕਿਉਂ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲਿਆ ਸੁਖੁ ਹੋਇ' ਵਿੱਚ ਵਰਤੋਂ ਕੀਤੀ, ਜਿਸ ਤੋਂ ਕਬੀਰ ਜੀ ਨੇ ਆਪਣੇ ਪਹਿਲੇ ਅਰਥਾਂ ਤੋਂ ਭਿੰਨ

ਗੁਰੂ ਪ੍ਰੰਪਰਾ ਵਾਲੇ ਅਰਥ ਅਪਣਾਏ। 'ਤ੍ਰਿਕੁਟੀ' ਲਫਜ਼ ਦੀ ਯੋਗਿਕ ਕਿਰਿਆ ਨਾੜੀ-ਸਾਧਨਾ ਨਾਲੋਂ ਵੱਖਰੀ ਭਾਂਤ ਦੀ ਵਰਤੋਂ ਦਾ ਸੋਮਾ ਗੁਰੂ ਅਨੁਭਵ ਹੈ। ਉਪਰ ਆਏ ਕਬੀਰ ਜੀ ਦੇ ਸ਼ਬਦਾਂ ਵਿੱਚ 'ਤ੍ਰਿਕੁਟੀ' ਲਫਜ਼ ਦੀ ਦੋ ਭਾਂਤੀ ਵਰਤੋਂ ਇਸ ਦੀ ਪੁਸ਼ਟੀ ਪ੍ਰਮਾਣ ਹੈ। ਪਹਿਲਾਂ ਕਬੀਰ ਜੀ ਹਠਯੋਗੀਆਂ ਵਾਲੀ ਪ੍ਰਕਿਰਿਆ ਵਿੱਚ ਤ੍ਰਿਕੁਟੀ ਲਫਜ਼ ਵਰਤਦੇ ਸਨ, ਫਿਰ ਬੁਧ ਉਲਟੀ' ਤੇ ਜਾਗੀ ਤਾਂ ਅੰਤਰ ਖਿਝਾਹਟ ਦੂਰ ਕਰਨ ਵਾਲੇ ਅਰਥਾਂ ਵਿੱਚ ਵਰਤੋਂ ਹੋਈ। ਉਨ੍ਹਾਂ ਆਪ ਕਿਹਾ ਹੈ। ਬੁਧ ਸਮਾਚਰੀ (ਬਦਲੀ) ਗੁਰੂ ਸਹਾਈ ਹੋਏ, ਗੋਬਿੰਦ ਨਾਲ ਲਿਵ ਲੱਗੀ। ਕਬੀਰ ਜੀ ਦੀ ਬੁਧ ਕਿਵੇਂ ਪਲਟੀ? ਇਸ ਲਈ ਕਬੀਰ ਜੀ ਦੇ ਆਪਣੇ ਸਵੀਕਾਰ ਕੀਤੇ ਬਾਣੀ ਦੇ ਹਵਾਲਿਆਂ ਤੋਂ ਇਲਾਵਾ ਇਕ ਹੋਰ ਪ੍ਰਮਾਣ ਹਾਜ਼ਰ ਹੈ :-

ਗੁਰੂ ਅਰਜਨ ਦੇਵ ਜੀ ਦੇ ਭਤੀਜੇ ਮੇਹਰਵਾਨ ਦੀ ਰਚਨਾ, ਜਨਮ ਸਾਖੀ (ਪੋਥੀ ਸਚਖੰਡ) ਆਦਿ ਬੀੜ ਦੀ ਰਚਨਾ ਕਰਨ ਸਮੇਂ ਦੀ ਇਕ ਪੁਰਾਣੀ ਲਿਖਤ ਹੈ। ਸਿੱਖ ਸਾਹਿਤ ਵਿੱਚ ਇਹ ਰਚਨਾ ਆਪਣੀ ਕਿਸਮ ਦੀ ਇੱਕ ਮਹੱਤਵਪੂਰਨ ਲਿਖਤ ਮੰਨੀ ਜਾਂਦੀ ਹੈ। ਇਸ ਸਾਖੀ ਪੋਥੀ ਵਿੱਚ ਇਕ ਗੋਸ਼ਟ (ਵਾਰਤਾ) ਅਯੁਧਿਆ ਵਿੱਚ ਗੁਰੂ ਨਾਨਕ ਜੀ ਦਾ ਭਗਤਾਂ ਨਾਲ ਮੇਲ ਹੋਣ ਦੀ ਹੋਰ ਜਨਮ ਸਾਖੀਆਂ ਨਾਲੋਂ ਭਿੰਨ ਹੈ। ਜਿਨ੍ਹਾਂ ਭਗਤਾਂ ਨਾਲ ਅਯੁਧਿਆ ਵਿੱਚ ਮਿਲਣੀ ਹੋਈ ਭਗਤ ਕਬੀਰ ਉਨ੍ਹਾਂ ਵਿੱਚ ਸ਼ਾਮਲ ਸਨ*। ਭਗਤਾਂ ਅਤੇ ਗੁਰੂ ਨਾਨਕ ਜੀ ਵਿਚਕਾਰ ਚਰਚਾ ਹੋਈ। ਉਸ ਚਰਚਾ ਵਿੱਚ ਸਤਿਗੁਰਾਂ ਨੇ 'ਤ੍ਰਿਕੁਟੀ' ਦਾ ਮਸਲਾ ਸਮਝਣ ਦੇ ਸੁਲਝਾਉਣ ਲਈ ਤ੍ਰਿਕੁਟੀ ਦੀ ਪ੍ਰੀਭਾਸ਼ਾ ਯੋਗਕ ਕਿਰਿਆ ਨਾਲੋਂ ਵੱਖਰੀ ਪ੍ਰਗਟਾਈ। ਭਗਤਾਂ ਨੇ, ਸਮੇਤ ਕਬੀਰ ਜੀ ਦੇ ਗੁਰੂ ਨਾਨਕ ਜੀ ਤੋਂ ਤ੍ਰਿਕੁਟੀ ਦਾ ਭੇਦ ਜਾਣਿਆ। ਜਨਮ ਸਾਖੀ ਵਿੱਚੋਂ ਗੋਸ਼ਟੀ ਦਾ ਸਬੰਧਤ ਅੰਸ਼ ਹੇਠ ਲਿਖੇ ਅਨੁਸਾਰ ਹੈ :-

'ਤਬ ਭਗਤਹਿ ਕਹਿਆ ਜੀ, ਜਿ ਗੁਰ ਬਾਬਾ ਜੀ ਸੰਸਾਰ ਜੋ ਹੈ *ਤ੍ਰਿਬਿਧ ਹੈ।* ਤ੍ਰਿਹਿਬਿਧੀ ਕੇ ਕਰਮ ਦਾ ਕਮਾਵਤਾ ਹੈ। *ਤ੍ਰਿਕੁਟੀ ਛੁਟੀ ਬਿਨਾਂ ਇਹ ਛੂਟਤ ਨਹੀਂ।* ਇਹ ਮਨ ਅੰਦੇਸ਼ੇ ਆਸਾ ਪੁਰ ਹੀ ਪੜਿਆ ਜਾਤਾ ਹੈ। ਇਸਕੀ ਮਲ ਜਿ ਜਾਇ ਸੁ ਕਿਉਂ ਕਰ ਜਾਇ। ਨਿਜ ਘਰ ਪਾਏ ਤਾਂ ਕਿਉਂ ਕਰਿ ਪਾਇ। ਤਬ ਗੁਰੂ ਬਾਬੇ ਕਹਿਆ ਜਿ, ਭਾਈ! ਰਾਮ ਕੇ ਲੋਗੋ:

*ਤ੍ਰਿਬਿਧ ਕਰਮ ਕਮਾਈਅਹਿ ਆਸ ਅੰਦੇਸ਼ਾ ਹੋਇ ॥*
*ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲਿਐ ਸੁਖੁ ਹੋਇ ॥*
*ਨਿਜ ਘਰਿ ਮਹਿਲੁ ਪਛਾਣੀਐ ਨਦਰਿ ਕਰੈ ਮਲੁ ਧੋਇ। (ਸਿਰੀ ਰਾਗ ਮ.੧-੧੮)*

ਤਬ ਗੁਰੂ ਬਾਬੇ ਕਹਿਆ ਜਿ ਸੁਨਹੁ ਭਾਈ ਰਾਮ ਕੇ ਜਨਹੁ, ਤ੍ਰਿਬਿਧ ਜਿ ਕਰਮ ਕਮਾਈਦੇ ਹਨ। ਤਿਸ ਆਸ ਵਿਚ ਆਸ਼ਾ ਅੰਦੇਸ਼ਾ ਹੈ। ਸੰਸਾਰ ਜੁ ਹੈ ਤ੍ਰਿਬਧ ਹੈ। ਤਿਹੁ ਗੁਣਾਂ ਦੀ ਤ੍ਰਿਕੁਟੀ ਛੂਟਤੀ ਨਹੀਂ, ਪਰ ਜਿਸਨੂੰ ਗੁਰੂ ਪੂਰਾ ਮਿਲੇ ਤਬ ਤ੍ਰਿਹਗੁਣਾਂ ਦੀ ਤ੍ਰਿਕੁਟੀ ਛੁਟੇ। ਜਉ ਸਹਿਜ ਸੁਭਾਉ ਮਿਲੈ ਤਉ ਆਸ਼ ਅੰਦੇਸ਼ਾ ਮਿਟੈ ਅਰ ਇਹ ਸੁਖ ਪਾਵੈ। ਗੁਰੂ ਕੇ ਪ੍ਰਸ਼ਾਦ।

---

* ਤਬ ਬਾਬਾ ਗੁਰੂ ਨਾਨਕ ਜੁਹਦੀ ਅਯੋਧਿਆ ਮਹਿ ਬੈਠਾ ਪਰਲੀ ਦੱਖਣ ਕੀ ਤਰਫ ਏਕ ਪੰਜ ਤੀਰਥੀ ਉਸ ਕੇ ਉਪਰ ਏਕ ਮਟ ਥਾ, ਤਿਸ ਮਹਿ ਬੈਠਾ ਨਾਮ ਸਿਮਰਨ ਕਰਤਾ ਥਾ। ਤਬ ਸ੍ਰੀ ਪਾਰ ਬ੍ਰਹਿਮ ਕੀ ਆਗਿਆ ਸਾਥਿ ਸਭ ਭਗਤ ਮਿਲੈ। ਮਿਲ ਕਰ ਮਿਲਨੇ ਆਏ। ਨਾਮਾ, ਜੈਦਉ, ਕਬੀਰ, ਤ੍ਰਿਲੋਚਨ, ਰਵਿਦਾਸ, ਸੈਨ, ਸਧਨਾ, ਧੰਨਾ, ਬੈਣੀ, ਔਰ ਜਿ ਕੋਈ ਭਗਤ ਥਾ ਜਿ ਸਭੈ ਮਿਲ ਕਰਿ ਗੁਰੂ ਬਾਬੇ ਨਾਨਕ ਪਹਿ ਆਏ। (ਸਫ਼ਾ ੧੯੦, ਪੋਥੀ ਸਚਖੰਡ)।

ਤ੍ਰਿਕੁਟੀ ਛੂਟੇ ਤ੍ਰਿਹ ਗੁਣਾਂ ਕੀ, ਆਸ ਅੰਦੇਸਾ ਭੀ ਗਿਆ। ਮਨ ਨਿਜ ਘਰ ਜਾਇ ਸਮਾਇਆ। ਗੁਰੂ ਕੇ ਪ੍ਰਸ਼ਾਦਿ ਜਿ ਪ੍ਰਮੇਸ਼ਰ ਨਜ਼ਰ ਕਰੀ ਮੈਲ ਉਤਰਿ ਗਈ। ਨਿਜ ਘਰ ਪ੍ਰਾਪਤ ਹੋਆ। ਤਬ ਭਗਤਹੁ ਕਹਿਆ, ਜਿ ਗੁਰੂ ਬਾਬਾ ਜੀ ਮਨ ਕੀ ਮੈਲ ਕਿਉਂ ਕਰ ਉਤਰੈ? ਨਿਜ ਘਰ ਮਨ ਕਿਉਂ ਕਰ ਬਸੈ? ਆਸਾ ਕਿਉਂ ਕਰ ਮਨ ਤੇ ਛੂਟੈ। ਨਿਜ ਘਰਿ ਕਿਉਂ ਕਰ ਦੇਖੀਐ। ਤਬ ਗੁਰੂ ਬਾਬੇ ਨਾਨਕ ਕਹਿਆ ਜਿ

*ਬਿਨੁ ਗੁਰ ਮੈਲੁ ਨ ਉਤ੍ਰੈ ਬਿਨੁ ਹਰਿ ਕਿਉ ਘਰ ਵਾਸੁ ॥*
*ਏਕੋ ਸਬਦੁ ਵੀਚਾਰੀਐ ਅਵਰ ਤਿਆਗੈ ਆਸ ॥*
*ਨਾਨਕ ਦੇਖਿ ਦਿਖਾਈਐ ਹਉ ਸਦ ਬਲਿਹਾਰੈ ਜਾਸੁ॥ (ਸਿਰੀ ਰਾਗ ਮ. ੧, ੧੮)*

*ਤਿਸਕਾ ਪ੍ਰਮਾਰਥ:-* ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ ਸੁਨੋ ਭਾਈ ਰਾਮ ਜਨੋ। ਗੁਰੂ ਕੇ ਪ੍ਰਸ਼ਾਦਿ ਮੈ ਉਤਰ ਗਈ, ਹਰਿ ਕ੍ਰਿਪਾ ਕਰ ਮਨਿ ਵਸੈ ਅਰੁ ਨਿਜ ਘਰ ਵਾਸਾ ਪਾਵੈ। ਜਿ ਕੋਈ ਨਿਜ ਘਰ ਦੇਖੇ ਅਰੁ ਦਿਖਾਵੈ ਹਉ ਤਿਸ ਕੇ ਵਿਟਹੁ ਬਲਿਹਾਰ ਬਲਿਹਾਰ ਜਾਉ....।

*ਭਗਤਹੁ ਕਹਿਆ ਜਿ ਧੰਨ ਗੁਰੂ ਬਾਬਾ ਨਾਨਕ ਧੰਨ। ਗੁਰੂ ਬਾਬਾ ਨਾਨਕ।*
*ਗੁਰੂ ਬਾਬੇ ਕਹਿਆ, ਧੰਨ ਭਗਤ! ਧੰਨ ਭਗਤ!! ਧੰਨ ਸਾਧ। ਧੰਨ ਸਾਧ।*
*(ਪੋਥੀ ਸੱਚਖੰਡ ਮੇਹਰਵਾਨ)*

ਗੁਰੂ ਨਾਨਕ ਜੀ ਦਾ ਇਹ ਵਾਕ ਇਸ ਪ੍ਰਸੰਗ ਵਿਚ ਧਿਆਨ ਨਾਲ ਪੜ੍ਹਨ ਅਤੇ ਵਿਚਾਰਨ ਯੋਗ ਹੈ :-

*ਤ੍ਰਿਕੁਟੀ ਛੂਟੀ ਬਿਮਲ ਮਝਾਰਿ॥ ਗੁਰ ਕੀ ਮਤਿ ਜੀਇ ਆਈ ਕਾਰਿ॥(ਗਾਉੜੀ ਮ: ੧-੨੨੦)*

ਉੱਪਰ ਆਈ ਗੋਸ਼ਟੀ ਤੋਂ ਪਤਾ ਚਲਦਾ ਹੈ, ਪ੍ਰਸ਼ਨ ਦੇ ਉਤਰ ਦੇ ਰੂਪ ਵਿੱਚ ਗੁਰੂ ਨਾਨਕ ਜੀ ਦੀ ਇਸ ਬਾਣੀ ਦਾ ਉਚਾਰਨ ਹੋਇਆ। ਯੋਗਿਕ ਕਿਰਿਆ ਵਾਲੀ ਤ੍ਰਿਕੁਟੀ ਨੂੰ ਨਵੇਂ ਅਰਥਾਂ ਅਤੇ ਇਸ ਗੁੰਝਲ ਦੇ ਹੱਲ ਦੀ ਨਵੀਂ ਜੁਗਤ ਤੇ ਪ੍ਰੀਭਾਸ਼ਾ ਰੂਪਮਾਨ ਹੋਈ। ਗੁਰੂ ਕ੍ਰਿਪਾ ਨਾਲ ਧਿਆਨ ਧਰਨ ਦੀ ਮੰਜ਼ਿਲ ਧਿਆਤਾ, ਧਿਆਨ, ਧੇਯ, ਗਿਆਤਾ, ਗਿਆਨ, ਗੇਯ, ਦ੍ਰਿਸ਼ਟਾ ਦਰਸ਼ਨ, ਦ੍ਰਿਸ਼ਟੀ, ਤ੍ਰਿਬਿਧ ਸੰਸਾਰ ਦੇ ਕਰਮਾਂ ਤੋਂ ਛੁਟਕਾਰਾ, ਸਹਿਜ ਪ੍ਰਾਪਤੀ ਤ੍ਰਿਕੁਟੀ ਦੇ ਖੁਲ੍ਹਣ ਦੀ ਅਵਸਥਾ ਗੁਰੂ ਸਾਹਿਬਾਨ ਨੇ ਪ੍ਰਗਟਾਈ ਤੇ ਪ੍ਰਚਾਰੀ। ਜਿਸ ਦੀ ਪ੍ਰਾਪਤੀ ਤੋਂ ਕਬੀਰ ਜੀ ਨੇ ਅਨੰਦਤ ਹੋ ਕੇ ਫੁਰਮਾਇਆ ਹੈ:-

*ਜਨਮ ਮਰਨ ਕਾ ਭ੍ਰਮੁ ਗਇਆ ਗੋਬਿਦ ਲਿਵ ਲਾਗੀ ॥*
*ਜੀਵਤ ਸੁੰਨਿ ਸਮਾਨਿਆ ਗੁਰ ਸਾਖੀ ਜਾਗੀ ॥ਰਹਾਉ॥*

– – – – – –

*ਤ੍ਰਿਕੁਟੀ ਸੰਧਿ ਮੈ ਪੇਖਿਆ ਘਟਿ ਹੂ ਘਟਿ ਜਾਗੀ ॥*
*ਐਸੀ ਬੁਧਿ ਸਮਾਚਰੀ ਘਟ ਮਾਹਿ ਤਿਆਗੀ ॥ (ਬਿਲਾਵਲ ਕਬੀਰ ਜੀ - ੮੫੭)*

ਬਿਲਾਵਲ ਰਾਗ ਦੇ ਇਸ ਪਦੇ ਵਿੱਚ ਨਿਸੰਗ ਹੋਕੇ ਕਬੀਰ ਜੀ ਨੇ ਕ੍ਰਿਤੱਗਤਾ ਨਾਲ ਕਿਹਾ ਹੈ ਕਿ ਮੇਰੇ ਅੰਦਰ ਸਤਿਗੁਰੂ ਦੀ ਸਿਖਿਆ ਨਾਲ ਸਬੁੱਧੀ ਜਾਗ ਪਈ ਹੈ। ਜਨਮ ਮਰਨ ਦੀ ਭਟਕਣਾ ਮੁਕ ਗਈ ਹੈ। ਸਤਿਗੁਰੂ ਦੀ ਕ੍ਰਿਪਾ ਨਾਲ ਮੈਂ ਤ੍ਰਿਕੁਟੀ ਸਾਧ ਲਈ ਹੈ। ਘਟ ਘਟ ਵਿਚ ਮੈਨੂੰ ਪ੍ਰਭੂ ਦੀ ਜੋਤ ਜਗ ਰਹੀ ਦਿਸਦੀ ਹੈ।

ਦੱਸਿਆ ਜਾ ਚੁੱਕਾ ਹੈ, ਕਬੀਰ ਜੀ ਆਰੰਭ ਵਿਚ ਯੋਗਿਕ ਕਿਰਿਆ ਵਾਲੀ ਤ੍ਰਿਕੁਟੀ

ਦੇ ਚੱਕਰਾਂ ਅਤੇ ਮੱਥੇ ਦੀਆਂ ਨਾੜੀਆਂ ਦਾ ਸੰਗਮ ਦਸਵੇਂ ਦੁਆਰ ਵਾਲੀ ਪਧਤੀ ਦੇ ਧਾਰਨੀ ਸਨ। ਗੁਰੂ ਕ੍ਰਿਪਾ ਨਾਲ ਸਹਿਜ ਮਾਰਗ ਦੀ ਪ੍ਰਾਪਤੀ ਹੋਈ। ਤ੍ਰਿਕੁਟੀ ਲਫਜ਼ ਨੂੰ ਬਦਲੇ ਹੋਏ ਭਾਵ ਅਰਥਾਂ ਦੇ ਰੂਪ ਵਿੱਚ ਵਰਤਿਆ।

ਗੁਰਮਤਿ ਯੋਗ ਰਾਹੀਂ ਪ੍ਰਾਪਤ ਕੀਤੀਆਂ ਸਿੱਧੀਆਂ ਨਾਲੋਂ, ਗੁਰੂ ਸੰਗਤ, ਸਤਿ ਸੰਗਤ, ਵਿੱਚ ਹੋਈ ਪ੍ਰਾਪਤੀ ਦਾ ਉਤਮ ਵਿਲੱਖਣ ਅਤੇ ਸਹਿਜਮਈ ਰੂਪ ਦਰਸਾਉਂਦੀ ਹੈ। ਯੋਗਿਕ ਕਿਰਿਆ ਰਾਹੀਂ ਨਾੜੀਆਂ ਸਾਧਕੇ, ਕੁੰਡਲਨੀ ਜਗਾਉਣੀ ਯੋਗ ਵਾਲੀ ਸਾਧਨਾ ਦੀ ਭਾਵੇਂ ਸਿਖਰਲੀ ਪ੍ਰਾਪਤੀ ਮੰਨੀ ਜਾਂਦੀ ਹੈ। ਬੇਸ਼ਕ ਕੁੰਡਲਨੀ ਸਾਧਕਾਂ ਵਿੱਚ ਯੋਗ ਵਾਲਾ ਇਹ ਮੱਤ ਚਲਦਾ ਰਿਹਾ ਹੈ। ਯੋਗੀ ਲੋਕ ਇਹ ਕਠਨ ਸਾਧਨਾ ਕਰਦੇ ਰਹੇ ਹਨ। ਜੈਨ ਵਿਦਵਾਨ ਤੇ ਸਾਧਕ ਵੀ ਇਸ ਕਿਰਿਆ ਦੇ ਚਮਤਕਾਰਾਂ ਨੂੰ ਮੰਨਦੇ ਹਨ। ਜੈਨ ਸਾਧਨਾ ਪੱਧਤੀ ਵਾਲੇ ਵਿਦਵਾਨ, ਗੁਰੂ ਨਾਨਕ ਜੀ ਦੀ ਦੈਵੀ ਤੇ ਅਨੁਭਵੀ ਮਹਾਨਤਾ, ਇਸ ਕਰਕੇ ਮੰਨਦੇ ਹਨ ਕਿ ਉਨ੍ਹਾਂ ਦੀ ਕੁੰਡਲਨੀ ਸੁਲਝੀ (ਜਾਗੀ) ਹੋਈ ਸੀ*। ਜਿਸ ਕਾਰਨ ਉਨ੍ਹਾਂ ਨੂੰ ਦਿਬ ਦ੍ਰਿਸ਼ਟੀ ਹਾਸਲ ਸੀ। ਆਤਮਕ ਤਾਕਤਾਂ ਗੁਰੂ ਜੀ ਨੂੰ ਪ੍ਰਾਪਤ ਸਨ ।

ਇਕ ਮਾਰਗ ਹਠਯੋਗ ਦਾ ਹੈ, ਜਿਸ ਨੂੰ ਯੋਗੀ ਲੋਕ ਪ੍ਰਾਣਾਯਾਮ ਦੀ ਕਠਨ ਸਾਧਨਾ ਰਾਹੀਂ ਪ੍ਰਾਪਤ ਕਰਦੇ ਆਏ ਹਨ। ਇਸ ਸਾਧਨਾ ਮਾਰਗ ਉਤੇ ਮੰਜ਼ਲੋ ਮੰਜ਼ਿਲ ਚੜ੍ਹਿਆ ਜਾਂਦਾ ਹੈ। ਗੁਰਮਤਿ ਵਿੱਚ ਇਸ ਵਿਚਾਰ ਨੂੰ ਅਤਿਅੰਤ ਕਠਨਤਾ ਵਾਲੀ ਪ੍ਰਾਪਤੀ ਸਤਿਗੁਰੂ ਦੀ ਮੇਹਰ ਨਾਲ ਸੁਖੱਲਿਆਂ ਹੀ ਹੱਲ ਕਰ ਲੈਣ ਦਾ ਵਰਣਨ ਹੈ:- *"ਕੁੰਡਲਨੀ ਸੁਰਝੀ ਸਤ ਸੰਗਤ ਪਰਮਾਨੰਦ ਗੁਰੂ ਮੁਖਿ ਮਚਾ॥ (ਸਵਈਏ ਮਹਲੇ ਚੌਥੇ ਕੇ ੧੪੦੨)*

ਇਹ ਅਨੁਭਵ ਭੱਟਾਂ ਦਾ ਹੈ, ਜੋ ਗੁਰੂ ਸ਼ਰਨੀ ਆਏ, ਜਿਨ੍ਹਾਂ ਦੀ ਗੁਰਾਂ ਦੀ ਸੰਗਤ ਕਰਕੇ ਕੁੰਡਲਨੀ ਸੁਲਝੀ ਅਤੇ ਪਰਮਾਨੰਦ ਨੂੰ ਪ੍ਰਾਪਤ ਹੋਏ। ਅੰਤਰ ਆਤਮਾ ਜਾਗਿਆ। *'ਆਪਾ ਮਧੇ ਆਪੁ ਪ੍ਰਗਾਸਿਆ ਪਾਇਆ ਅੰਮ੍ਰਿਤ ਨਾਮ'॥ (੧੩੨੯)* ਵਾਲੀ ਅਵਸਥਾ ਵਿੱਚ ਸਥਿਰਤਾ ਮਿਲੀ।

ਇਹ ਉਚੀ ਅਵਸਥਾ ਗੁਰਸਿੱਖਾਂ ਵਿੱਚ ਭੀ ਵਰਤਦੀ ਰਹੀ ਹੈ। ਸਿੱਖਾਂ ਵਿੱਚ ਦਿਬ ਦ੍ਰਿਸ਼ਟੀ ਦੇ ਪ੍ਰਮਾਣ ਮਿਲਦੇ ਹਨ। ਪ੍ਰੰਤੂ ਗੁਰਮਤ ਵਿੱਚ ਅਜਰ ਨੂੰ ਜਰਨਾ ਉਤਮ ਮੰਨਿਆ ਜਾਂਦਾ ਰਿਹਾ ਹੈ। ਇਤਿਹਾਸ ਗਵਾਹ ਹੈ ਕਿ ਵਰਤਣ ਵਾਲੀ ਭਾਵੀ ਨੂੰ ਭਾਵੇਂ ਗੁਰਮੁਖ ਪਹਿਲਾਂ ਹੀ ਜਾਣ ਲੈਂਦੇ ਹਨ, ਫਿਰ ਵੀ ਰਜ਼ਾ ਵਿੱਚ ਰਹਿੰਦੇ ਰਹੇ।

ਭਾਈ ਗੁਰਦਾਸ ਜੀ ਨੇ ਭਗਤਾਂ ਨਾਲੋਂ ਗੁਰਸਿੱਖਾਂ ਦੀ ਉਚਤਾ ਇਸ ਤਰ੍ਹਾਂ ਵਿਲੱਖਣ ਦਰਸਾਈ ਹੈ:-

*ਕਲਯੁਗ ਨਾਮਾ ਭਗਤ ਹੋਇ ਫੇਰਿ ਦੇਹੁਰਾ ਗਾਇ ਜੀਵਾਈ ।*
*ਭਗਤ ਕਬੀਰ ਵਖਾਣੀਐ ਬੰਦੀ ਖਾਨੇ ਤੇ ਉਠ ਜਾਈ ।*
*ਧੰਨਾ ਜਟੁ ਉਧਾਰਿਆ ਸਧਨਾ ਜਾਤਿ ਅਜਾਤਿ ਕਸਾਈ ।*

---

* ਭਾਰਤ ਕੇ ਮਹਾਨ ਦਰਸ਼ਨਿਕ ਸ਼ੰਕ੍ਰਾਚਾਰਯਾ, ਗੋਬਿੰਦ ਪਾਦ, ਸਿਧ ਪੁਰਸ਼ ਕਬੀਰ, ਸੰਤ ਨਾਨਕ ਕਾ ਕੁੰਡਲਨੀ ਕੇ ਹੀ ਸਾਧਨ ਥੇ ਜਿਨਕੇ ਉਦਬੋਧ ਸੇ ਯਹਿ ਅਵਸਥਾ ਪ੍ਰਾਪਤ ਹੂਈ ਥੀ। ਇਨ ਸਭੀ ਮਹਾਤਮੋਂ ਨੇ ਅਲਗ ਅਲਗ ਪਧਤਿਯੋਂ ਕਾ ਨਿਰਮਾਣ ਕੀਆ ਹੈ। ਕਿਸੀ ਨੇ ਹਠ ਯੋਗ ਦੁਆਰਾ ਕਿਸੀ ਨੇ ਸਹਿਜ ਯੋਗ ਦੁਆਰਾ। (ਗੁਰਦਵੇ ਸ੍ਰੀ ਰਤਨ ਮੁਨੀ ਅਭਿਨੰਦਨ, ਗ੍ਰੰਥ ਸਫ਼ਾ ੨੦੮, ਲੇਖਕ ਸੁਨੀਲ ਕੁਮਾਰ)

*ਜਨ ਰਵਿਦਾਸ ਚਮਾਰ ਹੋਇ ਚਹੁ ਵਰਨਾ ਵਿਚ ਕਰਿ ਵਡਿਆਈ ।*
*ਬੇਣੀ ਹੋਯਾ ਅਧਿਆਤਮੀ ਸੈਣ ਨੀਚ ਕੁਲ ਅੰਦਰਿ ਨਾਈ ।*
*ਪੈਰੀ ਪੈ ਪਾ ਖਾਕ ਹੋਇ ਗੁਰ ਸਿਖਾਂ ਵਿੱਚ ਵੱਡੀ ਸਮਾਈ ।*
*ਅਲਖੁ ਲਖਾਇ ਨਾ ਅਲਖ ਲਖਾਈ - (ਵਾਰ ੧੨, ਪਾਉੜੀ ੧੫)*

ਇਕ ਗੁਰੂ ਤੋਂ ਦੂਜੇ ਗੁਰੂ ਸਾਹਿਬਾਨ ਵਿੱਚ ਜੋਤ ਦੇ ਵਾਸ ਦੀ ਪ੍ਰਕਿਰਿਆ ਵੀ ਇਸੇ ਭਾਂਤ ਵਰਤਦੀ ਹੈ। ਹਿਰਦੇ ਦਾ ਭਾਂਡਾ ਤਿਆਰ ਹੋਣ ਤੋਂ ਪਹਿਲੇ ਸਤਿਗੁਰਾਂ ਦੀ ਕ੍ਰਿਪਾ ਕਟਾਖਯ ਕਾਰਨ ਆਤਮ ਪ੍ਰਕਾਸ਼ ਹੁੰਦਾ ਆਇਆ ਹੈ। ਮੋਹਰ ਦੀ ਨਦਰ ਨਾਲ ਸਤਿਗੁਰੂ ਆਤਮ ਪ੍ਰਕਾਸ਼ ਕਰਦੇ ਰਹੇ, ਅਤੇ ਅਗੋਂ ਸਾਧਕ ਅਧਿਕਾਰੀਆਂ ਨੂੰ ਦਿੱਬ ਦ੍ਰਿਸ਼ਟੀ ਪ੍ਰਾਪਤ ਹੁੰਦੀ ਰਹੀ। ਉਤਰਾਧਿਕਾਰੀ, ਗੁਰਸਿੱਖ ਅਜਰ ਜਰਦੇ ਰਹੇ :-

*'ਕ੍ਰਿਪਾ ਕਟਾਖ੍ਯ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ ॥ (ਧਨਾਸਰੀ ਮ: ੫-੬੮੧)*

ਏਹੋ ਕਾਰਨ ਹੈ, ਜਿਸ ਅਵਸਥਾ ਵਿੱਚ ਪਹਿਲੇ ਸਤਿਗੁਰਾਂ ਦਾ ਅਨੁਭਵ ਪਹੁੰਚਿਆ ਹੋਇਆ ਹੁੰਦਾ ਸੀ। ਉਤਰਾਧਿਕਾਰੀ ਸਤਿਗੁਰੂ ਓਸੇ ਅਵਸਥਾ ਦੇ ਪਦ ਉਤੇ ਵਿਰਾਜਕੇ ਜੋਤ ਤੋਂ ਜੋਤ ਜਗੇ, ਦੀ ਆਤਮਕ ਮੰਜ਼ਿਲ ਵਿੱਚ ਵਿਚਰਨ ਲਈ ਗੁਰੂ ਕ੍ਰਿਪਾ ਨਾਲ ਸਮਰਥ ਹੁੰਦੇ ਹਨ।

ਪ੍ਰੋਫੈਸਰ ਸਾਹਿਬ ਜੀ ਨੇ, ਤ੍ਰਿਕੁਟੀ ਲਫਜ਼ ਦੇ ਖਿਆਲ ਗੁਰੂ ਨਾਨਕ ਜੀ ਦੇ ਕਬੀਰ ਜੀ ਤੋਂ ਲਏ ਦੱਸਕੇ ਗੱਲ ਖਤਮ ਨਹੀਂ ਕੀਤੀ, ਉਸ ਤੋਂ ਪਿਛੋਂ ਹੋਏ ਗੁਰੂ ਸਾਹਿਬਾਨ ਭੀ ਇਸ ਵਲ੍ਹੇਟੇ ਵਿੱਚ ਲਏ ਹਨ। "ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਗੁਰੂ ਅੰਗਦ ਦੇਵ ਜੀ ਦੀ ਰਾਹੀਂ ਗੁਰੂ ਅਮਰਦਾਸ ਲਫਜ਼ ਤ੍ਰਿਕੁਟੀ ਵਾਲਾ ਨਵਾਂ ਖਿਆਲ ਹੂ-ਬ-ਹੂ ਉਨ੍ਹਾਂ ਵਾਂਗ ਹੀ ਨਾ ਦੁਹਰਾਉਂਦੇ। *(ਸਫਾ ੫੦, ਕਬੀਰ ਬਾਣੀ ਸਟੀਕ)*

ਗੁਰੂ ਅੰਗਦ ਜੀ ਨੇ ਤ੍ਰਿਕੁਟੀ ਸ਼ਬਦ ਦੀ ਕਿਸੇ ਥਾਂ ਭੀ ਵਰਤੋਂ ਨਹੀਂ ਕੀਤੀ ।

ਵਿਚਾਰਨਯੋਗ ਗੱਲ ਇਹ ਹੈ ਕਿ ਗੁਰੂ ਅਮਰਦਾਸ ਜੀ, 'ਫਿਰ ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਨੇ ਇਸ ਤ੍ਰਿਕੁਟੀ ਲਫਜ਼ ਦੀ ਵਰਤੋਂ ਕੀਤੀ ਹੈ। ਕੀ ਉਹ ਵਰਤੋਂ ਮੂਲ ਰੂਪ ਵਿੱਚ ਕਬੀਰ ਜੀ ਦੇ ਵਰਤੇ ਅਰਥਾਂ ਤੇ ਖਿਆਲਾਂ ਦੀ ਪ੍ਰੰਪਰਾ ਨਾਲ ਜੁੜਦੀ ਹੈ ਨਾਕਿ ਗੁਰੂ ਨਾਨਕ ਜੀ ਦੀ ਦੱਸੀ ਸੇਧ ਤੇ ਜੁਗਤ ਨਾਲ? ਪੋਥੀ ਸੱਚਖੰਡ ਵਿੱਚ ਭਗਤਾਂ ਨੂੰ ਦੱਸੀ ਗਈ ਜੁਗਤ ਦੀ ਚਰਚਾ ਪ੍ਰਮਾਣਤ ਕਰਦੀ ਹੈ ਇਹ ਜੁਗਤ ਭਗਤਾਂ ਨੂੰ ਭੀ ਗੁਰੂ ਨਾਨਕ ਜੀ ਰਾਹੀਂ ਪ੍ਰਾਪਤ ਹੋਈ ਸੀ।

ਮਹਲਾ ਤੀਜੇ, ਚੌਥੇਂ, ਪੰਜਵੇਂ ਦੇ ਸ਼ਬਦਾਂ ਵਿੱਚ ਭਿੰਨ ਭਿੰਨ ਰੂਪਾਂ ਤੇ ਅਰਥਾਂ ਵਿੱਚ ਤ੍ਰਿਕੁਟੀ ਸ਼ਬਦ ਬਾਰੇ ਕੀਤੀ ਚਰਚਾ ਵਿੱਚ ਦੱਸਿਆ ਜਾ ਚੁੱਕਾ ਹੈ ਤ੍ਰਿਕੁਟੀ ਦੇ ਅਰਥ ਇੱਕ ਨਹੀਂ ਭਿੰਨ ਭਿੰਨ ਰੂਪਾਂ ਵਿੱਚ ਇਸ ਲਫਜ਼ ਦੀ ਵਰਤੋਂ ਹੋਈ ਹੈ। ਕਬੀਰ ਜੀ ਨੇ ਕੇਦਾਰਾ ਰਾਗ ਵਿੱਚ *'ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲ੍ਹੇ ਤਾ ਮਨ ਖੀਵਾ ਭਾਈ' (੧੧੨੩)* ਤ੍ਰਿਕੁਟੀ ਜਾਗਣ ਤੋਂ ਖੀਵੇ ਹੋਏ ਮਨ ਦੀ ਗੱਲ ਕੀਤੀ ਹੈ। ਗੁਰੂ ਨਾਨਕ ਜੀ ਦਾ ਵਾਕ ਹੈ :-

*'ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲਿਐ ਸੁਖੁ ਹੋਇ'॥(ਸਿਰੀ ਰਾਗ ਮ. ੧,੧੮)*
*ਤ੍ਰਿਕੁਟੀ ਛੂਟੀ ਬਿਮਲ ਮਝਾਰਿ ॥ (ਗਉੜੀ ਮ. ੧-੨੨੦)*

ਤ੍ਰੈਗੁਣਾਂ ਤੋਂ ਉਚਾ ਉਠਣਾ ਭੀ ਤ੍ਰਿਕੁਟੀ ਛੁੱਟਣ ਦਾ ਭਾਵ ਹੁੰਦਾ ਹੈ। ਜੈਸਾ ਕਿ ਇਸ ਸ਼ਬਦ ਦੀ ਪਹਿਲੀ ਸਤਰ ਵਿੱਚ ਤ੍ਰੈਗੁਣ ਗਿਣੇ ਹਨ ਅਤੇ ਅੰਤਲੀ ਵਿੱਚ 'ਤ੍ਰਿਕੁਟੀ ਛੂਟੈ' ਲਿਖਿਆ

ਤੇ ਅਗੇ ਚਉਥਾ ਪਦ ਲਿਖਿਆ ਹੈ।

*ਤ੍ਰੈ ਗੁਣ ਸਭਾ ਧਾਤੁ ਹੈ ਦੂਜਾ ਭਾਉ ਵਿਕਾਰੁ ॥*

*ਪੰਡਿਤ ਪੜੈ ਬੰਧਨ ਮੋਹ ਬਾਧਾ ਨਹ ਬੂਝੈ ਬਿਖਿਆ ਪਿਆਰਿ ॥*

*ਸਤਿਗੁਰਿ ਮਿਲਿਐ ਤ੍ਰਿਕੁਟੀ ਛੂਟੈ ਚਉਥੈ ਪਦਿ ਮੁਕਤਿ ਦੁਆਰੁ॥(ਸਿਰੀ ਰਾਗ ਮ. ੩, ੩੩)*

ਬ੍ਰਹਮਾ ਬਿਸ਼ਨ ਮਹੇਸ਼ ਤ੍ਰਿਗੁਣ ਵਿੱਚ ਰਹਿੰਦੇ ਹਨ, ਇਸ ਕਰਕੇ ਤ੍ਰੈ ਗੁਣ ਤੇ ਇਸ ਤ੍ਰੈ ਮੂਰਤੀ ਤੋਂ ਉਚਾ ਉਠਣਾ ਤ੍ਰਿਕੁਟੀ ਛੁਟਣ ਤੋਂ ਭਾਵ ਹੁੰਦਾ ਹੈ ਯਥਾ :

*ਬ੍ਰਹਮਾ ਬਿਸਨੁ ਮਹੇਸੁ ਤ੍ਰੈ ਮੂਰਤਿ ਤ੍ਰਿਗੁਣਿ ਭਰਮਿ ਭੁਲਾਈ ॥*

*ਗੁਰ ਪਰਸਾਦੀ ਤ੍ਰਿਕੁਟੀ ਛੂਟੈ ਚਉਥੈ ਪਦਿ ਲਿਵ ਲਾਈ॥ (ਰਾਮਕਲੀ ਮ. ੩, ੯੦੯)*

ਜਾਗਤ੍ਰ, ਸੁਪਨ, ਸਖੋਪਤ, ਤ੍ਰੈਗੁਣਾਂ ਤੋਂ ਮਗਰੋਂ ਤੁਰੀਆ ਆਉਂਦੀ ਹੈ। ਗਿਆਤਾ, ਗਿਆਨ, ਗੇਯ, ਧਿਆਤਾ, ਧਿਆਨ, ਧੇਯ, ਦ੍ਰਿਸਟਾ, ਦਰਸ਼ਨ, ਦ੍ਰਿਸਯ, ਪ੍ਰਮਾਤਾ, ਪ੍ਰਮਾਨ, ਪ੍ਰਮੇਯ, ਯਥਾ,

*'ਤ੍ਰਿਕੁਟੀ ਛੂਟੀ ਬਿਮਲ ਮਝਾਰਿ॥ (ਗਉੜੀ ਮ. ੧ ੨੨੦)* ਅਰਥਾਂ ਵਿੱਚ ਵੀ ਲਿਆ ਜਾਂਦਾ ਹੈ ।

ਤ੍ਰਿਕੁਟੀ ਦਾ ਅਰਥ ਤਿਉੜੀ ਵੀ ਲਗਦਾ ਹੈ। *ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰਿ (ਸਫਾ ੨੨੦)* ਉਤੇ ਤਿੰਨ ਗੁਣਾਂ ਦੀ ਗੰਢ ਅਰਥ ਵੀ ਕੀਤਾ ਹੈ। ਤ੍ਰਿਬਿਧ ਦਾ ਇਹ ਅਰਥ ਪੰਡਤ ਤਾਰਾ ਸਿੰਘ ਨਿਰੋਤਮ ਜੀ ਨੇ ਭੀ ਲਿਖਿਆ ਹੈ, ਇਸ ਕਰਮ ਦਾ ਮੈਂ ਕਰਤਾ ਹਾਂ। ਇਹ ਕਰਮ ਮੈਂ ਕੀਤਾ ਉਸ ਕਰਮ ਦਾ ਇਹ ਫਲ ਮਿਲੇਗਾ। (ਸਫਾ ੪੦) ਸੰਥਿਆ ਸੈਚੀਆਂ ਕ੍ਰਿਤ ਭਾਈ ਵੀਰ ਸਿੰਘ)*

ਇਸ ਚਰਚਾ ਤੋਂ ਸਪਸ਼ਟ ਹੈ ਤ੍ਰਿਕੁਟੀ ਦੇ ਸਾਰੇ ਪਦਾਂ ਵਿੱਚ ਇਕੋ ਅਰਥ ਨਹੀਂ ਲਗਾਏ ਜਾ ਸਕਦੇ। ਭਿੰਨ ਭਿੰਨ ਥਾਵਾਂ ਵਿੱਚ ਵੱਖੋ ਵੱਖਰੇ ਅਰਥ ਹਨ।

ਭਾਈ ਗੁਰਦਾਸ ਜੀ ਨੇ ਹੇਠ ਲਿਖੇ ਅਰਥਾਂ ਵਿੱਚ ਤ੍ਰਿਕੁਟੀ ਦੀ ਵਰਤੋਂ ਕੀਤੀ ਹੈ। "ਗੁਰਮੁਖ ਤ੍ਰਿਕੁਟੀ ਲੰਘਕੇ ਸਹਿਜ ਵਿੱਚ ਇਸ਼ਨਾਨ ਕਰਦੇ ਹਨ। ਗੁਰਮੁਖ ਇਕ ਅਕਾਲ ਪੁਰਖ ਦਾ ਧਿਆਨ ਧਰਦੇ ਹਨ :-

*ਉਤਮ ਮਧਮ ਨੀਚ ਸਾਧ ਬਾਲਕ ਬਿਰਧ ਜਣਾਏ ।*

*ਇੜਾ ਪਿੰਗਲਾ ਸੁਖਮਨਾ ਤ੍ਰਿਕੁਟੀ ਲੰਘ ਤ੍ਰਿਬੇਣੀ ਨਾਇ ।*

*ਗੁਰਮੁਖ ਇਕ ਮਨ ਇਕ ਧਿਆਇ । (ਵਾਰ ਚੌਥੀ)*

ਗੁਰੂ ਨਾਨਕ ਜੀ ਅਤੇ ਭਗਤਾਂ ਦੀ ਹੋਈ ਵਾਰਤਾ ਅਤੇ ਚਰਚਾ ਨਾਲ ਮੇਲ ਕੇ ਦੇਖਿਆਂ ਉਸ ਪ੍ਰਸੰਗ ਵਿੱਚ ਇਸ ਸ਼ਬਦ ਦੀ ਰਚਨਾ ਹੋਈ ਸਿੱਧ ਹੁੰਦੀ ਹੈ ।

ਕਬੀਰ ਜੀ ਨੇ, *'ਗੁਰੂ ਕੀ ਮਤਿ ਜੀਇ ਆਈ ਕਾਰਿ'॥* ਨੂੰ ਜਿਨ੍ਹਾਂ ਅਰਥਾਂ ਵਿੱਚ ਵਰਤਿਆ

---

* ਭਾਈ ਵੀਰ ਸਿੰਘ ਜੀ ਨੇ ਸੰਥਿਆ ਸੈਂਚੀਆਂ ਟੀਕੇ, ਵਿੱਚ ਤ੍ਰਿਕੁਟੀ ਉਤੇ ਵੇਰਵੇ ਭਰੀ ਚਰਚਾ ਕੀਤੀ ਹੈ :-

ਤ੍ਰਿਕੁਟੀ, 1. ਤਿੰਨ ਚੋਟੀਆਂ ਦਾ ਪਹਾੜ 2. ਲੰਕਾ ਵਾਲੇ ਪਹਾੜ ਦਾ ਨਾਮ । ਦੋਹਾਂ ਭਰਵੱਟਿਆਂ ਵਿਚਕਾਰਲੇ ਮਸਤਕ ਦਾ ਥਾਂ ਜਿਥੇ ਧਯਾਨ ਧਰਕੇ ਯੋਗੀ ਦਸਮ ਦੁਆਰ ਦਾ ਰਸਤਾ ਖੋਲ੍ਹਦਾ ਹੈ । (ਪੂਰਕ ਕੁੰਭਕ ਰੇਚਕ ਕਰ ਹੂੰ । ਉਲਟ ਧਯਾਨ ਤ੍ਰਿਕੁਟ ਕਾ ਧਰ ਹੂੰ) (ਵਿਸ਼ਰਾਮ ਹਿੰਦੀ ਕੋਸ਼)

ਹੈ, ਉਸ ਤੋਂ ਸਪੱਸ਼ਟ ਹੈ ਗੁਰੂ ਸਾਖੀ (ਸਹਾਈ) ਹੋਏ ਤਾਂ ਤ੍ਰਿਕੁਟੀ ਜਾਗੀ, ਕਬੀਰ ਜੀ ਕਹਿੰਦੇ ਹਨ, ਇਹ ਬੁਧ ਮੈਂ ਸਤਿਗੁਰ ਤੋਂ ਪਾਈ। ਇਸ ਸਬੰਧੀ ਕਬੀਰ ਜੀ ਦੀ ਸਵੀਕ੍ਰਿਤੀ (ਪ੍ਰੋਫੈਸਰ ਜੀ ਦੇ ਅਰਥਾਂ ਅਨੁਸਾਰ ਵੀ) ਠੀਕ ਪ੍ਰਮਾਣਤ ਹੁੰਦੀ ਹੈ। ਪਤਾ ਨਹੀਂ ਕਿਉਂ ਪ੍ਰੋਫੈਸਰ ਜੀ 'ਅਨੁਭਵੀ ਵਿਆਖਿਆ' ਰਾਹੀਂ ਉਲਟਾ ਚੱਕਰ ਚਲਾ ਰਹੇ ਹਨ, ਕਿ ਗੁਰੂ ਨਾਨਕ ਜੀ ਨੇ ਕਬੀਰ ਜੀ ਤੋਂ ਤ੍ਰਿਕੁਟੀ ਲਫ਼ਜ਼ ਦਾ ਨਵਾਂ ਖਿਆਲ ਭੀ ਲਿਆ, ਇਸ ਦਾ ਕੀ ਭਾਵ ਸਮਝਿਆ ਜਾਵੇ?

ਕਬੀਰ ਜੀ ਅਤੇ ਪ੍ਰੋਫੈਸਰ ਜੀ ਦੇ ਕਥਨ ਵਿੱਚ ਭਾਰੀ ਭੇਦ ਹੈ, ਕਬੀਰ ਜੀ ਦਾ ਕਥਨ ਹੈ ਜਦੋਂ ਗੁਰਸਾਖੀ ਜਾਗੀ, ਗੁਰੂ ਸਹਾਈ ਹੋਏ ਤ੍ਰਿਕੁਟੀ ਜਾਗੀ' ਤਦੋਂ *'ਤ੍ਰਿਕੁਟੀ ਸੰਧਿ ਮੈ ਪੇਖਿਆ ਘਟਿ ਹੂ ਘਟਿ ਜਾਗੀ'॥* ਸਾਰੀਆਂ ਤੁਕਾਂ ਦਾ ਅਰਥ ਇਸ ਤਰ੍ਹਾਂ ਆਪ ਨੇ ਹੀ ਕੀਤਾ ਹੈ: 'ਮੇਰੇ ਅੰਦਰ ਸਤਿਗੁਰੂ ਦੀ ਸਿਖਿਆ ਨਾਲ ਐਸੀ ਬੁਧ ਜਾਗ ਪਈ ਹੈ ਕਿ ਮੇਰੀ ਜਨਮ ਮਰਨ ਦੀ ਭਟਕਣਾ ਮੁਕ ਗਈ ਹੈ, ਤੇ ਮੈਂ ਜਗਤ ਵਿੱਚ ਵਿਚਰਦਾ ਹੋਇਆ ਹੀ ਉਸ ਹਾਲਤ ਵਿੱਚ ਟਿਕਿਆ ਰਹਿੰਦਾ ਹਾਂ ਜਿੱਥੇ ਮਾਇਆ ਦੇ ਫੁਰਨੇ ਨਹੀਂ ਉਠਦੇ (ਰਹਾਉ)।"

ਸਤਿਗੁਰੂ ਦੀ ਸਿੱਖਿਆ ਨਾਲ ਬੁਧ ਜਾਗਣ ਤੇ ਮੈ ਤ੍ਰਿਕੁਟੀ ਵਿੰਨ੍ਹ ਲਈ ਹੈ। ਹੁਣ ਮੈਨੂੰ ਹਰੇਕ ਘਟ ਵਿੱਚ ਪ੍ਰਭੂ ਦੀ ਜੋਤ ਜਗਦੀ ਦਿਸ ਰਹੀ ਹੈ। ਮੇਰੇ ਅੰਦਰ ਐਸੀ ਮੱਤ ਪੈਦਾ ਹੋ ਗਈ ਹੈ ਕਿ ਮੈ ਅੰਦਰੋਂ ਵਿਰੱਕਤ ਹੋ ਗਿਆ ਹਾਂ।"

ਇਹ ਅਰਥ ਕਰਦੇ ਹੋਏ ਭੀ ਪ੍ਰੋਫੈਸਰ ਜੀ ਫਿਰ ਪਤਾ ਨਹੀਂ ਕਿਉ ਮੁੜ ਮੁੜ ਕਹਿੰਦੇ ਹਨ:-

'ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਗੁਰੂ ਅੰਗਦ ਦੇਵ ਜੀ ਦੇ ਰਾਹੀਂ ਗੁਰੂ ਅਮਰਦਾਸ ਜੀ ਪਾਸ ਆਈ ਨਾ ਹੁੰਦੀ ਤੇ ਇਨ੍ਹਾਂ ਨੂੰ ਉਨ੍ਹਾਂ ਦੀ ਬਾਣੀ ਪੜ੍ਹਨ ਦਾ ਅਭਿਆਸ ਨਾ ਹੁੰਦਾ, ਤਾਂ ਗੁਰੂ ਅਮਰਦਾਸ ਜੀ ਲਫ਼ਜ਼ ਤ੍ਰਿਕੁਟੀ ਵਾਲਾ ਨਵਾਂ ਖਿਆਲ ਹੂ-ਬ-ਹੂ ਉਨ੍ਹਾਂ ਵਾਂਗ ਹੀ ਨਾ ਦੁਹਰਾਉਂਦੇ।'

ਇਕ ਪਾਸੇ ਆਪ ਜੀ ਕਹਿੰਦੇ ਹਨ, ਗੁਰੂ ਨਾਨਕ ਜੀ ਨੇ ਤ੍ਰਿਕੁਟੀ ਦਾ ਲਫਜ਼ ਤੇ ਖਿਆਲ ਕਬੀਰ ਜੀ ਤੋਂ ਲਿਆ ਹੈ। ਦੂਜੇ ਪਾਸੇ ਉਨ੍ਹਾਂ ਦਾ ਕਥਨ ਹੈ ਤ੍ਰਿਕੁਟੀ ਲਫਜ਼ ਪਹਿਲਾਂ ਹਠਯੋਗੀਆਂ ਵਿੱਚ ਵਰਤਿਆ ਜਾਂਦਾ ਸੀ। ਸ਼ਬਦ ਦੇ ਅਰਥ ਕਰਦਿਆਂ ਦਸਦੇ ਹਨ, ਕਬੀਰ ਜੀ ਦੀ ਗੁਰੂ ਦੀ ਸਿੱਖਿਆ ਨਾਲ ਤ੍ਰਿਕੁਟੀ ਖੁੱਲ੍ਹੀ, ਬੁਧ ਜਾਗੀ ਭਟਕਣਾ ਮੁਕੀ। ਇਨ੍ਹਾਂ ਅਰਥਾਂ ਵਿੱਚ ਪ੍ਰਗਟਾਇਆ ਉਨ੍ਹਾਂ ਦਾ ਕੇਹੜਾ ਮੱਤ ਠੀਕ ਮੰਨਿਆ ਜਾਵੇ? ਇਕ ਵਿਆਖਿਆ ਦੂਜੀ ਮਾਨਤਾ ਨੂੰ ਕੱਟਦੀ ਹੈ। ਆਪ ਜੀ ਨੇ ਤ੍ਰਿਕੁਟੀ ਸ਼ਬਦ ਦੀ 'ਵਿਉਤਪਤੀ' ਦਸਦਿਆਂ ਇਹ ਸ਼ਬਦ ਸੰਸਕ੍ਰਿਤ ਦਾ ਦਸਿਆ ਹੈ ਇਹ ਕਥਨ ਭੀ ਠੀਕ ਹੈ।

ਕਬੀਰ ਜੀ ਸੰਸਕ੍ਰਿਤ ਦੇ ਲਫਜ਼ਾਂ ਦੀ ਸੁਣੀ ਸੁਣਾਈ ਵਰਤੋਂ ਤਾਂ ਕਰ ਸਕਦੇ ਸਨ, ਸੰਸਕ੍ਰਿਤ ਦੇ ਮੂਲ ਲਫਜ਼ ਘੜਨੇ ਉਨ੍ਹਾਂ ਦੀ ਸੋਚ ਤੋਂ ਬਾਹਰ ਦੀ ਗੱਲ ਸੀ, ਕਬੀਰ ਜੀ ਤਾਂ, ਸੰਸਕ੍ਰਿਤ ਨੂੰ 'ਕੂਪ ਜਲ' ਕਹਿੰਦੇ ਸਨ, ਤ੍ਰਿਕੁਟੀ ਲਫਜ ਦੀ ਕਬੀਰ ਜੀ ਨੇ ਰਚਨਾ ਕੀਤੀ ਕਹਿਣਾ ਠੀਕ ਨਹੀਂ। ਇਸ ਦੀ ਲੋੜ ਭੀ ਨਹੀਂ ਸੀ ਕਿਉਂ ਕਿ ਇਹ ਲਫਜ਼ ਹਠਯੋਗੀ ਕਿਰਿਆ ਵਿੱਚ ਆਪ ਜੀ ਦੇ ਕਹਿਣ ਮੁਤਾਬਕ ਹੀ ਬਹੁਤ ਪਹਿਲਾਂ ਤੋਂ ਵਰਤਿਆ ਜਾਂਦਾ ਰਿਹਾ ਹੈ।

'ਤ੍ਰਿਕੁਟੀ' ਲਫਜ਼ ਕਬੀਰ ਜੀ ਦੀ, 'ਤਣਨਾ ਬੁਣਨਾ' ਜਾਂ ਕਿਸੇ ਜਾਤੀ ਧੰਦੇ ਨਾਲ ਸਬੰਧਤ ਨਹੀਂ। ਜਿਵੇਂ *'ਕੋਰੀ ਕੋ ਕਾਹੂ ਮਰਮੁ ਨ ਜਾਨਾਂ'* ਵਾਕ ਵਿੱਚ ਉਨ੍ਹਾਂ ਨੇ ਪ੍ਰਮੇਸ਼ਰ ਨੂੰ ਜੁਲਾਹਾ ਕਿਹਾ ਹੈ। ਕੋਈ ਅਜੇਹਾ ਲਫਜ਼ ਕਬੀਰ ਜੀ ਤੋਂ ਲਿਆ ਕਿਹਾ ਜਾਂਦਾ ਤਦ ਕੁਝ ਸਮਝ ਆ ਸਕਦਾ ਸੀ ਕਿ ਇਹ ਵਿਸ਼ੇਸ਼ 'ਟਰਮ' ਕਬੀਰ ਜੀ ਤੋਂ ਗੁਰੂ ਜੀ ਨੇ ਲਈ ਹੈ।

ਕਬੀਰ ਜੀ ਦਾ ਨਿਸੰਗਤਾ ਨਾਲ ਗੱਜ ਵੱਜ ਕੇ ਫੁਰਮਾਇਆ ਕਥਨ ਮੰਨਣ ਯੋਗ ਹੈ।

'ਸਤਿਗੁਰੂ ਦੀ ਸਿੱਖਿਆ ਨਾਲ ਮੇਰੀ ਐਸੀ ਬੁਧਿ ਜਾਗ ਪਈ ਹੈ, ਮੇਰੀ ਜਨਮ ਮਰਨ ਦੀ ਭਟਕਣਾ ਮੁਕ ਗਈ ਹੈ। ਪ੍ਰਭੂ ਚਰਨਾ ਵਿੱਚ ਮੇਰੀ ਸੁਰਤ ਜੁੜ ਗਈ ਹੈ। ਕਿਸ ਸਤਿਗੁਰੂ ਦੀ ਸਿੱਖਿਆ ਨਾਲ ਬੁਧ ਜਾਗੀ? ਕਬੀਰ ਜੀ ਦੱਸਦੇ ਹਨ, ਜਿਸ ਸਤਿਗੁਰੂ ਨੇ ਮੇਰੇ ਅੰਤਰ ਆਤਮੇ ਸਤਿਨਾਮ ਰਾਹੋਂ ਅਨੁਭਵ-ਪ੍ਰਕਾਸ਼ ਕੀਤਾ :

*ਸਤਿਪੁਰਖ ਸਤਿਗੁਰ ਤੇ ਪਾਇਆ। ਤਬ ਸਤਿਨਾਮ ਲੈ ਰਿਦੈ ਬਸਾਇਆ ।*
*ਜੁਗ ਜੁਗ ਗੁਰੂ ਨਾਨਕ ਜਪਿਆ ਕੀਟ ਮਰੀਦ ਕਬੀਰਾ।*
*(ਅਧਿਆਇ ੧੩, ਪ੍ਰਾਣ ਸੰਗਲੀ, ਪੁਰਾਤਨ ਜਨਮ ਸਾਖੀ ਅਤੇ ਗੋਸ਼ਟਾਂ)*

ਸਤਿਨਾਮ ਮੰਤਰ ਦੀ ਗੁਰੂ ਤੋਂ ਪ੍ਰਾਪਤੀ ਦਾ ਵਰਣਨ ਕੇਵਲ ਪ੍ਰਾਣ ਸੰਗਲੀ ਵਿੱਚ ਨਹੀਂ ਹੋਰ ਗੋਸ਼ਟਾਂ, ਜਨਮ ਸਾਖੀਆਂ, ਗ੍ਰੰਥਾਂ ਤੋਂ ਇਲਾਵਾ ਕਬੀਰ ਪੰਥੀ ਗ੍ਰੰਥਾਂ ਵਿੱਚ ਇਸ ਦੀ ਖੁਲ੍ਹੇ ਰੂਪ ਵਿੱਚ ਵਰਤੋਂ ਕੀਤੀ ਹੋਈ ਮਿਲਦੀ ਹੈ।

ਕਵੀਵਰ ਰਵਿੰਦਰ ਨਾਥ ਟੈਗੋਰ, ਉਨ੍ਹਾਂ ਦੇ ਵਿਦਵਾਨ ਮਿੱਤਰ ਛਿਤਿਮੋਹਨ ਸੇਨ ਦੀ ਸੰਚਿਤ ਕੀਤੀ ਕਬੀਰ ਰਚਨਾ, ਡਾ. ਹਜ਼ਾਰੀ ਪ੍ਰਸ਼ਾਦ ਦਿਵੇਦੀ ਨੇ ਆਪਣੇ ਖੋਜ-ਨਿਬੰਧ (ਕਬੀਰ) ਵਿੱਚ ਅਧਾਰ ਰੂਪ ਵਿੱਚ ਵਰਤੀ ਹੈ, ਉਸ ਵਿਚੋਂ ਸਤਿਨਾਮ ਦਾ ਪਾਠ ਇਸ ਰੂਪ ਵਿੱਚ ਉਦ੍ਰਤ ਕੀਤਾ ਗਿਆ ਹੈ ?

*(ੳ) ਸਤਿ ਰਾਹੇ ਸਤਿਗੁਰੂ ਕੋ ਚੀਨੇ ਸਤਿਨਾਮ ਵਿਸਵਾਸਾ ।*
*ਕਹੈ ਕਬੀਰਾ ਸਾ ਮਨ ਹਿਤਕਾਰੀ ਹਮ ਸਾਧਨ ਕੈ ਦਾਸਾ। (੧੫੭, ਸਫਾ ੩, ਬਾਣੀ ਕਾ ਭਾਗ)*

*(ਅ) ਸਤਿਨਾਮ ਹੈ ਸਬ ਤੇ ਨਯਾਰਾ*
*ਨਿਰਗੁਨ ਸਰਗੁਨ ਸ਼ਬਦ ਪਾਸਾਰਾ।(੨੨੬, ਸਫਾ ੭੯ ਕਬੀਰ, ਡਾ. ਹਜ਼ਾਰੀ ਪ੍ਰਸਾਦਿ ਦਿਵੇਦੀ)*

ਕਬੀਰ ਜੀ ਬਨਾਰਸ ਦੇ ਰਹਿਣ ਵਾਲੇ ਸੀ, ਗੁਰੂ ਨਾਨਕ ਜੀ ਪੰਜਾਬ ਦੇ ਵਾਸੀ ਸਨ, ਪ੍ਰਭਾਵ ਪੰਜਾਬੀ ਸਾਧੂ ਦੇ ਉਚਾਰਨ (ਗੁਰਮੁਖੀ) ਦਾ ਕਬੀਰ ਉਤੇ ਪਿਆ। ਸ਼ਿਆਮ ਸੁੰਦਰ ਜੀ ਕਹਿੰਦੇ ਹਨ, ਕਬੀਰ ਦੀ ਬਾਣੀ ਕਿਸੇ ਪੰਜਾਬੀ ਸਾਧੂ ਦੇ ਹੱਥ ਚੜ੍ਹ ਗਈ, ਉਸਨੇ ਪੰਜਾਬੀ ਰੰਗਣ ਦੇ ਦਿੱਤੀ। ਨਹੀਂ ਜੀਓ! ਕਬੀਰ ਜੀ ਹੀ ਇਕ ਸਾਧੂ ਦੇ ਹੱਥ ਚੜ੍ਹ ਗਏ ਸਨ, ਜਿਥੋਂ ਇਹ ਗੁਰਮੁਖੀ ਤੋਂ ਗੁਰਮਤਿ ਰੰਗ ਦੇ ਪ੍ਰਭਾਵ ਪਏ। *ਏਕੁ ਜੁ ਸਾਧੂ ਮੋੁਹਿ ਮਿਲਿਓ ਤਿਨਿ ਲੀਆ ਅੰਚਲਿ ਲਾਏ'।।*

ਇਵੇਂ ਹੀ ਹੋਰ ਪੰਜਾਬੀ ਲਫਜ਼ਾਂ ਦਾ ਪ੍ਰਭਾਵ, ਪੰਜਾਬ ਵਾਸੀ ਸਤਿਗੁਰੂ ਜੀ ਦਾ ਬਨਾਰਸ ਵਿੱਚ ਵਸਣ ਵਾਲੇ ਕਬੀਰ ਜੀ ਉਤੇ ਮੇਲ -ਮਿਲਾਪ ਤੋਂ ਪਿਆ, *'ਕਿਸੇ ਨੂੰ ਕੋਈ ਪਿਆਰਾ ਲੱਗੇ ਉਸਦੀ ਨਿਤ ਰਚਨਾ ਪੜ੍ਹੇ ਤੋਂ ਪ੍ਰਭਾਵ ਪੈ ਹੀ ਜਾਂਦਾ ਹੈ ।'* ਪ੍ਰੋਫੈਸਰ ਜੀ ਦਾ ਇਹ ਖਿਆਲ ਏਨ੍ਹਾਂ ਅਰਥਾਂ ਵਿੱਚ ਬਿਲਕੁਲ ਠੀਕ ਬੈਠਦਾ ਹੈ, ਨਾਲ ਹੀ ਧਿਆਨ ਨਾਲ ਦੇਖਦਿਆਂ ਪਤਾ ਚਲਦਾ ਹੈ ਕੌਣ ਕਿਸ ਦੀ ਨਿੱਤ ਬਾਣੀ ਪੜ੍ਹਦਾ ਸੀ। ਇਹ ਖਿਆਲ ਅੱਖਰਾਂ ਦੀ ਉਚਾਰਨ ਸ਼ੈਲੀ ਤੋਂ ਨਿਰਸੰਸੇ ਹੋ ਜਾਂਦਾ ਹੈ। ਬਾਵਨ ਅੱਖਰੀ ਦਾ ਉਚਾਰਨ, ਡੰਕੇ ਦੀ ਚੋਟ ਨਾਲ *ਪ੍ਰਗਟ ਕਰਦਾ ਹੈ, ਗੁਰੂ ਨਾਨਕ ਜੀ ਦੀ ਗੁਰਮੁਖੀ ਅੱਖਰ ਵਿਧੀ ਦਾ ਕਬੀਰ ਜੀ ਉਤੇ ਪ੍ਰਭਾਵ ਪਿਆ।* ਏਨਾਂ ਪ੍ਰਭਾਵ ਪਿਆ ਕਿ ਕਬੀਰ ਜੀ ਨੇ ਅਨੇਕਾਂ ਖਿਆਲ, ਲਫਜ਼, ਸ਼ਬਦ ਤੇ ਸਿਧਾਂਤ ਏਥੋਂ ਤੱਕ ਕਿ, ਪੰਜਾਬੀ (ਗੁਰਮੁਖੀ) ਉਚਰਨ ਲਫਜ਼ਾਂ ਦੀ ਬਣਤਰ ਦੀ ਸ਼ੈਲੀ ਨੂੰ ਵੀ ਅਪਣਾਇਆ। ਕਬੀਰ ਜੀ ਨੇ ਆਪਣੇ ਪਿਤਰੀ ਤੇ ਇਲਾਕਾਈ ਉਚਾਰਨ ਕੈ, ਖੈ, ਗੈ ਆਦਿਕ ਭੁੱਲਕੇ, ਗੁਰਮੁਖੀ ਉਚਾਰਨ ਢੰਗ ਦਾ

ਕੱਕਾ, ਖੱਖਾ, ਗੱਗਾ, ਘੱਘਾ ਦਾ ਅਨੁਸਰਣ ਕੀਤਾ। ਇਤਨੇ ਧਿਆਨ ਤੇ ਇਤਨੇ ਪਿਆਰ ਨਾਲ ਗੁਰਬਾਣੀ ਦਾ ਪ੍ਰਭਾਵ ਕਬੂਲਿਆ ਕਿ ਪੱਟੀ ਜਿਹੀ ਇੱਕ ਗੁਰੂ ਨਾਨਕ ਵਿਚਾਰ ਪ੍ਰਭਾਵੀ ਬਾਣੀ (ਬਾਵਨ ਅੱਖਰੀ) ਦੀ ਰਚਨਾ ਕੀਤੀ । ਗੋਬਿੰਦ ਤ੍ਰਿਗੁਣਾਂਇਤ ਜੀ ਦਾ ਕਥਨ ਹੈ ਪੰਜਾਬੀ ਦੇ ਪ੍ਰਭਾਵਾਂ ਦਾ ਕਾਰਨ ਕਬੀਰ ਜੀ ਦਾ ਪੰਜਾਬ ਜਾ ਕੇ ਰਹਿਣਾ ਸੀ। ਉਨ੍ਹਾਂ ਦੇ ਖਿਆਲਾਂ ਅਨੁਸਾਰ ਕਬੀਰ ਜੀ ਪਹਿਲੇ ਸਮੇਂ ਮੱਕੇ ਨੂੰ ਜਾਂਦੇ ਆਉਂਦੇ ਪੰਜਾਬ ਵਿੱਚ ਠਹਿਰਦੇ ਰਹੇ।

ਕਬੀਰ ਜੀ ਦਾ ਗੁਰੂ ਨਾਨਕ ਜੀ ਉਤੇ ਗੁਰਮੁਖੀ ਅੱਖਰਾਂ ਦੇ ਉਚਾਰਨ ਵਾਲਾ ਪ੍ਰਭਾਵ ਉਸੇ ਹਾਲਤ ਵਿੱਚ ਪਿਆ ਕਿਹਾ ਜਾ ਸਕਦਾ ਹੈ। ਜੇ ਗੁਰੂ ਨਾਨਕ ਜੀ ਤਲਵੰਡੀ ਰਾਏ ਭੋਏ ਦੀ ਥਾਂ ਗੋਰਖਪੁਰ ਦੇ ਇਲਾਕੇ ਮਗਹਰ ਜਾਂ ਕਾਸ਼ੀ ਵਿੱਚ ਜੰਮੇ ਪਲੇ ਤੇ ਪੜ੍ਹੇ ਹੁੰਦੇ, ਅਤੇ ਉਥੇ ਗੁਰਮੁਖੀ ਅੱਖਰਾਂ ਵਾਲੀ 'ਪੱਟੀ' ਦੀ ਉਚਾਰਨ ਸ਼ੈਲੀ ਪ੍ਰਚਲੱਤ ਹੁੰਦੀ। ਇਹ ਕੋਈ ਪ੍ਰੋਫੈਸਰ ਸਾਹਿਬ ਨਾਲੋ ਭੀ ਮਹਾਨ ਅਨੁਭਵੀ, ਕਾਲਪਨਿਕ ਭੀ ਨਹੀਂ ਸੋਚ ਸਕਦਾ। ਪ੍ਰਗਟ ਹੈ ਅਨੇਕਾਂ ਹੋਰ ਸ਼ਬਦਾਂ ਵਾਂਗ ਨਾਨਕ ਬਾਣੀ ਦੇ ਵਿਚਾਰਾਂ ਤੇ ਲਫਜ਼ਾਂ ਦੇ ਪ੍ਰਭਾਵ ਕਬੀਰ ਜੀ ਉਤੇ ਗੁਰੂ ਨਾਨਕ ਜੀ ਦੇ ਪਏ। ਵਿਆਖਿਆ ਪ੍ਰਣਾਲੀ ਇਹ ਰੂਪ ਧਾਰਨ ਕਰਦੀ ਹੈ। ਕਬੀਰ ਜੀ ਦੀ ਬੋਲੀ ਵਿੱਚ ਪੰਜਾਬੀ ਸ਼ਬਦਾਵਲੀ ਇਸਦੀ ਪ੍ਰੋੜਤਾ ਕਰਦੀ ਹੈ। ਸਿਧਾਂਤਾਂ ਦੇ ਪ੍ਰਭਾਵ ਆਪਣੀ ਥਾਂ ਮਹੱਤਵ ਰੱਖਦੇ ਹਨ। ਇਨ੍ਹਾਂ ਤੱਥਾਂ ਦੀ ਪੁਸ਼ਟੀ ਇਤਿਹਾਸਕਾਰਾਂ ਦੇ ਲੇਖਾਂ, ਭਾਸ਼ਾ - ਵਿਗਿਆਨੀਆਂ, ਅਤੇ ਪੁਰਾਤਨ ਲਿਖਤਾਂ ਤੋਂ ਹੁੰਦੀ ਹੈ ।

*ਕਬੀਰ ਜੀ ਦੀ ਸਾਰੀ ਬਾਣੀ ਨਕਲ ਕਰਨੀ :-*

ਕੀ ਗੁਰੂ ਜੀ ਕਬੀਰ ਜੀ ਦੀ ਸਾਰੀ ਬਾਣੀ ਲਿਖਕੇ ਲਿਆਏ ਸਨ? ਇਕ ਨੁਕਤਾ ਕਬੀਰ ਜੀ ਸਾਰੀ ਬਾਣੀ ਗੁਰੂ ਨਾਨਕ ਦੇਵ ਜੀ-ਉਨ੍ਹਾਂ ਦੀ ਇੱਕ ਲਿਖਤ ਅਨੁਸਾਰ 'ਮਗਹਰ' ਤੋਂ ਕਬੀਰ ਜੀ ਨੂੰ ਮਿਲਣ ਸਮੇਂ ਲਿਖਕੇ ਲਿਆਏ। ਦੂਜਾ ਉਨ੍ਹਾਂ ਦਾ ਹੀ ਮੱਤ ਹੈ ਕਾਸ਼ੀ ਤੋਂ ਸਾਰੀ ਬਾਣੀ ਨਕਲ ਕੀਤੀ। ਪ੍ਰੋਫੈਸਰ ਜੀ ਨੇ ਕਬੀਰ ਪੰਥੀ ਗ੍ਰੰਥਾਂ ਵਿੱਚ ਲਿਖੀ ਹੋਈ ਕਬੀਰ ਬਾਣੀ ਸਾਹਮਣੇ ਰੱਖੇ ਬਿਨਾਂ ਹੀ ਸਾਰੀ ਬਾਣੀ ਦੀ ਗੱਲ ਆਖ ਦਿੱਤੀ ਹੈ। ਕਬੀਰ ਪੰਥੀਆਂ ਨੂੰ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਬਾਣੀ ਨਾਲੋਂ ਨਿਸ਼ਠਾ 'ਕਬੀਰ ਚੌਰੇ' ਬਨਾਰਸ ਆਦਿ ਦੇ ਡੇਰਿਆਂ ਵਿੱਚ ਪਏ ਗ੍ਰੰਥਾਂ ਅੰਦਰ ਲਿਖੀ ਮਿਲਦੀ ਬਾਣੀ ਤੇ ਵਧੇਰੇ ਹੈ। ਇਹ ਬਾਣੀ 'ਕਬੀਰ ਬੀਜਕ' ਕਬੀਰ ਗ੍ਰੰਥਾਵਲੀ, 'ਕਬੀਰ ਬਚਨਾਵਲੀ, ਆਦਿਕ ਗ੍ਰੰਥਾਂ ਵਿੱਚ ਹੈ। ਕਬੀਰ ਜੀ ਦੀ ਅਜੇਹੀ ਹੋਰ ਬਾਣੀ ਕਾਫ਼ੀ ਮਾਤਰਾ ਵਿੱਚ ਹੈ, ਜਿਸ ਦੇ ਪੁਰਾਣੀ ਹੋਣ ਦੇ ਸਬੂਤ ਪੁਰਾਤਨ ਬੀੜਾਂ ਵਿੱਚ ਕਈ ਸ਼ਬਦਾਂ ਦੇ ਲਿਖੇ ਹੋਣ ਤੋਂ ਮਿਲਦੇ ਹਨ। ਅਜਿਹੇ ਕੁਝ ਪਦੇ ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਭੀ ਹਨ, ਆਦਿ ਬੀੜ ਦਾ ਭਾਗ ਨਹੀਂ ਬਣਾਏ ਗਏ, ਉਨ੍ਹਾਂ ਵਿਚੋਂ ਕਈ ਸ਼ਬਦ ਕਰਤਾਰਪੁਰ ਵਾਲੀ ਅਤੇ ਭਾਈ ਬੰਨੋ ਦੀ ਬੀੜ ਦੀਆਂ ਸ਼ਾਖਾਂ ਵਿੱਚ ਭੀ ਮਿਲਦੇ ਹਨ। ਉਨ੍ਹਾਂ ਤੋਂ ਪਤਾ ਚਲਦਾ ਹੈ ਕਿ ਅਜੇਹੀਆਂ ਕਈ ਰਚਨਾਵਾਂ ਆਦਿ ਬੀੜ ਦੀ ਰਚਨਾ ਦੇ ਸਮੇਂ ਤੱਕ ਗੁਰਮੁਖੀ ਅੱਖਰਾਂ ਦਾ ਵੇਸ ਧਾਰ ਚੁਕੀਆਂ ਸਨ। ਗੁਰੂ ਨਾਨਕ ਜੀ ਦਾ ਕਬੀਰ ਜੀ ਦੀ ਬਾਣੀ, 'ਮਗਹਰ' ਜਾਂ 'ਕਾਸ਼ੀ' ਤੋਂ ਜਾਂ ਦੋਵੇ ਥਾਵਾਂ ਤੋਂ ਸਾਰੀ ਦੀ ਸਾਰੀ ਬਾਣੀ ਨਕਲ ਕਰਕੇ ਲਿਆਂਦੀ ਮੰਨਿਆ ਜਾਵੇ ਜਿਵੇਂ ਪ੍ਰੋਫੈਸਰ ਜੀ ਕਹਿੰਦੇ ਹਨ, -ਇੰਝ ਤਾਂ ਜਿੰਨੇ ਸ਼ਬਦ ਪੁਰਾਣੀਆਂ ਲਿਖਤਾਂ ਤੇ ਬੀੜਾਂ ਵਿਚ ਹਨ, ਗੁਰੂ ਨਾਨਕ ਜੀ ਦੇ ਲਿਆਂਦੇ ਉਨ੍ਹਾਂ ਸਾਰੇ ਸ਼ਬਦਾਂ ਨੂੰ ਆਦਿ ਬੀੜ ਵਿੱਚ ਕਿਉਂ ਨਾ ਚੜ੍ਹਾਇਆ? ਵੰਨਗੀ ਵਜੋਂ ਹੇਠ ਲਿਖੇ ਸ਼ਬਦ ਪੁਰਾਤਨ ਬੀੜਾਂ ਵਿੱਚ ਲਿਖੇ ਮਿਲਦੇ

ਹਨ:- ਕੁਝ ਕਰਤਾਰਪੁਰ ਵਾਲੀ ਬੀੜ ਵਿੱਚ ਭੀ ਹਨ, ਪਿਛੋਂ ਇਹ ਸ਼ਬਦ ਲਿਖਣੇ ਅਤੇ ਛਾਪਣੇ ਕਿਉਂ ਗਏ। ਸਾਰੀ ਬਾਣੀ ਵਿੱਚ ਇਹ ਸ਼ਬਦ ਭੀ ਆਉਣੇ ਚਾਹੀਦੇ ਹਨ ।

੧. *ਰਾਮ ਨਾਮ ਕੋ ਪਟੰਤਰੇ ਲੇਵੈ ਕਉ ਕੁਝ ਨਾਹਿ ਤੋ*
*ਕਿਆ ਲੈ ਗੁਰੂ ਸੰਤੋਖ ਦੋਇ ਚਉਪ ਰਹੀ ਮਨ ਮਾਹਿ ॥*

ਕਬੀਰ ਜੀ ਦੇ ਸਲੋਕਾਂ ਦੇ ਅੰਤ ਵਿਚ ਇਹ ਭੀ ਦਿੱਤਾ ਹੁੰਦਾ ਹੈ। ਇਹ ਦੋਹਾ ਕਬੀਰ ਗ੍ਰੰਥਾਵਲੀ ਦੇ ਪਹਿਲੇ ਸਫ਼ੇ ਉਤੇ ਹੈ, ਕਰਤਾਰਪੁਰ ਵਾਲੀ ਬੀੜ ਵਿੱਚ ਵੀ ਲਿਖਿਆ ਮਿਲਦਾ ਹੈ ਨਾਲ ਹੀ ਉਤੇ ਸੂਚਨਾ ਦਿੱਤੀ ਹੈ, 'ਇਹ ਐਮੇ ਹੈ'। ਗੁਰੂ ਨਾਨਕ ਜੀ ਨੇ ਉਹ ਬਾਣੀ ਕਿਉਂ ਇਕੱਠੀ ਕੀਤੀ, ' ਜੋ ਐਮੇ ਹੀ ਸੀ ?'

੨. *ਧਰ ਅੰਬਰ ਵਿਚ ਬੇਲੜੀ ਤਹਿ ਲਾਲ ਸੁਗੰਧਾ ਫੂਲ ।*
*ਅਖਰ ਉਹ ਲਖਿਓ ਨਹੀਂ ਰੋਜ਼ਾ ਕਰੈ ਕਬੂਲ ।*

(ਰਾਗ ਗਉੜੀ, ਵਾਰ ਸਤ ਦੇ ਆਰੰਭ ਵਿੱਚ ਇਹ ਪਦਾ ਹੈ। ਕਰਤਾਪੁਰ ਵਾਲੀ ਬੀੜ ਵਿੱਚ ਪਹਿਲਾਂ ਲਿਖਿਆ ਗਿਆ ਸੀ। ਪਿਛੋਂ ਹੜਤਾਲ ਫੇਰੀ ਹੈ। ਹੜਤਾਲ ਹੇਠਾਂ ਤੋਂ ਇਹ ਪਾਠ ਪੜ੍ਹਿਆ ਜਾਂਦਾ ਹੈ।

੩. *ਆਸਾ ਕਬੀਰ ਜੀ :-*
*ਦੇਖਹੁ ਲੋਗਾ ਹਰਿ ਕੀ ਸਗਾਈ । ਮਾ ਧਰੀ ਪੂਤ ਧੀਆ ਸੰਗ ਜਾਈ ।*
*ਹਮਹਿ ਬਾਪ ਰਾਮ ਪੂਤ ਹਮਾਰਾ । ਮੈ ਬਹਿਨੋਈ ਰਾਮ ਮੇਰਾ ਸਾਲਾ ।*
*ਅਬ ਮੇਰੀ ਰਾਮ ਕਹੈਗੀ ਬੁਲਈਆ । ਰਾਮ ਮੇਰੇ ਸਸਰੁ ਮੈਂ ਰਾਮ ਜਵਈਆ ।*
*ਕਹਿਤ ਕਬੀਰ ਸੁਨਹੁ ਰੇ ਪੂਤਾ। ਰਾਮ ਜਪਹਿ ਤੇਈ ਨਰ ਕੂਤਾ।੩।੨।੩੫।ਪੱਤਰ ੩੨੪।*

੪. ਅਉਧੂ ਸੋ ਜੋਗੀ ਗੁਰੂ ਮੇਰਾ। ਇਸ ਪਦਾ ਕਾ ਕਰੇ ਨਬੇਰਾ। (ਪਤਰਾ ੪੯੭ ਸੋਰਠ, ਬੀੜ ਭਾਈ ਬਨੋ)

ਕੀ ਅਜਿਹੇ ਪਦੇ ਵੀ ਗੁਰੂ ਨਾਨਕ ਜੀ ਨਕਲ ਕਰ ਕੇ ਲਿਆਏ ਸੀ ?

ਕੁਝ ਬੀੜਾਂ ਵਿੱਚ ਉਪਰਲੇ ਦੋਵਾਂ ਸ਼ਬਦਾਂ ਉਤੇ ਪਤਲੀ ਹੜਤਾਲ ਫੇਰੀ ਹੈ, ਜੋ ਹੇਠਾਂ ਤੋਂ ਪੜ੍ਹੇ ਜਾਂਦੇ ਹਨ, 'ਰਾਮ ਮੇਰੋ ਸਸੁਰ' ਵਾਲੇ ਸ਼ਬਦ ਉਤੇ ਕਰਤਾਰਪੁਰ ਵਾਲੀ ਬੀੜ ਵਿੱਚ ਲੋਹੇ ਦੀ ਨਿੱਬ ਦੀ ਲੀਕ ਮਾਰੀ ਹੈ। ਪਰ ਅੰਕਾਂ ਦੀ ਲੜੀ ਵਿਚ ਸ਼ਬਦ ਜੁੜਿਆ ਹੋਇਆ ਹੈ। ਮਹਾਰਾਜਾ ਨਰਿੰਦਰ ਸਿੰਘ ਪਟਿਆਲਾ ਨੇ (ਸੰਮਤ ੧੯੧੮) ਇਸ ਬੀੜ ਤੋਂ ਇਕ ਨਕਲ ਤਿਆਰ ਕਰਾਈ ਸੀ। ਉਸ ਵਿੱਚ ਨਕਲ ਕਰਦਿਆਂ ਇਹ ਸ਼ਬਦ ਹਰ ਤਰ੍ਹਾਂ ਨਿਰਸੰਸ ਹੋਕੇ ਅਛੋਹ ਰੂਪ ਵਿੱਚ ਲਿਖਿਆ ਹੋਇਆ ਹੈ। ਅਜੇਹੇ ਸਾਰੇ ਸ਼ਬਦ ਕਬੀਰ ਪੰਥੀ ਗ੍ਰੰਥਾਂ ਵਿੱਚ ਲਿਖੇ ਮਿਲਦੇ ਹਨ। ਬੀੜਾਂ ਵਿਚ ਲਿਖੇ ਹੋਣ ਤੋਂ ਜ਼ਾਹਰ ਹੈ ਇਹ ਸ਼ਬਦ ਆਦਿ ਬੀੜ ਤੋਂ ਪਹਿਲਾਂ ਪੁੱਜੇ ਹੋਏ ਸਨ। ਪ੍ਰੋਫੈਸਰ ਜੀ ਦੇ ਕਹਿਣ ਅਨੁਸਾਰ ਕਬੀਰ ਜੀ ਦੀ ਬਾਣੀ ਗੁਰੂ ਜੀ ਲਿਆਏ ਸੀ। ਇੰਝ ਤਾਂ ਗੁਰੂ ਨਾਨਕ ਜੀ ਇਹ 'ਪਦ' ਵੀ ਨਕਲ ਕਰਕੇ ਲਿਆਏ ਹੋਏ ਸਨ, ਪਰ ਗੁਰੂ ਅਰਜਨ ਜੀ ਨੂੰ ਗੁਰੂ ਨਾਨਕ ਜੀ ਦੇ ਲਿਆਂਦੇ ਸ਼ਬਦ ਠੀਕ ਨਾ ਲੱਗੇ? ਇਸਦਾ ਵਾਧੂ ਦੀ ਵਿਵਾਦ ਪੈਦਾ ਕਰਨ ਵਾਲੀ ਵਿਵਸਥਾ ਬਿਨਾਂ ਹੋਰ ਕੀ ਸਿੱਟਾ ਨਿਕਲੇਗਾ?

ਬੀੜ ਤੋਂ ਪਹਿਲਾਂ ਦੀਆਂ ਪੁਰਾਤਨ ਪੋਥੀਆਂ ਵਿੱਚ ਲਿਖੀ ਬਾਣੀ ਦੇ ਸ਼ਬਦਾਂ ਨੂੰ ਛੱਡਕੇ ਜਿਨ੍ਹਾਂ ਵਿੱਚੋਂ ਕੁਝ ਪਦਿਆਂ ਦਾ ਅਸੀਂ ਉਪਰ ਜ਼ਿਕਰ ਕੀਤਾ ਹੈ, ਕਾਫੀ ਹੋਰ ਪਦੇ ਤੇ ਸਲੋਕ

ਭੀ ਕਈ ਪੋਥੀਆਂ ਵਿਚ ਲਿਖੇ ਮਿਲਦੇ ਹਨ। ਭਾਈ ਬੰਨੋ ਦੀਆਂ ਬੀੜਾਂ ਦੀ ਸਾਖ ਵਿਚ, *'ਅਉਧੂ ਸੋ ਜੋਗੀ ਗੁਰ ਮੇਰਾ'* ਸੋਰਠ ਰਾਗ ਵਿੱਚ ਪੂਰਾ ਸ਼ਬਦ ਲਿਖਿਆ ਮਿਲਦਾ ਹੈ। ਕਿਸੇ ਥਾਂ ਦੋ ਤੁਕਾਂ ਹਨ। ਇਨ੍ਹਾਂ ਸ਼ਬਦਾਂ, ਸਲੋਕਾਂ ਦਾ ਕਬੀਰ ਪੰਥੀ ਗ੍ਰੰਥਾਂ ਅਤੇ ਪੁਰਾਤਨ ਬੀੜਾਂ ਵਿੱਚ ਹੋਣਾ ਸਾਬਤ ਕਰਦਾ ਹੈ ਕਿ, ਕਬੀਰ ਜੀ ਦੀ ਕਾਫੀ ਬਾਣੀ ਬੀੜ ਲਿਖਣ ਸਮੇਂ ਤੱਕ ਕਈ ਪੋਥੀਆਂ ਵਿਚੋਂ ਕੁਝ ਲਿਖਾਰੀਆਂ ਵਲੋਂ ਬੀੜਾਂ ਵਿੱਚ ਭੀ ਲਿਖੀਆਂ ਜਾਂਦੀਆ ਰਹੀਆਂ, ਜੋ ਪ੍ਰਵਾਣ ਨਹੀਂ ਚੜ੍ਹੀਆਂ। ਭਾਈ ਪੈਂਧੇ ਵਾਲੀ ਬੀੜ ਵਿੱਚ ਕਬੀਰ ਜੀ ਦੀ ਕਾਫੀ ਵਾਧੂ ਬਾਣੀ ਹੈ ਜੋ ਪ੍ਰਵਾਨ ਨਹੀਂ ਕੀਤੀ ਗਈ। ਕੀ ਉਹ ਬਾਣੀ ਭੀ, ਲਿਆਂਦੀ ਗਈ ਬਾਣੀ ਵਿੱਚ ਆਉਂਦੀ ਹੈ? ਜੇ ਆਉਂਦੀ ਹੈ ਤਾਂ ਛੱਡੀ ਕਿਉਂ ਗਈ? ਗੁਰੁ ਨਾਨਕ ਜੀ ਭਗਤਾਂ ਦੀ ਸਾਰੀ ਬਾਣੀ ਲਿਆਏ ਹੁੰਦੇ ਤਾਂ ਸਾਰੀ ਹੀ ਬਾਣੀ ਬੀੜ ਵਿੱਚ ਜ਼ਰੂਰ ਪ੍ਰਵਾਨ ਚੜ੍ਹਦੀ। ਪ੍ਰੋਫੈਸਰ ਸਾਹਿਬ ਜੀ ਨੇ ਜਿਨ੍ਹਾਂ ਪੋਥੀਆਂ ਵਿੱਚ ਜਾਂ ਜਿਨ੍ਹਾਂ ਪੋਥੀਆਂ ਤੋਂ ਸਾਰੀ ਬਾਣੀ ਨਕਲ ਕਰਕੇ ਲਿਆਂਦੀ ਦੱਸੀ ਹੈ, ਉਹ ਕਿੱਥੇ ਹਨ? ਕਿੱਥੇ ਗਈਆਂ? ਪੋਥੀਆਂ ਸਾਹਮਣੇ ਹੁੰਦੀਆਂ ਤਾਂ ਪਤਾ ਲੱਗ ਹੀ ਸਕਦਾ ਸੀ ਕਿ ਇਹ ਵਾਧੂ ਬਾਣੀਆਂ ਭੀ ਗੁਰੂ ਨਾਨਕ ਜੀ ਨਕਲ ਕਰ ਕੇ ਲਿਆਏ ਸਨ ਜਾਂ ਹੋਰਨਾ ਪੋਥੀਆਂ ਤੋਂ ਲਿਖਾਰੀਆਂ ਨੂੰ ਜਿਥੋਂ ਮਿਲੀਆਂ, ਉਨ੍ਹਾਂ ਨੇ ਲੈਕੇ ਲਿਖ ਦਿੱਤੀਆਂ ਗੁਰੂ ਅਰਜਨ ਦੇਵ ਜੀ ਨੇ ਪ੍ਰਵਾਨ ਨਾ ਕੀਤੀਆਂ ਸਨ। ਇਹ ਵਾਧੂ ਜਾਂ ਅਪ੍ਰਮਾਣਕ ਰਚਨਾਵਾਂ ਗੁਰੂ ਅਰਜਨ ਦੇਵ ਜੀ ਦੇ ਸਮੇਂ ਦੀਆਂ ਕੁਝ ਬੀੜਾਂ ਵਿੱਚ ਲਿਖੀਆਂ ਹੋਣ ਤੋਂ ਵੀ ਪ੍ਰਾਮਣਤ ਕਿਉਂ ਨਾ ਹੋਈਆਂ? ਜਦੋਂ ਕਿ ਲਿਖਣ ਵਾਲੇ ਅਜੇਹੇ ਸ਼ਬਦ ਬੀੜਾਂ ਵਿੱਚ 'ਨਕਲੁ ਕਾ ਨਕਲੁ' ਕਰਦੇ ਰਹੇ? ਪ੍ਰਵਾਨ ਨਾ ਚੜ੍ਹਨ ਵਾਲੇ ਸ਼ਬਦ ਗੁਰੂ ਨਾਨਕ ਜੀ ਨੂੰ ਲਿਖਕੇ ਲਿਆਉਣ ਦੀ ਕੀ ਲੋੜ ਸੀ?

'ਬੀੜਾਂ ਵਿੱਚ ਵਾਧੂ ਬਾਣੀਆਂ ਦੇ ਚੜ੍ਹਨ ਦੀ ਚਰਚਾ ਇੱਕ ਵੱਖਰਾ ਵਿਸ਼ਾ ਹੈ। ਏਥੇ ਇਹੋ ਦੇਖਣਾ ਹੈ ਕਿ ਪ੍ਰੋਫੈਸਰ ਜੀ ਦੀ ਇਹ ਕਲਪਨਾ, ਕਿਸੇ ਤਰ੍ਹਾਂ ਭੀ ਸਾਰਥਕ ਨਹੀਂ ਹੈ?, 'ਕਬੀਰ ਜੀ ਦੀ, ਬਲਕਿ ਭਗਤਾਂ ਦੀ ਸਾਰੀ ਬਾਣੀ, ਗੁਰੂ ਨਾਨਕ ਜੀ ਲਿਖਕੇ ਲਿਆਏ ਸਨ। ਆਪ ਜੀ ਇਹ ਵੀ ਕਹਿੰਦੇ ਹਨ, 'ਬਾਣੀ ਜਿਉਂ ਕਾ ਤਿਉਂ ਹੈ'। ਇਹ ਗੱਲ ਹੋਰ ਵੀ ਅਸਚਰਜ ਹੈ। ਕਬੀਰ ਜੀ ਦੀ ਸਾਰੀ ਬਾਣੀ ਗੁਰੂ ਨਾਨਕ ਜੀ ਨਕਲ ਕਰਕੇ ਲਿਆਏ ਕਹਿਣਾ ਹੀ ਇਕ ਵੱਡੀ ਗੱਲ ਹੈ। ਕਬੀਰ ਬਾਣੀ ਸਾਰੀ ਦੀ ਸਾਰੀ ਜਿਉਂ ਦਾ ਤਿਉਂ ਆਪਣੀ ਹੋਰ ਭੀ ਉਚੀ ਅਨੁਭਵੀ ਉਡਾਰੀ ਹੈ। ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਮਿਲਦੇ ਪਹਿਲੇ ਰੂਪ ਦਸਦੇ ਹਨ, *ਗੁਰੂ ਅਰਜਨ ਜੀ ਨੂੰ ਬਾਣੀ ਅਣ ਸੋਧੇ ਰੂਪ ਵਿੱਚ ਪ੍ਰਾਪਤ ਹੋਈ ਸੀ। ਜੋ ਪ੍ਰਮਾਣਤ ਰੂਪ ਆਦਿ ਬੀੜ ਦਾ ਭਾਗ ਬਣਾਇਆ ਗਿਆ ਉਹ ਪਹਿਲੇ ਰੂਪਾਂ ਨਾਲੋਂ ਪ੍ਰਪੱਕ ਹੈ।* ਲੋਹਾ ਉਹੋ ਹੁੰਦਾ ਹੈ, ਪਰ ਜਦੋਂ ਪ੍ਰਬੀਨ ਲੁਹਾਰ ਤਾਉ ਦੇਕੇ ਪਾਣ ਚੜ੍ਹਾ ਦਿੰਦਾ ਹੈ ਉਹ ਪੱਕਾ ਬਣ ਜਾਂਦਾ ਹੈ। ਤਸੀਰ ਬਦਲ ਜਾਂਦੀ ਹੈ।

## *ਗੁਰੂ ਨਾਨਕ ਜੀ ਅਤੇ ਕਬੀਰ ਜੀ ਦੀ ਸਿਧਾਂਤਕ ਏਕਤਾ ?*

ਪ੍ਰੋਫੈਸਰ ਸਾਹਿਬ ਜੀ ਦਾ ਮੁੜ ਮੁੜ ਦੁਹਰਾਇਆ ਦੂਜਾ ਮਹੱਤਵ ਪੂਰਨ ਨੁਕਤਾ ਹੈ ਗੁਰੂ ਨਾਨਕ ਜੀ ਅਤੇ ਕਬੀਰ ਜੀ ਦੀ ਸਿਧਾਂਤਕ ਏਕਤਾ ਇਕੋ ਬਰਾਬਰ ਹੈ। ਗੁਰੂ ਨਾਨਕ ਜੀ ਨੇ ਸਮੇਂ ਦੇ ਸਮਾਜ ਨੂੰ ਚਲਾਉਣ ਵਾਲੇ ਰਾਜਿਆਂ *'ਵੱਢੀ ਲੈਕੇ ਕਰੈ ਨਿਆਉ'* ਦੀ ਨੀਤੀ ਵਾਲੇ ਅਹਿਲਕਾਰਾਂ, ਲੋਕਾਂ ਉਤੇ ਜ਼ੁਲਮ ਕਰਨ ਵਾਲਿਆਂ ਨੂੰ ਕਰੜੇ ਬੋਲਾਂ ਵਿੱਚ ਵੰਗਾਰਿਆ ਹੈ। ਉਸ ਵੇਲੇ ਦੀ ਸਮਾਜਕ ਦਸ਼ਾ ਦਾ ਨਿਸੰਗਤਾ ਨਾਲ ਵਰਨਣ ਕੀਤਾ ਹੈ। ਸਮਾਜ ਅਤੇ ਧਰਮਾਂ

ਦੇ ਆਗੂਆਂ ਦੇ ਕਰਤੱਬ ਤੇ ਕੁਕਰਮ ਉਘਾੜੇ ਹਨ। ਭਗਤਾਂ ਨੇ ਇਹ ਸਾਹਸ ਨਹੀਂ ਦਿਖਾਇਆ। ਕਬੀਰ ਜੀ ਨੇ ਨਾਮਦੇਵ ਜੀ ਨੇ ਆਪਣੇ ਨਾਲ ਵਧੀਕੀ ਕਰਨ ਵਾਲੇ ਕਾਜ਼ੀ, ਮੁਲਾਂ, ਪੰਡਿਆਂ ਨੂੰ ਤਾਂ ਛੰਡਿਆ ਹੈ। ਪਰ ਸਮਾਜਕ ਪਤਨ ਦੀ ਜ਼ਿੰਮੇਵਾਰੀ ਦੇ ਮੁਖ ਕਾਰਨਾਂ, ਵਲ ਗੁਰੂ ਜੀ ਵਾਂਗ ਵਿਆਪਕ ਦ੍ਰਿਸ਼ਟੀ ਨਾਲ ਨਹੀਂ ਦੇਖਿਆ। ਲੋਕਾਂ ਨਾਲ ਹੋ ਰਹੇ ਅਨਿਆ, ਸਮਾਜਕ ਗਿਰਾਵਟਾਂ, ਕੀਤੇ ਜਾਂ ਰਹੇ ਜ਼ੁਲਮਾਂ ਬਾਰੇ, ਹਾਅ! ਦਾ ਨਾਹਰਾ ਤੱਕ ਨਹੀਂ ਮਾਰਿਆ। ਗੁਰੂ ਸਾਹਿਬਾਨ ਦੀ ਗੁਰਮਤੀ ਦ੍ਰਿਸ਼ਟੀ ਲੋਕ ਭਲਾਈ ਵਾਲੀ ਹੈ। *'ਸਭੇ ਜੀਅ ਸਮਾਲਿ ਆਪਣੀ ਮੇਹਰ ਕਰੁ'॥* ਭਗਤਾਂ ਵਿਚ ਇਹ ਸਰਬੱਤ ਦੇ ਭਲੇ ਵਾਲੀ ਦ੍ਰਿਸ਼ਟੀ ਪੂਰੀ ਤਰ੍ਹਾਂ ਨਹੀਂ ਉਭਰੀ ਸੀ। ਕਬੀਰ ਜੀ ਕਹਿੰਦੇ ਹਨ:-

*ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ ॥*
*ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ ॥ (ਸਲੋਕ ਕਬੀਰ-੧੩੭੩)*
*ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥*
*ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥ (੧੩੭੧)*
*ਕਬੀਰ ਸਾਕਤੁ ਐਸਾ ਹੈ ਜੈਸੀ ਲਸਨ ਕੀ ਖਾਨਿ ॥*
*ਕੋਨੇ ਬੈਠੇ ਖਾਈਐ ਪਰਗਟ ਹੋਇ ਨਿਦਾਨਿ ॥ (ਸਲੋਕ ਕਬੀਰ - ੧੩੬੫)*

*ਗੁਰਮਤਿ ਸਭ ਖਲਕ ਦੀ ਸੇਵਾ ਦਾ ਸੰਦੇਸ਼ ਦਿੰਦੀ ਹੈ :-*

*ਜੇਤੇ ਜੀਅ ਤੇਤੇ ਸਭਿ ਤੇਰੇ ਵਿਣੁ ਸੇਵਾ ਫਲੁ ਕਿਸੈ ਨਾਹੀ ॥ ........(ਆਸਾ ਮ. ੧, ੩੫੪)*
*ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹਿ ਬੈਸਣੁ ਪਾਈਐ ॥*
*ਕਹੁ ਨਾਨਕ ਬਾਹ ਲੁਡਾਈਐ ॥ (ਸਿਰੀ ਰਾਗ ਮਹਲਾ ੧-੨੬)*

ਗੁਰੂ ਸਾਹਿਬਾਨ ਨੇ ਸਮੇਂ ਦੀ ਸਮਾਜਕ ਹਾਲਤ ਪੜਤਾਲਵੀਂ ਝਾਤੀ ਨਾਲ ਦੇਖੀ ਤੇ ਨਿਸੰਗਤਾ ਨਾਲ ਬਿਆਨ ਕੀਤੀ, ਦਰਦ ਰਿੰਞਾਣੇ ਖੂਨ ਕੇ ਸੋਹਲੇ ਗਾਏ, ਇਕੱਲੇ ਹਿੰਦੂਆਂ ਉੱਤੇ ਹੀ ਢਾਹੇ ਗਏ ਜ਼ੁਲਮ ਦਾ ਵਰਨਣ ਨਹੀਂ ਕੀਤਾ। ਤੁਰਕਾਣੀਆਂ, ਮੁਗਲਾਣੀਆਂ ਦੀ ਦਸ਼ਾ ਉੱਤੇ ਭੀ ਹੰਝੂ ਕੇਰੇ। ਬਾਬਰ ਬਾਣੀ ਦੇ ਰੂਪ ਵਿੱਚ ਝੀਣੀ ਬਾਣ ਵਿੱਚ ਦੁਖਾਂ ਦੇ ਕੀਰਨੇ ਪਾਉਣ ਵੇਲੇ ਇਹ ਨਹੀਂ ਦੇਖਿਆ ਕਿ ਫਿਰ ਉਹ ਕੌਣ ਹੈਨ: ਪਠਾਣੀਆ ਜਾਂ ਹਿੰਦੂਵਾਣੀਆ ?

*ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ ॥*
*ਇਕਨਾ ਪੇਰਣ ਸਿਰ ਖੁਰ ਪਾਟੇ ਇਕਨਾ ਵਾਸੁ ਮਸਾਣੀ॥(ਆਸਾ ਮ: ੧-੪੧੮)*
*ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥*
*ਇਕਨਾ ਵਖਤ ਖੁਆਈਅਹਿ ਇਕਨਾ ਪੂਜਾ ਜਾਇ ॥*
*ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ ॥*
*ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ ॥ (ਆਸਾ ਮ.੧, ੪੧੭)*

ਗੁਰੂ ਨਾਨਕ ਜੀ ਨੇ ਸਮਾਜਕ ਨਿਆਉ ਬਾਰੇ ਵੀ ਆਪਣਾ ਦ੍ਰਿਸ਼ਟੀਕੋਣ ਪ੍ਰਗਟਾਇਆ ਹੈ:-

*ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ ॥ (ਮਾਰੂ ਮ. ੧, ੯੯੨)*

*ਇਸਤਰੀ ਬਾਰੇ ਸਿਧਾਂਤਕ ਪਿਛੋਕੜ :-*

ਇਸਤਰੀਆਂ ਦੀ ਬੇਪਤੀ ਕੋਈ ਕਰੇ, ਉਨ੍ਹਾਂ ਲੋਕਾਂ ਉੱਤੇ ਉਸਦਾ ਕੀ ਅਸਰ ਹੋ ਸਕਦਾ ਸੀ, ਜੋ ਇਸਤਰੀ ਨੂੰ ਬਾਘਣੀ, ਕਾਮ ਦੀ ਗੰਦਲ ਕਹਿਕੇ ਤ੍ਰਿਸਕਾਰਦੇ ਹੋਣ? ਸਿੱਖ ਗੁਰੂ

ਸਾਹਿਬਾਨ ਖਾਸ ਕਰਕੇ ਗੁਰੂ ਨਾਨਕ ਜੀ ਨੇ ਮਨੁੱਖ ਦੇ ਅੱਧ ਇਸਤਰੀ ਉੱਤੇ ਸਮਾਜ ਵਲੋਂ ਢਾਹੇ ਜਾਂਦੇ ਜ਼ੁਲਮਾਂ ਨੂੰ ਨਿੰਦਿਆਂ ਤੋਂ ਬਚਾਕੇ ਇਸਤਰੀ ਜਾਤੀ ਨੂੰ ਧਰਮ ਖੇਤਰ ਵਿੱਚ ਉਭਾਰਿਆ, ਗ੍ਰਿਹਸਥ ਧਰਮ ਨੂੰ ਉੱਤਮ ਸਥਾਨ ਦਿੱਤਾ:- *ਸਗਲ ਧਰਮ ਮਹਿ ਗ੍ਰਿਹਿਸਤ ਪ੍ਰਧਾਨ* - ਦੀ ਮਾਨਤਾ ਦਰਸਾਈ ਹੈ, ਇਸਤਰੀ ਬਾਰੇ ਕਿਹਾ ਹੈ :-

*'ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ॥*
*ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥*

\- - - - - -

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥ (ਆਸਾ ਦੀ ਵਾਰ-੪੭੩)*

ਕਬੀਰ ਜੀ ਦੀ ਇਸਤਰੀ ਜਾਤੀ ਦੀ ਨਿੰਦਿਆ, ਗ੍ਰਹਿਸਤ ਧਰਮ ਬਾਰੇ ਘ੍ਰਿਣਾ ਭਰੇ ਵਾਕ, ਉਨ੍ਹਾਂ ਦੀ ਬਾਣੀ ਵਿੱਚ ਪ੍ਰਗਟ ਹਨ,: ਬੁਰਹਾਨ ਪੁਰੋ ਮਿਲੇ ਇਕ ਵੱਡ ਅਕਾਰੀ ਗ੍ਰੰਥ ਵਿੱਚ ਕਬੀਰ ਜੀ ਦੇ ਕਿਤਨੇ ਹੀ ਸਲੋਕ ਕੇਵਲ ਇਸਤਰੀ ਵਿਰੋਧੀ ਹਨ। ਭਾਈ ਪੈਂਧੇ ਵਾਲੀ ਬੀੜ ਵਿਚ ਭੀ ਇਹ ਸਲੋਕ ਆਏ ਹਨ। ਨਮੂਨੇ ਵਜੋਂ ਕਬੀਰ ਪੰਥੀ ਗ੍ਰੰਥ ਵਿੱਚੋਂ ਕੁਝ ਸਲੋਕ ਇਸ ਤਰ੍ਹਾਂ ਹਨ :-

੧. *ਕਬੀਰ ਤਿਨੇ ਕੀ ਕਿਆ ਗਤੀ ਜੋ ਨਿਤ ਨਾਰੀ ਕੇ ਸੰਗ ।*
*ਜਾਕੀ ਝਾਈ ਪਰਤ ਹੀ ਅੰਧਾ ਹੋਤ ਭੁਯਗ ।*

੨. *ਕਾਮਣੀ ਸੁੰਦਰ ਸਰਪਣੀ ਜੋ ਛੇੜੇ ਸੋ ਡੰਗ ਖਾਇ ।*

੩. *ਨੈਣੀ ਕਾਜਰ ਪਾਏ ਕੇ ਗਾਂਡੇ ਬਾਧੇ ਕੇਸ਼ ।*
*ਹਾਥੋਂ ਮਹਿੰਦੀ ਲਾਇਕੈ ਬਾਘਨ ਖਾਇਆ ਦੇਸ਼ ।*
*ਨਾਰੀ ਤਉ ਪ੍ਰਤਖ ਛੁਰੀ ਬਿਰਲਾ ਜਾਣੈ ਕੋਇ ।*
*ਖਾਤਾ ਪੀਤਾ ਖੰਡ ਜਿਉ ਅੰਤ ਕਾਲ ਬਿਖ ਹੋਇ।*
*ਨਾਰੀ ਕੁੰਡੀ ਨਰਕ ਕੀ ਤਾਮੈ ਸਭ ਜਗ ਰਹਿਆ ਲਾਗ ।*
*ਕੋਈ ਸਾਧੂ ਜਨ ਉਭਰੈ ਏਸ ਪਾਪ ਤੇ ਭਾਗ।*

ਕਬੀਰ ਜੀ ਇਸਤਰੀ ਨੂੰ ਸੱਪਣੀ ਤੇ ਬਘਿਆੜੀ ਆਖਦੇ ਹਨ:- ਕਿਥੇ ਟਿਕਦਾ ਹੈ ਪ੍ਰੋਫੈਸਰ ਜੀ ਦਾ ਇਹ ਮੱਤ ਕਿ ਕਬੀਰ ਜੀ ਤੇ ਗੁਰੂ ਨਾਨਕ ਜੀ ਇਕੋ ਖਿਆਲਾਂ ਦੇ ਸਨ? ਕਬੀਰ ਜੀ ਨੇ ਇਸਤਰੀ ਦੀ ਦੁਰਦਸ਼ਾ ਕਰਨ ਵਿੱਚ ਕੋਈ ਕਸਰ ਨਹੀਂ ਛੱਡੀ। ਇਹੋ ਕਾਰਨ ਹੈ ਅਜੇਹੀ ਬਾਣੀ ਪ੍ਰਵਾਨ ਨਾ ਕੀਤੀ ਗਈ।

ਪ੍ਰੋਫੈਸਰ ਜੀ ਦੇ ਇਸ ਖਿਆਲ ਨੂੰ ਕਿਵੇਂ ਠੀਕ ਮੰਨਿਆ ਜਾਵੇ ਕਿ ਦੋਵੇਂ ਮਹਾਂਪੁਰਖ ਇਕੋ ਜਿਹੇ ਸਮਾਜ ਸੁਧਾਰਕ ਸਨ, ਕੀ ਇਸਤਰੀ ਸਮਾਜ ਦਾ ਅੰਗ ਨਹੀਂ? ਗੁਰੂ ਨਾਨਕ ਜੀ ਨਾਲ ਕਬੀਰ ਜੀ ਦੀ ਸਮਾਨਤਾ ਪ੍ਰੋਫੈਸਰ ਜੀ ਕਿਸ ਕਾਰਨ ਕਰ ਰਹੇ ਹਨ?

ਗ੍ਰਿਹਸਤ ਜੀਵਨ ਅਤੇ ਕ੍ਰਿਤ ਕਰਨ ਨੂੰ ਵੀ ਕਬੀਰ ਜੀ ਨੇ ਨਿੰਦਿਆ ਹੈ ਤੇ ਇਸਦੇ ਵਰਨਣ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਵਿਚ ਭੀ ਆਉਂਦੇ ਹਨ। ਗੁਰਮਤਿ ਦਾ ਵਿਆਪਕ ਸਮਾਜਕ ਨਜ਼ਰੀਆਂ ਹੈ, *ਕ੍ਰਿਤ ਕਰੋ ਨਾਮ ਜਪੋ ਵੰਡ ਛਕੋ।*

*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥ (ਸਾਰੰਗ ਸਲੋਕ ਮ.੧-੧੨੪੫)* ਮੰਗਣ ਬਾਰੇ ਵਾਕ ਹੈ :-

*ੳ) ਘਰਿ ਘਰਿ ਮਾਗਤ ਲਾਜ ਨ ਲਾਗੈ ॥ (ਰਾਮਕਲੀ ਮ. ੧, ੯੦੩)*

*ਅ) ਇਹ ਭੇਖੈ ਥਾਵਹੁ ਗ੍ਰਿਹੁ ਭਲਾ ਜਿਥਹੁ ਕੋ ਵਰਸਾਇ ॥ (ਵਾਰ ਵਡਹੰਸ ਮ. ੧)*

*ੲ) ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥*
*ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥ (ਗੁਜਰੀ ਵਾਰ ਮ. ੫, ੫੨੨)*

*ਸ) ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥*
*ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥ (ਮ.੫- ੫੨੨)*

ਗੁਰਮਤ ਦੱਸਦੀ ਹੈ, ਉਨ੍ਹਾਂ ਲੋਕਾਂ ਦੇ *ਮਹਲ ਸਰਾ, ਤੁਰੇ (ਘੋੜੇ) ਸਭ ਪਵਿਤ ਹੈ ਜਿੰਨ ਪਰ ਗੁਰਮੁਖ ਚੜ੍ਹ ਜਾਤੇ'*। ਕਬੀਰ ਜੀ ਦਾ ਵਾਕ ਹੈ :

*ਊਚ ਭਵਨ ਕਨਕਾਮਨੀ ਸਿਖਰਿ ਧਜਾ ਫਹਰਾਇ ॥*
*ਤਾ ਤੇ ਭਲੀ ਮਧੂਕਰੀ ਸੰਤਸੰਗਿ ਗੁਨ ਗਾਏ ॥ (ਸਲੋਕ ਕਬੀਰ ਜੀ - ੧੩੭੨)*
*ਕਬੀਰ ਭਲੀ ਮਧੁਕਰੀ ਨਾਨਾ ਬਿਧਿ ਕੋ ਨਾਜੁ ॥*
*ਦਾਵਾ ਕਾਹੂ ਕੋ ਨਹੀ ਬਡਾ ਦੇਸੁ ਬਡ ਰਾਜ ॥ (ਸਲੋਕ ਕਬੀਰ ਜੀ -੧੩੭੩)*
*ਕਬੀਰ ਹੈ ਗਇ ਬਾਹਨ ਸਘਨ ਘਨ ਲਾਖ ਧਜਾ ਫਹਰਾਹਿ ॥*
*ਇਆ ਸੁਖ ਤੇ ਭਿਖਾ ਭਲੀ ਜਉ ਹਰਿ ਸਿਮਰਤ ਦਿਨ ਜਾਹਿ ॥ (ਸਲੋਕ ਕਬੀਰ-੧੩੭੦)*

ਪ੍ਰੋਫੈਸਰ ਜੀ ਦੇ ਖਿਆਲਾਂ ਤੇ ਸਿਧਾਂਤਾਂ ਦੀ ਏਕਤਾ ਵਾਲੇ ਵਾਕਾਂ ਦੇ ਗੁਰਮਤ ਵਿਰੋਧੀ ਰੂਪਾਂ ਤੇ ਗੁਰਮਤ ਦੇ ਚਾਨਣੇ ਵਿੱਚ ਕਿਧਰੇ ਪੈਰ ਨਹੀਂ ਲਗਦੇ। ਪ੍ਰੋਫੈਸਰ ਸਾਹਿਬ ਕਬੀਰ ਜੀ ਦੀ ਸਾਰੀ ਬਾਣੀ ਨਕਲ ਕਰਕੇ ਲਿਆਉਣ ਤੇ ਨਿੱਤ ਪੜ੍ਹਦੇ ਰਹਿਣ ਦੀ ਗੱਲ ਤਾਂ ਸਹਿਜੇ ਹੀ ਕਰ ਜਾਂਦੇ ਹਨ। ਜੇ ਉਨ੍ਹਾਂ ਕਬੀਰ ਬਾਣੀ ਧਿਆਨ ਨਾਲ ਨਿਰਪੱਖ ਹੋਕੇ ਜਾਂ ਗੁਰੂ ਨਾਨਕ ਜੀ ਦੀ ਵਿਆਪਕ ਦ੍ਰਿਸ਼ਟੀ ਦੇ ਨੁਕਤੇ ਤੋਂ ਪੜ੍ਹੀ ਹੁੰਦੀ ਤਾਂ ਗੁਰੂ ਸਾਹਿਬਾਨ ਅਤੇ ਗੁਰਮਤ ਨਾਲ ਇਹ ਅਨਿਆ ਨਾ ਕਰਦੇ। ਗੁਰਮਤ ਦੇ ਸੰਦੇਸ਼ ਹੈ *'ਤਿਨਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ ॥*

ਪ੍ਰੋਫੈਸਰ ਸਾਹਿਬ ਜੀ ਨੇ ਜਿਸ ਭਾਂਤ ਦੀ ਵਿਆਖਿਆ ਪ੍ਰਣਾਲੀ ਨੂੰ ਪ੍ਰਚਲੱਤ ਕਰਕੇ ਗੁਰਮਤ ਨੂੰ ਕਬੀਰ ਮੱਤ ਦਾ ਚਰਬਾ ਮਾਤਰ ਬਨਾਉਣਾ ਚਾਹਿਆ, ਅਤੇ ਗੁਰੂ ਨਾਨਕ ਬਾਣੀ ਤੇ ਭਗਤਾਂ ਦੀ ਬਾਣੀ ਦਾ ਖੁਲਾਸਾ, ਕਿਤੇ ਨਕਲ ਜਾਂ ਵਿਆਖਿਆ ਮਾਤਰ ਦਰਸਾਇਆ ਹੈ। ਇਹ ਕਹਿਣ ਤੋਂ ਵੀ ਸੰਕੋਚ ਕੀਤਾ ਹੈ, ਕਿ ਗੁਰੂ ਜੀ ਨੇ ਭਗਤਾਂ ਦੇ ਖਿਆਲਾਂ ਵਿੱਚ ਸੰਸ਼ੋਧਨ ਕੀਤੇ। ਜੋ ਥਾਂ ਥਾਂ ਟੂਕਾਂ ਤੋਂ ਪ੍ਰਗਟ ਹਨ, ਇਸ ਬੇਪ੍ਰਵਾਹੀ ਨੂੰ ਕੀ ਕਿਹਾ ਜਾਵੇ?

ਸਿਧਾਂਤਕ ਪਹਿਲੂ ਲੈਕੇ ਕਬੀਰ ਜੀ ਅਤੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਾਚੀ ਜਾਵੇ, ਅਨੇਕਾਂ ਹੋਰ ਬੁਨਿਆਦੀ ਤੇ ਸੂਖਮ ਨੁਕਤੇ ਧਿਆਨ ਵਿੱਚ ਆਉਂਦੇ ਹਨ। ਗੁਰੂ ਮਤ ਦਾ ਨਜ਼ਰੀਆ ਹਰ ਪੱਖੋਂ ਵਿਆਪਕ ਤੇ ਉਦਾਰਤਾ ਦੇ ਰੂਪ ਵਿੱਚ ਉਭਰਦਾ ਹੈ। ਗੁਰੂ ਨਾਨਕ ਦੇਵ ਜੀ ਵਿਦਿੱਆ ਪੜ੍ਹਨ ਦੇ ਹਿਤ ਵਿੱਚ ਸਨ। ਗੁਰਮਤ, *'ਵਿਦਿਆ ਵੀਚਾਰੀ ਤਾਂ ਪਰਉਪਕਾਰੀ॥* ਦਾ ਸੱਦਾ ਦਿੰਦੀ ਹੈ ਤਾਂ ਕਿ ਪਾਪ ਪੁੰਨ ਦਾ ਪਤਾ ਚੱਲੇ, ਕੂੜ ਦੀ ਰਾਸ ਘਟੇ। ਕਬੀਰ ਜੀ ਪੜ੍ਹਨ ਬਾਰੇ ਕਿਉਂ ਕਹਿੰਦੇ ਹਨ; *'ਵਿਦਿਆ ਨਾ ਪੜਉ ਬਾਦ ਨਹੀਂ ਜਾਣਉ । ਜਾਂ, ਕਬੀਰ ਮੈ ਜਾਨਿਓ ਪੜਿਬੋ ਭਲੋ ਪੜਿਬੇ ਸਿਉ ਭਲ ਜੋਗੁ ॥*

ਗੁਰਮਤ ਵਿਚਾਰ ਲਈ ਸੱਦਾ ਦਿੰਦੀ ਹੈ, ਖੋਜੀਆਂ ਦੀ ਉਪਜ ਸੁਲੱਖਣੀ ਮੰਨਦੀ ਹੈ।

*'ਖੋਜੀ ਉਪਜੈ ਬਾਦੀ ਬਿਨਸੈ ਹਉ ਬਲਿ ਬਲਿ ਗੁਰ ਕਰਤਾਰਾ' ॥*

ਗੁਰੂ ਜੀ ਨੇ ਕਬੀਰ ਜੀ ਦੀ ਸਾਰੀ ਬਾਣੀ ਦੀ ਨਕਲ ਕਿਸ ਲਈ ਕੀਤੀ? ਪ੍ਰੋਫੈਸਰ ਜੀ ਕਹਿੰਦੇ ਹਨ, ਗੁਰੂ ਜੀ ਉਹ ਬਾਣੀ ਪੜ੍ਹਦੇ ਵੀ ਸਨ, ਉਨ੍ਹਾਂ ਦੇ ਪ੍ਰਭਾਵ ਕਬੂਲੇ, ਖ਼ਿਆਲ ਤੇ ਲਫਜ਼ ਲਏ। ਦੋਵੇਂ ਮਹਾਂਪੁਰਖ ਇਕ ਖ਼ਿਆਲ ਦੇ ਸਨ। ਜੇ ਇਹ ਗੱਲ ਹੁੰਦੀ, ਨਾਨਕਬਾਣੀ ਵਿੱਚ ਕਬੀਰ ਜੀ ਦੇ ਖ਼ਿਆਲ ਦਾ ਵਿਰੋਧ ਕਰਨ ਵਾਲੀ ਰਚਨਾ ਨਾ ਹੁੰਦੀ, ਵਿਆਪਕ ਦ੍ਰਿਸ਼ਟੀ ਅਤੇ ਉਚੀ ਅਧਿਆਤਮ ਵਾਦੀ ਸਿਖਿਆ ਅਤੇ ਅਮਲ ਦਾ ਸਮਰਥਨ ਹੁੰਦਾ ਹੈ। ਪ੍ਰੋਫੈਸਰ ਜੀ ਦੇ ਕਥਨ ਦਾ ਜੇ ਇਹ ਭਾਵ ਹੈ ਕਬੀਰ ਜੀ ਦੀ ਉਹੋ ਹੀ ਬਾਣੀ ਹੈ ਜੋ ਗੁਰੂ ਗ੍ਰੰਥ ਸਾਹਿਬ ਵਿਚ ਜੋ ਚੜ੍ਹਾਈ ਗਈ, ਗੁਰੂ ਨਾਨਕ ਦੇਵ ਜੀ ਕਬੀਰ ਜੀ ਅਤੇ ਭਗਤ ਬਾਣੀ ਦਾ ਨਿੱਤ ਪਾਠ ਕਰਦੇ ਸਨ, ਉਸ ਬਾਣੀ ਦੇ ਖਿਆਲਾਂ ਦੇ ਪ੍ਰਭਾਵ ਵੀ ਲੈਂਦੇ ਸਨ। ਇਸ ਪੱਖੋਂ ਵੀ ਦੋਹਾਂ ਮਹਾਂਪੁਰਖਾਂ ਦੀ ਸਿਧਾਂਤਕ ਏਕਤਾ ਵਾਲੀ ਕਲਪਨਾ ਦੀ ਪ੍ਰੋੜਤਾ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਭਗਤ ਬਾਣੀ ਤੋਂ ਨਹੀਂ ਹੁੰਦੀ। ਭਗਤਾਂ ਦਾ ਨਜ਼ਰੀਆ, ਗੁਰੂ ਨਾਨਕ ਜਿਹਾ ਵਿਆਪਕ ਤੇ ਸਮਦਰਸ਼ੀ ਨਹੀਂ। ਗੁਰੂ ਨਾਨਕ ਜੀ ਦੀ ਵੱਖੋ ਵੱਖਰੇ ਮੱਤਾਂ ਤੇ ਗੁਰ ਪੀਰਾਂ ਦੇ ਪ੍ਰਭਾਵਾਂ ਹੇਠ ਆਈਆਂ ਮੰਜ਼ਿਲਾਂ ਤੇ ਭਿੰਨ ਭਿੰਨ ਪੜਾਵਾਂ ਵਿਚੋਂ ਵਿਕਾਸ ਕਰਦੀ ਅਧਿਆਤਮਕਤਾ ਨਹੀਂ ਉਭਰੀ, ਜਿਸ ਤੋਂ ਪਤਾ ਚਲੇ ਕਿ ਗੁਰੂ ਜੀ ਭਗਤਾਂ ਵਾਂਗ ਪਹਿਲਾਂ ਅਵਤਾਰਵਾਦੀ ਕ੍ਰਿਸ਼ਣ ਭਗਤ ਸਨ, ਫਿਰ ਨਿਰਗੁਣਵਾਦੀ ਬਣੇ। ਜਦੋਂ ਕਿ ਭਗਤ ਬਾਣੀ ਭਗਤਾਂ ਦੇ ਸਰਗੁਣਵਾਦ ਜਾਂ ਅਵਤਾਰ ਵਾਦ, ਸਥਾਨਕ ਦੇਵਵਾਦ, ਕਰਮ ਕਾਂਡ, ਬੁੱਤ ਪੂਜਾ, ਹਠਯੋਗ ਦੇ ਇਕ ਪੜਾ ਪਿਛੋਂ ਦੂਜੇ ਪੜਾ ਉਤੇ ਚੜ੍ਹਨ ਦੇ ਪ੍ਰਮਾਣ ਪ੍ਰਗਟ ਕਰਦੀ ਹੈ।

ਭਗਤ ਬਾਣੀ ਚੜ੍ਹਾਉਣ ਦਾ ਮਨੋਰਥ ਇਹ ਨਹੀਂ ਸੀ ਕਿ ਸਤਿਗੁਰੂ ਜੀ ਭਗਤਾਂ ਦੀਆਂ ਨੀਤੀਆਂ ਦੇ ਧਾਰਨੀ ਬਣ ਗਏ ਸਨ। ਇਹ ਇੱਕ ਉਦਾਰ ਦ੍ਰਿਸ਼ਟੀ ਦੀ ਸੋਚ ਸੀ ਜੋ ਸੱਚ ਦੇ ਮੁਤਲਾਸ਼ੀ ਆਤਮ ਗਿਆਨ ਦੇ ਰਸੀਏ ਏਧਰ ਓਧਰ ਭਿੰਨ ਅਵਸਥਾਵਾਂ ਤੇ ਮਾਰਗਾਂ ਵਿੱਚ ਭਟਕਦੇ ਫਿਰ ਰਹੇ ਸਨ, ਜੋ ਵੱਖੋ ਵੱਖਰੀਆਂ ਜਗਿਆਸਾ ਹੰਢਾ ਚੁਕੇ ਸਨ, ਸਮੇਤ ਉਨ੍ਹਾਂ ਦੇ ਪਹਿਲੇ ਰਾਹਾਂ ਦੇ ਤਜਰਬਿਆਂ ਦੇ ਅਨੁਭਵ ਭੀ ਸੰਭਾਲੇ ਜਾਣ, ਅਗੋਂ ਲਈ ਅਜੇਹੇ ਸਭਨਾਂ ਲਈ ਸਭਨਾਂ ਸਮਿਆਂ ਵਾਸਤੇ ਪ੍ਰਾਪਤੀ ਦੇ ਪਦ ਤੱਕ ਪੁੱਜਣ ਦੇ ਵਿਚਾਰਾਂ ਨੂੰ ਮਾਰਗ ਦਰਸ਼ਨ ਲਈ ਸੰਭਾਲ ਦਿੱਤਾ ਜਾਵੇ। ਜਿੰਨ੍ਹਾਂ ਦੇ ਅੰਦਰ ਆਤਮ ਸੁਖ ਦੀ ਭਾਲ ਹੈ ਉਹ ਕਿਸੇ ਮਾਰਗ ਦਾ ਪਾਂਧੀ ਹੋਵੇ, ਕਿਧਰੋਂ ਕਿਸੇ ਜਾਤੀ ਜਾਂ ਮਜ਼ਹਬ ਵਿਚੋਂ ਉਠਿਆ ਹੋਵੇ, ਗੁਰੂ ਦਾ ਮਾਰਗ ਸਭਨਾ ਲਈ ਸਾਂਝਾ ਹੈ।

### *ਗੁਰਮਤੀ ਨਜ਼ਰੀਆ ਏਨ੍ਹਾਂ ਵਾਕਾਂ ਤੋਂ ਸਪੱਸ਼ਟ ਹੁੰਦਾ ਹੈ :*

*ਨਾਨਕ ਨਾਮੁ ਵਸਿਆ ਜਿਸੁ ਅੰਤਰਿ ਪਰਵਾਣੁ ਗਿਰਸਤ ਉਦਾਸਾ ਜੀਉ॥*

*(ਮਾਝ ਮ:੫-੧੦੮)*

*ਅਨਦਿਨੁ ਕੀਰਤਨ ਕੇਵਲ ਬਖ੍ਯਾਨੁ ॥ ਗ੍ਰਿਹਸਤ ਮਹਿ ਸੋਈ ਨਿਰਬਾਨੁ॥*

*(ਗਉੜੀ ਸੁਖਮਨੀ ਮ. ੫-੨੮੧)*

*ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ॥ (ਆਸਾ ਦੀ ਵਾਰ ਮ. ੧ ੪੬੯)*

### *ਕਬੀਰ ਜੀ ਉਤੇ ਇਸਲਾਮੀ ਰੰਗ:*

ਕਬੀਰ ਜੀ ਆਪਣੇ ਪਾਲਣ ਪੋਸਣ ਵਾਲੇ ਮੁਸਲਮਾਨ ਟੱਬਰ ਦੇ ਇਕ ਭਾਗ ਹੋਣ ਦੇ

ਨਾਤੇ ਪਹਿਲਾਂ ਮੁਸਲਮਾਨ ਸਨ, (ਕਿਹਾ ਜਾਂਦਾ ਹੈ, ਉਨ੍ਹਾਂ ਦਾ ਜਨਮ ਇਕ ਕੁਮਾਰੀ ਬ੍ਰਹਿਮਣੀ ਦੇ ਪੇਟ ਤੋਂ ਹੋਇਆ ਸੀ) ਉਨ੍ਹਾਂ ਦੇ ਵੰਸ਼ ਦੇ ਲੋਕ 'ਗਊ ਬੱਧ ਕਰਦੇ ਸਨ'। *'ਜਾ ਕੇ ਈਦਿ ਬਕਰੀਦਿ ਕੁਲ ਗਊਰੇ ਬਧੁ ਕਰਹਿ'* ਇਹ ਗੱਲ ਉਨ੍ਹਾਂ ਦੇ ਸਮਕਾਲੀ ਰਵਿਦਾਸ ਜੀ ਅਤੇ ਪੀਪਾ ਜੀ ਨੇ ਭੀ ਕਹੀ ਹੈ। ਕਬੀਰ ਜੀ ਖੁਦ ਇਸਲਾਮੀ ਢੰਗ ਦੀਆਂ ਰਸਮਾਂ ਨੂੰ ਮਾਨਤਾ ਦਿੰਦੇ ਰਹੇ: ਇਹ ਤੱਥ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਬਾਣੀ ਤੋਂ ਵੀ ਪ੍ਰਗਟ ਹੈਨ :-

*ਕਬੀਰ ਸੁਤਾ ਕਿਆ ਕਰਹਿ ਜਾਗੁ ਰੋਇ ਭੈ ਦੁਖ॥*
*ਜਾ ਕਾ ਬਾਸਾ ਗੋਰ ਮਹਿ ਸੋ ਕਿਉ ਸੋਵੈ ਸੁਖ ॥ (੧੩੭੧)*

ਭਗਤਾਂ ਦੀਆਂ ਪਰਚੀਆਂ ਅਨੁਸਾਰ ਕਬੀਰ ਜੀ ਨੂੰ ਗੈਰ ਹਿੰਦੂ ਹੋਣ ਕਾਰਨ, ਰਾਮਾਨੰਦ ਜੀ ਤੋਂ ਗੁਰਮੰਤਰ ਲੈਣ ਲਈ ਭੀ ਤਕਲੀਫ ਉਠਾਉਣੀ ਪਈ:

੧. *ਪੁਨਿ ਕਬੀਰ ਬੋਲਿਓ ਅਸਬਾਨੀ। ਮੋਹਿ ਮਲੇਛ ਕੀਓ ਗੁਰਬਾਨੀ ।*
*ਰਾਮਾਨੰਦ ਮੰਤ੍ਰ ਨਹੀਂ ਦੇਹੈ । ਪੈ ਉਪਾਇ ਹਮ ਕਛ ਨਹਿ ਲੈਹੇ ।*

੨. *ਦੇਖੇ ਨਹੀਂ ਮੁਖ ਮੇਰੇ ਜਾਨਕੋ ਮਲੇਛ ਮੋਕੇ, ਜਾਤ ਨਹਾਨ ਗੰਗਾ, ਕਹੀ ਤਨ ਛਾਈਏ ।*

ਕਬੀਰ ਜੀ ਪਹਿਲਾਂ ਝੂੰਸੀ ਵਾਲੇ ਫਕੀਰ ਤਕੀ ਦੇ ਚੇਲੇ ਬਣੇ। ਸੁਲਤਾਨ ਸਿਕੰਦਰ ਵੀ ਆਪਣਾ ਪੀਰ, ਫਕੀਰ 'ਤਕੀ' ਨੂੰ ਮੰਨਦਾ ਸੀ। ਸ਼ੇਖ ਤਕੀ ਦੇ ਗੱਦੀਦਾਰਾਂ ਪਾਸ ਕਬੀਰ ਜੀ ਦੇ ਉਨ੍ਹਾਂ ਦੇ ਡੇਰੇ ਝੂਸੀ ਵਿਚ ਜਾ ਤੱਕੀਏ ਦੇ ਪੀਰਾਂ ਦੇ ਚੇਲੇ ਬਣ ਕੇ ਰਹਿਣ ਦੇ ਪੱਕੇ ਪ੍ਰਮਾਣ ਹਨ। ਇਸਦੀ ਪੁਸ਼ਟੀ ਕਬੀਰ ਪੰਥੀ ਗ੍ਰੰਥ ਕਬੀਰ ਬੀਜਕ ਵਿੱਚ ਕਬੀਰ ਬਾਣੀ ਵਿਚ ਤਿੰਨ ਵਾਰ ਸ਼ੇਖ ਤੱਕੀ ਦਾ ਨਾਮ ਆਉਣ ਤੋਂ ਹੋ ਜਾਂਦੀ ਹੈ।

੧. *ਨਾਨਾ ਨਾਚ ਨਚਾਇਕੈ ਨਾਚੇ ਨਟ ਕੇ ਸ਼ੇਖ' ।*
*ਘਟਿ ਘਟਿ ਅਵਿਨਾਸੀ ਅਹੈ ਸੁਨਹੁ 'ਤਕੀ' ਤੁਮ ਸ਼ੇਖ (ਸਫਾ ੬੯)*

੨. *ਮਾਨਕ ਪੁਰਹਿ ਕਬੀਰ ਬਸੇਰੀ ਮਦਹਤ (ਸ਼ੋਭਾ) ਸੁਨੀ ਸ਼ੇਖ ਤਿਸ ਕੇਰੀ ।*
*ਉਜੋ ਸੁਨੀ ਸਬਲਪੁਰ ਥਾਨਾ । ਝੂੰਸੀ ਮਨਿ ਪੀਰਨ ਕੇ ਨਾਮਾ ।*
*ਇਕ ਹਮ ਪੀਰ ਲਿਖੇ ਤਿਹ ਠਾਨਾ । ਖੜਮਾ ਪੜ ਪੈਗੰਬਰ ਨਾਮਾ ।*
*ਸੁਨਤ ਬੋਲ ਮੁਹਿ ਰਹਾ ਨਾ ਜਾਈ । ਦੇਖ ਮੁਕਰਯਾ ਰਹਾ ਭੁਲਾਈ ।*
*ਨਵੀਨ ਬੀਬੀ ਕੋ ਜੋ ਕਾਮਾ । ਜਹਿ ਲੈ ਅਮਲ ਸੋ ਨਰ ਹਰਾਮਾ ।*

*ਕਬੀਰ ਬੀਜਕ ਸਫਾ ੨੨੮, ਉਤੇ ਇਸਤਰੀ ਤੇ ਮਾਇਆ ਬਾਰੇ ਇਹੋ, 'ਸੁਨਹੁ ਤਕੀ ਤੁਮ ਸ਼ੇਖ'* ਵਾਲਾ ਪਦ ਵਰਤਿਆ ਹੈ। ਜਿਸ ਵਿੱਚ ਇਸਤਰੀ ਦੀ ਭਰਪੂਰ ਨਿੰਦਿਆ ਹੈ।

*ਕਬੀਰ ਜੀ ਵੈਸ਼ਣਵ ਬਣੇ :-*

ਰਾਮਾਨੰਦ ਤੋਂ ਗੁਰਮੰਤ੍ਰ ਲੈਕੇ ਕਬੀਰ ਜੀ ਵੈਸ਼ਣਵ ਬਣੇ, ਉਨ੍ਹਾਂ ਨੇ ਵੈਸ਼ਣਵ ਮੱਤ ਦੇ ਅਸੂਲਾਂ ਦੀ ਦ੍ਰਿੜ੍ਹਤਾ ਨਾਲ ਪਾਲਣਾ ਕੀਤੀ। 'ਨਿਤ ਉਠ ਕੋਰੀ ਗਾਗਰ ਆਨੈ'। ਨਿਤ ਗੰਗਾ ਦਾ 'ਸੁਚਾ ਪਾਣੀ ਲਿਆਉਣ ਲੱਗੇ। ਚੁਲ੍ਹਾ ਚੌਕਾ ਪੋਚਣ ਲੱਗੇ। ਇਕ ਸਮਾਂ ਆਇਆ ਜਦ ਉਨ੍ਹਾਂ *'ਜਪਨੀ ਕਾਠ ਕੀ ਕਿਆ ਦਿਖਲਾਵਹ ਜੀਓ'* -ਦੇ ਕਥਨ ਰਾਹੀਂ ਉਸੇ (ਕੰਠੀ) ਮਾਲਾ ਦਾ ਵਿਰੋਧ ਕੀਤਾ, ਜਿਸਦੇ ਧਾਰਨ ਤੋਂ ਪਹਿਲਾਂ ਮਾਤਾ ਨੇ ਦੁਖੀ ਹੋ ਕੇ ਕਿਹਾ ਸੀ:-

*ਜਬ ਕੀ ਮਾਲਾ ਲਈ ਨਿਪੁਤੇ ਤਬ ਤੇ ਸੁਖੁ ਨ ਭਇਓ' ॥*

ਮਾਸ ਬਾਰੇ ਕਬੀਰ ਜੀ ਨੇ ਵੈਸ਼ਣਵ ਮਤ ਦੇ ਵਿਸ਼ਵਾਸ ਜ਼ੋਰ ਨਾਲ ਪ੍ਰਗਟਾਏ ਹਨ:-

*ਕਬੀਰ ਜੋਰੀ ਕੀਏ ਜੁਲਮੁ ਹੈ ਕਹਤਾ ਨਾਉ ਹਲਾਲੁ ॥*
*ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲੁ ॥ (੧੩੭੪)*
*ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤ ਲੋਨੁ ॥*
*ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ ॥ (ਸਲੋਕ ਕਬੀਰ-੧੩੭੪)*
*'ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ॥*
*(ਪ੍ਰਭਾਤੀ ਕਬੀਰ ਜੀ-੧੩੫੦)*

ਗੁਰੂ ਨਾਨਕ ਜੀ ਦਾ ਖਾਣ ਪੀਣ ਬਾਰੇ ਮੱਤ ਵਿਆਪਕ ਦ੍ਰਿਸ਼ਟੀ ਵਾਲਾ ਹੈ :-

*ਬਾਬਾ ਹੋਰੁ ਖਾਣਾ ਖੁਸੀ ਖੁਆਰ ॥*
*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ (ਸ੍ਰੀ ਰਾਗ ਮ. ੧. ੧੬)*

ਮਾਸ ਬਾਰੇ ਵੈਸ਼ਣਵੀ ਤੇ ਜੈਨ ਮਤ ਦੇ ਵਹਿਮਾਂ ਵਿੱਚ ਲੋਕਾਂ ਦੀ ਜਨੂਨੀ ਮਾਨਤਾ ਦਾ ਗੁਰੂ ਜੀ ਨੇ ਸਪਸ਼ੱਟ ਤੌਰ ਉਤੇ ਖੰਡਨ ਕੀਤਾ :-

*ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ॥*
*ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ।(ਮਲਾਰ ਵਾਰ ਮ:੧-੧੨੮੯)*
*ਪਾਂਡੇ ਤੂ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ ॥*
*ਤੋਇਅਹੁ ਅੰਨੁ ਕਮਾਦੁ ਕਪਾਹਾਂ ਤੋਇਅਹੁ ਤ੍ਰਿਭਵਣੁ ਗੰਨਾ ॥*
*ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥*
*ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ॥ (ਮਲਾਰ ਵਾਰ ਮ. ੧. ੧੨੯੦)*

ਗੁਰੂ ਜੀ ਪਹਿਲਾ ਜੀਵ ਪਾਣੀ ਨੂੰ ਮੰਨਦੇ ਹਨ, - *'ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ'*। ਜਿਸ ਜੀਵ ਤੋਂ ਅੱਗੇ ਹੋਰ ਜੀਵ ਪੈਦਾ ਹੁੰਦੇ ਹਨ, ਜਿਨ੍ਹਾਂ ਵਿੱਚੋਂ ਮੁਖ ਜੀਵ ਸਭ ਦੇ ਖਾਣ ਵਾਲਾ ਅੰਨ ਹੈ। ਗੁਰੂ ਜੀ ਅਤੇ ਕਬੀਰ ਜੀ ਦੇ ਖਿਆਲਾਂ ਦਾ ਦ੍ਰਿਸ਼ਟੀਕੋਣ ਮਿਲਦਾ ਕਹਿਣਾ, ਸਤਿਗੁਰਾਂ ਦੀ ਵਿਆਪਕ ਦ੍ਰਿਸ਼ਟੀ ਨੂੰ ਨਾ ਦੇਖਣਾ ਜਾਂ ਜਾਣ ਬੁੱਝਕੇ ਬੇਪ੍ਰਵਾਹੀ ਵਰਤਣਾ ਹੈ। ਦੋਵਾਂ ਹਸਤੀਆਂ ਦੇ ਵਿਚਾਰਾਂ ਵਿੱਚ ਸਿਧਾਂਤਕ ਭੇਦ ਖਾਸ ਕਰ ਆਤਮਕ ਪਹੁੰਚ ਦੇ ਕਈ ਹੋਰ ਪੱਖ ਅਜੇਹੀ ਭਿੰਨਤਾ ਰੱਖਣ ਵਾਲੇ ਹਨ। ਜਿੱਥੇ ਗੁਰਮਤ ਮਾਰਗ ਸਰਲ ਤੇ ਸਿੱਧਾ ਵਿਆਪਕ ਹੈ। ਕਬੀਰ ਜੀ ਦਾ ਮੱਤ ਸੀਮਤ ਤੰਗ ਨਜ਼ਰੀਏ ਵਾਲਾ ਹੈ ਸੀ। ਇਸ ਵਿਲੱਖਣਤਾ ਨੂੰ ਰਾਮ ਚੰਦਰ ਸ਼ੁਕਲ ਨੇ ਇਸ ਤਰ੍ਹਾਂ ਪ੍ਰਗਟਾਇਆਂ ਹੈ :-

*'ਗੁਰੂ ਨਾਨਕ ਜੀ ਨੇ ਭਗਤੀ ਜਾਂ ਬਿਨਯ ਕੈ ਸੀਧੇ' ਭਾਵ ਸੀਧੀ ਸਾਧੀ ਭਾਸ਼ਾ ਮੇ ਕਹੇ ਗਏ ਹੈਂ, ਕਬੀਰ ਕੀ ਤਰ੍ਹਾ ਅਸਿਖਤੋਂ ਪਰ ਪ੍ਰਭਾਵ ਡਾਲਨੇ ਵਾਲੋਂ ਕੇ ਲੀਏ ਟੇਢੇ ਮੇਢੇ* ਰੂਪ ਮੇਂ ਨਹੀਂ। ਇਸ ਸੇ ਇਨ ਕੀ (ਗੁਰੂ ਨਾਨਕ ਜੀ ਕੀ) ਪ੍ਰਾਕ੍ਰਿਤੀ ਕੀ ਸਰਲਤਾ ਕਾ ਪ੍ਰੀਚਯ ਮਿਲਤਾ ਹੈ। *(ਸਫਾ ੭੩. ਹਿੰਦੀ ਸਾਹਿਤ ਕਾ ਇਤਿਹਾਸ)*

ਕਬੀਰ ਜੀ ਅਤੇ ਗੁਰੂ ਨਾਨਕ ਜੀ ਦੇ ਇਕੋ ਜਿਹੇ ਵਿਚਾਰ ਸਨ? ਇਹ ਗੱਲ ਕਹਿਣੀ ਸਿੱਖ ਸਿਧਾਂਤਾਂ ਨਾਲ ਇਨਸਾਫ਼ ਨਹੀਂ। ਜੇ ਇਹ ਗੱਲ ਹੁੰਦੀ ਤਾਂ ਗੁਰੂ ਸਾਹਿਬਾਨ ਕਬੀਰ ਜੀ ਦੀ ਰਚਨਾ ਉੱਤੇ ਟਿਪਣੀਆ ਨਾ ਦਿੰਦੇ। ਮੋਟੇ ਤੌਰ ਤੇ ਏਹੋ ਤੱਥ ਇਸ ਮਾਨਤਾ ਨੂੰ ਕੱਟਣ ਲਈ ਕਾਫੀ ਹੈ। ਇਕ ਥਾਂ ਕਬੀਰ ਜੀ ਚਿੰਤਨ ਦੀ ਗੱਲ ਬੜੇ ਜ਼ੋਰ ਨਾਲ ਕਰਦੇ ਹਨ :-

*ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰਾ ਚਿਤਵੇ ਹੋਇ ॥*

*ਆਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤਿ ਨਾ ਹੋਇ ॥ (ਸਲੋਕ ਕਬੀਰ ਜੀ ੧੩੭੬)*

ਭਾਵਾਂ ਸੋਚਾਂ ਸੋਚਣ ਜਾਂ ਚਿਤਵਣ ਨਾਲ ਉਹ ਕੁਝ ਨਹੀਂ ਬਣਦਾ ਜੋ ਮੈਂ ਚਿਤਵਦਾ ਹਾਂ। ਪ੍ਰਭੂ ਉਹੋ ਕੁਝ ਕਰਦਾ ਹੈ, ਜੋ ਉਸਦੀ ਆਪਣੀ ਸੋਚ ਹੁੰਦੀ ਹੈ। ਜੋ ਸਾਡੇ ਚਿਤ ਚੇਤੇ ਵੀ ਨਹੀਂ ਹੁੰਦਾ, ਉਹ ਹੋ ਜਾਂਦਾ ਹੈ:- ਗੁਰੂ ਜੀ ਇਸ ਮੱਤ ਵਿੱਚ ਉਚੇ ਅਨੁਭਵ ਸਮਦਰਸ਼ੀ ਦ੍ਰਿਸ਼ਟੀ ਵਰਤਦੇ ਹੋਏ ਸੋਧ ਕਰਦੇ ਹਨ:-

*ਚਿੰਤਾ ਭੀ ਆਪਿ ਕਰਾਇਸੀ ਅਚਿੰਤ ਭਿ ਆਪੈ ਦੇਇ ॥*

*ਨਾਨਕ ਸੋ ਸਾਲਾਹੀਐ ਜਿ ਸਭਨਾ ਸਾਰ ਕਰੇਇ ॥*

ਗੁਰੂ ਜੀ ਨੇ ਸਿਧਾਂਤਕ ਪੱਖ ਨਿਖਾਰਿਆ ਹੈ, ਪ੍ਰਭੂ ਆਪ ਹੀ ਜੀਵਾਂ ਦੇ ਮਨ ਵਿੱਚ ਦੁਨੀਆਂ ਦੀ ਚਿੰਤਾ, (ਫਿਕਰ) ਸੋਚਾਂ ਉਪਜਾਉਂਦਾ ਹੈ। ਉਹ ਅਵਸਥਾ ਭੀ ਪ੍ਰਭੂ ਆਪ ਬਖਸ਼ਦਾ ਹੈ। ਜਦੋਂ ਮਨੁੱਖ ਅਚਿੰਤ ਹੋ ਜਾਂਦਾ ਹੈ। ਸਾਨੂੰ ਉਸਦੀ ਸਿਫਤ ਸਲਾਹ (ਯਾਦ) ਵਿੱਚ ਰਹਿੰਦਿਆਂ ਅਚਿੰਤ, ਰਹਿਣ ਦੀ ਦਾਤ ਮੰਗਣੀ ਚਾਹੀਦੀ ਹੈ। ਇਹ ਨਹੀਂ ਸੋਚਣਾ ਚਾਹੀਦਾ ਉਸ ਪ੍ਰਭੂ ਨੇ ਕਿਉਂ ਤੇ ਕੀ ਕਰ ਦਿੱਤਾ ਹੈ?

## *ਸੰਨਿਆਸੀ ਅਤੇ ਗ੍ਰਹਿਸਤੀ :-*

ਪੁਰਾਣੇ ਬ੍ਰਹਮਣੀ (ਹਿੰਦੂ) ਮੱਤ ਅਨੁਸਾਰ ਘਰ ਬਾਰ ਛੱਡਕੇ ਬੈਰਾਗੀ ਬਣਨ ਜਾਂ ਸੰਨਿਆਸ ਲੈਕੇ ਮੁੜ ਗ੍ਰਹਿਸਤ ਧਾਰਨ ਕਰਨਾ ਮਹਾਂ ਪਾਪ ਸਮਝਿਆ ਜਾਂਦਾ ਹੈ। ਮਹਾਂਰਾਸ਼ਟਰ ਦੀ ਪ੍ਰਸਿੱਧ ਧਾਰਮਕ ਹਸਤੀ ਗਿਆਨੇਸ਼ਵਰ ਦੇ ਪਿਤਾ ਬਿਠਲ ਪੰਡਤ ਬਾਰੇ ਕਥਾ ਪ੍ਰਸਿੱਧ ਹੈ, ਉਹ ਪਹਿਲਾਂ ਸੰਨਿਆਸੀ ਸਨ, ਗੁਰੂ ਦੀ ਆਗਿਆ ਲੈ ਕੇ ਸੰਨਿਆਸ ਤਿਆਗ ਕੇ ਗ੍ਰਹਿਸਥ ਧਾਰਨ ਕੀਤਾ, ਸ਼ਾਦੀ ਕਰਾਈ, ਉਨ੍ਹਾਂ ਦੀ ਸੰਤਾਨ, ਪੁਤਰ ਗਿਆਨੇਸ੍ਵਰ ਤੇ ਉਸਦੀ ਭੈਣ ਤੇ ਭਰਾ ਨੂੰ, 'ਅਨੰਦੀ ਗ੍ਰਾਮ' ਦੇ ਲੋਕਾਂ ਬ੍ਰਹਿਮਣਾਂ ਨੇ ਭਾਈਚਾਰੇ ਵਿੱਚੋਂ ਛੇਕ ਦਿੱਤਾ, ਬਿਠੁਲ ਪੰਡਤ ਦੇ ਬਚਿਆਂ ਉਤੇ ਜਿਧਰ ਬੱਚੇ ਜਾਂਦੇ ਸੀ ਪਿੰਡ ਦੇ ਲੋਕ ਥੁੱਕਦੇ, ਮੰਦੇ ਬੋਲ ਬੋਲਦੇ। ਬਿਠਲ ਪੰਡਤ ਨੇ ਇਹ ਸਮਝਕੇ ਕਿ ਸੰਤਾਨ ਦਾ ਜੀਵਨ, ਕਸ਼ਟਾਂ ਵਿਚ ਬਤੀਤ ਨਾ ਹੋਵੇ, ਆਪਣੇ ਪਾਪ ਦਾ ਪ੍ਰਾਸ਼ਚਿਤ ਕਰਨਾ ਚਾਹਿਆ। ਅਨੰਦੀ ਗ੍ਰਾਮ ਦੇ ਬ੍ਰਹਿਮਣਾਂ ਨੇ ਕਿਹਾ, ਇਸ ਦਾ ਪ੍ਰਾਸ਼ਚਿਤ ਇਕੋ ਢੰਗ ਨਾਲ ਹੋ ਸਕਦਾ ਹੈ, ਪ੍ਰਯਾਗ ਦੇ ਤ੍ਰਿਬੇਣੀ ਸੰਗਮ ਉਤੇ ਧਾਨਾ ਦੀ ਪਰਾਲੀ ਦੇ ਢੇਰ ਨੂੰ ਅੱਗ ਲਾਕੇ ਉਸ ਵਿੱਚ ਤਿਲ ਤਿਲ ਕਰਕੇ ਜਿਉਂਦੇ ਸਾੜਿਆ ਜਾਵੇ। ਬਿਠਲ ਪੰਤ ਤੇ ਉਸ ਦੀ ਪਤਨੀ ਰੁਕਮਣੀ ਦੇਵੀ ਨੇ ਅਜੇਹਾ ਹੀ ਕੀਤਾ, ਤ੍ਰਿਬੇਣੀ ਸੰਗਮ ਉਤੇ ਧਾਨਾਂ ਦੀ ਪਰਾਲੀ ਵਿੱਚ ਤਿਲ ਤਿਲ ਕਰ ਸੜਦੇ ਹੋਏ, ਅੰਤ ਨੂੰ ਪ੍ਰਾਸ਼ਚਿਤ ਕਰਦੇ ਡੁੱਬ ਮਰੇ। (ਮਹਾਰਾਸ਼ਟਰੀ ਵਾਰਕਰੀ ਸੰਪਰਦਾਏ ਸਫਾ ੨੭੧)।

ਪੰਡਤਾਂ ਦੇ ਜ਼ੁਲਮ ਕਾਰਨ ਗਿਆਨੇਸ੍ਵਰ ਦੇ ਛੋਟੇ ਭਰਾ ਸੋਪਨਦੇਵ, ਭੈਣ ਮੁਕਤਾ ਬਾਈ ਨੂੰ ਤਿੰਨ ਸਾਲ ਦੀ ਉਮਰ ਵਿੱਚ ਅਨਾਥ ਹੋਣਾ ਪਿਆ ।

ਕਬੀਰ ਜੀ ਨੇ ਆਪਣੇ ਆਖਰੀ ਸਲੋਕਾਂ ਵਿੱਚ ਬ੍ਰਹਮਣੀ ਮੱਤ ਦੇ ਇਸ ਪ੍ਰਚਲੱਤ ਸਿਧਾਂਤ ਨੂੰ ਨਿਰੂਪਣ ਕਰਦਿਆਂ ਇਸ ਦੇ ਪੱਖ ਵਿੱਚ ਕਿਹਾ ਹੈ :-

*ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ ॥*

*ਬੈਰਾਗੀ ਬੰਧਨੁ ਕਰੈ ਤਾਕੋ ਬਡੋ ਅਭਾਗੁ। (ਸਲੋਕ ਕਬੀਰ ਜੀ-੧੩੭੭)*

ਸਲੋਕ ਦਾ ਭਾਵ ਸਪੱਸ਼ਟ ਹੈ, ਗ੍ਰਹਿਸਤੀ ਬਨਣਾ ਹੈ ਤਾਂ ਧਰਮ ਕਰ ਨਹੀਂ, ਤਿਆਗੀ ਬਣ ਜਾਹ, ਜੋ ਪੁਰਸ਼ ਤਿਆਗੀ, ਵੈਰਾਗੀ (ਸੰਨਿਆਸੀ) ਬਣਕੇ ਮੁੜ ਗ੍ਰਹਿਸਥ ਦੇ ਬੰਧਨਾ

ਵਿਚ ਪੈਂਦਾ ਹੈ ਉਹ ਮਾੜਾ ਅਭਾਗਾ ਹੁੰਦਾ ਹੈ।

ਗੁਰੂ ਨਾਨਕ ਜੀ ਨੇ ਕਰਤਾਰਪੁਰ ਵਾਸ ਕਰਨ ਸਮੇਂ ਇਹ ਬ੍ਰਹਮਣੀ ਰੀਤ ਤੋੜੀ। ਭੇਖ ਉਦਾਸੀ ਸਗਲ ਉਤਾਰਕੇ ਮੁੜ ਘਰ ਬਾਰੀ ਬਣ ਕੇ ਵਿਚਰੇ। ਜੋਗੀਆਂ ਤਾਹਨਾ ਮਾਰਿਆ, ਤੈਂ ਸਮਾਜ ਦੇ ਦੁੱਧ ਵਿਚ ਕਾਂਜੀ ਪਾ ਦਿੱਤੀ ਹੈ ਤੇ ਸਾਰਾ ਮਟਕਾ ਹੀ ਵਿਗਾੜ ਦਿੱਤਾ ਹੈ।

ਗੁਰੂ ਨਾਨਕ ਜੀ ਨੇ ਇਸ ਬ੍ਰਹਮਣੀ ਰੀਤ ਦੀ ਉਲੰਘਣਾ ਕੀਤੀ। ਅਚਲ ਬਟਾਲੇ ਨਾਥ ਪੰਥੀਆਂ ਨਾਲ ਹੋਈ ਗੋਸ਼ਟ, ਬਲਕਿ ਭੇੜ ਦੀ ਕਥਾ ਬਾਰੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ:-

ਸਿਧਾਂ ਨਾਥਾਂ ਯੋਗੀਆਂ ਨੇ ਗੁਰੂ ਨਾਨਕ ਦੀ ਵਡਿਆਈ ਨਾ ਝਲਦਿਆਂ ਖੁਣਸ (ਖਿਝ) ਖਾਕੇ ਗੁਰੂ ਜੀ ਉਤੇ ਤਾਹਨੇ ਮੇਹਣਿਆਂ ਦਾ ਮੀਂਹ ਵਰ੍ਹਾਇਆ, ਚੰਗੀ ਗਰਮਾ ਗਰਮ ਚਰਚਾ ਕੀਤੀ:-

*ਖਾਧੀ ਖੁਣਸ ਜੋਗੀਸਰਾਂ ਗੋਸਟ ਕਰਨ ਸਭੇ ਉਠ ਪਾਈ ।*<br>
*ਪੁਛੇ ਜੋਗੀ ਭੰਗਰ ਨਾਥੁ ਤੁਹਿ ਦੁਧ ਵਿਚਿ ਕਿਉਂ ਕਾਂਜੀ ਪਾਈ ।*<br>
*ਫਿਟਿਆ ਚਾਟਾ ਦੁਧ ਦਾ ਰਿੜਕਿਆ ਮੱਖਣ ਹੱਥ ਨਾਂਹ ਆਈ ।*<br>
*ਭੇਖਿ ਉਤਾਰਿ ਉਦਾਸਿ ਦਾ ਵਤ ਕਿਉਂ ਸੰਸਾਰੀ ਰੀਤਿ ਚਲਾਈ ।*<br>
*ਨਾਨਕ ਆਖੈ ਭੰਗਰ ਨਾਥੇ ਤੇਰੀ ਮਾਉ ਕੁਚਜੀ ਆਹੀ ।*<br>
*ਭਾਂਡਾ ਧੋਇ ਨਾ ਜਾਣੀਓਨਿ ਭਾਇ ਕੁਚਜੇ ਫੁੱਲ ਸੜਾਈ ।*<br>
*ਬਿਨ ਦਿੱਤੇ ਕੁਝ ਹਥਿ ਨਾ ਆਈ' । (ਵਾਰ ਪਹਿਲੀ)*

ਜੋਗੀਆਂ ਗੁਰੂ ਜੀ ਨੂੰ ਕਿਹਾ ਉਦਾਸੀ ਜਾਂ ਸੰਨਿਆਸ ਲੈਣ ਪਿਛੋਂ ਮੁੜ ਗ੍ਰਿਹਸਤ ਧਾਰਨ ਕਰਕੇ, ਹੇ ਨਾਨਕ ਤੈਂ ਸਮਾਜ ਦੇ ਦੁੱਧ ਵਿੱਚ ਕਾਂਜੀ ਪਾ ਦਿੱਤੀ ਹੈ। ਤੇਰੀ ਕਰਤੂਤ ਨੇ ਤਾਂ ਸਮਾਜਕ ਮਰਿਆਦਾ ਦਾ ਮਟਕਾ ਹੀ ਵਿਗਾੜ ਦਿੱਤਾ ਹੈ। ਹੁਣ (ਗਿਆਨ) ਮੱਖਣ ਨਹੀਂ ਨਿਕਲੇਗਾ ਭਾਵ ਮੁਕਤੀ ਨਹੀਂ ਹੋਵੇਗੀ ।

ਸ੍ਰੀ ਗੁਰੂ ਨਾਨਕ ਜੀ ਨੇ ਬਚਨ ਕੀਤਾ, ਰੇ ਭੰਗਰ ਨਾਥ! ਤੇਰੀ ਮਾਂ ਕੁਚੱਜੀ (ਅਰਥਾਤ ਬੁਧ ਖਰਾਬ ਹੈ) ਉਸਨੇ ਰਿਦੇ ਦਾ ਭਾਂਡਾ ਧੋਕੇ ਨਹੀਂ ਜਾਤਾ (ਭੇਖ ਰੂਪੀ) ਕੁਚੱਜੇ ਭਾਉ ਨਾਲ ਦੁਧ ਨੂੰ ਸਾੜ ਬੈਠੀ ਹੈ। ਗ੍ਰਿਹਸਤ ਛੱਡਕੇ ਫਿਰ ਉਨ੍ਹਾਂ ਸੰਸਾਰੀਆਂ ਦੇ ਘਰ ਮੰਗਣ ਚੜ੍ਹ ਜਾਂਦੇ ਹੋ ਜਿਸ ਮੂੰਹ ਨਾਲ ਉਨ੍ਹਾਂ ਤੋਂ ਮੰਗ ਕੇ ਖਾਂਦੇ ਹੋ ਉਸੇ ਮੂੰਹ ਨਾਲ ਗ੍ਰਿਹਸਤੀਆਂ ਦੀ ਨਿੰਦਿਆ ਕਰਦੇ ਹੋ। ਤੁਹਾਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਦਿੱਤੇ ਬਿਨਾਂ ਕਿਸੇ ਨੂੰ ਕੁਝ ਮਿਲਦਾ ਨਹੀਂ। (ਸਫ਼ਾ ੩੯, ਟੀਕਾ ਪੰਡਤ ਹਜ਼ਾਰਾ ਸਿੰਘ)

ਕਬੀਰ ਜੀ ਦੇ ਅੰਤਮ ਸਲੋਕ ਦੀ ਅੰਤਲੀ ਤੁਕ ਦਾ ਭਾਵ ਗੁਰੂ ਨਾਨਕ ਮੱਤ ਅਨੁਸਾਰ *(ਬੈਰਾਗੀ ਬੰਧਨੁ ਕਰੈ ਤਾਕੋ ਬੜੋ ਅਭਾਗੁ'॥* ਇਹੋ ਅਭਾਗ ਤੇ ਬਦਕਿਸਮਤੀ ਸੀ, ਮੁੜ ਗ੍ਰਿਹਸਤ ਵਿੱਚ ਆਉਣ ਦੀ ਗੁਰੂ ਨਾਨਕ ਜੀ ਨੇ ਅਮਲੀ ਤੌਰ ਤੇ ਉਸ ਸਿਧਾਂਤ ਦਾ ਵਿਰੋਧ ਕੀਤਾ ਹੈ। ਦੋਵਾਂ ਹਸਤੀਆਂ ਦੇ ਸਿਧਾਂਤਾਂ ਤੇ ਖਿਆਲਾਂ ਦੀ ਏਕਤਾ ਦੀ ਗੱਲ ਕਿਥੇ ਟਿਕਦੀ ਹੈ?

ਇਹ ਸਚਿਆਈ ਕਈ ਹੋਰ ਮਹਾਂਵਾਕਾਂ ਤੋਂ ਵੀ ਪ੍ਰਗਟ ਹੁੰਦੀ ਹੈ। ਗੁਰੂ ਜੀ ਕਹਿੰਦੇ ਹਨ: ਇਹੁ *'ਜੱਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ'॥* ਕਬੀਰ ਜੀ ਕਹਿੰਦੇ ਹਨ:- *'ਇਹ ਜੱਗ ਕਾਜਲ ਕੋਠੜੀ'* ।

ਉਪਰੋਕਤ ਪ੍ਰਕਾਰ ਦੇ ਭਾਵਾਂ ਦੀ ਭਿੰਨਤਾ ਸਿਧਾਂਤਕ ਏਕਤਾ ਦੇ ਦਾਅਵੇ ਨੂੰ ਅਰਥਹੀਨ ਸਿੱਧ ਕਰਦੀ ਹੈ ।

# ਖਿਆਲਾਂ ਤੇ ਲਫਜ਼ਾਂ ਦੇ ਮੇਲ ਪ੍ਰਭਾਵ ਦਾ ਅਧਾਰ

ਪ੍ਰੋ. ਸਾਹਿਬ ਸਿੰਘ ਜੀ ਨੇ ਇਕ ਸਿਧਾਂਤ ਹੀ ਨਿਸ਼ਚਿਤ ਕਰ ਲਿਆ। ਜਿੱਥੇ ਕਿਧਰੇ ਕਿਸੇ ਭਗਤ ਦੇ ਖਿਆਲ ਲਫਜ਼ ਜਾਂ ਵਾਕ, ਗੁਰੂ ਨਾਨਕ ਬਾਣੀ ਨਾਲ ਮਿਲਦਾ ਦੇਖਿਆ, ਉਥੇ ਝੱਟ ਸਿੱਟਾ ਕੱਢ ਦਿਖਾਇਆ, 'ਇਹ ਖ਼ਿਆਲ ਗੁਰੂ ਨਾਨਕ ਜੀ ਨੇ ਅਮਕੇ ਭਗਤ ਤੋਂ ਲਿਆ ਹੈ ਜਾਂ ਇਹ ਬਾਣੀ ਉਸਦੇ ਉਤਰਾਧਿਕਾਰੀਆਂ ਤੋਂ ਆਪ ਜਾਕੇ ਨਕਲ ਕਰ ਕੇ ਲਿਆਏ ਸੀ। ਨਿੱਤ ਪੜ੍ਹਨ ਕਰਕੇ ਪ੍ਰਭਾਵਤ ਹੋਏ। ਆਪ ਜੀ ਇਕ ਥਾਂ ਲਿਖਦੇ ਹਨ, ਗੁਰੂ ਨਾਨਕ ਜੀ ਕਬੀਰ ਜੀ ਦਾ ਇਹ ਸ਼ਬਦ ਗਹੁ ਨਾਲ ਨਿਤ ਪੜ੍ਹਦੇ ਸਨ। ਇਸ ਲਈ ਉਨ੍ਹਾਂ ਦੀ ਬੋਲੀ ਉਤੇ ਕਬੀਰ ਜੀ ਦਾ ਪ੍ਰਭਾਵ ਪਿਆ:-

*ਕਿਸੇ ਕਵੀ ਜਾਂ ਲਿਖਾਰੀ ਦੀ ਕੋਈ ਕਵਿਤਾ ਜਾਂ ਲੇਖ ਬਹੁਤ ਪਿਆਰ ਨਾਲ ਮੁੜ ਮੁੜ ਪੜ੍ਹਦੇ ਰਹੋ ਤਾਂ ਉਸ ਦੇ ਬਹੁਤ ਸਾਰੇ ਲਫਜ਼ ਤੁਹਾਡੀ ਆਪਣੀ ਬੋਲੀ ਵਿੱਚ ਸ਼ਾਮਲ ਹੋ ਜਾਣਗੇ। (ਪ੍ਰੋ. ਸਾਹਿਬ ਸਿੰਘ ਭਗਤ ਕਬੀਰ ਜੀ, ਸਫ਼ਾ ੨੮)*

ਇਸ ਸਿਧਾਂਤ ਨੂੰ ਪੱਕੇ ਤੌਰ ਤੇ ਮੰਨ ਲੈਣ ਨਾਲ, ਜਿੱਥੇ ਲਫਜ਼ਾਂ ਜਾਂ ਖਿਆਲਾਂ ਦੇ ਮਿਲਣ ਦੀ ਸਾਂਝ ਹੈ - *ਗੁਰੂ ਜੀ ਨੇ ਉਹ ਖ਼ਿਆਲ ਤੇ ਲਫਜ਼ ਕਬੀਰ ਜੀ ਤੋਂ ਲਏ,* 'ਕਬੀਰ ਜੀ ਦੀ ਬਾਣੀ ਪਿਆਰ ਨਾਲ ਨਿਤ ਪੜ੍ਹਨ ਕਰਕੇ ਗੁਰੂ ਜੀ ਨੇ ਆਪਣੀ ਬਾਣੀ ਵਿੱਚ ਇਹ ਲਫਜ਼ ਲਿਆਂਦੇ? ਕੀ ਇਹ ਕਥਨ ਠੀਕ ਹੈ ?

ਆਪ ਜੀ ਦੇ ਇਹ ਵਿਦਵਤਾ ਭਰੇ ਵਿਗਿਆਨਕ ਕਹੇ ਜਾਂਦੇ ਵਿਚਾਰਾਂ ਦੇ ਹਰਿ ਪਹਿਲੂ ਉਤੇ ਦੀਰਘ ਦ੍ਰਿਸ਼ਟੀ ਨਾਲ ਵਿਚਾਰ ਕਰਨ ਦੀ ਲੋੜ ਹੈ। ਪਹਿਲਾ ਨੁਕਤਾ ਹੈ, ਜਿੱਥੇ ਖਿਆਲਾਂ ਤੇ ਲਫਜ਼ਾਂ ਦੀ ਸਾਂਝ ਮਿਲਦੀ ਹੈ, ਉਥੇ ਗੁਰੂ ਜੀ ਦੀ ਨਕਲ ਕਰਨ ਵਾਲੀ ਵਿਰਤੀ ਦਾ ਪਤਾ ਚਲਦਾ ਹੈ। ਆਪ ਜੀ ਨੇ ਇਹ ਪੱਕੀ ਦਲੀਲ ਬਣਾਈ ਅਤੇ ਇਸ ਦਲੀਲ ਨੂੰ ਸਿਧਾਂਤ ਦਾ ਰੂਪ ਦੇ ਦਿੱਤਾ ਹੈ। ਜਿੱਥੇ ਗੁਰੂ ਨਾਨਕ ਜੀ ਅਤੇ ਕਬੀਰ ਜੀ ਦੇ ਖਿਆਲ ਤੇ ਲਫਜ਼ ਮਿਲਦੇ ਹਨ, ਸਮਝੋ ਗੁਰੂ ਨਾਨਕ ਉਥੇ ਪ੍ਰਭਾਵਤ ਹਨ, ਇਸ ਸਭੋ ਕਾਸੇ ਦਾ ਕਾਰਨ ਇਕੋ ਸਾਹੇ ਇਹ ਦੱਸਦੇ ਹਨ:-

੧. ਗੁਰੂ ਨਾਨਕ ਜੀ ਕਬੀਰ ਜੀ ਦੀ ਬਾਣੀ ਪੜ੍ਹਦੇ ਸਨ। ੨. ਕਬੀਰ ਪੰਥੀਆਂ ਪਾਸੋਂ ਆਪ ਬਾਣੀ ਲਿਖਕੇ ਲਿਆਏ ਸਨ। ੩. ਨਿਤ ਪੜ੍ਹਨ ਵਾਲੀ ਬਾਣੀ ਦੇ ਗ੍ਰੰਥਾਂ ਵਿੱਚ ਪ੍ਰਭਾਵ ਪੈਣੇ ਹੀ ਸਨ। ੪. ਗੁਰੂ ਨਾਨਕ ਦੇਵ ਜੀ ਨੇ ਕਈ ਸ਼ਬਦਾਂ ਨੂੰ ਸਾਹਮਣੇ ਰੱਖਕੇ, ਉਨ੍ਹਾਂ ਦਾ ਖੁਲਾਸਾ ਕੀਤਾ, ਜਾਂ ਨਕਲ ਕਰਦਿਆਂ ਏਨੇ ਪ੍ਰਭਾਵਤ ਹੋਏ। ਗੁਰੂ ਜੀ ਨੇ ਉਹੋ ਜਿਹੇ ਸ਼ਬਦਾਂ ਦੀ ਰਚਨਾ ਕੀਤੀ।

ਜਿੱਥੇ ਖਿਆਲਾਂ ਦੀ ਸਾਂਝ, ਲਫਜ਼ਾਂ ਦਾ ਮੇਲ ਹੋਵੇ, ਭਗਤ ਜਨ, ਗੁਰੂ ਪ੍ਰਾਪਤੀ ਗੁਰ ਪ੍ਰਸਾਦਿ ਦੇ ਗੁਣਗਾਨ ਕਰ ਰਿਹਾ ਹੋਵੇ, ਓਥੇ ਭੀ ਗੁਰੂ ਨਾਨਕ ਜੀ ਨੇ ਆਪ ਜੀ ਦੇ ਮਤ ਅਨੁਸਾਰ

ਖੁਲਾਸਾ ਕੀਤਾ ਹੈ। ਗੁਰੂ ਜੀ ਨੇ ਭਾਵ ਕਬੂਲੇ। ਗੁਰੂ ਜੀ ਨੇ ਕਈ ਥਾਈਂ ਉਨ੍ਹਾਂ ਮੁਤਾਬਕ ਕਬੀਰ ਜੀ ਦੀ ਰੀਸ ਕੀਤੀ ਹੈ। ਇਹ ਗੱਲ ਇਕੱਲੇ ਕਬੀਰ ਜੀ ਦੇ ਸਬੰਧ ਵਿਚ ਨਹੀਂ। ਭਗਤ ਨਾਮਦੇਵ, ਰਵਿਦਾਸ, ਬੇਣੀ, ਫਰੀਦ ਜੀ ਨਾਲ ਮਿਲਦੀਆਂ ਤੁਕਾਂ, ਲਫਜ਼ਾਂ ਅਤੇ ਬਾਣੀ ਦੇ ਭਾਵਾਂ ਬਾਰੇ ਦੇਖਕੇ ਹਰ ਥਾਂ ਅਨੁਕਰਣ, ਪ੍ਰਭਾਵ ਕਬੂਲਣ ਅਤੇ ਮੁੜ ਮੁੜ ਪੜ੍ਹਨ ਕਾਰਣ ਭਗਤ ਬਾਣੀ ਮੂੰਹ ਤੇ ਚੜ੍ਹੇ ਮੁਹਾਵਰੇ ਰਾਹੀਂ ਇਹ ਸਿੱਧ ਕਰਨ ਦਾ ਜਤਨ ਕੀਤਾ ਹੈ ਕਿ ਗੁਰੂ ਨਾਨਕ ਦਾ ਮਤ ਭਗਤਾਂ ਦੀ ਬਾਣੀ ਦਾ ਅਨੁਕਰਣ (ਰੀਸ) ਹੈ। ਗੁਰੂ ਨਾਨਕ ਦੇਵ ਜੀ ਤਾਂ ਜਿਨ੍ਹਾਂ ਭਗਤਾਂ ਨੂੰ ਅਵਤਾਰ ਮੰਨ ਕੇ ਪੂਜਿਆ ਸੀ ਉਨ੍ਹਾਂ ਨੂੰ ਨਹੀਂ ਮੰਨਦੇ। ਭਾਈ ਗੁਰਦਾਸ ਭਗਤਾਂ ਨਾਲੋਂ ਗੁਰਸਿੱਖਾਂ ਨੂੰ ਵੱਡਾ ਮੰਨਦੇ ਹਨ। ਪਰ ਪ੍ਰੋ: ਸਾਹਿਬ ਸਿੰਘ ਗੁਰੂ ਨਾਨਕ ਨੂੰ ਭਗਤਾਂ ਤੋਂ ਪ੍ਰਭਾਵਿਤ ਹੋਇਆ ਕਹਿੰਦੇ ਹਨ, ਉਹ ਵੀ ਇਕ ਤੋਂ ਨਹੀਂ ਤਕਰੀਬਨ ਅੱਧੇ ਭਗਤਾਂ ਤੋਂ।

ਕੀ ਆਪ ਜੀ ਦੀਆਂ ਲਿਖਤਾਂ ਨੂੰ ਮੁੱਖ ਰੱਖ ਕੇ ਅਤੇ ਗੁਰੂ ਨਾਨਕ ਜੀ ਨੂੰ ਭਗਤਾਂ ਤੋਂ ਪ੍ਰਭਾਵੀ ਮੰਨ ਕੇ ਭਗਤਾਂ ਦੇ ਮੱਤਾਂ ਨੂੰ ਗੁਰਮਤਿ ਨਾਲੋਂ ਵਧੇਰੇ ਮਹੱਤਤਾ ਦਿੱਤੀ ਜਾਵੇ, ਜਿਸ ਦੀ ਹਰਿਕ ਭਗਤ ਨੇ ਕੂਕ ਕੂਕ ਕੇ ਐਲਾਨ ਕੀਤਾ ਹੈ *'ਮੈਂ ਸਤਿਗੁਰ ਤੇ ਪਾਇਆ'*, *'ਮੈਂ ਗੁਰ ਪਰਸ਼ਾਦੀ ਜਾਣਿਆ'* ਆਦਿ ।

ਇਸ ਵਿਚਾਰ ਤੋਂ ਸਿੱਧ ਇਹ ਹੁੰਦਾ ਹੈ ਕਿ ਗੁਰਬਾਣੀ ਤੋਂ ਉਲਟ ਗੁਰੂ ਨਾਨਕ ਦੇਵ ਜੀ 'ਸਭ ਤੋਂ ਵੱਡੇ ਸਤਿਗੁਰੂ ਨਹੀਂ, ਮਧਕਾਲ ਦੇ ਸਭ ਤੋਂ ਵੱਡੇ ਨਕਲਚੀ ਸਨ। ਗੁਰਬਾਣੀ ਉਨ੍ਹਾਂ ਦੀ "ਸੈਭੰ' ਰਚਨਾ ਨਹੀਂ, ਕਾਫੀ ਮਾਤਰਾ ਵਿੱਚ ਉਲੱਥਾ ਕਾਰ ਦੇ ਅਨੁਵਾਦ ਹਨ। ਭਗਤਾਂ ਦੇ ਪ੍ਰਭਾਵਾਂ ਹੇਠਾਂ ਗੁਰੂ ਜੀ ਬਾਣੀ ਰਚਦੇ ਰਹੇ। ਕੁਝ ਲੋਕਾਂ ਵਲੋਂ ਆਪ ਜੀ ਦੇ ਉਠਾਏ ਗਏ ਉਨ੍ਹਾਂ ਨੁਕਤਿਆਂ ਨੂੰ ਵਿਗਿਆਨਕ ਭੀ ਕਿਹਾ ਗਿਆ ਹੈ। ਦਲੀਲ ਨੂੰ ਟੁੰਬਣ ਵਾਲਾ ਭੀ (ਪੰਜਾਬ ਯੂਨੀਵਰਸਿਟੀ ਦੇ ਪੰਜਾਬੀ ਸਾਹਿਤ ਇਤਿਹਾਸ ਵਿੱਚ ਆਦਿ ਗੁਰੂ ਗ੍ਰੰਥ ਸਾਹਿਬ ਬਾਰੇ ਲੇਖ ਵਿੱਚ ਡਾ. ਗੋਪਾਲ ਸਿੰਘ ਦਰਦੀ ਨੇ ਪ੍ਰੋ. ਸਾਹਿਬ ਸਿੰਘ ਦੇ ਮਤ ਅਤੇ ਦਲੀਲ ਨੂੰ ਟੁੰਬਣ ਵਾਲੇ ਤੇ ਵਿਗਿਆਨਕ ਮੰਨਿਆ ਹੈ, (ਸਫ਼ਾ ੨੮੯)

ਖਿਆਲਾਂ ਦੀ ਸਾਂਝ ਦੇ ਕਾਰਨ ਕੀ ਹੋ ਸਕਦੇ ਹਨ? ਇਸ ਮਾਰਗ ਦੇ ਪਾਂਧੀਆਂ ਦੇ ਕੁਦਰਤੀ ਅਤੇ ਸੁਭਾਵਕ ਤੌਰ ਤੇ ਉਨ੍ਹਾਂ ਮੰਜ਼ਿਲਾਂ ਵਿਚੋਂ ਦੀ ਗੁਜ਼ਰਨ ਕਾਰਨ ਸਾਂਝਾਂ ਦਾ ਪੈ ਜਾਣਾ ਇੱਕ ਸਬੱਬ ਹੈ। ਇਸ ਕਿਸਮ ਦੇ ਸਬੱਬੀ ਢੋਅ ਮੇਲ ਦੀ ਗੱਲ ਭੀ ਅਸੀਂ ਇਕ ਪਾਸੇ ਛੱਡਦੇ ਹਾਂ। ਦਲੀਲਾਂ ਭਰੇ ਵਿਗਿਆਨਕ ਪਹਿਲੂਆਂ ਉਤੇ ਹੀ ਵਿਚਾਰ ਕੀਤੀ ਜਾਂਦੀ ਹੈ।

ਜਿੱਥੇ ਲਫਜ਼ਾਂ ਤੇ ਖਿਆਲਾਂ ਦੀ ਸਾਂਝ ਹੈ, ਕੀ ਉਥੇ ਗੁਰੂ ਨਾਨਕ ਜੀ ਨੂੰ ਹੀ ਭਗਤ ਬਾਣੀ ਤੋਂ ਪ੍ਰਭਾਵਤ ਹੋਏ ਮੰਨਣਾ ਠੀਕ ਹੈ? ਜਾਂ ਇਸ ਦਾ ਦੂਜਾ ਪਹਿਲੂ, ਗੁਰੂ ਜੀ ਦਾ ਪ੍ਰਭਾਵ ਕਬੀਰ ਉਤੇ ਪੈਣਾ ਠੀਕ ਬੈਠਦਾ ਹੈ? ਗੁਰੂ ਨਾਨਕ ਦੇਵ ਜੀ ਨੇ ਭਗਤਾਂ ਬਾਰੇ ਆਪਣੀ ਬਾਣੀ ਵਿੱਚ ਇਸ਼ਾਰਾ ਤੱਕ ਨਹੀਂ ਕੀਤਾ, ਕਿਸੇ ਭਗਤ ਦਾ ਨਾਮ ਨਹੀਂ ਲਿਆ। ਗੁਰੂ ਅੰਗਦ ਜੀ ਨੇ ਭੀ ਭਗਤਾਂ ਦਾ ਜ਼ਿਕਰ ਨਹੀਂ ਕੀਤਾ। ਕਬੀਰ ਜੀ ਨੇ ਮੁੜ ਮੁੜ ਸਤਿਗੁਰੂ ਦੀ ਕ੍ਰਿਪਾ ਨਾਲ ਗੋਬਿੰਦ ਪ੍ਰਾਪਤੀ ਦੀ ਸਵੀਕ੍ਰਿਤੀ ਆਪਣੀ ਬਾਣੀ ਵਿੱਚ ਮੰਨੀ ਹੈ। ਬੁੱਧ ਬਦਲੀ ਸਿੱਧ ਪਾਈ ਦਾ ਹੋਕਾ ਦਿੱਤਾ ਹੈ।

ਇਸ ਪਿੱਛੇ ਕੀ ਰਹੱਸ ਹੈ? ਉਹ ਭੇਦ ਜਾਨਣਾ ਜ਼ਰੂਰੀ ਹੈ। ਇਹ ਗੱਲ ਸਪਸ਼ਟ ਕੀਤੀ ਜਾ ਚੁਕੀ ਹੈ ਕਿ ਭਗਤੀ ਮਤ ਜਿਨ੍ਹਾਂ ਮੰਜ਼ਿਲਾਂ ਵਿੱਚੋਂ ਦੀ ਲੰਘਿਆ, ਗੁਰੂ ਨਾਨਕ ਉਨ੍ਹਾਂ ਪੜਾਵਾਂ

ਵਿਚ ਨਹੀਂ ਲੰਘੇ ਨਾ ਹੀ ਉਨ੍ਹਾਂ ਨੇ ਕਿਸੇ ਤਰ੍ਹਾਂ ਦਾ ਉਲੇਖ ਕੀਤਾ ਹੈ। ਅਵਤਾਰਵਾਦ, ਕ੍ਰਿਸ਼ਨ ਭਗਤੀ, ਰਾਮ ਭਗਤੀ, ਠਾਕਰ ਪੂਜਾ, ਮੰਦਰਾਂ, ਦੇਹੁਰਿਆਂ ਦੀ ਮਾਨਤਾ ਦਾ ਗੁਰੂ ਨਾਨਕ ਬਾਣੀ ਵਿੱਚ ਮੁੱਢ ਤੋਂ ਵਿਰੋਧ ਹੈ। ਇਹ ਵਿਰੋਧ ਨਿਰੰਤਰ ਇੱਕੋ ਸੁਰ ਵਿੱਚ ਹੈ। ਇੰਝ ਨਹੀਂ ਕਿ ਗੁਰੂ ਜੀ ਵੱਖੋ ਵੱਖਰੇ ਪੜਾਵਾਂ ਵਿੱਚੋਂ ਲੰਘਦੇ ਹੋਏ, ਆਪਣੇ ਵਿਚਾਰ ਬਦਲਦੇ ਰਹੇ, ਜਿਵੇਂ ਭਗਤਾਂ ਦੀ ਬਾਣੀ ਤੋਂ ਭਗਤਾਂ ਬਾਰੇ ਪ੍ਰਗਟ ਹੁੰਦਾ ਹੈ।

ਭਗਤਾਂ ਦੀ ਬਾਣੀ ਜਿਸ ਨੂੰ ਪ੍ਰੋਫੈਸਰ ਜੀ ਕਹਿੰਦੇ ਹਨ:- ਗੁਰੂ ਨਾਨਕ ਜੀ ਨਿੱਤ ਪੜ੍ਹਦੇ ਸਨ, ਪ੍ਰਭਾਵ ਕਬੂਲਦੇ ਸੀ, ਜੇ ਇੰਝ ਹੁੰਦਾ ਤਦ ਭਿੰਨ ਭਿੰਨ ਪੜਾਵਾਂ ਵਿਚੋਂ ਗੁਜ਼ਰਨ ਵਾਲੀ ਵਿਵਸਥਾ ਗੁਰੂ ਨਾਨਕ ਬਾਣੀ ਵਿਚੋਂ ਭੀ ਲਭਦੀ, ਗੁਰੂ ਨਾਨਕ ਜੀ ਭਗਤਾਂ ਦਾ ਜ਼ਿਕਰ ਭੀ ਜ਼ਰੂਰ ਕਰਦੇ। ਜਿਵੇਂ ਕਬੀਰ ਜੀ ਨੇ, ਨਾਮਦੇਵ ਅਤੇ ਜੈ ਦੇਵ ਦਾ ਇਕ ਤੋਂ ਵਧੀਕ ਵਾਰ ਆਪਣੀ ਬਾਣੀ ਵਿੱਚ ਕੀਤਾ ਹੈ।

ਖਿਆਲਾਂ ਦੀ ਸਾਂਝ ਭਗਤਾਂ ਦੀ ਬਾਣੀ ਵਿੱਚ ਭੀ ਭਰਪੂਰ ਰੂਪ ਵਿੱਚ ਮਿਲਦੀ ਹੈ। ਕਬੀਰ ਜੀ ਅਤੇ ਨਾਮਦੇਵ ਦੀ ਬਾਣੀ ਵਿੱਚ ਖਿਆਲਾਂ ਦੀ ਸਾਂਝ ਮਿਲੇ ਤਾਂ ਏਹੋ ਕਿਹਾ ਜਾ ਸਕਦਾ ਹੈ, ਇਹ ਖਿਆਲ ਤੇ ਲਫਜ਼ ਕਬੀਰ ਜੀ ਨੇ ਨਾਮਦੇਵ ਜੀ ਤੋਂ ਲਏ, ਕਿਉਂ ਕਿ ਨਾਮਦੇਵ ਦਾ ਕਬੀਰ ਜੀ ਸਤਿਕਾਰ ਨਾਲ ਜ਼ਿਕਰ ਕਰਦੇ ਸਨ।

ਪ੍ਰੰਤੂ ਭਗਤ ਬਾਣੀ ਵਿੱਚ ਖਿਆਲਾਂ ਲਫਜ਼ਾਂ ਦੀਆਂ ਸਾਂਝਾਂ ਵਾਲੇ ਨਾਮਦੇਵ, ਕਬੀਰ ਜੀ ਦੇ ਅਤੇ ਰਵਿਦਾਸ ਜੀ ਅਤੇ ਧੰਨਾ ਜੀ ਦੇ ਸ਼ਬਦ ਪ੍ਰਾਪਤ ਹਨ, ਇਹ ਸ਼ਬਦ ਬਾਹਰਲੀ ਬਾਣੀ ਵਿੱਚ ਹੀ ਨਹੀਂ, ਗੁਰੂ ਗ੍ਰੰਥ ਸਾਹਿਬ ਵਿੱਚ ਭੀ ਪ੍ਰਾਪਤ ਹਨ। ਇਨ੍ਹਾਂ ਸਾਂਝਾ ਬਾਰੇ ਖੁਲ੍ਹੀ ਚਰਚਾ ਵਖਰੀ ਥਾਂ ਕੀਤੀ ਗਈ ਹੈ, ਪ੍ਰਸੰਗਵਸ ਕੁਝ ਅੰਸ਼ ਇਥੇ ਭੀ ਦਿੱਤੇ ਜਾਂਦੇ ਹਨ, ਨਾਮਦੇਵ ਜੀ ਦਾ ਸ਼ਬਦ ਹੈ:-

*ਏਕੈ ਪਾਥਰ ਕੀਜੈ ਭਾਉ ॥ ਦੂਜੈ ਪਾਥਰ ਧਰੀਐ ਪਾਉ ॥*
*ਜੇ ਓਹੁ ਦੇਉ ਤ ਓਹ ਭੀ ਦੇਵਾ॥ ਕਹਿ ਨਾਮਦੇਉ ਹਮ ਹਰਿ ਕੀ ਸੇਵਾ॥*
*(ਗੂਜਰੀ ਨਾਮਦੇਵ ੫੨੫)*

ਕਬੀਰ ਜੀ ਨੇ ਇਨ੍ਹਾਂ ਹੀ ਲਫਜ਼ਾਂ ਵਿੱਚ ਕਿਹਾ ਹੈ :-

*ਪਾਖਾਨ ਗਢਿ ਕੈ ਮੂਰਤਿ ਕੀਨ੍ਹੀ ਦੇ ਕੈ ਛਾਤੀ ਪਾਉ ॥*
*ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣ ਹਾਰੇ ਖਾਉ ॥ ( ਆਸਾ ਕਬੀਰ ਜੀ - ੪੭੯)*

ਏਹੋ ਖਿਆਲ ਤੇ ਲਫਜ਼ਾਂ ਦੀ ਸਾਂਝ ਨਿੰਦਿਆ ਬਾਰੇ ਹੈ। ਨਾਮਦੇਵ ਜੀ ਦੇ ਬਚਨ ਹਨ:-

*ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ। ਤਨੁ ਮਨੁ ਰਾਮ ਪਿਆਰੇ ਜੋਗੁ॥*
*ਉਸਤਤ ਨਿੰਦਾ ਕਰੈ ਨਰੁ ਕੋਈ॥ ਨਾਮੇ ਸ੍ਰੀ ਰੰਗੁ ਭੇਟਲ ਸੋਈ॥*
*(ਰਾਗ ਭੈਰਉ ਨਾਮਦੇਵ-੧੧੬੪)*

ਕਬੀਰ ਜੀ ਦੇ ਵਾਕ ਹਨ :-

*ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ॥ ਨਿੰਦਾ ਜਨ ਕਉ ਖਰੀ ਪਿਆਰੀ॥*
*ਨਿੰਦਾ ਬਾਪ ਨਿੰਦਾ ਮਹਿਤਾਰੀ॥ ਰਹਾਉ ॥੧॥*
*ਜਨ ਕਬੀਰ ਕਉ ਨਿੰਦਾ ਸਾਰੁ॥ ਨਿੰਦਕੁ ਡੂਬਾ ਹਮ ਉਤਰੇ ਪਾਰਿ॥*
*(ਗਉੜੀ ਕਬੀਰ ਜੀ-੩੩੯)*

ਪ੍ਰੋਫੈਸਰ ਜੀ ਨੂੰ ਭਗਤਾਂ ਦੇ ਅਜਿਹੇ ਖਿਆਲਾਂ ਦੀਆਂ ਸਾਂਝਾ, ਲਫਜ਼ਾਂ ਦੀ ਇਕ ਭਾਂਤੀ ਵਰਤੋਂ ਦੇਖਕੇ, ਇਸ ਮੱਤ ਦੇ ਲੋਕਾਂ ਨੂੰ ਪੁੱਛਿਆ ਜਾ ਸਕਦਾ ਹੈ, 'ਦੱਸੋ ਜੀ! ਕਬੀਰ ਜੀ, ਨਾਮਦੇਵ ਜੀ ਦੀ ਬਾਣੀ ਕਿਥੋਂ ਤੋਂ ਕਦੋਂ ਨਕਲ ਕਰਕੇ ਲਿਆਏ ਸੀ, ਜਿਸਦਾ ਨਿੱਤ ਪਾਠ ਕਰਦੇ ਸਨ, ਕੀ ਉਨ੍ਹਾਂ ਦੀ ਬਾਣੀ ਨਿੱਤ ਪੜ੍ਹਨ ਕਾਰਨ ਨਾਮਦੇਵ ਦੇ ਖਿਆਲਾਂ ਦਾ ਪ੍ਰਭਾਵ ਕਬੀਰ ਜੀ ਉਤੇ ਪਿਆ ਸੀ? ਇਹ ਸਾਂਝ ਧੰਨਾ ਜੀ ਨਾਲ ਭੀ ਇਸੇ ਤਰ੍ਹਾਂ ਸੰਘਣੀ ਹੈ :

*ਗੋਪਾਲ ਤੇਰਾ ਆਰਤਾ ॥ ਜੋ ਜਨ ਤੁਮਰੀ ਭਗਤਿ ਕਰੰਤੇ ਤਿਨਕੇ ਕਾਜ ਸਵਾਰਤਾ ॥*
*ਦਾਲ ਸੀਧਾ ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ ॥*
*ਪਨੀਆ ਛਾਦਨੁ ਨੀਕਾ ॥ ਅਨਾਜੁ ਮਗਉ ਸਤ ਸੀ ਕਾ ॥*
*ਗਊ ਭੈਸ ਮਗਉ ਲਾਵੇਰੀ ॥ ਇਕ ਤਾਜਨਿ ਤੁਰੀ ਚੰਗੇਰੀ ॥*
*ਘਰ ਕੀ ਗੀਹਨਿ ਚੰਗੀ॥ ਜਨੁ ਧੰਨਾ ਲੇਵੈ ਮੰਗੀ॥(ਧਨਾਸਰੀ ਧੰਨਾ ਜੀ - ੬੯੫)*

ਬਿਲਕੁਲ ਏਸੇ ਤੁਕ ਤੋਲ ਅਤੇ ਸ਼ੈਲੀ ਵਿੱਚ ਬਲਕਿ ਏਸੇ ਹੀ ਨਿਸੰਗਤਾ ਨਾਲ, ਕਬੀਰ ਜੀ ਪ੍ਰਭੂ ਦੇ ਬੂਹੇ ਅਗੇ ਆਪਣਾ ਝੰਡਾ ਗੱਡੀ ਬੈਠੇ ਹਨ "-

*ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ ॥*
*ਮਾਧੋ ਕੈਸੀ ਬਨੈ ਤੁਮ ਸੰਗੇ॥ ਆਪਿ ਨ ਦੇਹੁ ਤ ਲੇਵਹੁ ਮੰਗੇ॥ ਰਹਾਉ॥*
*ਦੁਇ ਸੇਰ ਮਾਂਗਉ ਚੂਨਾ ॥ ਪਾਉ ਘੀਉ ਸੰਗਿ ਲੂਨਾ ॥*
*ਅਧ ਸੇਰੁ ਮਾਂਗਉ ਦਾਲੇ ॥ ਮੋ ਕਉ ਦੋਨਉ ਵਖਤ ਜਿਵਾਲੇ ॥*
*ਖਾਟ ਮਾਂਗਉ ਚਉਪਾਈ ॥ ਸਿਰਹਾਨਾ ਅਵਰ ਤੁਲਾਈ ॥*
*ਊਪਰ ਕਉ ਮਾਂਗਉ ਖੀਂਧਾ ॥ ਤੇਰੀ ਭਗਤਿ ਕਰੈ ਜਨੁ ਥੀਂਧਾ ॥*
*ਮੈਂ ਨਾਹੀ ਕੀਤਾ ਲਬੋ ॥ ਇਕ ਨਾਉ ਤੇਰਾ ਮੈ ਫਬੋ ॥*
*ਕਹਿ ਕਬੀਰ ਮਨੁ ਮਾਨਿਆ॥ ਮਨੁ ਮਾਨਿਆ ਤਉ ਹਰਿ ਜਾਨਿਆ॥*
*(ਰਾਗ ਸੋਰਠ ਕਬੀਰ ਜੀ ੬੫੬)*

ਖਾਣ ਪੀਣ, ਨਿਤ ਦੀਆਂ ਜੀਵਨ ਲੋੜਾਂ ਪੂਰੀਆਂ ਕਰਨ ਵਾਲੀਆਂ ਚੀਜ਼ਾਂ ਦੋਵੇਂ ਭਗਤਾਂ ਨੇ ਇਕ ਜ਼ਬਾਨ ਇਕੋ ਜਿਹੀਆਂ ਮੰਗੀਆਂ ਹਨ। ਕੌਣ ਕਿਸ ਦੀ ਪੋਥੀ ਵਿਚੋਂ ਕਿੱਥੋਂ ਲਿਖਕੇ ਲਿਆਇਆ? ਕਿਸ ਦੇ ਖਿਆਲਾਂ ਦਾ ਕਿਸ ਉੱਤੇ ਪ੍ਰਭਾਵ ਪਿਆ ?

ਏਹੋ ਖਿਆਲੀ ਸਾਂਝਾ, ਨਾਮਦੇਵ ਜੀ ਅਤੇ ਕਬੀਰ ਜੀ ਦੇ 'ਪ੍ਰਹਿਲਾਦ' ਨੂੰ ਪਿਤਾ ਵਲੋਂ ਸਤਾਏ ਜਾਣ ਵਾਲੇ ਸ਼ਬਦ ਵਿੱਚ ਵਧੇਰੇ ਆਈਆਂ ਹਨ-ਚਰਚਾ ਪਹਿਲਾਂ ਕੀਤੀ ਜਾ ਚੁਕੀ ਹੈ।

ਜੇ ਨਾਮਦੇਵ ਜੀ ਕਹਿੰਦੇ ਹਨ, *'ਥੰਭ ਮਾਹਿ ਹਰਿ ਭਾਖੈ' (ਰਾਗ ਭੈਰਉ)* ਕਬੀਰ ਜੀ ਕਹਿੰਦੇ ਹਨ, *'ਪ੍ਰਭੁ ਥੰਭ ਤੇ ਨਿਕਸੇ ਕੈ ਬਿਸਥਾਰ'*। ਕਬੀਰ ਜੀ ਤਾਂ ਨਾਮਦੇਵ ਜੀ ਦਾ ਆਪਣੀ ਬਾਣੀ ਵਿਚ ਵੀ ਸਤਿਕਾਰ ਨਾਲ ਨਾਂ ਲੈਂਦੇ ਹਨ: *'ਗੁਰ ਪਰਸਾਦੀ ਜੈਦੇਉ ਨਾਮਾਂ॥ ਭਗਤਿ ਕੈ ਪ੍ਰੇਮਿ ਇਨ ਹੀ ਹੈ ਜਾਨਾ॥* ਇਸ ਤੋਂ ਸੁਭਾਵਿਕ ਹੀ ਕਬੀਰ ਜੀ ਨਾਮਦੇਵ ਜੀ ਤੋਂ ਪ੍ਰਭਾਵਤ ਹੋਏ ਦਿਸਦੇ ਹਨ।

ਇਹ ਖਿਆਲੀ ਸਾਂਝ ਨਾਮਦੇਵ ਜੀ ਅਤੇ ਰਵਿਦਾਸ ਜੀ ਦੀ ਬਾਣੀ ਵਿੱਚ ਭੀ ਮਿਲਦੀ ਹੈ:

*'ਆਨੀਲੇ ਕੁੰਭ ਭਰਾਈਲੇ ਊਦਕ'* ਪਦੇ ਵਿਚ ਉਜਾਗਰ ਹੋਇਆ ਨਾਮਦੇਵ ਜੀ ਦਾ ਮੱਤ ਰਵਿਦਾਸ ਜੀ ਦੇ ਗੂਜਰੀ ਰਾਗ ਦੇ ਪਦੇ *"ਦੂਧੁ ਤ ਬਛਰੈ ਥਨਹੁ ਬਟਾਰਿਓ॥ ਫੂਲੁ ਭਵਰਿ*

*ਜਲੁ ਮੀਨਿ ਬਿਗਾਰਿਓ''॥* ਦਾ ਅਨੁਸਰਣ ਜਾਪਦਾ ਹੈ ਅਤੇ 'ਨਈ ਵੇਦਾ' ਸ਼ਬਦ ਦੀ ਵਰਤੋਂ ਕਬੀਰ, ਰਵਿਦਾਸ ਅਤੇ ਪੀਪਾ ਜੀ ਨੇ ਇਕੋ ਹੀ ਭਾਵ ਵਿਚ ਕੀਤੀ ਹੈ। ਇਸੇ ਤਰ੍ਹਾਂ ਕਬੀਰ ਜੀ ਅਤੇ ਬੇਣੀ ਜੀ ਇਕ ਤੁਕਾਂਸ਼ *'ਬਿਨੁ ਸਤਿਗੁਰ ਬਾਟ ਨਾ ਪਾਈ'॥* ਅਤੇ *''ਬਿਨੁ ਸਤਿਗੁਰ ਬਾਟ ਨ ਪਾਵੈ॥''* ਇਕੋ ਵਿਚਾਰ, ਇਕੋ ਜਹੇ ਸ਼ਬਦਾਂ ਵਿਚ ਪ੍ਰਗਟ ਕਰਦੇ ਹਨ (ਇਸ ਬਾਰੇ ਵਿਸਥਾਰ ਨਾਲ ਵੱਖਰੀ ਬਹਿਸ ਬੇਣੀ ਜੀ ਬਾਰੇ ਵਿਚਾਰ ਕਰਦਿਆਂ ਕੀਤੀ ਗਈ ਹੈ)

ਜੇ ਗੁਰੂ ਨਾਨਕ ਜੀ, ਜੋ ਪ੍ਰੋਫੈਸਰ ਜੀ ਦੇ ਕਥਨ ਮੁਤਾਬਕ ਭਗਤਾਂ ਦੀਆ ਵਰਤੀਆਂ ਤੁਕਾਂ ਦੀ ਨਕਲ ਕਰਦੇ ਸਨ, ਕੀ ਕੋਈ ਖੋਜੀ ਅਤੇ ਦਲੀਲਬਾਜ ਵਿਦਵਾਨ ਦੱਸ ਸਕਦਾ ਹੈ, ਗੁਰੂ ਜੀ ਨੇ ਇਹ ਤੁਕ ਕਿਸ ਭਗਤ ਤੋਂ ਲਈ ਅਤੇ ਉਸ ਭਗਤ ਨੇ ਕਿਸ ਗੁਰੂ ਤੋਂ ਵਾਦ (ਮਾਰਗ ਦਰਸ਼ਨ) ਦਾ ਉਪਦੇਸ਼ ਕਬੂਲਿਆ? ਜਿਨ੍ਹਾਂ ਸੱਜਣਾਂ ਨੇ ਪ੍ਰੋਫੈਸਰ ਸਾਹਿਬ ਜੀ ਦੀ ਖੋਜ ਨੂੰ ਵਿਗਿਆਨਕ ਅਧਾਰਾਂ ਉਤੇ ਖੜ੍ਹੀ ਦਸਿਆ ਹੈ ਉਹੋ ਹੀ ਕ੍ਰਿਪਾ ਕਰਕੇ ਦੱਸਣ। ਗੁਰੂ ਨਾਨਕ ਜੀ ਨੇ ਇਹ ਕਿਸ ਭਗਤ ਦੀ ਨਕਲ ਕੀਤੀ?

ਅਸੀਂ ਤੀਸਰਾ ਮਤ ਠੀਕ ਸਮਝਦੇ ਹਾਂ:- ਦੋਵਾਂ ਭਗਤਾਂ ਨੇ ਗੁਰੂ ਨਾਨਕ ਜੀ ਤੋਂ ਇਹ ਤੁਕ ਖਿਆਲ ਅਤੇ ਸਿੱਖਿਆ ਪ੍ਰਾਪਤ ਕੀਤੀ। ਅਤੇ ਉਸ ਜਗਤ ਗੁਰੂ ਤੋਂ ਮਾਰਗ ਦਰਸ਼ਨ ਪ੍ਰਾਪਤ ਕੀਤਾ। ਜਿਸ ਦਾ ਪ੍ਰਮਾਣ ਉਨ੍ਹਾਂ ਦੀ ਰਚਨਾ ਵਿੱਚੋਂ 'ਗੁਰਮੁਖ ਧਿਆਵੈ' ਤੋਂ ਮਿਲਦਾ ਹੈ।

ਏਹੋ ਪੁਜੀਸ਼ਨ *'ਜੋ ਬ੍ਰਹਿਮੰਡੇ ਸੋਈ ਪਿੰਡੇ'* ਵਾਕ ਦੀ ਹੈ। ਇਹ ਸ਼ਬਦ ਪੀਪਾ ਜੀ ਨੇ ਭੀ ਵਰਤਿਆ, ਕਬੀਰ ਜੀ ਨੇ ਭੀ। ਗੁਰੂ ਨਾਨਕ ਬਾਣੀ ਵਿੱਚ ਭੀ ਆਇਆ। ਅਸਲ ਗਲ ਇਹ ਹੈ ਭਗਤ ਸਮਕਾਲੀ ਸਨ। ਪ੍ਰਸਪਰ ਮਿਲਦੇ ਸਨ, ਵਿਚਾਰਾਂ ਦੀਆਂ ਸਾਂਝਾਂ ਮਿਲਣ ਵੇਲੇ ਪੈਂਦੀਆਂ ਰਹੀਆਂ। ਸਤਿਗੁਰੂ ਨਾਨਕ ਜੀ ਦੇ ਮੇਲ ਤੋਂ ਉਨ੍ਹਾਂ ਲਾਭ ਉਠਾਇਆ।

ਬੋਲੀ ਅਤੇ ਸ਼ੈਲੀ ਦੀ ਵਰਤੋਂ ਭੀ ਕਿਸੇ ਵੀ ਵਿਅਕਤੀ ਦੇ ਸਮੇਂ ਅਤੇ ਸਥਾਨ ਜਾਨਣ ਲਈ ਇਤਿਹਾਸਕ ਗ਼ਲਤੀਆਂ ਨੂੰ ਦਰੁਸਤ ਕਰਨ ਦੀ ਸਮਰੱਥਾ ਰਖਦੀ ਹੈ। ਕਬੀਰ ਜੀ ਅਤੇ ਨਾਮਦੇਵ ਜੀ ਦੀ ਰਚਨਾ ਵਿਚੋਂ ਫਾਰਸੀ ਸ਼ਬਦਾਂ ਤੋਂ, ਵਿਦਵਾਨਾਂ ਵਲੋਂ ਸਮੇਂ ਬਾਰੇ ਨਿਸ਼ਚੇ ਕੀਤਾ ਹੈ ਉਹ ਸਮਾਂ ਮੁਸਲਮਾਨੀ ਰਾਜ ਤੋਂ ਵੀ ਪਹਿਲਾਂ ਕਦਾਚਿਤ ਨਹੀਂ ਹੋ ਸਕਦਾ।

ਰਾਮ ਕੁਮਾਰ ਵਰਮਾ ਜੀ ਹਿੰਦੀ ਦੇ ਪ੍ਰਸਿਧ ਵਿਦਵਾਨਾਂ ਵਿਚੋਂ ਹਨ। ਕਬੀਰ ਜੀ ਬਾਰੇ, ਹਿੰਦੀ ਸਾਹਿਤਯ ਬਾਰੇ ਉਨ੍ਹਾਂ ਨੇ ਖੋਜ ਕਰਕੇ, ਪੀ.ਐਚ.ਡੀ. ਦੀ ਡਿਗਰੀ ਪੁਰਾਣੇ ਸਮੇਂ ਦੀ ਪ੍ਰਾਪਤ ਕੀਤੀ ਹੋਈ ਹੈ। ਇਹ ਸਮਝਣਾ ਵਾਜਬ ਹੀ ਹੋਵੇਗਾ ਕਿ ਸ. ਸਾਹਿਬ ਸਿੰਘ ਜੀ ਨਾਲੋਂ ਰਾਮ ਕੁਮਾਰ ਜੀ ਦੀ ਕਬੀਰ ਜੀ ਬਾਰੇ ਖੋਜ ਵਧੇਰੇ ਹੈ, ਅਤੇ ਪੜਤਾਲ ਵੀ ਨਿਰਪੱਖ ਹੈ।

ਆਪ ਜੀ ਪਹਿਲੇ ਵਿਦਵਾਨ ਹਨ, ਜਿਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਜਾਣਕਾਰੀ ਹਿੰਦੀ ਜਗਤ ਦੇ ਖੋਜੀ ਸੱਜਣਾ ਨੂੰ ਵਿਸ਼ੇਸ਼ ਰੂਪ ਵਿਚ ਦਿੱਤੀ ਹੈ ਨਾਲ ਹੀ ਅਗਿਆਨਤਾ ਉਤੇ ਅਫਸੋਸ ਵੀ ਪ੍ਰਗਟ ਕੀਤਾ ਹੈ:-

*"ਖੇਦ ਕੀ ਬਾਤ ਹੈ ਅਭੀ ਤੱਕ ਹਿੰਦੀ ਵਿਦਵਾਨੋਂ ਕਾ ਧਯਾਨ ਗੁਰੂ ਗ੍ਰੰਥ ਸਾਹਿਬ ਮੇਂ ਕਬੀਰ ਕੇ ਕਾਵਯ ਕੀ ਓਰ ਆਕਰਸ਼ਤ ਨਹੀਂ ਹੂਆ। ਸੰਭਵਤ ਕਾਰਨ ਯਹਿ ਹੈ ਕਿ ਉਕਤ ਗ੍ਰੰਥ ਗੁਰਮੁਖੀ ਲਿਪੀ ਮੇਂ ਹੈ ਔਰ ਉਸ ਲਿਪੀ ਮੇਂ ਹਿੰਦੀ ਭਾਸ਼ਾ ਕਰਮੀਓਂ ਕਾ ਪ੍ਰੀਚਯ ਨਹੀਂ। (ਕਬੀਰ ਸਫਾ ੨੭) ਡਾ. ਰਾਮ ਕੁਮਾਰ ਨੇ ਗੁਰਮਤ ਦੀ ਸੇਵਾ ਠੀਕ ਅਰਥਾਂ ਵਿੱਚ ਕੀਤੀ ਹੈ, ਉਨ੍ਹਾਂ ਕਿਹਾ ਹੈ, ਗੁਰੂ ਗ੍ਰੰਥ ਸਾਹਿਬ ਮੇਂ ਕਬੀਰ ਕੀ ਕਵਿਤਾ ਕਾ ਪੰਜਾਬੀ ਸੰਸਕਾਰ ਨਹੀਂ*

*ਹੂਆ। ਵਹਿ ਆਪਨੇ ਸੁਭਵਾਕ ਰੂਪ ਮੇਂ ਵਰਤਮਾਨ ਹੈ। (ਸਫਾ ੨੪)।*

*ਨਾਗਰੀ ਪ੍ਰਚਾਰਣੀ ਸਭਾ ਕੇ ਪ੍ਰਕਾਸ਼ਤ ਸ੍ਰੀ ਸ਼ਯਾਮ ਸੁੰਦਰ ਜੀ ਨੇ. ਕਬੀਰ ਗ੍ਰੰਥਾਵਲੀ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਮੇਂ ਆਏ ਕਬੀਰ ਕੇ ਪਦੋਂ ਕਾ ਉਦ੍ਰਤ ਕੀਆ ਹੈ। ਉਸਮੇਂ ਕੁਛ ਪਦ ਛੂਟ ਗਏ ਹੈ। ਇਸ ਪ੍ਰਕਾਰ ਕਬੀਰ ਕੀ ਗ੍ਰੰਥਾਵਲੀ ਮੇਂ ੩੯ ਸਾਖੀਆਂ (ਸਲੋਕ) ਔਰ ੯ ਪਦ ਨਹੀਂ ਹੈ। ਜੋ ਗੁਰੂ ਗ੍ਰੰਥ ਸਾਹਿਬ ਮੇਂ ਹੈ। (ਸਫਾ ੨੭)*

ਰਾਮ ਕੁਮਾਰ ਵਰਮਾ ਨੇ ਕਬੀਰ ਜੀ ਰਚਿਤ ਬਾਵਨ ਅੱਖਰੀ ਵਿਚ ਵਰਤੇ ਗਏ ਅੱਖਰਾਂ ਦੇ ਗੁਰਮੁਖੀ ਉਚਾਰਨ ਕੱਕਾ, ਖੱਖਾ, ਗੱਗਾ, ਘੱਗਾ ਆਦਿ ਬਾਰੇ ਜੋ ਮਤ ਪ੍ਰਗਟਾਏ ਹਨ ਉਨ੍ਹਾਂ ਬਾਰੇ ਵਿਸਥਾਰ ਨਾਲ ਵਿਚਾਰ ਕਰਦਿਆਂ ਅਸੀਂ ਪਹਿਲਾਂ ਹੀ ਸਿੱਧ ਕਰ ਆਏ ਹਾਂ ਕਿ ਕਬੀਰ ਜੀ ਨੇ ਜਿਸ ਪੰਜਾਬੀ ਸਾਧੂ ਦਾ ਪ੍ਰਭਾਵ ਕਬੂਲ ਕੀਤਾ ਹੈ ਉਹ ਹੋਰ ਕੋਈ ਨਹੀਂ ਇਨ੍ਹਾਂ ਅੱਖਰਾਂ ਦੇ ਮੂਲ ਰਚਨਹਾਰ ਗੁਰੂ ਨਾਨਕ ਦੇਵ ਜੀ ਹੀ ਸਨ ਜਿਨ੍ਹਾਂ ਬਾਰੇ ਕਬੀਰ ਜੀ ਨੇ *'ਏਕੁ ਜੁ ਸਾਧੂ ਮੋਹਿ ਮਿਲਿਓ'॥* ਦੀ ਸਾਖੀ ਭਰੀ ਹੈ।

ਜਿਨ੍ਹਾਂ ਭਗਤਾਂ ਦੀ ਗੁਰੂ ਗ੍ਰੰਥ ਸਾਹਿਬ ਵਿੱਚ ਬਾਣੀ ਹੈ, ਉਹ ਭਗਤ ਜਨ ਆਪਣੀਆਂ ਆਰੰਭਕ ਸਥਾਨਕ ਪ੍ਰਸਥਿਤੀਆਂ ਸਾਧਨਾ ਦੀਆਂ ਵੱਖੋ ਵੱਖਰੀਆਂ ਅਵਸਥਾਵਾਂ ਤੋਂ ਪ੍ਰਭਾਵਤ ਸਨ। ਭਗਤੀ ਕਰਦੇ ਹੋਏ ਅਵਤਾਰ ਪ੍ਰਸਤੀ ਤੋਂ ਨਿਰੰਜਨ ਚੀਨਣ ਵੱਲ ਉਭਰੇ। ਇਨ੍ਹਾਂ ਵਿਵਸਥਾ ਦੇ ਪ੍ਰਭਾਵ ਉਨ੍ਹਾਂ ਦੀਆਂ ਰਚਨਾਵਾਂ ਤੋਂ ਖੋਜਣ ਵਿਚਾਰਨ ਦੀ ਲੋੜ ਹੈ। ਇਹ ਵਿਸ਼ਲੇਸ਼ਣ ਸਾਧਕਾਂ ਅਤੇ ਜਗਿਆਸੂਆਂ ਲਈ ਹੋਰ ਡੂੰਘੀ ਖੋਜ ਨਾਲ ਪੜਤਾਲਣ ਵਾਲਾ ਹੈ। ਭਗਤਾਂ ਦੀ ਬਾਣੀ ਵਿੱਚ 'ਗੁਰਮਤੀ' ਸ਼ੈਲੀ ਦੇ ਪ੍ਰਭਾਵ, ਗੁਰਮਖੀ ਤੇ ਪੰਜਾਬੀ ਸ਼ਬਦਾਵਲੀ ਅਤੇ ਗੁਰਮਤ ਸਿਧਾਂਤਾਂ ਦੇ ਝਲਕਾਰੇ ਜੋ ਥਾਂ ਥਾਂ ਝਲਕਦੇ ਹਨ. ਏਨ੍ਹਾਂ ਪ੍ਰਭਾਵਾਂ ਨੇ ਭਗਤਬਾਣੀ ਵਿਚ ਕਿਵੇਂ ਪ੍ਰਵੇਸ਼ ਕੀਤਾ'? ਖੋਜਣ ਵਿਚਾਰਨ ਵਾਲੇ ਇਹ ਤੇ ਅਜੇਹੇ ਸੂਖਮ ਭੇਦਾਂ ਵਾਲੇ ਮਾਮਲੇ ਹੋਰ ਹਨ। ਜਿਨ੍ਹਾਂ ਬਾਰੇ ਬਾਣੀ ਸਾਹਮਣੇ ਰੱਖਕੇ ਵਿਚਾਰ ਕਰਨ ਦੀ ਲੋੜ ਹੈ। ਇਤਿਹਾਸਕ ਤੱਥ ਤੇ ਹੋਰ ਸਮੱਗਰੀ ਇਸ ਭਾਂਤ ਦੇ ਖਿਆਲਾਂ ਦੇ ਘੋਖਣ ਵਿੱਚ ਸਹਾਈ ਹੁੰਦੀ ਹੈ। ਪ੍ਰੋ. ਸਾਹਿਬ ਸਿੰਘ ਜੀ ਦੀ ਵਿਆਖਿਆ ਸਮੇਂ ਕੀਤੀਆਂ ਕਲਪਨਾਂ ਗੁਰਮਤਿ ਤੇ ਗੁਰੂ ਸਾਹਿਬਾਨ ਨਾਲ ਅਨਿਆ ਕਰਦੀਆਂ ਹਨ।

### *ਪ੍ਰੋਫੈਸਰ ਸਾਹਿਬ ਜੀ ਦੇ ਭੁਲੇਖਿਆਂ ਦਾ ਕਾਰਨ :-*

ਪ੍ਰੋਫੈਸਰ ਸਾਹਿਬ ਜੀ ਨੂੰ ਭਗਤ ਬਾਣੀ ਬਾਰੇ ਭੁਲੇਖੇ ਲੱਗੇ, ਉਸ ਦਾ ਪਹਿਲਾ ਕਾਰਨ ਉਨ੍ਹਾਂ ਦੀ ਮਨ ਵਿੱਚ ਪਕਾਈ ਗ਼ਲਤ ਧਾਰਨਾ ਹੈ ਕਿ, ਭਗਤ ਬਾਣੀ ਬਾਰੇ ਨਵਾਂ ਮੱਤ ਸਥਾਪਤ ਕਰਕੇ ਇਹ ਸਿੱਧ ਕੀਤਾ ਜਾਵੇ ਕਿ ਗੁਰੂ ਨਾਨਕ ਜੀ ਨੇ ਭਗਤਾਂ ਖਾਸ ਕਰਕੇ ਨਾਮਦੇਵ, ਕਬੀਰ, ਰਵਿਦਾਸ, ਬੇਣੀ ਆਦਿਕ ਤੋਂ ਆਪਣੀ ਬਾਣੀ ਦੀ ਰਚਨਾ ਲਈ ਖਿਆਲ ਤੇ ਲਫਜ਼ ਲਏ, ਪ੍ਰਭਾਵਤ ਹੋਏ। ਇਹ ਸੋਚ ਇਕ ਸਿੱਖ ਆਚਾਰੀਆ ਦੀ ਹੋਣਾ ਹੋਰ ਦੁਰਭਾਗ ਦੀ ਗੱਲ ਹੈ।

ਭਗਤਾਂ ਬਾਰੇ ਇਤਿਹਾਸਕ ਸਮਾਂ ਨਿਸ਼ਚਿਤ ਕਰਨ ਅਤੇ ਉਨ੍ਹਾਂ ਬਾਰੇ ਲਿਖੀਆਂ ਰਚਨਾਵਾਂ ਸਾਡੇ ਸਿੱਖ ਵਿਦਵਾਨਾਂ ਦੇ ਅਧਿਐਨ ਦਾ ਭਾਗ ਨਹੀਂ ਬਣੀਆਂ। ਏਹੋ ਲਾ-ਪ੍ਰਵਾਹੀ ਸਾਰੇ ਭੁਲੇਖਿਆਂ ਦੀ ਜੜ੍ਹ ਹੈ। ਇਸੇ ਕਾਰਨ ਪ੍ਰੋਫੈਸਰ ਜੀ ਨੂੰ ਆਪਣੀਆਂ ਲਿਖਤਾਂ ਆਪ ਕੱਟਣੀਆਂ ਪਈਆਂ। ਕੁਝ ਹੋਰ ਵਿਦਵਾਨਾਂ ਨੇ ਵੀ ਇੰਝ ਕੀਤਾ ਹੈ। ਮੈਕਾਲਫ ਸਾਹਿਬ ਨੇ ਪਹਿਲਾਂ ਪਹਿਲ ਭਗਤਾਂ ਬਾਰੇ ਸੰਨ, ਸੰਮਤ ਸਾਡੇ ਵਿਦਵਾਨਾਂ ਦੇ ਸਾਹਮਣੇ ਏਧਰੋਂ ਓਧਰੋਂ ਲੱਭ ਕੇ ਰਖੇ ਹਨ

ਉਨ੍ਹਾਂ ਸੰਨ ਸੰਮਤ ਜ਼ਿਲ੍ਹਾ ਗੈਜ਼ਟੀਅਰ ਤੇ ਹੋਰ ਅੰਗਰੇਜ਼ੀ ਲਿਖਤਾਂ ਤੋਂ ਸਾਹਮਣੇ ਲਿਆਂਦੇ

ਹਨ। ਮੈਕਾਲਫ ਜੀ ਤੋਂ ਜਿਥੋਂ ਗ਼ਲਤੀ ਹੋਈ ਕਬੀਰ ਦੇ ਚਲਾਣੇ ਦਾ ਸੰਮਤ ੧੫੭੫ ਲਿਖਕੇ ਜਿਸ ਮੁਤਾਬਕ ਪੰਜਾਹ ਵਰ੍ਹੇ ਦੇ ਕਰੀਬ ਦੋਵਾਂ ਮਹਾਂਪੁਰਖਾ ਦਾ ਸਮਕਾਲੀ ਸਮਾਂ ਬਣਦਾ ਹੈ, ਨਾਲ ਹੀ ਲਿਖ ਦਿੱਤਾ ਕਬੀਰ ਜੀ ਪਹਿਲਾਂ ਹੋ ਚੁਕੇ ਸਨ। ਇਸ ਗ਼ਲਤੀ ਨੂੰ ਸਮਝਣ ਤੇ ਦਰੁਸਤ ਕਰਨ ਦੀ ਥਾਂ ਪ੍ਰੋਫੈਸਰ ਸਾਹਿਬ ਨੇ ਨਕਲ ਦੀ ਨਕਲ ਕਰਨ ਨੂੰ ਮੁਖ ਰੱਖਿਆ। ਏਨੀਆਂ ਪ੍ਰਬਲ ਗ਼ਲਤੀਆਂ ਕੀਤੀਆਂ ਕਈ ਥਾਂ ਆਪਣੀਆਂ ਪਹਿਲੀਆਂ ਲਿਖਤਾਂ ਨੂੰ ਆਪ ਛੱਡਿਆ, ਜਾਂ ਪੁਜੀਸ਼ਨ ਬਦਲੀ ਜਾਂ ਰੱਦ ਕੀਤਾ, ਪ੍ਰਸਪਰ ਵਿਰੋਧ ਵਾਲੀਆਂ ਲਿਖਤਾਂ ਦੇ ਰਚਯਤਾ ਬਣੇ। ਕਿਵੇਂ?

ਕਬੀਰ ਬਾਣੀ ਦਾ ਟੀਕਾ ਆਰੰਭ ਕਰਨ ਸਮੇਂ ਆਪ ਨੇ ਕਬੀਰ ਜੀ ਦੀ ਲੰਮੀ ਭਾਈਚਾਰਕ ਜਾਣ ਪਛਾਣ ਕਰਾਈ ਹੈ। ਉਸ ਵਿੱਚ ਕਬੀਰ ਜੀ ਦੇ ਚਲਾਣੇ ਦਾ ਸੰਮਤ ਮੈਕਾਲਫ ਜੀ ਦੇ ਅਧਾਰ ਉਤੇ ਪਹਿਲਾਂ ੧੫੭੫ ਬਿਕ੍ਰਮੀ (ਨਵੰਬਰ ੧੫੧੮) ਲਿਖਿਆ ਹੈ। ਪਰ ਝਟ ਹੀ ਕਬੀਰ ਬਾਣੀ ਸਫ਼ਾ ੧੯ ਉਤੇ ਇਸ ਤੋਂ ਉਲਟ ਲਿਖ ਦਿੱਤਾ ਹੈ ।

*'ਸੋ ਇਹ ਠੀਕ ਜਾਪਦਾ ਹੈ ਕਿ ਭਗਤ ਕਬੀਰ ਜੀ ਦਾ ਦਿਹਾਂਤ ੧੫੧੮ ਤੋਂ ਦੂਰ ਪਹਿਲਾਂ ਹੋ ਚੁੱਕਾ ਸੀ। ਪਹਿਲਾਂ ਕਦੋਂ?* ਉਹ ਦੱਸਿਆ ਨਹੀਂ। ਮੈਕਾਲਫ ਸਾਹਿਬ ਨੇ ਕਬੀਰ ਜੀ ਦੇ ਚਲਾਣੇ ਦਾ ਸੰਮਤ ੧੫੭੫ ਬਿਕ੍ਰਮੀ ਪ੍ਰਚਲਿਤ ਤੌਰ ਤੇ ਠੀਕ ਹੀ ਲਿਖਿਆ ਸੀ। ਇਸ ਸੰਮਤ ਅਨੁਸਾਰ ਜਿਸ ਉਤੇ ਅਸੀਂ ਵੱਖਰੀ ਬਹਿਸ ਕੀਤੀ ਹੈ। ਕਬੀਰ ਜੀ ਤੇ ਗੁਰੂ ਨਾਨਕ ਜੀ ਅੱਧੀ ਸਦੀ ਦਾ ਅਰਸਾ ਦੁਨੀਆਂ ਵਿੱਚ ਸਮਕਾਲੀ ਹੋ ਕੇ ਜੀਵਤ ਰਹੇ ਹਨ। ਇਤਿਹਾਸ ਦੇ ਸਧਾਰਨ ਪਾਠਕਾਂ ਨੂੰ ਪਤਾ ਹੈ ਗੁਰੂ ਨਾਨਕ ਜੀ ਸੰਮਤ ੧੫੯੬ ਵਿੱਚ ਜੋਤੀ ਜੋਤ ਸਮਾ ਗਏ। ਇਸ ਮੁਤਾਬਕ ਜੋ ਲੇਖਾ ਜੋਖਾ ਵਰ੍ਹੇ, ਮਹੀਨੇ ਤੇ ਦਿਨ ਮਿਲਾ ਕੇ ੨੧ ਸਾਲ ਦਾ ਸਮਾਂ ਬਣਦਾ ਹੈ।

ਦੋਵਾਂ ਨੂੰ ਸਮਕਾਲੀ ਮੰਨਣ ਨਾਲ ਸ਼ਾਇਦ ਕਬੀਰ ਜੀ ਦੇ ਗਿਆਨ ਤੇ ਲਫਜ਼ਾਂ ਦਾ ਪ੍ਰਭਾਵ ਗੁਰੂ ਨਾਨਕ ਜੀ ਉਤੇ ਪੈਣ ਦੀ ਮੁਰਾਦ ਪੂਰੀ ਨਹੀਂ ਸੀ ਹੁੰਦੀ, ਇਸ ਲਈ ਪ੍ਰੋਫੈਸਰ ਜੀ ਨੇ ਬਿਨਾਂ ਕਿਸੇ ਅਧਾਰ ਤੋਂ ਦੂਜੇ ਲੇਖ ਵਿੱਚ ਅਨਿਸ਼ਚਿਤ ਸੰਮਤ ਦੀ ਕਲਪਨਾ ਕਰ ਲਈ। ਇਸੇ ਪੁਸਤਕ (ਕਬੀਰ ਬਾਣੀ ਸਟੀਕ) ਦੇ ਸਫ਼ਾ ੯ ਉਤੇ ਲਿਖਦੇ ਹਨ, *ਭਗਤ ਰਵੀਦਾਸ ਜੀ ਕਬੀਰ ਜੀ ਦੇ ਸਮਕਾਲੀ* ਸਨ। ਰਵਿਦਾਸ ਜੀ ਕਦੋਂ ਹੋਏ? ਇਹ ਪੱਖ ਭੀ ਚੰਗੀ ਤਰ੍ਹਾਂ ਵਿਚਾਰ ਲਿਆ ਜਾਂਦਾ ਤਾਂ ਉਸ ਤੋਂ ਠੀਕ ਸਿੱਟੇ ਸਾਹਮਣੇ ਆ ਜਾਂਦੇ। ਭਗਤ ਰਵੀਦਾਸ ਜੀ ਬਾਰੇ ਇਹ ਕਹਿਣਾ ਹਰ ਤਰ੍ਹਾਂ ਠੀਕ ਹੈ, ਉਹ ਕਬੀਰ ਜੀ ਦੇ ਸਮਕਾਲੀ ਸਨ। ਇਸ ਲਈ ਅਨੇਕਾਂ ਪ੍ਰਮਾਣ ਹਨ, ਕਈ ਗ੍ਰੰਥਾਂ ਦੀ ਗਵਾਹੀ ਪ੍ਰਾਪਤ ਹੈ। ਆਪ ਇਹ ਭੀ ਲਿਖਦੇ ਹਨ ੧੫੧੫ ਤੱਕ ਸਤਗੁਰੂ ਜੀ ਦਾ ਨਾਮ ਸਾਰੇ ਹੀ ਭਾਰਤ ਵਿੱਚ ਉਘਾ ਹੋ ਚੁੱਕਿਆ ਸੀ ।

ਕੀ ਇਸ ਕਾਰਨ ਨਾਮ ਉਘਾ ਹੋਇਆ ਸੀ ਕਿ ਉਹ ਭਗਤਾਂ ਦੀ ਬਾਣੀ ਇਕੱਠੀ ਕਰਦੇ ਫਿਰ ਰਹੇ ਸਨ। ਜਾਂ ਕਿ ਇਸ ਕਾਰਨ ਕਿ ਗੁਰੂ ਨਾਨਕ ਜੀ ਉਚ ਮੰਡਲਾਂ ਦੇ ਵਾਸੀ, ਜਗਤ ਸੁਧਾਰ ਦੀ ਸੇਵਾ ਕਰ ਰਹੇ ਸੀ। ਸੰਤਾ, ਭਗਤਾਂ, ਦਰਵੇਸ਼ਾਂ ਨੂੰ ਠੀਕ ਰਾਹ ਪਾ ਰਹੇ ਸਨ। ਇਹ ਜ਼ਮਾਨਾ ਕਿਹੋ ਜਿਹਾ ਸੀ। ਜਦੋਂ ਗੁਰੂ ਜੀ ਦਾ ਨਾਮ ਭਾਰਤ ਵਿੱਚ ਉਘਾ ਹੋ ਚੁੱਕਿਆ ਸੀ। ਇਹ ਪ੍ਰਸਿੱਧੀ ਆਪ ਜੀ ਦੇ ਦੱਸੇ ਸੰ: ੧੫੧੮ ਕਬੀਰ ਜੀ ਦੇ ਦਿਹਾਂਤ ਤੋਂ ਪਹਿਲਾਂ ਦੀ ਹੈ। ਗੁਰੂ ਜੀ ਦਾ ਬਨਾਰਸ ਵਿੱਚ ਦੋਵਾਂ ਸਮਕਾਲੀ ਭਗਤਾਂ, ਘੱਟੋ ਘੱਟ ਫਿਰ ਰਵਿਦਾਸ ਜੀ ਨਾਲ ਵੀ ਮੇਲ ਹੋਇਆ ਨਾ ਮੰਨਣਾ ਵੀ ਅਨੋਖੀ ਸੋਚ ਹੈ। ਭਗਤ ਰਵਿਦਾਸ ਜੀ ਦੇ ਚਲਾਣੇ ਦੀ ਤਿਥੀ ਗੁਰੂ ਨਾਨਕ ਜੀ ਤੋਂ ਪਿਛੋਂ ਦੀ ਹੈ। ਗੋਬਿੰਦ ਤ੍ਰਿਗੁਣਾਇਤ ੧੫੯੭ ਮੰਨਦੇ ਹਨ। ਸ੍ਰੀ ਯੋਗਿੰਦਰ ਸਿੰਘ

ਸੰਮਤ ੧੫੦੦ ਤੋਂ ੧੬੦੬ ਤੱਕ ਦਾ ਰਵਿਦਾਸ ਜੀ ਦਾ ਸਮਾਂ ਲਿਖਦੇ ਹਨ। ਰਵਿਦਾਸ ਪੰਥੀ ਗ੍ਰੰਥਾਂ ਵਿੱਚ ਸਮੇਤ ਅਜ਼ਾਦ ਜੀ ਦੇ ਗੁਰੂ ਨਾਨਕ ਜੀ ਨਾਲ ਰਵਿਦਾਸ ਦਾ ਮੇਲ ਦਾ ਸੰਮਤ ੧੫੫੫ ਦਸਿਆ ਗਿਆ ਹੈ। ਕਬੀਰ ਰਵਿਦਾਸ ਜੀ ਦਾ ਸੈਣ ਭਗਤ ਵਲੋਂ ਲਿਖਿਆ ਸੰਬਾਦ ਪ੍ਰਮਾਣਤ ਕਰਦਾ ਹੈ ਕਿ ਰਵਿਦਾਸ ਜੀ ਕਬੀਰ ਜੀ ਨੂੰ ਵੱਡੇ ਭਗਤਾਂ ਵਾਂਗ ਮੰਨਦੇ ਸਨ, ਮਿਲਦੇ ਜੁਲਦੇ ਸਨ।

ਮੀਰਾਂ ਬਾਈ ਦਾ ਭਗਤ ਰਵਿਦਾਸ ਜੀ ਨੂੰ ਮਿਲਣ ਦਾ ਸਮਾਂ ੧੫੮੦ ਦੇ ਏਧਰ ਉਧਰ ਬਣਦਾ ਹੈ, ਜਿਸ ਪਿੱਛੋਂ ਰਵਿਦਾਸ ਜੀ ਰਾਜਸਥਾਨ ਭੀ ਆਏ। ਕਬੀਰ ਜੀ ਅਤੇ ਰਵਿਦਾਸ ਜੀ ਨੂੰ ਸਮਕਾਲੀ ਮੰਨਕੇ ਭਗਤ ਕਬੀਰ ਜੀ ਦਾ ਦੇਹਾਂਤ ਪਹਿਲਾਂ ਹੋ ਚੁਕਿਆ ਕਹਿਣ ਦੀ ਗੱਲ ਅਸਲੀਅਤ ਨਾਲੋਂ ਦੂਰ ਚਲੀ ਜਾਂਦੀ ਹੈ। ਪ੍ਰੋਫੈਸਰ ਜੀ ਦੇ ਆਪਣੇ ਇਕ ਮੱਤ ਅਨੁਸਾਰ ਕਬੀਰ ਜੀ ਅਤੇ ਰਵਿਦਾਸ ਜੀ ਸਮਕਾਲੀ ਸਨ। ਦੂਜਾ ਮਤ ਹੈ ਕਬੀਰ ਜੀ ਪਹਿਲਾਂ ਹੋ ਚੁਕੇ ਸਨ, ਆਪਜੀ ਗੁਰੂ ਨਾਨਕ ਜੀ ਦਾ ਕਬੀਰ ਜੀ ਨਾਲ ਮੇਲ ਹੋਇਆ ਵੀ ਮੰਨਦੇ ਹਨ। ਫਿਰ ਚੁੱਪ ਧਾਰ ਗਏ। ਭਗਤ ਬਾਣੀ ਕਬੀਰ ਪੰਥੀਆਂ ਤੋਂ ਲੈ ਕੇ ਤਸੱਲੀ ਕਰ ਲਈ।

ਆਪ ਜੀ ਦੀ ਇਕ ਪੁਸਤਕ, 'ਗੁਰਮਤ ਪ੍ਰਕਾਸ਼' ੧੯੪੭ ਦੀ ਛਪੀ ਹੋਈ ਹੈ ਜਿਸ ਦੇ ਲੇਖਾਂ ਨੂੰ ਪੜ੍ਹਨ ਦੀ ਪ੍ਰੇਰਨਾ, ਗੁਰੂ ਗ੍ਰੰਥ ਦਰਪਨ ਟੀਕੇ ਵਿੱਚ ਕੀਤੀ ਹੈ। ਭਗਤਬਾਣੀ ਬਾਰੇ ਉਪਰਲੀ ਲੜੀ ਦੇ ਆਰੰਭਕ ਲੇਖ ਛਾਪੇ ਗਏ ਸਨ। ਉਸ ਪੋਥੀ ਵਿੱਚ ਗੁਰੂ ਨਾਨਕ ਜੀ ਦੇ ਸੰਖੇਪ ਜੀਵਨ ਬਾਰੇ ਭੀ ਇਕ ਲੇਖ ਦਿੱਤਾ ਹੈ ਗੁਰੂ ਨਾਨਕ ਜੀ ਤੇ ਕਬੀਰ ਜੀ ਬਾਰੇ ਲਿਖਿਆ ਹੈ:

'ਅਯੁਧਿਆ ਤੋਂ ਪਰਾਗ ਹੁੰਦੇ ਹੋਏ (ਗੁਰੂ ਜੀ) ਬਨਾਰਸ ਅਪੜੇ। ਭਗਤ ਰਵਿਦਾਸ ਬਨਾਰਸ ਦੇ ਹੀ ਰਹਿਣ ਵਾਲੇ ਸਨ। ਮਿਲੇ, ਤਾਂ ਉਨ੍ਹਾਂ ਪਾਸੋਂ ਸਾਰੀ ਬਾਣੀ ਲਿਖ ਲਈ। ਜੋ ਹੁਣ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ। ਏਥੇ ਪਤਾ *ਮਿਲਿਆ ਕਿ ਭਗਤ ਕਬੀਰ ਜੀ ਬਨਾਰਸ ਛੱਡ ਕੇ ਮਗਹਰ ਚਲੇ ਗਏ ਹਨ ਗੋਰਖਪੁਰ ਤੋਂ ੧੫ ਮੀਲ ਉਪਰਲੇ ਪਾਸੇ ਪੱਛਮ ਵਲ ਹੈ, ਗੁਰੂ ਨਾਨਕ ਦੇਵ ਜੀ ਬਨਾਰਸ ਤੋਂ ਮਗਹਰ ਗਏ। ਕਬੀਰ ਜੀ ਦੀ ਸਾਰੀ ਬਾਣੀ ਲਿਖਕੇ ਆਪਣੇ ਪਾਸ ਰੱਖ ਲਈ,* ਗੋਰਖਪੁਰ ਹੁਣ ਤੱਕ ਇਕ ਗੁਰਦੁਆਰਾ ਹੈ ਜੋ ਗੁਰੂ ਨਾਨਕ ਦੇਵ ਜੀ ਦੇ ਓਥੇ ਜਾਣ ਦੀ ਯਾਦ ਵਿੱਚ ਹੈ। ਮਗਹਰ ਤੋਂ ਗੋਰਖਪੁਰ ਹੁੰਦੇ ਹੋਏ ਮੁੜ ਬਨਾਰਸ ਦੇ ਰਸਤੇ ਪਟਨੇ ਆਏ। (ਗੁਰਮਤ ਪ੍ਰਕਾਸ਼ ਸਫਾ ੧੫੬, ਪ੍ਰੋ. ਸਾਹਿਬ ਸਿੰਘ)। ਕੀ ਜਦੋਂ ਗੁਰੂ ਜੀ ਭਗਤਾਂ ਨੂੰ ਮਿਲੇ ਉਸ ਵੇਲੇ ਭਗਤ ਸਾਰੀ ਬਾਣੀ ਦੀ ਰਚਨਾ ਕਰ ਚੁੱਕੇ ਸਨ? ਅਤੇ ਕੀ ਇਹ ਭਗਤ ਆਪਣੀ ਸਾਰੀ ਬਾਣੀ ਲਿਖਤੀ ਰੂਪ ਵਿਚ ਆਪਣੇ ਕੋਲ ਰੱਖਦੇ ਸਨ?

ਪ੍ਰੋ. ਸਾਹਿਬ ਸਿੰਘ ਜੀ ਦੀਆਂ ਕਬੀਰ ਅਤੇ ਗੁਰੂ ਨਾਨਕ ਜੀ ਦੇ ਮੇਲ ਬਾਰੇ ਕਈ ਪੁਜ਼ੀਸ਼ਨਾਂ ਹਨ :-

੧. ਕਬੀਰ ਜੀ ਗੁਰੂ ਨਾਨਕ ਜੀ ਤੋਂ ਪਹਿਲਾਂ ਹੋ ਚੁਕੇ ਹਨ ।

੨. ਕਬੀਰ ਅਤੇ ਗੁਰੂ ਨਾਨਕ ਜੀ ਦਾ ਮੇਲ ਹੋਇਆ ।

੩. ਕਬੀਰ ਜੀ, ਰਵਿਦਾਸ ਜੀ ਦੇ ਸਮਕਾਲੀ ਸਨ। (ਆਪਨੇ ਇਹ ਗੱਲ ਮੁੜ ਮੁੜ ਦੁਹਰਾਈ ਹੈ।)

੪. ਗੁਰੂ ਨਾਨਕ ਦੇਵ ਜੀ ਦਾ ਜੀਵਨ ਲਿਖਦਿਆਂ ਅਸਚਰਜ ਪੁਜੀਸ਼ਨ ਲਈ ਹੈ। ਗੁਰੂ ਜੀ ਦੇ ਬਨਾਰਸ ਜਾਣ ਸਮੇਂ ਗੁਰੂ ਜੀ ਨਾਲ ਰਵਿਦਾਸ ਅਤੇ ਕਬੀਰ ਜੀ ਦੇ ਮੇਲ

ਦੇ ਪ੍ਰਸੰਗਾਂ ਬਾਰੇ ਚੁਪ ਰਹੇ, ਪਰ ਇਹ ਲਿਖਣਾ ਨਹੀਂ ਭੁਲੇ ਕਿ *ਦੋਵਾਂ ਦੀ ਬਾਣੀ ਗੁਰੂ ਨਾਨਕ ਜੀ ਉਥੋਂ ਨਕਲ ਕਰਕੇ ਲਿਆਏ ਸੀ।* ਕਿਸ ਤੋਂ ਬਾਣੀ ਲਈ? ਕਿਥੋਂ ਕਿਵੇਂ ਨਕਲ ਕੀਤੀ? ਪਹਿਲੀ ਮਗਹਰ ਦੇਸ਼ ਵਾਲੀ ਗੱਲ ਵੀ ਛੱਡ ਦਿੱਤੀ ਹੈ। ਲਿਖਦੇ ਹਨ ਇਨ੍ਹਾਂ ਦੀ ਬਾਣੀ ਦਾ ਉਤਾਰਾ ਲਿਖਕੇ ਆਪਣੇ ਪਾਸ ਰੱਖ ਲਿਆ। (ਸਫ਼ਾ ੮੦, ਜੀਵਨ ਗੁਰੂ ਨਾਨਕ) ਗੁਰੂ ਨਾਨਕ ਜੀ ਦੇ ਦੌਰਿਆਂ ਦੀ ਇਤਿਹਾਸਕ ਮਹੱਤਤਾ ਦਰਸਾਉਣ ਲਈ ਉਨ੍ਹਾਂ ਦੇ ਵੇਰਵੇ ਨਾਲ ਤਰੀਖਾਂ ਤੱਕ ਵੀ ਥਾਂ ਥਾਂ ਕੋਲੋਂ ਘੜ੍ਹ ਕੇ ਦਿੱਤੀਆਂ ਹਨ, ਪਰ ਭਗਤਾਂ ਦੇ ਮੇਲ ਉਨ੍ਹਾਂ ਦੀ ਵੰਸ਼ ਤੇ ਚੇਲਿਆਂ ਬਾਰੇ ਜਿੱਥੇ ਬਾਣੀ ਨਕਲ ਕੀਤੀ, ਕੁਝ ਭੀ ਨਹੀਂ ਦਸਿਆ, ਜਿਸ ਪੋਥੀ ਵਿੱਚ ਨਕਲ ਕਰਕੇ ਬਾਣੀ ਕੋਲ ਰਖੀ, ਭੇਦ ਦੀ ਗੱਲ ਬਣਾਈ ਰਖਿਆ, ਜਿਵੇਂ ਭਗਤ ਬਾਣੀ ਆਪ ਪ੍ਰਾਪਤ ਕਰਨੀ ਤੇ ਖੁਦ ਨਕਲ ਕਰਨੀ ਛੋਟੀ ਜਿਹੀ ਗੱਲ ਸੀ।

ਏਨੀਆਂ ਪੋਜ਼ੀਸ਼ਨਾਂ ਬਦਲਣ ਕਾਰਨ ਪ੍ਰੋਫੈਸਰ ਜੀ ਦੀ ਕਿਸ ਗੱਲ ਨੂੰ ਠੀਕ ਮੰਨਿਆ ਜਾਵੇ? ਸਾਰੀਆਂ ਨੂੰ ਠੀਕ ਜਾਂ ਸਾਰੀਆਂ ਗ਼ਲਤ?

ਕਬੀਰ ਜੀ ਬਾਰੇ ਵੱਖਰੇ ਲੇਖ ਵਿਚ ਅਸੀਂ ਕਬੀਰ ਜੀ ਦੀ 'ਮਗਹਰ' ਵਿਚ ਗੁਰੂ ਜੀ ਨਾਲ ਇਕ ਮਿਲਣੀ ਦੱਸੀ ਹੈ। ਪਿਛੋਂ ਕਬੀਰ ਜੀ ਦੇ ਜੀਵਨ ਵਿੱਚ ਆਏ ਪਲਟੇ ਨੂੰ ਸਵੀਕ੍ਰਿਤੀ ਦੇਣ ਵਾਲਾ ਕਬੀਰ ਜੀ ਦਾ ਰਚਿਆ ਸ਼ਬਦ ਧਿਆਨ ਵਿੱਚ ਲਿਆਂਦਾ ਹੈ। ਉਸ ਸ਼ਬਦ ਵਿੱਚ ਕਬੀਰ ਜੀ ਨੇ ਜੋ ਧੰਨਵਾਦੀ ਭਾਵ ਪ੍ਰਗਟ ਕੀਤੇ ਉਨ੍ਹਾਂ ਵਿਚ ਗੁਰੂ ਪ੍ਰਾਪਤੀ ਦੀ ਸਪੱਸ਼ਟ ਸ੍ਵੀਕ੍ਰਿਤੀ ਹੈ:-

*ਤੋਰੇ ਭਰੋਸੇ ਮਗਹਰ ਬਸਿਓ ਮੇਰੇ ਤਨ ਕੀ ਤਪਤਿ ਬੁਝਾਈ ॥*<br>
*ਪਹਿਲੇ ਦਰਸਨੁ ਮਗਹਰ ਪਾਇਓ ਫੁਨਿ ਕਾਸੀ ਬਸੇ ਆਈ ॥*<br>
*ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ ॥*<br>
*ਹਮ ਕਾਹੂ ਕੀ ਕਾਣਿ ਨ ਕਢਤੇ ਆਪਨੇ ਗੁਰ ਪਰਸਾਦੇ॥੫॥(ਰਾਮਕਲੀ ਕਬੀਰ ਜੀ-੯੬੯)*

ਕਬੀਰ ਜੀ ਤਾਂ ਗੁਰੂ ਕ੍ਰਿਪਾਲਤਾ ਕਾਰਨ ਕ੍ਰਿਤ ਕ੍ਰਿਤ ਹੋਏ ਕਹਿੰਦੇ ਹਨ: *'ਹਮ ਤੁਅ ਪਰਸਾਦਿ ਸੁਖ ਸਦਹੀ'।* ਕਬੀਰ ਜੀ ਆਪਣੀ ਅੰਤਰੀਵ ਅਨੰਦਤ ਦਸ਼ਾ ਬਿਆਨ ਕਰ ਰਹੇ ਹਨ। ਸਾਹਿਬ ਸਿੰਘ ਜੀ ਗੁਰੂ ਨਾਨਕ ਜੀ ਨੂੰ ਕਬੀਰ ਜੀ ਦੀ ਬਾਣੀ ਨਕਲ ਕਰਨ ਲਈ ਨੱਸ ਭੱਜ ਵਿੱਚ ਲੱਗੇ ਹੋਏ ਦਿਖਾ ਰਹੇ ਹਨ। ਕਬੀਰ ਜੀ ਦੇ ਖਿਆਲਾਂ ਤੇ ਲਫਜ਼ਾਂ ਦੀ ਸਾਂਝ ਤੋਂ ਇਕ ਤਰਫ਼ੀ ਦ੍ਰਿਸ਼ਟੀ ਰਖਦਿਆਂ ਇਹ ਤੀਰ ਅੰਦਾਜ਼ੀ ਕਿਉਂ ਏਨੀ ਜ਼ਰੂਰੀ ਸਮਝੀ ਗਈ?

# ਧੰਨਵਾਦ

ਇਹ ਪੁਸਤਕ ਵਜੂਦ ਵਿਚ ਆਈ ਤਾਂ ਮਨ ਵਿਚ ਉਨ੍ਹਾਂ ਸਹਾਇਕ ਹਸਤੀਆਂ ਪ੍ਰਤੀ ਧੰਨਵਾਦੀ ਭਾਵ ਉਮਡ ਆਏ ਜਿਨ੍ਹਾਂ ਨੇ ਮਨ, ਬਚਨ, ਕਰਮ ਕਰਕੇ ਲੇਖਕ ਨੂੰ ਇਸ ਕੰਮ ਲਈ ਕਿਸੇ ਭੀ ਤਰ੍ਹਾਂ ਦੀ ਪ੍ਰੇਰਨਾ ਦਿੱਤੀ। ਸਮੱਗਰੀ ਸੰਚਿਤ ਕਰਨ, ਖ਼ਿਆਲਾਂ ਨੂੰ ਨਿਖਾਰਨ ਤੇ ਪ੍ਰਪੱਕ ਕਰਨ ਵਿਚ ਸਹਾਈ ਹੋਏ। ਫਿਰ ਇਹ ਕੰਮ ਪੂਰਨ ਕੀਤੇ ਜਾਣ ਲਈ ਸਹਿਯੋਗ ਦਿੱਤਾ । ਸ਼ੋਕ ਹੈ, ਕੁਝ ਹਸਤੀਆਂ ਪਹਿਲਾਂ ਹੀ ਚਲ ਵਸੀਆਂ। ਸਾਰਿਆਂ ਸਹਾਇਕ ਸੱਜਣਾ ਦਾ ਵਰਨਣ ਸੰਭਵ ਭੀ ਨਹੀਂ, ਫਿਰ ਭੀ ਜਿਨ੍ਹਾਂ ਵਿਅੱਕਤੀਆਂ ਦਾ ਵਰਨਣ ਮਨ ਦਾ ਭਾਰ ਹੌਲਾ ਕਰਦਾ ਹੈ ਉਨ੍ਹਾਂ ਵਿਚੋਂ ਕੁਝ ਕੁ ਨਾਮ ਸਤਿਕਾਰ ਨਾਲ ਯਾਦ ਕਰ ਰਿਹਾ ਹਾਂ।

ਸਭ ਤੋਂ ਪਹਿਲਾਂ ਉਨ੍ਹਾਂ ਗੁਰਸਿੱਖ ਵਿਦਵਾਨਾਂ ਦਾ ਧੰਨਵਾਦੀ ਹਾਂ ਜਿਨ੍ਹਾਂ ਤੋਂ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ ਆਦਿਕ ਗ੍ਰੰਥਾਂ ਦੇ ਅਰਥ ਬੋਧ ਹਾਸਲ ਹੋਏ। ਪੁਰਾਤਨ ਭਾਂਤ ਦੇ ਗ੍ਰੰਥ ਪੜ੍ਹੇ। ਸਭ ਤੋਂ ਵਧੀਕ ਮੇਰੇ ਮਨ ਉਤੇ ਮੁਢਲੇ ਪ੍ਰਭਾਵ ਭਾਈ ਸਾਹਿਬ ਰਣਧੀਰ ਸਿੰਘ ਜੀ, ਨਾਰੰਗਵਾਲ ਦੀ ਹਸਤੀ ਦੇ ਪਏ। ਬਚਪਨ ਵਿਚ ਹੀ ਉਨ੍ਹਾਂ ਦੀ ਸੰਗਤ ਪ੍ਰਾਪਤ ਹੋਈ। ਉਸ ਸੰਗਤ ਨੇ ਗੁਰਬਾਣੀ ਦੇ ਰਸ ਮੰਡਲ ਵਿਚ ਪ੍ਰਵੇਸ਼ ਹੋਣ ਦਾ ਸੁਭਾਗ ਬਖਸ਼ਿਆ। ਕਾਵਯ ਗ੍ਰੰਥ ਦੇ ਪਦ-ਪਦਾਰਥਾਂ, ਸ਼ਬਦਾਂਤਿਕ ਅਰਥਾਂ ਦਾ ਗਿਆਨ, ਗੁਰੂ ਕਾ ਦਰਸ਼ਨ, ਅਗਮ ਅਪਾਰਾਂ ਦੇ ਵਿਚਾਰ, ਪੰਡਿਤ ਕਰਤਾਰ ਸਿੰਘ ਦਾਖਾ ਦੀ ਸੰਗਤ ਕਾਰਨ ਜਾਗਰਤ ਹੋਏ। ਪ੍ਰਿੰਸੀਪਲ ਤੇਜਾ ਸਿੰਘ ਜੀ ਦੀ ਨੇੜਤਾ (ਪਟਿਆਲੇ ਵਿੱਚ) ਪ੍ਰਾਪਤ ਰਹੀ। ਉਨ੍ਹਾਂ ਨਾਲ ਵਿਚਾਰ ਵਿਮ੍ਰਸ਼ ਕਾਰਨ, ਵਿਆਪਕ ਦ੍ਰਿਸ਼ਟੀ, ਉਦਾਰਤਾ ਨਾਲ ਸਭ ਪੱਖਾਂ ਤੋਂ, ਹਰ ਰਚਨਾਂ ਨੂੰ ਦੇਖਣ ਦੇ ਖਿਆਲਾਂ ਦੀ ਚੇਤੰਨਤਾ, ਜਾਗਿਰਤ ਹੋਈ। ਸਮੱਗਰੀ ਇੱਕਠੀ ਕਰਨ ਵਿਚ ੧੯੪੪-੪੫ ਤੋਂ ਹੁਣ ਤੱਕ ਸੈਂਕੜੇ ਸੱਜਣਾਂ ਦੀ ਮਦਦ ਮਿਲੀ ਹੈ। ਇਹ ਸੂਚੀ ਲੰਮੀ ਹੈ। (ਸ਼ਾਇਦ ਕਿਸੇ ਵੱਖਰੀ ਲਿਖਤ ਦਾ ਭਾਗ ਬਣੇ) ਜ਼ਿਕਰ ਕਰਨਯੋਗ ਨਾਮ ਹੈ ਗੁਰਮਤਿ ਪ੍ਰੇਮੀ, ਸ੍ਰ: ਗਿਆਨ ਸਿੰਘ ਰਾੜੇਵਾਲਾ ਜੀ ਦਾ, ਜਿਨ੍ਹਾਂ ਨੇ ਪਟਿਆਲੇ ਦੀਆਂ ਲਾਇਬਰੇਰੀਆਂ, ਬੁਰਜ ਆਲਾ ਸਿੰਘ ਦੀਆਂ ਬੀੜਾਂ, ਤੋਸ਼ੇਖਾਨਿਆਂ ਦੀਆਂ ਲਿਖਤਾਂ ਅਤੇ ਹੋਰਸ ਥਾਂਵਾਂ ਉਤੇ ਸੰਭਾਲੇ ਹੋਏ ਗ੍ਰੰਥਾਂ ਨੂੰ ਦੇਖਣ ਦੇ ਪ੍ਰਬੰਧ ਕੀਤੇ। ਪੰਜਾਬ ਦੇ ਰਈਸਾਂ ਅਤੇ ਵਿਸ਼ੇਸ਼ ਵਿਅੱਕਤੀਆਂ ਦੀਆਂ ਸੰਭਾਲੀਆਂ ਵਸਤੂਆਂ ਉਨ੍ਹਾਂ ਦੀਆਂ ਸਿਫਾਰਸ਼ੀ ਚਿੱਠੀਆਂ ਨਾਲ ਦੇਖੀਆਂ। ਖੋਜਵਿਰਤੀ ਦੇ ਪਾਰਖੂ ਕੌਮੀ ਫਕੀਰ, ਗਿਆਨੀ ਕਰਤਾਰ ਸਿੰਘ ਜੀ, ਜੋ ੧੯੬੦-੬੫ ਦੇ ਵਰ੍ਹਿਆਂ ਵਿਚ ਮਾਲ ਮੰਤਰੀ ਸਨ, ਦੀ ਸਹਾਇਤਾ ਨਾਲ ਗੁਰੂ 'ਹਰਿ ਸਹਾਇ ਵਾਲੀ ਪੋਥੀ ਸਾਹਿਬ' ਦੇ ਦਰਸ਼ਨ, ਤਸਵੀਰਾਂ ਅਤੇ ਲੋੜੀਂਦੇ ਨੋਟ ਪ੍ਰਾਪਤ ਕੀਤੇ।

ਭਗਤਾਂ ਦੇ ਥਾਂ ਟਿਕਾਣਿਆਂ ਦੀ ਭਾਲ ਕਰਨ ਸਮੇਂ, ਖਾਸ ਕਰ ਰਾਜਿਸਥਾਨ ਦੇ ਅਦੁਤੀ ਪੁਸਤਕ ਖਜ਼ਾਨੇ, ਜੈਪੁਰ, ਜੋਧਪੁਰ, ਅਜਮੇਰ ਅਤੇ ਦਾਦੂ ਪੰਥੀ ਡੇਰਿਆਂ, ਮੀਰਾਂ ਬਾਈ ਦੇ ਨਗਰ ਮੇੜ੍ਹਤਾ, ਧੰਨੇ ਭਗਤ ਦੇ ਟੌਂਕ ਨਦੀ ਪਾਰ ਕਰਕੇ ਧੂਆਂ ਪਿੰਡ ਦੀ ਯਾਤਰਾ ਕਰਨ, ਕੁਝ ਹੋਰ ਥਾਂਵਾਂ ਉਤੇ ਲਿਖਤਾਂ ਅਤੇ ਹਾਲਾਤ ਜਾਨਣ ਲਈ ਸ੍ਰ: ਹੁਕਮ ਸਿੰਘ ਜੀ, ਜੋ ਉਸ ਸਮੇਂ ਰਾਜਸਥਾਨ ਦੇ ਰਾਜਪਾਲ ਸਨ, ਦੀ ਮੱਦਦ ਪ੍ਰਾਪਤ ਹੋਈ।

ਇਸੇ ਕਿਸਮ ਤੇ ਸਹਾਇਕਾਂ ਵਿੱਚ (ਜੀਵਨ ਸਾਥੀ) ਸ੍ਰੀਮਤੀ ਇੰਦਰਜੀਤ ਕੌਰ ਦਾ ਨਾਮ ਭੀ ਆਉਂਦਾ ਹੈ। ਉਨ੍ਹਾਂ ਦੇ ਪੰਜਾਬੀ ਯੂਨੀਵਰਸਿਟੀ ਵੀ.ਸੀ. ਦੇ ਕਾਲ ਸਮੇਂ ੧੯੭੪ ਵਿਚ ਗੋਇੰਦਵਾਲ ਵਾਲੀਆਂ ਪੋਥੀਆਂ ਦੇ ਦਰਸ਼ਨ, ਅਤੇ ਤਸਵੀਰਾਂ ਪ੍ਰਾਪਤ ਕੀਤੀਆਂ। ਮੇਰੇ ਲਈ ਇਕ ਕਾਪੀ ਵੱਖਰੀ ਕਰਾਈ ਗਈ। ਆਪ ਦੀ ਸਹਾਇਤਾ ਹਰ ਪਖੋਂ ਸਹਾਈ ਹੋਈ। ਗੋਇੰਦਵਾਲ ਵਾਲੀਆਂ ਪੋਥੀਆਂ ਵਿਚੋਂ ਪ੍ਰਾਪਤ ਸੂਚਨਾਵਾਂ ਇਸ ਗ੍ਰੰਥ ਦਾ ਮੂਲ ਅਧਾਰ ਬਣੀਆਂ ਹਨ, ਏਨ੍ਹਾਂ ਪੋਥੀਆਂ ਵਿਚੋਂ ਕਈ ਹੋਰ ਗੁੰਝਲਾਂ ਸੁਲਝਾਉਣ ਵਾਲੇ ਬਹੁਮਲੇ ਹਵਾਲੇ ਤੇ ਨੁਕਤੇ ਭੀ ਪ੍ਰਾਪਤ ਹੋਏ।

ਪਹਿਲਾਂ ਪਹਿਲ, ਇਕ ਪੁਸਤਕ ਨਾਲ ਮਿਲਦੀ ਜੁਲਦੀ ਪੋਥੀ ਜਦੋਂ ਇਹ ਖੋਜ, ਕੇਵਲ ਪੁਰਾਤਨ ਬੀੜਾਂ ਦੇ ਵੇਰਵਿਆਂ ਤੇ ਕੁਝ ਸੰਬਧਤ ਗੱਲਾਂ ਤੱਕ ਨਿਰਭਰ ਸੀ, ੧੯੪੭ ਵਿੱਚ ਫਸਾਦ ਸ਼ੁਰੂ ਹੋਣ ਕਾਰਨ ਛਪਾਈ ਵਿਚੇ ਰਹਿ ਗਈ। ਛਪੇ ਹੋਏ ਫਰਮੇ ਸੜ ਗਏ। ਦੂਜੀ ਵਾਰ ਪਟਿਆਲੇ, ੧੯੫੩-੫੪ ਵਿੱਚ ਛਾਪਣੀ ਆਰੰਭੀ, ਭਾਵੇਂ ਪ੍ਰੈਸ ਉਸ ਸਮੇਂ ਆਪਣਾ ਭੀ ਲਾ ਲਿਆ ਸੀ, ਪ੍ਰੰਤੂ ਰੋਜ਼ਾਨਾ ਪ੍ਰਕਾਸ਼' ਦੇ ਰੁਝੇਵਿਆਂ ਅਤੇ ਰਾਜਨੀਤੀ ਦੇ ਚੱਕਰ ਵਿਚ ਪੈ ਜਾਣ ਕਾਰਨ ਵਿਦਵਾਨਾਂ ਦਾ ਭਰਪੂਰ ਮਿਲਵਰਤਣ ਪ੍ਰਾਪਤ ਹੋਣ ਉਤੇ ਭੀ ਪੂਰਾ ਨਾ ਹੋ ਸਕਿਆ। ੧੯੫੬ ਵਿੱਚ ਪੰਜਾਬ ਕੌਂਸਲ ਦਾ ਮੈਂਬਰ ਬਣਨ ਤੋਂ ਟਿਕਾਣਾ ਚੰਡੀਗੜ੍ਹ ਬਦਲ ਗਿਆ । ਛਪੇ ਹੋਏ ਫਰਮੇ ਏਧਰ ਉਧਰ ਹੋ ਗਏ। ੧੯੭੦ ਵਿੱਚ ਪੰਜਾਬੀ ਯੂਨੀਵਰਸਿਟੀ ਵਲੋਂ ਇਸੇ ਖੋਜ ਨੂੰ ਮੁਕੰਮਲ ਕਰਨ ਲਈ ਫੈਲੋਸ਼ਿਪ ਦਿੱਤੀ ਗਈ। ਯੂਨੀਵਰਸਿਟੀ ਦੇ ਇਸ ਸਤਿਕਾਰ ਤੇ ਸਹੂਲਤਾਂ ਦਾ ਕੁਝ ਚਿਰ ਹੀ ਫਾਇਦਾ ਉਠਾਇਆ ਸੀ, ਇਤਨੇ ਨੂੰ ਸ੍ਰ: ਗੁਰਚਰਨ ਸਿੰਘ ਟੋਹੜਾ, ਨੇ ਸਿੰਘ ਸਭਾ ਸ਼ਤਾਬਦੀ (ਕੇਂਦਰੀ ਸਿੰਘ ਸਭਾ) ਦੀ ਸੇਵਾ ਨੂੰ ਪ੍ਰਮੁੱਖਤਾ ਦੇਣ ਲਈ ਸਭ ਕੁਝ ਵਿਚੇ ਛੱਡਕੇ ਮੁੜ ਅੰਮ੍ਰਿਤਸਰ ਦਾ ਵਾਸੀ ਬਣਾ ਦਿੱਤਾ।

ਕੇਂਦਰੀ ਸਿੰਘ ਸਭਾ ਦੇ ਪ੍ਰਚਾਰ ਦੌਰਿਆਂ ਸਮੇਂ ਭੀ ਕਈ ਪੁਸਤਕਾਂ ਅਤੇ ਵਿੱਦਿਆ ਕੇਂਦਰ, ਭਗਤਾਂ ਦੇ ਥਾਂ ਦੇਖੇ। ਉਸ ਸਮੇਂ ਭਾਰਤ ਦੇ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਜੀ ਦਾ ਸਹਿਯੋਗ ਬਹੁਤ ਥਾਂਵਾਂ ਤੇ ਪ੍ਰਾਪਤ ਹੋਇਆ; ਵਿਸ਼ੇਸ਼ ਰੂਪ ਵਿਚ ਪਛੱਮੀ ਅਤੇ ਦਖੱਣ ਭਾਰਤ ਸਥਿਤ ਭਗਤਾਂ ਦੇ ਸਾਧਨਾ ਸਥਲ ਉਨ੍ਹਾਂ ਦੇ ਸਹਿਯੋਗ ਨਾਲ ਵੇਖੇ। ਭਗਤਾਂ ਦੇ ਥਾਂ ਟਿਕਾਣਿਆ ਤੋਂ ਵਾਕਫੀ ਹਾਸਲ ਹੁੰਦੀ ਰਹੀ। ਭਾਰਤੀ ਵਿਦਿਆ ਭਵਨ, ਬੰਬਈ, ਜਿਹੀ ਸੰਸਥਾ ਦੀ ਭਰਪੂਰ ਤੇ ਉਤਮ ਲਾਇਬਰੇਰੀ, ਪੂਨਾ ਦੀਆਂ ਵਿੱਦਿਅਕ ਸੰਸਥਾਵਾਂ, ਯੂਨੀਵਰਸਿਟੀ ਤੇ ਪੁਸਤਕਾਲੇ ਭੀ ਦੇਖੇ। ਵਿਦਿਵਾਨਾਂ ਨੂੰ ਭੀ ਮਿਲਿਆ। ਪੰਡਰਪੁਰ ਤੇ, ਪਹਿਲਾਂ ਨਾਮਦੇਵ ਜੀ ਦਾ 'ਔਡਯ ਨਾਥ' ਮੰਦਰ ਦੇਖਿਆ। ੧੯੮੦-੮੯ ਤੱਕ ਲੇਖਕ ਦਿੱਲੀ ਦਾ ਵਾਸੀ ਰਹਿਣ ਸਮੇਂ ਦੇ ਰੁਝੇਵਿਆਂ 'ਕਾਰਨ' ਪੂਰੀ ਇਕਾਗਰਤਾ ਨਾਲ ਕੰਮ ਨਾ ਕਰ ਸਕਿਆ। ਪਰ ਮਸਾਲਾ ਇਕੱਠਾ ਹੁੰਦਾ ਰਿਹਾ। ਭਗਤਾਂ ਨਾਲ ਸਬੰਧਤ ਗ੍ਰੰਥਾਂ ਦੇ ਪੱਤਰੇ ਫੋਟੋ ਤੇ ਨਕਲ ਕਰਕੇ ਵਿਚਾਰਦਾ ਰਿਹਾ।

੧੯੮੬ ਵਿਚ ਹਾਰਟ ਅਟੈਕ ਦੀ ਜਾਨ ਲੇਵਾ ਬੀਮਾਰੀ ਨੇ ਸਰੀਰ ਨੂੰ ਘੇਰ ਲਿਆ। ਇਲਾਜ ਕਰਾਉਣ ਲਈ ਅਮਰੀਕਾ ਜਾਣਾ ਪਿਆ। ਅਮਰੀਕਾ ਵਿਚ ਸ੍ਰ: ਕੁਲਜੀਤ ਸਿੰਘ, ਭਾਈ ਹਰਬੰਸ ਲਾਲ ਵਲੋਂ ਸੱਦਾ ਅਤੇ ਭਰੋਸਾ ਮਿਲਿਆ। ਹੂਸਟਨ ਦੇ ਹਸਪਤਾਲ ਵਿੱਚ ਮੌਤ ਦੀ ਬੱਦਲਾਂ ਦੇ ਛਾਏ ਹੇਠਾਂ ਅਰਦਾਸ ਅਤੇ ਪ੍ਰਤੱਗਿਆ ਕੀਤੀ, ਜੇ ਸਰੀਰ ਠੀਕ ਹੋ ਗਿਆ, ਅਗੋਂ ਇਹੋ ਸੇਵਾ ਪ੍ਰਮੁਖ ਰੂਪ ਵਿਚ ਕਰਾਂਗਾ। ਉਸ ਸਮੇਂ ਦੀ ਪ੍ਰੱਤਗਿਆ ਵਿਚ ਘੁਲੀ ਹੋਈ ਪ੍ਰਾਰਥਨਾ ਦਾ ਇਹ ਮਨ ਇੱਛਤ ਫਲ ਪ੍ਰਾਪਤ ਹੋਇਆ। ਸਤਿਗੁਰਾਂ ਦਾ ਧੰਨਵਾਦ ਹੈ। ਉਨ੍ਹਾਂ ਭਗਤਾਂ ਦਾ ਕਿਸ ਤਰ੍ਹਾਂ ਧੰਨਵਾਦ ਕਰਾਂ ਜਿਨ੍ਹਾਂ ਦੀ ਬਾਣੀ ਦੇ ਚਾਨਣ ਨੇ ਇਕ ਟੁਟੇ ਫੁਟੇ

ਖੋਜੀ ਜਿਹੇ ਬੰਦੇ ਨੂੰ ਗੁਰੂ ਨਾਨਕ ਜੀ ਦਾ ਭਗਤ ਬਣ ਜਾਣ ਦਾ ਅਨੰਦ ਬਖਸ਼ਿਆ ਹੈ।

ਅਮਰੀਕਾ ਅਤੇ ਨਿਊਯਾਰਕ ਵਿਚ ੬੦ ਦਿਨ ਇਲਾਜ ਪਿਛੋਂ ਰਹਿਣਾਂ ਜ਼ਰੂਰੀ ਸੀ। ਉਸ ਵੇਲੇ ਕੁਝ ਸੱਜਣਾਂ ਨੇ ਘਰੋਗੀ ਅਪਣੱਤ ਤੋਂ ਭੀ ਵੱਧ ਸਰੀਰ ਦੀ ਸੰਭਾਲ ਵਿਚ ਸਹਾਇਤਾ ਕੀਤੀ। ਸ੍ਰੀਮਤੀ ਕੁਲਦੀਪ ਕੌਰ, ਸੁਪਤਨੀ ਸ: ਬਲਦੇਵ ਸਿੰਘ ਦੀ ਧੀਆਂ ਵਾਂਗ ਕੀਤੀ ਸੇਵਾ ਯਾਦ ਰਹੇਗੀ।

ਨਿਊਯਾਰਕ ਰਹਿਣ ਸਮੇਂ ਦੇ ਗੁਰਦੁਆਰੇ ਦੇ ਪ੍ਰਬੰਧਕਾਂ ਵੱਲੋਂ ਰਹਿਣ ਦਾ ਠੀਕ ਤਰ੍ਹਾਂ ਪ੍ਰਬੰਧ ਕੀਤਾ। ਜਿੰਨੇ ਦਿਨ ਰਿਹਾ, ਦੂਜੇ ਤੀਜੇ ਦਿਨ ਮਿਲਣ ਅਤੇ ਵਿਚਾਰ ਵਿਮਰਸ਼ ਕਰਨ ਵਾਲੇ ਸ੍ਰ: ਬਲਦੇਵ ਸਿੰਘ (ਉਸ ਵੇਲੇ ਸੱਕਤਰ ਸਿੱਖ ਕਲਚਰ ਸੁਸਾਇਟੀ) ਖਾਸ ਤੌਰ ਤੇ ਮਿਲਦੇ ਰਹੇ। ਅੰਗਰੇਜ਼ ਲਿਖਾਰੀਆਂ, ਖਾਸ ਕਰਕੇ ਮੈਕਲੋਡ ਸਾਹਿਬ ਦੀਆਂ ਸਿੱਖੀ ਵਿਰੁਧ ਲਿਖਤਾਂ, 'ਕੀ ਕਬੀਰ ਜੀ ਤੋਂ ਗੁਰੂ ਨਾਨਕ ਜੀ ਪ੍ਰਭਾਵਤ ਹੋਏ'? ਦੇ ਮਸਲੇ ਉੱਤੇ ਚਰਚਾ ਚਲਦੀ ਰਹੀ। ਉਠਾਏ ਜਾਂਦੇ ਪ੍ਰਸ਼ਨਾਂ ਦੇ ਉੱਤਰ, ਇਸ ਕਿਤਾਬ ਦੇ ਅਧੂਰੇ ਖਰੜੇ ਵਿਚੋਂ, ਜੋ ਉਸ ਵੇਲੇ ਮੇਰੇ ਪਾਸ ਸੀ, ਹਵਾਲੇ ਦੇਕੇ ਆਪਣਾ ਮਤ ਦਸਦਾ ਰਿਹਾ। ਸ੍ਰ: ਬਲਦੇਵ ਸਿੰਘ ਜੀ ਨੇ ਇਸ ਬਾਰੇ ਗੂੜ੍ਹੀ ਦਿਲਚਸਪੀ ਲਈ, ਉਨ੍ਹਾਂ ਕਿਹਾ ਸੀ ਜੇ ਇਹ ਪੁਸਤਕ ਛਾਪੀ ਜਾਵੇ ਤਾਂ ਛਪਾਈ ਦਾ ਖਰਚ ਉਹੋ ਝਲਣਗੇ। ਉਨ੍ਹਾਂ ਇਸ ਪਾਸੇ ਅਮਲੀ ਕਦਮ ਭੀ ਉਸ ਵੇਲੇ ਚੁਕੇ। ਜੋ ਮੇਰੇ ਇਲਾਜ ਆਦਿ ਤੇ ਸੁਰਤ ਸੰਭਾਲ ਵਿਚ ਸਹਾਈ ਹੋਏ। ਜੇ ਇਹ ਗ੍ਰੰਥਾਵਲੀ ਵਧਕੇ ਵੱਡ-ਅਕਾਰੀ ਨਾ ਹੋ ਜਾਂਦੀ, ਸਾਰੀ ਦੀ ਸਾਰੀ ਛਪਾਈ ਦੀ ਸਹਾਇਤਾ ਯਕੀਨਨ ਸ੍ਰ: ਬਲਦੇਵ ਸਿੰਘ ਜੀ ਦੀ ਹੁੰਦੀ। ਹਰ ਹਾਲਤ ਵਿੱਚ ਉਨ੍ਹਾਂ ਵੱਲੋਂ ਦਿੱਤੀ ਪ੍ਰੇਰਨਾ ਅਤੇ ਉਤਸ਼ਾਹ, ਸਹਾਇਤਾ, ਕਿਸੇ ਧੰਨਵਾਦੀ ਸ਼ਬਦਾਂ ਵਿਚ ਆ ਨਹੀਂ ਸਕਦੀ।

ਸਿੱਖ ਕਲਚਰਲ ਸੋਸਾਇਟੀ (ਨਿਊਯਾਰਕ) ਦੇ ਸਮੂਹ ਪ੍ਰਬੰਧਕਾ ਦਾ ਧੰਨਵਾਦ ਹੈ।

੧੯੯੬ ਵਿਚ ਭਾਰਤ ਪਰਤਕੇ ਸਿਹਤ ਦੇ ਨਾਲ ਨਾਲ ਸਾਰੇ ਮਸਾਲੇ ਦੀ ਸੰਭਾਲ ਕੀਤੀ। ਸਬੰਧਤ ਪੁਸਤਕਾਂ ਵਾਚਣ ਦਾ ਕਾਰਜ ਆਰੰਭ ਦਿੱਤਾ। ਇਕ ਇਕ ਮਸਲੇ ਨੂੰ ਸੁਲਝਾਉਣ ਲਈ ਮਹੀਨਿਆਂ ਬੱਧੀ ਜੁੱਟੇ ਰਹਿਣ ਦੀ ਇਕ ਮਗਨਤਾ ਪ੍ਰਾਪਤ ਹੋਈ, ਮਹੀਨੇ ਤਾਂ ਕੀ ਹਾੜ ਸਿਆਲ ਦੀਆਂ ਬਦਲਦੀਆਂ ਰੁਤਾਂ ਭੀ ਭੁੱਲ ਗਈਆਂ। ਚੰਗੇ ਭਾਗਾਂ ਨੂੰ ਲਾਇਬਰੇਰੀ ਅਜੇਹੀ ਬਣ ਚੁਕੀ ਸੀ ਕਿ ਬਾਹਰ ਜਾਣ ਦੀ ਲੋੜ ਨਹੀਂ ਸੀ। ਸੰਬਧਤ ਪੁਸਤਕਾਂ ਲੋੜ ਪੈਣ ਤੇ ਮੰਗਾਈਆਂ ਭੀ ਜਾਂਦੀਆਂ ਰਹੀਆਂ। ਢੂੰਡੀ ਸੱਮਗਰੀ ਦਾ ਬੇਸੁਰਾ ਪਣ, ਉਠ ਰਹੇ ਸ਼ੰਕੇ ਅਤੇ ਗੁੰਝਲਾਂ ਜਿਉਂ ਜਿਉਂ ਸਬੰਧਤ ਕਿਤਾਬਾਂ ਸਾਹਮਣੇ ਆਉਣ ਲਗੀਆਂ। ਨਵੇਂ ਨਵੇਂ ਮਸਲੇ ਸੁਲਝਾਉਣ ਲਈ ਮੁੜ ਮੁੜ ਵਿਚਾਰਿਆ, ਸੋਧਿਆ ਅਤੇ ਲਿਖਿਆ ਜਾਂਦਾ ਰਿਹਾ। ਗੁਰੂ ਗ੍ਰੰਥ ਸਾਹਿਬ ਦੀ ਭਗਤ ਬਾਣੀ ਭੀ ਕਈ ਵਾਰ ਪੜ੍ਹੀ, ਭਗਤਾਂ ਦੀ ਬਾਹਰਲੀ ਬਾਣੀ ਭੀ ਪੜ੍ਹੀ ਤੇ ਵਿਚਾਰੀ। ਪੁਸਤਕਾਲਯਾਂ ਤੋਂ ਮਿਲੀ ਬਾਣੀ ਕਈ ਜ਼ਰੂਰੀ ਪੱਖਾਂ ਨੂੰ ਨਿਖਾਰਨ ਲਈ ਸਹਾਈ ਹੋਈ।

ਬੇਸ਼ਕ ਇਹ ਕੰਮ ਕਿਸੇ ਸੰਸਥਾਂ ਵਲੋਂ ਕਰਾਉਣ ਵਾਲਾ ਸੀ। ਜਦੋਂ ਕਿ ਇਸ ਲਈ ਸਾਰੇ ਪ੍ਰਬੰਧ ਨਿੱਜੀ ਤੌਰ ਤੇ ਕੀਤੇ ਗਏ ਹਨ। ਕਿਸੇ ਸੰਸਥਾ ਦੀ ਸਰਪ੍ਰਸਤੀ ਪ੍ਰਾਪਤ ਨਾ ਹੋਈ ਤਾਂ ਕੋਈ ਗੱਲ ਨਹੀਂ। ਅਜੇਹੀਆਂ ਸੰਸਥਾਵਾਂ ਚਲਾਉਣ ਵਾਲੀ ਜੀਵਨ ਸਾਥੀ (ਇੰਦਰਜੀਤ ਕੌਰ ਜੀ) ਦਾ ਸਹਿਯੋਗ ਕਿਸੇ ਸੰਸਥਾ ਨਾਲੋਂ ਘੱਟ ਨਹੀਂ। ਜਿਨ੍ਹਾਂ ਨੇ ਘਰੋਗੀ ਕੰਮਾ ਤੋਂ ਮੁਕਤ ਕਰਕੇ ਮੈਂਨੂੰ ਅਜੇਹੇ ਕੰਮਾਂ ਤੋਂ ਨਮਿੱਤ ਕਰ ਰੱਖਿਆ। ਖਰਚ, ਖੇਚਲਾਂ ਭੀ ਝੱਲੀਆਂ ਹਨ।

ਗੁਰਬਾਣੀ ਅਤੇ ਪਰੂਫਾਂ ਦੀਆਂ ਗਲਤੀਆਂ, ਗੁਰਮੁਖ ਪਿਆਰੇ ਭਾਈ ਜੋਗਿੰਦਰ ਸਿੰਘ ਵੇਦਾਂਤੀ, ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਨੇ ਲਗਾਉਣ ਵਿਚ ਮਦਦ ਕੀਤੀ, ਪ੍ਰੰਤੂ ਪ੍ਰੈਸ ਦੀਆਂ

ਮਜਬੂਰੀਆਂ ਫਿਰ ਭੀ ਭਾਰੂ ਰਹੀਆਂ। ਕੁਝ ਲੋੜੀਂਦੀਆਂ ਸ਼ੁਧੀਆਂ ਦੀ ਸੂਚੀ ਦੇਣੀ ਪਈ। ਪੁਸਤਕ ਸਮੱਗਰੀ ਦੇ ਬੀੜਨ ਲਿਖਣ ਢੰਗ ਵਿੱਚ ਭੁੱਲਾਂ ਹਰ ਕਿਸਮ ਦੀਆਂ ਸੰਭਵ ਹਨ। ਕੁਝ ਥਾਂਵਾਂ ਤੇ ਫੁਟ ਨੋਟ ਹੋਰ ਚਾਹੀਦੇ ਸਨ, ਕਈ ਥਾਂਈ ਹੋਰ ਟੂਕਾਂ ਦੀ ਭੀ ਲੋੜ ਭਾਸਦੀ ਹੈ। ਲਗ ਮਾਤਰ ਭੁੱਲ ਚੁੱਕ ਦੀ ਰਵਾਇਤ ਪ੍ਰਚਲਤ ਹੈ। ਪ੍ਰੰਤੂ ਲੇਖਕ ਖੁਦ ਨੂੰ ਇਸ ਖੁੱਲ੍ਹ ਦਾ ਹੱਕਦਾਰ ਨਹੀਂ ਸਮਝਦਾ। ਜੋ ਗ਼ਲਤੀਆਂ ਧਿਆਨ ਵਿਚ ਲਿਆਂਦੀਆਂ ਗਈਆਂ ਉਨ੍ਹਾਂ ਦੀ ਸ਼ੁਧਾਈ ਧੰਨਵਾਦ ਸਹਿਤ ਕੀਤੀ ਜਾਵੇਗੀ।

ਇਸ ਕਿਤਾਬ ਦਾ ਮਸਾਲਾ ਕੁਝ ਵਖਰੀ ਕਿਸਮ ਦਾ ਹੈ। ਧਿਆਨ ਨਾਲ ਪੜ੍ਹਨ ਵਾਲਿਆਂ ਨੂੰ ਕੁਝ ਕਸ਼ਟ ਝੱਲਣਾ ਪਵੇਗਾ। ਇਸ ਪੁਸਤਕ ਵਿਚ ਸੰਮਤ ਬਿਕ੍ਰਮੀ ਨੂੰ ਪ੍ਰਮੁਖੱਤਾ ਦਿੱਤੀ ਹੈ, ਹੱਥ ਲਿਖਤਾਂ ਦੇ ਸਫਿਆਂ ਦੇ ਥਾਂ 'ਪਤਰੇ' ਦਸੇ ਹਨ। ਬਹੁਤਾ ਕਸ਼ਟ ਅਜੇਹੇ ਸੱਜਣਾਂ ਨੂੰ ਹੋਵੇਗਾ ਜੋ ਪਹਿਲੀਆਂ ਮਨਾਉਤਾਂ ਦੇ ਅਧਾਰ ਉਤੇ ਲਿਖਤਾਂ ਲਿਖ ਚੁਕੇ ਜਾਂ ਪ੍ਰਚਲਤ ਗੱਲਾਂ ਦੀ ਹਠ ਨਾਲ ਪਾਲਣਾ ਕਰਨ ਨੂੰ ਠੀਕ ਸਮਝਦੇ ਹਨ। ਤਰਕਵਾਦੀ ਦ੍ਰਿਸ਼ਟੀ ਵਾਲਿਆਂ ਨੂੰ ਭਲੇ ਹੀ ਪੁਰਾਤਨ ਲਿਖਤਾਂ, ਸੰਦੇਹ ਜਨਕ ਜਾਪਣ ਪਰ ਇਹ ਹਕੀਕਤ ਹੈ ਉਨ੍ਹਾਂ ਲਿਖਤਾਂ ਦਾ ਕੋਈ ਅਧਾਰ ਹੈ, ਜੜ੍ਹਾਂ ਹਨ। ਉਨ੍ਹਾਂ ਲਿਖਤਾਂ ਦੀ ਦੂਜਿਆ ਸੋਮਿਆਂ ਤੋਂ ਪੁਸ਼ਟੀ ਹੁੰਦੀ ਹੈ। ਅੰਗ੍ਰੇਜ਼ ਲਿਖਾਰੀਆਂ ਵਾਂਗ ਸੁਣ ਸੁਣਾਕੇ ਇਕ ਦੂਜੇ ਦੀ ਨਕਲ ਨਹੀਂ ਕੀਤੀ।

ਉਠਾਏ ਜਾਣ ਵਾਲੇ ਪ੍ਰਸ਼ਨਾ ਵਿਚੋਂ ਇੱਕ ਇਹ ਹੋ ਸਕਦਾ ਹੈ ਕਿ ਭਗਤਾਂ ਦੀ ਪਹਿਲੀ ਅਵਸਥਾ ਦੇ ਸ਼ਬਦਾਂ ਦੀ ਫਿਰ ਕੀ ਲੋੜ ਰਹਿ ਗਈ ਸੀ? ਜਦੋਂ ਭਗਤ ਸਾਹਿਬਾਨ ਦੀ ਜੀਵਨ ਧਾਰਨਾ ਹੀ ਬਦਲ ਗਈ ਸੀ। ਅਵਤਾਰ ਭਗਤੀ, ਮੂਰਤੀ ਅਤੇ ਪੂਜਾ ਦੇ ਅੰਸ਼ ਰਖਣ ਵਾਲੇ ਸ਼ਬਦ ਕਿਉਂ ਦਿੱਤੇ? ਇਸ ਪ੍ਰਸ਼ਨ ਦਾ ਠੀਕ ਉਤਰ ਤਾਂ ਆਦਿ ਬੀੜ ਦੇ ਸੰਪਾਦਕ, ਗੁਰੂ ਜੀ ਹੀ ਜਾਣਦੇ ਹਨ, ਜਿਨ੍ਹਾਂ ਨੇ ਭਗਤ ਬਾਣੀ ਵਿੱਚ ਪਹਿਲੀ ਅਵਸਥਾ ਵਾਲੇ ਸ਼ਬਦਾਂ ਨੂੰ ਵੀ ਥਾਂ ਦਿੱਤੀ। ਇਸਦਾ ਜਵਾਬ, ਮੇਰੇ ਖਿਆਲਾਂ ਵਿਚ ਉਹੋ ਹੈ, ਜੋ ਭਾਈ ਲਹਿਣਾ ਦੇ ਗੁਰੂ ਅੰਗਦ ਦੇਵ ਬਣ ਜਾਣ ਤੋਂ, ਉਨ੍ਹਾਂ ਦੇ ਪਹਿਲੇ 'ਲਹਿਣਾ' ਨਾਮ ਦੀ ਵਰਤੋਂ ਵਾਲੀ ਬਾਣੀ ਸ਼ਾਮਲ ਕਰਨ ਤੋਂ ਮਿਲਦਾ ਹੈ। 'ਲਹਿਣੇ ਧਰਿਓਨ ਛਤ ਸਿਰ,–ਜਾਂ 'ਲਹਿਣੇ ਦੀ ਫੇਰਾਈ ਦੋਹੀ', ਲਹਿਣਾ ਜੀ, ਜਦੋਂ ਕਿ ਗੁਰੂ ਅੰਗਦ ਦੇਵ ਬਣ ਚੁਕੇ ਸਨ, ਉਨ੍ਹਾਂ ਦੀ ਪਹਿਲੇ ਨਾਮ ਵਾਲੀ ਰਚਨਾ ਕਿਉਂ ਚੜ੍ਹਾਈ? ਇਸਦਾ ਜਵਾਬ ਇਹੋ ਹੋਵੇਗਾ ਕਿ ਇਹ ਦਸਣ ਲਈ ਕੀਤਾ ਸੀ, ਗੁਰੂ ਅੰਗਦ ਦੇਵ ਜੀ ਪਹਿਲਾਂ ਲਹਿਣਾ ਜੀ ਸਨ।

ਭਗਤਾਂ ਦੀ ਪਹਿਲੀ ਸਾਧਨਾ ਭਗਤੀ ਕਿਹੋ ਜਿਹੀ ਸੀ? ਇਹ ਦੱਸਣ ਲਈ ਉਨ੍ਹਾਂ ਦੇ ਉਸ ਵੇਲੇ ਦੀ ਪਹਿਲੀ ਅਵਸਥਾ ਦੇ ਸ਼ਬਦ ਭੀ ਚੜ੍ਹਾਏ ਗਏ। ਜਿਸ ਤੋਂ ਉਨ੍ਹਾਂ ਭਗਤਾਂ ਦੇ ਪਿਛੋਕੜ ਦਾ ਪਤਾ ਚਲ ਸਕੇ। ਨਾਲ ਹੀ ਇਹ ਭੀ ਕਿ ਭਗਤ ਪਹਿਲਾਂ ਕੀ ਸਨ ਤੇ ਗੁਰੂ ਕ੍ਰਿਪਾ ਨਾਲ ਕੀ ਬਣੇ?

ਸੁਆਲ ਕੀਤਾ ਜਾ ਸਕਦਾ ਹੈ, ਕਿ ਜੋ ਵਿਦਵਾਨ ਇਸ ਵੇਲੇ ਨਹੀਂ, ਉਨ੍ਹਾਂ ਦੀਆਂ ਲਿਖਤਾਂ ਦੀ ਚੀਰ ਫਾੜ ਕਿਉਂ ਕੀਤੀ? ਲੇਖਕ ਬੇਸ਼ਕ ਨਹੀਂ ਰਹੇ ਉਹ ਲਿਖਤਾਂ ਕਾਇਮ ਹਨ ਜੋ ਸਾਡੀ ਸੂਝ ਨੂੰ ਮੇਰੇ ਖਿਆਲ ਅਨੁਸਾਰ ਗ਼ਲਤ ਰਾਹ ਪਾਉਂਦੀਆਂ ਹਨ। ਉਨ੍ਹਾਂ ਦੀਆਂ ਅਤੇ ਮੇਰੀਆਂ ਲਿਖਤਾਂ ਦਾ ਨਿਰਣੈ ਖੁਦ ਪਾਠਕ ਕਰਨ। ਇਸ ਖੁਲ੍ਹ ਉਤੇ ਕੋਈ ਬੰਦਸ਼ ਨਹੀਂ ਲਗਾ ਸਕਦਾ। ਪਹਿਲੇ ਲਿਖਾਰੀਆਂ ਦੇ ਸੁਰਗਵਾਸ ਹੋਣ ਨਾਲ ਜੋ ਉਨ੍ਹਾਂ ਦਾ ਮੱਤ ਭੀ ਨਾਲ ਹੀ ਖ਼ਤਮ ਹੋ ਜਾਂਦਾ, ਫਿਰ ਕਿਸੇ ਤਰ੍ਹਾਂ ਦੀ ਚਰਚਾ ਦੀ ਲੋੜ ਨਹੀਂ ਸੀ। ਕਿਉਂਕਿ ਉਨ੍ਹਾਂ ਦੀਆਂ ਲਿਖਤਾਂ ਭਵਿਖ ਦੀ ਵਿਆਖਿਆ ਉਤੇ ਪ੍ਰਭਾਵ ਪਾਉਣ ਵਾਲੀਆਂ ਹਨ। ਇਸ ਲਈ

ਹਵਾਲੇ ਦੇ ਕੇ ਚਰਚਾ ਕਰਨੀ ਜ਼ਰੂਰੀ ਸੀ। ਤਾਂ ਜੁ ਪਾਠਕਾਂ ਨੂੰ ਬਾਣੀ ਦੇ ਚਾਨਣੇ ਵਿਚ ਨਿਰਣਾ ਕਰਨਾ ਸੌਖਾ ਹੋ ਜਾਵੇ। ਜੋ ਹਰ ਹਾਲਤ ਵਿੱਚ ਪਾਠਕਾਂ ਦਾ ਅਧਿਕਾਰ ਹੈ। ਇਸ ਲਈ ਦੂਜਾ ਪੱਖ ਭੀ ਸਾਹਮਣੇ ਆਉਂਣਾ ਜ਼ਰੂਰੀ ਸੀ। ਜ਼ਾਤੀ ਤੌਰ ਤੇ ਕਿਸੇ ਭੀ ਵਿਦਵਾਨ ਦਾ ਵਿਰੋਧੀ ਭਾਵ ਨਾਲ ਵਰਨਣ ਨਹੀਂ ਕੀਤਾ ਗਿਆ। ਉਨ੍ਹਾਂ ਦੀ ਸੇਵਾ ਦੀ ਸ਼ਲਾਘਾ ਥਾਂ ਥਾਂ ਕੀਤੀ ਹੈ।

ਵਲੈਤ ਤੋਂ ਪ੍ਰਾਪਤ ਜਨਮਸਾਖੀ ਕਬੀਰ ਜੀ ਅਤੇ ਗੁਰੂ ਨਾਨਕ ਜੀ ਦੇ ਮਿਲਾਪ ਵਾਲੇ ਪਤਰਿਆਂ ਦੀ ਫੋਟੋ ਸਰਦਾਰ ਗੁਰਚਰਨ ਸਿੰਘ ਗਹੀਰ, ਸਰਦਾਰ ਮੇਹਰ ਸਿੰਘ ਇੰਗਲੈਂਡ ਨੇ ਭੇਜੀ ਹੈ। ਬਹੁਤ ਬਹੁਤ ਧੰਨਵਾਦ।

ਇਸ ਪੁਸਤਕ ਨੂੰ ਕਈ ਪੱਖਾਂ ਤੋਂ ਦੇਖਣ ਦੀ ਲੋੜ ਹੈ। ਬਾਣੀ ਦੀ ਵਿਆਖਿਆ, ਇਤਿਹਾਸਕ ਪ੍ਰਸੰਗ, ਭਗਤਾਂ ਦੀਆਂ ਪ੍ਰਸਪਰ ਸਬੰਧਤ ਰਚਨਾਵਾਂ, ਭਗਤਾਂ ਦੇ ਜੀਵਨ ਵਿਕਾਸ ਬਾਰੇ ਉਨ੍ਹਾਂ ਦੀਆਂ ਰਚਨਾਵਾਂ ਤੋਂ ਮਿਲਦਾ ਪ੍ਰਕਾਸ਼, ਖਾਸ ਤੌਰ ਤੇ ਦੇਖੇ ਜਾਣ ਵਾਲੇ ਹਨ। ਵਿਸ਼ੇਸ਼ ਕਰਕੇ ਉਚੀ ਜਾਤੀ ਦੇ ਬ੍ਰਹਮਣਾਂ ਅਤੇ ਰਾਜਿਆਂ ਤੋਂ ਲੈਕੇ ਨੀਚ ਕਹੇ ਜਾਂਦੇ ਵਿਅੱਕਤੀਆਂ, ਚਮਾਰਾਂ, ਕਸਾਈਆਂ ਆਦਿਕ ਕਥਿਤ ਜਾਤੀਆਂ ਨੂੰ ਇਕ ਮੰਚ ਉਤੇ ਸਜਾਉਣਾ ਗੁਰੂ ਸਾਹਿਬਾਨ ਦਾ ਧਰਮਾਂ ਦੀ ਦੁਨੀਆਂ ਵਿਚ ਬੇਮਿਸਾਲ ਕਾਰਨਾਮਾ ਹੈ। ਭਗਤਾਂ ਦੀ ਬਾਹਰਲੀ ਅਤੇ ਪ੍ਰਵਾਨਤ ਬਾਣੀ ਦੇ ਕੱਚੇ ਪੱਕੇ ਹੋਣ ਦੇ ਭੇਦ ਸਪਸ਼ਟ ਦਿਸਦੇ ਹਨ। ਲੇਖਕ ਵਿਸ਼ੇਸ਼ ਕਰਕੇ ਪਹਿਲੇ ਸਭਨਾਂ ਵਿਦਵਾਨਾਂ ਦਾ, ਹੋਰ ਵਿਸ਼ੇਸ਼ ਕਰਕੇ ਨਿਰ ਅਧਾਰ ਕਲਪਨਾ ਕਰਨ ਵਾਲਿਆਂ ਦਾ ਧੰਨਵਾਦੀ ਹੈ, ਜੋ ਉਹ ਭਿੰਨ ਕਿਸਮ ਦੀਆਂ ਕਲਪਨਾਵਾਂ ਨਾ ਕਰਦੇ ਅਤੇ ਮੂਲ ਸਿਧਾਂਤ ਨੂੰ ਟੁੰਬਣ ਵਾਲੀਆਂ ਲਿਖਤਾਂ ਨਾ ਹੁੰਦੀਆਂ, ਤਦ ਇਹ ਸਮੱਗਰੀ ਭੀ ਸਾਹਮਣੇ ਨਾ ਆਉਂਦੀ। ਹਰ ਤਰ੍ਹਾਂ ਦੀਆਂ ਭੁੱਲਾਂ ਗਲਤੀਆਂ ਦੀ ਖਿਮਾ ਜਾਚਨਾ ਕਰਦਿਆਂ ਇਕ ਸੱਚ ਉਤੇ ਦ੍ਰਿੜਤਾ ਨਾਲ ਪਹਿਰਾ ਦਿੰਦਿਆਂ ਦੁਹਰਾਉਂਦਾ ਹਾਂ। 'ਗੁਰੂ ਨਾਨਕ ਜੀ ਬ੍ਰਹਮ ਤੁਲ ਹਸਤੀ ਸਨ, ਉਨ੍ਹਾਂ ਨੇ ਕਿਸੇ ਤੋਂ ਕੋਈ ਖ਼ਿਆਲ ਨਹੀਂ ਲਿਆ, ਕਿਸੇ ਦੀ ਰਚਨਾ ਦਾ ਖੁਲਾਸਾ ਨਹੀਂ ਕੀਤਾ। ਗੁਰੂ ਨਾਨਕ ਜੀ ਦੀ ਹਸਤੀ ਸਭਨਾਂ ਪੈਗੰਬਰਾਂ, ਅਵਤਾਰਾਂ ਤੋਂ ਵੱਡੀ ਹੈ, ਸਭ ਤੋਂ ਉਚੀ ਹੈ। ਇਸ ਤੋਂ ਭੀ ਵਧੀਕ, ਸਾਰੀ ਦੁਨੀਆਂ ਨੂੰ ਇਕ ਦ੍ਰਿਸ਼ਟੀ ਦੇਖਣ ਵਾਲੇ ਇਸ ਦੁਨੀਆਂ ਵਿੱਚ ਕੇਵਲ ਸਮਦਰਸ਼ੀ ਗੁਰੂ ਨਾਨਕ ਜੀ ਹੋਏ ਹਨ। *'ਸਭ ਕੋ ਮੀਤ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ।'ਏਕ ਪਿਤਾ ਏਕਸ ਕੇ ਹਮ ਬਾਰਕ'* ਉਨ੍ਹਾਂ ਦੇ ਹਿਰਦੇ ਦੀ ਮਨੋਭਾਵਾਂ ਦੀ ਮਹਾਂ ਉਦਾਰ ਪ੍ਰਤੀਧੁਨੀ ਹੈ। ਕਿਉਂਕਿ ਸਤਿਗੁਰੂ ਸਰਬੱਤ ਦੇ ਭਲੇ ਦੇ ਅਲਮ ਬਰਦਾਰ ਸਨ। ਸਭਨਾਂ ਦੇ ਸਾਂਝੇ ਸਨ, ਉਨ੍ਹਾਂ ਦੇ ਦੱਸੇ ਮਾਰਗ ਉਤੇ ਚਲੀਏ। ਗੁਰੂ ਨਾਨਕ ਦੇਵ ਜੀ ਦੀ ਹਸਤੀ ਦਾ ਜਸ ਸਾਰੇ ਸੰਸਾਰ ਵਿਚ ਫੈਲਾਈਏ। ਸਭਨੀ ਥਾਈਂ ਸਤਿਗੁਰਾਂ ਦੀ ਸੋਭਾ ਦੀ ਸੁੰਗਧੀ ਪਹੁੰਚੇ। ਸਿੱਖ ਹਿਰਦਿਆਂ ਦੀ ਭਾਵਨਾ ਸੁਚੀ ਤੇ ਸਚੀ ਸੋਧ ਗ੍ਰਹਿਣ ਕਰੇ।

*ਗੁਰਸਿਖਾਂ ਕੈ ਮਨਿ ਭਾਵਦੀ ਗੁਰ ਸਤਿਗੁਰ ਕੀ ਵਡਿਆਈ॥ (ਗਉੜੀ ਦੀ ਵਾਰ ਮਹਲਾ ੪, ੩੧੦)*

ਵੈਸਾਖੀ ੧੯੯੦

ਗੁਰਦਿੱਤ ਸਿੰਘ ਗਿਆਨੀ
੫੬-ਸੈਕਟਰ ੪ ਚੰਡੀਗੜ੍ਹ

ਇਹ ਪੁਸਤਕ ਸਤਿਗੁਰਾਂ ਨੇ ਲੇਖਕ ਦੇ ਹਿਰਦੇ ਵਿੱਚ ਬੈਠਕੇ ਲਿਖਾਈ ਹੈ।
ਜੀਵਨ ਸਫਲ ਕਰਨ ਵਾਲੀ ਸੇਵਾ ਦਾ

# ਸੁਆਗਤ

ਵਲੋਂ:- ਸ੍ਰ: ਗੁਰਚਰਨ ਸਿੰਘ ਟੋਹੜਾ, ਪ੍ਰਧਾਨ ਸ਼੍ਰੋਮਣੀ ਕਮੇਟੀ, ਅੰਮ੍ਰਿਤਸਰ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਹ ਸਰਵੋਤਮ ਮਹਾਨ ਧਰਮ ਗ੍ਰੰਥ ਅਤੇ ਗੁਰੂ ਹਨ, ਜੋ ਸਭਨਾਂ ਦਾ ਭਲਾ ਮਨਾਉਂਦੇ ਅਤੇ ਸਾਰੇ ਸੰਸਾਰ ਨੂੰ ਮੁਕਤੀ ਦਾ ਰਾਹ ਦਿਖਾਉਂਦੇ ਹਨ। ਗੁਰਬਾਣੀ, 'ਗੋਬਿੰਦ ਰੂਪ' ਗੁਰੂ ਨਾਨਕ ਜੀ ਦੀ ਆਤਮਾ ਹੈ। ਨਿਰੰਕਾਰ ਨੇ ਗੁਰੂ ਨਾਨਕ ਵਿਚ ਆਪਣਾ ਆਪ ਰਖ ਕੇ ਇਸ ਬਾਣੀ ਰਾਹੀਂ ਪਰਮ ਗਿਆਨ ਪ੍ਰਗਟ ਕੀਤਾ ਹੈ:-

*'ਸਤਿਗੁਰ ਵਿੱਚ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ'।* ਜਿਸ ਸਤਿਗੁਰੂ ਵਿਚ, ਨਿਰੰਜਨੀ ਜੋਤ ਨੇ, 'ਗੁਰ ਮਹਿ ਆਪ ਸਮੋਇ ਸ਼ਬਦ ਵਰਤਾਇਆ' ਜਿਨ੍ਹਾਂ ਨੇ ਨਉਂ ਖੰਡ ਪ੍ਰਿਥਵੀ ਜਿੱਤੀ, ਸਤਿਨਾਮ ਦਾ ਚੱਕਰ ਫਿਰਾਇਆ, ਭੁੱਲੇ ਭਟਕੇ ਅਨੇਕਾਂ ਲੋਕਾਂ ਨੂੰ ਸੱਚੇ ਮਾਰਗ ਦੇ ਰਾਹ ਪਾਇਆ, ਉਸ ਮਹਾਨ-ਜਗਤ ਗੁਰੂ ਤੋਂ ਰੋਸ਼ਨੀ ਲੈਣ ਦੀ ਥਾਂ ਕੁਝ ਲੋਕਾਂ ਵਲੋਂ ਭੁਲੇਖੇ ਖੜ੍ਹੇ ਕਰਨ ਦਾ ਮੰਦਭਾਵੀ ਰਿਵਾਜ ਚਲ ਪਿਆ ਹੈ ਕਿ ਕੁਝ ਗੁਰਮਤ ਵਿਰੋਧੀ ਲੋਕਾਂ ਨੇ ਸੋਚੀਆਂ ਸਮਝੀਆਂ ਵਿਉਂਤਾਂ ਅਨੁਸਾਰ ਗੁਰੂ ਜੀ ਦੀ ਤੌਹੀਨ ਕਰਨ ਵਾਲੀਆਂ ਲਿਖਤਾਂ ਦਾ ਤਾਂਤਾ ਬੰਨ੍ਹ ਛੱਡਿਆ ਹੈ। ਸਤਿਗੁਰੂ ਨਾਨਕ ਦੇਵ ਜੀ ਨੂੰ ਕਈਆਂ ਦਾ ਚੇਲਾ, ਕੁਝ ਕੁ ਤੋਂ ਸਿੱਖਿਆ ਲੈਣ ਦੀਆਂ ਦੁਖਦਾਈ ਦਲੀਲਾਂ ਪ੍ਰਚਾਰੀਆਂ ਜਾ ਰਹੀਆਂ ਹਨ। ਇਸ ਤਰ੍ਹਾਂ ਦੀਆਂ ਲਿਖਤਾਂ ਪੰਜਾਬ ਦੀਆਂ ਕਈ ਸਰਕਾਰੀ ਤੇ ਵਿੱਦਅਕ ਸੰਸਥਾਵਾਂ ਵੱਲੋਂ ਛਾਪੀਆਂ ਅਤੇ ਪ੍ਰਚਾਰੀਆਂ ਜਾ ਰਹੀਆਂ ਹਨ। ਵਿਦੇਸ਼ੀ ਵਿਦਵਾਨ, ਜਿਨ੍ਹਾਂ ਨੇ ਗੁਰਬਾਣੀ ਦੀ ਨਾ ਪੂਰੀ ਖੋਜ ਕੀਤੀ ਹੈ, ਨਾ ਹੀ ਸੱਚੀ ਬਾਣੀ ਦੀ ਰੂਹ ਨੂੰ ਪਛਾਣਿਆ ਹੈ, ਅਜੇਹੀਆਂ ਨਿੰਦਨੀਯ ਕਿਤਾਬਾਂ ਲਿਖ ਲਿਖਕੇ ਪ੍ਰਚਾਰਨ ਵਿਚ ਜੁੱਟੇ ਹੋਏ ਹਨ, ਜਿਨ੍ਹਾਂ ਵਿਚ ਸਤਿਗੁਰੂ ਨਾਨਕ ਦੇਵ ਜੀ ਦੀ ਹਸਤੀ ਬਾਰੇ ਗਲਤਫਹਿਮੀਆਂ ਖੜੀਆਂ ਕੀਤੀਆਂ ਜਾ ਰਹੀਆਂ ਹਨ।

ਮੈਨੂੰ ਪ੍ਰਸੰਨਤਾ ਹੋਈ ਜਦੋਂ ਇਸ ਕਿਸਮ ਦੀਆਂ ਗਲਤ ਬਿਆਨੀਆਂ ਅਤੇ ਸਤਿਗੁਰੂ ਨਾਨਕ ਜੀ ਸੰਬੰਧੀ ਮਨਘੜਤ ਲਿਖਤਾਂ ਨੂੰ ਗਲਤ ਸਿੱਧ ਕਰਨ ਵਾਲੀ ਇੱਕ ਪੁਸਤਕ ਦਾ ਖਰੜਾ (ਨਿਦਾਮ ਪੁਰ ਜੇਲ੍ਹ ਵਿਚ) ਪੜ੍ਹਨ ਨੂੰ ਮਿਲਿਆ।

ਇਹ ਪੁਸਤਕ 'ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਇਕ ਕੜੀ 'ਭਗਤ ਬਾਣੀ ਭਾਗ' ਹੈ। ਇਸ ਪੁਸਤਕ ਤੋਂ ਭਗਤਾਂ ਬਾਰੇ, ਉਨ੍ਹਾਂ ਦੇ ਆਪੋ ਆਪਣੇ ਇਲਾਕਿਆਂ ਦੇ ਲਿਖਾਰੀਆਂ ਦੀਆਂ ਲਿਖੀਆਂ ਹੋਈਆਂ ਕੁਝ ਹੈਰਾਨੀ ਭਰੀਆਂ ਗੱਲਾਂ ਦਾ ਭੀ ਪਤਾ ਚਲਦਾ ਹੈ ਕਿ ਕਿਵੇਂ ਭਗਤਾਂ ਬਾਰੇ ਦੂਜੇ ਪ੍ਰਾਂਤਾਂ ਦੇ ਲੇਖਕ, ਏਥੇ ਤਕ ਭੀ ਲਿਖੀ ਜਾ ਰਹੇ ਨੇ ਕਿ ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ ਭਗਤਾਂ ਦੀ ਬਾਣੀ ਹੈ, ਇਹ ਉਨ੍ਹਾਂ ਭਗਤਾਂ ਦੀ ਅਸਲ ਬਾਣੀ ਨਹੀਂ, ਖਾਸ ਕਰਕੇ ਨਾਮਦੇਵ ਜੀ ਬਾਰੇ ਏਥੇ ਤੱਕ ਗਲਤ ਗੱਲ ਕਹੀ ਗਈ ਹੈ। ਇਸ ਕਿਸਮ ਦੀਆਂ ਭੁਲੇਖੇ ਪਾਉਣ ਵਾਲੀਆਂ ਲਿਖਤਾਂ ਨੂੰ ਇਸ ਪੁਸਤਕ ਵਿਚ ਦ੍ਰਿੜਤਾ ਨਾਲ ਪ੍ਰਬਲ ਦਲੀਲਾਂ ਦੇ ਕੇ ਅਣਹੋਈਆਂ ਗੱਲਾਂ ਸਿੱਧ ਕਰਨ ਦਾ ਪ੍ਰਸੰਸਾ ਯੋਗ ਯਤਨ ਗਿਆਨੀ ਗੁਰਦਿੱਤ

ਸਿੰਘ ਜੀ ਨੇ ਕੀਤਾ ਹੈ। ਭਗਤਾਂ ਦੇ ਜੀਵਨ ਪ੍ਰੀਚਯ ਅਤੇ ਬਾਣੀਆਂ ਸੰਬੰਧੀ ਭਰਪੂਰ ਮਸਾਲਾ ਇੱਕਠਾ ਕਰਕੇ ਹਰ ਪੱਖ ਉਤੇ ਧਿਆਨ ਦੇਕੇ ਜਿਵੇਂ ਇਹ ਪੁਸਤਕ ਲਿਖੀ ਗਈ ਹੈ, ਮੈਂ ਨਿਸ਼ਚੇ ਨਾਲ ਆਖ ਸਕਦਾ ਹਾਂ ਕਿ ਭਗਤ ਬਾਣੀ ਬਾਰੇ ਬਹੁਤ ਸਾਰੀਆਂ ਗੁੰਝਲਾਂ ਸੁਲਝਾਉਣ ਵਾਲਾ ਇਹ ਇਕ ਪਹਿਲਾ ਗ੍ਰੰਥ ਹੈ। ਇਸ ਪੁਸਤਕ ਨੂੰ ਹਰ ਗੁਰਮਤ ਪ੍ਰੇਮੀ ਨੂੰ ਧਿਆਨ ਨਾਲ ਪੜ੍ਹਨਾ ਚਾਹੀਦਾ ਹੈ।

ਭਗਤ ਬਾਣੀ ਵਿਚੋਂ ਕਈ ਡੂੰਘੇ, ਅਤੇ ਅਦਭੁਤ ਨੁਕਤੇ ਅਤੇ ਗੁੱਝੇ ਭੇਦ ਭੀ ਸਾਹਮਣੇ ਆਏ ਹਨ। ਭਗਤ ਬਾਣੀ ਦੇ ਸਾਰ ਭਾਵ ਵਾਲੇ ਅੰਗ ਖ਼ਾਸ ਤੌਰ ਤੇ ਪੜ੍ਹਨ ਯੋਗ ਹਨ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਉਚੀ ਹਸਤੀ ਦੀ ਵਡਿਆਈ ਜਿਵੇਂ ਦਾਦੂ ਪੰਥੀ ਮਹਾਤਮਾ ਨੇ ਸਤਿਗੁਰੂ ਨੂੰ ਗਿਆਨ ਦਾ ਸੂਰਜ ਦੱਸਿਆ ਹੈ, ਇਸ ਪੁਸਤਕ ਰਾਹੀਂ ਹਟਾਈ ਧੁੰਧ ਤੋਂ ਦੁਪਹਿਰਾਂ ਦੇ ਸੂਰਜ ਵਾਂਗ ਚਮਕਦੀ ਹੈ। ਭਗਤ ਬਾਣੀ ਅਤੇ ਭਗਤਾਂ ਦੇ ਜੀਵਨ ਵਿੱਚ ਵਰਤੀਆਂ ਘਟਨਾਵਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਇਹ ਭਗਤ ਸਾਹਿਬਾਨ ਆਰੰਭ ਵਿਚ, ਉਦਮ ਕਰ ਕੇ ਸ਼ੁਭ ਭਗਤੀ ਵਿਚ ਜੁਟੇ, ਇਲਾਕਾਈ ਦੇਵੀ-ਦੇਵਤਿਆਂ, ਠਾਕਰਾਂ ਤੇ ਮੂਰਤੀਆਂ ਤੋਂ ਅਗੇ ਪੁੱਜੇ ਜਦੋਂ ਕਿ ਗੁਰੂ ਨਾਨਕ ਦੇਵ ਜੀ ਆਰੰਭ ਤੋਂ ਅਗਮ ਅਗਾਧ ਪੁਰਖ ਸਨ। ਜਿਨ੍ਹਾਂ ਨੇ ਇਸ ਸੰਸਾਰ ਦੇ ਕਿਸੇ ਵਿਅਕਤੀ ਨੂੰ ਨਾ ਹੀ ਗੁਰੂ ਧਾਰਿਆ ਨਾ ਕਿਸੇ ਪ੍ਰਕਾਰ ਦੀ ਸਿਖਿਆ ਪ੍ਰਾਪਤ ਕੀਤੀ।

ਭਗਤ ਬਾਣੀ ਬਾਰੇ ਅਜੇਹੀ ਖੋਜ ਤੇ ਵਿਦਵਤਾ ਭਰੀ ਪੁਸਤਕ ਦੀ ਅਤਿਅੰਤ ਲੋੜ ਸੀ, ਜੋ ਸਾਰਿਆਂ ਪੱਖਾਂ ਨੂੰ ਨਿਖਾਰ ਕੇ ਗੁਰਮਤ ਦੀ ਮਹੱਤਤਾ ਸਮਝਾਵੇ, ਨਾਲ ਹੀ ਉਨ੍ਹਾਂ ਲੋਕਾਂ ਦੇ ਸ਼ੰਕੇ ਦੂਰ ਕਰੇ ਜੋ ਭਗਤ ਬਾਣੀ ਬਾਰੇ ਕਈ ਕਿਸਮਾਂ ਦੇ ਉਟੰਕਣ ਕਰਦੇ ਆ ਰਹੇ ਹਨ, ਕੁਝ ਅਜਿਹੇ ਹੋਰ ਲਿਖਾਰੀ ਭੀ ਉਭਰ ਰਹੇ ਹਨ, ਜੋ ਗੁਰੂ ਸਾਹਿਬਾਨ ਦੀ ਪਵਿੱਤਰ ਹਸਤੀ, ਉਚੀ ਹਸਤੀ ਨੂੰ ਧੁੰਦਲੀ ਕਰ ਰਹੇ ਹਨ। ਉਨ੍ਹਾਂ ਨੂੰ ਇਹ ਅਸਲੀਅਤ ਦਰਸਾਈ ਜਾਣੀ ਜ਼ਰੂਰੀ ਸੀ ਕਿ ਗੁਰੂ ਨਾਨਕ ਜੀ ਨੇ ਸਮਕਾਲੀ ਵਿਅਕਤੀਆਂ, ਭਗਤਾਂ ਜਾਂ ਸ਼ੇਖਾਂ ਤੋਂ ਕੁਝ ਨਹੀਂ ਲਿਆ। ਗੁਰੂ ਨਾਨਕ ਜੀ ਨੇ ਕਿਧਰੋਂ ਮਾਂਗਵੀਆਂ ਜੁਗਤਾਂ ਸਿਖਕੇ ਆਪਣਾ ਧਰਮ ਨਹੀਂ ਚਲਾਇਆ, ਜਿਵੇਂ ਕਈ ਅੰਗਰੇਜ਼ ਵਿਦਵਾਨ ਤੇ ਉਨ੍ਹਾਂ ਦੇ ਪੈਰੋਕਾਰ ਅਧਾਰਹੀਣ ਗੱਲਾਂ ਲਿਖਦੇ ਆ ਰਹੇ ਹਨ। ਜਗਤ ਗੁਰੂ ਨਾਨਕ ਜੀ ਨੇ ਜਿਸ ਜੋਤ ਅਤੇ ਜੁਗਤ ਨਾਲ ਸੰਸਾਰ ਨੂੰ ਸਿਧੇ ਰਾਹ ਪਾਇਆ, ਉਹ ਉਨ੍ਹਾਂ ਨੂੰ ਅਪਰੰਪਰ ਪਾਰਬ੍ਰਹਮ ਪਰਮੇਸ਼ਰ ਤੋਂ ਪ੍ਰਾਪਤ ਹੋਈ, ਉਨ੍ਹਾਂ ਆਪ ਦੱਸੀ ਹੈ।

ਗਿਆਨੀ ਗੁਰਦਿੱਤ ਸਿੰਘ ਜੀ ਨੇ ਇਹ ਪੁਸਤਕ ਲਿਖਕੇ ਇਸ ਕਿਸਮ ਦੇ ਉਠਾਏ ਗਏ ਤੇ ਉਠੇ ਭੁਲੇਖੇ ਦੂਰ ਕਰ ਦਿਤੇ ਹਨ। ਨਾਲੋ-ਨਾਲ ਹੋਰ ਭੀ ਬਹੁਤ ਸਾਰੇ ਸ਼ੰਕੇ ਨਵਿਰਤ ਕਰਨ ਦਾ ਉਦਮ ਕੀਤਾ ਹੈ। ਇਹ ਮਾਅਰਕੇ ਦੀ ਪੁਸਤਕ ਜੋ ਨਿਰੋਲ ਤੱਥਾਂ ਅਤੇ ਇਤਿਹਾਸਕ ਸਚਾਈ ਤੇ ਆਧਾਰਤ ਹੈ, ਲਿਖਣ ਉਤੇ ਮੈਂ ਗਿਆਨੀ ਜੀ ਨੂੰ ਵਧਾਈ ਦਿੰਦਾ ਹਾਂ, ਉਨ੍ਹਾਂ ਦੀ ਘਾਲਣਾ ਦੀ ਪ੍ਰਸੰਸਾਂ ਸੱਚੇ ਦਿਲੋਂ ਕਰਦਾ ਹਾਂ। ਇਹ ਪੁਸਤਕ ਲਿਖਕੇ ਉਨ੍ਹਾਂ ਨੇ ਖੋਜ ਦੇ ਮੈਦਾਨ ਵਿੱਚ ਇਕ ਚਾਨਣ ਦਾ ਮੁਨਾਰਾ ਖੜਾ ਕਰ ਦਿਤਾ ਹੈ, ਜੋ ਆਉਣ ਵਾਲੇ ਸਮੇਂ ਵਿਚ, ਖੋਜੀਆਂ ਵਿਦਵਾਨਾਂ ਨੂੰ ਨਵੀਂ ਤੇ ਸੱਚੀ-ਸੁਚੀ ਸੇਧ ਦੇਵੇਗਾ। ਇਹ ਭੀ ਆਸ਼ਾ ਕਰਦਾ ਹਾਂ, ਇਹ ਇਸ ਲੜੀ ਦੀਆਂ ਹੋਰ ਪੁਸਤਕਾਂ ਭੀ ਛੇਤੀ ਹੀ ਸਾਹਮਣੇ ਲਿਆਉਣਗੇ, ਜਿਨ੍ਹਾਂ ਤੋਂ ਹੋਰ ਲਾਭ ਪ੍ਰਾਪਤ ਹੋਣਗੇ ਅਤੇ ਪਾਏ ਜਾ ਰਹੇ ਭੁਲੇਖੇ ਦੂਰ ਹੋਣਗੇ। ਮੈਨੂੰ ਪਤਾ ਹੈ ਇਹੋ ਜਿਹੇ ਗ੍ਰੰਥਾਂ ਬਾਰੇ ਕੁਝ ਲਿਖਣਾ ਵਿਦਵਾਨਾਂ ਤੇ ਖੋਜੀ ਬੰਦਿਆਂ ਦਾ ਕੰਮ ਹੈ। ਆਸ ਹੈ ਅਜੇਹੇ

ਸੱਜਣ ਭੀ ਲਿਖਣਗੇ। ਹੋ ਸਕਦਾ ਹੈ ਕੁਝ ਮਸਲਿਆਂ ਉਤੇ ਮਤਭੇਦ ਭੀ ਪ੍ਰਗਟਾਏ ਜਾਣ, ਚਰਚਾ ਜਾਂ ਵਿਵਾਦ ਭੀ ਛੇੜਿਆ ਜਾਵੇ। ਪਰ ਮੈਂ ਇਕ ਗੱਲ ਜ਼ੋਰ ਨਾਲ ਆਖ ਸਕਦਾ ਹਾਂ, ਇਸ ਪੁਸਤਕ ਵਿਚ ਪ੍ਰਗਟ ਕੀਤੀਆਂ ਦਲੀਲਾਂ ਅਤੇ ਸਚਾਈਆਂ ਦਾ ਕੋਈ ਜਵਾਬ ਨਹੀਂ।

ਮੇਰੀ ਗਿਆਨੀ ਗੁਰਦਿੱਤ ਸਿੰਘ ਜੀ ਨਾਲ ੧੯੪੪-੪੫ ਤੋਂ ਜਾਣ-ਪਛਾਣ ਹੈ, ਜਦੋਂ ਇਹ ਖੋਜ ਦੇ ਮੈਦਾਨ ਵਿੱਚ ਉਤਰੇ ਸਨ। ਏਨ੍ਹਾਂ ਨਾਲੋ-ਨਾਲ ਪੱਤਰਕਾਰੀ ਭੀ ਕੀਤੀ, ਧਰਮ ਅਰਥ ਬੋਰਡ ਪਟਿਆਲਾ ਦੇ ਜਨਰਲ ਸੱਕਤਰ ਭੀ ਰਹੇ। ਪੈਪਸੂ ਟੁੱਟਣ ਤੋਂ ਪੰਜਾਬ ਕੌਂਸਲ ਦੇ ਮੈਂਬਰ ਬਣੇ, ਏਸ ਸਮੇਂ ਤਖ਼ਤ ਦਮਦਮਾ ਸਾਹਿਬ ਬਾਰੇ ਚਲ ਰਹੇ ਵਿਵਾਦ ਨੂੰ ਇਤਿਹਾਸਕ ਪ੍ਰਮਾਣਾਂ ਅਤੇ ਵਿਦਵਤਾ ਭਰੀਆਂ ਯੁਕਤੀਆਂ ਨਾਲ ਨਜਿੱਠਿਆ। ਤਖ਼ਤ ਦਮਦਮਾ ਸਾਹਿਬ ਬਾਰੇ ਸਭਨਾਂ ਦੇ ਸ਼ੰਕੇ ਦੂਰ ਹੋਣ ਨਾਲ ਸਮੁੱਚੇ ਖਾਲਸਾ ਪੰਥ ਨੇ ਸਰਬਸੰਮਤੀ ਨਾਲ ਗੁਰੂ ਕਾਸ਼ੀ ਦਮਦਮਾ ਸਾਹਿਬ ਨੂੰ ਤਖ਼ਤ ਪ੍ਰਵਾਨ ਕੀਤਾ।

੧੯੭੨-੭੩ ਵਿੱਚ ਸਿੰਘ ਸਭਾ ਲਹਿਰ ਦੀ ਸ਼ਤਾਬਦੀ ਮਨਾਉਣ ਦੀ ਚਰਚਾ ਹੋਈ। ਮੈਂ ਇਨ੍ਹਾਂ ਦੀਆਂ ਲਿਖਤਾਂ ਅਤੇ ਖਿਆਲਾਂ ਤੋਂ ਜਾਣੂ ਸੀ। ਏਨ੍ਹਾਂ ਦੇ ਸੁਝਾਓ ਉਤੇ, ਸਿੰਘ ਸਭਾ ਸ਼ਤਾਬਦੀ ਕਮੇਟੀ ਬਣਾਈ ਗਈ। ਜੋ ਪਿੱਛੋਂ ਕੇਂਦਰੀ ਸਿੰਘ ਸਭਾ ਬਣੀ। ਮੇਰੀ ਮੰਗ ਉਤੇ ਇਨ੍ਹਾਂ ਨੇ ਪੰਜਾਬੀ ਯੂਨੀਵਰਸਿਟੀ ਦੀ ਫੈਲੋਸ਼ਿਪ ਦਾ ਅਹਿਮ ਕੰਮ ਛੱਡਕੇ, ਨਿਸ਼ਕਾਮ ਤੇ ਨਿਰਮਾਣ ਪੰਥ ਸੇਵਾ ਕਬੂਲ ਕੀਤੀ। 'ਸਿੰਘ ਸਭਾ ਲਹਿਰ' ਦੀ ਯਾਦ ਮਨਾਉਂਦਿਆਂ ਜੋ ਗੁਰਮਤ ਦੀ ਸੇਵਾ ਦੀਆਂ ਵਿਉਂਤਾਂ ਬਣਾਈਆਂ ਅਤੇ ਦਿਨ ਰਾਤ ਇਕ ਕਰਕੇ ਉਂਨ੍ਹਾਂ ਵਿੱਚ ਰੰਗ ਭਰਿਆ, ਇਹ ਆਪਣੀ ਭਾਂਤ ਦਾ ਪਹਿਲਾ ਯੋਜਨਾਬਧ ਪ੍ਰੋਗਰਾਮ ਸੀ । ਭਾਰੀ ਗਿਣਤੀ ਵਿਚ ਸਿਧਾਂਤਕ ਇਤਿਹਾਸਕ ਸਮਾਗਮ ਹੋਏ, ਸਿੱਖ ਸਾਹਿਤ ਦੀ ਨਵੀਂ ਰਚਨਾ ਭੀ ਹੋਈ। ਪੁਰਾਣੇ ਗੁਰਮਤ ਸਾਹਿਤ ਨੂੰ ਨਵੇਂ ਰੂਪ ਵਿਚ ਮੁੜ ਪ੍ਰਕਾਸ਼ਨ ਦਾ ਕੰਮ ਭੀ ਜ਼ੋਰ ਨਾਲ ਚਲਿਆ। ਇਹ ਸਾਰਾ ਕੰਮ ਆਪਜੀ ਦੀ ਕਲਮੀ ਅਤੇ ਦਿਨ ਰਾਤ ਦੀ ਸੇਵਾ, ਲਗਨ ਕਾਰਨ ਹੋਇਆ। ਜੋ ਹੁਣ ਤੱਕ ਜਾਰੀ ਹੈ।

ਸਭ ਤੋਂ ਮਹੱਤਵ ਪੂਰਨ ਕਾਰਜ ਗੁਰੂ ਗ੍ਰੰਥ ਸਾਹਿਬ ਦੇ ਪਾਠਬੋਧ ਸਮਾਗਮਾਂ ਦਾ ਹੋਇਆ ਹੈ। ਉਚੀ ਪੱਧਰ ਤੇ ਸਾਰੇ ਖਿਆਲਾਂ ਦੇ ਵਿਦਵਾਨਾਂ ਨੂੰ ਮਿਲਕੇ ਗੁਰੂ ਗ੍ਰੰਥ ਸਾਹਿਬ ਦੇ ਪਾਠ, ਉਚਾਰਣ ਤੇ ਵਿਸ਼ਰਾਮ ਆਦਿਕ ਨਿਸ਼ਚੈ ਕਰਕੇ ਅਰਥਾਂ ਨੂੰ ਪ੍ਰਗਟ ਕਰਨ ਵਾਲਾ, ਰੂਪ ਕੀ ਹੈ? ਇਹ ਸੇਵਾ ਆਪ ਜੀ ਨੇ ਆਰੰਭੀ ਅਤੇ ਵੱਡੇ-ਵੱਡੇ ਸਮਾਗਮ ਕਰਕੇ, ਸ਼ੁੱਧ ਪਾਠ ਕਰਨ ਦੀ ਭਾਵਨਾ ਜਗਾਈ। ਸਿੰਘ ਸਭਾ ਲਹਿਰ ਦੇ ਨਿਸ਼ਕਾਮ ਤੇ ਨਿਰਮਾਣ ਪੰਥ ਸੇਵਕਾਂ ਦੀ ਯਾਦ ਵਿਚ, ਧਾਰਮਕ, ਪੰਥ ਸੇਵਕਾਂ ਦੇ ਸਨਮਾਨ, ਚਲਾਣਾਂ ਕਰ ਚੁੱਕੇ ਸੇਵਕਾਂ ਦੀ ਯਾਦ ਤਾਜ਼ਾ ਕਰਨ ਦਾ ਇਕ ਹੋਰ ਉਤਮ ਕੰਮ ਹੋਇਆ। ਕੁਝ ਵਰ੍ਹਿਆਂ ਵਿੱਚ ਹੀ ਦੋ ਗੁਰੂ ਗ੍ਰੰਥ ਸਾਹਿਬ ਵਿਦਿਆ ਕੇਂਦਰਾਂ ਦੀ ਸਥਾਪਨਾ ਭੀ ਵੱਡੇ ਉਸਾਰੂ ਕੰਮ ਹੋਏ ।

ਇਹ ਪੁਸਤਕ 'ਇਤਿਹਾਸ ਗੁਰੂ ਗ੍ਰੰਥ ਸਾਹਿਬ ਭਗਤ ਬਾਣੀ ਭਾਗ' ਲਿਖਕੇ ਆਪਜੀ ਨੇ ਜੀਵਨ ਸਫਲ ਕਰ ਲਿਆ ਹੈ। ੧੯੮੬ ਵਿੱਚ ਆਪਜੀ ਦੀ ਸਿਹਤ ਹਾਰਟ ਅਟੈਕ ਦੇ ਹਮਲੇ ਨਾਲ ਜਵਾਬ ਦੇ ਗਈ ਸੀ, ਉਸ ਪਿਛੋਂ ਇਹ ਪੁਸਤਕ ਲਿਖਣ ਦਾ ਮਹਾਨ ਕਾਰਜ ਇਨ੍ਹਾਂ ਦੇ ਹੱਥੋਂ ਪ੍ਰਵਾਨ ਚੜ੍ਹਿਆ ਅਤੇ ਇਹ ਸਫਲ ਘਾਲਣਾ ਦੇਖਕੇ ਮੇਰੇ ਮਨ ਅੰਦਰ ਇਹ ਖਿਆਲ ਉਪਜਦਾ ਹੈ, ਇਸ ਗ੍ਰੰਥ ਰਾਹੀਂ ਇਹ ਸੇਵਾ ਸਤਿਗੁਰੂ ਨੇ ਲੇਖਕ ਦੇ ਹਿਰਦੇ ਵਿੱਚ ਬੈਠਕੇ, ਆਪਣੀ ਕਲਾ ਵਰਤਾਕੇ, ਆਪ ਲਈ ਹੈ।

ਮੈਂ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰਦਾ ਹੋਇਆ ਆਸ ਕਰਦਾ ਹਾਂ, ਸਤਿਗੁਰੂ

ਹੋਰ ਮੇਹਰ ਕਰਨਗੇ, ਸੰਗਤਾਂ ਭਰਪੂਰ ਉਤਸ਼ਾਹ ਬਖਸ਼ਣਗੀਆਂ, ਕਦਰਦਾਨ ਸੱਜਣ ਵਧ ਚੜ੍ਹਕੇ ਮਿਲਵਰਤਨ ਦੇਣਗੇ, ਤਾਂਕਿ ਆਪ ਜੀ ਦੀਆਂ ਅਜੇਹੀਆਂ ਸਾਰੀਆਂ ਖੋਜਾਂ ਅਤੇ ਵਿਚਾਰਾਂ ਲਿਖਤੀ ਰੂਪ ਧਾਰਕੇ ਸਾਹਮਣੇ ਆਉਣ।

ਸਿਧਾਂਤਕ ਪੱਖ ਚਾਨਣੇ ਵਿਚ ਆਉਣ ਤੇ ਸਿਖ ਧਰਮ ਦੀ ਉਚਤਾ ਸਾਰੀ ਦੁਨੀਆਂ ਅੱਗੇ ਪ੍ਰਗਟ ਹੋਵੇ। ਸਤਿਗੁਰੂ ਨਾਨਕ ਜੀ ਦੇ ਪਰਮ ਪਵਿੱਤਰ ਆਦਰਸ਼ਾਂ ਦੀ ਹਰ ਪਾਸੇ ਜੈ-ਜੈਕਾਰ ਹੋਵੇ।

*ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰੂ ਨਾਨਕ ਕੀ ਵਡਿਆਈ।*

ਏਨ੍ਹਾਂ ਸ਼ਬਦਾਂ ਨਾਲ ਮੈਂ ਇਸ ਪੁਸਤਕ ਦਾ ਹਾਰਦਿਕ ਸੁਆਗਤ ਕਰਦਾ ਹਾਂ।

ਪਟਿਆਲਾ — ਗੁਰੂ ਪੰਥ ਦਾ ਸੇਵਕ, ਗੁਰਚਰਨ ਸਿੰਘ ਟੌਹੜਾ

੧੫ ਮਾਰਚ ੧੯੯੦ — ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ

# ਗੁਰਮਤ ਖੋਜ ਦਾ ਇਕ ਉਚਾ ਚਾਨਣ ਮੁਨਾਰਾ
## ਸ੍ਰੀ ਅਕਾਲ ਤਖਤ ਸਾਹਿਬ ਵਲੋਂ ਸਨਮਾਨ

(ਵਲੋਂ: ਗਿਆਨੀ ਕਿਰਪਾਲ ਸਿੰਘ, ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਅਤੇ ਹੈਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ)

ਕੇਂਦਰੀ ਸਿੰਘ ਸਭਾ ਦੇ ਮੁਖੀ ਤੇ ਗੁਰਮਤਿ ਸਾਹਿਤ ਦੇ ਮਹਾਨ ਲੇਖਕ, ਗੁਰਬਾਣੀ ਅਤੇ ਗੁਰ ਇਤਿਹਾਸ ਦੇ ਪਰਮ ਗਿਆਤਾ, ਸਿੱਖ ਸਿਧਾਂਤਾਂ ਨੂੰ ਪ੍ਰਚਾਰਨ ਦੇ ਮੁਦਈ, ਗਿਆਨੀ ਗੁਰਦਿੱਤ ਸਿੰਘ ਜੀ ਇਸ ਸਮੇਂ ਸਾਰੇ ਪੰਥ ਵਿੱਚ ਜਾਣੇ ਪਛਾਣੇ ਪ੍ਰਮੁਖ ਖੋਜੀ ਵਿਦਵਾਨ ਸੱਜਣ ਹਨ। ਇਨ੍ਹਾਂ ਨੇ ਤਖ਼ਤ ਸ੍ਰੀ ਦਮਦਮਾ ਸਾਹਿਬ ਬਾਰੇ ਪੰਥ ਵਿੱਚ ਚਲ ਰਹੇ ਵਾਦ-ਵਿਵਾਦ ਸਮੇਂ ਇਸ ਮਸਲੇ ਨੂੰ ਹੱਲ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਕਮੇਟੀ ਵਲੋਂ ਬਣਾਈ ਖੋਜ ਸਬ-ਕਮੇਟੀ ਦੇ ਪ੍ਰਮੁਖ ਮੈਂਬਰ ਦੀ ਹੈਸੀਅਤ ਵਿੱਚ ਜੋ ਖੋਜ ਪੱਤਰ ਤਿਆਰ ਕੀਤਾ ਜੇਹੜਾ ੧੯੬੫ ਈਸਵੀ ਦੇ ਗੁਰਦੁਆਰਾ ਗਜ਼ਟ ਦੇ ਵਿਸ਼ੇਸ਼ ਅੰਕ ਵਿੱਚ ਛਪਿਆ, ਉਸ ਨੂੰ ਪੜ੍ਹਕੇ ਵਿਰੋਧੀਆਂ ਦੇ ਸਾਰੇ ਸ਼ੰਕੇ ਦੂਰ ਹੋ ਗਏ ਤੇ ਸਾਰੇ ਪੰਥ ਨੇ ਸਰਬ ਸੰਮਤੀ ਨਾਲ ਸ੍ਰੀ ਦਮਦਮਾ ਸਾਹਿਬ ਗੁਰੂ ਕਾਸ਼ੀ ਤਲਵੰਡੀ ਸਾਬੋ ਨੂੰ ਤਖ਼ਤ ਪ੍ਰਵਾਨ ਕਰ ਲਿਆ। ਆਪਜੀ ਦੀ ਇਹ ਖੋਜ ਸਦਾ ਅਮਰ ਰਹੇਗੀ।

ਫਿਰ ੧੯੭੩ ਵਿੱਚ ਗਿਆਨੀ ਜੀ ਦੀ ਤਜਵੀਜ਼ ਤੇ ਉਸ ਸਮੇਂ ਦੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ੍ਰ: ਗੁਰਚਰਨ ਸਿੰਘ ਟੌਹੜਾ ਵਲੋਂ ਸਿੰਘ ਸਭਾ ਸ਼ਤਾਬਦੀ ਕਮੇਟੀ ਦਾ ਗਠਨ ਕੀਤਾ ਗਿਆ। ਜਿਸ ਨੇ ਬਾਦ ਵਿੱਚ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਦਾ ਰੂਪ ਧਾਰਨ ਕਰ ਲਿਆ। ਇਸ ਉਪਰੋਕਤ ਸਭਾ ਦੇ ਪਹਿਲਾਂ ਜਰਨਲ ਸਕੱਤਰ ਤੇ ਬਾਦ ਵਿੱਚ ਪ੍ਰਧਾਨ ਦੇ ਰੂਪ ਵਿੱਚ ਆਪ ਨੇ ਜੋ ਧਾਰਮਕ ਤੇ ਪੰਥਕ ਕਾਰਜ ਕੀਤੇ ਉਹ ਭੀ ਆਪ ਦੀ ਅਟੱਲ ਯਾਦਗਾਰ ਹਨ। ਸਿੰਘ ਸਭਾ ਦੀ ਕਾਇਮੀ ਦਾ ਸੌ ਸਾਲਾ ਜਸ਼ਨ ਮਨਾਇਆ। ਧਰਮ ਪ੍ਰਚਾਰ ਵਹੀਰ ਚਲਾਏ, ਗੁਰਮਤਿ ਦੇ ਸਿਧਾਂਤਕ ਅਤੇ ਇਤਿਹਾਸਕ ਵਿਸ਼ਿਆਂ ਉਪਰ ਧਾਰਮਕ ਸੰਮੇਲਨ ਕਰਾਏ, ਸੰਮੇਲਨਾਂ ਵਿਚੱ ਵਿਦਵਾਨਾਂ ਪਾਸੋਂ ਪੜ੍ਹਵਾਏ ਪਰਚੇ ਤੇ ਉਨ੍ਹਾਂ ਹੀ ਵਿਸ਼ਿਆਂ ਦੇ 'ਸਿੰਘ ਸਭਾ ਪਤ੍ਰਿਕਾ' ਦੇ ਵਿਸ਼ੇਸ਼ ਅੰਕ ਛਾਪੇ, ਜਿਵੇਂ ਕਿ ਗੁਰੂ ਗ੍ਰੰਥ ਵਿਚਾਰ ਸੰਮੇਲਨ, ਪੰਥਕ ਵਿਚਾਰ ਸੰਮੇਲਨ ਅੰਕ, ਇਸਤਰੀ ਅੰਕ, ਸਿੱਖ ਰਹਿਤ ਮਰਿਯਾਦਾ, ਗੁਰਮਤੇ ਦਾ ਮਹੱਤਵ, ਕੀਰਤਨ ਤੇ ਸ਼ਬਦ ਗੁਰੂ ਅੰਕ। ਸਿੱਖ ਸਾਹਿਤ ਦਾ, ਇਹ ਅੰਕ ਵਡਮੁਲਾ ਖਜ਼ਾਨਾ ਹਨ। ਆਪ ਨੇ ਹੀ ਸ੍ਰੀ ਅੰਮ੍ਰਿਤਸਰ ਤਖ਼ਤ ਸ੍ਰੀ ਦਮਦਮਾ ਸਾਹਿਬ, ਲੁਧਿਆਣਾ, ਗੁਰਦੁਆਰਾ ਖਾਰ ਬੰਬਈ, ਆਦਿ ਅਸਥਾਨਾਂ ਉਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ੁਧ ਪਾਠ ਬੋਧ ਸਮਾਗਮ ਕਰਵਾਏ, ਜਿਨ੍ਹਾਂ ਵਿੱਚ ਸਾਰੇ ਖਿਆਲਾਂ ਦੇ ਪੰਥ ਦੇ ਚੋਟੀ ਦੇ ਵਿਦਵਾਨ, ਗ੍ਰੰਥੀ ਤੇ ਪਾਠੀ ਸਿੰਘ ਸ਼ਾਮਲ ਹੁੰਦੇ ਰਹੇ। ਗੁਰਬਾਣੀ ਦੇ ਸ਼ੁਧ ਉਚਾਰਨ, ਵਿਸ਼ਰਾਮ ਤੇ ਗੁਰਮਤਿ ਅਨੁਸਾਰ ਅਰਥ ਕਰਨ ਦੀ ਰੀਤ ਨੂੰ ਸੁਰਜੀਤ ਤੇ ਉਤਸ਼ਾਹਤ ਕੀਤਾ। ਇਸੇ ਮਕਸਦ ਲਈ ਦਿੱਲੀ ਅਤੇ ਚੰਡੀਗੜ੍ਹ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਦਿਆ ਕੇਂਦਰਾਂ ਦੀ ਸਥਾਪਨਾ ਕੀਤੀ, ਜਿਨ੍ਹਾਂ ਵਿੱਚ ਗੁਰਬਾਣੀ ਦੀ ਕਥਾ ਅਤੇ ਕੀਰਤਨ ਦੀ ਸਿੱਖਿਆ ਪਾਕੇ ਵਿਦਿਆਰਥੀ ਗੁਰਮਤਿ ਮਿਸ਼ਨ ਦਾ ਲਾਹੇਵੰਦਾ ਪ੍ਰਚਾਰ ਕਰਨ ਲਈ ਤਿਆਰ ਹੁੰਦੇ ਰਹਿਣਗੇ।

ਪ੍ਰੰਤੂ ਸਭ ਤੋਂ ਵਿਸ਼ੇਸ ਕੰਮ ਆਪ ਜੀ ਨੇ ਹੁਣ 'ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਭਗਤ ਬਾਣੀ ਭਾਗ' ਲਿਖਣ ਦਾ ਕੀਤਾ ਹੈ। ਗਿਆਨੀ ਗੁਰਦਿੱਤ ਸਿੰਘ ਜੀ ਦੀ ਕਰੜੀ ਮਿਹਨਤ ਨਾਲ ਲਿਖੀ ਹੋਈ ਇਹ ਖੋਜ ਪੁਸਤਕ ਮੈਂ ਬੜੇ ਗਹੁ ਤੇ ਰੀਝ ਨਾਲ ਪੜ੍ਹੀ ਹੈ। ਜਿਸ ਵਿੱਚ ਸੁਘੜ ਲੇਖਕ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਭਗਤ ਬਾਣੀ ਦੇ ਰਚਣਹਾਰ ਭਗਤਾਂ ਬਾਰੇ ਬੜੀ ਹੀ ਅਮੋਲਕ, ਨਵੀਨ ਤੇ ਅਦਭੁਤ ਜਾਣਕਾਰੀ ਦਿੱਤੀ ਹੈ। ਇਸ ਪੁਸਤਕ ਤੋਂ ਬਹੁਤ ਸਾਰੇ ਅਨਯ ਮਤੀਆਂ ਅਤੇ ਸਿੱਖ ਵਿਦਵਾਨਾਂ ਤੇ ਟੀਕਾਕਾਰਾਂ ਵਲੋਂ ਜਾਣੇ ਜਾਂ ਅਣਜਾਣੇ ਪਾਏ ਭੁਲੇਖਿਆਂ ਦਾ ਅੰਧਕਾਰ ਦੂਰ ਹੋ ਗਿਆ ਹੈ।

ਪਾਠਕਾਂ ਨੂੰ ਯਾਦ ਹੋਵੇਗਾ ਕਿ ਰਾਮਾਨੰਦ ਦੇ ਪੈਰੋਕਾਰਾਂ ਅਤੇ ਕਬੀਰ ਪੰਥੀਆਂ ਨੇ ਆਪੋ ਆਪਣੇ ਲਿਖੇ ਗ੍ਰੰਥਾਂ ਵਿੱਚ ਰਾਮਾਨੰਦੀਆਂ ਨੇ ਆਪਣੀ ਥਾਂ, ਕਬੀਰ ਜੀ ਦੇ ਚੇਲਿਆਂ ਨੇ ਆਪਣੀ ਥਾਂ, ਏਨ੍ਹਾਂ ਭਗਤਾਂ ਨੂੰ ਗੁਰੂ ਨਾਨਕ ਦੇਵ ਜੀ ਦਾ ਗੁਰੂ ਸਿੱਧ ਕਰਨ ਲਈ ਅੱਡੀ ਚੋਟੀ ਦਾ ਜ਼ੋਰ ਲਾਇਆ ਹੋਇਆ ਹੈ। ਕੁਝ ਹੋਰ ਲੋਕ ਵੀ ਇਸੇ ਕਿਸਮ ਦਾ ਕੁੱਚਜ ਘੋਲ ਰਹੇ ਹਨ। ਭਾਰਤੀ ਸੰਪਰਦਾਵਾਂ ਪਾਸੋਂ ਪ੍ਰਚਾਰੀ ਜਾ ਰਹੀ ਮਨ ਘੜਤ ਜਾਣਕਾਰੀ ਦੇ ਅਧਾਰ ਤੇ ਕੁਝ ਅੰਗਰੇਜ਼ੀ ਵਿਦਵਾਨਾ ਨੇ ਵੀ ਉਨ੍ਹਾਂ ਦੀ ਰੀਸੇ ਮੱਖੀ ਤੇ ਮੱਖੀ ਮਾਰਨ ਦਾ ਕੰਮ ਕੀਤਾ ਹੈ। ਪਰ ਹੈਰਾਨੀ ਭਰਿਆ ਦੁੱਖ ਉਦੋਂ ਹੋਇਆ ਜਦੋਂ ਕਈ ਸਿੱਖ ਵਿਦਵਾਨਾਂ ਤੇ ਟੀਕਾਕਾਰਾਂ ਨੇ ਥਾਂ ਥਾਂ ਇਹ ਲਿਖਣਾ ਸ਼ੁਰੂ ਕਰ ਦਿੱਤਾ ਕਿ ਗੁਰੂ ਨਾਨਕ ਜੀ ਨੇ ਰਾਮਾਨੰਦ, ਕਬੀਰ, ਨਾਮਦੇਵ, ਰਵਿਦਾਸ, ਫਰੀਦ ਅਤੇ ਬੇਣੀ ਆਦਿ ਭਗਤਾਂ ਤੋਂ ਖਿਆਲ, ਸ਼ਬਦ, ਵਾਕ-ਅੰਸ਼ ਅਤੇ ਤੁਕਾਂ ਲੈਕੇ ਆਪਣੀ ਬਾਣੀ ਰਚੀ। ਗੁਰੂ ਨਾਨਕ ਜੀ ਉਪ੍ਰੋਕਤ ਭਗਤਾਂ ਤੋਂ ਪ੍ਰਭਾਵਤ ਹੋਏ। ਇਹ ਸਾਰੀਆਂ ਲਿਖਤਾਂ ਗੁਰਮਤੀ ਵਿਦਵਾਨਾਂ ਦੇ ਦਿਲ ਵਿੱਚ ਕੰਡੇ ਵਾਂਗ ਰੜਕਦੀਆਂ ਸਨ। ਕਿਉਂਕਿ ਉਕਤ ਲੇਖਕਾਂ ਦੀਆਂ ਇਹ ਸੋਚਾਂ ਮਨਮਤੀ ਭੀ ਸਨ, ਨਿਰਅਧਾਰ ਕਲਪਨਾ ਭੀ, ਜੋ ਗੁਰਮਤੀ ਕਦੀ ਵੀ ਨਹੀਂ ਹੋ ਸਕਦੀਆਂ। ਮਨਮਤੀ ਜ਼ਰੂਰ ਹਨ।

ਗਿਆਨੀ ਗੁਰਦਿੱਤ ਸਿੰਘ ਜੀ ਨੇ ਆਪਣੀ ਇਸ ਖੋਜ ਪੁਸਤਕ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਆਏ ਸਾਰੇ ਭਗਤਾਂ ਦੇ ਜੀਵਨ ਉਨ੍ਹਾਂ ਦੇ ਜਨਮ ਅਸਥਾਨਾਂ ਤੋਂ ਜਾਕੇ ਖੋਜੇ ਹਨ। ਭਗਤਾਂ ਦੇ ਜੀਵਨ ਗ੍ਰੰਥਾਂ ਵਿਚੋਂ ਉਨ੍ਹਾਂ ਦੇ ਸਮੇਂ ਬਾਰੇ ਅਨੋਖੀਆਂ ਲੱਭਤਾਂ ਪ੍ਰਾਪਤ ਕੀਤੀਆਂ। ਭਗਤਾਂ ਦੇ ਪਹਿਲੇ ਜੀਵਨ ਦੀਆਂ ਘਟਨਾਵਾਂ ਭਗਤਾਂ ਦੀ ਪ੍ਰਮਾਣਤ ਅਤੇ ਗੈਰ ਪ੍ਰਮਾਣਤ ਬਾਣੀ ਵਿਚੋਂ ਖੋਜੀਆਂ। ਉਨ੍ਹਾਂ ਦੇ ਉਤਰਾਧਿਕਾਰੀਆਂ ਪਾਸੋਂ, ਪੁਰਾਤਨ ਹੱਥ ਲਿਖਤਾਂ ਵਿਚੋਂ ਸੀਨਾ ਬਸੀਨਾ ਚਲੀਆਂ ਆਉਂਦੀਆਂ ਸਾਖੀਆਂ ਰਾਹੀਂ ਇਕੱਤਰ ਹੋਈ ਸਮੱਗਰੀ ਵਿਚੋਂ ਪੁਣਛਾਣਕੇ ਤੱਥ ਕੱਢ ਕੇ ਪਾਠਕਾਂ ਸਾਹਮਣੇ ਰਖੇ ਹਨ ਅਤੇ ਇਹ ਸਿਧਾਂਤ ਸਿੱਧੇ ਸਪੱਸ਼ਟ ਰੂਪ ਵਿੱਚ ਪ੍ਰਗਟ ਕੀਤਾ ਹੈ ਕਿ, ਕੁਝ ਕੁ ਭਗਤਾਂ (ਜੋ ਗੁਰੂ ਅਮਰਦਾਸ ਜੀ ਦੇ ਸਮੇਂ ਹੋਏ ਹਨ) ਨੂੰ ਛੱਡ ਕੇ ਬਾਕੀ ਸਾਰੇ ਭਗਤ ਗੁਰੂ ਨਾਨਕ ਜੀ ਦੇ ਦਰਸ਼ਨਾਂ ਤੇ ਬਚਨਾਂ ਤੋਂ ਪ੍ਰਭਾਵਤ ਹੋਕੇ ਗੁਰੂ ਜੀ ਦੀ ਸ਼ਰਨ ਪਏ। ਗੁਰੂ ਜੀ ਤੋਂ ਗੁਰਮਤਿ ਨਾਮ ਦੀ ਸਿਖਿਆ ਲੈਕੇ ਆਪਣੀਆਂ ਪਹਿਲੀਆਂ ਸਰਗੁਣਵਾਦੀ, ਵਿਸ਼ਨੂ ਭਗਤੀ, ਕ੍ਰਿਸ਼ਨ ਭਗਤੀ ਤੇ ਰਾਮ ਭਗਤੀ ਆਦਿ ਪਧਤੀਆਂ ਛੱਡਕੇ ਗੁਰੂ ਕੇ ਮਤ ਨੂੰ ਪ੍ਰਾਪਤ ਹੋਏ। ਜਿਸ ਨੂੰ ਭਗਤਾਂ ਨੇ ਆਪਣੀ ਬਾਣੀ ਵਿੱਚ ਸਵੀਕਾਰ ਕੀਤਾ ਹੈ। ਇਸ ਤੱਥ ਦੀ ਪੁਸ਼ਟੀ ਵਿੱਚ ਗਿਆਨੀ ਜੀ ਨੇ ਗੋਇੰਦਵਾਲ ਵਾਲੀਆਂ ਪੋਥੀਆਂ ਦੇ ਵਿਚੋਂ ਹਵਾਲੇ ਦਿੱਤੇ ਹਨ *'ਨਾਮਾ ਕਬੀਰ, ਭਗਤ ਗੁਰ ਬਾਬੇ ਕੇ'।* ਦੂਜਾ ਹਵਾਲਾ ਪੁਰਾਤਨ ਜਨਮਸਾਖੀ ਅਤੇ ਪ੍ਰਾਣ ਸੰਗਲੀ ਵਿੱਚ, ਕਬੀਰ ਜੀ ਵਲੋਂ ਪ੍ਰਸ਼ਨ ਤੇ ਗੁਰੂ ਜੀ ਵਲੋਂ ਦਿੱਤੇ ਉਤਰਾਂ ਤੋਂ ਮਿਲਦਾ ਹੈ ਜਿਸ ਦੇ ਅੰਤ ਵਿੱਚ ਕਬੀਰ ਜੀ ਕਹਿੰਦੇ ਹਨ:-

*ਲੈ ਉਪਦੇਸ਼ ਪੂਰਨ ਗੁਰ ਕਾ, ਮਨ ਮਹਿ ਭਇਆ ਅਨੰਦ।*
*ਮੁਕਤਿ ਕਰੀ ਨਾਨਕ ਗੁਰੂ, ਰੰਚਕ ਰਾਮਾਨੰਦ।। ਅਤੇ*
*ਜੁਗ ਜੁਗ ਸਤਿਗੁਰ ਨਾਨਕ ਜਪਿਆ, ਕੀਟ ਮੁਰੀਦ ਕਬੀਰਾ।(ਪੁਰਾਤਨ ਜਨਮ ਸਾਖੀ ਪੰਨਾ ੧੦੫)*

ਇਸ ਤਰ੍ਹਾਂ ਹੀ ਸੰਤ ਸੰਪੂਰਨ ਸਿੰਘ ਜੀ ਵਲੋਂ ਹਿੰਦੀ ਵਿੱਚ ਛਾਪੀ ਪ੍ਰਾਣ ਸੰਗਲੀ ਪੋਥੀ ਵਿਚੋਂ ਅਖੀਰ ਤੇ ਰਾਮਾਨੰਦ ਜੀ ਕਹਿੰਦੇ ਹਨ:-

*ਕਿਰਪਾ ਕਰ ਗੁਰੂ ਨਾਨਕ, ਰਾਮਾਨੰਦ ਸ਼ਿਸ਼ਯ ਕੀਆ। ਖੰਡ ਮੰਡਲ ਕਾ ਬੀਚਾਰ ਦੀਆ।*
*(ਇਸ ਪੁਸਤਕ ਦਾ ਪੰਨਾ ੮੨)*

ਭਗਤ ਰਾਮਾਨੰਦ ਦਾ ਸ਼ਬਦ ਇਸ ਦੀ ਪ੍ਰੋੜਤਾ ਕਰਦਾ ਹੈ, ਕਿ ਸਤਿਗੁਰੂ ਨੇ ਘਰ ਆਕੇ ਦੱਸਿਆ 'ਬ੍ਰਹਮ ਮਨ ਹੀ ਮਾਹਿ' ਹੈ। ਏਸ ਤਰ੍ਹਾਂ ਹੋਰਨਾਂ ਭਗਤਾਂ ਦੇ ਪ੍ਰਮਾਣ ਬਾਣੀ ਵਿਚੋਂ ਦਿੱਤੇ ਹਨ। ਇਨ੍ਹਾਂ ਪ੍ਰਮਾਣਾ ਤੋਂ ਇਲਾਵਾ ਗਿਆਨੀ ਜੀ ਨੇ ਸਾਰੇ ਭਗਤਾਂ ਦੇ ਜਨਮ ਅਸਥਾਨਾਂ ਤੇ ਆਪ ਅੱਪੜ ਕੇ ਓਥੋਂ ਦੇ ਬਜ਼ੁਰਗਾਂ ਤੇ ਆਮ ਲੋਕਾਂ ਤੋਂ ਭੀ ਜਾਣਕਾਰੀ ਪ੍ਰਾਪਤ ਕੀਤੀ। ਭਗਤਾਂ ਦੀਆਂ ਹੋਰ ਬਾਹਰਲੀਆਂ ਹੱਥ ਲਿਖਤ-ਰਚਨਾਵਾਂ ਰਾਜਿਸਥਾਨ, ਮਹਾਂਰਾਸ਼ਟਰਾਂ, ਕਾਸ਼ੀ ਦੇ ਪੁਸਤਕਾਲਿਆਂ ਵਿਚੋਂ ਅਤੇ ਵਰਤਮਾਨ ਸਮੇਂ ਦੀਆਂ ਵਿਦਿਅਕ ਸੰਸਥਾਵਾਂ, ਯੂਨੀਵਰਸਿਟੀਆਂ ਦੇ ਖੋਜੀਆਂ, ਰੀਸਰਚ ਸਕਾਲਰਾਂ, ਤੇ ਪੀ.ਐਚ.ਡੀ. ਦੇ ਥੀਸਜ਼ ਲਿਖਣ ਵਾਲਿਆਂ ਦੀਆਂ ਲਿਖਤਾਂ ਦੇ ਹਵਾਲੇ ਦੇ ਕੇ, ਇਹ ਤੱਥ ਸਿੱਧ ਕਰ ਦਿੱਤਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਭਗਤ ਬਾਣੀ ਦੇ ਰਚਣਹਾਰ, ਭਗਤ-ਗੁਰੂ ਨਾਨਕ ਦੇਵ ਜੀ ਨੂੰ ਮਿਲੇ, ਪ੍ਰਭਾਵਤ ਹੋਏ ਅਤੇ ਗੁਰਮਤਿ ਮਾਰਗ ਗ੍ਰਹਿਣ ਕਰਕੇ ਵਰੋਸਾਏ ਗਏ।

ਭਗਤਾਂ ਦੀ ਬਾਣੀ ਵਿੱਚ ਵਰਤੇ, 'ਸਤਿਨਾਮ' 'ਗੁਰਮਤਿ' ਤੇ 'ਗੁਰ ਪ੍ਰਸਾਦਿ' ਆਦਿ ਪਦ ਵਾਕ ਅੰਸ਼ਾਂ ਤੇ ਤੁਕਾਂ ਦੀ ਵਰਤੋਂ ਸਪੱਸ਼ਟ ਕਰਦੀ ਹੈ ਕਿ ਉਪ੍ਰੋਕਤ ਗੁਰਮਤਿ ਸਾਹਿਤ ਦੇ ਸ਼ਬਦਾਂ ਦਾ ਵਰਨਣ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਸੰਗਤ ਤੇ ਛੋਹ ਦੁਆਰਾ ਹੀ ਭਗਤਾਂ ਨੂੰ ਪ੍ਰਾਪਤ ਹੋਇਆ। ਕੁਝ ਕੁ ਅਜਿਹੀਆਂ ਤੁਕਾਂ ਦਾ ਵੇਰਵਾ ਭਗਤ ਬਾਣੀ ਵਿਚੋਂ ਗਿਆਨੀ ਜੀ ਨੇ ਉਦਾਹਰਣ ਵਜੋਂ ਪੇਸ਼ ਕੀਤਾ ਹੈ ਜਿਨ੍ਹਾਂ ਵਿੱਚ ਭਗਤ ਨਿਰੰਕਾਰ ਨਿਰਗੁਣ ਭਗਤੀ ਪ੍ਰਾਪਤ ਕਰਨ ਤੋਂ ਬਾਅਦ ਗੁਰੂ ਦੀ ਮਹਿਮਾ ਤੇ ਗੁਰੂ ਕ੍ਰਿਪਾ ਦਾ ਵਰਨਣ ਕਰਦੇ ਹਨ। ਗਿਆਨੀ ਜੀ ਲਿਖਦੇ ਹਨ ਕਿ ਜਿਸ ਗੁਰੂ ਦੀ ਭਗਤ ਮਹਿਮਾ ਕਰਦੇ ਹਨ, ਉਹ ਕੌਣ ਹੋ ਸਕਦਾ ਹੈ? ਉਹ ਗੁਰੂ ਨਾਨਕ ਜੀ ਹੀ ਹੋ ਸਕਦੇ ਹਨ ਜੋ ਉਨ੍ਹਾਂ ਨੂੰ ਸਰਗੁਣ ਭਗਤੀ ਚੋਂ ਕੱਢ ਕੇ ਨਿਰਗੁਣ ਭਗਤੀ ਰਾਹੀਂ ਨਿਰੰਕਾਰ ਵਿੱਚ ਅਭੇਦ ਕਰਾਉਂਦੇ ਹਨ। ਉਨ੍ਹਾਂ ਦੇ ਪਹਿਲੇ ਗੁਰੂ ਤਾਂ ਕ੍ਰਿਸ਼ਨ ਭਗਤੀ ਜਾਂ ਰਾਮਾ ਭਗਤੀ ਵਿੱਚ ਹੀ ਜੋੜਦੇ ਸਨ। ਅਕੱਟ ਸਬੂਤ ਗੁਰੂ ਨਾਨਕ ਜੀ ਦੀ ਪੱਟੀ, ਕਬੀਰ ਜੀ ਦੀ ਬਾਵਨ ਅੱਖਰੀ ਦਾ ਦਿੱਤਾ ਹੈ। ਜਿਨ੍ਹਾਂ ਵਿੱਚ ਇਕੋ ਕਿਸਮ ਦੇ ਅੱਖਰ-ਗੁਰਮੁਖੀ ਉਚਾਰਨ ਦੀ ਵਰਤੋਂ ਹੈ।

ਭਗਤਾਂ ਦੇ ਜੀਵਨ-ਕਾਲ ਬਾਰੇ ਵੀ ਪੁਰਾਤਨ ਤੇ ਨਵੀਨ ਖੋਜੀ ਲੇਖਕਾਂ ਤੋਂ ਸਪੱਸ਼ਟ ਕੀਤਾ ਹੈ ਕਿ ਇਨ੍ਹਾਂ ਭਗਤਾਂ ਦਾ ਸਮਾਂ ਗੁਰੂ ਨਾਨਕ ਜੀ ਦੇ ਸਮੇਂ ਨਾਲ ਤਾਲਮੇਲ ਖਾਂਦਾ ਹੈ। ਇਨ੍ਹਾਂ ਭਗਤਾਂ ਨੂੰ ਗੁਰੂ ਨਾਨਕ ਜੀ ਨਾਲ ਮਿਲਣ ਦਾ ਮੌਕਾ ਮਿਲਿਆ। ਜਿਸ ਕਾਰਨ ਗੁਰਮਤ ਸਿਧਾਂਤ ਨੂੰ ਧਾਰਨ ਕੀਤਾ। ਆਪਣੇ ਪਹਿਲੇ ਭਗਤੀ ਮਤ ਦੇ ਸਿਧਾਂਤ ਛੱਡੇ।

ਗਿਆਨੀ ਗੁਰਦਿੱਤ ਸਿੰਘ ਜੀ ਦੀਆਂ ਇਸ ਤੋਂ ਪਹਿਲਾਂ ਹੁਣ ਤੱਕ ਲਿਖੀਆਂ ਸਾਰੀਆਂ ਪੁਸਤਕਾਂ ਵਿਚੋਂ ਇਹ ਉਨ੍ਹਾਂ ਦੀ ਸਭ ਤੋਂ ਖੋਜ ਭਰਪੂਰ (ਸ਼ਾਹਕਾਰ) 'ਮਾਸਟਰ ਪੀਸ' ਪੁਸਤਕ ਹੈ। ਸਿੱਖ ਵਿਦਵਾਨਾਂ ਵਲੋਂ ਇਸ ਵਿਸ਼ੇ ਤੇ ਲਿਖੀਆਂ ਗਈਆਂ ਹੁਣ ਤੱਕ ਦੀਆਂ ਸਭ ਪੁਸਤਕਾਂ ਵਿਚੋਂ ਸਰਵੋਤਮ ਹੈ, ਸਤਿਕਾਰ ਤੇ ਸੁਆਗਤ ਯੋਗ ਹੈ। ਜਿਸ ਵਿੱਚ ਗਿਆਨੀ ਜੀ ਨੇ ਸਿੱਖ

ਵਿਦਵਾਨਾਂ ਪਾਸੋਂ ਹੁਣ ਤੱਕ ਨਾ ਸੁਲਝਾਇਆ ਜਾਣ ਵਾਲਾ ਅਹਿਮ ਸਿੱਖ ਸਿਧਾਂਤਕ ਮਸਲਾ ਆਪਣੀ ਕਰੜੀ ਘਾਲਣਾ, ਮਿਹਨਤ ਤੇ ਲਗਨ ਰਾਹੀਂ ਕੀਤੀ, ਨਿਰਪੱਖ ਖੋਜ ਦੁਆਰਾ ਸੁਚੱਜੇ ਢੰਗ ਨਾਲ ਸੁਲਝਾ ਦਿੱਤਾ ਹੈ, ਜਦ ਕਿ ਹੁਣ ਤੱਕ ਬਹੁਤੇ ਖੋਜੀ ਵਿਦਵਾਨ ਤੇ ਟੀਕਾਕਾਰ ਭੰਬਲ ਭੂਸਿਆਂ ਵਿੱਚ ਪਏ ਹੋਏ ਸਨ। ਭਗਤ ਬਾਣੀ ਦੇ ਵਿਸ਼ਲੇਸ਼ਣ ਵਾਲੇ ਭਾਗ ਵਿੱਚ ਆਈ ਆਪਣੀ ਥਾਂ ਵਿਆਖਿਆ ਦੀ ਪਧਤੀ ਦੀ ਨੀਂਹ ਪਾਉਂਦੇ ਹਨ।

ਇਸ ਖੋਜ ਪੁਸਤਕ ਦੇ ਲਿਖਣ ਵਿੱਚ ਜਿੰਨੀ ਮੁਸ਼ੱਕਤ ਤੇ ਘਾਲਣਾ ਗਿਆਨੀ ਜੀ ਨੇ ਕੀਤੀ ਹੈ, ਇੰਨੇ ਕਸ਼ਟ ਆਮ ਖੋਜੀ ਲੇਖਕ ਨਹੀਂ ਕੀਤਾ ਕਰਦੇ। ਜਿੰਨੇ ਪੁਸਤਕਾਲਯ ਤੇ ਲਾਇਬਰੇਰੀਆਂ ਤੇ ਛਪੀਆਂ ਤੇ ਅਣਛਪੀਆਂ ਪੁਸਤਕਾਂ ਗਿਆਨੀ ਜੀ ਨੇ ਇਸ ਖੋਜ ਪੁਸਤਕ ਖਾਤਰ ਫਰੋਲੀਆਂ ਹਨ, ਸ਼ਾਇਦ ਹੀ ਅੱਜ ਤੱਕ ਕਿਸੇ ਖੋਜੀ ਨੇ ਫਰੋਲੀਆਂ ਤੇ ਖੋਜੀਆਂ ਹੋਣ। ਸ੍ਰੀ ਗੋਇੰਦਵਾਲ ਵਾਲੀਆਂ ਪੋਥੀਆਂ ਤੇ ਗੁਰੂ ਹਰਿ ਸਹਾਇ ਵਾਲੀਆਂ ਪੁਰਾਤਨ ਹੱਥ ਲਿਖਤ ਪੋਥੀਆਂ (ਜੋ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾਂ ਤੋਂ ਪਹਿਲਾਂ ਦੀਆਂ ਹਨ) ਦੀ ਵੀ ਚਰਚਾ ਅਤੇ ਚਿਤਰ ਗਿਆਨੀ ਜੀ ਨੇ ਇਸ ਪੁਸਤਕ ਵਿੱਚ ਪਹਿਲੀ ਵਾਰ ਪੇਸ਼ ਕੀਤੇ ਹਨ, ਜੋ ਹੁਣ ਤੱਕ ਆਮ ਲੇਖਕਾਂ ਦੀਆਂ ਨਜ਼ਰਾਂ ਤੋਂ ਉਹਲੇ ਹੀ ਰਹੀਆਂ ਹਨ। ਆਪ ਜੀ ਇਸ ਖੋਜ ਵਿੱਚ ਕਈ ਦਹਾਕਿਆਂ ਤੋਂ ਲੱਗੇ ਹੋਏ ਹਨ। ਅਸਲ ਵਿੱਚ ਪੁਸਤਕ ਗਿਆਨੀ ਜੀ ਦੀ ਜੀਵਨ ਭਰ ਦੀ ਘਾਲਣਾ ਦਾ ਸਿੱਟਾ ਹੈ। ਜਿਸ ਵਿੱਚ ਗਿਆਨੀ ਜੀ ਨੇ 'ਸਭ ਤੋਂ ਵੱਡੇ ਸਤਿਗੁਰੂ ਨਾਨਕ ਜੀ ਦੀ ਵਡਿਆਈ' ਖੋਜੀਆਂ ਦੇ ਸਾਹਮਣੇ ਸਹੀ ਅਰਥਾ ਵਿੱਚ ਮੂਰਤੀਮਾਨ ਕਰਕੇ ਰੱਖ ਦਿੱਤੀ ਹੈ।

ਮੇਰੇ ਖਿਆਲ ਵਿੱਚ ਇਹ ਖੋਜ ਗੁਰਮਤਿ ਖੋਜ ਦਾ ਇੱਕ ਉਚਾ ਚਾਨਣ ਮੁਨਾਰਾ ਹੈ। ਜਿਸ ਤੋਂ ਅੱਗੋਂ ਆਉਣ ਵਾਲੇ ਗੁਰਬਾਣੀ ਤੇ ਗੁਰਮਤਿ ਦੇ ਖੋਜੀ ਵਿਦਵਾਨ ਰੋਸ਼ਨੀ ਲੈਂਦੇ ਰਹਿਣਗੇ। ਵਿਆਖਿਆਕਾਰਾਂ ਦਾ ਮਾਰਗ ਦਰਸ਼ਨ ਹੁੰਦਾ ਰਹੇਗਾ।

ਗਿਆਨੀ ਜੀ ਦੀ ਇਸ ਮਿਹਨਤ, ਲਗਨ ਤੇ ਸਿਰੜ ਦੀ ਸਿੱਖ ਕੌਮ ਨੂੰ ਭਰਪੂਰ ਦਾਦ ਦੇਣੀ ਚਾਹੀਦੀ ਹੈ। ਮੈਂ ਗਿਆਨੀ ਜੀ ਦੀ ਇਸ ਬਿਖੜੇ ਕਾਰਜ ਦੀ ਸਫਲਤਾ ਉਤੇ ਬਹੁਤ ਬਹੁਤ ਵਧਾਈ ਪੇਸ਼ ਕਰਦਾ ਹਾਂ। ਅਤਿ ਸਨੇਹ ਸਹਿਤ ਪ੍ਰਸ਼ੰਸਾ ਕਰਦਾ ਹਾਂ। ਨਾਲ ਹੀ ਸਮੁੱਚੇ ਖ਼ਾਲਸਾ ਪੰਥ ਨੂੰ ਅਪੀਲ ਕਰਦਾ ਹਾਂ ਕਿ, ਸ੍ਰੀ ਅਕਾਲ ਤਖ਼ਤ ਸਾਹਿਬ ਉਪਰ ਵਿਸ਼ੇਸ਼ ਧਾਰਮਕ ਸਮਾਗਮ ਰਚਕੇ ਗਿਆਨੀ ਗੁਰਦਿੱਤ ਸਿੰਘ ਜੀ ਨੂੰ ਇਸ ਵਡਮੁੱਲੀ ਤੇ ਅਦੁਤੀ ਪੰਥਕ ਸੇਵਾ ਨਮਿਤ ਸਨਮਾਨਤ ਕਰਨਾ ਚਾਹੀਦਾ ਹੈ, ਜਿਸਦੇ ਕਿ ਗਿਆਨੀ ਜੀ ਸੌ ਫੀਸਦੀ ਹੱਕਦਾਰ ਹਨ।

ਸਭਨਾਂ ਗੁਰਮਤਿ ਪ੍ਰੇਮੀਆਂ, ਗੁਰਬਾਣੀ ਦੇ ਰਸੀਆਂ, ਵਿਦਵਾਨਾਂ ਤੇ ਖੋਜੀਆਂ ਨੂੰ ਇਹ ਪੁਸਤਕ ਪੜ੍ਹਨ ਦੀ ਸਿਫਾਰਸ਼ ਕਰਦਾਂ ਹਾਂ, ਅਤੇ ਪ੍ਰੇਰਨਾ ਕਰਦਾ ਹਾਂ ਕਿ ਇਹ ਪੁਸਤਕ ਹਰ ਗੁਰਸਿੱਖ ਦੇ ਘਰ, ਗੁਰਦੁਆਰੇ ਤੇ ਲਾਇਬਰੇਰੀ ਦਾ ਸ਼ਿੰਗਾਰ ਬਨਾਉਣ ਦੇ ਸਾਰੇ ਤਰੀਕੇ ਵਰਤੇ ਜਾਣ। ਇਸ ਤੋਂ ਦੁਰਮਤ ਦੂਰ ਹੋਵੇ ਗੁਰਮਤ ਦਾ ਪ੍ਰਕਾਸ਼ ਹੋਵੇ। ਲੇਖਕ ਦੀ ਹੌਸਲਾ ਅਫਜ਼ਾਈ ਹੋਵੇ, ਉਹ ਸਾਨੂੰ ਇਸੇ ਤਰ੍ਹਾਂ ਦੀਆਂ ਹੋਰ ਗੁਰਮਤਿ ਖੋਜ ਪੁਸਤਕਾਂ ਲਿਖਕੇ ਧੰਨਵਾਦੀ ਬਣਾਵੇ।

ਮੈਂ ਸਤਿਗੁਰਾਂ ਦੇ ਅੱਗੇ ਸੱਚੇ ਦਿਲੋਂ ਅਰਦਾਸ ਕਰਦਾ ਹਾਂ, ਕਿ 'ਸਤਿਗੁਰੂ ਜੀ ਗਿਆਨੀ ਗੁਰਦਿੱਤ ਸਿੰਘ ਜੀ ਨੂੰ ਲੰਬੀ ਉਮਰ, ਤੰਦਰੁਸਤੀ, ਬਲ ਅਤੇ ਬੁਧੀ ਬਖਸ਼ੋ। ਤਾਂਕਿ ਇਹ ਸਿੱਖ, ਧਰਮ ਦੀ ਤੇ ਪੰਥ ਦੀ ਏਸੇ ਤਰ੍ਹਾਂ ਨਿਗਰ ਸੇਵਾ ਕਰਦੇ ਰਹਿਣ।

ਗਿਆਨੀ ਕਿਰਪਾਲ ਸਿੰਘ
ਸਾਬਕਾ ਹੈਡ ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ।
ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ।

# ਇਕ ਮੀਲ ਪੱਥਰ - ਇਕ ਸੰਸਥਾ ਜਿੱਡਾ ਕੰਮ

## ਸਿੱਖ ਧਰਮ ਦੇ ਸੁਚੇਤ ਪਹਿਰੇਦਾਰ ਦਾ ਕਰਤੱਵ

(ਵਲੋਂ:- ਭਾਈ ਸਾਹਿਬ ਜੋਗਿੰਦਰ ਸਿੰਘ ਤਲਵਾੜਾ, ਅਖੰਡ ਕੀਰਤਨੀ ਜਥਾ)

੧. ਗਿਆਨੀ ਗੁਰਦਿੱਤ ਸਿੰਘ ਜੀ ਨੇ ਇਕ ਮਹੱਤਵ ਪੂਰਨ ਪੁਸਤਕ 'ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਭਗਤ ਬਾਣੀ ਭਾਗ) ਲਿਖਕੇ ਸਿੱਖ ਧਰਮ ਦੀ ਸਾਹਿਤਕਾਰੀ ਵਿੱਚ ਇਕ ਮੀਲ-ਪੱਥਰ ਗੱਡਿਆ ਹੈ। ਵਿਰੋਧੀਆਂ ਵਲੋਂ ਪਾਏ ਭੁਲੇਖਿਆਂ ਅਤੇ ਸ਼ੰਕਿਆਂ ਦਾ ਝਾੜ ਕੇ ਗੁਰਮਤਿ ਦੀ ਗੌਰਵਤਾ ਨੂੰ ਉਜਾਗਰ ਕਰਨ ਦਾ ਇਹ ਇਕ ਨਿੱਗਰ ਤੇ ਉਤਮ ਉਪਰਾਲਾ ਹੈ।

੨. ਇਹ ਗੱਲ ਚਿੱਟੇ ਦਿਨ ਵਾਂਗ ਸੰਸਾਰ ਉਤੇ ਰੋਸ਼ਨ ਹੈ ਕਿ ਅਖੌਤੀ ਨੀਵੀਆਂ ਜਾਤੀਆਂ ਨਾਲ ਸਬੰਧਤ ਜਿਨ੍ਹਾਂ ਭਗਤਾਂ ਨੂੰ ਅਖੌਤੀ ਸਵਰਨ-ਜਾਤੀਏ ਨੇੜੇ ਨਹੀਂ ਸਨ ਫਟਕਣ ਦਿੰਦੇ, ਉਹਨ੍ਹਾਂ ਨੂੰ ਪਰਉਪਕਾਰੀ ਸਤਿਗੁਰਾਂ ਨੇ ਗਲੇ ਲਾਇਆ ਅਤੇ ਆਪਣੀ ਪਾਰਸ-ਛੂਹ ਬਖਸ਼ਕੇ ਏਨਾਂ ਉਚਿਆਇਆ ਕਿ ਉਹਨਾਂ ਦੀ ਬਾਣੀ ਨੂੰ ਗੁਰੂ-ਬਾਣੀ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਥਾਂ ਦਿੱਤੀ। ਸੰਸਾਰ ਭਰ ਦੇ ਧਰਮਾਂ ਦੇ ਇਤਿਹਾਸ ਵਿੱਚ ਸਤਿਗੁਰਾਂ ਦਾ ਇਹ ਇਕ ਵਿਲਖੱਣ ਪੂਰਨਾ ਹੈ ਅਤੇ ਇਹ ਧਾਰਮਕ ਰਵਾਦਾਰੀ ਦੀ ਸਿੱਖਰ ਹੈ।

੩. ਇਹ ਇਕ ਇਤਿਹਾਸਕ ਸੱਚ ਹੈ ਕਿ ਭਾਰਤ ਦੇ ਫਿਰਕੂ ਨੀਤੀਵਾਨਾਂ ਨੇ ਪਛੜੀਆਂ ਜਾਤੀਆਂ ਦੇ ਲੋਕਾਂ ਦਾ ਸਬੰਧ ਸਿੱਖ ਧਰਮ ਤੋਂ ਤੋੜਨ ਲਈ ਕਈ ਢੰਗ ਵਰਤੇ। ਇਕ ਪਾਸੇ ਤਾਂ ਸਿੱਖ ਧਰਮ ਦੀ ਗੁਰੂ ਪ੍ਰਥਾ ਨੂੰ ਢਾਹ ਲਈ ਅਤੇ ਦੂਜੇ ਸਰਕਾਰੀ ਸ਼ਹਿ ਦੇ ਕੇ ਕਈ ਹੋਰ ਤਰੀਕਿਆਂ ਨਾਲ ਉਕਸਾਇਆ। ਸਰਕਾਰੀ ਤੇ ਵਿੱਦਿਅਕ ਸੰਸਥਾਵਾਂ ਵਲੋਂ, ਮਨਘੜਤ ਖਿਆਲਾਂ ਨੂੰ ਅਸਿਧੇ ਤਰੀਕਿਆਂ ਨਾਲ ਉਭਾਰਿਆ। ਹਰ ਪਧਤੀ ਤੇ ਅਲਪ ਜਾਤੀ ਵਾਲਿਆਂ ਦੀ ਪ੍ਰਸੰਸਾ ਲਈ ਉਨ੍ਹਾਂ ਜਾਤੀਆਂ ਦੇ ਬਜ਼ੁਰਗਾਂ, ਸੰਤਾ ਭਗਤਾਂ ਨੂੰ ਜੋ ਆਪੋ ਆਪਣੀ ਥਾਂ ਸਭਨਾਂ ਲੋਕਾਂ ਦੇ ਹੀ ਸਤਿਕਾਰ ਦੇ ਅਧਿਕਾਰੀ ਹਨ, ਉਨ੍ਹਾਂ ਜਾਤੀਆਂ ਦੇ ਖਾਤੇ ਪਾਕੇ, ਸਰਵੋਤਮ ਗੁਰੂ ਸਾਬਤ ਕਰਨ ਦੀ ਦੌੜ ਵਿੱਚ ਲਿਆ ਖੜਾ ਕੀਤਾ। ਗੁਰੂ ਨਾਨਕ ਦੇਵ ਜੀ ਨੂੰ ਆਪਣੇ ਬਜ਼ੁਰਗਾਂ ਦੇ ਚੇਲੇ ਲਿਖਵਾ ਮਾਰਿਆ। ਇਸ ਖੇਡ ਨੂੰ ਸਾਡੇ ਸਿੱਖ ਵਿਦਵਾਨਾਂ ਨੇ ਰੋਕਣ ਦੀ ਥਾਂ ਸਗੋਂ ਅਜੇਹੀਆਂ ਲਿਖਤਾਂ ਨੂੰ ਬਲ ਦੇਣ ਦਾ ਕੱਚ ਘੋਲਣਾ ਆਰੰਭ ਦਿੱਤਾ। ਫਲਸਰੂਪ ਹਰ ਪਛੜੀ ਜਾਤੀ ਦੇ ਲੋਕ ਆਪਣੇ ਵਰਗ ਦੇ ਬਜ਼ੁਰਗਾਂ, ਸੰਤਾਂ, ਭਗਤਾਂ ਨੂੰ ਸਰਵੋਤਮ ਗੁਰੂ ਸਾਬਤ ਕਰਨ ਦੀ ਦੌੜ ਵਿੱਚ ਵਾਹੋਦਾਹੀ ਨੱਠ ਤੁਰੇ। ਏਨ੍ਹਾਂ ਜਾਤੀਆਂ ਦੇ ਲੋਕਾਂ ਨੇ ਸਤਿਗੁਰਾਂ ਦੇ ਉਪਕਾਰਾਂ ਨੂੰ ਨਜ਼ਰੋਂ ਉਹਲੇ ਕਰਕੇ ਇਕ ਤਰ੍ਹਾਂ ਦਾ ਉਨ੍ਹਾਂ ਨਾਲ ਸ਼ਰੀਕਾ ਵਿੱਢ ਲਿਆ। ਨੌਬਤ ਏਥੇ ਤੱਕ ਪੁੱਜੀ ਕਿ ਜਨੂੰਨੀ ਤੇ ਤੰਗ ਖਿਆਲ ਦੇ ਲਿਖਾਰੀਆਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਆਪਣੇ ਮੱਤ ਦੇ ਸੰਚਾਲਕ ਦੇ ਚੇਲੇ ਭੀ ਲਿਖਣ ਤੋਂ ਸੰਕੋਚ ਨਹੀਂ ਕੀਤਾ।

੪. ਆਪਣੇ ਇਸ਼ਟ ਅਤੇ ਸਚਾਈ ਦੀ ਹੇਠੀ ਹੁੰਦੀ ਅਤੇ ਗੁਰੂ-ਪ੍ਰਥਾ ਨੂੰ ਵਿਰੋਧੀਆਂ ਵਲੋਂ ਲਾਈ ਗਈ ਢਾਹ ਨੂੰ ਵੇਖ ਕੇ ਗਿਆਨੀ ਗੁਰਦਿੱਤ ਸਿੰਘ ਨੇ ਧਰਮ ਦੇ ਸੁਚੇਤ ਪਹਿਰੇਦਾਰ ਦਾ ਕਰਤੱਵ ਨਿਭਾਇਆ ਹੈ।

੫. ਗਿਆਨੀ ਜੀ ਪਿਛਲੇ 40 ਕੁ ਸਾਲ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਲਿਖਤੀ ਬੀੜਾਂ ਦੀ ਖੋਜ ਕਰਦੇ ਆ ਰਹੇ ਹਨ। ਉਂਜ ਬਚਪਨ ਤੋਂ ਹੀ ਪ੍ਰਬੁੱਧ ਵਿਦਵਾਨਾਂ ਦੀ ਸੰਗਤ ਵਿੱਚ ਵਿਚਰਨ ਕਾਰਨ ਗਿਆਨੀ ਜੀ ਨੇ ਗੁਰਮਤਿ ਦਾ ਡੂੰਘਾ ਅਧਿਯਨ ਕੀਤਾ ਹੈ। ਸਿੱਖਾਂ ਦੀਆਂ ਧਾਰਮਕ ਸੰਸਥਾਵਾਂ ਦੇ ਸੰਚਾਲਕ ਰਹੇ ਹਨ। ਖ਼ਾਸ ਕਰ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਦੀ ਸਿਰਜਨਾ ਅਤੇ ਜਨਰਲ ਸਕੱਤਰ ਹੋਣ ਸਮੇਂ ਆਪ ਨੇ ਧਰਮ ਪ੍ਰਚਾਰ ਖੇਤਰ ਵਿੱਚ ਸਰਗਰਮੀ ਨਾਲ ਸੇਵਾ ਕੀਤੀ ਹੈ। ਇੰਜ ਸਿੱਖ ਧਰਮ ਦੀ ਗੌਰਵਤਾ ਨੂੰ ਉਜਾਗਰ ਕਰਨ ਦੀ ਰੀਝ ਅਤੇ ਯੋਗਤਾ ਦੋਵੇਂ ਗਿਆਨੀ ਜੀ ਵਿੱਚ ਭਰਪੂਰ ਹਨ। ਜਿਸ ਸਾਹਸ ਅਤੇ ਦਲੇਰੀ ਨਾਲ ਉਨ੍ਹਾਂ ਨੇ ਵਿਚਾਰ ਵਿਸ਼ੇ ਨੂੰ ਛੋਹਿਆ ਅਤੇ ਕੱਚ ਸੱਚ ਛੱਟ ਕੇ ਜਿਸ ਵਿਦਵਤਾ ਨਾਲ ਉਹਨਾਂ ਹਥ ਵਿਚ ਲਏ ਮਸਲੇ ਨੂੰ ਨੇਪਰੇ ਚਾੜ੍ਹਿਆ ਹੈ ਉਹ ਕੰਮ ਪ੍ਰਸ਼ੰਸਾ ਯੋਗ ਹੈ।

੬. ਹਰੇਕ ਤੱਥ ਨੂੰ ਨਿਖਾਰਨ ਲਈ ਗਿਆਨੀ ਜੀ ਨੇ ਕੇਵਲ ਇਤਿਹਾਸ ਅਥਵਾ ਸਿੱਖ ਸਿਧਾਂਤ ਨੂੰ ਹੀ ਮੂਹਰੇ ਨਹੀਂ, ਰਖਿਆ, ਸਗੋਂ ਵੱਖ ਵੱਖ ਭਗਤਾਂ ਨਾਲ ਸੰਬਧਤ ਇਤਿਹਾਸ ਵਿਚੋਂ ਅਤੇ ਉਹ ਵੀ ਗੈਰ-ਸਿੱਖ ਲਿਖਾਰੀਆਂ ਦੀਆਂ ਲਿਖਤਾਂ ਨੂੰ ਅਧਾਰ ਬਣਾਕੇ ਨਿਰਣੈ ਭਰੇ ਸਿੱਟੇ ਕੱਢੇ ਹਨ।

੭. ਨਿਰਸੰਦੇਹ ਗਿਆਨੀ ਜੀ ਨੇ ਇਕ ਸੰਸਥਾ ਜਿੰਨਾਂ ਕੰਮ ਸਵਾ ਲੱਖ ਹੀ ਕਰਕੇ ਚਮਤਕਾਰ ਕਰ ਵਿਖਾਇਆ ਹੈ।

੮. ਆਸ਼ਾ ਹੈ ਗਿਆਨੀ ਜੀ ਛੇਤੀ ਹੀ ਲਿਖਤੀ ਪੁਰਾਤਨ ਬੀੜਾਂ ਦੀ ਖੋਜ ਭੀ ਸਿੱਖ ਸੰਗਤਾਂ ਨਾਲ ਸਾਂਝੀ ਕਰਨਗੇ।

੯. ਵੱਖ-ਵੱਖ ਸਿੱਖ ਸੰਸਥਾਵਾਂ, ਸਰਦੇ ਪੁਜਦੇ ਸੱਜਣਾ ਦਾ ਫਰਜ਼ ਬਣਦਾ ਹੈ ਕਿ ਪੁਸਤਕ ਦੀਆਂ ਵੱਧ ਤੋਂ ਵੱਧ ਕਾਪੀਆਂ ਖਰੀਦਕੇ ਲੋਕਾਂ ਦੇ ਹੱਥਾਂ ਵਿੱਚ ਪਹੁਚਾਉਣ। ਸੰਸਾਰ ਭਰ ਦੇ ਵੱਖ ਵੱਖ ਪੁਸਤਕਾਲਿਆਂ ਵਿੱਚ-ਸਬੰਧਤ ਭਾਸ਼ਾਵਾਂ ਵਿੱਚ ਘੱਟੋ ਘੱਟ ਇਸ ਦਾ ਸਾਰ ਅੰਸ਼ ਭੇਜਣ ਦਾ ਪ੍ਰਬੰਧ ਕੀਤਾ ਜਾਵੇ, ਤਾਂ ਜੋ ਸਿੱਖ ਧਰਮ ਦੇ ਵਡਮੁਲੇ ਸਿਧਾਂਤ ਬਾਰੇ ਵਿਰੋਧੀਆਂ ਵੱਲੋਂ ਪਾਏ ਭੁਲੇਖਿਆਂ ਦਾ ਸਮਾਧਾਨ ਹੋ ਸਕੇ।

ਸ੍ਰੀ ਅੰਮ੍ਰਿਤਸਰ ਜੋਗਿੰਦਰ ਸਿੰਘ (ਤਲਵਾੜਾ)
੧੫-੩-੧੯੯੦

## ਪ੍ਰਵੇਸ਼ਕਾ

# "ਇਕ ਚਮਤਕਾਰੀ ਰਚਨਾਂ"

### ਪ੍ਰੋ: ਪਿਆਰ ਸਿੰਘ (ਗੁਰੂ ਨਾਨਕ ਦੇਵ ਯੂਨੀਵਰਸਿਟੀ)

ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਦੇ ਮੌਜੂਦਾ ਪ੍ਰਧਾਨ ਤੇ ਸਿਖ ਜਗਤ ਦੇ ਪ੍ਰਸਿੱਧ ਵਿਦਵਾਨ ਗਿਆਨੀ ਗੁਰਦਿੱਤ ਸਿੰਘ ਜੀ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਸੰਬਧੀ ਆਯੂ ਪ੍ਰਯੰਤ ਕੀਤੀ ਖੋਜ ਨੂੰ ਆਖਿਰ ਛਾਪੇ ਦੇ ਰੂਪ ਵਿਚ ਪਾਠਕਾਂ ਦੇ ਹੱਥਾਂ ਵਿਚ ਵੇਖਣ ਦਾ ਆਨੰਦ ਮਾਣ ਰਿਹਾ ਹਾਂ। ਇਹ ਕਾਰਜ ਜਿਥੋਂ ਤਕ ਮੈਨੂੰ ਯਾਦ ਹੈ, ਗਿਆਨੀ ਜੀ ਨੇ ਇਸ ਸ਼ਤਾਬਦੀ ਦੇ ਪੰਜਵੇ ਦਹਾਕੇ ਵਿਚ ਸ਼ੁਰੂ ਕੀਤਾ ਸੀ ਛੇਵੇਂ ਵਿਚ ਇਸ ਨੇ ਖ਼ੂਬ ਤੇਜ਼ੀ ਪਕੜੀ ਤੇ ਸੱਤਵੇਂ ਵਿਚ ਇਹ ਭਰਪੂਰ ਰੂਪ ਧਾਰ ਚੁਕਿਆ ਸੀ। ਉਦੋਂ ਤੋਂ ਹੀ ਮੈਂ ਗਿਆਨੀ ਜੀ ਦੇ ਮਗਰ ਪਿਆ ਹੋਇਆ ਸਾਂ ਕਿ ਆਪਣੀ ਖੋਜ ਨੂੰ ਹਵਾ ਲੁਆਓ ਤਾਂ ਜੋ ਦੂਜੇ ਵੀ ਉਸ ਤੋਂ ਫ਼ਾਇਦਾ ਉਠਾ ਸਕਣ। ਪਰੰਤੂ ਖੋਜ ਦੀ ਪ੍ਰਕਿਰਿਆ ਲੰਬੀ ਹੁੰਦੀ ਹੈ ਤੇ ਸੁਹਿਰਦ ਖੋਜੀ ਨੂੰ ਕੋਈ ਵੀ ਸੰਤੁਸ਼ਟੀ ਨਹੀਂ ਹੁੰਦੀ ਕਿ ਉਸ ਆਪਣਾ ਸਾਰਾ ਖੇਤਰ ਗਾਹ ਲਿਆ ਹੈ। ਇਹੀ ਹਾਲ ਗਿਆਨੀ ਜੀ ਦਾ ਸੀ। ਉਹ ਵੀ ਹੋਰ ਪੱਕਿਆਈ ਦੀ ਢੂੰਡ ਵਿਚ ਜੁਟੇ ਰਹੇ ਤੇ ਇਸ ਗੱਲ ਨੇ ਉਨ੍ਹਾਂ ਨੂੰ ਲਾਭ ਵੀ ਪਹੁੰਚਾਇਆ।

ਸਾਲ ੧੯੭੩ ਵਿਚ ਕੇਂਦਰੀ ਸਿੰਘ ਸਭਾ ਦੀ ਸਥਾਪਤੀ ਅਤੇ ਉਸਦੀ ਕਾਰਜ-ਕਾਰਣੀ ਦੀ ਜਿੰਦ-ਜਾਨ (ਜਨਰਲ ਸਕਤ੍ਰ) ਨਿਯੁਕਤ ਹੋ ਜਾਣ ਅਤੇ ਹੋਰ ਸਾਧਨਾ ਨਾਲ ਉਨ੍ਹਾਂ ਨੂੰ ਲਗ ਪਗ ਸਾਰੇ ਭਾਰਤ ਦੇ ਗਮਨ ਦਾ ਭਰਪੂਰ ਅਵਸਰ ਮਿਲਿਆ। ਇਸ ਨਾਲ ਉਨ੍ਹਾਂ ਨੂੰ ਹੋਰ ਬਹੁਤ ਕੁਝ ਲੱਭਾ, ਕਈ ਨਵੇਂ ਅਵਿਸ਼ਕਾਰ ਹੋਏ, ਤੇ ਜਿਹੜੀਆਂ ਕੋਈ ਨੁਕਰਾਂ ਉਨ੍ਹਾਂ ਦੀ ਖੋਜ ਦੀਆਂ, ਧੁੰਧਲੀਆਂ ਸਨ, ਉਹ ਵੀ ਰੁਸ਼ਨਾ ਉਠੀਆਂ। ਅੱਜ ਉਨ੍ਹਾਂ ਦੇ ਖਜ਼ਾਨੇ ਵਿਚ ਅਜੇਹੇ ਮੋਤੀ ਹਨ, ਜਿਨ੍ਹਾਂ ਵਰਗੇ ਹੋਰ ਕਿਤੇ ਨਹੀਂ ਮਿਲਦੇ ਤੇ ਜਿਨ੍ਹਾਂ ਸੰਬੰਧੀ ਜਿਗਿਆਸੂ ਜਾਣਕਾਰੀ ਲੈਣ ਲਈ ਉਤਸੁਕ ਹਨ। ਹੁਣ ਜਦੋਂ ਉਨ੍ਹਾਂ ਆਪਣੀ ਜਾਣਕਾਰੀ ਦੇ ਸਾਗਰ ਤੇ ਉਤਸਾਹੀ ਜਗਿਆਸੂਆਂ ਵਿਚ ਰੋਕ ਬਣੇ ਬੰਨ੍ਹ ਨੂੰ ਤੋੜਨ ਦਾ ਫੈਸਲਾ ਕਰ ਲਿਆ ਹੈ ਤਾਂ ਆਸ ਕੀਤੀ ਜਾਂਦੀ ਹੈ ਕਿ ਉਨ੍ਹਾਂ ਦੀ ਕਲਮ ਤੋਂ ਇਕ ਪਿੱਛੋਂ ਦੂਜਾ ਸ਼ਾਹਕਾਰ ਪ੍ਰਾਪਤ ਹੁੰਦਾ ਚਲਾ ਜਾਏਗਾ।

ਵਿਚਾਰ ਅਧੀਨ ਪੁਸਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਉਨ੍ਹਾਂ ਦੀ ਖੋਜ-ਲੜੀ ਦੀ ਪਹਿਲੀ ਦੇਣ ਹੈ। ਇਸ ਪਹਿਲੀ ਪੁਸਤਕ ਵਿਚ ਉਨ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਮਿਲਿਤ ਗੁਰੂ ਸਾਹਿਬਾਨ ਤੋਂ ਅਤਿਰਿਕਤ ਹੋਰਨਾਂ ਬਾਣੀ ਰਚੇਤਿਆਂ ਬਾਰੇ ਜਾਣਕਾਰੀ ਦਿੱਤੀ ਹੈ। ਮੁੱਢ ਵਿਚ ਰਾਮਾਨੰਦ ਜੀ ਹਨ ਤੇ ਮਗਰੋਂ ਕਬੀਰ, ਸੈਣ, ਰਵਿਦਾਸ, ਪੀਪਾ ਧੰਨਾ, ਨਾਮਦੇਵ, ਤ੍ਰਿਲੋਚਨ, ਜੈ ਦੇਵ, ਬੇਣੀ, ਪਰਮਾਨੰਦ ਤੇ ਸੂਰਦਾਸ ਜੀ। ਅੰਤ ਤੇ ਸ਼ੇਖ ਫਰੀਦ ਜੀ ਬਿਰਾਜ ਰਹੇ ਹਨ ਤੇ ਵਿੱਚ-ਵਿਚਾਲੇ ਉਹ ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਚੜ੍ਹੀ (ਕਾਨਾਂ, ਛੱਜੂ, ਸ਼ਾਹ ਹੁਸੈਨ) ਜਾਂ ਜਿੰਨ੍ਹਾਂ ਦੀ ਬਾਣੀ ਲਿਖ ਕੇ ਕੱਟੀ ਗਈ ਹੈ, ਜਿਵੇਂ ਮੀਰਾਂ ਬਾਈ। ਆਪ ਦਾ ਵਿਸ਼ਵਾਸ ਹੈ ਕਿ ਇਨ੍ਹਾਂ ਵਿਚੋਂ ਬਹੁਤਿਆਂ ਦੀ ਸ਼ਖਸੀਅਤ ਕਾਲ ਤੇ ਰਚਨਾ ਸੰਬੰਧੀ ਬੜੇ ਗਲਤ ਖਿਆਲ ਲੋਕਾਂ ਵਿਚ ਪ੍ਰਚਲਿਤ ਹਨ। ਆਪ ਦਾ ਮਤ ਹੈ ਇਕ ਰਾਮਾਨੰਦ, ਕਬੀਰ, ਰਵਿਦਾਸ, ਸੈਣ, ਪੀਪਾ, ਧੰਨਾਂ, ਨਾਮਦੇਵ, ਤ੍ਰਿਲੋਚਨ, ਜੈਦੇਵ ਤੇ ਬੇਣੀ, ਇਨ੍ਹਾਂ ਵਿਚ ਬਹੁਤੇ ਸ੍ਰੀ ਗੁਰੂ ਨਾਨਕ ਦੇਵ ਜੀ ਕਾਲ ਵਿਚ ਹੀ ਹੋਏ ਤੇ ਕੁਝ ਗੁਰੂ ਅਮਰਦਾਸ

ਜੀ ਦੇ ਵੇਲੇ, ਅਤੇ ਇਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਪਾਸੋਂ ਯਥਾਸ਼ਕਤਿ ਨਿਰਗੁਣ ਬ੍ਰਹਮ ਦੀ ਉਪਾਸਨਾ ਦਾ ਉਪਦੇਸ਼ ਗ੍ਰਹਿਣ ਕੀਤਾ ਤੇ ਗੁਰੂ ਸਾਹਿਬ ਦੇ ਪ੍ਰਵਚਨਾਂ ਤੋਂ ਵਰੋਸਾਏ ਗਏ। ਆਪਣੇ ਮਤ ਦੇ ਪਹਿਲੇ ਭਾਗ ਦੇ ਮੰਡਨ ਲਈ ਆਪ ਨੇ ਸੰਬੰਧਿਤ ਖੇਤਰ ਦੇ ਉਚਤਮ ਵਿਦਵਾਨਾਂ ਤੱਕ ਨੂੰ ਆਪਣੇ ਪੱਖ ਵਿਚ ਖੜਾ ਕਰਨ ਦਾ ਯਤਨ ਕੀਤਾ ਹੈ। ਪ੍ਰੋ: ਬਲਦੇਵ ਉਪਾਧਿਆ (ਰਾਮਾਨੰਦ ਦੀ ਸੂਰਤ ਵਿੱਚ), ਰਾਮ ਚੰਦ੍ਰਸ਼ੁਕਲ ਤੇ ਡਾ. ਹਜ਼ਾਰੀ ਪ੍ਰਸਾਦ ਦ੍ਵਿਵੇਦੀ (ਕਬੀਰ ਦੀ ਹਾਲਤ ਵਿਚ) ਅਤੇ ਭੰਡਾਰਕਰ ਤੇ ਦੱਤਾ ਵਾਮਨ ਪੋਤਦਾਰ(ਨਾਮਦੇਵ ਦੇ ਪ੍ਰਸੰਗ ਵਿੱਚ) ਬੜੇ ਮਹੱਤਪੂਰਣ ਨਾਂ ਹਨ। ਇਨ੍ਹਾਂ ਦਾ ਪ੍ਰਾਧਿਕਾਰ ਇਤਿਹਾਸ ਅਤੇ ਖੋਜ ਦੇ ਖੇਤਰ ਉਪਰ ਕਿੰਤੂ ਰਹਿਤ ਹੈ। ਫਰੀਦ ਜੀ ਦੀ ਹਾਲਤ ਵਿਚ ਭੀ ਇਹੀ ਗੱਲ ਕਹੀ ਜਾ ਸਕਦੀ ਹੈ। ਸਿੱਟਾ ਇਹ ਕਿ ਪਾਠਕ ਕਈ ਥਾਈਂ ਆਪਣੀਆਂ ਬਣੀਆਂ ਪੁਰਾਣੀਆਂ ਧਾਰਨਾਵਾਂ ਨੂੰ ਸ਼ੰਕਾ ਦੀ ਨਜ਼ਰ ਨਾਲ ਵੇਖਣ ਤੇ ਮਜਬੂਰ ਹੋ ਜਾਂਦਾ ਹੈ।

ਗਿਆਨੀ ਜੀ ਨੇ ਆਪਣੇ ਮਤ ਨੂੰ ਮੰਡਨ ਸਮੇਂ ਵਿਪੱਖੀ ਮਤ ਨੂੰ ਸੰਭਵ ਹਦ ਤਕ, ਆਪਣੀ ਚੀਰ ਫਾੜ ਵਾਲੀ ਕਾਨੀ ਹੇਠ ਲਿਆਂਦਾ ਹੈ ਇਸ ਪੱਖ ਤੋਂ ਪੰਡਤ ਕਰਤਾਰ ਸਿੰਘ, ਪ੍ਰਿ: ਤੇਜਾ ਸਿੰਘ, ਪ੍ਰੋ: ਸਾਹਿਬ ਸਿੰਘ ਕਰਤਾ ਸ੍ਰੀ ਗੁਰੂ ਗ੍ਰੰਥ ਦਰਪਣ, ਸ੍ਰੀ ਜੀ.ਬੀ. ਸਿੰਘ ਕਰਤਾ, ਪ੍ਰਾਚੀਨ ਬੀੜਾਂ, ਤੇ ਡਾ. ਭਾਈ ਜੋਧ ਸਿੰਘ ਸਾਰੇ, ਘਟ ਜਾਂ ਵਧ, ਗਿਆਨੀ ਜੀ ਦੇ ਵਿਸ਼ਲੇਸ਼ਣ ਦਾ ਪਾਤਰ ਬਣੇ ਹਨ। ਪਰੰਤੂ ਇਨ੍ਹਾਂ ਵਿਚੋਂ ਕੋਈ ਵੀ ਹੁਣ ਗਿਆਨੀ ਜੀ ਦੇ ਤਰਕ ਦਾ ਉਤਰ ਦੇਣ ਲਈ ਮੌਜੂਦ ਨਹੀਂ। ਫਲਸਰੂਪ ਗਿਆਨੀ ਜੀ ਦੇ ਮਤ ਦੀ ਜਾਂਚ ਪਰਖ ਕਰਨੀ ਤੇ ਉਸ ਨੂੰ ਕਬੂਲ ਜਾਂ ਰੱਦ ਕਰਨਾ ਪਾਠਕਾਂ ਦੀ ਆਪਣੀ ਜ਼ਿਮੇਦਾਰੀ ਬਣ ਜਾਂਦੀ ਹੈ।

ਗਿਆਨੀ ਜੀ ਨੇ ਆਪਣੇ ਮਤ ਨੂੰ ਖੜਾ ਕਰਨ ਲਈ ਭਗਤਾਂ ਨਾਲ ਸੰਬੰਧਿਤ ਸਮਗ੍ਰੀ ਢੂੰਡਣ ਦਾ ਜਾਲ ਦੂਰ ਦੂਰ ਤਕ ਫੈਲਾਇਆ ਹੈ। ਕੋਈ ਹੀ ਕਥਾ, ਕਹਾਣੀ, ਟੂਕ ਜਾਂ ਗੋਸ਼ਠਿ ਪੰਜਾਬੀ ਹਿੰਦੀ ਤੇ ਮਰਾਠੀ ਆਦਿ ਸਾਹਿਤ ਦੀ ਬਚੀ ਹੋਵੇਗੀ ਜੋ ਗਿਆਨੀ ਜੀ ਨੇ ਲਭ ਕੇ ਉਧ੍ਰਿਤ ਨ ਕੀਤੀ ਹੋਵੇ। ਇਸ ਪੱਖ ਤੋਂ ਇਹ ਪੁਸਤਕ ਇਨ੍ਹਾਂ ਭਗਤਾਂ ਉਪਰ ਕੰਮ ਕਰਨ ਵਾਲਿਆਂ ਲਈ ਅੱਦੁਤੀ ਸ਼੍ਰੋਤ ਬਣ ਗਈ ਸਿੱਧ ਹੁੰਦੀ ਹੈ। ਜਿੰਨੇ ਮੁਕੰਮਲ ਹਾਲਾਤ ਭਗਤਾਂ ਦੇ ਜੀਵਨ ਬਾਰੇ ਇਥੇ ਦਰਜ ਹਨ, ਹੋਰ ਕਿਤੇ ਪ੍ਰਾਪਤ ਨਹੀਂ ਹਨ ਅਤੇ ਉਨ੍ਹਾਂ ਦੀ ਬਾਣੀ ਬਾਰੇ ਉਪਲੱਬਧ ਜਾਣਕਾਰੀ ਵੀ ਹਰ ਤਰ੍ਹਾਂ ਸੰਪੰਨ ਹੈ।

ਗਿਆਨੀ ਜੀ ਦੇ ਕੱਢੇ ਸਿੱਟਿਆਂ ਨਾਲ ਸਮੰਤੀ ਜਾਂ ਅਸੰਮਤੀ ਪ੍ਰਗਟਾਉਣੀ ਛੇਤੀ ਕੀਤੇ ਸੰਭਵ ਨਹੀਂ ਹੈ। ਗਿਆਨੀ ਜੀ ਨੇ ਸੰਤਾਂ ਮਹਾਤਮਾਵਾਂ ਗੁਰੂਆਂ, ਪੀਰਾਂ, ਭਗਤਾਂ ਤੇ ਹੋਰ ਦਿੱਬ ਵਿਅਕਤੀਆਂ ਦੇ ਇਸ ਪਾਵਨ ਇਤਿਹਾਸ ਨੂੰ ਜਿਸ ਦਾ ਅੰਗ੍ਰੇਜ਼ੀ ਨਾਂ ਹੋਮਿਓਗਿਓਗ੍ਰਾਫਿਕ ਲਿਟ੍ਰੇਚਰ ਹੈ, ਪ੍ਰਮਾਣਿਕ ਮੰਨਦਿਆਂ ਇਤਿਹਾਸਕ ਸਾਮਗ੍ਰੀ ਵਜੋਂ ਭਰਪੂਰ ਰੂਪ ਵਿਚ ਵਰਤਿਆ ਹੈ। ਇਹ ਚੀਜ਼ ਅੱਜ ਦੀ ਤਰਕਵਾਦੀ ਰੁਚੀ ਦੇ ਮਜ਼ਾਜ਼ ਨੂੰ ਰਾਸ ਨਹੀਂ ਬੈਠਦੀ। ਇਸ ਲਈ ਕਿੰਤੂ ਉਠਦੇ ਰਹਿੰਦੇ ਹਨ। ਇਸ ਵਰਗ ਨੂੰ ਨਜ਼ਰ-ਅੰਦਾਜ਼ ਕਰਕੇ ਜੇ ਭਰਪੂਰ ਨਿਸ਼ਠਾ ਰੱਖਣ ਵਾਲੇ ਪਾਠਕਾਂ ਨੂੰ ਅੱਖਾਂ ਸਾਹਮਣੇ ਰੱਖ ਕੇ ਗੱਲ ਕਰੀਏ ਤਾਂ ਅਸੀਂ ਕਹਿ ਸਕਦੇ ਹਾਂ ਕਿ ਇਹ ਇਸ ਵਰਗ ਲਈ ਇਕ ਚਮਤਕਾਰੀ ਰਚਨਾ ਹੈ। ਆਖਿਰ ਸਿੱਖ ਵਰਗ ਦੀ ਇਸ ਗੱਲ ਤੋਂ ਵੱਧ ਹੋਰ ਕੀ ਸੰਤੁਸ਼ਟੀ ਹੋ ਸਕਦੀ ਹੈ ਕਿ "ਨਾਮਾ ਤੇ ਕਬੀਰ ਗੁਰੂ ਬਾਬੇ ਕੇ ਸਿੱਖ ਸਨ",ਜਿਵੇਂ ਕਿ ਗੋਇੰਦਵਾਲ ਵਾਲੀਆਂ ਪੋਥੀਆਂ ਵਿਚ ਲਿਖਿਆ ਮਿਲਦਾ ਹੈ, ਤੇ ਦੂਸਰੇ "ਬਹੁਤੇ ਸਿਰ-ਕੱਢ ਭਗਤ ਬਾਬਾ ਜੀ ਦੇ ਵਰੋਸਾਏ ਹੋਏ ਸਨ"।

ਪਿਆਰ ਸਿੰਘ
ਪ੍ਰੋਫੈਸਰ (ਰਿਟਾਇਰਡ)
ਗੁਰੂ ਨਾਨਕ ਦੇਵ ਯੂਨੀਵਰਸਿਟੀ

ਅੰਮ੍ਰਿਤਸਰ
੧੯ ਮਾਰਚ ੧੯੯੦

# ਹਵਾਲਾ ਪੁਸਤਕ-ਸੂਚੀ


ਪੰਜਾਬੀ

| | | | |
|---|---|---|---|
| ਉਮਰ ਦਾ ਪੰਧ ਸਿਮਰਤੀਆਂ | : | ਸੰਤ ਸਿੰਘ ਸੇਖੋਂ, | ਗੁਰੂ ਨਾਨਕ ਦੇਵ ਯੂਨੀ. ਅੰਮ੍ਰਿਤਸਰ |
| ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ: (੧੪੩੦ ਪੰਨੇ) | | | ਸ਼੍ਰੋ. ਗੁ. ਪ੍ਰ. ਕਮੇਟੀ ਸ੍ਰੀ ਅੰਮ੍ਰਿਤਸਰ |
| ਆਰਸੀ | : | ਪ੍ਰਿੰ. ਤੇਜਾ ਸਿੰਘ | ਪੰਜਾਬੀ ਯੂਨੀ. ਪਟਿਆਲਾ |
| ਅਸ਼ਟ ਗੁਰੂ ਚਮਤਕਾਰ | | ਭਾਈ ਵੀਰ ਸਿੰਘ | ਭਾਸ਼ਾ ਵਿਭਾਗ ਪੰਜਾਬ, ਪਟਿਆਲਾ |
| ਸ਼ਬਦ ਸਲੋਕ ਭਗਤਾਂ ਦੇ | : | ਮੁਫੀਦ ਆਮ ਪ੍ਰੈਸ | ਲਾਹੌਰ, ਨਾਨਕਸ਼ਾਹੀ ੪੩੨ |
| ਸ਼ਬਦਾਰਥ | : | ਪ੍ਰਿੰ ਤੇਜਾ ਸਿੰਘ | |
| ਸੈਣ ਸਾਗਰ | : | ਡਾ. ਨਿਰਭੈ ਸਿੰਘ | ੧੯੯੨ |
| ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ | : | ਪ੍ਰੋ ਸਾਹਿਬ ਸਿੰਘ | ਜਲੰਧਰ |
| ਸ੍ਰੀ ਗੁਰੂ ਬੇਦੀ ਬੰਸ ਪ੍ਰਕਾਸ਼ | : | ਲਖਸ਼ਮੀ ਬਾਈ | |
| ਸ੍ਰੀ ਗੁਰੂ ਨਾਨਕ ਪ੍ਰਕਾਸ਼ ਪੋਥੀ ਦੂਜੀ | : | ਭਾਈ ਵੀਰ ਸਿੰਘ | |
| ਸ੍ਰੋਤ ਪੁਸਤਕ ਰਵਿਦਾਸ | : | ਡਾ. ਜਸਬੀਰ ਸਿੰਘ ਸਾਬਰ | ਗੁਰੂ ਨਾਨਕ ਦੇਵ ਯੂਨੀ. ਅੰਮ੍ਰਿਤਸਰ, 1984 |
| ਸ਼੍ਰੇਸ਼ਟ ਗੋਸ਼ਟਾਂ ਅਨੁ. | | | ਗੁਰੂ ਨਾਨਕ ਦੇਵ ਯੂਨੀ. ਅੰਮ੍ਰਿਤਸਰ |
| ਸਾਹਿੱਤ ਦਰਸ਼ਨ | : | ਪ੍ਰਿੰ ਤੇਜਾ ਸਿੰਘ | |
| ਸੰਖੇਪ ਸੂਰਜ ਪ੍ਰਕਾਸ਼ ਗੁਰ ਪ੍ਰਤਾਪ ਸੂਰਜ | | ਭਾਈ ਸੰਤੋਖ ਸਿੰਘ | ਸ਼੍ਰੋ. ਗੁ. ਪ੍ਰ. ਕਮੇਟੀ ਸ੍ਰੀ ਅੰਮ੍ਰਿਤਸਰ |
| ਸੰਥਿਆ ਪੋਥੀ | : | ਭਾਈ ਵੀਰ ਸਿੰਘ | ਭਾਈ ਵੀਰ ਸਿੰਘ ਸਾਹਿਤ ਸਦਨ ਦਿੱਲੀ |
| ਹੰਸ ਚੋਗ | : | ਬਾਵਾ ਬੁੱਧ ਸਿੰਘ | ਲਾਹੌਰ |
| ਕਬੀਰ ਜੀ | : | ਗਿ. ਨਿਹਾਲ ਸਿੰਘ ਸੂਰੀ | |

| | | | |
|---|---|---|---|
| ਕਰਤਾਰਪੁਰੀ ਬੀੜ | : | ਭਾਈ ਜੋਧ ਸਿੰਘ | |
| ਕਾਵਿ-ਪ੍ਰਕਾਸ਼ | : | | ਪੰ. ਯੂ. ਪਟਿਆਲਾ |
| ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ | : | ਭਾਈ ਕਾਨ੍ਹ ਸਿੰਘ ਨਾਭਾ | ਭਾਸ਼ਾ ਵਿਭਾਗ ਪਟਿਆਲਾ ੧੯੮੧ |
| ਗੁਰ ਸਾਗਰ ਰਤਨ ਪ੍ਰਕਾਸ਼ | : | ਕਾਲਾ ਸਿੰਘ ਨਾਮਧਾਰੀ | |
| ਗੁਰ ਬਿਲਾਸ ਪਾਤਸ਼ਾਹੀ ਛੇਵੀਂ | : | | ਭਾਸ਼ਾ ਵਿਭਾਗ ਪੰਜਾਬ |
| ਗੁਰਮਤਿ ਪ੍ਰਕਾਸ਼ | : | ਪ੍ਰੋ. ਸਾਹਿਬ ਸਿੰਘ | ੧੯੪੭ |
| ਗੁਰਮੁਖੀ ਕੋਰਸ ਸੈਂਚੀਆਂ | : | ਪੰਚ ਖਾਲਸਾ ਦੀਵਾਨ | ੧੯੨੭ |
| ਗੁਰੂ ਸਾਹਿਬਾਨ | : | ਮੈਕਾਲਿਫ | ਲਾਹੌਰ |
| ਗੁਰੂ ਗਿਰਾਰਥ ਕੋਸ਼ | : | ਪੰ: ਤਾਰਾ ਸਿੰਘ ਨਰੋਤਮ | |
| ਗੁਰੂ ਗ੍ਰੰਥ ਸਾਹਿਬ ਕੋਸ਼ | : | ਪੰ: ਹਜ਼ਾਰਾ ਸਿੰਘ | |
| ਗੁਰੂ ਰਵਿਦਾਸ | : | ਪ੍ਰਿਥੀ ਸਿੰਘ ਆਜ਼ਾਦ | ਨੈਸ਼ਨਲ ਬੁਕ ਟਰੱਸਟ ਦਿੱਲੀ ੧੯੮੬ |
| ਗੋਸ਼ਟੀਆਂ | : | | ਭਾਸ਼ਾ ਵਿਭਾਗ ਪੰਜਾਬ |
| ਜਨਮ ਸਾਖੀ | : | | ਖਾਲਸਾ ਕਾਲਜ ਅੰਮ੍ਰਿਤਸਰ ੧੯੬੨ |
| ਜਨਮ ਸਾਖੀ ਗੁਰੂ ਨਾਨਕ | : | ਸੰ. ਡਾ. ਪਿਆਰ ਸਿੰਘ | ਗੁਰੂ ਨਾਨਕ ਦੇਵ ਯੂਨੀ. ਅੰਮ੍ਰਿਤਸਰ |
| ਜਨਮ ਸਾਖੀ ਭਾਈ ਮਨੀ ਸਿੰਘ ਵਾਲੀ | : | | ਲਾਹੌਰ |
| ਜਨਮ ਸਾਖੀ ਡੇਰਾ ਵਡਭਾਗ ਸਿੰਘ ਵਾਲੀ | : | ਬਾਬਾ ਸ੍ਰੀ ਚੰਦ ਜੀ ਦੀ | |
| ਜਪੁਜੀ ਟੀਕਾ ਦੀਬਾਚੇ | : | ਭਾਈ ਸ਼ੰਕਰ ਦਿਆਲ ਫੈਜਾਬਾਦੀ | |
| ਜੀਵਨ ਭਾਈ ਮੋਹਨ ਸਿੰਘ ਵੈਦ | : | ਮੁਨਸ਼ਾ ਸਿੰਘ ਦੁਖੀ | ਤਰਨਤਾਰਨ ੧੯੩੨ |
| ਜੀਵਨੀ ਸੈਣ ਭਗਤ ਜੀ | : | ਪਰਸ ਰਾਮ ਵੈਦ | ਸੈਲਾ ਖੁਰਦ, ਗੜ੍ਹਸ਼ੰਕਰ, ਹੁਸ਼ਿਆਰਪੁਰ |
| ਟੀਕਾ | : | ਪੰ: ਹਜ਼ਾਰਾ ਸਿੰਘ ਗਿਆਨੀ | |
| ਟੀਕਾ ਫਰੀਦਕੋਟ ਵਾਲਾ | : | | ਭਾਸ਼ਾ ਵਿਭਾਗ ਪੰਜਾਬ |
| ਟੀਕਾ ਭਗਤ ਬਾਣੀ | : | ਸੰਤ ਗਿ: ਭਗਵਾਨ ਸਿੰਘ ਵਿਸ਼ਾਰਦ | ਅੰਮ੍ਰਿਤਸਰ |
| ਟੀਕਾ ਭਗਤ ਬਾਣੀ | : | ਅੰਮ੍ਰਿਤਸਰ ਟਕਸਾਲ, | |

ਹਵਾਲਾ ਪੁਸਤਕ ਸੂਚੀ


ਭਾਗ ਦੂਜਾ

ਤਵਾਰੀਖ ਗੁਰੂ ਖਾਲਸਾ : ਗਿ: ਗਿਆਨ ਸਿੰਘ ਭਾਸ਼ਾ ਵਿਭਾਗ ਪੰਜਾਬ

ਨਾਮਦੇਵ : ਪ੍ਰਭਾਕਰ ਮਾਚਵੇ ਪੰ. ਯੂ. ਪਟਿਆਲਾ

ਪ੍ਰਾਚੀਨ ਜੀਵਨ ਕਥਾ ਰਵਿਦਾਸ ਜੀ : ਡਾ. ਧਰਮਪਾਲ ਸਿੰਗਲ ਪੰ. ਯੂ. ਚੰਡੀਗੜ੍ਹ ੧੯੮੫

ਪ੍ਰਾਚੀਨ ਬੀੜਾਂ : ਜੀ. ਬੀ. ਸਿੰਘ

ਪੁਰਾਤਨ ਜਨਮ ਸਾਖੀ : ਖਾਲਸਾ ਕਾਲਜ ਅੰਮ੍ਰਿਤਸਰ ਤੇ ਵਜ਼ੀਰ ਹਿੰਦ ਪ੍ਰੈਸ

ਪੁਰਾਤਨ ਬੀੜ ਦਾ ਇਤਿਹਾਸ : ਗਿ. ਗੁਰਦਿਤ ਸਿੰਘ

ਪ੍ਰਾਣ ਸੰਗਲੀ ਪੁਰਾਤਨ ਜਨਮ ਸਾਖੀ ਅਤੇ ਗੋਸ਼ਟਾਂ

ਪੰਜਾਬੀ ਸਾਹਿਤ ਦਾ ਇਤਿਹਾਸ ਤਿੰਨ ਭਾਗ : ਪੰ. ਯੂ. ਚੰਡੀਗੜ੍ਹ

ਪੰਜਾਬੀ ਸਾਹਿਤ ਦਾ ਇਤਿਹਾਸ : ਪੰ. ਕਰਤਾਰ ਸਿੰਘ ਦਾਖਾ ਲੁਧਿਆਣਾ ੧੯੫੯

ਬਾਣੀ ਭਗਤ ਕਬੀਰ ਜੀ : ਭਾਈ ਜੋਧ ਸਿੰਘ ਪੰ. ਯੂ. ਚੰਡੀਗੜ੍ਹ

ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ : ਕੇਸਰ ਸਿੰਘ ਛਿੱਬਰ ਪਰਖ, ਪੰ. ਯੂ. ਚੰਡੀਗੜ੍ਹ

ਬੁੱਧ ਸਿੰਘ ਰਚਨਾਵਲੀ (ਤਿੰਨ ਭਾਗ) : ਭਾਸ਼ਾ ਵਿਭਾਗ ਪਟਿਆਲਾ

ਭਗਤ ਬਾਣੀ ਸਟੀਕ : ਸੰਪਰਦਾਈ ਗਿ. ਪ੍ਰਤਾਪ ਸਿੰਘ, ਅੰਮ੍ਰਿਤਸਰ ੧੯੩੧

ਭਗਤ ਬਾਣੀ ਸਟੀਕ : ਸੰਤ ਸੰਪੂਰਣ ਸਿੰਘ ਜੀ ਸੰ. ਬਿ. ੧੯੮੮

ਭਗਤ ਮਾਲ : ਕੀਰਤ ਸਿੰਘ

ਭਗਤ ਮਾਲਾ ਟੀਕਾ : ਗਿ. ਨਰੈਣ ਸਿੰਘ

ਭਗਵਤ ਪੁਰਾਣ

ਭਾਈ ਜੋਧ ਸਿੰਘ ਸੌਰਭ ਗ੍ਰੰਥ : ਪੰ. ਯੂ. ਪਟਿਆਲਾ

ਭਾਈ ਵੀਰ ਸਿੰਘ ਰਚਨਾਵਲੀ : ਭਾਸ਼ਾ ਵਿਭਾਗ ਪੰਜਾਬ, ਪਟਿਆਲਾ

ਮਸਲੇ ਸ਼ੇਖ ਫਰੀਦ ਕੇ : ਭਾਸ਼ਾ ਵਿਭਾਗ ਪੰਜਾਬ, ਪਟਿਆਲਾ

ਮਹਿਮਾ ਪ੍ਰਕਾਸ਼ : ਸਰੂਪ ਦਾਸ ਭੱਲਾ

ਮਿਹਰਵਾਨ ਵਾਲੀ ਜਨਮ ਸਾਖੀ

ਮੀਰਾ ਬਾਈ ਜੈ ਦੇਵ ਤੇ ਨਾਮਦੇਵ: ਡਾ. ਜੀ. ਬੀ. ਸਿੰਘ ਖਾਲਸਾ ਟ੍ਰੈਕਟ ਸੁਸਾਇਟੀ,

ਪੈਂਫਲਟ ਅੰਮ੍ਰਿਤਸਰ
ਮੇਰਾ ਜੀਵਨ : ਪ੍ਰੋ. ਸਾਹਿਬ ਸਿੰਘ ਅੰਮ੍ਰਿਤਸਰ
ਰਵਿਦਾਸ ਪ੍ਰਗਾਸ : ਮਹੰਤ ਜਮਨਾ ਦਾਸ ਲੁਧਿਆਣਾ, ੧੯੩੨
ਵਾਰਾਂ ਭਾਈ ਗੁਰਦਾਸ : ਅੰਮ੍ਰਿਤਸਰ

ਹਿੰਦੀ

ਉਤਰੀ ਭਾਰਤ ਕੀ ਸੰਤ ਪਰੰਪਰਾ : ਪਰਸ਼ੂਰਾਮ ਚਤੁਰਵੇਦੀ ਅਲਾਹਾਬਾਦ, ੧੯੭੨
ਉਦਾਸੀ ਸੰਪ੍ਰਦਾਇ ਔਰ ਸਾਧੂ ਸੰਤ ਰੇਣ : ਡਾ. ਸਚਿਦਾ ਨੰਦ ਸ਼ਰਮਾ
ਅਸ਼ਟ ਛਾਪ ਔਰ ਸੰਪ੍ਰਦਾਇ : ਡਾ. ਦੀਨ ਦਿਆਲ ਗੁਪਤ
ਅਗਸਤ ਸੰਹਿਤਾ
ਅਲਵਾਰ ਪ੍ਰਬੰਧਮ
ਅਵਤਾਰਵਾਦ : ਸ੍ਰੀ ਰਾਮ ਪ੍ਰਕਾਸ਼ ਕਾਸ ਗੰਜ (ਯੂ. ਪੀ.)
ਸਤਿਆਰਥ ਪ੍ਰਕਾਸ਼ : ਸੁਆਮੀ ਦਇਆ ਨੰਦ
ਸਰਵੰਗੀ : ਸੰ. ਰਜਬ ਜੀ ਦਾਦੂ ਮਹਾਂਵਿਦਿਆਲਾ ਜੈਪੁਰ
ਸ੍ਰੀ ਗਰੀਬਦਾਸ ਜੀ ਕੀ ਬਾਣੀ : ਵੈਲਵੀਡੀਅਰ ਪ੍ਰੈਸ ਅਲਾਹਾਬਾਦ
ਸਾਧ ਮਤਾ ਹੈ ਸਾਰ : ਕਬੀਰ ਪੰਥੀ ਗ੍ਰੰਥ
ਸੂਰ ਸਾਗਰ- ਸੂਰਦਾਸ : ਵੈਂਕਟੇਸ਼ਵਰ ਪ੍ਰੈਸ, ਕਾਸ਼ੀ
ਸੰਤ ਨਾਮਦੇਵ : ਪੂਨਾ ਯੂਨੀਵਰਸਿਟੀ
ਸੰਤ ਨਾਮਦੇਵ : ਪ੍ਰਕਾਸ਼ਨ ਵਿਭਾਗ
ਹਸਤਲਿਖਤ ਹਿੰਦੀ ਗ੍ਰੰਥੋਂ ਕਾ ਸੰਖਿਪਤ ਵਿਵਰਣ : ਨਾਗਰੀ ਪ੍ਰ. ਸਭਾ ਕਾਸ਼ੀ
ਹਿੰਦੀ ਸਾਹਿਤਯ ਕਾ ਆਲੋਚਨਾਤਮਕ ਇਤਿਹਾਸ : ਡਾ. ਰਾਮ ਕੁਮਾਰ ਵਰਮਾ ਇਲਾਹਾਬਾਦ, ੧੯੭੧
ਹਿੰਦੀ ਸਾਹਿਤਯ ਕਾ ਨਿਰਗੁਣ ਸੰਤ ਕਾਵਯ : ਡਾ. ਪੀ. ਡੀ. ਬੜਥਵਾਲ ਲਖਨਊ, ੧੯੬੯
ਹਿੰਦੀ ਸਾਹਿੱਤ : ਡਾ. ਸ਼ਿਆਮ ਸੁੰਦਰ ਦਾਸ
ਹਿੰਦੀ ਸਾਹਿਤਯ ਕਾ ਇਤਿਹਾਸ : ਆ.ਰਾਮ ਚੰਦ੍ਰ ਸ਼ੁਕਲ, ਨਾਗਰੀ ਪ੍ਰ. ਸਭਾ ਕਾਸ਼ੀ, ੧੯੮੩
ਹਿੰਦੀ ਸਾਹਿਤਯ ਕਾ ਬ੍ਰਿਹਤ : ਨਾ. ਪ੍ਰ. ਸਭਾ, ਕਾਸ਼ੀ

ਹਵਾਲਾ ਪੁਸਤਕ ਸੂਚੀ


ਇਤਿਹਾਸ (ਚੌਥਾ ਭਾਗ)

ਹਿੰਦੀ ਕੀ ਨਿਰਗੁਣ ਕਾਵਿਧਾਰਾ ਔਰ ਉਸਕੀ ਦਾਰਸ਼ਨਿਕ ਪ੍ਰਿਸ਼ਠ ਭੂਮੀ : ਡਾ.ਗੋਬਿੰਦ ਤ੍ਰਿਗੁਣਾਇਤ ਕਾਨਪੁਰ, ੧੯੬੧

ਹਿੰਦੀ ਕੋ ਮਰਾਠੀ ਸੰਤੋਂ ਕੀ ਦੇਣ : ਡਾ. ਬਿਨਯ ਮੋਹਨ ਸ਼ਰਮਾ ਰਾਸ਼ਟਰ ਭਾਸ਼ਾ ਪਰੀਸ਼ਦ ਪਟਨਾ, ੧੯੫੭

ਹਿੰਦੀ ਸਾਹਿਤਯ ਮੇਂ ਕ੍ਰਿਸ਼ਨ ਭਗਤੀ

ਹਿੰਦੀ ਨਿਰਗੁਣ ਕਾਵਯ ਕਾ ਅਰੰਭ ਔਰ ਨਾਮਦੇਵ ਕੀ ਕਵਿਤਾ : ਡਾ. ਸੰ. ਕੇ. ਆੜਕਰ

ਹਿੰਦੀ ਪਦਾਵਲੀ ਪੂਨਾ ਯੂਨੀ. ੧੯੪੬ ਈ

ਹਿੰਦੀ ਭਾਸ਼ਾ ਔਰ ਸਾਹਿਤਯ ਕਾ : ਡਾ. ਅਜੁਧਿਆ ਸਿੰਘ ਹਰਿਔਧ ਕਾ.ਪ੍ਰ.ਸ.ਕਾਸੀ ੧੯੯੭ ਬਿ:

ਹਿੰਦੀ ਭਾਸ਼ਾ ਕਾ ਇਤਿਹਾਸ : ਡਾ. ਧੀਰੇਂਦਰ ਵਰਮਾ

ਕਬੀਰ : ਡਾ. ਰਾਮ ਕੁਮਾਰ ਵਰਮਾ ਇਲਾਹਾਬਾਦ, ੧੯੪੦

ਕਬੀਰ : ਆ.ਹਜਾਰੀ ਪ੍ਰਸ਼ਾਦ ਦਿਵੇਦੀ ਵਾਰਾਣਸੀ, ੧੯੭੧

ਕਬੀਰ : ਡਾ. ਸਰਨਾਮ ਸਿੰਘ ਰੰਜਨ ਪ੍ਰਕਾਸ਼ਨ ਆਗਰਾ, ੧੯੭੯

ਕਬੀਰ ਏਕ ਵਿਵੇਚਨ : ਪਰਸ਼ੂ ਰਾਮ ਚਤੁਰਵੇਦੀ ਰਾਧਾ ਕ੍ਰਿਸ਼ਨ ਪ੍ਰਕਾਸ਼ਨ

ਕਬੀਰ ਕੀ ਵਿਚਾਰਧਾਰਾ : ਡਾ. ਗੋਬਿੰਦ ਤਿਗੁਣਾਇਤ

ਕਬੀਰ ਕਸਉਟੀ : ੧੯੦੬

ਕਬੀਰ ਗ੍ਰੰਥਾਵਲੀ : ਸ਼ਿਆਮ ਸੁੰਦਰ ਦਾਸ ਕਾਸ਼ੀ ਨਾਗਰੀ ਪ੍ਰਚਾਰਣੀ ਸਭਾ, ੧੯੨੮

ਕਬੀਰ ਗ੍ਰੰਥਾਵਲੀ-ਟੀਕਾ : ਡਾ. ਪੁਸ਼ਪਪਾਲ ਸਿੰਘ, ਅਸ਼ੋਕ ਪ੍ਰਕਾਸ਼ਨ ਦਿੱਲੀ,੧੯੮੫

ਕਬੀਰ ਚਰਿਤ੍ਰ : ਗੰਗਾ ਸ਼ਰਣ ਸ਼ਾਸ਼ਤਰੀ

ਕਬੀਰ ਜੀਵਨ ਦਰਸ਼ਨ

ਕਬੀਰ ਦਰਸ਼ਨ : ਡਾ. ਰਾਮਜੀ ਲਾਲ ਸਹਾਇਕ, ਲਖਨਊ

ਕਬੀਰ ਦਰਸ਼ਨ : ਡਾ. ਦੀਨ ਦਿਆਲ ਗੁਪਤ

ਕਬੀਰ ਦਰਸ਼ਨ : ਰਾਮ ਜੀਵਤ ਸਹਾਇ

ਕਬੀਰ ਮਨਸੂਰ (੧੮੮੦ ਉਰਦੂ ਤੋਂ ਹਿੰਦੀ ਅਨੁ.) : ਪੰ. ਮਾਧਵਾਚਾਰਿਆ ੧੮੯੮

ਕਬੀਰ ਵਚਨਾਵਲੀ : ਡਾ. ਅਯੁਧਿਆ ਸਿੰਹ ਉਪਾਧਿਆਇ ਨਾ.ਪ੍ਰ.ਸਭਾਕਾਸ਼ੀ ੧੯੮੬

| | | | |
|---|---|---|---|
| ਗਿਆਨੇਸ਼੍ਵਰ ਵ ਗਿਆਨ ਦੇਵ | : | ਭਾਰਦਵਾਜ | |
| ਗੁਰਦੇਵ ਸ੍ਰੀ ਰਤਨਮੁਨੀ ਅਭਿਨੰਦਨ ਗ੍ਰੰਥ | : | ਸੁਸ਼ੀਲ ਕੁਮਾਰ | |
| ਚਿੰਤਾਮਣੀ ਯੋਗ | | | |
| ਜਿੰਦ ਕਬੀਰ | : | ਡਾ. ਚੰਦਰਾਬਲੀ ਪਾਂਡੇ | |
| ਤਾਮਿਲ ਪ੍ਰਬੰਧਮ | : | ਆਚਾਰਯਾ ਨਾਥ ਮੁਨੀ | |
| ਦਾਦੂ ਗ੍ਰੰਥਾਵਲੀ | | | |
| ਧਰਮ ਔਰ ਸਮਾਜ | : | ਆ. ਪੰ. ਸੁਖ ਲਾਲ ਸੰਘਵੀ (ਜੈਨ) | |
| ਨਾਮਦੇਵ ਗਾਥਾ | : | | ਮਹਾਂਰਾਸ਼ਟਰ ਸਰਕਾਰ |
| ਨਾਮਦੇਵ ਦਰਸ਼ਨ | : | | ਮਹਾਂਰਾਸ਼ਟਰ ਸਰਕਾਰ ਵਿਸ਼ਵਕਰਮਾ ਮੁਦ੍ਰਾਲਯ ਪੂਨਾ, ੧੯੭੦ |
| ਨਿਰਗੁਣ ਭਗਤੀ ਸਾਹਿੱਤ | : | ਡਾ. ਬਲਦੇਵ ਉਪਾਧਿਆਇ | |
| ਪਰਚੀਆਂ ਭਗਤਾ ਕੀਆਂ | : | ਅਨੰਤ ਦਾਸ | ੧੬੪੫ ਬਿ: |
| ਪ੍ਰਾਣ ਸੰਗਲੀ | : | ਸੰਤ ਸੰਪੂਰਣ ਸਿੰਘ | ਵੈਲਵੀਡੀਅਰ ਪ੍ਰੈਸ ਅਲਾਹਾਬਾਦ |
| ਪੀਪਾ ਬਾਣੀ ਸੰਗ੍ਰਿਹ | : | | ਨਾ. ਪ੍ਰ. ਸਭਾ ਕਾਸ਼ੀ |
| ਪੀਪਾ ਬਾਣੀ | : | ਡਾ. ਬੀ.ਪੀ. ਸ਼ਰਮਾ | ਚੰਡੀਗੜ੍ਹ, ੧੯੭੮ |
| ਪੰਜਾਬ ਪ੍ਰਾਂਤੀਯ ਹਿੰਦੀ ਸਾਹਿਤ ਕਾ ਇਤਿਹਾਸ | : | ਚੰਦਰਕਾਂਤ ਬਾਲੀ | |
| ਬੀਜਕ | : | ਕਬੀਰ | ਵੈਂਕਟੇਸ਼ਵਰ ਪ੍ਰੈਸ, ਬੰਬਈ, ੧੯੦੪ |
| ਭਕਤ ਰਤਨਾਵਲੀ | : | ਡਾ. ਬੀ.ਪੀ. ਸ਼ਰਮਾ | ਚੰਡੀਗੜ੍ਹ, ੧੯੮੨ |
| ਭਗਤ ਮਾਲ ਰਾਘਵਦਾਸ | : | ਸੰ. ਅਗਰਚੰਦ ਨਾਹਟਾ | |
| ਭਗਤ ਮਾਲ ਚਤਰਦਾਸ | : | | ਜੋਧਪੁਰ |
| ਭਗਤ ਮਾਲ ਨਾਭਾ ਜੀ | : | | ੧੬੯੦ ਬਿ: |
| ਭਗਤ ਮਾਲ ਟੀਕਾ | : | ਕੀਰਤ ਸਿੰਘ | |
| ਭਗਤ ਮਾਲ ਟੀਕਾ | : | ਪ੍ਰਿਯਾ ਦਾਸ | ੧੭੬੯ ਬਿ: |
| ਭਗਤ ਮਾਲ ਟੀਕਾ | : | ਰਾਮ ਨਰਾਇਣ ਦਾਸ | |
| ਭਗਵਤ ਸੰਪਰਦਾਏ | : | ਡਾ. ਬਲਦੇਵ ਉਪਾਧਿਆਇ | ਨਾ. ਪ੍ਰ. ਸਭਾ ਕਾਸ਼ੀ, ਬਿ: ੨੦੧੦ |

ਹਵਾਲਾ ਪੁਸਤਕ ਸੂਚੀ


ਭਗਵਾਨ ਰੈਦਾਸ ਕੀ ਸਤਯਕਥਾ : ਰਾਮ ਚਰਣ ਕੁਰੀਲ ੧੯੫੦
ਭਾਰਤ ਕੇ ਸੰਤ ਮਹਾਤਮਾ : ਸੰ. ਮਧੁਕਰ ਮਿਸ਼ਰ
ਭਾਰਤੀ ਸੰਸਕ੍ਰਿਤੀ ਔਰ ਸਾਧਨਾ : ਮਹਾਂਪੰਡਤ ਗੋਪੀ ਨਾਥ ਕਵੀਰਾਜ ਹਿੰਦੀ ਪ੍ਰੀਸ਼ਦ ਬਿਹਾਰ, ਪਟਨਾ
ਮਹਾਂਰਾਸ਼ਟਰੀ ਵਾਰਕਰੀ ਸੰਪ੍ਰਦਾਇ
ਮਧਕਾਲੀਨ ਸੰਤ ਸਾਹਿਤਯ : ਰਾਮ ਖੇਲਾਵਨ ਪਾਂਡੇ
ਮਰਾਠੀ ਸੰਤੋਂ ਕੀ ਹਿੰਦੀ ਬਾਣੀ
ਮਰਾਠੀ ਕਾ ਭਗਤੀ ਸਾਹਿੱਤ
ਮਰਾਠੀ ਚਰਿੱਤ੍ਰ
ਮਰਾਠੀ ਭਗਤੀ ਸਾਹਿਤਯ : ਪ੍ਰੋ. ਬਲਵੰਤ ਪਟਵਰਧਨ ਬੰਬਈ ਯੂਨੀ.
ਮੀਰਾ ਪਦਾਵਲੀ : ਮੁਨਸ਼ੀ ਬੇਣੀ ਪ੍ਰਸ਼ਾਦ
ਮੀਰਾ ਬਾਈ ਜੀਵਨ ਬ੍ਰਿਤ ਔਰ ਕਾਵਯ : ਕਲਯਾਣ ਸਿੰਹ ਸੇਖਾਵਤ
ਮੀਰਾ ਬ੍ਰਿਹਤ ਪਦਾਵਲੀ : ਡਾ. ਪਦਮਾਵਤੀ ਸ਼ਬਨਮ
ਰੱਜਬ ਬਾਣੀ : ਬ੍ਰਿਜ ਲਾਲ ਵਰਮਾ, ਕਾਨਪੁਰ
ਰਵਿਦਾਸ ਦਰਸ਼ਨ : ਪ੍ਰਿਥਵੀ ਸਿੰਹ ਅਜ਼ਾਦ ਚੰਡੀਗੜ੍ਹ, ੧੯੭੩
ਰਾਮਾਨੰਦ ਸੰਪ੍ਰਦਾਇ : ਡਾ. ਬਦਰੀ ਨਾਰਾਇਣ ਸ੍ਰੀ ਵਾਸਤਵ ਪ੍ਰਯਾਗ, ੧੯੭੫
ਰਾਮਾਨੰਦ ਕੀ ਹਿੰਦੀ ਰਚਨਾਏਂ : ਡਾ.ਪੀ. ਡੀ. ਬੜਥਵਾਲ ਨਾਗਰੀ ਪ੍ਰਚਾਰਣੀ ਸਭਾ ਕਾਸ਼ੀ, ੨੦੧੨ ਬਿ:
ਰਾਮ ਭਗਤ ਸ਼ਾਖਾ : ਰਾਮ ਨਿਰੰਜਨ ਪਾਂਡੇ ਹੈਦਰਾਬਾਦ ਯੂਨੀ.
ਰਾਮ ਭਗਤੀ ਸ਼ਾਖਾ ਮੇਂ ਮਧੁਰ ਉਪਾਸਨਾ : ਡਾ. ਭੁਵਨੇਸ਼ਰ ਦਾਸ ਮਿਸ਼ਰ, ਬਿਹਾਰ ਰਾਸ਼ਟਰ ਭਾਸ਼ਾ ਪ੍ਰੀਸ਼ਦ , ਪਟਨਾ
ਰੈਦਾਸ : ਡਾ. ਯੋਗੇਂਦ੍ਰ ਸਿੰਹ ਦਿੱਲੀ, ੧੯੭੨
ਵਿਸ਼ਰਾਮ ਹਿੰਦੀ ਕੋਸ਼
ਵਿਸ਼ਵ ਹਿੰਦੀ ਕੋਸ਼
ਵਿਚਾਰ ਵਿਮਰਸ਼ : ਡਾ.ਚੰਦਰਾਬਲੀ ਪਾਂਡੇ, ਹਿੰਦੀ ਸਾਹਿਤ ਸੰਮੇਲਨ

ਸੰਸਕ੍ਰਿਤ
ਰਾਮਾਚਰਨ : ਰਾਮਾਨੰਦ,
: ਟੀਕਾ ਪੰਡਤ ਟਹਿਲਦਾਸ ਪੰਡਤ ਰਾਮਨਾਰਾਇਣ
ਭਵਿਸ਼ ਪੁਰਾਣ

ਫਾਰਸੀ ਪੁਸਤਕਾਂ

ਸਵਾਨਿ ਫਰੀਦ : ਵਹੀਦ ਅਹਿਮਦ ਮਸਊਦ ਸਾਹਿਬ

ਖਜੀਨਾ ਤੁਲ ਅਸੁਫੀਆ ਜਿਲਦ ਅੱਵਲ : ਮੌਲਵੀ ਗੁਲਾਮ ਸਰਵਰ ੧੯੨੫

ਖੈਰੁਲ ਮਜੁਲਸ : ਹਮੀਦ ਸ਼ਾਇਰ ਕਲੰਦਰ ਅਨੁ:ਪ੍ਰੀਤਮ ਸਿੰਘ (ਪੰਜਾਬੀ) ਗੁਰੂ ਨਾਨਕ ਦੇਵ ਯੂਨੀ. ਅੰਮ੍ਰਿਤਸਰ

ਤਜ਼ਕਰਾ ਤੁਲ ਫੁਕਰਾ : ਮੌਲਾਨਾ ਰਸ਼ੀਦ

ਤਾਰੀਖ਼ੇ ਕੁਮਲਾ

ਤੌਜ਼ਕਿ ਜਹਾਂਗੀਰੀ

ਦਬਿਸਤਾਨ ਮਜਾਹਬ : ਮੁਹਸਨ ਫਾਨੀ ਨਵਲ ਕਿਸ਼ੋਰ ਪ੍ਰੈਸ ਕਾਨਪੁਰ, ੧੯੦੪

ਨਿਜ਼ਾਮੀ ਬੰਸਰੀ : ਹਸਨ ਨਿਜ਼ਾਮੀ

ਉਰਦੂ

ਹਜ਼ਰਤ ਗੁਰੂ ਨਾਨਕ : ਕਾਦੀਆਨੀ ਸ਼ਾਖ

ਅੰਗਰੇਜ਼ੀ ਪੁਸਤਕਾਂ

ਆਦਿ ਗ੍ਰੰਥ : ਡਾ.ਟਰੰਪ (ਜਰਮਨ ਵਾਸੀ) ਲੰਡਨ ੧੮੮੭

ਆਰ ਕਿਆਲੋਜੀਕਲ ਸਰਵੇ ਆਫ ਇੰਡੀਆ : ਨਿਊਸੀਰੀਜ਼ ਨਾਰਥ ਵੈਸਟ ਰੇਲਵੇ ਭਾਗ ੨

ਐਸੇ ਔਨ ਦ ਰੀਲੀਜਨਜ਼ ਆਫ ਹਿਦੂਜ਼ : ਐਚ.ਐਸ. ਵਿਲਸਨ, ਕਲਕੱਤਾ, ੧੯੫੮

ਏ ਹਿਸਟਰੀ ਆਫ ਹਿੰਦੀ ਲਿਟਰੇਚਰ : ਐਫ.ਈ.ਕੀ. ਵਾਈ ਐਮਸੀਏ ਪਬਲੀਕੇਸ਼ਨ ਹਾਉਸ ਕਲਕੱਤਾ, ੧੯੩੩

ਏ ਬਰੀਫ ਸਕੈਚ ਆਫ ਦ ਹਿਸਟਰੀ ਆਫ ਇੰਡੀਆ : ਪ੍ਰੋ.ਕੇ.ਸੀ. ਮੰਨਾ ਤੇ ਡੀ. ਐਨ. ਰੌਇ, ਭਵਾਨੀਪੁਰ

ਇੰਡੋ-ਆਰੀਅਨਜ਼ ਐਂਡ ਹਿੰਦੀ : ਡਾ. ਸੁਨੀਤੀ ਕੁਮਾਰ ਚੈਟਰਜੀ

ਸਿੱਖ ਰਿਲੀਜਨ : ਡਾ. ਐਮ.ਏ. ਮੈਕਾਲਿਫ ੧੯੦੭ ਈ.

ਸੂਫੀਇਜ਼ਮ : ਲਾਜਵੰਤੀ ਰਾਮਾ ਕ੍ਰਿਸ਼ਨਾ

ਹਿਸਟਰੀ ਆਫ ਇੰਡੀਆ : ਐਲਫਿਨਸਟੋਨ

ਹਵਾਲਾ ਪੁਸਤਕ ਸੂਚੀ


ਹਿਸਟਰੀ ਆਫ਼ ਦ ਸਿਖਸ : ਜੇ.ਡੀ. ਕਨਿੰਘਮ ੧੮੫੯ ਈ.

ਕੇ.ਜੇ.ਆਰ.ਏ.ਮਹੇਸ਼ : ਡਾ. ਜੇ. ਐਨਾ. ਫਰਕਹਰ

ਕਬੀਰ : ਡਾ. ਕਸ਼ਿਤੀ ਮੋਹਨ ਸੇਨ

ਕਬੀਰ ਬਾਣੀ : ਰਾਬਿੰਦਰ ਨਾਥ ਟੈਗੋਰ

ਗੁਰੂ ਨਾਨਕ ਬਾਣੀ : ਇੰਦੂ ਭੂਸਨ ਬੈਨਰਜੀ

ਰੀਲੀਜਸ ਥਾਟਸ ਐਂਡ ਲਾਈਫ ਇਨ ਇੰਡੀਆ : ਮੋਨੀਅਰ ਵਿਲੀਅਮਜ

ਲਾਈਫ਼ ਐਂਡ ਟਾਈਮਜ਼ ਆਫ਼ ਸ਼ੇਖ ਫਰੀਦੁਦੀਨ ਸ਼ਕਰਗੰਜ : ਖਲੀਕ ਅਹਿਮਦ ਨਿਜਾਮੀ ਐਕਸ ਪ੍ਰੋ. ਵੀ. ਸੀ. ਏ. ਐਮ. ਯੂ. ਅਲੀਗੜ੍ਹ, ੧੯੫੫, ੧੯੭੭

ਹੱਥ ਲਿਖਤ ਹਵਾਲਾ ਸਾਹਿੱਤ

ਆਦਿ ਬੀੜ ਹੱਥ ਲਿਖਤ ਪਟਿਆਲਾ

ਸਰਣਿ ਗੁਟਕਾ : ਭਗਤ ਸੈਣ ਜੀ (ਗੁਰਮੁਖੀ)

ਸਰਬ ਗੁਣ ਗੁਟਕਾ

ਸਾਖੀਆਂ ਗੁਰੂ ਵੰਸ਼ ਕੀਆਂ : ਬਾਬਾ ਪ੍ਰੇਮ ਸਿੰਘ

ਸੁਰਤ ਰਾਮ ਦਾ ਗ੍ਰੰਥ

ਸੈਣ ਸਾਗਰ

ਹਰਸਹਾਇ ਵਾਲੀ ਪੋਥੀ

ਕਬੀਰ ਰਵਿਦਾਸ ਸੰਵਾਦ : ਸੈਣ ਜੀ ਲਿਖਤ

ਕਵੀਰਾਜ ਗੋਪੀਨਾਥ ਦੀਆਂ ਲਿਖਤਾਂ

ਗੋਇੰਦਵਾਲ ਵਾਲੀਆਂ ਪੋਥੀਆਂ

ਜਨਮ ਸਾਖੀ ਇੰਡੀਆ ਆਫਿਸ ਲਾਇਬਰੇਰੀ ਲੰਡਨ

ਜਨਮ ਸਾਖੀ : ਬੁਰਹਾਨਪੁਰ

ਜਨਮ ਸਾਖੀ : ਭਾਸ਼ਾ ਵਿਭਾਗ ਪਟਿਆਲਾ

ਜਨਮ ਸਾਖੀ ਵਲੈਤ ਵਾਲੀ

ਜੋਧਪੁਰ ਪੁਰਾਤੱਤਵ ਪ੍ਰਤਿਸ਼ਠਾਨ ਪੋਥੀ

ਦਾਦੂ ਦੇਹੁਰੇ ਵਾਲੀ ਪੋਥੀ

ਪ੍ਰਾਚੀਨ ਪ੍ਰਤਿਸ਼ਠਾਨ : ਜੈਪੁਰ

ਪ੍ਰਾਣ ਸੰਗਲੀ

ਪੁਰਾਤਨ ਜਨਮ ਸਾਖੀ : (ਲੇਖਕ ਪਾਸ ਮੌਜੂਦ)

ਬੰਨੋ ਵਾਲੀ ਬੀੜ
ਭਾਈ ਦਰਬਾਰੀ (ਵੈਰੋਕੇ) ਦਾ ਗ੍ਰੰਥ
ਲਾਹੌਰ ਵਾਲੀ ਬੀੜ : ਪਟਿਆਲਾ

ਪੱਤਰ-ਪੱਤ੍ਰਕਾਵਾਂ
ਪੰਜਾਬੀ
ਸੁਤੰਤਰ (ਨਾਮਦੇਵ ਅੰਕ) : ਸੰਤ ਸੰਪੂਰਨ ਸਿੰਘ
ਸਿੰਘ ਸਭਾ ਪੱਤ੍ਰਿਕਾ : (ਪ੍ਰਿੰ. ਤੇਜਾ ਸਿੰਘ ਅੰਕ)
ਖਾਲਸਾ ਐਡਵੋਕੇਟ (ਅੰਮ੍ਰਿਤਸਰ) : ਦੰਭ ਪ੍ਰਪੰਚ ਤੇ ਗੁਰਮਤਿ ਦਿਗਵਿਜੇ ਲੇਖ ਭਾਈ ਰਣਧੀਰ ਸਿੰਘ
ਖਾਲਸਾ ਸਮਾਚਾਰ : ੧. ਭਗਤਾਂ ਬਾਰੇ ਲੇਖ ਨਿਹਾਲ ਸਿੰਘ ਸੂਰੀ
੨. ਜੀ. ਬੀ. ਸਿੰਘ ਦਾ ਲੇਖ ੨੬-੧੦-੧੯੧੦
੩. ਸ਼ੰਕਰ ਦਿਆਲ ਫੈਜਾਬਾਦੀ ਦਾ ਲੇਖ (੧੩-੧੦-੧੯੧੦)
ਖੋਜ ਦਰਪਣ : ਗੁਰੂ ਨਾਨਕ ਦੇਵ ਯੂ. ਅੰਮ੍ਰਿਤਸਰ, ਜਨਵਰੀ (1987)
ਨਾਮਦੇਵ (ਟ੍ਰੈਕਟ) : ਅੰਕੜ ਖਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ
ਪੰਜ ਦਰਿਆ ੧੯੫੨ : ਭਾਈ ਜੋਧ ਸਿੰਘ ਦਾ ਲੇਖ
ਪੰਜਾਬੀ ਦੁਨੀਆਂ ਪਟਿਆਲਾ ੧੯੫੩: ਪ੍ਰਿੰ. ਤੇਜਾ ਸਿੰਘ ਦਾ ਲੇਖ (੧)
ਪ੍ਰਿੰ. ਤੇਜਾ ਸਿੰਘ ਅੰਕ (੨)
ਪੰਥ ਸੇਵਕ ਅਖਬਾਰ ੧੯੧੭
ਫੁਲਵਾੜੀ ('ਲਾਹੌਰ') : ਇਤਿਹਾਸ ਨੰਬਰ (ਅਕਾਲੀ ਕੌਰ ਸਿੰਘ ਦਾ ਬੀੜਾਂ ਬਾਰੇ ਲੇਖ)

ਹਿੰਦੀ
ਸੁਧਾਕਰ ਪੱਤ੍ਰ : ਡਾ. ਸ਼ਿਵ ਸ਼ੰਭੂ ਨਾਥ ਭਾਰਦਵਾਜ ਪੂਨਾ ੧੯੯੮,੯੯
ਸੰਚੇਤਨਾ : ਫਰਵਰੀ ੧੯੯੦
ਕਬੀਰ ਪੰਥੀ : ਜਬਲਪੁਰ ਮੁੰਗੇਰ ਵਿਸ਼ੇਸ਼ ਅੰਕ ਨੰ. ਸੱਤ ੧੯੭੦
ਕਲਿਆਣ : ਗੋਰਖਪੁਰ ਸੰਤ ਅੰਕ ੧੯੧੩
ਪੂਨਾ ਵਿਦਿਅਕ ਪੱਤ੍ਰਿਕਾ

ਹਵਾਲਾ ਪੁਸਤਕ ਸੂਚੀ

| | | |
|---|---|---|
| ਭਾਰਤੀ ਬੰਬਈ | : | ਕੇ.ਐਮ.ਮੁਨਸ਼ੀ ਦਾ ਲੇਖ 'ਕੁਝ ਸੰਤ ਬਾਰੇ' ੧੯੬੦<br>ਅਨੰਦ ਸੁਆਮੀ ਦਾ ਲੇਖ 'ਹਿਮਾਲੀਆ ਕੇ ਸਿੱਧ ਯੋਗੀ'<br>ਜੁਲਾਈ ੧੯੬੧ |
| ਭਾਰਤੀ ਇਤਿਹਾਸ ਸੰਸ਼ੋਧਨ ਮੰਡਲ<br>(ਤਿਮਾਹੀ ਅੰਕ) | : | ਜਿਲਦ ਪੰਜ-ਪਾਂਡੂਰੰਗ ਸ਼ਰਮਾ ਦਾ ਲੇਖ |
| ਲੋਕ ਸਿਕਸ਼ਨ | : | ਐਮ. ਜੀ. ਬਰਤਕ ਦਾ ਲੇਖ ਮਈ ੧੯੪੦ |
| ਅੰਗਰੇਜ਼ੀ | | |
| ਸਿੱਖ ਰੀਵੀਊ | : | ਕਲਕੱਤਾ, ਅਪ੍ਰੈਲ ੧੯੧੫ |
| ਕਵੈਸਟ ਲੰਡਨ | : | ਪੰ. ਜੈ ਚੰਦਰ ਚੈਟਰਜੀ ਦਾ ਲੇਖ ਤੇ ਉਸਦਾ ਉਤਰ<br>੨੨-੯-੧੯੧੦ |
| ਦ ਟ੍ਰਿਬਿਊਨ | : | ੧. ਜਸਟਿਸ ਭਿੰਡੇ ਦਾ ਲੇਖ ੩੦-੧੨-੪੫<br>੨. ਗਿ. ਗੁਰਦਿੱਤ ਸਿੰਘ ਦਾ ਲੇਖ ੧੮-੧੨-੭੩<br>੩. ਡਾ. ਮੋਹਨ ਸਿੰਘ ਦੀਵਾਨਾ ਦਾ ਲੇਖ ੧੯੬੦ |

# ਦੂਜੀ ਐਡੀਸ਼ਨ ਬਾਰੇ

ਇਸ ਪੁਸਤਕ ਦੀ ਪਹਿਲੀ ਐਡੀਸ਼ਨ ਛਾਪੇ ਜਾਣ ਪਿਛੋਂ ਜਲਦੀ ਖ਼ਤਮ ਹੋ ਗਈ ਸੀ। ਦੂਜੀ ਐਡੀਸ਼ਨ ਤਿਆਰ ਕਰਨ ਸਮੇਂ, ਵਿੱਚ ਆਈ ਸਮੱਗਰੀ, ਸੋਧੀ ਤੇ ਸਵਾਰੀ ਗਈ ਹੈ, ਵੱਡੀ ਤਬਦੀਲੀ ਨਾਮ ਦੇਵ, ਕਬੀਰ ਜੀ ਅਤੇ ਫ਼ਰੀਦ ਜੀ ਆਦਿ ਬਾਰੇ ਖੋਜ ਤੇ ਵਿਚਾਰ ਸਮੱਗਰੀ ਨੂੰ ਵੱਖੋ-ਵੱਖਰੀਆਂ ਥਾਵਾਂ ਤੋਂ ਇੱਕ-ਇੱਕ ਥਾਂ ਕਰ ਦਿੱਤਾ ਹੈ।

ਪਹਿਲੀ ਐਡੀਸ਼ਨ ਵਿੱਚ, ਇਸ ਪੁਸਤਕ ਬਾਰੇ ਵਿਦਵਾਨਾਂ ਤੇ ਪੰਥ ਹਿਤੈਸ਼ੀਆਂ ਦੀਆਂ ਰਾਵਾਂ, ਆਦਿ ਨੂੰ ਪੁਸਤਕ ਦੇ ਆਰੰਭ ਵਿੱਚ ਛਾਪਿਆ ਗਿਆ ਸੀ। ਇਸ ਪੁਸਤਕ ਦੇ ਅਧਿਐਨ ਬਾਰੇ ਜਿਨ੍ਹਾਂ ਵਿਦਵਾਨਾਂ ਤੇ ਮੁੱਖ ਹਸਤੀਆਂ ਦੀਆਂ ਲਿਖੀਆਂ ਹੋਈਆਂ ਰਾਵਾਂ ਆਦਿ ਪੁਸਤਕਾਂ ਵਿੱਚ ਪਹਿਲਾਂ ਛਪੀਆਂ ਸਨ, ਹੁਣ ਇਸ ਪੁਸਤਕ ਦੇ ਪਿਛਲੇ ਭਾਗ ਵਿੱਚ ਛਾਪੀਆਂ ਗਈਆਂ ਹਨ; ਕਿਉਂਕਿ, ਆਰੰਭ ਵਿੱਚ ਇੱਕ ਨਵੇਂ ਉੱਠੇ ਮਸਲੇ ਬਾਰੇ ਚਰਚਾ ਕਰਨੀ ਜ਼ਰੂਰੀ ਸੀ।

ਇਸ ਐਡੀਸ਼ਨ ਨੂੰ ਇਹ ਰੂਪ ਦੇਣ ਲਈ ਡਾ: ਤ੍ਰਿਲੋਚਨ ਸਿੰਘ ਜੀ 'ਤਰਸੀ' ਤੇ ਸ੍ਰ: ਤੇਜਾ ਸਿੰਘ ਜੀ 'ਤਿਲਕ' (ਐਮ. ਏ. ਹਿੰਦੀ, ਪੰਜਾਬੀ, ਬਰਨਾਲਾ) ਦਾ ਦਿੱਤਾ ਯੋਗਦਾਨ ਸ਼ਲਾਘਾਯੋਗ ਹੈ।

ਪਹਿਲੀ ਐਡੀਸ਼ਨ ਵੱਧ ਤੋਂ ਵੱਧ ਲੋਕਾਂ ਦੇ ਹੱਥਾਂ ਵਿੱਚ ਪਹੁੰਚਾਉਣ ਤੇ ਇਸ ਐਡੀਸ਼ਨ ਦੇ ਛਾਪਣ ਵਿੱਚ ਜਿਨ੍ਹਾਂ ਸੱਜਣਾਂ ਨੇ ਭਰਪੂਰ ਪ੍ਰੇਰਨਾ ਦਿੱਤੀ, ਉਨ੍ਹਾਂ ਵਿੱਚ ਸ੍ਰ: ਅਮਰੀਕ ਸਿੰਘ ਜੀ 'ਰੀਹਲ' (ਹਿਚਨ) ਇੰਗਲੈਂਡ ਦਾ ਨਾਮ ਖਾਸ ਵਰਣਨ ਯੋਗ ਹੈ।

ਲੰਡਨ ਦੇ ਗੁਰਦੁਆਰਾ ਸਾਹਿਬ ਵੂਲਵਿੱਚ ਦੀ ਸੰਗਤ ਨੇ ਪਹਿਲੀ ਐਡੀਸ਼ਨ ਦਾ ਵੀ ਖਾਸ ਤੌਰ ਤੇ ਸੁਆਗਤ ਕੀਤਾ ਸੀ ਅਤੇ ਇਸ ਐਡੀਸ਼ਨ ਲਈ ਵੀ ਸਹਾਇਕ ਹੋਏ ਹਨ। ਜਿਨ੍ਹਾਂ ਵਿੱਚ ਸ੍ਰ: ਪ੍ਰੀਤਮ ਸਿੰਘ 'ਮਠਾਰੂ' ਅਤੇ ਸ੍ਰ: ਮਹਿੰਦਰ ਸਿੰਘ 'ਰੀਹਲ' ਜੈਸੀਆਂ ਜ਼ਿੰਮੇਵਾਰ ਸਖਸ਼ੀਅਤਾਂ ਦੇ ਸਨੇਹ ਦਾ ਹਾਰਦਿਕ ਧੰਨਵਾਦ।

ਪ੍ਰਾਰਥਕ,

(ਗੁਰਦਿੱਤ ਸਿੰਘ ਗਿਆਨੀ)

ਜੀ ਨਾਲ ਮੇਲ ਏਸ ਯਾਤਰਾ ਦੇ ਨੇੜੇ-ਤੇੜੇ ਭੀ ਹੋਇਆ ਸੀ। ਸਤਿਨਾਮ ਦੀ ਪ੍ਰਾਪਤੀ ਪਿੱਛੋਂ ਨਾਮਦੇਵ ਜੀ ਮਹਾਰਾਸ਼ਟਰ ਵਲ ਜੇ ਗਏ ਹੋਣਗੇ ਤਾਂ ਛੇਤੀ ਹੀ ਗੁਰੂ ਨਾਨਕ ਜੀ ਦੇ ਨਿਵਾਸ ਸਥਾਨ ਵਾਲੇ ਬਟਾਲਾ ਪਰਗਣੇ ਦੇ ਘੁਮਾਣ ਪਿੰਡ ਵਿੱਚ ਆ ਰਹੇ ਅਤੇ ਏਥੇ ਹੀ ਦੇਹ ਤਿਆਗੀ।

ਨਾਮਦੇਵ ਜੀ ਦੇ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਪਦੇ ਤੇ ਹੋਰ ਹਿੰਦੀ ਬਾਣੀ ਹੈ। ਇਸ ਨਾਮਦੇਵ ਜੀ ਦੇ ਮਰਾਠੀ ਪਦੇ ਵੱਧ ਤੋਂ ਵੱਧ ਪੰਜ ਸੌ ਕਹੇ ਜਾਂਦੇ ਹਨ। ਨਾਮਦੇਵ ਕਿਤਨੇ ਹੋਏ? ਦੋ ਜਾਂ ਛੇ ਸੱਤ, ਸਾਡਾ ਇਸ ਨਾਲ ਕੋਈ ਵਿਰੋਧ ਨਹੀਂ। ਸ਼ਾਇਦ ਇਸ ਤੋਂ ਵੀ ਵੱਧ ਹੋਏ ਹੋਣ। ਚਮਤਕਾਰ ਭਿੰਨੀ ਹਸਤੀ ਅਧਿਆਤਮ ਪ੍ਰਾਪਤੀਆਂ ਵਾਲੀ ਬਾਣੀ ਰਚਨ ਵਾਲੇ, ਨਾਮਦੇਵ ਜੀ, ਇਕੋ ਸਨ, ਜਿੰਨਾਂ ਦੇ ਏਨ੍ਹਾਂ ਹੀ ਭਾਵਾਂ ਦੇ ਮਰਾਠੀ ਅਭੰਗ ਰਚੇ ਹੋਏ ਮਿਲਦੇ ਹਨ, ਦੂਜੇ ਪਾਸੇ ਮਰਾਠੀ ਸ਼ਬਦਾਵਲੀ ਅਤੇ ਪੰਜਾਬੀ ਰੰਗ ਵਾਲੀ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਬਾਣੀ ਪ੍ਰਾਪਤ ਹੈ। ਇਸ ਤੋਂ ਸਾਰੇ ਸ਼ੰਕੇ ਦੂਰ ਹੋ ਜਾਂਦੇ ਹਨ ।

ਮਰਾਠੀ ਲਫਜ਼ਾਂ ਵਿੱਚ ਬਾਣੀ ਕਿਸੇ ਗੈਰ ਮਰਾਠੀ ਵਲੋਂ ਰਚਨ ਦਾ ਸੁਆਲ ਹੀ ਨਹੀਂ ਉਠਦਾ। ਦੁਆਰਕਾ ਨਗਰੀ ਦੀ ਯਾਤਰਾ ਵਿੱਚ ਪਗੜੀ ਵਾਲੇ ਮੁਗਲਾਂ ਨੂੰ ਏਹੋ ਨਾਮਦੇਵ ਹੀ ਹੈਰਾਨੀ ਨਾਲ ਦੇਖ ਸਕਦੇ ਸਨ। 'ਦਵਾਰਕਾ ਨਗਰੀ ਕਾਹੇ ਕੇ ਮੁਗੋਲ'। ਜੋ ਘਟਨਾਵਾਂ ਇਸ ਰੰਗ ਦੀ ਬਾਣੀ ਵਿੱਚ ਆਈਆਂ ਹਨ, ਉਹ ਭੀ ਹੋਰ ਕਿਸੇ ਨਾਲ ਨਹੀਂ ਵਾਪਰ ਸਕਦੀਆਂ, ਇਹ ਰਚਨਾ ਆਪਣੇ ਆਪ ਵਿਚ ਪ੍ਰਮਾਣ ਹਨ।

ਇਹ ਹਕੀਕਤ ਹੁਣ ਦੁਬਿਧਾ ਗ੍ਰਸਤ ਨਹੀਂ ਰਹੀ ਕਿ ਪੰਜਾਬ ਆਉਣ ਵਾਲੇ ਤੇ ਗੁਰੂ ਗ੍ਰੰਥ ਸਾਹਿਬ ਵਾਲੀ ਬਾਣੀ ਦਾ ਰਚਿਤਾ ਕੋਈ ਨਕਲੀ ਨਾਮਦੇਵ ਸੀ ਜਾਂ ਮਰਾਠਾ ਨਹੀਂ ਸੀ। ਪੂਨਾ ਯੂਨੀਵਰਸਿਟੀ ਦੇ ਪ੍ਰੋਫੈਸਰ ਰਾਜ ਨਰਾਇਣ ਮੋਰਯ ਨੇ ਆਪਣੇ ਖੋਜ ਗ੍ਰੰਥ ਵਿੱਚ ਇਸ ਮਸਲੇ ਬਾਰੇ ਕਿ ਇਹ ਪਦੇ ਨਾਮਦੇਵ ਜੀ ਦੀ ਰਚਨਾ ਹੈਨ,ਚਰਚਾ ਕਰਦਿਆ ਮੰਨਿਆ ਹੈ:

ਜਿਵੇਂ ਖੋਜੀ ਦਸਦੇ ਹਨ, ਨਾਮਦੇਵ ਦੋ ਨਹੀ ਛੇ ਸੱਤ ਹੋਏ ਹਨ। ਜਿਸ ਨਾਮਦੇਵ ਜੀ ਦੀ ਬਾਣੀ ਨਾਲ ਮਿਲਦੀ ਜੁਲਦੀ ਮਰਾਠੀ ਰਚਨਾ ਹਿੰਦੀ, ਅਭੰਗ ਕਹੇ ਜਾਂਦੇ ਹਨ। ਉਹ ਨਾਮਦੇਵ ਜੀ ਪੰਡਰਪੁਰ ਭਲੇ ਹੀ ਆਉਂਦੇ ਜਾਂਦੇ ਰਹੇ ਹੋਣ, ਪਰ ਇਥੇ ਟਿਕ ਕੇ ਨਹੀਂ ਰਹੇ। ਇਹ ਉਹ ਨਾਮਦੇਵ ਜੀ ਭੀ ਨਹੀਂ ਸਨ, ਜੋ ਧਾੜੇ ਮਾਰਦੇ ਦੱਸੇ ਗਏ ਹਨ। ਲੋਕ ਮਾਨਯ ਤਿਲਕ ਨੇ ੧੯੧੯ ਵਿੱਚ ਅੰਮ੍ਰਿਤਸਰ ਇੰਡੀਅਨ ਨੈਸ਼ਨਲ ਕਾਂਗਰਸ ਦੀ ਪ੍ਰਧਾਨਗੀ ਭਾਸ਼ਨ ਵਿੱਚ ਇਹ ਭਰਮ ਕਟਿਆ ਸੀ। ਭਾਸ਼ਣ ਵਿੱਚ ਉਨ੍ਹਾਂ ਕਿਹਾ ਸੀ, 'ਨਾਮਦੇਵ ਜੀ ਨੇ ਦੱਖਣ ਅਤੇ ਪੰਜਾਬ ਨੂੰ ਜੋੜਿਆ ਹੋਇਆ ਹੈ'।

ਨਾਮਦੇਵ ਜੀ ਦੀ ਆਪਣੀ ਬਾਣੀ ਤੋਂ ਇਲਾਵਾ ਉਨ੍ਹਾਂ ਦੇ ਸਾਥੀ ਤ੍ਰਿਲੋਚਨ ਦੀ ਭੀ ਬਾਣੀ ਹੈ, ਨਾਮਦੇਵ ਬਾਣੀ ਦੇ ਅੰਦਰਲੇ ਸਬੂਤ ਉਪਰਲੀ ਕਲਪਨਾਂ ਦਾ ਕੋਈ ਆਧਾਰ ਨਹੀਂ ਰਹਿਣ ਦਿੰਦੇ।

*'ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥*
*ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥(ਰਾਮਕਲੀ ਨਾਮਦੇਵ ੯੭੨)*
*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮ ਸੰਮਾਲਿ ॥*
*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥ ੨੧੩॥ ( ਸਲੋਕ ਕਬੀਰ੧੩੭੬)*

ਨਾਮਦੇਵ ਬਾਣੀ ਦੇ ਇੰਨ੍ਹਾਂ ਸਲੋਕਾਂ ਨੂੰ ਕਬੀਰ ਜੀ ਦੇ ਸਲੋਕਾਂ ਵਿੱਚ ਥਾਂ ਪ੍ਰਾਪਤ



ਜਨਮ ਸਾਖੀ ਗੁਰੂ ਨਾਨਕ ਦੇਵ ਇੰਡੀਆ ਆਫ਼ਿਸ ਲੰਡਨ

समझ परी तब भयो उदासी। तब काटी जम काल की फासी॥
जात क़मीन जुलहा अपराधी। गुरु किरपा ते भगति समाधी॥
सत्तिपुरुष सतिगुरु ते पाया। तब सत्तनाम लै रिदै बसाया।
मुक्त भये सतिगुर के शब्दी, बिनसी सभही पीरा॥
जुग जुग सतिगुरु नानक जपिआ, कीट मुरीद कबीरा॥११॥
लै उपदेश गुरु का पूर्ण, मन महि भया अनंद।
मुक्तिकरी नानक गुरु रंचक रामानंद।
ने पिंजर न सूहटा, न बाणी न बंद॥
कल कीरति नानक रही, पायो अलष अछेद।
चंद सूर्ज नहीं बासना, नहि बिद्या नहि बेद।
दास कबीर, गुर भए गुरू नानक दीनो भेद॥
(प्राण संगली 'हिन्दी' पन्ना ६०)